੧ਓ ਸਤਿਗੁਰ ਪ੍ਰਸਾਦਿ ॥

# ਆਦਿ
# ਸ੍ਰੀ ਗੁਰੂ ਗ੍ਰੰਥ ਸਾਹਿਬ
# ਦਰਸ਼ਨ ਨਿਰਣੈ
# ਸਟੀਕ
## ਤੁਲਨਾਤਮਿਕ ਅਧਿਐਨ

ਟੀਕਾਕਾਰ

**ਗਿ. ਹਰਿਬੰਸ ਸਿੰਘ**

ੴ ਸਤਿਗੁਰ ਪ੍ਰਸਾਦਿ ॥
ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥
(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਪੰਨਾ ੯੩੫)

## ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## (ਸਟੀਕ)

(ਤੁਲਨਾਤਮਿਕ ਅਧਿਐਨ)

## ਪੋਥੀ ਪਹਿਲੀ

ਜਪੁ, ਸੋ ਦਰੁ, ਸੋਹਿਲਾ ਅਤੇ ਸਿਰੀ ਰਾਗੁ
(ਪੰਨਾ ੧ ਤੋਂ ੯੩ ਤੱਕ)

*-ਟੀਕਾਕਾਰ-*

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)
ਸਾਬਕਾ ਫੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ




**ਗੁਰਬਾਣੀ ਸੇਵਾ ਪ੍ਰਕਾਸ਼ਨ**
ਪਟਿਆਲਾ।

Adi

# Sri Guru Granth Sahib Ji

Darshan Nirney Steek

*(Comperetive Study)*

**Vol. I**

*By*

**Giani Harbans Singh**



(ਸੋਧਿਆ ਹੋਇਆ ਨਵਾਂ ਸੰਸਕਰਣ ਫਰਵਰੀ 2011)

ਭੇਟਾ : 300/-

*ਪ੍ਰਕਾਸ਼ਕ :*

**ਗੁਰਬਾਣੀ ਸੇਵਾ ਪ੍ਰਕਾਸ਼ਨ,**

17-ਏ ਡੋਗਰਾਂ ਸਟਰੀਟ, ਪਟਿਆਲਾ,

*ਕੰਪਿਊਟਰ ਕੰਪੋਜ਼ਿੰਗ*

**ਸ਼ਰਨਾਗਤ ਸਿੰਘ, ਪਟਿਆਲਾ**

Printed in India

*ਛਾਪਕ :*

**ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ**

# ਅਰਦਾਸਿ

ਤੂ ਅਥਾਹੁ ਅਪਾਰੁ ਅਤਿ ਊਚਾ,
ਕੋਈ ਅਵਰੁ ਨ ਤੇਰੀ ਭਾਤੇ ॥
ਇਹ ਅਰਦਾਸਿ ਹਮਾਰੀ ਸੁਆਮੀ
ਵਿਸਰੁ ਨਾਹੀ ਸੁਖਦਾਤੇ ॥੩॥
ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ,
ਜੇ ਸੁਆਮੀ ਤੁਧੁ ਭਾਵਾ ॥
ਨਾਮੁ ਤੇਰਾ ਸੁਖੁ ਨਾਨਕੁ ਮਾਗੈ,
ਸਾਹਿਬ ਤੁਠੈ ਪਾਵਾ ॥੪॥੧॥

[ਰਾਗੁ ਸੂਹੀ ਮਹਲਾ ੫ ਘਰੁ ੭, ਪੰਨਾ ੭੪੭

# ਸਮਰਪਣ

ਕਹਿਆ ਕਰਣਾ ਦਿਤਾ ਲੈਣਾ ॥
ਗਰੀਬਾ ਅਨਾਥਾ ਤੇਰਾ ਮਾਣਾ ॥
ਸਭ ਕਿਛੁ ਤੂੰਹੈ ਤੂੰਹੈ ਮੇਰੇ ਪਿਆਰੇ
ਤੇਰੀ ਕੁਦਰਤਿ ਕਉ ਬਲਿਜਾਈ ਜੀਉ॥੧॥

[ਮਾਝ ਮਹਲਾ ੫, ਪੰਨਾ ੯੮

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਪ੍ਰਸਿਧ ਬਾਣੀਆਂ ਦੀ ਜਾਣਕਾਰੀ

**1. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ –**

**ਸ਼੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਭਾਦਰੋ ਸੁਦੀ ਏਕਮ ਸੰਮਤ ੧੬੬੧ ਬਿ: (ਸੰਨ ੧੬੦੪ ਈ:) ਬਾਬਾ ਬੁਢਾ ਜੀ ਨੂੰ ਗ੍ਰੰਥੀ ਥਾਪਿਆ।**

**2. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਤਾ ਗਦੀ ਦਿਵਸ –**

**ਨੰਦੇੜ (ਸਚਖੰਡ ਸ੍ਰੀ *ਹਜੂਰ ਸਾਹਿਬ ਵਿਖੇ) ਕੱਤਕ ਸੁਦੀ ਚੌਥ ਸੰਮਤ ੧੭੬੫ ਬੁਧਵਾਰ (ਸੰਨ ੧੭੦੮ ਈ:)**

| | | | ਗਿਣਤੀ |
|---|---|---|---|
| 3. | ਮੂਲ ਮੰਤਰ- | ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ | ੩੩ |
| | ਸੰਖੇਪ ਰੂਪ- | ੧ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ | ੦੯ |
| | ,, | ੧ਓ ਸਤਿਨਾਮੁ ਗੁਰਪ੍ਰਸਾਦਿ ॥ | ੦੨ |
| | ,, | ੧ਓ ਸਤਿਗੁਰ ਪ੍ਰਸਾਦਿ ॥ | ੫੨੩ |
| | | ਜੋੜ | ੫੬੭ |

**ਗੁਰਬਾਣੀ ਦੇ ਰਚਨਹਾਰੇ–**

੧. ਸ੍ਰੀ ਗੁਰੂ ਨਾਨਕ ਦੇਵ ਜੀ
੨. ਸ੍ਰੀ ਗੁਰੂ ਅੰਗਦ ਦੇਵ ਜੀ
੩. ਸ੍ਰੀ ਗੁਰੂ ਅਮਰਦਾਸ ਜੀ
੪. ਸ੍ਰੀ ਗੁਰੂ ਰਾਮਦਾਸ ਜੀ
੫. ਸ੍ਰੀ ਗੁਰੂ ਅਰਜਨ ਦੇਵ ਜੀ
੬. ਸ੍ਰੀ ਗੁਰੂ ਤੇਗ ਬਹਾਦਰ ਜੀ

**ਭਗਤ ਬਾਣੀ ਦੇ ਰਚਨਹਾਰੇ–**

੧. ਸ੍ਰੀ ਕਬੀਰ ਜੀ
੨. ਸ੍ਰੀ ਤ੍ਰਿਲੋਚਨ ਜੀਉ
੩. ਸ੍ਰੀ ਬੇਣੀ ਜੀ
੪. ਸ੍ਰੀ ਰਵਿਦਾਸ ਜੀ
੫. ਸ੍ਰੀ ਨਾਮਦੇਵ ਜੀ
੬. ਸ੍ਰੀ ਧੰਨਾ ਜੀ
੭. ਸ੍ਰੀ ਫਰੀਦ ਜੀ
੮. ਸ੍ਰੀ ਜੈ ਦੇਵ ਜੀ
੯. ਸ੍ਰੀ ਭੀਖਨ ਜੀ
੧੦. ਸ੍ਰੀ ਸੈਣ ਜੀ
੧੧. ਸ੍ਰੀ ਪੀਪਾ ਜੀ
੧੨. ਸ੍ਰੀ ਸਧਨਾ ਜੀ
੧੩. ਸ੍ਰੀ ਰਾਮਾਨੰਦ ਜੀ
੧੪. ਸ੍ਰੀ ਪਰਮਾਨੰਦ ਜੀ
੧੫. ਸ੍ਰੀ ਸੂਰਦਾਸ ਜੀ

**ਭੱਟ ਬਾਣੀ ਦੇ ਰਚਨਹਾਰੇ–**

੧. ਕਲਸਹਾਰ
੨. ਜਾਲਪ
੩. ਕੀਰਤ
੪. ਭਿਖਾ
੫. ਸਲ
੬. ਭਲ
੭. ਨਲ
੮. ਮਥੁਰਾ
੯. ਬਲ
੧੦. ਗਯੰਦ
੧੧. ਹਰਿਬੰਸ

**ਸਿੱਖਾਂ ਦੀ ਬਾਣੀ–** **ਸੁੰਦਰ, ਸਤਾ ਬਲਵੰਡ।**

# ਪ੍ਰਸਿੱਧ ਬਾਣੀਆਂ ਦੇ ਨਾਉਂ ਪੰਨਿਆਂ ਸਹਿਤ



ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫਤਿਹ।

---

ਨੋਟ- 'ਬਲ ਹੋਆ ਬੰਧਨ ਛੁਟੇ....' ਵਾਲਾ ਸਲੋਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਰਚਿਤ ਨਹੀਂ ਕਿਉਂਕਿ ਸਲੋਕ ਮਹਲਾ ੯ ਦੀ ਅੰਕਾਵਲੀ ਨਿਰੰਤਰ ਚਲ ਰਹੀ ਹੈ ਅਤੇ ਰਚਨਾਤਮਿਕ ਪੱਖ ਤੋਂ ਇਹ ਠੀਕ ਹੈ। ਹਥਲਿਖਤੀ ਸਰੂਪ ਵਿਚ 'ਮਹਲਾ ੧੦' ਲਿਖਣਾ ਮਨੋਕਲਪਿਤ ਹੈ।

ੴ ਸਤਿਗੁਰ ਪ੍ਰਸਾਦਿ ॥

# ਪੰਜਵੀਂ ਛਾਪ

**ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥**
**ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ॥** **[ਪੰਨਾ ੯੩੫**

ਗੁਰੂ ਪਿਆਰਿਓ, ਸਵਾਰਿਓ !

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

ਸ਼ਾਂਤੀ ਦੇ ਪੁੰਜ, ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਮੁੱਚੇ ਸੰਸਾਰ ਨੂੰ ਜੁਗੋ ਜੁਗ ਅਟੱਲ, ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੋ ਅਦੁੱਤੀ ਦੇਣ ਦਿੱਤੀ ਹੈ, ਸਰਬ ਸਾਂਝੀਵਾਲਤਾ ਦੀ ਲਖਾਇਕ ਹੈ। ਇਸ ਵਿੱਚ "ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ" (ਪੰਨਾ ੭੪੭) ਆਪਣੀਆਂ ਲਿਸ਼ਕਾਂ ਮਾਰ ਰਿਹਾ ਹੈ।

ਪਾਠਕਾਂ ਦੀ ਸਹੂਲਤ ਲਈ ਅਰਥ-ਭੇਦਾਂ ਦਾ ਨਿਰਣਾ ਕਰਨ ਸਮੇਂ ਹੁਣ ਤੱਕ ਹੋਏ ਸਟੀਕਾਂ ਦੇ ਹਵਾਲੇ ਮੂਲ ਰੂਪ ਵਿੱਚ ਦਿੱਤੇ ਗਏ ਹਨ ਤਾਂ ਜੋ ਓਹ ਪਾਠਾਂ ਦੇ ਭਰਮ-ਭੇਦਾਂ ਤੋਂ ਛੁਟਕਾਰਾ ਪਾਉਣ ਵਿੱਚ ਸਫਲ ਹੋ ਸਕਣ।

ਖ਼ਾਲਸਾ ਪੰਥ ਦੇ ਪਾਵਨ ਪੰਜ ਤਖ਼ਤਾਂ ਦੇ ਜਥੇਦਾਰਾਂ ਸਿੰਘ ਸਾਹਿਬਾਨਾਂ ਨੇ ਇਸ ਸਟੀਕ ਬਾਰੇ ਆਪਣੇ ਸ਼ੁਭ ਵੀਚਾਰ ਪ੍ਰਗਟ ਕਰਕੇ ਮਾਨੋ ਪ੍ਰਮਾਣੀਕਤਾ ਦੀ ਮੁਹਰ-ਛਾਪ ਲਾ ਦਿੱਤੀ ਹੈ, ਜੋ ਹੁਣ ਤੱਕ ਹੋਰ ਕਿਸੇ ਸਟੀਕ ਵਿੱਚ ਨਹੀਂ ਮਿਲੇਗੀ। ਇਸ ਪੋਥੀ ਦੀ ਪੰਜਵੀਂ ਛਾਪ ਸੁਧਾਈ ਸਹਿਤ ਗੁਰਬਾਣੀ ਦੇ ਪਾਠ ਪ੍ਰੇਮੀਆਂ ਨੂੰ ਸਮਰਪਿਤ ਹੈ।

ਆਸ ਹੈ 'ਗੁਰਸਿਖ ਆਸ਼ਕ ਸ਼ਬਦ ਦੇ' ਇਸ ਰਚਨਾ ਤੋਂ ਆਤਮਿਕ ਲਾਭ ਲੈ ਕੇ ਆਪਣਾ ਅਤੇ ਜੋ ਗੁਰਮੁਖ ਵੀਰਾਂ ਭੈਣਾਂ ਦਾ ਜੀਵਨ ਸਫਲ ਕਰਨ ਲਈ ਜਤਨਸ਼ੀਲ ਹੋਣਗੇ।

ਗੁਰੂ ਪੰਥ ਦਾ ਦਾਸਰਾ

**ਹਰਿਬੰਸ ਸਿੰਘ**
੧੧ ਫਰਵਰੀ, ੨੦੧੧

17/੪, ਡੋਗਰਾਂ ਸਟਰੀਟ,
ਸਰਹਿੰਦੀ ਗੇਟ,
ਪਟਿਆਲਾ।

ੴ ਸਤਿਗੁਰ ਪ੍ਰਸਾਦਿ ॥

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ)

## ਤਤਕਰਾ ਪੋਥੀ ਪਹਿਲੀ

# ਅਰਥ ਭੇਦ ਅਤੇ ਨਿਰਣੈ

# ਘਾਲ ਮਰਦੀ ਘਾਲੀ

ਗੁਰੂ ਅਰਜਨ ਦੇਵ ਜੀ ਪਾਸ ਜਦ ਸਿਖਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਅਰਥ ਸਮਝਾਵਣ ਹਿਤ ਬੇਨਤੀ ਕੀਤੀ ਤਾਂ ਉਨ੍ਹਾਂ ਫੁਰਮਾਇਆ ਕਿ ਅਰਥ ਗੁਰਸਿਖਾਂ ਦੀ ਰਸਨਾ ਤੇ ਹੋਣਗੇ। ਜਿਤਨੀ ਕਿਸੇ ਦੀ ਸੁਰਤਿ ਦੀ ਉਚਿਆਈ ਹੋਏਗੀ, ਉਸ ਅਨੁਸਾਰ ਭਾਵ ਨੂੰ ਪਾ ਲਵੇਗਾ। ਇਹ ਹੀ ਕਾਰਨ ਹੈ ਕਿ ਪਿਛਲੇ ਚਾਰ ਸੌ ਸਾਲਾਂ ਵਿਚ ਅਨੇਕਾਂ ਹੀ ਟੀਕੇ, ਭਾਵ-ਅਰਥ, ਪ੍ਰਯਾ, ਸੰਥਿਆ ਅਤੇ ਤਰਜਮੇ ਹੁੰਦੇ ਰਹੇ ਪਰ ਬਾਣੀ ਨੂੰ ਸਮਝਣ ਦੀ ਖਿਚ ਉਸੇ ਤਰ੍ਹਾਂ ਬਣੀ ਰਹੀ। ਅਸਲ ਗਲ ਇਹ ਹੈ ਕਿ ਗੁਰਬਾਣੀ ਅਗਾਧ ਹੈ। ਭਾਵੇਂ ਕਦਮ ਕਦਮ ਤੇ ਭੁਲ ਦਾ ਡਰ ਹੈ ਪਰ ਜਤਨ ਨਹੀਂ ਛੱਡ ਬੈਠਣੇ ਚਾਹੀਦੇ। ਖੋਜ ਕਰਦਿਆਂ ਅਰਥ ਹੋਰ ਖੁਲਦੇ ਹਨ। ਹੋਰ ਉਚੇ ਭਾਵ ਪ੍ਰਗਟ ਹੋ ਜਾਂਦੇ ਹਨ ਕਿਉਂਕਿ ਬਾਣੀ ਵਿਚਲਾ ਗਿਆਨ ਨਿਰਾ ਕੋਈ ਪਿਛਲੇ ਸਮੇਂ ਦਾ ਨਹੀਂ, ਆਉਣ ਵਾਲੇ ਸਮੇਂ ਦਾ ਵੀ ਹੈ ਸਗੋਂ ਉਹ ਵੀਚਾਰਾਂ ਹਨ ਜਿਥੋਂ ਤਕ ਇਨਸਾਨ ਦੀ ਸਮਝ ਅਜੇ ਜਾ ਹੀ ਨਹੀਂ ਸਕੀ।

ਲੋੜ ਸੀ ਕੋਈ ਅਨਭਵੀ ਜੀਅੜਾ ਪਹਿਲਾਂ ਗੁਰੂ ਗ੍ਰੰਥ ਸਾਹਿਬ ਨੂੰ ਮੱਥ ਕੇ ਤੱਥ ਕਢੇ ਤੇ ਫਿਰ ਹੋਏ ਟੀਕਿਆਂ ਅਤੇ ਸੰਥਿਆ ਦੀ ਰੋਸ਼ਨੀ ਵਿਚ ਟਿਕਵੇਂ ਬਝਵੇਂ ਅਰਥ ਨਿਰਣੈ ਨਾਲ ਲਿਖੇ।

ਮੈਨੂੰ ਇਹ ਦੇਖ ਖੁਸ਼ੀ ਹੋਈ ਕਿ ਗਿਆਨੀ ਹਰਿਬੰਸ ਸਿੰਘ ਜੀ ਨੇ ਇਹ ਬਿਖਮ ਕਾਰਜ ਗੁਰ ਕਿਰਪਾ ਸਦਕਾ ਆਪਣੇ ਜ਼ਿੰਮੇ ਲਿਆ ਤੇ ਨੰਗ ਧੜੰਗ ਜੁਟ ਪਏ ਅਤੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ' ਦੇ ਰੂਪ ਵਿਚ ਸਾਡੇ ਸਾਹਮਣੇ ਪੇਸ਼ ਕੀਤਾ। 'ਦਰਸ਼ਨ-ਨਿਰਣੈ' ਨੂੰ ਕਿਤਨਾ ਆਦਰ ਤੇ ਪਿਆਰ ਮਿਲਿਆ ਉਸ ਦਾ ਪ੍ਰਤਖ ਪ੍ਰਮਾਣ ਪਹਿਲੀ ਪੋਥੀ ਦਾ ਦੂਜਾ ਸੰਸਕਰਣ ਔਫਸੈਟ ਤੇ ਛਪ ਆਉਣਾ ਹੈ। ਮੈਨੂੰ ਹੋਰ ਅਸਚਰਜ ਇਹ ਹੋ ਰਹਿਆ ਕਿ ਕਿਸ ਤਰ੍ਹਾਂ ਗਿਆਨੀ ਹਰਿਬੰਸ ਸਿੰਘ ਜੀ ਨੇ ਬਿਨਾਂ ਬਾਹਰਲੀ ਮਦਦ ਦੇ ਇਹ ਕੰਮ ਕੀਤਾ ਹੈ। ਉਨ੍ਹਾਂ ਨਿਰੋਲ ਜਵਾਹਰਾਤੀ ਪਰਖ ਨਾਲ ਹੀਰਿਆਂ ਦੀਆਂ ਕਣੀਆਂ ਪਹਿਲਾਂ ਉਚਾਰਨ, ਫਿਰ ਅਰਥ, ਫਿਰ ਨਿਰਣੈ ਅਤੇ ਅਖ਼ੀਰ ਸਾਰੰਸ਼ ਅਤੇ ਸਿਧਾਂਤ ਦੇ ਕੇ ਚਮਕਾਈਆਂ ਹਨ। ਇਹ ਆਪਣੀ ਕਿਸਮ ਦਾ ਪਹਿਲਾ ਕੰਮ ਹੈ ਅਤੇ ਨਿਰੀ ਮੇਰੀ ਨਹੀਂ ਹਰ ਕਿਸੇ ਦੀ ਇੱਛਾ ਹੈ ਕਿ ਗੁਰੂ ਇਹ ਕਾਰਜ ਸਿਰੇ ਚਾੜ੍ਹੇ।

ਹੁਣ ਇਸ ਗੱਲ ਨੂੰ ਦੁਹਰਾਣ ਦੀ ਲੋੜ ਨਹੀਂ ਕਿ ਵਾਹਿਗੁਰੂ ਦੇ ਉਹ ਹੀ ਪਿਆਰੇ ਹਨ ਅਤੇ ਉਹ ਹੀ ਪਿਆਰ ਲੈ ਸਕਣਗੇ "ਜਿਨ ਜਪਿਓ ਹਰਿ ਬਚਨਾਕੀ"। ਜੇ ਬਚਨਾਂ ਦੀ ਸੋਝੀ ਹੀ ਨਹੀਂ ਤਾਂ ਪਿਆਰ ਦੇ ਪਾਤਰ ਕਿਵੇਂ ਹੋਵਾਂਗੇ? ਗੁਰਬਾਣੀ ਦਾ ਵਿਚਾਰ-ਸਾਗਰ ਸਾਡੇ ਸਾਹਮਣੇ ਛਲਕਾ ਕੇ ਗਿਆਨੀ ਜੀ ਨੇ ਸਾਨੂੰ ਨਜ਼ਾਰਾ ਕਰਵਾ ਕੇ ਪਿਆਰ-ਰੇਸ਼ਮ ਦੀ ਤੰਦ ਸਾਡੇ ਹੱਥ ਪਕੜਾਈ ਹੈ ਤਾਂ ਕਿ ਪ੍ਰਭੂ-ਦੀਦਾਰ ਸਹਲਾ ਹੋ ਜਾਏ। ਹੁਕਮ ਹੈ:-

ਤਿਨ ਨੇਹੁ ਲਗਾ ਰਬ ਸੇਤੀ, ਦੇਖਨ੍ਹੇ ਵੀਚਾਰਿ ॥

ਸਾਰੇ ਪੰਥ ਦਾ ਫਰਜ਼ ਹੈ ਕਿ ਇਨ੍ਹਾਂ ਕਿਰਤਾਂ ਦਾ ਹੋਰ ਆਦਰ ਕਰੇ ਤਾਂ ਕਿ ਬਾਣੀ ਚਹੁ ਜੁਗੀ ਵਜੇ। ਸਭ ਨੂੰ ਗੁਰੂ ਰਾਮਦਾਸ ਜੀ ਦਾ ਫੁਰਮਾਨ ਚੇਤੇ ਰਖਣਾ ਚਾਹੀਦਾ ਹੈ:-

ਹਰਿ ਜਨ, ਹਰਿ ਲਿਵ ਉਬਰੇ, ਮੇਰੀ ਜਿੰਦੁੜੀਏ, ਧੁਰਿ ਭਾਗ ਵਡੇ ਹਰਿ ਪਾਇਆ ਰਾਮ॥
ਹਰਿ ਹਰਿ ਨਾਮੁ ਪੋਤੁ ਹੈ, ਮੇਰੀ ਜਿੰਦੁੜੀਏ, ਗੁਰ ਖੇਵਟ, ਸਬਦਿ ਤਰਾਇਆ ਰਾਮ ॥

ਦਾਸ
ਸਤਿਬੀਰ ਸਿੰਘ

ਪਟਿਆਲਾ

ਅਕਤੂਬਰ ੭, ੧੯੯੮

# ਆਦਿ ਕਥਨ

## ਗੁਰਬਾਣੀ ਦੀ ਅਰਥ ਪਰੰਪਰਾ-

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸਮੇਂ ਤੱਕ ਗੁਰਬਾਣੀ ਦੇ ਅਰਥ, ਗੁਰੂ ਸਾਹਿਬਾਨ ਜਾਂ ਵਿਦਵਾਨ ਗੁਰਸਿਖਾਂ ਦੀ ਰਸਨਾ ਰਾਹੀਂ ਸੀਨਾ ਬਸੀਨਾ ਸਿੱਖ ਸੰਗਤਾਂ ਤੱਕ ਅਪੜਦੇ ਰਹੇ। ਗੁਰਬਾਣੀ ਦੇ ਕੁਝ ਕੁ ਪਦਾਂ ਦੇ ਭਾਵ-ਅਰਥ ਗੁਰਬਾਣੀ ਰਾਹੀਂ ਵੀ ਸਪਸ਼ਟ ਕੀਤੇ ਜਾਂਦੇ ਰਹੇ ਜਿਵੇਂ ਕਿ- 'ਦੀਵਾ ਬਲੈ ਅੰਧੇਰਾ ਜਾਇ' ਵਿੱਚ ਆਏ 'ਦੀਵਾ' ਪਦ ਦਾ ਭਾਵ-ਅਰਥ ਹੋਰ ਥਾਵੇਂ ਇਸ ਤਰ੍ਹਾਂ ਸਪਸ਼ਟ ਕੀਤਾ ਗਿਆ ਹੈ 'ਦੀਵਾ ਮੇਰਾ ਏਕੁ ਨਾਮੁ' ਅਤੇ 'ਅੰਧੇਰਾ' ਸ਼ਬਦ ਦਾ ਅੰਤਰੀਵ-ਅਰਥ 'ਅਗਿਆਨਿ ਅੰਧੇਰੈ ਸੂਝਸਿ ਨਾਹੀ' ਤੁੱਕ ਵਿਚ ਸਪਸ਼ਟ ਕਰ ਦਿੱਤਾ ਗਿਆ ਹੈ। ਇਵੇਂ ਹੀ 'ਬਾਬੀਹਾ ਅੰਮ੍ਰਿਤ ਵੇਲੈ ਬੋਲਿਆ' ਵਿੱਚ ਆਏ ਬਾਬੀਹਾ ਪਦ ਦਾ ਮਤਲਬ ਦਰਸਾਂਦਿਆਂ ਹਜ਼ੂਰ ਫੁਰਮਾਉਂਦੇ ਹਨ ਕਿ 'ਬਾਬੀਹਾ ਏਹੁ ਜਗਤੁ ਹੈ' ਆਦਿ।

ਜਨਮ ਸਾਖੀਆਂ ਲਿਖਣ ਸਮੇਂ ਸਾਖੀ ਲੇਖਕਾਂ ਨੇ ਗੁਰਬਾਣੀ ਦੀਆਂ ਕੁਝ ਤੁੱਕਾਂ ਜਾਂ ਸ਼ਬਦਾਂ ਦੇ ਪ੍ਰਮਾਰਥ ਵੀ ਲਿਖੇ ਹਨ ਜੋ ਗੁਰਬਾਣੀ ਦੇ ਅਰਥਾਂ ਦਾ ਲਿਖਤੀ ਆਰੰਭ ਸਮਝਣਾ ਚਾਹੀਦਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਕਬਿੱਤ ਸ੍ਵਯੈ ਅਤੇ ਵਾਰਾਂ ਵਿਚ ਵੀ ਬਹੁਤ ਸਾਰੀਆਂ ਗੁਰਬਾਣੀ ਦੀਆਂ ਤੁੱਕਾਂ ਦੇ ਮੁਸ਼ਕਲ ਅਰਥਾਂ ਦੇ ਭਾਵਾਂ ਨੂੰ ਖੋਲ੍ਹ ਕੇ ਵਰਣਨ ਕੀਤਾ ਹੈ। ਇਸੇ ਲਈ ਤਾਂ ਪੰਚਮ ਪਾਤਸ਼ਾਹ ਜੀ ਨੇ ਆਪ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਵਰ ਦਾਨ ਦਿੱਤਾ ਸੀ।

## ਗੁਰਬਾਣੀ ਦੇ ਟੀਕਿਆਂ ਦਾ ਆਰੰਭ-

ਗੁਰਬਾਣੀ ਦੇ ਟੀਕਾ ਸਾਹਿਤ ਵਿੱਚ ਸਭ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਭਤੀਜੇ ਤੇ ਉਨ੍ਹਾਂ ਦੇ ਵੱਡੇ ਭ੍ਰਾਤਾ ਪ੍ਰਿਥੀਚੰਦ ਦੇ ਸਪੁਤਰ ਸੋਢੀ ਮਿਹਰਬਾਨ ਵਲੋਂ ਜਪੁ ਜੀ, ਸੋ ਦਰੁ (ਰਹਿਰਾਸ) ਸੋਹਿਲਾ, ਆਸਾ ਕੀ ਵਾਰ, ਓਅੰਕਾਰ ਅਤੇ ਸਿਧ ਗੋਸਟਿ ਆਦਿ ਬਾਣੀਆਂ ਦੇ ਟੀਕੇ 17ਵੀਂ ਸਦੀ ਬਿਕ੍ਰਮੀ ਵਿਚ ਹੀ ਤਿਆਰ ਕੀਤੇ ਜਾਣ ਦਾ ਪਤਾ ਚਲਦਾ ਹੈ। ਉਨ੍ਹਾਂ ਤੋਂ ਬਾਅਦ ਇਸ ਟੀਕਾ ਪੱਧਤੀ ਨੂੰ ਉਨ੍ਹਾਂ ਦੇ ਵਿਚਕਾਰਲੇ ਪੁਤਰ ਹਰਿ ਜੀ ਨੇ ਅੱਗੋਂ ਜਾਰੀ ਰੱਖਿਆ ਜਿਸ ਦਾ ਪਤਾ ਸੋਢੀ ਮਿਹਰਵਾਨ ਵਲੋਂ ਲਿਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਤੇ ਸੁਖਮਨਾ ਮਹਲਾ ੯ਵਾਂ ਦੇ ਨਾਂ ਹੇਠ ਲਿਖੀ ਦੂਜੀ ਪੁਸਤਕ, ਹਰਿ ਜੀ ਵਲੋਂ ਕੀਤੇ ਗੁਰਬਾਣੀ ਦੇ ਅਰਥਾਂ ਅਤੇ ਵਿਆਖਿਆ ਤੋਂ ਭਲੀ ਭਾਂਤ ਲਗ ਜਾਂਦਾ ਹੈ; ਜਿਵੇਂ ਕਿ ਉਪਰ ਲਿਖ ਆਏ ਹਾਂ। ਹੋਰ ਜਨਮ ਸਾਖੀਆਂ ਵਿਚ ਵੀ ਕੁਝ ਕੁ ਸ਼ਬਦਾਂ ਜਾਂ ਤੁੱਕਾਂ ਦੇ ਪ੍ਰਮਾਰਥ ਲਿਖੇ ਮਿਲਦੇ ਹਨ, ਪਰ ਓਹ ਕਿਸੇ ਬਾਣੀ ਦੇ ਮੁਕੰਮਲ ਟੀਕੇ ਨਹੀਂ ਕਹੇ ਜਾ ਸਕਦੇ।

## ਸੰਪ੍ਰਦਾਈ ਅਰਥ ਪ੍ਰਣਾਲੀ-

ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰੂ ਕਾਂਸੀ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਜਿਲਾ ਬਠਿੰਡਾ ਵਿਖੇ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਭਾਈ ਮਨੀ ਸਿੰਘ ਜੀ ਤੋਂ ਲਿਖਵਾਈ ਜਿਸ ਵਿਚ ਥਾਂ ਸਿਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਚੜ੍ਹਾਈ। ਫਿਰ ਆਪਣੀ ਪਾਵਨ ਰਸਨਾ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਬਾਣੀ ਦੇ ਅਰਥ ਸਿਖ ਸੰਗਤਾਂ ਨੂੰ ਸੁਣਾਏ। ਉਨ੍ਹਾਂ ਅਰਥਾਂ ਨੂੰ ਅੱਗੋਂ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਸਿਖ ਸੰਗਤਾਂ ਵਿਚ ਪ੍ਰਚਾਰਿਆ। ਇਉਂ ਇਹ ਗੁਰਬਾਣੀ ਦੇ ਅਰਥਾਂ ਦੀ ਟਕਸਾਲ ਚਲੀ ਜੋ ਮਗਰੋਂ ਜਾ ਕੇ ਕਈ ਸ਼ਾਖਾਂ ਵਿਚ ਰੂਪਮਾਨ ਹੋਈ। ਭਾਈ ਚੰਦਾ ਸਿੰਘ ਜੀ ਗਿਆਨੀ ਤੱਕ ਇਹ ਸੰਪ੍ਰਦਾਈ ਅਰਥ ਸੀਨਾ ਬਸੀਨਾ

ਚਲੇ ਆਏ। ਭਾਈ ਚੰਦਾ ਸਿੰਘ ਜੀ ਨੇ ਇਨ੍ਹਾਂ ਅਰਥਾਂ ਨੂੰ ਪ੍ਰਯਾਯ ਰੂਪ ਵਿਚ ਕਲਮ ਬੰਦ ਕਰਨ ਦਾ ਪਹਿਲਾ ਯਤਨ ਕੀਤਾ ਜਿਸ ਤੋਂ ਗੁਰਬਾਣੀ ਦੇ ਪ੍ਰਯਾਯ, ਸ਼ਬਦਾਰਥ, ਕੋਸ਼, ਸਟੀਕ ਤੇ ਵਿਆਕਰਣ ਲਿਖਣ ਦਾ ਪ੍ਰਾਰੰਭ ਹੋਇਆ।

ਭਾਈ ਚੰਦਾ ਸਿੰਘ ਗਿਆਨੀ ਵਲੋਂ ਵੱਡੇ ਪ੍ਰਯਾਯ ਛਾਪਾ ਪੱਥਰ ਛਾਪੇ ਮਿਲਦੇ ਹਨ ਜਿਨ੍ਹਾਂ ਚੋਂ ਇਕ ਵਿਚ ਫਾਰਸੀ ਪਦਾਂ ਦੇ ਪ੍ਰਯਾਯ ਤੇ ਦੂਜੇ ਵਿਚ ਬਾਕੀ ਸ਼ਬਦਾਂ ਦੇ ਪ੍ਰਯਾਯ ਦਰਜ ਹਨ। ਇਵੇਂ ਹੀ ਭਾਈ ਸ਼ਾਮ ਸਿੰਘ ਸੁਤੇ ਪ੍ਰਕਾਸ਼ ਤੇ ਗੋਬਿੰਦ ਦਾਸ ਦੇ ਲਿਖੇ ਪ੍ਰਯਾਯ ਛਪੇ ਮਿਲਦੇ ਹਨ। ਫਿਰ ਪੰਜ ਵਿਦਵਾਨਾਂ ਵਲੋਂ 'ਸ਼ਬਦਾਰਥ' ਜਿਸ ਵਿਚ ਮੂਲ ਸਮੇਤ ਸ਼ਬਦਾਂ ਦੇ ਅਰਥ ਦਰਜ ਹਨ, ਬਹੁਤ ਪ੍ਰਚਲਤ ਹੈ। ਕੋਸ਼ਾਂ ਚੋਂ ਪੰਡਿਤ ਤਾਰਾ ਸਿੰਘ ਜੀ ਨਰੋਤਮ ਲਿਖਤ 'ਗੁਰ ਗਿਰਾਰਥ ਕੋਸ਼' ਗਿਆਨੀ ਹਜ਼ਾਰਾ ਸਿੰਘ ਜੀ ਲਿਖਤ 'ਸ੍ਰੀ ਗੁਰੂ ਗਰੰਥ ਕੋਸ਼' ਬਿਸ਼ਨ ਦਾਸ ਉਦਾਸੀ ਰਚਿਤ 'ਕੋਸ਼ ਆਦਿ ਸ੍ਰੀ ਗੁਰੂ ਗਰੰਥ ਸਾਹਿਬ' ਭਾਈ ਭਗਵਾਨ ਸਿੰਘ ਦਾ 'ਆਦਿ ਸ੍ਰੀ ਗੁਰੂ ਗ੍ਰੰਥ ਪਦਾਰਥ ਪ੍ਰਕਾਸ਼ ਕੋਸ਼' ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਤ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਤੇ ਮੇਰਾ ਲਿਖਿਆ 'ਸਮ ਅਰਥ ਕੋਸ਼' ਆਦਿ ਵਧੇਰੇ ਪ੍ਰਸਿਧ ਹਨ।

**ਸਟੀਕ–** ਵਿਦਵਾਨਾਂ ਨੇ ਖ਼ਾਸ ਖ਼ਾਸ ਬਾਣੀਆਂ ਦੇ ਟੀਕੇ ਵੀ ਲਿਖੇ ਹਨ ਜਿਨ੍ਹਾਂ ਵਿਚੋਂ ਜਪੁਜੀ ਸਾਹਿਬ ਬਾਣੀ ਦੇ ਟੀਕੇ ਸਭ ਤੋਂ ਵਧ ਹੋਏ ਹਨ। ਇਕ ਸਰਵੇ ਅਨੁਸਾਰ ਪੰਜਾਬੀ ਤੇ ਹੋਰ ਭਾਸ਼ਾਵਾਂ ਵਿਚ ਲਿਖੇ ਗਏ ਜਪੁਜੀ ਸਾਹਿਬ ਦੇ ਸਟੀਕ, ਪ੍ਰਮਾਰਥ, ਭਾਸ਼ਯ, ਸ਼ਬਦਾਰਥ ਤੇ ਅਨੁਵਾਦ ਲਗਪਗ ਚਾਰ ਸੋ ਦੇ ਕਰੀਬ ਹਨ। ਜਪੁਜੀ ਸਾਹਿਬ ਤੇ ਹੋਰ ਖ਼ਾਸ ਖ਼ਾਸ ਬਾਣੀਆਂ ਦੇ ਸਟੀਕ ਤੇ ਉਨ੍ਹਾਂ ਦੇ ਰਚਨਹਾਰਿਆਂ ਬਾਰੇ ਵਾਕਫ਼ੀਅਤ ਲਈ ਇਕ ਮੁਕੰਮਲ ਪੁਸਤਕ ਲਿਖੀ ਜਾ ਸਕਦੀ ਹੈ, ਵਿਸਥਾਰ ਦੇ ਭੈ ਤੋਂ ਐਨਾ ਨਹੀਂ ਕੀਤਾ।

**ਸੰਪੂਰਨ ਸਟੀਕ–** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਸਟੀਕ ਗਿ. ਬਦਨ ਸਿੰਘ ਫਰੀਦਕੋਟੀ, ਗਿਆਨੀ ਬਿਸ਼ਨ ਸਿੰਘ, ਪ੍ਰੋ. ਸਾਹਿਬ ਸਿੰਘ ਜੀ ਨੇ ਪੰਜਾਬੀ ਵਿਚ, ਸ. ਮਨਮੋਹਨ ਸਿੰਘ ਪਟਿਆਲਾ, ਵਲੋਂ ਅੰਗਰੇਜ਼ੀ ਅਤੇ ਪੰਜਾਬੀ ਵਿੱਚ, ਸ. ਗੋਪਾਲ ਸਿੰਘ ਦਰਦੀ ਵਲੋਂ ਅੰਗਰੇਜ਼ੀ ਵਿਚ ਲਿਖੇ ਸਟੀਕ ਪ੍ਰਸਿਧ ਹਨ।

**ਅਪੂਰਨ ਸਟੀਕ–** ਡਾ. ਭਾਈ ਵੀਰ ਸਿੰਘ, ਪੰਡਿਤ ਗਿ. ਨਰੈਣ ਸਿੰਘ ਮੁਜੰਗ ਵਾਲੇ, ਗਿਆਨੀ ਕਿਰਪਾਲ ਸਿੰਘ, ਮਹੰਤ ਸਤੋ ਵਾਲੀ ਗਲੀ, ਅੰਮ੍ਰਿਤਸਰ ਤੇ ਗਿ. ਨਿਹਾਲ ਸਿੰਘ ਸੂਰੀ ਦੇ ਸਟੀਕ ਅਪੂਰਨ ਸਟੀਕ ਹਨ।

**ਗੁਰਬਾਣੀ ਵਿਆਕਰਣ*–** ਪ੍ਰੋ. ਸਾਹਿਬ ਸਿੰਘ ਤੇ ਪੰਡਿਤ ਕਰਤਾਰ ਸਿੰਘ ਦਾਖਾ ਦੇ ਲਿਖੇ ਗੁਰਬਾਣੀ ਵਿਆਕਰਣ ਮਿਲਦੇ ਹਨ।

ਉਪਰੋਕਤ ਪ੍ਰਯਾਯ, ਸ਼ਬਦਾਰਥ, ਸਟੀਕ, ਕੋਸ਼ ਤੇ ਵਿਆਕਰਣ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅਰਥਾਂ ਲਈ ਸਹਾਇਕ ਹਨ।

## ਇਸ ਸਟੀਕ ਦੀ ਵਿਲੱਖਣਤਾ–

ਉਪਰੋਕਤ ਗੁਰਬਾਣੀ ਦੇ ਅਰਥਾਂ ਲਈ ਸਹਾਇਕ ਪੁਸਤਕਾਂ ਤੇ ਸਟੀਕਾਂ ਦੇ ਹੁੰਦਿਆਂ ਇਸ ਸਟੀਕ ਦੀ ਕਿਉਂ ਲੋੜ ਪਈ? ਇਸ ਲਈ ਕਿ ਇਸ ਵਿਚ ਹੇਠ ਲਿਖੀ ਵਿਲੱਖਣਤਾ ਹੈ, ਜਿਸ ਦੀ ਕਿ ਪਹਿਲੇ ਲਿਖੇ ਜਾ ਚੁਕੇ ਸਟੀਕਾਂ ਵਿਚ ਅਣਹੋਂਦ ਸੀ:-

੧. ਆਰੰਭ ਵਿਚ ਵੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਰਚਨਾ ਸੰਪਾਦਨਾ ਤੇ ਗੁਰਿਆਈ ਬਾਰੇ ਇਤਿਹਾਸਕ ਗਰੰਥਾਂ ਦੇ ਹਵਾਲੇ ਦੇ ਕੇ ਭਰਪੂਰ ਵਾਕਫੀਅਤ ਦਰਜ ਕੀਤੀ ਹੈ।

---

*ਨਵੀਨ ਗੁਰਬਾਣੀ ਵਿਆਕਰਨ' ਰਚਿਤ ਗਿ. ਹਰਿਬੰਸ ਸਿੰਘ ਜੋ ਅਤਿ ਸੁਖੈਨ ਹੈ, ਅਧਿਐਨ ਕਰੋ ਅਤੇ ਲਾਭ ਉਠਾਉ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਨ ਬਾਰੇ ਗੁਰਮਰਯਾਦਾ ਦੇ ਸਿਰਲੇਖ ਹੇਠ ਵਡਮੁੱਲੀ ਜਾਣਕਾਰੀ ਇਕੱਤਰ ਕਰਕੇ ਮਹਾਨ ਪਰਉਪਕਾਰੀ ਕਾਰਜ ਕੀਤਾ ਹੈ।

੩. ਗੁਰਬਾਣੀ ਪਾਠ ਦਰਸ਼ਨ ਸਿਰਲੇਖ ਹੇਠ ਗੁਰਬਾਣੀ ਦੇ ਪਾਠ ਕਰਨ ਸਮੇਂ ਪਦ-ਵੰਡ, ਬਿਸਰਾਮ ਤੇ ਸ਼ੁੱਧ ਉਚਾਰਨ ਸਬੰਧੀ ਨਵੀਨ ਖੋਜ ਦੁਆਰਾ ਵਿਸ਼ੇਸ਼ ਚਾਨਣਾ ਪਾਇਆ ਹੈ।

੪. ਗੁਰਬਾਣੀ ਅੰਕਾਵਲੀ ਸਿਰਲੇਖ ਹੇਠ ਸ੍ਰੀ ਗੁਰੂ ਗਰੰਥ ਸਾਹਿਬ ਜੀ ਅੰਦਰ ਦਰਜ ਅੰਕਾਂ ਦੇ ਭਾਵ ਨੂੰ ਸਪਸ਼ਟ ਕੀਤਾ ਹੈ ਤੇ ਦਸਿਆ ਹੈ ਕਿ ਕਿੰਨ੍ਹਾਂ ਅੰਕਾਂ ਨੂੰ ਉਚਾਰਨ ਕਰਨਾ ਹੈ ਤੇ ਕਿੰਨ੍ਹਾਂ ਨੂੰ ਨਹੀਂ ਕਰਨਾ। ਪੈਰ ਅੰਕਾਂ ਦਾ ਵੀ ਮਤਲਬ ਸਮਝਾਇਆ ਹੈ।

੫. 'ਪਹਿਲੀ ਪੋਥੀ ਦਾ ਬਾਣੀ ਬਿਉਰਾ' ਨਾਮ ਦੇ ਸਿਰਲੇਖ ਹੇਠ ਇਕ ਨਕਸ਼ਾ ਬਣਾ ਕੇ ਉਸ ਵਿਚ ਬਾਣੀ ਦਾ ਕਰਤਾ, ਬਾਣੀ ਦਾ ਨਾਮ, ਪੰਨਾ, ਸ਼ਬਦਾਂ, ਅਸ਼ਟਪਦੀਆਂ, ਪਹਿਰੇ, ਛੰਤ, ਵਣਜਾਰਾ, ਵਾਰ, ਪਉੜੀ ਤੇ ਸਲੋਕ ਦੇ ਖ਼ਾਨਿਆਂ ਵਿਚ ਵੱਖ ਵੱਖ ਵੇਰਵਾ ਲਿਖ ਕੇ ਹੇਠ ਵਖ ਵਖ ਖ਼ਾਨਿਆਂ ਦੇ ਜੋੜ ਲਿਖ ਕੇ ਸਟੀਕ ਵਿਚ ਇਕ ਨਵੀਂ ਪਰੰਪਰਾ ਆਰੰਭ ਕੀਤੀ ਹੈ ਜੋ ਪਾਠਕਾਂ ਲਈ ਲਾਭਕਾਰੀ ਸਾਬਤ ਹੋਵੇਗੀ।

੬. ਮੂਲ ਮੰਤ੍ਰ ਦੇ ਅਰਥ, ਵਿਆਖਿਆ, ਸ਼ੰਕਾ ਤੇ ਸਮਾਧਾਨ ਅਤੇ ਸਾਰ ਸਿਧਾਂਤ ਦਾ ਵਿਦਵਤਾ, ਖੋਜ ਤੇ ਯੁਕਤੀਆਂ ਦੁਆਰਾ ਵਰਣਨ ਕਰਤਾ ਦੀ ਤੀਖਣ ਪ੍ਰਤਿਭਾ ਦਾ ਸੂਚਕ ਹੈ।

੭. ਗੁਰਬਾਣੀ ਦੇ ਮੂਲ ਪਾਠ ਨੂੰ ਬਿਸਰਾਮ ਦੇ ਕੇ ਮੋਟੇ ਅੱਖਰਾਂ ਵਿਚ ਛਾਪਿਆ ਹੈ ਤਾਂ ਕਿ ਗੁਰਬਾਣੀ ਦਾ ਵੱਖਰਾਪਨ ਸ਼ੀਘਰ ਹੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਹੋ ਸਕੇ ਤੇ ਸ਼ੁੱਧ ਪਾਠ ਕੀਤਾ ਜਾ ਸਕੇ। ਫਿਰ ਉਚਾਰਨ ਸਿਰਲੇਖ ਹੇਠ ਪਹਿਲਾਂ ਇਹ ਸ਼ਬਦ ਲਿਖੇ ਹਨ ਜੋ ਬਿੰਦੇ ਸਹਿਤ ਉਚਾਰਨ ਕਰਨੇ ਹਨ। ਫਿਰ ਉਹ ਸ਼ਬਦ ਜਿਨ੍ਹਾਂ ਦਾ ਬਿੰਦੇ ਰਹਿਤ ਉਚਾਰਨ ਕਰਨਾ ਹੈ, ਅਗੋਂ ਕੁਝ ਫੁਟਕਲ ਉਚਾਰਨ ਸਬੰਧੀ ਜਾਣਕਾਰੀ ਨਿਰੂਪਣ ਕੀਤੀ ਹੈ। ਪਦ-ਅਰਥ, ਸ਼ੰਕੇ ਤੇ ਨਿਰਣੈ ਅੰਤ ਵਿਚ ਸਿਧਾਂਤ ਦਾ ਨਿਰੂਪਣ, ਸਟੀਕ ਨੂੰ ਪਹਿਲੇ ਛਪ ਚੁਕੇ ਸਟੀਕਾਂ ਤੋਂ ਵਿਲੱਖਣ ਰੂਪ ਦੇ ਦੇਂਦਾ ਹੈ।

੮. ਗੁਰਬਾਣੀ ਦੇ ਲਗਮਾਤ੍ਰੀ ਨੇਮਾਂ ਤੇ ਅਧਾਰਤ ਅਰਥ ਕੀਤੇ ਗਏ ਹਨ।

੯. ਸ਼ਬਦ ਸਰੂਪਾਂ ਬਾਰੇ ਜਾਣ-ਪਛਾਣ, ਪਾਠ ਭੇਦ ਅਤੇ ਉਨ੍ਹਾਂ ਬਾਰੇ ਹਥ-ਲਿਖਤੀ ਬੀੜਾਂ ਦੇ ਹਵਾਲੇ ਸੋਨੇ ਤੇ ਸੁਹਾਗੇ ਦਾ ਕੰਮ ਕਰਦੇ ਹਨ।

੧੦. ਪ੍ਰਸਿਧ ਟੀਕਾਕਾਰਾਂ ਦੇ ਵਖ ਵਖ ਅਰਥਾਂ ਦੇ ਸੰਤੁਲਤ ਵਿਚਾਰ ਜਿਸ ਦਾ ਪਾਠਕਾਂ ਨੂੰ ਇਹ ਲਾਭ ਹੈ ਕਿ ਬਹੁਤੇ ਟੀਕੇ ਲੱਭਣ ਦੀ ਲੋੜ ਨਹੀਂ, ਸਾਰੀ ਅਰਥ ਸਮੱਗਰੀ ਇਕੋ ਥਾਂ ਤੋਂ ਲਭ ਪੈਂਦੀ ਹੈ।

੧੧. 'ਸ਼ੰਕਾਵਾਦੀ ਅਰਥ ਭੇਦ ਅਤੇ ਨਿਰਣੈ' ਸਿਰਲੇਖ ਹੇਠ ਹਰ ਸ਼ਬਦ ਦੇ ਉਨ੍ਹਾਂ ਅਰਥਾਂ ਬਾਰੇ ਵਿਸਥਾਰ ਸਹਿਤ ਵਿਚਾਰ ਅੰਕਿਤ ਕੀਤੇ ਹਨ ਜਿਨ੍ਹਾਂ ਬਾਰੇ ਟੀਕਾਕਾਰਾਂ ਵਿਚ ਮਤਭੇਦ ਹਨ। ਨਵੀਂ ਖੋਜ ਤੇ ਯੁਕਤੀਆਂ ਦੁਆਰਾ ਉਨ੍ਹਾਂ ਬਹੁਤੇ ਅਰਥਾਂ ਚੋਂ ਇਕ ਅਰਥ ਦਾ ਨਿਰਣਾ ਕੀਤਾ ਗਿਆ ਹੈ ਜੋ ਪਾਠਕਾਂ ਲਈ ਬੇਹੱਦ ਲਾਹੇਵੰਦ ਹੈ।

੧੨. ਆਪਣੇ ਵਲੋਂ ਕੀਤੇ ਅਰਥਾਂ ਦੀ ਪੁਸ਼ਟੀ ਲਈ ਹੋਰ ਅੱਡ ਅੱਡ ਥਾਵਾਂ ਤੇ ਗੁਰਬਾਣੀ ਦੇ ਪ੍ਰਮਾਣ ਇਕੱਤਰ ਕਰਕੇ ਪਾਠਕਾਂ ਦੀ ਚੰਗੀ ਤਰ੍ਹਾਂ ਤਸੱਲੀ ਕਰਵਾਈ ਗਈ ਹੈ।

**ਇਸੇ ਕਲਮ ਤੋਂ ਹੋਰ ਸਟੀਕ-** ੧. ਜਪੁ ਨਿਰਣੈ (ਜਪੁਜੀ ਸਾਹਿਬ ਸਟੀਕ) ੨. ਨਿਤਨੇਮ ਨਿਰਣਯ ੩. ਜੈਤਸਰੀ ਕੀ ਵਾਰ ਨਿਰਣਯ ੪. ਸੁਖਮਨੀ ਸਾਹਿਬ ਸਟੀਕ ੫. ਅਕਾਲ ਉਸਤਤਿ ਨਿਰਣੈ (ਸਟੀਕ) ੬. ਵਾਰ ਸ੍ਰੀ ਭਗਉਤੀ ਜੀ ਕੀ ਪਾ: ੧੦ (ਚੰਡੀ ਕੀ ਵਾਰ) ਸਟੀਕ। ਇਹ ਹਥਲਾ ਸਟੀਕ ਵਿਦਵਾਨ ਲੇਖਕ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਟੀਕ ਦੀ ਪਹਿਲੀ ਪੋਥੀ ਵਜੋਂ ਪ੍ਰਕਾਸ਼ਤ ਕੀਤਾ ਹੈ। ਇਸ ਵਿਚ ਜਪੁ ਜੀ, ਸੋਦਰੁ (ਰਹਿਰਾਸ), ਸੋਹਿਲਾ ਤੇ ਸੰਪੂਰਨ ਸ੍ਰੀ ਰਾਗ ਦਾ ਸਟੀਕ ਸ਼ਾਮਲ ਹੈ।

ਇਸ ਸਟੀਕ ਦੇ ਟੀਕਾਕਾਰ ਗਿਆਨੀ ਹਰਿਬੰਸ ਸਿੰਘ ਜੀ, ਚੰਡੀਗੜ੍ਹ ਕਿਸੇ ਜਾਣ-ਪਛਾਣ ਦੇ ਮੁਹਤਾਜ ਨਹੀਂ। ਉਹ ਇਸ ਸਮੇਂ ਪੰਥ ਵਿਚ ਇਕ ਮੰਨੀ ਪ੍ਰਮੰਨੀ ਵਿਦਵਾਨ ਸ਼ਖ਼ਸੀਅਤ ਹਨ, ਜੋ ਵਿਦਵਾਨ ਹੋਣ ਦੇ ਨਾਲ ਨਾਲ ਗੁਰਮਤਿ ਰਹਿਣੀ ਦੇ ਧਾਰਨੀ ਤੇ ਕਥਨੀ ਦੇ ਪੂਰੇ ਸੂਰੇ ਹਨ। ਉਨ੍ਹਾਂ ਦੀ ਇਸ ਗਲੋਂ ਬਹਾਦਰੀ ਸਮਝਣੀ ਚਾਹੀਦੀ ਹੈ ਕਿ ਉਹ ਆਪਣੀ ਸਰਕਾਰੀ ਸਰਵਿਸ ਦੀਆਂ ਲਗੀਆਂ ਡਿਊਟੀਆਂ ਨੂੰ ਸਫਲਤਾ ਪੂਰਬਕ ਨਿਭਾਉਂਦੇ ਹੋਏ ਅਤੇ ਘਰੋਗੀ ਜ਼ਿੰਮੇਵਾਰੀਆਂ ਚੋਂ ਸਮਾਂ ਕੱਢ ਕੇ ਗੁਰਬਾਣੀ ਦੀ ਖੋਜ ਕਰਕੇ ਸਟੀਕ, ਨਿਰਣੈ ਅਤੇ ਗੁਰਮਤਿ ਦੇ ਹੋਰ ਵਿਸ਼ਿਆਂ ਤੇ ਖੋਜ ਭਰਪੂਰ ਲੇਖ ਤੇ ਪੁਸਤਕਾਂ ਲਿਖ ਕੇ ਪੰਥ ਦੇ ਵਿਦਵਾਨਾਂ ਵਿਚ ਨਾਮਣਾ ਖਟਿਆ ਹੈ। ਆਪ ਸੁਭਾਵ ਦੇ ਨਰਮ, ਮਿਲਣਸਾਰ, ਮਿਠ ਬੋਲੇ, ਖੋਜੀ, ਮਿਹਨਤੀ ਤੇ ਦ੍ਰਿੜ੍ਹ ਇਰਾਦੇ ਦੇ ਮਾਲਕ ਹਨ। ਆਪ ਇਕ ਚੰਗੇ ਸੁਲਝੇ ਹੋਏ ਕਥਾਵਾਚਕ ਤੇ ਸੁੰਦਰ ਰਸ ਭਿੰਨਾਂ ਕੀਰਤਨ ਕਰਨ ਵਾਲੇ ਸਫਲ ਕੀਰਤਨੀਏ ਭੀ ਹਨ। ਆਪ ਨੇ ਉਪਰੋਕਤ ਗੁਰਬਾਣੀ ਦੀਆਂ ਸਟੀਕ ਪੁਸਤਕਾਂ ਲਿਖਣ ਤੋਂ ਇਲਾਵਾ ਕੁਝ ਖੋਜ ਪੁਸਤਕਾਂ ਵੀ ਲਿਖੀਆਂ ਹਨ ਜਿਵੇਂ ਕਿ:-

੧. ਨਿਰਬਾਣ ਕੀਰਤਨ (1976) ਪੰਨੇ 226 ੨. ਸਾਡਾ ਗੁਰੂ ੩. ਗੁਰਮਤਿ ਬੈਰਾਗ ਦਰਸ਼ਨ ੪. ਗੁਰਮਤਿ ਪ੍ਰਚਾਰ ਕਿੰਨ੍ਹਾਂ ਲੀਹਾਂ ਤੇ? ੫. ਗੁਰਬਾਣੀ-ਵਿਆਕਰਣ ਦੇ ਸਰਲ ਨੇਮ, ਆਦਿ।

ਮੈਂ ਗੁਰਬਾਣੀ ਦੇ ਰਸੀਆਂ, ਪਾਠੀਆਂ, ਗਰੰਥੀਆਂ, ਕਥਾਵਾਚਕਾਂ, ਨਿਤਨੇਮੀਆਂ, ਸ੍ਰੋਤਿਆਂ, ਪ੍ਰਚਾਰਕਾਂ ਵਿਦਵਾਨਾਂ, ਲੇਖਕਾਂ, ਖੋਜੀਆਂ ਤੇ ਅਲੋਚਕਾਂ ਦੀ ਸੇਵਾ ਵਿਚ ਇਸ ਸਟੀਕ ਨੂੰ ਪੜ੍ਹਨ, ਵਿਚਾਰਨ ਤੇ ਪ੍ਰਚਾਰਨ ਦੀ ਪੁਰਜ਼ੋਰ ਅਪੀਲ ਕਰਦਾ ਹਾਂ। ਗੁਰਮਤਿ ਤੇ ਗੁਰਬਾਣੀ ਦੇ ਕਦਰਦਾਨ ਗੁਰਸਿਖਾਂ, ਸਿਖ ਸੰਸਥਾਵਾਂ, ਸਿੰਘ ਸਭਾਵਾਂ, ਗੁਰਦੁਆਰਾ ਕਮੇਟੀਆਂ, ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਅਤੇ ਦੇਸ਼ ਪ੍ਰਦੇਸ ਦੀਆਂ ਲਾਇਬ੍ਰੇਰੀਆਂ ਦੇ ਮੁੱਖੀਆਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਖੋਜ ਭਰਪੂਰ ਸਟੀਕ ਦੀ ਇਸ ਪਹਿਲੀ ਪੋਥੀ ਨੂੰ ਵਧ ਤੋਂ ਵੱਧ ਤੇ ਛੇਤੀ ਤੋਂ ਛੇਤੀ ਖ਼ਰੀਦ ਕੇ ਲੇਖਕ ਦੀ ਹੌਂਸਲਾ ਅਫ਼ਜ਼ਾਈ ਕਰਨ ਤਾਂ ਕਿ ਲੇਖਕ ਬਾਕੀ ਪੋਥੀਆਂ ਲਿਖ ਕੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਸੰਪੂਰਨ ਸਟੀਕ ਛਾਪ ਕੇ ਸੰਗਤਾਂ ਤੱਕ ਅਪੜਾਨ ਵਿੱਚ ਸਫਲ ਹੋਵੇ।

ਮੇਰੀ ਹਾਰਦਿਕ ਅਰਦਾਸ ਹੈ ਕਿ ਸਤਿਗੁਰੂ ਗਿਆਨੀ ਹਰਿਬੰਸ ਸਿੰਘ ਜੀ ਨੂੰ ਪੂਰਨ ਤੰਦਰੁਸਤੀ, ਪ੍ਰੇਮ, ਸ਼ਰਧਾ, ਲਗਨ, ਮਿਹਨਤ, ਉਦਮ ਤੇ ਉਤਸ਼ਾਹ ਪ੍ਰਦਾਨ ਕਰਨ ਤਾਂ ਕਿ ਉਹ ਆਪਣੇ ਉਲੀਕੇ ਪ੍ਰੋਗਰਾਮ ਅਨੁਸਾਰ ਸੰਪੂਰਨ ਸਟੀਕ ਨੂੰ ਮੁਕੰਮਲ ਕਰਨ ਵਿੱਚ ਸ਼ੀਘਰ ਕਾਮਯਾਬ ਹੋਣ।

**ਕਿਰਪਾਲ ਸਿੰਘ**
ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ
ਅਤੇ ਸਾਬਕਾ ਜਥੇਦਾਰ,
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ।

17 ਜਨਵਰੀ, 1980
258, ਅਜੀਤ ਨਗਰ,
ਅੰਮ੍ਰਿਤਸਰ।

# ਪ੍ਰੇਰਨਾ

**ਉਦਮ ਮਤਿ ਪ੍ਰਭ ਅੰਤਰਜਾਮੀ, ਜਿਉ ਪ੍ਰੇਰੇ ਤਿਉ ਕਰਨਾ ॥** [ਪੰਨਾ ੭੯੮

ਮਨੁੱਖੀ ਜੀਵਨ ਦਾ ਵਿਕਾਸ ਤੇ ਬਿਨਾਸ ਸ਼ੁੱਭ ਅਤੇ ਅਸ਼ੁੱਭ ਪ੍ਰੇਰਨਾ ਉਤੇ ਨਿਰਧਾਰਤ ਹੈ। ਪੰਜ ਸਾਲ ਦੇ ਅਨਾਥ ਧ੍ਰੂ ਬਾਰਿਕ ਨੂੰ ਅਮਰ ਤੇ ਅਟੱਲ ਪਦਵੀ ਪ੍ਰਾਪਤ ਹੋਣ ਦਾ ਮਾਣ ਮਾਂ ਦੀ ਇਕ ਪ੍ਰਬਲ ਪ੍ਰੇਰਨਾ ਹੀ ਸੀ:-

**ਪਰਮੇਸਰ ਆਰਾਧੀਐ, ਜਿਦੂ ਹੋਈਐ ਪਤਿਤ ਪੁਨੀਤਾ ॥** [ਵਾ. ਭਾ. ਗੁ. ੧੦-੧

ਭਗਤ ਪ੍ਰਹਿਲਾਦ ਜੀ ਨੇ ਆਪਣੇ ਉਪਦੇਸ਼ਟੇ ਸੰਡੇਮਰਕੇ ਦੀ ਦੂਜੇ-ਭਾਉ ਵਾਲੀ ਅਸ਼ੁਭ ਪ੍ਰੇਰਨਾ ਨੂੰ ਅ-ਸਵੀਕਾਰ ਕਰ ਦਿੱਤਾ ਸੀ। ਭਗਤ ਨਾਮਦੇਵ ਜੀ ਦੀ ਮਾਂ ਨੇ ਰੁਦਨ ਕਰਦੇ ਹੋਏ ਪੁੱਤਰ ਨੂੰ ਜਦੋਂ ਆਖਿਆ-'ਛੋਡਿ ਰਾਮ, ਕੀ ਨ ਭਜਹਿ ਖੁਦਾਇ', ਤਾਂ ਅਗੋਂ ਭਗਤ ਜੀ ਨੇ ਜਵਾਬ ਦਿੱਤਾ-'ਨ ਹਉ ਤੇਰਾ ਪੂੰਗੜਾ, ਨ ਤੂ ਮੇਰੀ ਮਾਇ'। ਮਾਈ ਭਾਗੋ ਜੀ ਨੇ, ਦਸਮੇਸ਼ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਘਰ ਪਰਤ ਆਏ ਸਿੰਘਾਂ ਦੀ ਸੁਰਤਿ ਨੂੰ ਸਿੱਖੀ-ਪ੍ਰੇਰਨਾ ਨਾਲ ਟੁੰਬਿਆ, ਜਿਸ ਦੇ ਫਲਸਰੂਪ ਉਹ ਮੁਕਤਸਰ ਦੇ ਰਣ-ਖੇਤਰ ਵਿੱਚ ਸ਼ਹੀਦੀ ਪਾ ਕੇ ਪਰਵਾਨ ਹੋ ਗਏ, ਟੁੱਟੀ ਗੰਢੀ ਗਈ। ਸੋ, ਸ਼ੁਭ ਪ੍ਰੇਰਨਾ ਵਿਚ ਇਤਨੀ ਸ਼ਕਤੀ ਹੈ ਕਿ ਇਹ ਜਗਿਆਸੂ ਅੰਦਰ ਪ੍ਰੇਮ ਪੈਦਾ ਕਰਕੇ ਸਿੱਧੀ ਪ੍ਰੀਤਮ ਦੇ ਦੇਸ਼ ਵਿਚ ਲੈ ਜਾਂਦੀ ਹੈ। 'ਪੋਥੀ ਪਰਮੇਸਰ ਕਾ ਥਾਨੁ' ਵੀ ਗੁਰਮਤਿ ਨਾਲ ਭਰਪੂਰ ਇਕ ਮਹਾਨ ਪ੍ਰੇਰਨਾ ਹੀ ਤਾਂ ਹੈ ਜਿਸ ਦੀ ਨਿਰਮਲ ਸੇਧ ਸਾਨੂੰ ਸਿੱਖੀ ਮੰਡਲ ਵਿਚ ਪ੍ਰਵੇਸ਼ ਕਰਾ ਕੇ ਜੀਅ-ਦਾਨ ਪ੍ਰਾਪਤ ਕਰਨ ਦੀ ਜਾਚ ਸਿਖਾਉਂਦੀ ਹੈ।

ਉਹ ਸਮਾਂ ਅਤਿ ਸੁਭਾਗਾ ਸੀ ਜਦੋਂ ਮੇਰੇ ਸਤਿਕਾਰ ਯੋਗ ਮਾਤਾ ਰਾਜ ਕੌਰ ਜੀ ਅੰਮ੍ਰਿਤ ਵੇਲੇ ਉਠ ਕੇ ਚੱਕੀ ਝੌਂਦਿਆਂ ਸ੍ਰੀ ਜਪੁਜੀ ਅਤੇ ਸ਼ਬਦ ਹਜ਼ਾਰੇ ਬਾਣੀਆਂ ਦਾ ਪਾਠ ਕਰਨ ਮਗਰੋਂ ਆਤਮ-ਰੰਗਾਂ ਵਿਚ 'ਸਤਿਨਾਮੁ ਸ੍ਰੀ ਵਾਹਿਗੁਰੂ' ਜੀ ਦੀ ਧੁਨੀ ਲਾਉਂਦੇ ਹੋਏ ਧਰਮਸਾਲ ਦੀ ਸੁਰਤਿ ਕਰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ, ਦਸ ਪਾਤਿਸ਼ਾਹੀਆਂ ਜੀ ਦਾ ਸਰੂਪ ਸਮਝਦੇ ਹੋਏ ਕਰਨਾ, ਪਵਿੱਤਰ ਵਾਕ ਸੁਣਨਾ ਅਤੇ ਸਾਧ ਸੰਗਤ ਦੀ ਚਰਨ ਧੂੜ ਲੈ ਕੇ ਘਰ ਮੁੜਨਾ, ਆਪ ਜੀ ਦਾ ਨਿਤ ਕਰਮ ਸੀ। ਆਪ ਜੀ ਵੱਲੋਂ ਸਭ ਪਰਵਾਰ ਨੂੰ ਇਹ ਪ੍ਰੇਰਨਾ ਦਿੱਤੀ ਜਾਂਦੀ ਸੀ ਕਿ ਪਹਿਲਾਂ ਗੁਰਦੁਆਰੇ ਜਾਓ, ਮੱਥਾ ਟੇਕ ਕੇ ਆਓ ਅਤੇ ਉਪਰੰਤ ਕੁਝ ਖਾਉ। ਮਾਤਾ ਜੀ ਦੀ ਇਸ ਪ੍ਰੇਰਨਾ ਨੂੰ ਦਾਸਰੇ ਨੇ ਬਚਪਨ ਵਿਚ ਹੀ ਸੀਵਕਾਰ ਕਰ ਲਿਆ ਸੀ, ਜਿਸ ਦੇ ਸਿੱਟੇ ਵਜੋਂ ਸੁਤੇ ਹੀ-'ਸਾਧ ਸੰਗਤਿ ਸਿਉ ਪ੍ਰੀਤਿ ਬਣਿ ਆਈ' ਵਾਲੀ ਗਲ ਬਣ ਗਈ। ਗੁਰਸਿੱਖੀ ਘਰਾਣੇ ਅਤੇ ਬਾਲ ਬੁਧੀ ਵਾਲੀ ਨਿਰਮਲਤਾਈ ਕਰਕੇ ਮੇਰੇ ਲਈ ਗੁਰਮੁਖੀ ਅੱਖਰ ਸਿੱਖਣੇ ਤੇ ਲਿਖਣੇ ਬਹੁਤ ਸੁਖਾਲੇ ਹੋ ਗਏ। ਨਿਤ ਅਭਿਆਸ ਦਾ ਸਦਕਾ ਗੁਰਬਾਣੀ ਦਾ ਪਾਠ ਕਰਨ ਵਿਚ ਐਨੀ ਸਰਲਤਾ ਆ ਗਈ ਕਿ ੯-੧੦ ਸਾਲ ਦੀ ਉਮਰ ਵਿੱਚ ਹੀ ਮੈਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਕਰਨ ਦਾ ਸੁਭਾਗ ਪ੍ਰਾਪਤ ਹੋ ਗਿਆ। ਗ੍ਰੰਥੀ ਸਿੰਘਾਂ ਅਤੇ ਪਾਠੀਆਂ ਦੀ ਸੰਗਤ ਦੇ ਸੁਮੇਲ ਨੇ ਮੇਰੀ ਰੁੱਚੀ ਸ਼ੁੱਧ-ਪਾਠ ਉਚਾਰਨਾ ਅਤੇ ਹੋਰ ਲੋੜੀਂਦੇ ਭੇਦਾਂ ਦੀ ਜਾਣਕਾਰੀ ਵੱਲ ਪ੍ਰੇਰਤ ਕੀਤੀ।

ਓਦੋਂ ਪਿੰਡਾਂ ਵਿਚ ਗੁਰਮਤਿ ਪ੍ਰਚਾਰ ਦਾ ਸਫਲ ਸਾਧਨ ਗੁਰਬਾਣੀ ਦੇ ਸਹਜ ਪਾਠ ਜਾਂ ਗੁਰਪੁਰਬਾਂ ਦੇ ਅਵਸਰਾਂ ਉਤੇ ਸ੍ਰੀ ਅਖੰਡ ਪਾਠ ਅਤੇ ਸ਼ਬਦ ਕੀਰਤਨ ਤੋਂ ਬਿਨਾਂ ਹੋਰ ਕੋਈ ਨਹੀਂ ਸੀ। ਇਸ ਲਈ ਸਿੱਖ ਸੰਗਤਾਂ ਰਲ-ਮਿਲ ਕੇ ਬੜੇ ਪ੍ਰੇਮ ਨਾਲ ਪਾਠ ਕਰਦੀਆਂ ਸਨ ਅਤੇ ਪਾਠ-ਭੇਟਾ ਕੇਵਲ ਗ੍ਰੰਥੀ ਸਿੰਘ ਹੀ ਲੈਂਦੇ ਹਨ। ਜਿਉਂ ਜਿਉਂ ਪਾਠ ਪ੍ਰਚਾਰ ਪ੍ਰਫੁੱਲਤ ਹੋਇਆ ਸੰਗਤਾਂ ਵੱਲੋਂ ਪਾਠੀਆਂ ਦੀ

ਮੰਗ ਵਧੀ ਅਤੇ ਨਾਲ ਨਾਲ ਪਾਠ-ਫਲ ਦੀ ਇੱਛਾ ਵੀ ਉਤੇਜਤ ਹੋਈ। ਸੰਗਤਾਂ ਦਾ ਪਾਠਾਂ ਵੱਲ ਵਧਦਾ ਝੁਕਾਉ ਵੇਖ ਕੇ ਸੰਤਾਂ ਮਹੰਤਾਂ ਅਤੇ ਗੁਰਦੁਆਰਾ ਕਮੇਟੀਆਂ ਦੇ ਪ੍ਰਬੰਧਕਾਂ ਨੇ ਅਖੰਡ ਪਾਠਾਂ ਦੀਆਂ ਲੜੀਆਂ ਚਾਲੂ ਕਰ ਦਿੱਤੀਆਂ। ਬਿਵਸਥਾ ਇਹ ਬਣ ਗਈ ਕਿ ਪਾਠੀਆਂ ਨਾਲੋਂ ਪਾਠਾਂ ਦੀ ਗਿਣਤੀ ਵਧ ਗਈ ਅਤੇ ਅਜਿਹੇ ਪਾਠਾਂ ਨਾਲ ਲੋਕਾਂ ਵਿਚ ਗੁਰਬਾਣੀ ਦੇ ਸਤਿਕਾਰ, ਪ੍ਰੇਮ ਪਿਆਰ-ਵੀਚਾਰ ਦੀ ਭਾਵਨਾ ਮਧਮ ਹੋਣੀ ਸ਼ੁਰੂ ਹੋ ਗਈ। ਜੇ ਪਾਠਾਂ ਦੇ ਨਾਲ ਗੁਰਬਾਣੀ ਵੀਚਾਰ ਦਾ ਪਰਚਾ ਪਾਇਆ ਜਾਂਦਾ ਤਾਂ ਜਗਿਆਸੂਆਂ ਵਿਚ ਇਹ ਭਾਵਨਾ ਦ੍ਰਿੜ੍ਹ ਹੋ ਜਾਣੀ ਸੀ ਕਿ ਗੁਰਬਾਣੀ ਸਤਿਗੁਰਾਂ ਦੇ ਅਨੁਭਵੀ ਵੀਚਾਰਾਂ ਦਾ ਅਮੁੱਕ ਸੋਮਾਂ ਹੈ। ਗੁਰਮਤਿ ਨਾਮ, ਸੇਵਾ-ਸਿਮਰਨ, ਜਪੁ-ਤਪੁ-ਸੰਜਮ, ਮੁਕਤੀ-ਜੁਗਤੀ, ਰਾਜ-ਜੋਗ ਅਤੇ ਭਗਤੀ-ਸ਼ਕਤੀ ਆਦਿ ਸਾਰੇ ਅਮੋਲਕ ਤੇ ਦੁਰਲਭ ਪਦਾਰਥ ਗੁਰਬਾਣੀ ਦੇ ਕਲਾਵੇ ਵਿਚ ਹਨ।

ਜਿਵੇਂ ਸਮੁੰਦਰ ਦੇ ਸਾਹਿਲ (ਕਿਨਾਰੇ) ਤੇ ਬੈਠਾ ਦਰਸ਼ਕ ਸਿੱਪੀਆਂ, ਸੰਖ, ਸਮੁੰਦਰ ਦੀਆਂ ਲਹਿਰਾਂ ਦਾ ਦ੍ਰਿਸ਼ ਵੇਖ ਕੇ ਹੀ ਖੁਸ਼ ਹੁੰਦਾ ਰਹਿੰਦਾ ਹੈ, ਉਸ ਦੀ ਸੁਰਤਿ ਸਮੁੰਦਰ ਵਿਚ ਬੇ-ਬਹਾ ਕੀਮਤੀ ਸੁੱਚੇ ਮੋਤੀਆਂ ਅਤੇ ਰਤਨਾਂ ਵਲ ਨਹੀਂ ਜਾਂਦੀ, ਤਿਵੇਂ ਅਨੇਕਾਂ ਸਿੱਖ ਜਗਿਆਸੂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੁੰਦਰ ਰੁਮਾਲੇ, ਫੁੱਲਾਂ ਦੇ ਹਾਰ ਅਤੇ ਹੋਰ ਅਨੇਕ ਪ੍ਰਕਾਰ ਦੀਆਂ ਭੇਟਾਵਾਂ ਵੇਖ ਵੇਖ ਕੇ ਪ੍ਰਸੰਨ ਹੁੰਦੇ ਰਹਿੰਦੇ ਹਨ ਪਰ ਇਸ ਵਿਚ ਲੁਕੇ ਹੋਏ ਗੂਹੜ ਅਮੋਲਕ ਰਤਨ-'ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ' ਦੀ ਪ੍ਰਾਪਤੀ ਲਈ ਜਤਨਸ਼ੀਲ ਨਹੀਂ ਹੁੰਦੇ। ਗੁਰਦੇਵ ਪਿਤਾ ਜੀ 'ਪੇਖੇ ਬਿੰਜਨ ਪਰੋਸਨਹਾਰੈ ॥ ਜਿਹ ਭੋਜਨੁ ਕੀਨੋ ਤੇ ਤ੍ਰਿਪਤਾਰੈ' ਦਾ ਸੁੰਦਰ ਦ੍ਰਿਸ਼ਟਾਂਤ ਦੇ ਕੇ ਗੁਰਸਿਖ ਪੁੱਤਰਾਂ ਨੂੰ ਅੰਤਰਆਤਮੇ ਅਲੱਭ-ਭੋਜਨ ਛਕਣ ਦੀ ਪ੍ਰੇਰਨਾ ਦੇਂਦੇ ਹਨ, ਪਰ ਭੋਲੇ ਭਾਲੇ ਬੱਚੇ, ਨਿਰੇ ਅੱਖਰੀ ਦਰਸ਼ਨ ਕਰਕੇ ਹੀ ਆਪਣੇ ਆਪ ਨੂੰ ਨਿਹਾਲ ਹੋਏ ਸਮਝਦੇ ਹਨ। ਸ਼ਬਦ-ਗੁਰੂ ਦੇ ਪਰਵਾਨਿਆਂ ਨੇ 'ਇਕਾ ਬਾਣੀ ਇਕੁ ਗੁਰੁ, ਇਕੋ ਸਬਦ ਵੀਚਾਰਿ' ਦੀ ਸਥਿਤੀ ਅਤੇ ਸਤਿਕਾਰ ਨੂੰ ਪਰਚਾਰਨ ਹਿਤ ਆਪਣੀਆਂ ਮਲੂਕ ਜਿੰਦਾਂ ਵਾਰ ਦਿੱਤੀਆਂ, ਪਰ ਅਸੀਂ ਅਜੇ ਵੀ ਆਪਣੇ ਪੀਉ ਦਾਦੇ ਦੇ ਬਖ਼ਸ਼ੇ ਹੋਏ ਅਦੁੱਤੀ ਖ਼ਜ਼ਾਨੇ ਤੋਂ ਬੇ-ਖ਼ਬਰ ਹਾਂ। ਇਸ ਦਾ ਮੂਲ ਕਾਰਨ ਇਹ ਹੈ ਕਿ ਅਵਲ ਤਾਂ ਅਸੀਂ ਸਤਿਗੁਰਾਂ ਦੇ ਅੰਮ੍ਰਿਤ ਬਚਨ ਧਿਆਨ ਨਾਲ ਸੁਣਦੇ ਹੀ ਨਹੀਂ, ਜੇ ਸੁਣਨ ਦਾ ਸੁਭਾਗ ਮਿਲ ਜਾਵੇ ਤਾਂ ਸਮਝ ਨਹੀਂ ਆਉਂਦੀ। ਜੇ ਸਤਿਸੰਗਤ ਕਰਕੇ ਸੋਝੀ ਆ ਜਾਵੇ ਤਾਂ ਓਹ ਉਪਦੇਸ਼ ਮੰਨਦੇ ਹੀ ਨਹੀਂ, ਜੇ ਆਖਣ ਮਾਤਰ ਮੰਨ ਲਈਏ ਤਾਂ ਉਸ ਨੂੰ ਜੀਵਨ ਵਰਤੋਂ ਵਿਚ ਹੀ ਨਹੀਂ ਲਿਆਉਂਦੇ। ਇਹੋ ਜਿਹੀ ਡਾਵਾਂਡੋਲ ਸਥਿਤੀ ਦਾ ਮੂਲ ਕਾਰਨ ਗੁਰਬਾਣੀ ਵੀਚਾਰ ਦੀ ਘਾਟ ਹੈ। ਪਾਠ ਗਿਆਨ ਦੀ ਪ੍ਰਾਪਤੀ ਬਾਰੇ ਮੈਂ ਆਪਣੇ ਜੀਵਨ ਤਜਰਬੇ ਤੋਂ ਇਸ ਸਿੱਟੇ ਤੇ ਪੁੱਜਿਆ ਹਾਂ ਕਿ ਸ਼ੁੱਧ ਪਾਠ ਗੁਰਬਾਣੀ ਦੇ ਬੇਤਿਆਂ ਪਾਸੋਂ ਸਾਧਨਾ ਰੂਪ ਵਿਚ ਸਿਖਣ ਜਾਂ ਸਿਖਾਉਣ ਨਾਲ ਆਉਂਦਾ ਹੈ। ਵਿਸ਼ੇਸ਼ ਕਰਕੇ ਜਦੋਂ ਸੁਘੜ ਪਾਠੀ, ਪਾਠ ਕਰਦਾ ਹੋਵੇ, ਜੇ ਪੂਰੇ ਧਿਆਨ ਨਾਲ ਉਹ ਸ਼ੁੱਧ-ਪਾਠ ਸੁਣਿਆ ਜਾਏ, ਤਾਂ ਆਪਣੀਆਂ ਕਈ ਊਣਤਾਈਆਂ ਸਹਿਜੇ ਹੀ ਦੂਰ ਕੀਤੀਆਂ ਜਾ ਸਕਦੀਆਂ ਹਨ। ਵਿਸ਼ੇਸ਼ ਕਰਕੇ ਗੁਰਬਾਣੀ ਦੇ ਅਰਥਾਂ ਦੇ ਆਧਾਰ ਉਤੇ ਸਹੀ ਪਦ-ਵੰਡ, ਬਿਸਰਾਮ ਉਚਾਰਨ ਦੀ ਸੇਧ ਪ੍ਰਾਪਤ ਕਰਨ ਨਾਲ ਵੀਚਾਰ ਵਿਚ ਬਹੁਤ ਉਨਤੀ ਹੁੰਦੀ ਹੈ। ਅਸਲੀ ਪਾਠੀ ਉਹੀ ਹੁੰਦਾ ਹੈ ਜੋ ਪਾਠ ਕਰਦਾ ਹੋਇਆ ਉਸ ਪਾਠ ਨੂੰ ਆਪ ਵੀ ਸੁਣਦਾ ਹੈ। ਜੇ ਉਹ ਇੰਝ ਨਹੀਂ ਕਰਦਾ ਤਾਂ 'ਪਾਠ ਪੜੈ ਲੇ ਲੋਕ ਸੁਣਾਵੈ' ਵਾਲਾ ਕਰਮ ਕਰਦਾ ਹੋਇਆ ਪ੍ਰਭੂ ਪ੍ਰਸੰਨਤਾ ਦਾ ਭਾਗੀ ਨਹੀਂ ਬਣ ਸਕਦਾ। 'ਬੁਧਿ ਪਾਠਿ ਨ ਪਾਈਐ, ਬਹੁ ਚਤੁਰਾਈਐ, ਭਾਇ ਮਿਲੈ ਮਨਿ ਭਾਣੇ' (ਪਾਠ ੪੩੬) ਵਾਲਾ ਆਦੇਸ਼ ਸਾਡੀ ਜੀਵਨ-ਅਗਵਾਈ ਲਈ ਮੌਜੂਦ ਹੈ।

ਗੁਰੂ ਕਾਲ ਤੋਂ ਹੀ ਗੁਰਸਿੱਖਾਂ ਵਿਚ ਸ਼ਬਦ ਸੁਰਤਿ ਦੇ ਸੰਜੋਗ ਨਾਲ ਨਾਮ-ਅਭਿਆਸ ਅਤੇ ਗੁਰਬਾਣੀ ਵੀਚਾਰ ਦਾ ਪਰਚਾ ਚਲਿਆ ਆ ਰਿਹਾ ਹੈ। ਭਾਈ ਗੁਰਦਾਸ ਜੀ ਦੀਆਂ ਰਚਨਾਵਾਂ (ਵਾਰਾਂ, ਕਬਿੱਤ ਅਤੇ ਸਵੱਯੇ) ਗੁਰਬਾਣੀ ਦੇ ਡੂੰਘੇ ਭਾਵਾਂ ਨੂੰ ਖੋਲ੍ਹਣ ਵਾਲੇ ਕਾਵਿ ਰੂਪ ਵਿਚ ਇਕ ਸਟੀਕ ਸਮਾਨ

ਹੀ ਹਨ। ਭਾਈ ਸਾਹਿਬ ਮਨੀ ਸਿੰਘ ਜੀ ਦੇ ਰਚਿਤ ਗ੍ਰੰਥ (ਗਿਆਨ ਰਤਨਾਵਲੀ ਸਿੱਖਾਂ ਦੀ ਭਗਤ ਮਾਲ ਆਦਿ) ਗੁਰਬਾਣੀ ਦੀ ਵਿਆਖਿਆ ਅਤੇ ਗੁਰਮਤਿ ਰਹੁਰੀਤੀ ਦੇ ਮਾਰਤੰਡ ਹਨ। ਅਜਿਹੇ ਧਾਰਮਿਕ ਗ੍ਰੰਥਾਂ ਦੇ ਪਠਨ-ਪਾਠਨ ਤੋਂ ਹੀ ਪੱਤਾ ਲਗਦਾ ਹੈ ਕਿ ਸਿੱਖ ਧਰਮ ਵਿਚ ਗੁਰਬਾਣੀ ਦੇ ਸ਼ੁੱਧ ਪਾਠ ਦਾ ਕਿੰਨਾ ਕੁ ਮਹੱਤਵ ਹੈ। ਇਤਿਹਾਸਕ ਸਾਖੀਆਂ ਇਸ ਤੱਤ ਦੀ ਪੁਸ਼ਟੀ ਕਰਦੀਆਂ ਹਨ ਕਿ 'ਜਪੁ' ਬਾਣੀ ਦਾ ਸ਼ੁੱਧ ਪਾਠ ਸੁਣਾਉਣ ਵਾਲੇ ਸਿੱਖ ਭਾਈ ਗੋਪਾਲਾ ਜੀ ਉਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਇਤਨੇ ਰੀਝ ਪਏ ਸਨ ਕਿ ਬਖ਼ਸ਼ੀਸ਼ ਵੱਜੋਂ ਆਪਣਾ ਸਿੰਘਾਸਨ ਛੱਡਣਾ ਆਰੰਭ ਦਿੱਤਾ ਸੀ। ਇਹ ਕਿਤਨਾ ਵੱਡਾ ਆਦਰ ਸੀ ਬਾਣੀ ਦੇ ਸ਼ੁੱਧ ਪਾਠ ਦਾ। ਦੂਜੇ ਪਾਸੇ 'ਕੈ' ਦੀ ਥਾਂ 'ਕੇ' ਅਸ਼ੁੱਧ ਪਾਠ ਕਰਨ ਵਾਲੇ ਸਿੱਖ ਦੇ ਮੂੰਹ ਉਤੇ ਚਪੇੜਾਂ ਮਰਵਾਈਆਂ ਸਨ ਅਤੇ ਇਹ ਕਿੰਨਾ ਵੱਡਾ ਨਿਰਾਦਰ ਸੀ। ਅਜਿਹੀਆਂ ਸਾਖੀਆਂ ਸ਼ੁੱਧ ਪਾਠ ਕਰਨ ਦੀ ਪ੍ਰਥਾ ਨੂੰ ਕਾਇਮ ਰਖਣ ਲਈ ਮੀਲ-ਪੱਥਰ ਦਾ ਕੰਮ ਦਿੰਦੀਆਂ ਹਨ। 'ਬਾਬਾਣੀਆ ਕਹਾਣੀਆ, ਪੁਤ ਸਪੁਤ ਕਰੇਨਿ' (ਪੰਨਾ ੯੫੧) ਵਾਲੇ ਪਾਵਨ ਵਾਕ ਅਨੁਸਾਰ ਸਾਨੂੰ ਇਨ੍ਹਾਂ ਤੋਂ ਪ੍ਰੇਰਨਾ ਲੈਣ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪਾਵਨ ਬੀੜਾਂ ਦਾ ਮੂਲ ਸਰੂਪ ਭਾਵੇਂ ਹਥ-ਲਿਖਤ, ਪਥਰ ਛਾਪਾ ਜਾਂ ਮਸ਼ੀਨੀ, ਸਭ ਜੁੜਵੇਂ ਅੱਖਰਾਂ ਵਾਲਾ ਹੈ। ਇਸ ਵਿਚ ਸੰਦੇਹ ਨਹੀਂ ਕਿ ਜੁੜਵੇਂ ਅੱਖਰਾਂ ਵਾਲੀ ਪਾਵਨ ਬੀੜ ਤੋਂ ਪਾਠ ਕਰਨ ਸਮੇਂ ਪਦ-ਵੰਡ ਦੀ ਔਖਿਆਈ ਹੁੰਦੀ ਹੈ ਪਰ ਇਹ ਇਕ ਅਟੱਲ ਸਚਿਆਈ ਹੈ ਕਿ ਜੁੜਵੇਂ ਸਰੂਪਾਂ ਵਾਲੀ ਬੀੜ ਤੋਂ ਪਾਠ ਕਰਨ ਸਮੇਂ ਜਿੰਨੀ ਸੁਰਤਿ ਸਾਵਧਾਨ ਰਹਿੰਦੀ ਹੈ ਉਤਨੀ ਪਦਛੇਦ ਬੀੜ ਤੋਂ ਪਾਠ ਕਰਨ ਸਮੇਂ ਨਹੀਂ ਰਹਿੰਦੀ। ਭਾਵੇਂ ਪਦਛੇਦ ਬੀੜਾਂ ਦੀ ਪ੍ਰਕਾਸ਼ਨਾ ਨਾਲ ਰੁਕ ਰੁਕ ਕੇ ਪਾਠ ਕਰਨ ਵਾਲਿਆਂ ਲਈ ਮੌਜ ਬਣ ਗਈ ਹੈ, ਪਰ ਪਦਛੇਦ ਬੀੜਾਂ ਦੀ ਬ੍ਰਿਧੀ ਤੋਂ ਦੂਰ ਦ੍ਰਿਸ਼ਟੀ ਵਾਲੇ ਸਿੱਖ ਚਿੰਤਾਤੁਰ ਹਨ, ਕਿਉਂਕਿ ਸੰਭਵ ਹੈ ਕੁਝ ਸਮੇਂ ਬਾਅਦ ਮੂਲ ਸਰੂਪ (ਜੁੜਤ ਅੱਖਰਾਂ) ਵਾਲੀਆਂ ਬੀੜਾਂ ਦੇ ਦੀਦਾਰ ਹੀ ਦੁਰਲਭ ਹੋ ਜਾਣ। ਚਾਹੀਦਾ ਤਾਂ ਇਹ ਸੀ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੂਲ ਸਰੂਪ ਹੂ-ਬ-ਹੂ ਕਾਇਮ ਰਹਿਣ ਦਿੱਤਾ ਜਾਂਦਾ ਅਤੇ ਪਦਛੇਦ ਰੂਪ ਵਿਚ ਕੇਵਲ ਪੋਥੀਆਂ ਹੀ ਪ੍ਰਕਾਸ਼ਤ ਹੁੰਦੀਆਂ ਜਿਵੇਂ ਕਿ ਸ਼ਬਦਾਰਥ ਹੈ। ਪਰ ਹੁਣ ਇਸ ਲਹਿਰ ਨੂੰ ਕੌਣ ਠਲ੍ਹ ਪਾ ਸਕਦਾ ਹੈ ਜਦੋਂ ਕਿ ਸ਼੍ਰੋਮਣੀ ਕਮੇਟੀ ਆਪ ਹੀ ਇਸ ਲਹਿਰ ਦੀ ਲਪੇਟ ਵਿਚ ਆ ਗਈ ਹੈ। ਭਾਂਤ ਭਾਂਤ ਦੇ ਪਦਛੇਦ ਸਰੂਪਾਂ ਵਾਲੀਆਂ ਪ੍ਰਕਾਸ਼ਤ ਬੀੜਾਂ ਵਿਚ ਅਣਗਹਿਲੀ ਕਾਰਨ ਐਨੀਆਂ ਅਸ਼ੁੱਧੀਆਂ ਹਨ ਕਿ ਪਾਠ ਕਰਦਿਆਂ ਹਿਰਦਾ ਕੰਬਦਾ ਹੈ। ਇਹ ਹਾਲਤ ਵੇਖ ਕੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ, ਸ਼ਾਹਪੁਰ, (ਅੰਬਾਲਾ), ਹੋਂਦ ਵਿਚ ਆਇਆ ਸੀ, ਪਰ ਉਥੇ ਲੱਖਾਂ ਰੁਪਏ ਖ਼ਰਚ ਕਰਨ ਦੇ ਬਾਵਜੂਦ ਵੀ ਸਿੱਖ ਸੰਗਤਾਂ ਦੀਆਂ ਸੱਧਰਾਂ ਅਪੂਰਨ ਹੀ ਰਹਿ ਗਈਆਂ। ਫਿਰ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਸ੍ਰੀ ਅੰਮ੍ਰਿਤਸਰ ਵਲੋਂ ਪਾਠ ਬੋਧ ਸਮਾਗਮ ਕਰਕੇ ਸ਼ੁੱਧ ਪਾਠ ਕਰਨ ਦੀ ਭਰਪੂਰ ਪ੍ਰੇਰਨਾ ਦੇਣ ਦਾ ਸੁਯੋਗ ਉਦਮ ਤੇ ਉਪਰਾਲਾ ਕੀਤਾ ਗਿਆ, ਪਰ ਅਜਿਹਾ ਸਮਾਗਮ ਕਰਨ ਤੋਂ ਪਹਿਲਾਂ ਜੇ ਚੋਟੀ ਦੇ ਕੁਝ ਵਿਦਵਾਨਾਂ ਦੀ ਬੈਠਕ ਬੁਲਾ ਕੇ ਉਸ ਵਿਚ ਸ਼ੰਕਾਵਾਦੀ ਸ਼ਬਦ ਉਚਾਰਨਾਂ, ਬਿਸਰਾਮਾਂ ਅਤੇ ਅਰਥਾਂ ਆਦਿ ਬਾਰੇ ਨਿਰਣੈ ਕਰ ਲਏ ਜਾਂਦੇ ਤਾਂ ਇਸ ਸਮਾਗਮ ਦੀ ਆਭਾ ਨਿਰਾਲੀ ਹੋਣੀ ਸੀ।

ਹੁਣੇ ਹੁਣੇ ਦਿੱਲੀ ਵਿਖੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਵਿਦਿਆ ਕੇਂਦਰ' ਦਾ ਨਵਾਂ ਨੀਂਹ ਪੱਥਰ ਰੱਖਿਆ ਗਿਆ ਹੈ। ਹੁਣ ਸਿੱਖ ਜਗਤ ਦੀਆਂ ਆਸਾਂ ਇਸ ਬੰਨੇ ਲਗੀਆਂ ਹੋਈਆਂ ਕਿਉਂਕਿ 'ਸਿੰਘ ਸਭਾ ਪਤ੍ਰਿਕਾ' ਪਾਠ-ਖੇਤਰ ਵਿਚ ਚੋਖਾ ਹਿੱਸਾ ਪਾ ਰਹੀ ਹੈ। ਵਿਦਿਆ ਸਿਖਲਾਈ ਕੇਂਦਰਾਂ ਦੀਆਂ ਬਿਲਡਿੰਗਾਂ ਉਤੇ ਲੱਖਾਂ ਰੁਪਏ ਖ਼ਰਚ ਕਰਨੇ ਕਿਸੇ ਅਰਥ ਨਹੀਂ ਜਦੋਂ ਕਿ ਸਾਰੇ ਗੁਰਦੁਆਰੇ ਹੀ ਗੁਰਬਾਣੀ ਸਿਖਿਆ ਕੇਂਦਰ ਦੇ ਪ੍ਰਤੀਕ ਹਨ। ਸੋ, ਗੁਰੂ ਘਰ ਦੀ ਮਾਇਆ ਉਸਾਰੂ ਕੰਮਾਂ ਤੇ ਵਰਤ ਕੇ ਕੌਮ ਦਾ ਭਵਿਖਤ ਉਜਲਾ ਬਣਾਇਆ ਜਾ ਸਕਦਾ ਹੈ।

ਸਤਿਗੁਰਾਂ ਨੂੰ ਧੁਰੋਂ ਪ੍ਰਾਪਤ ਹੋਈ ਬਾਣੀ ਵਿੱਚ ਵੱਡੀ ਤੋਂ ਵੱਡੀ ਗੱਲ ਥੋੜੇ ਪਰ ਭਾਵਪੂਰਤ ਸ਼ਬਦਾਂ ਵਿਚ ਅੰਕਿਤ ਹੈ। ਇਸ ਦੇ ਸ਼ਬਦ ਸਰੂਪਾਂ ਦੀ ਵਿਲੱਖਣਤਾ ਬੜੀ ਮਹੱਤਵਪੂਰਨ ਹੈ, ਕਿਉਂਕਿ ਇਕੋ ਪਦ ਦੇ ਦੋ ਵੱਖੋ ਵੱਖ ਸਰੂਪਾਂ ਦੇ ਅਰਥ ਵੀ ਵੱਖੋ ਵੱਖਰੇ ਹਨ। ਗੁਰਬਾਣੀ ਵਿਆਕਰਣ ਦੇ ਨੇਮਾਂ ਦੀ ਜਾਣ-ਪਛਾਣ ਤੋਂ ਬਿਨਾਂ ਆਪਣੀ ਮਨ-ਉਕਤੀ ਨਾਲ ਇਕੋ ਸ਼ਬਦ ਦੇ ਬਹੁ-ਰੰਗੇ ਅਰਥ ਅਤੇ ਵਿਆਖਿਆ ਅਜੋਕੇ ਵਿਦਵਾਨ ਤੇ ਸ੍ਰੋਤੇ ਪਸੰਦ ਨਹੀਂ ਕਰਦੇ। ਜੇ ਰਚਨਾਤਮਿਕ ਢੰਗ ਨਾਲ ਗੁਰਬਾਣੀ ਦੇ ਅਰਥ ਕੀਤੇ ਜਾਣ ਤਾਂ ਸ਼ਬਦ ਉਚਾਰਨ (ਬਿੰਦੀ ਸਹਿਤ, ਬਿੰਦੀ ਰਹਿਤ), ਬਿਸਰਾਮ ਅਤੇ ਪਾਠ ਚਾਲ ਬਾਰੇ ਵਿਦਿਆਰਥੀਆਂ ਨੂੰ ਸੁਤੇ ਹੀ ਲੋੜੀਂਦਾ ਗਿਆਨ ਪ੍ਰਾਪਤ ਹੋ ਸਕਦਾ ਹੈ। ਚਾਰ ਪੰਜ ਸਦੀਆਂ ਦੇ ਪੁਰਾਣੇ ਸ਼ਬਦ ਭੰਡਾਰ ਨੂੰ ਸਮਝਣ ਸਮਝਾਉਣ ਲਈ ਚੰਗੇ ਅਭਿਆਸ ਦੀ ਲੋੜ ਹੈ, ਕਿਉਂਕਿ ਸਮੇਂ ਦੀ ਚਾਲ ਨਾਲ ਬੋਲੀ ਅਤੇ ਸ਼ੈਲੀ ਦਾ ਰੂਪ ਬਦਲਦਾ ਰਹਿੰਦਾ ਹੈ। ਬਹੁਤਾ ਪਿਛੇ ਨ ਜਾਈਏ, ਇਕ ਸਦੀ ਦੇ ਹੀ ਪੁਰਾਤਨ ਸਟੀਕਾਂ ਦੀ ਭਾਸ਼ਾ ਵੇਖੀਏ ਜਿਸ ਦੀ ਕਿ ਅਜੋਕੇ ਨੌਜਵਾਨਾਂ ਨੂੰ ਸਮਝ ਹੀ ਨਹੀਂ ਆਉਂਦੀ। ਸ਼ਬਦ ਸੋਝੀ ਤੋਂ ਬਿਨਾਂ ਉਨ੍ਹਾਂ ਸਟੀਕਾਂ ਨਾਲ ਸਾਂਝ ਪੈਣੀ ਮੁਸ਼ਕਿਲ ਹੈ। ਨਿਰਸੰਦੇਹ ਸਿੱਖ ਸੰਗਤ ਵਿਚ ਇਸ ਸਮੇਂ ਗੁਰਬਾਣੀ ਦੇ ਨਿਰਮਲ ਗਿਆਨ ਪ੍ਰਾਪਤੀ ਦੀ ਉਮੰਗ ਦਿਨੋ ਦਿਨ ਵਧ ਰਹੀ ਹੈ, ਪਰ ਇਸ ਮਨੋਰਥ ਦੀ ਪੂਰਤੀ ਲਈ ਲੋੜੀਂਦੇ ਤੇ ਢੁਕਵੇਂ ਸਾਹਿਤ ਅਤੇ ਵਸੀਲਿਆਂ ਦੀ ਘਾਟ ਹੈ। ਜਿਥੋਂ ਤਕ ਨਵੀਨ ਟੀਕਿਆਂ ਦਾ ਸਬੰਧ ਹੈ, ਉਨ੍ਹਾਂ ਵਿਚ ਵਰਤੀ ਗਈ ਬੋਲੀ ਅਤੇ ਸ਼ੈਲੀ ਤਾਂ ਸਰਲ ਹੈ ਪਰ ਵਰਣਾਤਮਕ ਸਰੂਪ ਦੀ ਜਾਣ-ਪਛਾਣ, ਪਾਠ ਉਚਾਰਨ, ਪਦ-ਵੰਡ, ਬਿਸਰਾਮ, ਅਰਥ ਭੇਦ ਆਦਿ ਤੱਥਾਂ ਦੀ ਘਾਟ ਹੈ। ਜੇ ਪਾਠੀਆਂ ਨੂੰ ਕੇਵਲ ਸ਼ੁੱਧ ਪਾਠ ਕਰਨ ਦੀ ਹੀ ਜਾਚ ਆ ਜਾਏ ਤਾਂ ਸੁਚੱਜੀ ਅਰਥ ਅਗਵਾਈ ਕਾਫ਼ੀ ਹੱਦ ਤੱਕ ਆਪਣੇ ਆਪ ਹੀ ਮਿਲ ਜਾਂਦੀ ਹੈ, ਕੇਵਲ ਦੂਜੀਆਂ ਭਾਸ਼ਾਵਾਂ ਦੇ ਔਖੇ ਪਦਾਂ ਦੇ ਅਰਥ ਵੇਖਣ ਲਈ ਕੋਸ਼ ਜਾਂ ਸਟੀਕ ਆਦਿ ਵਾਚਣ ਦੀ ਲੋੜ ਭਾਸਦੀ ਹੈ। ਇਸ ਘਾਟ ਨੂੰ ਅਨੁਭਵ ਕਰਦਿਆਂ ਦਾਸਰੇ ਨੇ ਅੱਜ ਤੋਂ ਦਸ ਕੁ ਸਾਲ ਪਹਿਲਾਂ ਕੁਝ ਚੋਣਵੇਂ ਸ਼ਬਦਾਂ ਦੇ ਸ਼ੁੱਧ ਉਚਾਰਨ, ਬਿਸਰਾਮ ਅਤੇ ਸ਼ੰਕਾਵਾਦੀ ਅਰਥਾਂ ਦੇ ਨਿਰਣਯ 'ਬਲਿਓ ਚਰਾਗ' ਅਤੇ 'ਸੂਰਾ' ਮਾਸਕ ਪੱਤਰਾਂ ਵਿਚ ਪ੍ਰਕਾਸ਼ਤ ਕਰਵਾਏ ਸਨ, ਜਿਨ੍ਹਾਂ ਤੋਂ ਪ੍ਰਭਾਵਤ ਹੋ ਕੇ ਕਈ ਗੁਰੂ ਪਿਆਰਿਆਂ ਅਤੇ ਬਜ਼ੁਰਗਾਂ ਨੇ ਪ੍ਰੇਰਨਾ ਰੂਪ ਵਿਚ ਇਹ ਸੁਝਾਉ ਦਿੱਤਾ ਕਿ 'ਕਿੰਨਾ ਚੰਗਾ ਹੋਵੇ ਜੇਕਰ ਤੁਸੀਂ ਗੁਰਬਾਣੀ ਵਿਆਕਰਣ ਅਤੇ ਸ਼ਬਦ ਜੋੜਾਂ ਦੀ ਬਿਧੀ ਅਨੁਸਾਰ ਚੋਣਵੇਂ ਸ਼ਬਦ ਉਚਾਰਨਾਂ ਅਤੇ ਸ਼ੰਕਾਵਾਦੀ ਅਰਥ ਨਿਰਣਿਆਂ ਦੀ ਬਜਾਏ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਅਜਿਹਾ ਸਟੀਕ ਤਿਆਰ ਕਰ ਦਿਓ, ਜਿਸ ਤੋਂ ਗ੍ਰੰਥੀ ਸਿੰਘਾਂ ਅਤੇ ਕਥਾਕਾਰਾਂ ਦੇ ਨਾਲ ਨਾਲ ਗੁਰਬਾਣੀ ਦੇ ਸਾਧਾਰਨ ਪ੍ਰੇਮੀ-ਪਾਠਕਾਂ ਨੂੰ ਵੀ ਲਾਭ ਪਹੁੰਚ ਸਕੇ।' ਇਹ ਸੁਝਾਓ ਤਾਂ ਬੜਾ ਸੁੰਦਰ ਸੀ, ਪਰ ਐਡੇ ਵੱਡੇ ਮਹਾਨ ਕਾਰਜ ਨੂੰ ਆਰੰਭ ਕਰਨ ਦਾ ਹੀਆ ਨਹੀਂ ਸੀ ਪੈਂਦਾ ਜਿਸ ਕਾਰਨ ਦਾਸ ਦੁਚਿੱਤੀ ਵਿਚ ਪੈ ਗਿਆ। ਮਨ ਜਦੋਂ ਸੋਚ ਮੰਡਲ ਵਿਚ ਦਾਖਲ ਹੋਇਆ ਤਾਂ ਇਉਂ ਫੁਰਨੇ ਉਠਣ ਕਿ 'ਹੇ ਮਨਾ ! ਮਹਾਂ ਪੁਰਖਾਂ ਦੀ ਨਿਰਮਲ ਬਾਣੀ ਅਗਾਧ ਬੋਧ ਹੈ, ਤੂੰ ਅਸ਼ੁੱਧ ਮੱਤ ਵਾਲਾ ਅਲਪੱਗ ਜੀਵ ਹੈਂ, ਵਿਦਿਆ ਤੇ ਵਿਤ ਤੇਰੇ ਕੋਲ ਨਹੀਂ, ਪ੍ਰਕਾਸ਼ਨਾ ਦਾ ਪ੍ਰਬੰਧ ਕਿਵੇਂ ਕਰੇਂਗਾ?' ਪਰ ਨਾਲ ਹੀ ਅੰਤਰ ਆਤਮੇ ਚੋਂ ਇਹ ਆਵਾਜ਼ ਵੀ ਆਵੇ ਕਿ 'ਭਾਈ ! ਤੂੰ ਕੌਣ ਹੈਂ ਇਹ ਕੰਮ ਕਰਨ ਵਾਲਾ, ਜਿਸ ਦਾ ਇਹ ਕਾਰਜ ਹੈ, ਉਸ ਨੇ ਆਪੇ ਹੀ ਬਲ-ਬੁੱਧੀ ਬਖ਼ਸ਼ ਕੇ ਤੈਥੋਂ ਕਰਵਾ ਲੈਣਾ ਹੈ।' ਸੋ, ਕੁਝ ਸਮਾਂ ਵਿਰੋਧੀ ਵੀਚਾਰਾਂ ਨਾਲ ਸੰਘਰਸ਼ ਹੁੰਦਾ ਰਿਹਾ ਪਰ ਅੰਤ 'ਦੁਚਿਤੇ ਕੀ ਦੋਇ ਥੂਨ ਗਿਰਾਨੀ...' ਵਾਲੀ ਬਿਧਿ ਬਣ ਗਈ। ਅੰਤਰ ਆਤਮੇ ਦੀ ਧੁਨੀ ਵਿਚੋਂ ਉਠੀ ਪ੍ਰਬਲ ਪ੍ਰੇਰਨਾ ਨੇ ਦਾਸਰੇ ਨੂੰ ਇਸ ਸੇਵਾ ਲਈ ਤਿਆਰ ਕਰ ਦਿਤਾ। ਇਕਾਗਰ ਚਿਤ ਨਾਲ ਗੁਰੂ ਚਰਨਾਂ ਵਿਚ ਅਰਦਾਸਿ ਕੀਤੀ। ਅਰਦਾਸਿ ਨੇ ਅਜਿਹਾ ਆਤਮਿਕ ਰੰਗ ਬਖ਼ਸ਼ਿਆ ਜੋ ਅਕਹਿ ਹੈ। ਫਿਰ ਤਾਂ ਨਿਤ ਹੀ ਹਿਰਦੇ ਚੋਂ ਸਟੀਕ ਦੀ ਸੰਪੂਰਨਤਾ ਲਈ ਅਰਦਾਸਿ ਹੋਣੀ ਸ਼ੁਰੂ ਹੋ ਗਈ ਜੋ ਕਿ ਹੁਣ ਤੱਕ ਜਾਰੀ ਹੈ। ਇਸ ਅਰਦਾਸਿ ਦਾ ਸਦਕਾ 'ਅਪਨੀ ਸੇਵਾ ਆਪਿ ਕਰਾਈ,

ਗੁਰਮਤਿ ਅੰਤਰ ਜਾਗੀ' ਵਾਲੀ ਬਖ਼ਸ਼ਿਸ਼ ਹੋ ਗਈ।

ਪਹਿਲਾ ਖਰੜਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 500 ਪੰਨੇ ਤਕ ਕੇਵਲ ਚੋਣਵੀਆਂ ਪੰਕਤੀਆਂ ਦੇ ਉਚਾਰਨਾਂ, ਬਿਸਰਾਮਾਂ ਅਤੇ ਸ਼ੰਕਾਵਾਦੀ ਅਰਥਾਂ ਤੇ ਨਿਰਧਾਰਤ ਸੀ, ਅੱਗੋਂ ਲਿਖਣਾ ਬੰਦ ਕਰ ਦਿੱਤਾ। ਫਿਰ ਗੁਰੂ ਦੀ ਕਿਰਪਾ ਸਦਕਾ 'ਜਪੁ' ਤੋਂ 'ਸਿਰੀ ਰਾਗ' ਤੱਕ ਨਿਰੰਤਰ ਬਾਣੀ ਦਾ ਖਰੜਾ ਤਿਆਰ ਹੋ ਗਿਆ ਜਿਸ ਨੂੰ ਟਾਈਪ ਕਰਨ ਦੀ ਸੇਵਾ ਗੁਰੂ ਪਿਆਰੇ ਭਾਈ ਬਲਬੀਰ ਸਿੰਘ ਜੀ ਨੂੰ ਸੌਂਪੀ ਗਈ। ਫਿਰ ਇਹ ਸੰਕਲਪ ਉਠਿਆ ਕਿ ਪਹਿਲੀ ਪੋਥੀ ਛੇਤੀ ਹੀ ਪ੍ਰਕਾਸ਼ਤ ਹੋ ਕੇ ਪਾਠਕਾਂ ਪਾਸ ਪਹੁੰਚ ਜਾਏ ਅਤੇ ਦੂਜੀ ਪੋਥੀ ਦੀ ਸੇਵਾ ਜਾਰੀ ਰਹੇ ਕਿਉਂਕਿ ਸੁਆਸਾਂ ਦਾ ਕੋਈ ਭਰੋਸਾ ਨਹੀਂ-'ਹਮ ਆਦਮੀ ਹਾਂ ਇਕ ਦਮੀ, ਮੁਹਲਤਿ ਮੁਹਤੁ ਨ ਜਾਣਾ'। ਭਾਵੇਂ ਪ੍ਰਕਾਸ਼ਕਾਂ ਨਾਲ ਪੋਥੀ ਦੀ ਪ੍ਰਕਾਸ਼ਨਾ ਬਾਰੇ ਗਲਬਾਤ ਚਲਾਈ ਪਰ ਉਨ੍ਹਾਂ ਨੇ ਐਨੇ ਵੱਡੇ ਕੰਮ ਲਈ ਕੋਈ ਹੁੰਗਾਰਾ ਨਾ ਭਰਿਆ। 'ਪਤਿਤ ਉਧਾਰਣੁ ਸਤਿਗੁਰੁ ਮੇਰਾ, ਮੋਹਿ ਤਿਸ ਕਾ ਭਰਵਾਸਾ॥ ਬਖਸਿ ਲਏ ਸਭਿ ਸਚੈ ਸਾਹਿਬਿ, ਸੁਣਿ ਨਾਨਕ ਕੀ ਅਰਦਾਸਾ' (ਪੰਨਾ ੬੨੦) ਦੇ ਪਵਿਤਰ ਵਾਕ ਅਨੁਸਾਰ ਗੁਰ ਪਰਮੇਸ਼ਰ ਜੀ ਨੇ ਆਪੇ ਹੀ ਸਭ ਬਿਧਿ ਬਣਾ ਦਿੱਤੀ। ਗੁਰਬਾਣੀ ਵੀਚਾਰ ਦੇ ਕਈ ਸਨੇਹੀਆਂ ਨੇ 'ਪਹਿਲੀ ਪੋਥੀ' ਦੀ ਪ੍ਰਕਾਸ਼ਨਾ ਲਈ ਪੇਸ਼ਗੀ ਮਾਇਆ ਦੇਣੀ ਆਰੰਭ ਦਿਤੀ। ਦਿੱਲੀ ਅਤੇ ਬੰਬਈ ਤੋਂ ਵੀ ਗੁਰਮੁਖ ਪਿਆਰਿਆਂ ਨੇ ਮਾਇਕ ਸਹਾਇਤਾ ਭੇਜੀ। ਵਿਸ਼ੇਸ਼ ਕਰਕੇ ਗੁਰੂ ਘਰ ਦੇ ਨਿਰਮਾਣ ਸੇਵਕ ਮਾਸਟਰ ਇੰਦਰਜੀਤ ਸਿੰਘ ਜੀ ਲੁਧਿਆਣਾ ਜੋ ਕਿ 'ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ, ਜਾਇ ਮਿਲੀਐ ਰਾਮ ਮੁਰਾਰੀ' ਵਾਲੀ ਭਾਵਨਾ ਦੇ ਧਾਰਨੀ ਹੋਣ ਕਰਕੇ ਗੁਰਬਾਣੀ ਦੇ ਹਿਤਕਾਰੀਆਂ ਨੂੰ ਪਹਿਲੀ ਪੋਥੀ ਦੀ ਛਪਾਈ ਲਈ ਪੇਸ਼ਗੀ ਮਾਇਆ ਦੇਣ ਲਈ ਪ੍ਰਬਲ ਪ੍ਰੇਰਨਾ ਦਿੰਦੇ ਰਹੇ ਅਤੇ ਆਪਣੇ ਵਲੋਂ ਵੀ ਚੰਗਾ ਹਿੱਸਾ ਪਾਇਆ।

ਪਰੂਫ ਪੜ੍ਹਨ ਦੀ ਸੇਵਾ ਸੁਹਿਰਦ ਵੀਰ ਭਾ. ਸ. ਗਿਆਨੀ ਜੀਵਨ ਸਿੰਘ ਜੀ ਨੇ ਸੰਭਾਲ ਲਈ। ਇਸ ਤਰ੍ਹਾਂ, ਪ੍ਰਕਾਸ਼ਨਾ ਦਾ ਕੰਮ ਸਤਿਗੁਰੂ ਜੀ ਦੀ ਕਿਰਪਾ ਨਾਲ ਸੰਪੂਰਨ ਹੋ ਗਿਆ। ਸ਼ੁੱਧ ਸ਼ਬਦ-ਸਰੂਪਾਂ ਦੀ ਪ੍ਰੋੜ੍ਹਤਾ ਲਈ ਹਥ-ਲਿਖਤੀ ਬੀੜਾਂ ਦਾ ਦਰਸ਼ਨ ਕਰਾਉਣ ਵਿਚ ਭਾਈ ਜੋਗਿੰਦਰ ਸਿੰਘ ਜੀ ਵੇਦਾਂਤੀ, ਸ੍ਰੀ ਅੰਮ੍ਰਿਤਸਰ ਨੇ ਪੂਰਾ ਸਹਿਯੋਗ ਦਿੱਤਾ। ਫਿਰ ਗੁਰਬਾਣੀ ਦੀ ਗੋਦ ਵਿਚ ਪਲੇ ਹੋਏ ਪਾਠ-ਅਰਥ ਵੀਚਾਰ ਦੇ ਪਾਰਖੂ, ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ, ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ, ਨੇ 'ਆਦਿ ਕਥਨ' ਲਿਖਣ ਦੀ ਕਿਰਪਾਲਤਾ ਕੀਤੀ। ਆਪ ਜੀ ਨੇ ਇਸ ਸਟੀਕ ਬਾਰੇ ਪਾਠਕਾਂ ਨੂੰ ਜਿਥੇ ਅਰਥ-ਬਿਧੀ ਦੀ ਜਾਣਕਾਰੀ ਦਿੱਤੀ ਹੈ ਉਥੇ ਸਟੀਕ ਦੀ ਸੰਪੂਰਨਤਾ ਲਈ ਸ਼ੁੱਭ ਕਾਮਨਾ ਪ੍ਰਗਟ ਕਰਦੇ ਹੋਏ ਪਾਠਕਾਂ ਨੂੰ ਪ੍ਰਕਾਸ਼ਨਾ ਹਿਤ ਆਪਣਾ ਯੋਗਦਾਨ ਪਾਉਣ ਲਈ ਪ੍ਰੇਰਨਾ ਵੀ ਕੀਤੀ ਹੈ। ਦਾਸਰਾ, ਸਿੰਘ ਸਾਹਿਬ ਜੀ ਅਤੇ ਚੰਡੀਗੜ੍ਹ ਦੇ ਸਮੂਹ ਸਤਿਸੰਗੀਆਂ, ਭਾ. ਕਸ਼ਮੀਰ ਸਿੰਘ ਜੀ, ਭਾ. ਬਲਬੀਰ ਸਿੰਘ ਜੀ ਆਦਿ ਸ਼ੁਭ ਚਿੰਤਕਾਂ ਦਾ ਹਾਰਦਿਕ ਧੰਨਵਾਦੀ ਹੈ ਜਿਨ੍ਹਾਂ ਨੇ ਇਸ ਉਤਮ ਸੇਵਾ ਵਿਚ ਆਪਣਾ ਸਹਿਯੋਗ ਦਿੱਤਾ ਹੈ। ਅੰਤ ਵਿੱਚ ਰਹੀਆਂ ਉਕਾਈਆਂ ਲਈ ਖਿਮਾਂ ਦੀ ਜਾਚਨਾ:-

**ਹਮ ਭੂਲਹ ਤੁਮ ਸਦਾ ਅਭੂਲਾ, ਹਮ ਪਤਿਤ ਤੁਮ ਪਤਿਤ ਉਧਰੀਆ॥**
**ਹਮ ਨੀਚ ਬਿਰਖ, ਤੁਮ ਮੈਲਾਗਰ, ਲਾਜ ਸੰਗਿ ਸੰਗਿ ਬਸਰੀਆ ॥ [ਪੰਨਾ ੧੨੧੩**

ਗੁਰੂ ਪੰਥ ਦਾ ਦਾਸਰਾ

24 ਮਾਰਚ, 1980
ਗੁਰਮਤਿ ਨਿਰਣੈ ਭਵਨ,
ਚੰਡੀਗੜ੍ਹ।

(ਹਰਿਬੰਸ ਸਿੰਘ)

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਲਿਖੇ ਅਤੇ ਸੰਕਲਨ ਕੀਤੇ ਜਾਣ ਦੇ ਸੰਕਲਪ ਬਾਰੇ ਮੁੱਢਲਾ ਮਸਾਲਾ ਕਾਵਿ ਰੂਪ ਵਿਚ ਵਧੇਰੇ ਮਿਲਦਾ ਹੈ। ਵਾਰਤਕ ਰੂਪ ਸਾਖੀਆਂ ਦੇ ਸੋਮਿਆਂ ਤੋਂ ਵੀ ਖੋਜ-ਖੇਤਰ ਵਿਚ ਅਗਵਾਈ ਪ੍ਰਾਪਤ ਹੁੰਦੀ ਹੈ ਪਰ ਪ੍ਰਾਚੀਨ ਗ੍ਰੰਥਾਂ ਅਤੇ ਸਾਖੀਆਂ ਦਾ ਪਰਸਪਰ ਵਿਰੋਧ ਕਈ ਵਾਰੀ ਮਾਨਸਿਕ ਸਥਿਤੀ ਨੂੰ ਡਾਵਾਂਡੋਲ ਕਰਨ ਦਾ ਕਾਰਨ ਬਣਦਾ ਹੈ। ਅੱਜ ਦੇ ਵਿਗਿਆਨਕ ਯੁੱਗ ਵਿਚ ਬੁੱਧੀਜੀਵੇ ਇਤਿਹਾਸ ਵਿਚ ਮਿਥਿਹਾਸ ਦੀ ਮਿਲਾਵਟ ਨੂੰ ਬਿਲਕੁਲ ਪਸੰਦ ਨਹੀਂ ਕਰਦੇ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਪ ਅਤੇ ਸੰਪਾਦਨਾ ਬਾਰੇ ਜੋ ਭਿੰਨ ਭਿੰਨ ਵੀਚਾਰ ਇਤਿਹਾਸ ਦਾ ਰੂਪ ਧਾਰਨ ਕਰ ਚੁਕੇ ਹਨ, ਉਨ੍ਹਾਂ ਦੀ ਜਾਣ-ਪਛਾਣ ਤੇ ਵਿਸ਼ਲੇਸ਼ਣ ਕਰਨਾ ਵੀ ਅਜੋਕੇ ਪਾਠਕਾਂ ਦੀ ਮੰਗ ਹੈ। ਇਸ ਲਈ ਕੁਝ ਪ੍ਰਸਿਧ ਗ੍ਰੰਥਾਂ ਦੇ ਹਵਾਲੇ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ:-

### (ੳ) ਗੁਰਬਿਲਾਸ ਛੇਵੀਂ ਪਾਤਿਸ਼ਾਹੀ (ਕਰਤਾ ਭਾ. ਭਗਤ ਸਿੰਘ)

ਚੌਪਈ ॥

ਗੁਰੁ ਅਰਜਨ ਮਨ ਐਸੇ ਧਾਰਯੋ। → ਕਰੋਂ ਜਤਨ ਜਿੰਹ ਜਗ ਨਿਸਤਾਰਯੋ।
ਬਾਣੀ ਗੁਰੂ ਗੁਰੂ ਹੈ ਬਾਣੀ । → ਬੇਦਨ ਤਥ ਜਨ ਬੁੱਧਿ ਮਧਾਣੀ।
ਚਹੁ ਖਟ ਨੌ ਕਾ ਸਾਰ ਨਿਕਾਰਾ। → ਗੁਰ ਨਾਨਕ ਬਾਣੀ ਵਿਸਥਾਰਾ।
ਦਸ ਮਹਲਾਂ ਤਕ ਰੂਪ ਹਮਾਰੇ। → ਆਗੇ ਪੂਜਾ ਗ੍ਰਿਹ ਨਿਸਤਾਰੇ।
ਤਾਂ ਤੇ ਸਭ ਬਾਣੀ ਇਕੱਠਯੇ । → ਪੂਜਨੀਯ ਗੁਰੁ ਗ੍ਰੰਥ ਬਨੱਯੇ।.....

ਕਬਿੱਤ

ਸ੍ਰੀ ਗੁਰੁ ਕ੍ਰਿਪਾ ਪਾਇ, ਸਿੱਖ ਸੁੱਧਿ ਬੁੱਧਿ ਕਾਇ,
ਸ੍ਰੀ ਗੁਰੂ ਬਾਣੀ ਸਿੱਖ ਅਬ ਤੇ ਪਛਾਨ ਹੈਂ।
ਆਗੇ ਕਲੂ ਬਲ ਪਾਵੇ, ਸੁਧ ਬੁੱਧਿ ਨਾ ਰਹਾਵੈ,
ਨਿਜ ਗੁਰੁਬਾਣੀ ਸਿੱਖ ਕੈਸੇ ਕੈਸੁ ਜਾਨ ਹੈਂ।
ਤਾ ਤੇ ਗੁਰੁ ਬਾਣੀ ਸਭ ਕੀਜੀਯੈ ਇਕੱਤ੍ਰ ਅਬ,
ਸੋਧ ਗੁਰਬਾਣੀ ਤਾਂ ਕੋ ਗ੍ਰੰਥ ਏਕ ਠਾਨ ਹੈਂ।
ਪੂਜਨੀਅ ਜੱਗ ਹੋਇ, ਗੁਰੁ ਸਮ ਗ੍ਰਿੰਥ ਜੋਇ,
ਪੂਜ ਕਰੈਂ ਸਿੱਖ, ਮੁਕਤਿ ਰੂਪ ਸੁ ਜਹਾਨ ਹੈਂ ।੬। [ਪੰਨਾ ੩੫

### (ਅ) ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ (ਭਾ. ਕੇਸਰ ਸਿੰਘ ਛਿੱਬਰ)

ਮਿਹਰਵਾਨ ਪੁਤ੍ਰ ਪ੍ਰਿਥੀਏ ਕਾ ਕਬੀਸਰੀ ਕਰੇ ।
ਪਾਰਸੀ, ਹਿੰਦਵੀ, ਸਹੰਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ।
ਤਿਨ ਭੀ ਬਾਣੀ ਬਹੁਤ ਬਣਾਈ। ਭੋਗੁ ਗੁਰੂ ਨਾਨਕ ਜੀ ਦਾ ਹੀ ਪਾਈ।੮੭।
ਡੂਮ ਲਗੇ ਸਬਦ ਮੀਣਿਆਂ ਦੇ ਗਾਵਨਿ।
ਦੂਜਾ ਦਰਬਾਰ ਵਡਾ ਗੁਰਿਆਈ ਦਾ ਲਗੇ ਬਣਾਵਨਿ।
ਮੀਣਿਆਂ ਭੀ ਪੁਸਤਕੁ ਇਕ ਗ੍ਰੰਥ ਬਣਾਇਆ।
ਚਹੁੰ ਪਾਤਿਸਾਹੀਆਂ ਦੀ ਸਬਦ ਬਾਣੀ ਲਿਖ ਵਿਚਿ ਪਾਇਆ।੮੮।

ਇਥੇ ਸਬਦ ਕੀਰਤਨ ਕਰਨ ਸਿਖ। ਡੂਮ ਰਬਾਬੀ ਅਤੇ ਕਢੇ ਹੋਏ ਉਨ੍ਹਾਂ ਲਏ ਰੱਖ।
ਇਥੇ ਕਿਸੇ ਸਿਖ ਸਬਦ ਮਿਹਰਵਾਨ ਦਾ, ਕੀਰਤਨ ਵਿਚਿ ਪੜਿਆ।
ਸੋ ਸਰਵਣੀ ਗੁਰੂ ਅਰਜਨ ਜੀ ਦੀ ਪਰਿਆ ।੯੨।
ਬਚਨ ਕੀਤਾ ਭਾਈ ਗੁਰਦਾਸ, ਗੁਰੂ ਦੀ ਬਾਣੀ ਜੁਦਾ ਕਰੀਏ।
ਮੀਣੇ ਪਾਂਦੇ ਨੀ ਰਲਾ, ਸੇ ਵਿਚਿ ਰਲਾ ਨ ਧਰੀਏ।
ਸੋ ਸਾਹਿਬ ਬਾਣੀ ਉਚਾਰੁ ਅਗੇ ਹੀ ਕਰਤ ਸੇ ਭਏ।
ਸੋ ਭਾਈ ਗੁਰਦਾਸ ਸਭ ਇਕਤ੍ਰ ਕਰ ਲਏ ।੯੩। [ਚਰਨ ਪੰਜਵਾਂ

## (ੲ) ਮਹਿਮਾ ਪ੍ਰਕਾਸ਼ (ਕ੍ਰਿਤ ਭਾ. ਸਰੂਪ ਦਾਸ ਭੱਲਾ)

ਏਕ ਦਿਵਸ ਪ੍ਰਭ ਪ੍ਰਾਤਹਕਾਲ। ਦਇਆ ਭਰੇ ਪ੍ਰਭ ਦੀਨ ਦਇਆਲ।
ਯਹ ਮਨ ਉਪਜੀ ਪ੍ਰਗਟਿਓ ਜਗ ਪੰਥ। ਤਿਹ ਕਾਰਨ ਕੀਜੇ ਅਬ ਗ੍ਰਿੰਥ।
[ਸਾਖੀ ਸ੍ਰੀ ਗ੍ਰਿੰਥ ਜੀ ਕੇ ਮਿਸਲ ਕੀ-ਪੰਨਾ ੩੫੮

## (ਸ) ਸਿੱਖਾਂ ਦੀ ਭਗਤ ਮਾਲ (ਕ੍ਰਿਤ ਭਾ. ਮਨੀ ਸਿੰਘ ਸ਼ਹੀਦ)

ਭਾਈ ਗੁਰਦਾਸ ! ਹੁਣ ਤਾਂ ਬਾਣੀਆਂ ਨੂੰ ਸਿੱਖ ਜਾਣਦੇ ਹੈਨਿ ਤੇ ਅੱਗੇ ਜੋ ਹੋਵਨਗੇ ਸੋ ਪਛਾਣਨਗੇ ਨਹੀਂ, ਜੋ ਗੁਰੂ ਦੀ ਬਾਣੀ ਕੌਣ ਹੈ ਤੇ ਬਾਹਰਿ ਦੀ ਬਾਣੀ ਕੌਨ ਹੈ। ਤਾਂ ਤੇ ਸਭ ਬਾਣੀਆਂ ਇਕੱਠੀਆਂ ਕਰਕੇ ਗ੍ਰੰਥ ਜੀ ਦੀ ਬੀੜ ਕੀਚੈ ਤੇ ਅਖਰ ਭੀ ਗੁਰਮੁਖੀ ਸੁਗਮ ਕੀਚਨ। ਸਭ ਕਿਸੇ ਦੇ ਵਾਚਣ ਵਿਚ ਸੁਗਮ ਆਵਨਿ। (ਪੰਨਾ ੧੨੯)

## (ਹ) ਗੁਰੁ ਪ੍ਰਤਾਪ ਸੂਰਜ (ਕ੍ਰਿਤ ਚੂੜਾਮਣਿ ਕਵੀ ਭਾ. ਸੰਤੋਖ ਸਿੰਘ)

(੧) ਚੂੜਾਮਣਿ ਕਵੀ ਸੰਤੋਖ ਸਿੰਘ ਦੇ ਕਥਨ ਅਨੁਸਾਰ ਗੁਰੂ ਅਰਜੁਨ ਦੇਵ ਜੀ ਇਕ ਦਿਨ ਸਿੱਖ ਸੰਗਤਾਂ ਵਿਚ ਸੁਸ਼ੋਭਤ ਹੋਏ ਨਾਮ ਸਿਮਰਨ ਦਾ ਉਪਦੇਸ਼ ਕਰ ਰਹੇ ਸਨ ਤਾਂ ਇਕ ਸਿੱਖ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਗੁਰੂ ਜੀ, ਆਪ ਜੀ ਦੇ ਭਰਾਤਾ ਪ੍ਰਿਥੀ ਚੰਦ ਆਦਿ ਬਹੁਤ ਸਾਰੇ ਲੋਕ ਆਪਣੀ ਬੁੱਧੀ ਅਨੁਸਾਰ ਆਪਣੇ ਕੋਲੋਂ ਆਪਣੀ ਬਾਣੀ ਬਣਾ ਕੇ ਉਸ ਨਾਲ 'ਨਾਨਕ' ਨਾਮ ਜੋੜ ਕੇ ਲੋਕਾਂ ਨੂੰ ਧੋਖਾ ਦੇ ਰਹੇ ਹਨ, ਅਲਪ ਬੁਧੀ ਵਾਲੇ ਜੀਵ ਇਸ ਰਲੇ ਨੂੰ ਕਿਵੇਂ ਨਿਖੇੜ ਸਕਣਗੇ। ਇਸ ਤਰ੍ਹਾਂ ਗੁਰਮਤਿ ਵਿਗੜ ਜਾਵੇਗੀ। ਫਿਰ ਸ੍ਰੀ ਗੁਰੂ ਅਮਰਦਾਸ ਜੀ ਦੇ ਵੀ ਬਚਨ ਹਨ ਕਿ- 'ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ'। ਇਸ ਲਈ ਆਪ ਕੋਈ ਅਜਿਹਾ ਜਤਨ ਕਰੋ ਜਿਸ ਨਾਲ ਉਨ੍ਹਾਂ ਦੀ ਕੱਚੀ ਰਚਨਾ ਗੁਰਬਾਣੀ ਵਿਚ ਨਾ ਰਲ ਸਕੇ। ਸੋ, ਗੁਰੂ ਸਾਹਿਬ ਨੇ ਜਗਤ ਦੀ ਕਲਿਆਣ ਹਿਤ ਆਉਣ ਵਾਲੇ ਸਮੇਂ ਨੂੰ ਅੰਤਰ-ਧਿਆਨ ਹੋ ਕੇ ਵੇਖਿਆ ਕਿ ਜਗਤ-ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਦਸ ਗੁਰੂ ਪਾਤਿਸ਼ਾਹ ਬੈਠਣਗੇ, ਉਨ੍ਹਾਂ ਪਿਛੋਂ ਸਿੱਖ ਸੰਗਤਾਂ ਕਿਸ ਨੂੰ ਮੱਥਾ ਟੇਕਣਗੀਆਂ, ਸਿੱਖੀ ਕਿਵੇਂ ਕਾਇਮ ਰਹੇਗੀ, ਗੁਰਬਾਣੀ ਦਾ ਨਿਰਾਲਾ ਅਸਥਾਨ ਕਿਵੇਂ ਕਾਇਮ ਰਹੇਗਾ? ਇਨ੍ਹਾਂ ਵੀਚਾਰਾਂ ਨੂੰ ਮੁੱਖ ਰਖਦੇ ਹੋਏ ਗੁਰੂ ਸਾਹਿਬ ਨੇ ਫਰਮਾਇਆ ਕਿ ਗੋਇੰਦਵਾਲ ਤੋਂ ਚੌਹਾਂ ਸਤਿਗੁਰਾਂ ਦੀ ਬਾਣੀ ਇਕੱਤ੍ਰ ਕੀਤੀ ਜਾਵੇ। [ਰਾਸਿ ੩ ਅੰਸੂ ੩੩

(੨) ਇਹ ਵੀਚਾਰ ਵੀ ਆਮ ਪ੍ਰਚਲਤ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਉਨ੍ਹਾਂ ਦੀ ਬਾਲ-ਅਵਸਥਾ ਵਿੱਚ ਇਹ ਵਰਦਾਨ ਦਿੱਤਾ ਸੀ- 'ਦੋਹਿਤਾ ਬਾਣੀ ਕਾ ਬੋਹਿਥਾ'।

ਜਬ ਹੀ ਬਯ ਕਰ ਭਏ ਵਡੇਰਾ॥ ਸਤਿਗੁਰੂ ਬਾਨੀ ਲਿਖਹਿ ਘਨੇਰਾ॥ [ਰਾਸਿ ੧ ਅੰਸੂ ੬੬

ਇਸ ਵਰ ਦੀ ਬਦੋਲਤ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਮੱਗਰ ਗੁਰਬਾਣੀ ਨੂੰ ਸੰਕਲਤ ਕਰਵਾਇਆ।

**(ਕ) ਤਵਾਰੀਖ਼ ਗੁਰੂ ਖ਼ਾਲਸਾ (ਕ੍ਰਿਤ ਗਿ. ਗਿਆਨ ਸਿੰਘ)**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਮੱਕੇ ਵਿੱਚ ਕਾਜੀ ਰੁਕਨਦੀਨ ਨਾਲ ਗੋਸ਼ਟ ਕੀਤੀ ਤਾਂ ਹੇਠ ਲਿਖੇ ਭਵਿਖਤ ਵਾਕ ਉਚਾਰੇ ਸਨ:-

ਚਾਰ ਕਤੇਬਾਂ ਬੇਦ ਚਾਰ, ਸਭ ਦਾ ਸਾਰ ਨਕਾਰ।
ਹੋਸੀ ਪੰਜਮ ਗ੍ਰੰਥ ਅਬ, ਜਗਤ ਉਬਾਰਨਹਾਰ ।

ਇਸ ਭਵਿਖਤ ਬਾਣੀ ਦੀ ਪੂਰਤੀ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਸੰਪਾਦਨ ਕਰਨ ਦਾ ਸੰਕਲਪ ਕੀਤਾ।

**(ਖ) ਭਾਈ ਸਾਹਿਬ ਵੀਰ ਸਿੰਘ ਜੀ** ਨੇ 'ਗੁਰ ਪ੍ਰਤਾਪ ਸੂਰਜ' (ਜੋ ਟਿੱਪਣੀਆਂ ਸਹਿਤ ਸੰਪਾਦਿਤ ਕੀਤਾ) ਵਿੱਚ ਇਕ ਫੁੱਟ ਨੋਟ ਰਾਹੀਂ ਇਹ ਨਿਰਣਾ ਕੀਤਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਨਾਉ ਤੇ ਰਚੀ ਹੋਈ ਪ੍ਰਾਣਸੰਗਲੀ ਵੇਖੀ ਤਾਂ ਉਸ ਨੂੰ ਦਰਯਾ ਵਿੱਚ ਰੋੜ੍ਹ ਦਿੱਤਾ ਕਿਉਂਕਿ ਆਪ ਨੇ ਉਸ ਨੂੰ ਗੁਰੂ-ਰਚਨਾ ਨਹੀਂ ਮੰਨਿਆ। ਇਸ ਪ੍ਰਾਣਸੰਗਲੀ ਨੂੰ ਵੇਖਣ ਮਗਰੋਂ ਗੁਰੂ ਸਾਹਿਬ ਨੂੰ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾਉਣ ਦਾ ਸੰਕਲਪ ਫੁਰਿਆ।

**(ਗ) ਇਕ ਪ੍ਰਚਲਤ ਵੀਚਾਰ :**

ਗੁਰੂ ਅਰਜਨ ਦੇਵ ਜੀ ਨੇ ਮਹਿਸੂਸ ਕੀਤਾ ਕਿ ਮੁਸਲਮਾਨਾਂ ਕੋਲ ਆਪਣੀ ਪਾਕਿ-ਕਿਤਾਬ 'ਕੁਰਾਨ ਸ਼ਰੀਫ' ਹੈ, ਹਿੰਦੂਆਂ ਕੋਲ 'ਗੀਤਾ' ਤੇ 'ਵੇਦ' ਹਨ, ਸਿੱਖਾਂ ਕੋਲ ਕੋਈ ਵੀ ਅਜਿਹਾ ਧਾਰਮਿਕ ਗ੍ਰੰਥ ਨਹੀਂ ਹੈ। ਇਸ ਲਈ ਸਿੱਖ ਧਰਮ ਨੂੰ ਇਕ ਵਿਸ਼ੇਸ਼ ਗ੍ਰੰਥ ਦੇਣ ਖ਼ਾਤਰ ਗੁਰੂ ਸਾਹਿਬ ਦੇ ਹਿਰਦੇ ਵਿੱਚ ਗੁਰਬਾਣੀ-ਸੰਪਾਦਨ ਦਾ ਸੰਕਲਪ. ਉਤਪੰਨ ਹੋਇਆ। [ਤਵਾਰੀਖ਼ ਗੁਰੂ ਖ਼ਾਲਸਾ

**ਸਾਰ :** ਅਸਲ ਵਿੱਚ ਸਚੀ ਬਾਣੀ ਵਿੱਚ ਕੱਚੀ ਬਾਣੀ ਦੀ ਮਿਲਾਵਟ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੀਵਨ ਕਾਲ ਵਿੱਚ ਹੀ ਆਰੰਭ ਹੋ ਗਈ ਸੀ ਜਿਸ ਦਾ ਸਬੂਤ ਸਾਖੀਆਂ ਵਿੱਚ ਕੱਚੀ ਬਾਣੀ ਦੇ ਸ਼ਬਦਾਂ ਦੀ ਹੋਂਦ ਇਸ ਵੇਲੇ ਵੀ ਮੌਜੂਦ ਹੈ। ਇਸ ਦਾ ਪਿਛੋਕੜ ਗੁਰ-ਗੱਦੀ ਨਾ ਮਿਲਣ ਕਾਰਨ ਗੁਰੂ-ਅੰਸ਼ ਵਿੱਚ ਭਾਰੀ ਵਖਿਆਦ ਉਠ ਖੜੋਤਾ ਸੀ। ਇਸੇ ਕਾਰਨ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਕਰਤਾਰ ਪੁਰ ਤੋਂ ਖੰਡੂਰ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਖੰਡੂਰ ਤੋਂ ਗੋਇੰਦਵਾਲ ਜਾਣਾ ਪਿਆ। ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਵੱਡੇ ਪੁੱਤਰ (ਪ੍ਰਿਥੀ ਚੰਦ) ਨੂੰ ਗੁਰ-ਗੱਦੀ ਦੇ ਯੋਗ ਨ ਸਮਝਿਆ, ਜਿਸ ਕਾਰਨ ਉਹ ਰੁੱਸ ਗਿਆ, ਉਸ ਨੇ ਪਿਤਾ ਅਤੇ ਭਰਾਤਾ ਨਾਲ ਭਾਰੀ ਈਰਖਾ ਕੀਤੀ। ਇਥੋਂ ਤਕ ਕਿ ਉਸ ਨੇ ਆਪਣੀ ਵੱਖਰੀ ਹੀ ਗੱਦੀ ਚਲਾ ਲਈ। ਫਿਰ ਉਸ ਦੇ ਪੁੱਤਰ ਮਿਹਰਬਾਨ ਨੇ 'ਆਦਿ ਗ੍ਰੰਥ' ਦੀ ਬੀੜ ਤੋਂ ਵੀ ਵੱਡੇ ਆਕਾਰ ਵਾਲਾ ਇਕ ਗ੍ਰੰਥ ਰਚ ਲਿਆ ਅਤੇ ਗੁਰਬਾਣੀ ਦੀ ਭੰਨ-ਤੋੜ ਸ਼ੁਰੂ ਕਰ ਦਿੱਤੀ।

ਸਤਿਗੁਰਾਂ ਦੇ ਹਿਰਦੇ ਅੰਦਰ ਬਾਣੀ ਦੇ ਸੰਪਾਦਨ ਦਾ ਮੁੱਖ ਸੰਕਲਪ ਕੀ ਸੀ, ਉਸ ਦੀ ਪੂਰੀ ਸਾਰ ਤਾਂ ਉਹ ਆਪ ਹੀ *ਜਾਣਨ ਪਰ ਇਤਿਹਾਸਕ ਤੱਥਾਂ ਦੀ ਹੋਂਦ ਇਸ ਨਿਰਣੈ ਤੇ ਮੁਹਰ ਲਾਉਂਦੀ ਹੈ ਕਿ ਸ੍ਰੀ ਗੁਰੂ ਅਰਜੁਨ ਦੇਵ ਜੀ ਨੇ ਗੁਰਬਾਣੀ-ਸੰਗ੍ਰਹਿ ਦੀ ਯੋਜਨਾ **'ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ, ਸੇ ਕੂੜਿਆਰ ਕੂੜੇ ਝੜਿ ਪੜੀਐ' ਭਾਵ ਕੱਚੀ ਬਾਣੀ ਦੀ ਮਿਲਾਵਟ ਤੋਂ ਬਚਣ ਲਈ ਬਣਾਈ। ਸੋ, ਭਗਤੀ ਲਹਿਰ ਦੇ ਮੋਢੀਆਂ ਦੀ ਬਾਣੀ ਨੂੰ ਗੁਰਮਤਿ ਕਸਵੱਟੀ ਤੇ ਪਰਖ ਕੇ ਮਾਨਵਤਾ ਦੀ ਸਰਬ ਸਾਂਝੀਵਾਲਤਾ ਜੀਵਤ ਰਖਣ ਵਾਲੇ ਮੂਲ-ਸੰਕਲਪ ਦੇ ਨਾਲ ਨਾਲ 'ਸ਼ਬਦ ਗੁਰੂ' ਨੂੰ ਪ੍ਰਗਟ ਕਰਨ ਵਾਲਾ ਆਸ਼ਾ ਵੀ ਸੁਤੇ ਸਿੱਧ ਹੀ ਸੰਪੰਨ ਹੋ ਗਿਆ।

---

*ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ, ਕਿ ਪੂਰੈ ਸਤਿਗੁਰ ਭਾਵੈ॥ [ਪੰਨਾ ੩੧੭

**ਪੰਨਾ ੩੦੪

## ਗੁਰਬਾਣੀ ਦੇ ਰਚਨਹਾਰੇ (ਸ਼ਬਦ ਸੋਮੇ)

ਗੁਰਬਾਣੀ ਦੀ ਸੇਵਾ-ਸੰਭਾਲ ਸਤਿਕਾਰ ਅਤੇ ਸੰਪਾਦਨਾ ਵਿਚ ਗੁਰ ਵਿਅਕਤੀਆਂ ਅਤੇ ਹੋਰ ਭਗਤਾਂ, ਸੰਤਾਂ, ਸਿਖ-ਸੇਵਕਾਂ ਦਾ ਭਾਗ ਵੀ ਹੈ। ਸੰਸਾਰ ਵਿਚ ਅੱਡ ਅੱਡ ਸਮਿਆਂ ਤੇ ਵੱਖ ਵੱਖ ਦੇਸ਼ਾਂ ਵਿੱਚ ਕਈ ਧਰਮਾਂ ਦੇ ਆਗੂ ਤੇ ਉਪਦੇਸ਼ਟੇ ਹੋਏ। ਜੇ ਅੱਜ ਅਸੀਂ ਉਨ੍ਹਾਂ ਦੇ ਦਰਸ਼ਨ ਸਰੀਰ ਰੂਪ ਵਿੱਚ ਕਰਨਾ ਚਾਹੀਏ ਤਾਂ ਸੰਭਵ ਨਹੀਂ ਪਰ ਉਨ੍ਹਾਂ ਦੇ ਰੂਪਕ ਦਰਸ਼ਨ ਅਸੀਂ ਉਨ੍ਹਾਂ ਦੀਆਂ ਗਿਆਨ-ਭਰਪੂਰ ਰਚਨਾਵਾਂ ਦੁਆਰਾ ਕਰ ਸਕਦੇ ਹਾਂ। ਜਿਵੇਂ ਅਨੰਤ ਪ੍ਰਭੂ ਦੀ ਸ੍ਰਿਸ਼ਟੀ ਵਿੱਚ ਕਿਸੇ ਚੀਜ਼ ਦੀ ਪੂਰੀ ਗਿਣਤੀ-ਮਿਣਤੀ ਨਹੀਂ ਕੀਤੀ ਜਾ ਸਕਦੀ ਤਿਵੇਂ ਹੁਣ ਤੱਕ ਹੋਏ ਗੁਪਤ ਤੇ ਪ੍ਰਗਟ ਗੁਰੂਆਂ, ਭਗਤਾਂ, ਭੱਟਾਂ ਆਦਿ ਦੀ ਸੂਚੀ ਬਣਾਉਣੀ ਵੀ ਸੰਭਵ ਨਹੀਂ। ਹਾਂ, ਇਤਿਹਾਸਕ ਪੰਨੇ ਪੜ੍ਹ ਕੇ ਇਹ ਤੱਥ ਸਾਡੇ ਸਾਹਮਣੇ ਆਉਂਦੇ ਹਨ ਕਿ ਸਿੱਖ ਧਰਮ ਦੇ ਨਿਰਮਾਤਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰਿਸ਼ਟੀ ਦਾ ਉਧਾਰ ਕਰਨ ਹਿਤ ਸਭ ਤੋਂ ਪਹਿਲਾਂ ਰਬੀ-ਦਰਬਾਰ (ਸਚਖੰਡ) ਚੋਂ ਬਖ਼ਸ਼ਿਸ਼* ਪ੍ਰਾਪਤ ਕੀਤੀ। ਫਿਰ ਜਗਤ-ਫੇਰੀਆਂ (ਉਦਾਸੀਆਂ) ਸਮੇਂ ਅਨੇਕ ਮੱਤਾਂ ਮਤਾਤਰਾਂ ਦੇ ਉਪਦੇਸ਼ਟਿਆਂ ਅਤੇ ਜਗਿਆਸੂਆਂ ਨੂੰ ਗੁਰਮਤਿ ਸ਼ਾਹ ਮਾਰਗ ਤੇ ਪਾਇਆ। ਗੁਰੂ ਬਾਬਾ ਜੀ ਸ਼ਬਦ-ਜੋਤਿ ਦੇ ਮਹਾਨ ਚਿੰਤਕ ਸਨ ਅਤੇ ਆਪ ਜੀ ਨੇ ਧੁਰੋਂ ਆਈ ਬਾਣੀ ਨੂੰ ਹੀ ਰੱਬੀ-ਸੰਦੇਸ਼ ਦਾ ਮਾਧਿਅਮ ਬਣਾਇਆ। ਆਪ ਜੀ ਆਪਣੇ ਜੀਵਨ ਕਾਲ ਵਿਚ ਹੀ ਕਰਤਾਰੀ-ਬਾਣੀ ਲਿਖਵਾ ਕੇ ਸੰਭਾਲ ਕਰਦੇ ਰਹੇ ਜਿਸਦਾ ਜ਼ਿਕਰ ਪੁਰਾਤਨ ਜਨਮ ਸਾਖੀ ਵਿੱਚ ਇਉਂ ਉਪਲਬਧ ਹੈ:-

(ੳ) ਤਿਤੁ ਮਹਿਲ ਬਿਸਮਾਦ ਵਿਚ ਧਨਾਸਰੀ ਦੇਸ ਏਹੁ ਵਾਰੁ ਹੋਈ।
ਸਪੂਰਨ ਮਾਝ ਕੀ ਤਦਹੁ ਸੈਦੋ ਘੋਹੇ ਲਿਖੀ ਸੰਪੂਰਨ ਪੜਨੀ। [ਪੰਨਾ ੧੫

(ਅ) ਸਾਖੀ ਭਾਗੀਰਥ, ਮਨਸੁਖ ਅਤੇ ਸ਼ਿਵਨਾਭ

.... ਤੀਨ ਬਰਸ ਬਾਬੇ ਕੋਲ ਰਹਿਆ, ਫੇਰੇ ਬਾਬੇ ਵਿਦਿਆ ਕੀਤਾ। ਗੁਰੂ ਬਾਬੇ ਦੀ ਬਾਣੀ ਬਹੁਤ ਲਿਖੀਆਸੁ, ਪੋਥੀਆਂ ਲਿਖ ਲਈਓਸਿ। [ਪੰਨਾ ੮੮

ਭਾਈ ਮਨਸੁਖ, ਹਸੂ ਲੁਹਾਰ ਆਦਿ ਕਈ ਹੋਰ ਸ਼ਰਧਾਲੂ ਸਿਖ ਵੀ ਲਿਖਣ ਦੀ ਕਾਰ ਕਰਦੇ ਰਹੇ। ਆਪ ਜੀ ਦੀਆਂ ਰਚਨਾਵਾਂ ਚੋਂ ਪ੍ਰਮੁੱਖ ਰਚਨਾ 'ਜਪੁ' ਬਾਣੀ ਦੇ ਸੰਪਾਦਨ ਦਾ ਵਰਣਨ 'ਪੋਥੀ ਹਰਿ ਜੀ' ਵਿੱਚ ਇਉਂ ਅੰਕਿਤ ਹੈ:-

"ਗੁਰੂ ਬਾਬਾ ਨਾਨਕ ਆਖੇ, ਹਾਂ, ਸਾਬਾਸਿ ਪੁਰਖਾ ! ਏਹ ਏਥਾਊ ਲਗਦੀ ਹੈ ਪਉੜੀ, ਏਹ ਇਥਾਊ ਬਣਦੀ ਹੈ, ਸਾਬਾਸਿ ਹੀ ਪੁਰਖਾ ! ਏਹ ਏਸੇ ਥਾਵੈ ਦਾ ਸਲੋਕੁ ਏਹੁ ਏਥਾਊ ਬਣਦਾ ਹੈ, ਸਾਬਾਸਿ ਪੁਰਖਾ ! ਬਾਣੀ ਤਾਂ ਸਭੇ ਗੁਰੂ ਬਾਬੇ ਨਾਨਕ ਦੇ ਮੁਖ ਦੀ ਪਰ ਬਣਾਵਣੇ ਅੰਗਦ ਸਿਖ ਦੇ ਵਿਚਿ ਗੁਰੂ ਬਾਬਾ ਨਾਨਕ ਜੀ ਖੁਸ਼ੀ ਹੋਇ"।

ਜਪੁਜੀ ਵਾਂਗ ਬਾਕੀ ਰੱਬੀ ਗਿਆਨ ਨਾਲ ਭਰਪੂਰ ਬਾਣੀ ਨੂੰ ਇੰਨ-ਬਿੰਨ ਰੂਪ ਵਿੱਚ ਸੰਭਾਲਣ ਦਾ ਇਕੋ ਇਕ ਵਸੀਲਾ ਇਹੋ ਸੀ ਕਿ ਉਸਨੂੰ ਅੱਖਰੀ ਰੂਪ ਦੇ ਕੇ ਉਤਰਾਧਿਕਾਰੀ ਦੇ ਹਵਾਲੇ ਕਰਨਾ। ਸੋ ਗੁਰੂ ਬਾਬਾ ਜੀ ਨੇ ਜਿਥੇ ਆਪਣੇ ਜੀਉਂਦੇ-ਜੀਅ ਭਾਈ ਲਹਿਣਾ (ਗੁਰੂ ਅੰਗਦ ਦੇਵ) ਜੀ ਨੂੰ ਗੁਰਿਆਈ ਦਾ ਟਿੱਕਾ ਦਿੱਤਾ ਉਥੇ ਨਾਲ ਹੀ ਰੱਬੀ ਬਾਣੀ ਦਾ ਖ਼ਜ਼ਾਨਾ (ਜੋ ਕਿ ਪੋਥੀ ਰੂਪ ਵਿੱਚ ਆਪ ਜੀ ਨੇ ਸੰਭਾਲਿਆ ਹੋਇਆ ਸੀ) ਹਵਾਲੇ ਕਰ ਦਿੱਤਾ। ਇਸ ਸਬੰਧੀ ਲਿਖਤੀ ਗਵਾਹੀਆਂ ਇਸ ਪ੍ਰਕਾਰ ਉਪਲਬਧ ਹਨ:-

*ਤਿਤੁ ਮਹਿਲ ਜੋ ਸਬਦੁ ਹੋਆ ਸੋ ਪੋਥੀ ਜੁ ਬਾਨੀ ਗੁਰੂ ਅੰਗਦ ਜੋਗ ਮਿਲੀ।

---

*ਪੁਰਾਤਨ ਜਨਮ ਸਾਖੀ- ਪੰਨਾ 132, ਤੀਜੀ ਐਡੀਸ਼ਨ

*ਤਬਿ ਗੁਰੂ ਬਾਬਾ ਨਾਨਕ ਜੀ ਗੁਰੂ ਅੰਗਦ ਕਉ ਸਬਦ ਕੀ ਥਾਪਨਾ ਦੇ ਕਰ ਸੰਮਤ ੧੫੯੫ ਅੱਸੂ ਵਦੀ ੧੦ ਦਸਮੀ ਕੋ ਆਪਿ ਸਚੇ ਖੰਡ ਕਉ ਸਿਧਾਰੇ। [ਪੱਤਰਾ-੪

**ਇਕ ਦਿਨ ਸ੍ਰੀ ਗੁਰੂ ਨਾਨਕ ਜੀ ਅੰਗਦ ਪਰ ਦਯਾਲਗੀ ਦੇ ਘਰ ਆਏ ਤੇ ਅੰਗਦ ਜੀ ਕੋ ਸਦਵਾਇ ਕੇ ਬਹੁਤ ਉਪਦੇਸ਼ ਕੀਆ ਤੇ ਪ੍ਰਸਿੰਨ ਹੋ ਕਰ ਬਾਣੀ ਕਾ ਖ਼ਜ਼ਾਨਾ ਗੁਰੂ ਅੰਗਦ ਦੇ ਹਵਾਲੇ ਕੀਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਤੋਂ ਇਲਾਵਾ ੨੦ ਰਾਗਾਂ ਵਿਚ ੯੬੫ ਸ਼ਬਦਾਂ ਦੀ ਸਭ ਤੋਂ ਵੱਡੀ ਦੇਣ ਦਿੱਤੀ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਆਪ ਜੀ ਦੇ ਦਿਲ ਦੇ ਮਹਿਰਮ ਭਾਈ ਲਹਿਣਾ (ਸ੍ਰੀ ਗੁਰੂ ਅੰਗਦ ਦੇਵ ਜੀ) ਗੁਰ-ਗਦੀ ਦੇ ਵਾਰਸ ਬਣੇ। ਜਗਤ-ਜਲੰਦੇ ਨੂੰ ਠਾਰਨ ਲਈ ਜੋ ਉਪਦੇਸ਼ ਬਾਣੀ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇਂਦੇ ਰਹੇ ਅਤੇ ਜੋ ਕੌਤਕ ਵਰਤਾਉਂਦੇ ਰਹੇ, ਉਨ੍ਹਾਂ ਦਾ ਵਿਸਥਾਰ ਪ੍ਰਾਪਤ ਕਰਨ ਲਈ ਆਪ ਜੀ ਨੇ ਭਾਈ ਬਾਲਾ ਜੀ, ਜੋ ਕਿ ਗੁਰੂ ਬਾਬਾ ਜੀ ਦੇ ਸਫ਼ਰੀ-ਸਾਥੀ ਰਹੇ, ਨੂੰ ਬੜੇ ਸਤਿਕਾਰ ਸਹਿਤ ਆਪਣੇ ਪਾਸ ਬੁਲਾਇਆ ਅਤੇ ਸਮੂਹ ਬ੍ਰਿਤਾਤਾਂ ਨੂੰ ਸਾਖੀਆਂ ਦੁਆਰਾ ਗੁਰਮੁਖੀ ਅਖਰਾਂ ਵਿਚ ਲਿਖਵਾ ਕੇ ਇਕ ਸੰਗ੍ਰਹਿ ਕਰਵਾਇਆ ਜਿਸ ਦਾ ਨਾਉਂ 'ਭਾਈ ਬਾਲੇ ਵਾਲੀ ਜਨਮਸਾਖੀ' ਸਿਖ-ਜਗਤ ਵਿਚ ਪ੍ਰਸਿਧ ਹੋਇਆ। ਇਹਨਾਂ ਸਾਖੀਆਂ ਵਿਚ ਗੁਰਬਾਣੀ ਦੇ ਕਈ ਸ਼ਬਦ ਅੰਕਿਤ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਨਿਰੰਕਾਰੀ ਬਾਣੀ ਦੇ ਕੇਵਲ 63 ਸਲੋਕ ਉਚਾਰਨ ਕੀਤੇ, ਜਿਨ੍ਹਾਂ ਦਾ ਦਰਸ਼ਨ ਸਿਰੀ ਰਾਗ, ਮਾਝ, ਆਸਾ, ਸੋਰਠਿ, ਸੂਹੀ, ਰਾਮਕਲੀ, ਮਾਰੂ, ਸਾਰੰਗ ਅਤੇ ਮਲਾਰ ਰਾਗਾਂ ਦੀਆਂ ਵਾਰਾਂ ਵਿਚੋਂ ਕੀਤਾ ਜਾ ਸਕਦਾ ਹੈ। ਨਾਨਕ-ਬਾਣੀ ਦਾ ਜੋ ਨੂਰੀ-ਪ੍ਰਭਾਵ ਆਪ ਦੇ ਹਿਰਦੇ ਤੇ ਪਿਆ, ਉਸੇ ਅਨੁਸਾਰ ਆਪ ਜੀ ਨੇ ਗੁਰਸਿਖਾਂ ਨੂੰ ਜੀਵਨ ਉਪਦੇਸ਼ ਦਿੱਤਾ। 'ਨਾਨਕ' ਨਾਉਂ ਦੀ ਛਾਪ ਵਰਤਣ ਦਾ ਅਧਿਕਾਰ ਆਪ ਜੀ ਨੂੰ 'ਸਹਿ ਟਿਕਾ ਦਿਤੋਸੁ ਜੀਵਦੈ' ਸਮੇਂ ਹੀ ਮਿਲ ਗਿਆ ਸੀ। ਸੋ, ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਿਤ 'ਆਸਾ ਕੀ ਵਾਰ' ਵਿਚ 'ਮਹਲਾ ੨' ਦੇ ਸਿਰਲੇਖ ਹੇਠ ਸਲੋਕ ਅੰਕਿਤ ਕਰਕੇ ਅਗੋਂ ਲਈ ਇਸ ਪ੍ਰਣਾਲੀ ਨੂੰ ਟੋਰਿਆ।

ਸ੍ਰੀ ਗੁਰੂ ਅਮਰਦਾਸ ਜੀ ਨੂੰ ਰੱਬੀ-ਜੋਤਿ ਗੁਰੂ ਨਾਨਕ ਤੇ ਗੁਰੂ ਅੰਗਦ ਦੇਵ ਜੀ ਦੀ ਬਾਣੀ ਗੁਰ-ਗੱਦੀ ਨਾਲ ਹੀ ਪ੍ਰਾਪਤ ਹੋਈ। ਕਰਤਾ ਪੁਰਖ ਜੀ ਨੇ ਆਪ ਜੀ ਤੋਂ ੧੮ ਰਾਗਾਂ ਵਿਚ ੮੭੯ ਸ਼ਬਦਾਂ ਦੀ ਰਚਨਾ ਕਰਵਾਈ। ਆਸਾ ਰਾਗ ਵਿਚ 'ਪੱਟੀ', ਵਡਹੰਸ ਰਾਗ ਵਿਚ 'ਅਲਾਹਣੀਆਂ', ਮਾਰੂ ਵਿਚ ਸੋਹਲੇ ਆਦਿ ਬਾਣੀਆਂ ਦਾ ਅਧਿਐਨ ਕਰਨ ਤੋਂ ਨਾਨਕ-ਬਾਣੀ ਤੇ 'ਅਮਰ-ਬਾਣੀ' ਦਾ ਪ੍ਰਸਪਰ ਸੰਜੋਗ ਪ੍ਰਤੱਖ ਦਿਖਾਈ ਦਿੰਦਾ ਹੈ। ਆਪ ਜੀ ਨੇ ਪ੍ਰਾਪਤ ਹੋਈ ਬਾਣੀ ਨੂੰ ਸਾਰੇ ਪਰਿਵਾਰ ਤੋਂ ਪੋਥੀਆਂ ਦੇ ਰੂਪ ਵਿਚ ਲਿਖਵਾਇਆ। ਇਸ ਤਰ੍ਹਾਂ ਕੁਝ ਪੋਥੀਆਂ ਆਪ ਜੀ ਦੀ ਸੰਤਾਨ ਪਾਸ ਭੀ ਰਹਿ ਜਾਣੀਆਂ ਸੁਭਾਵਿਕ ਸਨ। ਸਾਰੇ ਸੰਸਾਰ ਵਿਚ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਪਰਗਟ ਹੋ ਚੁਕੀ ਸੀ ਪਰ ਗੁਰੂ ਘਰ ਦੇ ਵਿਰੋਧੀਆਂ-ਨਿੰਦਕਾਂ ਦੀ ਹੋਰ ਤਾਂ ਕੋਈ ਚਾਲ ਸਫਲ ਨਾ ਹੋ ਸਕੀ, ਉਨ੍ਹਾਂ ਨੇ ਗੁਰਬਾਣੀ ਵਿਚ ਕੱਚੀ ਅਥਵਾ ਮਨਘੜਤ ਬਾਣੀ ਦਾ ਰਲਾ ਪਾਉਣਾ ਆਰੰਭ ਦਿੱਤਾ। ਗੁਰੂ ਅਮਰਦਾਸ ਜੀ ਨੇ ੨੨ ਮੰਜੀਆਂ ਥਾਪੀਆਂ ਅਤੇ ਸੱਚੀ ਬਾਣੀ ਦਾ ਪ੍ਰਚਾਰ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਦਾ ਹੋਕਾ ਦਿੱਤਾ। ਧਰਮ-ਪ੍ਰਬੰਧ ਨੂੰ ਵਿਉਂਤ-ਬੰਦ ਕੀਤਾ ਅਤੇ ਸਿੱਖਾਂ ਨੂੰ ਸੱਚੀ ਬਾਣੀ ਗਾਉਣ ਦਾ ਉਪਦੇਸ਼ ਦਿੱਤਾ। ਕੱਚੀ ਬਾਣੀ ਦੀ ਵਰਤੋਂ ਤੋਂ ਚੌਕੰਨਾ ਕਰਦੇ ਹੋਏ ਅਤਿ ਪਿਆਰ ਨਾਲ ਸੱਦਾ ਦਿੱਤਾ:-

ੳ) **ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ ਬਾਣੀ॥**
**ਬਾਣੀ ਤ ਗਾਵਹੁ ਗੁਰੂ ਕੇਰੀ, ਬਾਣੀਆਂ ਸਿਰਿ ਬਾਣੀ ॥** [ਪੰਨਾ ੯੨੦

*ਗੋਸਟਿ ਸ੍ਰੀ ਗੁਰੂ ਮਿਹਰਬਾਨ ਜੀ ਕੀ- ਹਥ-ਲਿਖਤ ਖਰੜਾ ਨੰ: 2527 ਸੈਂ: ਲਾਇਬ੍ਰੇਰੀ, ਪਟਿਆਲਾ
**ਜਨਮ ਸਾਖੀ ਭਾਈ ਬਾਲੇ ਵਾਲੀ

ਅ) **ਸਤਿਗੁਰੂ ਬਿਨਾ, ਹੋਰ ਕਚੀ ਹੈ ਬਾਣੀ ॥**
**ਬਾਣੀ ਤ ਕਚੀ ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥....** [ਪੰਨਾ ੯੨੦

ਆਪ ਜੀ ਦੀ ਬਾਣੀ, ਸੇਵਾ, ਸਿਮਰਨ ਤੇ ਨਿੰਮਰਤਾ ਵਾਲੇ ਦੈਵੀ ਗੁਣਾਂ ਨਾਲ ਭਰਪੂਰ ਹੈ। ਗੁਰ-ਮਰਯਾਦਾ ਅਨੁਸਾਰ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰ-ਗੱਦੀ ਦਾ ਅ-ਮਰਤ-ਛੱਤਰ ਸ੍ਰੀ ਗੁਰੂ ਰਾਮਦਾਸ ਜੀ ਨੂੰ ਬਖ਼ਸ਼ਿਆ ਅਤੇ ਨਾਲ ਹੀ ਸ਼ਬਦ ਦੀ ਥਾਪਨਾ ਦਿੱਤੀ:-

ਤਬਿ ਗੁਰੂ ਅੰਗਦ ਜੀ ਕੇ ਪੀਛੈ (੨੨) ਬਾਈ ਬਰਸ (੫) ਪੰਜ ਮਹੀਨੇ (੧੧) ਯਾਰਾਂ ਦਿਨ ਗੁਰੂ ਅਮਰਦਾਸ ਸੰਸਾਰ ਕੇ ਵਿਖੇ ਭਗਤਿ ਕਮਾਈ ਅਰੁ ਸਬਦ ਕੀ ਥਾਪਨਾ ਗੁਰੂ ਰਾਮਦਾਸ ਜੀ ਕਉ ਦੇ ਕਰਿ ਸੱਚੇ ਖੰਡ ਸਿਧਾਰੇ। [ਪੱਤਰਾ ੧-੬ ਗੋਸਟਿ...

ਗੁਰੂ ਰਾਮਦਾਸ ਜੀ ਦੇ ਮੁਖਾਰਬਿੰਦ ਚੋਂ ਉਚਰੀ· ਬਾਣੀ ਵਿਚ ਤੀਬਰ ਵੈਰਾਗ ਹੈ- 'ਮਨੁ ਹਰਿ ਰਸਿ ਟੂਲਿ ਟੂਲਿ ਪਾਉਂਦਾ ਜੀਉ' ਆਦਿ ਆਦਿ ਆਤਮਕ-ਉਡਾਰੀ ਵਾਲੇ ਅਲੌਕਿਕ ਮਹਾਂਵਾਕ ਜਗਿਆਸੂ ਨੂੰ ਸਿੱਧਾ ਪ੍ਰੀਤਮ ਜੀ ਦੇ ਦੇਸ਼ ਵੱਲ ਲੈ ਜਾਂਦੇ ਹਨ। ਆਪ ਜੀ ਆਪਣੇ ਹੱਥੀ ਨਿਰੰਕਾਰੀ ਬਾਣੀ ਲਿਖਦੇ ਰਹੇ ਜਿਸ ਦਾ ਲਿਖਤੀ ਪ੍ਰਮਾਣ ਇਹ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਜਪੁ' ਬਾਣੀ ਦਾ ਉਤਾਰਾ ਪਿਤਾ ਗੁਰੂ ਜੀ ਦੇ ਹੱਥ-ਲਿਖਤੀ ਬਾਣੀ ਦੇ ਸੰਚੇ ਤੋਂ ਕੀਤਾ:-

'.... ਜਪੁ ਗੁਰੂ ਰਾਮਦਾਸ ਜੀਉ ਕਿਆਂ ਦਸਖਤਾਂ ਕਾ ਨਕਲੁ'

[ਆਦਿ ਬੀੜ ਕਰਤਾਰਪੁਰ ਵਾਲੀ ਦਾ ਤਤਕਰਾ

'....ਤਬ ਮੋਹਰੀ ਜੀ, ਬਹੁ ਬਾਰ ਬਿਨਤੀ ਕਰੀ ਦਿਆਲ ਸੋ।
ਲੀਜੈ ਗੁਰਬਚਨ ਸੰਭਾਰ, ਦੇ ਦਰਸਨ ਪਾਵਨ ਕਰੋ ।' [ਪੰਨਾ ੨੭੩

ਆਪ ਜੀ ਨੇ ਸਤਿਸੰਗਤ ਦੇ ਪਰਚੇ ਤੇ ਜੋਰ ਦਿੱਤਾ :-

**ਜਿਉ ਚੰਦਨ ਨਿਕਟਿ ਵਸੈ ਹਿਰਡ ਬਪੁੜਾ,**
**ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥** [ਪੰਨਾ ੮੬੧

ਕਰਤਾ ਪੁਰਖ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਤੋਂ 30 ਰਾਗਾਂ ਵਿਚ 636 ਸ਼ਬਦਾਂ ਦੀ ਰਚਨਾ ਕਰਵਾਈ। 'ਸਬਦ ਗੁਰੂ ਸੁਰਤਿ ਧੁਨ ਚੇਲਾ' ਵਾਲਾ ਸਿਧਾਂਤ ਆਪ ਜੀ ਨੇ:-

**ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥** [ਪੰਨਾ ੯੮੨

ਦੇ ਰੂਪ ਵਿਚ ਪ੍ਰਚਾਰਿਆ। ਅੰਤ ਨੂੰ ਸ਼ਬਦ ਦੀ ਥਾਪਨਾ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੌਂਪ ਦਿੱਤੀ:-

*ਤਬਿ ਗੁਰੂ ਰਾਮਦਾਸ ਸੰਮਤ ੧੬੩੮ ਬਿ: ਭਾਦਉ ਸੁਦੀ (੩) ਤਿੰਨ, ਸ਼ਬਦ ਕੀ ਥਾਪਨਾ ਗੁਰੂ ਅਰਜਨ ਕਉ ਦੇ ਕਰਿ, ਸਚੇ ਖੰਡ ਕਉ ਸਿਧਾਰੇ। [ਪਤਰਾ ੧-੬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗੁਰ-ਗੱਦੀ ਪੁਰ ਸੁਸ਼ੋਭਤ ਹੋਣ ਉਪਰੰਤ ਇਕ ਮਹਾਨ ਕ੍ਰਾਂਤੀ ਆਈ ਅਤੇ ਆਪ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤਾ :-

**ਪੋਥੀ ਪਰਮੇਸਰ ਕਾ ਥਾਨੁ ॥ ਸਾਧ ਸੰਗਿ ਗਾਵਹਿ ਗੁਣ ਗੋਬਿੰਦ,**
**ਪੂਰਨ ਬ੍ਰਹਮ ਗਿਆਨੁ ॥ ੧ ॥ ਰਹਾਉ ॥**
**ਸਾਧਿਕ ਸਿਧ ਸਗਲ ਮੁਨਿ ਲੋਚਹਿ, ਬਿਰਲੇ ਲਾਗੈ ਧਿਆਨੁ ॥**
**ਜਿਸਹਿ ਕ੍ਰਿਪਾਲੁ ਹੋਇ ਮੇਰਾ ਸੁਆਮੀ, ਪੂਰਨ ਤਾ ਕੋ ਕਾਮੁ ॥੧॥**
**ਜਾ ਕੈ ਰਿਦੈ ਵਸੈ ਭੈ ਭੰਜਨੁ, ਤਿਸੁ ਜਾਨੈ ਸਗਲ ਜਹਾਨੁ ॥**
**ਖਿਨੁ ਪਲੁ ਬਿਸਰੁ ਨਹੀ ਮੇਰੇ ਕਰਤੇ, ਇਹੁ ਨਾਨਕੁ ਮਾਗੈ ਦਾਨੁ ॥** [ਪੰ.੧੨੨੬

---

*ਗੋਸਟਿ ਸ੍ਰੀ ਗੁਰੂ ਮਿਹਰਬਾਨ ਜੀ ਕੀ

ਆਪ ਜੀ ਨੇ ਆਪਣੇ ਮਹਾਨ ਤਪੱਸਵੀ ਨਾਨਾ (ਸ੍ਰੀ ਗੁਰੂ ਅਮਰਦਾਸ ਜੀ) ਤੋਂ ਬਾਲ ਅਵਸਥਾ ਵਿਚ ਪ੍ਰਾਪਤ ਹੋਏ ਵਰਦਾਨ 'ਦੋਹਿਤਾ ਬਾਣੀ ਕਾ ਬੋਹਿਥਾ' ਦੀ ਬਖ਼ਸ਼ਿਸ਼ ਦਾ ਸਦਕਾ ਅਮਿਉ ਬਾਣੀ ਦਾ ਅੰਮ੍ਰਿਤ ਭੰਡਾਰ ਸੜਦੇ-ਬਲਦੇ ਸੰਸਾਰ ਨੂੰ ਸ਼ਾਂਤੀ ਪ੍ਰਦਾਨ ਕਰਨ ਲਈ ਤਿਆਰ ਕੀਤਾ।

ਸੱਚੀ ਬਾਣੀ ਵਿੱਚ ਕੱਚੀ ਬਾਣੀ ਦੀ ਮਿਲਾਵਟ ਦਾ ਕੰਮ ਦਿਨੋ ਦਿਨ ਵਧਦਾ ਜਾ ਰਿਹਾ ਸੀ ਜਿਵੇਂ ਕਿ ਪਿੱਛੇ ਜ਼ਿਕਰ ਕੀਤਾ ਹੈ। ਇਸ ਦੀ ਰੋਕ ਥਾਮ ਲਈ ਪੰਚਮ ਪਾਤਸ਼ਾਹ ਜੀ ਨੇ ਅਨੁਭਵੀ ਗਿਆਨ ਦੁਆਰਾ ਇਹ ਪਰਤੀਤ ਕੀਤਾ ਕਿ ਜਿਵੇਂ ਕੱਚੇ ਗੁਰੂ, 'ਨਾਨਕ' ਨਾਮ ਦੀ ਛਾਪ ਵਰਤ ਕੇ ਲੋਕਾਂ ਵਿੱਚ ਭੁਲੇਖਾ ਪਾ ਰਹੇ ਹਨ, ਇਸ ਦੇ ਨਾਲ ਗੁਰਮਤਿ ਕਹਿਣੀ ਤੇ ਰਹਿਣੀ ਵਿਚ ਜਿਥੇ ਇਕਸਾਰਤਾ ਕਾਇਮ ਨਹੀਂ ਰਹਿ ਸਕੇਗੀ ਉਥੇ ਕਈ ਪ੍ਰਕਾਰ ਦੀ ਹੋਰ ਆਪੋ-ਧਾਪੀ ਵਾਲਾ ਵਿਗਾੜ ਪੈਦਾ ਹੋ ਜਾਵੇਗਾ। ਸੋ, ਸਚੀ ਬਾਣੀ ਦੀ ਵਿਲਖਣਤਾ ਰਖਣ ਲਈ ਆਪ ਜੀ ਨੇ ਸ੍ਰੀ ਨਿਰੰਕਾਰ ਜੀ ਤੋਂ ਪ੍ਰਾਪਤ ਹੋਈ ਸਮੁੱਚੀ ਬਾਣੀ ਨੂੰ ਸੰਪਾਦਿਤ ਕਰਨ ਕਰਾਉਣ ਦਾ ਮਹਾਨ ਕਾਰਜ ਆਰੰਭ ਕੀਤਾ। ਪਹਿਲਾਂ ਆਪ ਜੀ ਨੇ ਗਿਆਨ-ਨੇਤ੍ਰਾਂ ਦੁਆਰਾ ਆਪਣੇ ਪਿਉ ਦਾਦੇ ਦੇ ਖ਼ਜ਼ਾਨੇ ਨੂੰ ਖੋਲ੍ਹ ਕੇ ਡਿਠਾ ਜਿਸ ਦਾ ਪ੍ਰਮਾਣ ਇਹ ਹੈ:-

**ਹਮ ਧਨਵੰਤ ਭਾਗਠ ਸਚ ਨਾਇ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥੧॥ ਰਹਾਉ॥**
**ਪੀਉ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ॥੧॥**
**ਰਤਨ ਲਾਲ ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥੨॥**
**ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥੩॥**
**ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥**
**ਸੁ ਏਤੁ ਖਜਾਨੈ ਲਇਆ ਰਲਾਇ ॥** [ਗਉੜੀ ਗੁਆਰੇਰੀ ਮਹਲਾ ੫, ਪੰਨਾ ੧੮੬

## ਗੋਇੰਦਵਾਲ ਸਾਹਿਬ ਵਾਲੀਆਂ ਪੋਥੀਆਂ :

ਇਸ ਵਿਚ ਸੰਦੇਹ ਨਹੀਂ ਕਿ ਆਪ ਜੀ ਪਾਸ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਰਾਮਦਾਸ ਜੀ ਤੱਕ ਦੀ ਸਮੁੱਚੀ ਬਾਣੀ ਪੋਥੀਆਂ ਦੇ ਰੂਪ ਵਿਚ ਮੌਜੂਦ ਸੀ, ਪ੍ਰੰਤੂ ਇਕ ਮਹਾਨ ਸੰਪਾਦਿਕ ਵਾਂਗ ਆਪ ਜੀ ਨੇ ਇਸ ਮਹਾਨ ਸੰਪਾਦਨਾ ਤੋਂ ਪਹਿਲਾਂ ਇਸ ਬਾਰੇ ਇਕ ਸੰਦੇਸ਼ ਸਿੱਖ ਸੰਗਤਾਂ ਤਾਈਂ ਭੇਜਿਆ ਤਾਂ ਜੋ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਦਾ ਕੋਈ ਵੀ ਸ਼ਬਦ ਹੋਣ ਵਾਲੇ ਸੰਗ੍ਰਹਿ ਤੋਂ ਬਾਹਰ ਨ ਰਹਿ ਜਾਵੇ। ਇਸ ਲਈ ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਸੰਤਾਨ ਬਾਬਾ ਮੋਹਨ ਜੀ ਪਾਸੋਂ ਗੁਰਬਾਣੀ ਦੀਆਂ *ਪੋਥੀਆਂ ਉਤਾਰਾ ਰੂਪ ਵਿਚ ਪ੍ਰਾਪਤ ਕੀਤੀਆਂ।

ਪਹਿਲਾਂ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੂੰ ਸੈਂਚੀਆਂ ਪ੍ਰਾਪਤ ਕਰਨ ਲਈ ਗੋਇੰਦਵਾਲ ਭੇਜਿਆ ਪਰ ਉਹ ਨਿਰਾਸ ਹੋ ਕੇ ਪਰਤ ਆਏ, ਫਿਰ ਆਪ ਗੁਰੂ ਜੀ ਨੇ ਜਿਸ ਪਿਆਰ ਸ਼ਰਧਾ ਅਰ ਸਤਿਕਾਰ ਨਾਲ ਬਾਬਾ ਮੋਹਨ ਜੀ ਪਾਸੋਂ ਸ੍ਰੀ ਗੋਇੰਦਵਾਲ ਸਾਹਿਬ ਤੋਂ ਪਾਵਨ ਪੋਥੀਆਂ ਲਿਆਂਦੀਆਂ ਉਸ ਦੀ ਮਿਸਾਲ ਸੰਸਾਰ ਭਰ ਦੇ ਕਿਸੇ ਧਾਰਮਿਕ ਇਤਿਹਾਸ ਵਿੱਚ ਨਹੀਂ ਮਿਲਦੀ। ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਨੰਗੇ ਪੈਰੀ ਚੱਲ ਕੇ ਸ੍ਰੀ ਗੋਇੰਦਵਾਲ ਸਾਹਿਬ ਜਾਣਾ, ਹਥ ਵਿਚ ਸਰੰਦਾ ਫੜ ਕੇ, ਮੋਹਨ ਜੀ ਦੇ ਚੁਬਾਰੇ ਵਾਲੀ ਗਲੀ ਵਿਚ ਖੜੋ ਕੇ ਗੁਰਬਾਣੀ ਇਕੱਤਰ ਕਰਨ ਖ਼ਾਤਰ ਪ੍ਰਭੂ ਵਿੱਚ ਓਤਿ ਪੋਤਿ ਹੋ ਕੇ ਉਸ ਦੀ ਉਸਤਤਿ ਕਰਨੀ, ਇਕ ਅਜਿਹੀ ਜੁਗਤੀ ਵਰਤੀ ਜਿਸ ਨਾਲ ਸਾਰਾ ਕਾਰਜ

---

*ਬਾਬਾ ਸਹੰਸਰ ਰਾਮ ਜੀ ਵਲੋਂ ਇਕੱਤਰ ਕੀਤੀ ਗਈ ਬਾਣੀ ਦੋ ਸੈਂਚੀਆਂ ਵਿਚ ਸੀ। ਇਹ ਸੈਂਚੀਆਂ ਬਾਬਾ ਮੋਹਨ ਜੀ ਦੀ ਸੰਤਾਨ ਪਾਸ ਸ੍ਰੀ ਗੋਇੰਦਵਾਲ ਕਈ ਵਰ੍ਹੇ ਰਹੀਆਂ ਪਰ 1924 ਈ: ਤੋਂ ਇਨ੍ਹਾਂ ਵਿਚੋਂ ਇਕ ਸੈਂਚੀ ਬਾਵਾ ਭਗਤ ਸਿੰਘ ਜੀ ਮਰਦਾਨ ਵਾਲੇ ਪਾਸ (ਪਟਿਆਲਾ ਵਿਖੇ) ਮੌਜੂਦ ਹੈ ਅਤੇ ਦੂਜੀ *ਅਹੀਆ ਪੁਰ (ਜਿਲ੍ਹਾ ਹੁਸ਼ਿਆਰਪੁਰ) ਵਿਖੇ ਬਾਵਾ ਮੇਲਾ ਸਿੰਘ ਜੀ 'ਭਲਾ' ਪਾਸ ਹੈ।

*ਪ੍ਰੋ. ਪ੍ਰੀਤਮ ਸਿੰਘ ਦੁਆਰਾ ਸੰਪਾਦਤ "ਅਹੀਆਪੁਰ ਵਾਲੀ ਪੋਥੀ" ਬਾਰੇ ਸਾਰ-ਵਿਸਥਾਰ ਅਗੇ ਪੜ੍ਹੋ।

ਸੁਤੇ ਹੀ ਸਿੱਧ ਹੋ ਗਿਆ। ਵੈਸੇ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਬਾਬਾ ਮੋਹਨ ਜੀ ਦੇ ਨਾਲ ਦਿਲੋਂ ਹਿਤ ਸੀ:-

ਗੁਰੂ ਅਰਜਨ ਜੀ ਦਾ, ਮੋਹਨ ਨਾਲ ਵਡਾ ਸੀ ਪਿਆਰ।
ਪੁਤਰ ਮਾਮੇ ਦਾ ਲਗੇ ਭਾਈ, ਸਾਧ ਸੰਤ ਦਾ ਹਿਤਕਾਰ। [ਬੰਸਾਵਲੀ ਨਾਮਾ

ਸੋ, ਅੰਮ੍ਰਿਤ ਰੂਪ ਗੁਰਬਾਣੀ ਦੀਆਂ ਪੋਥੀਆਂ ਨੂੰ ਪਾਲਕੀ (ਜਿਹੜੀ ਕਿ ਹੁਣ ਤੱਕ ਸ੍ਰੀ ਗੋਇੰਦਵਾਲਸਾਹਿਬ ਵਿਖੇ ਸੰਭਾਲੀ ਹੋਈ ਹੈ) ਵਿਚ ਰੱਖ ਕੇ ਆਪ ਨੰਗੀਂ ਪੈਰੀਂ ਪਿਛੇ ਪਿਛੇ ਚਵਰ ਕਰਦੇ ਵਾਪਿਸ ਸ੍ਰੀ ਅੰਮ੍ਰਿਤਸਰ ਪਹੁੰਚੇ।

**ਥੜਾ ਸਾਹਿਬ ਤੋਂ ਰਾਮਸਰ :**

ਇਧਰ ਆਪ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਨੇੜੇ ਅਪੜ ਕੇ ਨੈਣ ਮੂੰਦ ਕੇ ਧਿਆਨ ਅਸਥਿਤ ਹੋਏ, ਉਧਰ ਸ੍ਰੀ ਅੰਮ੍ਰਿਤਸਰ ਵਿਖੇ ਬਾਬਾ ਬੁੱਢਾ ਜੀ, ਭਾ. ਗੁਰਦਾਸ ਜੀ, ਗੁਰੂ ਕੇ ਮਹਿਲ ਅਤੇ ਹੋਰ ਸਾਰੀਆਂ ਸੰਗਤਾਂ ਵਿੱਚ ਗੁਰੂ ਜੀ ਦੇ ਆਗਮਨ ਦੀ ਖ਼ਬਰ ਪੁੱਜ ਗਈ। ਸਿੱਖ ਸੰਗਤਾਂ ਪ੍ਰਸ਼ਾਦ, ਫੁੱਲ ਆਦਿ ਪ੍ਰੇਮ-ਭੇਟਾਵਾਂ ਲੈ ਕੇ ਅੱਗੋਂ ਪਹੁੰਚ ਗਈਆਂ, ਤਾਂ ਆਪ ਜੀ ਨੇ ਸਭ ਨੂੰ ਹੁਕਮ ਕੀਤਾ ਕਿ ਇਹ ਸਭ ਵਸਤੂਆਂ ਇਨ੍ਹਾਂ ਪੋਥੀਆਂ ਦੀ ਭੇਟਾ ਕਰੋ। ਫਿਰ ਸ੍ਰੀ ਦਰਬਾਰ ਸਾਹਿਬ ਵਿਖੇ ਥੜਾ ਸਾਹਿਬ ਵਾਲੇ ਅਸਥਾਨ ਤੇ ਪੋਥੀਆਂ ਨੂੰ ਅਦਬ ਸਹਿਤ ਟਿਕਾਇਆ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਤ 1659-60 ਵਿਚ ਅੰਮ੍ਰਿਤਸਰ ਵਿਖੇ ਇਕ ਸਰੋਵਰ ਬਣਵਾਇਆ ਜਿਸ ਦਾ ਨਾਮ 'ਰਾਮਸਰ' ਰੱਖਿਆ ਅਤੇ ਇਸ ਦੇ ਕੰਢੇ ਉਤੇ ਸੰਘਣੇ ਦਰਖ਼ਤਾਂ ਦੀ ਛਾਂ ਹੇਠਾਂ ਬੈਠ ਕੇ ਪ੍ਰਭੂ ਪ੍ਰੀਤਮ ਨਾਲ ਇਕਮਿਕ ਹੋ ਕੇ 'ਸੁਖਮਨੀ' ਬਾਣੀ ਦਾ ਉਚਾਰਨ ਕੀਤਾ। ਇਸ ਨਵੇਕਲੇ ਅਤੇ ਇਕਾਂਤ ਅਸਥਾਨ ਨੂੰ ਹੀ ਗੁਰੂ ਸਾਹਿਬ ਨੇ ਗੁਰਬਾਣੀ-ਸੰਪਾਦਨਾ ਦਾ ਕਾਰਜ ਨੇਪਰੇ ਚਾੜ੍ਹਨ ਲਈ ਚੁਣਿਆ। ਇਸ ਮਨੋਹਰ ਥਾਂ ਤੇ ਕਨਾਤਾਂ ਅਤੇ ਚੰਦੋਆ ਲਗਵਾਇਆ ਗਿਆ, ਫਿਰ ਥੜਾ ਸਾਹਿਬ ਤੋਂ ਪੋਥੀਆਂ ਪਾਲਕੀ ਵਿੱਚ ਰਖ ਕੇ ਅਦਬ ਸਹਿਤ ਇਸ ਅਸਥਾਨ ਤੇ ਲਿਆਂਦੀਆਂ ਗਈਆਂ ਅਤੇ ਆਪਣੀ ਨਿਗਰਾਨੀ ਹੇਠ ਬਾਣੀ ਦੀ ਵੱਖ ਵੱਖ ਰਾਗਾਂ ਵਿਚ ਕ੍ਰਮਵਾਰ ਵੰਡ ਕਰਵਾਈ ਤੇ ਭਾਈ ਸਾਹਿਬ ਗੁਰਦਾਸ ਜੀ ਨੂੰ ਹੁਕਮ ਕੀਤਾ:-

ਚਿਤ ਦੇ ਸੁਨਿ ਭਾਈ ਗੁਰਦਾਸ। ਪਰਉਪਕਾਰ ਬਡੋ ਸੁਖ ਰਾਸਿ।
ਦੇਖਿ ਦੇਖਿ ਕਰਿ ਸਭਿ ਪੋਥੀਨ। ਕਰਹੁ ਗ੍ਰੰਥ ਸਾਹਿਬ ਰਸ ਭੀਨ।

[ਗੁਰ ਬਿਲਾਸ ਪਾ: ੬

**ਅਹੀਆਪੁਰ ਵਾਲੀ ਪੋਥੀ :**

ਗਰਮ ਦੁੱਧ ਨਾਲ ਝੁਲਸਿਆ ਬਾਲਕ ਛਾਹ ਨੂੰ ਦੁੱਧ ਜਾਣ ਕੇ ਫੂਕਾਂ ਮਾਰ ਕੇ ਪੀਂਦਾ ਹੈ। ਪ੍ਰੋ. ਪ੍ਰੀਤਮ ਸਿੰਘ ਜੀ ਦੁਆਰਾ ਸੰਪਾਦਤ "ਅਹੀਆਪੁਰ ਵਾਲੀ ਪੋਥੀ" ਨੂੰ ਸਿੱਖ ਜਗਤ ਬੜੇ ਧਿਆਨ ਨਾਲ ਪੜ੍ਹੇ ਕਿਉਂਕਿ ਲਗ-ਪਗ ਚਾਰ ਸੌ ਸਾਲ ਤੋਂ ਸਿੱਖ ਇਤਿਹਾਸ ਰਾਹੀਂ ਅਹੀਆਪੁਰ ਵਾਲੀ ਪੋਥੀ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਰਤਿਆ ਦਸਿਆ ਜਾਂਦਾ ਰਿਹਾ ਹੈ। ਪ੍ਰੋ. ਪ੍ਰੀਤਮ ਸਿੰਘ ਨੇ ਇਸ ਪੁਰਾਤਨ ਮਨੌਤ ਨੂੰ ਉਪ੍ਰੋਕਤ ਪੁਸਤਕ ਰਾਹੀਂ ਢਾਹੁਣ ਦਾ ਜਤਨ ਕੀਤਾ ਹੈ। ਇਸ ਪੁਸਤਕ ਦੇ ਪੰਨਾ 85, 88 ਅਤੇ 110 ਉਤੇ ਲੰਮੀ ਵਿਚਾਰ ਤੋਂ ਮਗਰੋਂ ਉਨ੍ਹਾਂ ਇਹ ਸਿੱਟਾ ਕੱਢਿਆ ਹੈ ਕਿ ਅਹੀਆਪੁਰ ਵਾਲੀ ਪੋਥੀ ਨੂੰ ਗੁਰੂ ਅਰਜਨ ਦੇਵ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਸਮੇਂ ਨਹੀਂ ਸੀ ਵਰਤਿਆ।

ਪ੍ਰੋ. ਪ੍ਰੀਤਮ ਸਿੰਘ ਦੀ ਖੋਜ ਨੇ ਪੁਰਾਤਨ ਮਨੌਤ ਨੂੰ ਤਾਂ ਨਕਾਰ ਦਿੱਤਾ, ਪਰ ਇਹ ਨਹੀਂ ਦਸਿਆ ਕਿ ਗੁਰੂ ਅਰਜਨ ਦੇਵ ਜੀ ਨੇ ਕਿਸ ਪੋਥੀ ਵਿਚੋਂ ਆਪਣੇ ਤੋਂ ਪਿਛਲੇਰੇ ਗੁਰੂ ਸਾਹਿਬਾਨ ਦੀ ਬਾਣੀ ਪ੍ਰਾਪਤ ਕੀਤੀ? ਹਥਲੀ ਪੁਸਤਕ ਪਿਛੇ ਡਾ. ਗੁਰਦੀਪ ਸਿੰਘ ਗਰੇਵਾਲ, ਸਾਬਕਾ ਵਾਈਸ

ਚਾਂਸਲਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਹਲਾ-ਸ਼ੇਰੀ ਦਾ ਝਾਉਲਾ ਪੈਂਦਾ ਹੈ। ਇਸ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਹੱਥ ਲਿਖਤ ਗੁਰੂ ਗ੍ਰੰਥ ਸਾਹਿਬ ਦਾ ਇਕ ਅਧੂਰਾ ਖਰੜਾ ਨੰਬਰ 1145 ਸਾਂਭਿਆ ਪਿਆ ਹੈ। ਪ੍ਰੋ. ਪਿਆਰ ਸਿੰਘ ਅਤੇ ਡਾ. ਪਸ਼ੌਰ ਸਿੰਘ ਤੋਂ ਇਸ ਪੁਸਤਕ ਨੂੰ ਆਧਾਰ ਮੰਨ ਕੇ 1990-93 ਵਿਚ ਖੋਜ ਕਰਵਾਈ ਗਈ ਸੀ। ਇਹਨਾਂ ਦੀਆਂ ਰਚਨਾਵਾਂ ['ਗਾਥਾ ਆਦਿ ਗ੍ਰੰਥ ਜੀ ਕੀ' (ਪ੍ਰੋ. ਪਿਆਰ ਸਿੰਘ) ਅਤੇ 'The Textual Analysis of Adi Granth' (ਡਾ. ਪਸ਼ੌਰ ਸਿੰਘ) ਪਿਛੇ ਭੀ ਇਹੋ ਸਾਜ਼ਸ਼ ਸੀ ਕਿ ਸਿੱਖਾਂ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਮਾਣਿਕਤਾ ਉਤੇ ਵਿਸ਼ਵਾਸ ਨੂੰ ਖ਼ਤਮ ਕੀਤਾ ਜਾਵੇ। ਉਪ੍ਰੋਕਤ ਦੋਵੇਂ ਸਜਣ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਪੇਸ਼ ਹੋਏ ਅਤੇ ਮੁਆਫੀ ਮੰਗ ਕੇ ਆਪਣੀ ਭੁਲ ਬਖ਼ਸ਼ਾਈ। ਪ੍ਰੋ. ਪ੍ਰੀਤਮ ਸਿੰਘ ਜੀ ਐਸੇ ਤੀਜੇ ਵਿਦਵਾਨ ਹਨ ਜਿਨ੍ਹਾਂ ਨੂੰ ਸਿੱਖ ਕੌਮ ਦੇ ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਸ਼ੰਕੇ ਖੜੇ ਕਰਨ ਲਈ ਅਕਾਦਮਿਕ ਪੱਧਰ ਤੇ ਵਰਤਣ ਦਾ ਜਤਨ ਕੀਤਾ ਗਿਆ ਹੈ। ਪ੍ਰੋ. ਪ੍ਰੀਤਮ ਸਿੰਘ ਜੀ ਦੀਆਂ ਰਚਨਾਵਾਂ ਵਿਚ ਬਾਲ ਸਾਹਿਤ, ਅਨੁਵਾਦਿਤ ਪੁਸਤਕਾਂ, ਜਾਂ ਸੰਪਾਦਿਤ ਪੁਸਤਕਾਂ ਤਾਂ ਦੇਖੀਆਂ ਜਾ ਸਕਦੀਆਂ ਹਨ, ਪਰ ਉਨ੍ਹਾਂ ਨੇ ਸਾਰੀ ਉਮਰ ਗੁਰਬਾਣੀ ਵਿਆਖਿਆ ਉਤੇ ਕਲਮ ਨਹੀਂ ਚਲਾਈ। ਪਰ ਜਦੋਂ ਇਹਨਾਂ ਨੇ ਕਲਮ ਚਲਾਉਣ ਦਾ ਮਨ ਬਣਾਇਆ ਵੀ ਤਾਂ ਅਹੀਆਪੁਰ ਦੀ ਪੋਥੀ ਨੂੰ ਨਕਾਰ ਕੇ ਗੁਰਬਾਣੀ ਸਾਹਿਤ ਵਿਚ ਵੱਡਾ ਯੋਗਦਾਨ ਪਾਉਣ ਦੇ ਦਮਗੱਜੇ ਮਾਰ ਰਹੇ ਹਨ।

ਹਥਲੀ ਪੁਸਤਕ ਭੀ ਸਿਖਾਂ ਦੇ ਵਿਸ਼ਵਾਸ ਨੂੰ ਸੱਟ ਮਾਰਨ ਲਈ ਸ. ਗੁਰਦੀਪ ਸਿੰਘ ਗਰੇਵਾਲ ਦੇ ਸਹਿਯੋਗ ਨਾਲ ਤਿਆਰ ਕਰਵਾਈ ਗਈ ਜਾਪਦੀ ਹੈ। ਉਹਨਾਂ ਨੇ ਪ੍ਰੋ. ਪ੍ਰੀਤਮ ਸਿੰਘ ਨੂੰ ਅਣਮੰਗੀ ਅਗੈਰੀਟਸ ਫੈਲੋਸ਼ਿਪ ਯੂਨੀਵਰਸਿਟੀ ਵਲੋਂ ਪ੍ਰਦਾਨ ਕੀਤੀ। ਇਸ ਪੁਸਤਕ ਬਾਰੇ ਆਪਣੀ ਰਾਏ ਵਿਚ ਉਨ੍ਹਾਂ ਦੇ ਇਹ ਅਖਰ ਧਿਆਨ ਨਾਲ ਪੜ੍ਹੇ ਜਾਣੇ ਚਾਹੀਦੇ ਹਨ ਜੋ title cover ਦੇ ਪਿਛਲੇ ਪਾਸੇ ਦਰਜ ਹਨ: "I am familiar with the state of textual criticisim in sikh studies and I have some idea of the issues which have been debated and are being debated. In this context too the work produced by Professor Pritam Singh is of great value."

ਸਿੱਖ ਵਿਦਵਾਨਾਂ ਨੂੰ ਇਸ ਪੁਸਤਕ ਦਾ ਡੂੰਘਾ ਅਧਿਐਨ ਕਰਕੇ ਪ੍ਰੋ. ਪ੍ਰੀਤਮ ਸਿੰਘ ਦੁਆਰਾ ਕੱਢੇ ਗਏ ਸਿੱਟਿਆਂ ਨੂੰ ਚਣੌਤੀ ਦੇਣੀ ਚਾਹੀਦੀ ਹੈ। ਸਿਖ ਜਗਤ ਦੀ ਰਾਏ ਹੈ ਕਿ ਕੇਵਲ ਨਾਕਾਰਾਤਮਕ ਸਿੱਟੇ ਕੱਢ ਕੇ ਕੌਮ ਨੂੰ ਭੰਬਲਭੂਸੇ ਵਿਚ ਪਾਉਣਾ ਕੌਮ ਨਾਲ ਧ੍ਰੋਹ ਕਮਾਉਣ ਸਮਾਨ ਹੈ।

ਅਹੀਆਪੁਰ ਦੀ ਪੋਥੀ ਪਿਛਲੇ ਚਾਰ ਸੌ ਸਾਲ ਤੋਂ ਗੁਰੂ ਅਮਰਦਾਸ ਜੀ ਦੇ ਪਰਿਵਾਰ ਵਿਚ ਚਲੀ ਆਉਂਦੀ ਹੈ। ਇਸ ਲੰਬੇ ਸਮੇਂ ਵਿਚ ਅਹੀਆਪੁਰ ਵਾਲੀ ਪੋਥੀ ਨਾਲ ਕੀ ਕੁਝ ਬੀਤਿਆ ਹੋਊ? ਅੱਜ ਜਿਸ ਪੋਥੀ ਨੂੰ ਪ੍ਰੋ. ਪ੍ਰੀਤਮ ਸਿੰਘ ਨੇ ਆਪਣੇ ਡੂੰਘੇ ਅਧਿਐਨ ਲਈ ਵਰਤਿਆ ਹੈ ਕੀ ਇਹ ਪੋਥੀ ਅਸਲੀ ਪੋਥੀ ਦੇ ਰੂਪ ਵਿਚ ਉਨ੍ਹਾਂ ਨੂੰ ਮਿਲੀ? ਉਨ੍ਹਾਂ ਦੀ ਖੋਜ ਤਾਂ ਦਸਦੀ ਹੈ ਕਿ ਭੱਲਾ ਪਰਿਵਾਰ ਦੇ ਕਿਸੇ ਮੈਂਬਰ ਨੇ ਇਸ ਵਿਚ ਆਪਣੀ ਮਰਜ਼ੀ ਨਾਲ ਕਿਤੇ ਕਿਤੇ ਵਾਧੇ ਕੀਤੇ ਹਨ। ਗੁਲਾਮ ਅਤੇ ਸਦਾ ਸੇਵਕ ਬਾਰੇ ਪ੍ਰੋ. ਪ੍ਰੀਤਮ ਸਿੰਘ ਨੇ ਅਨੁਮਾਨ ਲਗਾਇਆ ਹੈ ਕਿ ਇਹ ਸਹੰਸਰ ਰਾਮ ਹੋ ਸਕਦਾ ਹੈ (ਪੰਨਾ 132-36) ਜੋ ਗੁਰੂ ਅਮਰਦਾਸ ਜੀ ਦਾ ਪੋਤਾ ਸੀ। ਪ੍ਰੋ. ਪ੍ਰੀਤਮ ਸਿੰਘ ਜੀ ਬਹੁਤ ਵੱਡੇ ਵਿਦਵਾਨ ਜਾਣੇ ਜਾਂਦੇ ਹਨ ਇਸ ਲਈ ਉਨ੍ਹਾਂ ਦੇ ਅਨੁਮਾਨ ਭੀ ਬਹੁਤ ਵੱਡੇ ਵੱਡੇ ਹਨ। ਪਰ ਪਰਖ-ਕਸਵੱਟੀ ਤੇ ਭਾਂਪਿਆਂ ਅਨੁਮਾਨ ਆਖ਼ਰ ਅਨੁਮਾਨ ਹੀ ਸਿਧ ਹੁੰਦੇ ਹਨ ਕਿਉਂਕਿ ਉਹ ਲੇਖਕ ਦੀ ਨਿਜੀ ਕਲਪਨਾ ਅਤੇ ਝੁਕਾਉ ਤੋਂ ਮੁਕਤ ਨਹੀਂ ਹੁੰਦੇ।

ਇਕ ਗੱਲ ਦੀ ਸਮਝ ਨਹੀਂ ਆ ਰਹੀ ਕਿ ਅਹੀਆਪੁਰ ਵਾਲੀ ਪੋਥੀ ਜਦੋਂ ਗੁਰੂ ਅਰਜਨ ਦੇਵ ਜੀ ਪਾਸ ਪਹੁੰਚ ਗਈ, ਇਹ ਪੋਥੀ ਵਾਪਸ ਕਿਵੇਂ ਆਈ? ਇਸ ਬਾਰੇ ਇਤਿਹਾਸ ਵਿਚ ਕੋਈ ਜ਼ਿਕਰ ਨਹੀਂ ਮਿਲਦਾ। ਇਹ ਭੀ ਹੋ ਸਕਦਾ ਹੈ ਕਿ ਅਸਲ ਪੋਥੀ ਦੇ ਕੁਝ ਉਤਾਰੇ ਪੋਥੀ ਦੇਣ ਤੋਂ ਪਹਿਲਾਂ ਹੀ

ਕਰਵਾ ਲਏ ਗਏ ਹੋਣ ਤਾਂ ਕਿ ਪੋਥੀ ਭਲੇ ਪਰਿਵਾਰ ਵਿਚ ਦਰਸ਼ਨ ਭੇਟਾਂ ਲੈਣ ਲਈ ਸਦੀਆਂ ਤਕ ਟਿੱਕੀ ਰਹੇ। ਚਾਰ ਸਉ ਸਾਲ ਦਾ ਲੰਬਾ ਸਮਾਂ ਹੈ ਪਤਾ ਨਹੀਂ ਅਸਲ ਪੋਥੀ ਹੁਣ ਕਿਥੇ ਹੈ? ਇਸ ਦੇ ਦੋ ਭਾਗ ਤਾਂ ਹੁਣ ਭੀ ਪ੍ਰਾਪਤ ਹਨ ਇਕ ਅਹੀਆਪੁਰ ਅਤੇ ਦੂਜਾ ਭਾਗ ਪੰਚਕੂਲੇ ਵਿਖੇ ਹੈ।

ਇਸ ਲਈ ਜੋ ਮਨੌਤ ਤੁਰੀ ਆਉਂਦੀ ਹੈ ਉਸ ਨੂੰ ਢਾਉਣ ਦਾ ਸਿੱਖ ਕੌਮ ਨੂੰ ਕੋਈ ਲਾਭ ਨਹੀਂ ਸਗੋਂ ਹਾਨੀ ਹੋ ਸਕਦੀ ਹੈ। ਹੁਣ ਅਸਾਂ ਪੋਥੀ ਤੋਂ ਲੈਣਾ ਵੀ ਕੀ ਹੈ? ਸਾਨੂੰ ਗੁਰੂ ਅਰਜਨ ਦੇਵ ਜੀ ਨੇ ਕੱਚੀ ਬਾਣੀ ਦੀ ਪੁਣਛਾਣ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਕੇ ਸਿੱਖ ਕੌਮ ਨੂੰ ਵੱਡਮੁੱਲਾ ਵਿਰਸਾ ਬਖ਼ਸ਼ਿਸ਼ ਕੀਤਾ ਹੋਇਆ ਹੈ। ਗੁਰੂ ਘਰ ਦੇ ਸ਼ਰਧਾਵਾਨ ਸਿਖ ਤਾਂ ਇਹ ਆਖਦੇ ਹਨ ਕਿ ਪ੍ਰੋ. ਪ੍ਰੀਤਮ ਸਿੰਘ ਸੱਚੀ ਬਾਣੀ ਦੇ ਸੋਹਿਲੇ ਗਾਉਂਦੇ ਤਾਂ ਚੰਗਾ ਸੀ, ਪਰ ਕੱਚੀ ਬਾਣੀ ਉਤੇ ਖੋਜ ਕਰਕੇ ਕੀ ਖਟਿਆ ਹੈ? ਗੁਰੂ ਸਾਹਿਬ ਅਜਿਹੇ ਸਿੱਖ ਵਿਦਵਾਨਾਂ ਨੂੰ ਸੁਮਤਿ ਬਖ਼ਸ਼ਣ, ਨਾਮ-ਸਿਮਰਨ ਵਾਲੇ ਪਾਸੇ ਲਾਉਣ। ਕਿਉਂਕਿ ਜੋ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਅੰਕਿਤ ਹੈ, ਓਹ ਸਾਰੀ 'ਸਚ ਕੀ ਬਾਣੀ' ਹੈ।

## ਸੰਪਾਦਨਾ ਦੇ ਨੇਮ

ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਕਰਨ ਵੇਲੇ ਹੇਠ ਲਿਖੇ ਵਿਸ਼ੇਸ਼ ਨੁਕਤਿਆਂ ਨੂੰ ਮੁੱਖ ਰੱਖਿਆ:-

ੳ) ਗੁਰਮੁਖੀ ਲਿੱਪੀ ਵਰਤੀ।

ਅ) ਅਰਥਾਂ ਦੀ ਸਰਲਤਾ ਤੇ ਇਕਸਾਰਤਾ ਵਾਸਤੇ ਨਿਯਮ-ਬੱਧ ਭਾਸ਼ਾ ਅਨੁਸਾਰ ਗੁਰਬਾਣੀ ਦੇ ਸ਼ਬਦ ਸਰੂਪਾਂ ਲਈ ਵਿਲੱਖਣ ਨੇਮ ਵਰਤੇ।

ੲ) ਹਰੇਕ ਰਾਗ ਵਿਚ ਵੱਖ ਵੱਖ ਬਾਣੀਆਂ ਦੇ ਵੱਖ ਵੱਖ ਅੰਕ ਜੋੜ ਲਾ ਕੇ ਫਿਰ ਸਮੁੱਚਾ ਜੋੜ ਕੀਤਾ ਤਾਂ ਜੋ ਗੁਰੂ ਘਰ ਦਾ ਵਿਰੋਧੀ ਜਾਂ ਕੋਈ ਹੋਰ ਵਿਅਕਤੀ ਕਿਸੇ ਪ੍ਰਕਾਰ ਵੀ ਬਾਣੀ ਵਿਚ ਆਪਣੇ ਕੋਲੋਂ ਕੋਈ ਵਾਧਾ ਘਾਟਾ ਕਰਕੇ ਉਥਲ-ਪਥਲ ਨਾ ਕਰ ਸਕੇ।

ਸ) ਸਤਿਗੁਰਾਂ ਦੀ ਬਾਣੀ ਦੀ ਪਛਾਣ ਲਈ ਮਹਲਾ ਪਹਿਲਾ, ਦੂਜਾ, ਤੀਜਾ ਆਦਿ ਦੀ ਵਰਤੋਂ ਕੀਤੀ। ਭਗਤਾਂ ਦੀ ਬਾਣੀ ਨੂੰ ਸਬੰਧਤ ਭਗਤ ਦੇ ਨਾਮ ਹੇਠ ਦਰਜ ਕਰਵਾਇਆ।

ਹ) ਵਾਰਾਂ ਦੇ ਸਲੋਕਾਂ ਤੇ ਪਉੜੀਆਂ ਨੂੰ ਢੁਕਵੀਂ ਥਾਂ ਦਿੱਤੀ ਅਤੇ ਜੋ ਸਲੋਕ ਵਾਧੂ ਬਚੇ, ਉਨ੍ਹਾਂ ਉਤੇ 'ਸਲੋਕ ਵਾਰਾਂ ਤੇ ਵਧੀਕ' ਸਿਰਲੇਖ ਦੇ ਕੇ ਵੱਖਰਾ ਦਰਜ ਕਰਵਾਇਆ।

ਕ) ਭਗਤਾਂ ਦੀ ਬਾਣੀ ਨੂੰ ਖ਼ਾਸ ਤਰਤੀਬ ਦਿੱਤੀ। ਸਭ ਤੋਂ ਪਹਿਲਾਂ ਭਗਤ ਕਬੀਰ ਜੀ, ਫਿਰ ਦੂਜੇ ਭਗਤਾਂ ਦੇ ਸ਼ਬਦ ਅੰਕਿਤ ਕਰਵਾਏ।

ਖ) ਕਈ ਥਾਵਾਂ ਤੇ ਸ਼ਬਦ-ਭਾਵਾਂ ਦੀ ਸਾਂਝ ਮੁੱਖ ਰੱਖ ਕੇ ਵੀ ਬਾਣੀ ਨੂੰ ਇਕੱਤਰ ਕੀਤਾ ਗਿਆ।

ਗ) ਸੰਗੀਤ ਪ੍ਰਬੰਧ ਨੂੰ ਸੁਰਜੀਤ ਰਖਣ ਲਈ ਗੁਰੂ ਸਾਹਿਬ ਨੇ ਘਰੁ ੧ ਤੋਂ ੧੭ ਘਰੁ ਤੱਕ ਤਾਲ ਤੇ ਹੋਰ ਲੋੜੀਂਦੀਆਂ ਸੂਚਨਾਵਾਂ ਨੂੰ ਅੰਕਿਤ ਕਰਵਾਇਆ ਅਤੇ ਸੰਗੀਤਕਾਰਾਂ ਦੀ ਸਹੂਲਤ ਲਈ ਵੱਖ ਵੱਖ ਸਿਰਲੇਖ ਵੀ ਦਿੱਤੇ।

## ਭਗਤ ਬਾਣੀ ਬਾਰੇ

ਭਗਤ ਬਾਣੀ ਦੀ ਸੰਪਾਦਨਾ ਬਾਰੇ ਕਈ ਤਰ੍ਹਾਂ ਦੇ ਖਿਆਲ ਪਾਏ ਜਾਂਦੇ ਹਨ। ਜਿਵੇਂ ਕਿ:

ੳ) ਗੁਰੂ ਅਰਜਨ ਦੇਵ ਜੀ ਨੇ ਭਗਤਾਂ ਨੂੰ ਤੰਬੂ ਵਿਚ ਬੁਲਾਇਆ ਅਤੇ ਭਾਈ ਗੁਰਦਾਸ ਜੀ ਦੇ ਸ਼ੰਕੇ ਨੂੰ ਨਿਵਿਰਤ ਕੀਤਾ- ਭਾਵਂ ਪ੍ਰਾਚੀਨ ਭਗਤਾਂ ਨੇ ਆਪ ਦਰਸ਼ਨ ਦਿੱਤੇ ਤੇ ਆਪਣੀ ਬਾਣੀ ਦਰਜ ਕਰਵਾਈ। [ਗੁਰ ਪ੍ਰਤਾਪ ਸੂਰਜ

ਅ) ਭਗਤੋਂ ਕਾ ਭਾਵ ਹਿਰਦੇ ਮੇਂ ਰੱਖ ਕਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਆਪ ਹੀ ਭਗਤੋਂ ਕੇ ਨਾਮ ਸੇ ਬਾਣੀ ਰਚੀ ਹੈ; ਭਗਤੋਂ ਨੇ ਨਹੀਂ ਰਚੀ। [ਪੰ. ਤਾਰਾ ਸਿੰਘ ਨਰੋਤਮ

ੲ) ਬਾਬਾ ਮੋਹਨ ਜੀ ਦੀਆਂ ਸੈਂਚੀਆਂ ਤੋਂ ਭਗਤ ਬਾਣੀ ਪ੍ਰਾਪਤ ਕੀਤੀ। [ਗਿ. ਗਿਆਨ ਸਿੰਘ

ਸ) ਗੁਰੂ ਨਾਨਕ ਦੇਵ ਜੀ ਉਦਾਸੀਆਂ ਵੇਲੇ ਭਗਤ ਬਾਣੀ ਦਾ ਸੰਗ੍ਰਹਿ ਆਪਣੇ ਕੋਲ ਕਰਦੇ ਰਹੇ। [ਫੁਟਕਲ

ਪੰਚਮ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਗ੍ਰਹਿ ਵਿਚ ਜਿਥੇ ਪਹਿਲੇ ਚੌਹਾਂ ਸਤਿਗੁਰਾਂ ਅਤੇ ਨਿਜ-ਗੁਰ-ਸਰੂਪ ਦੀ ਬਾਣੀ ਦਰਜ ਕੀਤੀ ਉਥੇ ਭਾਰਤ ਦੇ ਵੱਖੋ ਵੱਖ ਇਲਾਕਿਆਂ ਵਿਚ ਹੋਏ ਹਿੰਦੂ, ਮੁਸਲਮਾਨ, ਸੂਫੀਆਂ ਭਗਤਾਂ ਤੇ ਭੱਟਾਂ ਦੀਆਂ ਰਚਨਾਵਾਂ ਜੋ ਗੁਰਬਾਣੀ ਨਾਲ ਮੇਲ ਖਾਂਦੀਆਂ ਸਨ, ਪ੍ਰਵਾਨ ਕਰਕੇ ਉਨ੍ਹਾਂ ਨੂੰ ਵਿਸ਼ੇਸ਼ ਸਥਾਨ ਦਿੱਤਾ। ਇਸ ਪ੍ਰਕਾਰ 12ਵੀਂ ਸਦੀ ਤੋਂ 17ਵੀਂ ਸਦੀ ਤੱਕ ਦੀ ਸੰਸਕ੍ਰਿਤੀ ਅਤੇ ਤੱਤ ਗਿਆਨ ਨੂੰ ਇਸ ਅਮੋਲਕ ਸੰਗ੍ਰਹਿ ਵਿਚ ਸਮੋਅ ਦਿੱਤਾ। ਆਪ ਜੀ ਨੇ 'ਏਕ ਓਅੰਕਾਰ' ਨਾਲ ਓਤਿ ਪੋਤਿ ਹੋਏ ਭਗਤਾਂ ਦੀ ਬਾਣੀ ਤੇ ਗੁਰਬਾਣੀ ਵਿਚ ਕਿਸੇ ਪ੍ਰਕਾਰ ਦਾ ਵਿਤਕਰਾ ਨਹੀਂ ਕੀਤਾ ਜਿਸ ਕਰਕੇ ਹੇਠ ਲਿਖੇ ਗੁਰਵਾਕ ਜਗਿਆਸੂ ਨੂੰ ਆਲੋਚਨਾ-ਚੱਕ੍ਰ ਵਿਚ ਪੈਣ ਹੀ ਨਹੀਂ ਦਿੰਦੇ :-

**ਨਾਮਾ ਛੀਬਾ, ਕਬੀਰੁ ਜੁੋਲਾਹਾ, ਪੂਰੇ ਗੁਰ ਤੇ ਗਤਿ ਪਾਈ॥**
**ਬ੍ਰਹਮ ਕੇ ਬੇਤੇ, ਸਬਦੁ ਪਛਾਣਹਿ, ਹਉਮੈ ਜਾਤਿ ਗਵਾਈ ॥**
**ਸੁਰਿਨਰ ਤਿਨ ਕੀ ਬਾਣੀ ਗਾਵਹਿ, ਕੋਇ ਨ ਮੇਟੈ ਭਾਈ ॥** [ਪੰਨਾ ੬੭

ਭਗਤਾਂ ਦੀ ਭਾਵਨਾ ਨੂੰ ਮੁਖ ਰਖਦੇ ਹੋਏ ਗੁਰਮਤਿ ਕਸਵੱਟੀ ਤੇ ਪਰਖ ਕੇ ਗੁਰੂ ਸਾਹਿਬ ਨੇ ਮਾਨਵਤਾ ਦੀ ਖ਼ਾਤਰ ਤਿਆਰ ਹੋ ਰਹੇ ਇਸ ਵਾਹਿਦ ਗ੍ਰੰਥ ਵਿਚ ਭਗਤ ਕਬੀਰ ਜੀ, ਨਾਮਦੇਵ ਜੀ, ਰਵਿਦਾਸ ਜੀ, ਸ਼ੇਖ ਫਰੀਦ ਜੀ ਆਦਿ ਬ੍ਰਹਮ ਬੇਤਿਆਂ ਦੀ ਲੋੜੀਂਦੀ ਬਾਣੀ ਨੂੰ ਦਰਜ ਕਰਵਾਇਆ। ਭਗਤਾਂ ਵਲੋਂ ਪ੍ਰਗਟ ਕੀਤੇ ਵੀਚਾਰਾਂ ਤੇ ਗੁਰੂ ਸਾਹਿਬ ਨੇ ਤਾਂ ਹੀ ਲੋੜੀਂਦੀ ਟਿਪਣੀ ਕੀਤੀ, ਜੋ ਆਪ ਜੀ ਪਾਸ ਭਗਤ ਬਾਣੀ ਮੌਜੂਦ ਸੀ, ਵਰਨਾ ਇਉਂ ਕਰਨਾ ਸੰਭਵ ਨਹੀਂ ਸੀ। ਜੋ ਭਗਤ ਬਾਣੀ ਪੰਚਮ ਗੁਰਦੇਵ ਜੀ ਨੂੰ ਪੋਥੀਆਂ ਰਾਹੀਂ ਪ੍ਰਾਪਤ ਹੋਈ ਉਸ ਵਿਚ ਸਾਰੀ ਭਗਤ-ਬਾਣੀ ਦਰਜ ਨਹੀਂ ਸੀ। ਇਸ ਤੋਂ ਇਹ ਸਪਸ਼ਟ ਹੈ ਕਿ ਆਪ ਜੀ ਨੇ ਹੋਰ ਹੀਲਿਆਂ ਵਸੀਲਿਆਂ ਦੁਆਰਾ ਵੀ ਭਗਤ-ਬਾਣੀ ਇਕਤਰ ਕਰਵਾਈ। ਊਚ ਨੀਚ, ਜਾਤ-ਪਾਤ ਦਾ ਭੇਦ ਮਿਟਾ ਕੇ ਚਹੁੰ ਵਰਨਾਂ ਨੂੰ ਸਾਂਝਾ ਉਪਦੇਸ਼ ਦੇ ਕੇ ਮਾਨਵੀ ਸਮਾਜ ਉਤੇ ਇਕ ਵੱਡਾ ਉਪਕਾਰ ਕੀਤਾ। ਇਸ ਪ੍ਰਕਾਰ ਆਪ ਜੀ ਨੇ ਧਰਮ ਨਿਰਪੇਖਤਾ ਉਤੇ ਗੁਰਮਤਿ ਦੀ ਇਕ ਅਜਿਹੀ ਅਮਿੱਟ ਛਾਪ ਲਾ ਦਿੱਤੀ ਜਿਹੜੀ ਕਿ ਰਹਿੰਦੀ ਦੁਨੀਆ ਤੱਕ ਕਾਇਮ ਰਹੇਗੀ। ਇਸ ਤਰ੍ਹਾਂ ਗੁਰੂ ਵਿਅਕਤੀਆਂ ਸਮੇਤ 34 ਭਗਤ ਜਨਾਂ ਦੀ ਪਵਿਤਰ ਬਾਣੀ ਦਾ ਸੰਗ੍ਰਹਿ ਕਰਵਾ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ।

ਇਕ ਗੱਲ ਯਾਦ ਰੱਖਣ ਯੋਗ ਹੈ ਕਿ ਜੋ 'ਭਗਤ ਬਾਣੀ' ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਸ ਦੇ ਨਾਲ ਦੀ ਸ਼ੁੱਧ-ਸਰੂਪ ਵਾਲੀ ਬਾਣੀ ਹੋਰ ਕਿਤੇ, ਕਿਸੇ ਗ੍ਰੰਥ ਵਿਚ ਵੀ ਉਪਲਬਧ ਨਹੀਂ ਹੈ।

ਪੁਰਾਤਨ ਬ੍ਰਹਮ ਬੇਤਿਆਂ ਅਤੇ ਪੁੱਗੇ ਹੋਏ ਭਗਤਾਂ ਦੀ ਬਾਣੀ ਦਾ ਸ੍ਰੀ 'ਆਦਿ ਗ੍ਰੰਥ ਸਾਹਿਬ' ਵਿਚ ਦਰਜ ਹੋਣਾ ਸੁਣ ਕੇ ਪੰਜਾਬ ਪ੍ਰਾਂਤ ਦੇ ਸਮਕਾਲੀ ਭਗਤ ਕਾਹਨਾ, ਛੱਜੂ, ਪੀਲੂ ਤੇ ਸ਼ਾਹ ਹੁਸੈਨ ਆਦਿ ਗੁਰੂ ਸਾਹਿਬ ਕੋਲ ਆਪਣੀਆਂ ਰਚਨਾਵਾਂ ਸਮੇਤ ਹਾਜ਼ਰ ਹੋਏ ਸਨ। ਇਹਨਾਂ ਸਮਕਾਲੀ ਭਗਤਾਂ ਦੀਆਂ ਰਚਨਾਵਾਂ ਤ੍ਰਿਕਾਲ-ਦਰਸੀ ਸਤਿਗੁਰੂ ਜੀ ਅਨੁਸਾਰ ਨਿਰਾਸ਼ਾਵਾਦੀ ਤੇ ਹਉਮੈ ਨਾਲ ਲਿਬੜੀਆਂ ਹੋਣ ਕਾਰਣ ਗੁਰਮਤਿ ਕਸਵੱਟੀ ਤੇ ਪੂਰੀਆਂ ਨਹੀਂ ਸਨ ਉਤਰਦੀਆਂ। ਇਸ ਲਈ ਇਹ 'ਆਦਿ ਗ੍ਰੰਥ' ਵਿਚ ਅੰਕਿਤ ਕਰਨ ਲਈ ਪਰਵਾਨ ਨਹੀਂ ਕੀਤੀਆਂ ਗਈਆਂ। ਇਸੇ ਰੰਜਸ਼ ਵਿੱਚ ਉਨ੍ਹਾਂ ਭਗਤਾਂ ਨੇ ਵੀ 'ਸ੍ਰੀ ਗ੍ਰੰਥ ਸਾਹਿਬ' ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਗੁਰ-ਸ਼ਬਦ ਦੀ ਪਰਧਾਨਤਾ ਦਾ ਸਿਧਾਂਤ ਪ੍ਰਮੁੱਖ ਸੀ ਜਿਸ ਕਰਕੇ ਨਿਜੀ ਪੂਜਾ ਕਰਾਉਣ ਵਾਂਲਿਆਂ ਨੂੰ

ਆਪਣੀ ਪੂਜਾ ਪ੍ਰਤਿਸ਼ਟਾ ਦੇ ਭੋਗ ਪੈ ਜਾਣ ਦਾ ਖ਼ਤਰਾ ਸੀ। ਪ੍ਰੰਤੂ ਨਿਰਭਉ ਤੇ ਨਿਰਵੈਰ ਸਤਿਗੁਰੂ ਜੀ ਨੇ ਅਜਿਹੀ ਵਿਰੋਧਤਾ ਦੀ ਰਤਾ ਵੀ ਪਰਵਾਹ ਨਾ ਕੀਤੀ ਅਤੇ ਇਕ ਸਾਲ ਦੇ ਸਮੇਂ ਵਿਚ ਆਪਣੀ ਰਚਨਾ ਸਮੇਤ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਅਤੇ *ਭਗਤ ਜਨਾਂ ਦੀਆਂ ਰਚਨਾਵਾਂ (ਜੋ ਗੁਰਮਤਿ ਕਸਵੱਟੀ ਤੇ ਪੂਰੀਆਂ ਉਤਰਦੀਆਂ ਸਨ) ਦਾ ਸੰਪਾਦਨ ਕਰਵਾ ਕੇ 'ਗੁਰੂ ਗ੍ਰੰਥ ਸਾਹਿਬ' ਦੀ ਸਿਰਜਨਾ ਦਾ ਕੰਮ ਸੰਪੂਰਨ ਕਰ ਦਿੱਤਾ। ਇਸ ਮਹਾਨ ਕਾਰਜ ਦੀ ਪੂਰਤੀ ਬਾਰੇ ਕੀਤੇ ਪਰਉਪਕਾਰ ਨੂੰ ਗਿ ਗਿਆਨ ਸਿੰਘ ਜੀ ਕਰਤਾ 'ਸ੍ਰੀ ਗੁਰੂ ਪੰਥ ਪ੍ਰਕਾਸ਼' ਨੇ ਇਉਂ ਨਿਰੂਪਣ ਕੀਤਾ ਹੈ:-

ਕਬਿੱਤ ॥ ਫੇਰ ਉਪਕਾਰ ਗੁਰੁ ਅਤਿ ਹੀ ਵਿਚਾਰ,
ਜਿਮ ਜੀਵਨ ਉਧਾਰ ਹੈ ਸੰਸਾਰ ਪਾਰ ਲਾਵਨੋ।
ਰਾਮਸਰ ਨਾਮ ਤਾਲ ਤੀਰ ਤੰਬੂ ਲਾ ਬਿਸਾਲ,
ਕੀਓ ਹੈ ਕਮਾਲ ਗੁਰੂ ਗ੍ਰੰਥ ਜੀ ਰਚਾਵਨੋ।
ਬਾਨੀ ਜੋਰਿ ਬਾਨੀ ਗੁਰੂ ਚਾਰ ਕੀ ਮਹਾਨੀ,
ਗੁਨ ਬਾਨੀ ਸੁਖਦਾਨੀ ਸਿਮਟਾਨੀ ਜੋ ਸੁਹਾਵਨੋ।
ਭੀਤਰ ਕਨਾਤ ਖਾਸ ਬੈਠ ਗੁਰੂ ਸੁਖਰਾਸ,
ਉਚਰੈਂ ਜੁ ਗੁਰਦਾਸ ਬਾਹਰ ਲਿਖਾਵਨੋ ॥੭੨॥

ਤਰਤੀਬ : ਸ੍ਰੀ ਗੁਰੂ ਨਾਨਕ ਕੀ ਆਦਿ ਮੈ ਲਿਖਾਇ ਬਾਨੀ,
ਦੂਸਰ ਤੀਸਰ ਪੁਨ ਚਤੁਰਥ ਕੇਰ ਹੈਂ ।
ਆਪਨੀ ਲਿਖਾਇ ਪੁਨ ਭਗਤਨ ਕੀ ਅਲਾਇ,
ਗੰਗਧਾਰ ਭਾਇਕ ਸੁਭਾਇ ਕਹੀ ਟੇਰ ਹੈਂ।
ਪਾਂਚ ਗੁਰੂਆਨ ਕੀ ਜੋ ਬਾਨਿ ਤਾਂ ਕੇ ਅਵਸਾਨ,
ਕਰ ਹੈ ਬਖਾਨ, ਨਾਮ ਨਾਨਕ ਅਦੇਰ ਹੈਂ।
ਏਕ ਸਾਲ ਮੇ ਸੁਧਾਰ ਕੀਨ ਗੁਰੂ ਗ੍ਰੰਥ ਤਯਾਰ,
ਸੋਲਾਂ ਸੈ ਇਕਾਹਟੇ ਵਿਚਾਰ ਬਿਨ ਦੇਰ ਹੈਂ। [ਪੰਨਾ ੬੫੮

## ਅੰਮ੍ਰਿਤਸਰ ਤੋਂ ਡਰੋਲੀ

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਹਾਨ ਅਦੁੱਤੀ ਸ਼ਹੀਦੀ ਤੋਂ ਬਾਅਦ ਸਿੱਖ ਧਰਮ ਵਿਚ ਇਕ ਨਵਾਂ ਮੋੜ ਆਇਆ। ਆਪ ਜੀ ਦੇ ਵੱਡੇ ਭਰਾਤਾ, ਪ੍ਰਿਥੀ ਚੰਦ, ਨੂੰ ਗੁਰ-ਗੱਦੀ ਨਾ ਮਿਲਣ ਕਾਰਨ ਉਹ ਆਪਣੇ ਆਪ ਹੀ ਵੱਖਰਾ ਗੁਰੂ ਬਣ ਬੈਠਾ ਅਤੇ ਹਰਿਮੰਦਰ ਸਾਹਿਬ ਦੇ ਮੁਕਾਬਲੇ ਤੇ ਉਸ ਨੇ ਹੇਹਰ ਪਿੰਡ ਵਿਖੇ ਇਕ ਮੰਦਰ ਵੀ ਬਣਵਾ ਲਿਆ, ਪਰ ਉਹ ਥੋੜਾ ਚਿਰ ਹੀ ਜੀਵਿਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ 'ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ' ਮੀਰੀ ਪੀਰੀ ਦੇ ਮਾਲਕ ਨੇ ਕੋਈ ਬਾਣੀ ਉਚਾਰਨ ਨਹੀਂ ਕੀਤੀ। ਮਾਤਾ ਦਮੋਦਰੀ ਜੀ ਦੇ ਪ੍ਰਲੋਕ ਗਮਨ ਮਗਰੋਂ ਗੁਰੂ ਗ੍ਰੰਥ ਸਾਹਿਬ ਦੇ ਸਹਜ ਪਾਠ ਦਾ ਭੋਗ ਪਵਾਉਣ ਲਈ ਉਕਤ ਪਾਵਨ ਬੀੜ ਸ੍ਰੀ ਅੰਮ੍ਰਿਤਸਰ ਤੋਂ ਡਰੋਲੀ ਗਈ, ਜਿਥੇ ਆਪ ਜੀ ਦਾ ਪੋਤਰਾ, ਧੀਰਮੱਲ, ਅਤੇ ਹੋਰ ਖ਼ਾਨਦਾਨ ਪਹਿਲਾਂ ਹੀ ਨਿਵਾਸ ਰੱਖਦਾ ਸੀ। ਪਿਤਾ ਗੁਰੂ ਜੀ ਦੀ ਆਗਿਆ ਪਾਲਣ ਹਿਤ ਬਾਬਾ ਗੁਰਦਿੱਤਾ ਜੀ-ਨੇ ਇਕ ਸੁੰਦਰ ਪਾਲਕੀ ਵਿਚ 'ਗੁਰੂ

---

*ਅਜੋਕੇ ਖੋਜੀਆਂ ਵਿਚੋਂ ਕਈ ਇਸ ਵੀਚਾਰ ਦੇ ਹਾਮੀ ਹਨ ਕਿ ਜਿਨ੍ਹਾਂ ਭਗਤਾਂ (ਜੈ ਦੇਵ, ਨਾਮਦੇਵ ਤੇ ਫਰੀਦ) ਆਦਿ ਦੀ ਬਾਣੀ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਕਰਵਾਈ ਗਈ, ਉਹ ਹੋਰ "ਜੈ ਦੇਵ, ਨਾਮ ਦੇਵ ਤੇ ਫ਼ਰੀਦ (ਸ਼ੇਖ ਬ੍ਰਹਮ) ਸਨ। ਇਹ ਠੀਕ ਹੈ ਕਿ ਭਗਤ ਕਬੀਰ ਜੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਸਨ ਪਰ 13ਵੀਂ ਸਦੀ ਦੇ ਭਗਤ ਸਮਕਾਲੀ ਕਿਵੇਂ ਮੰਨੇ ਜਾ ਸਕਦੇ ਹਨ?।" ਏਦਾਂ ਦੇ ਵਿਚਾਰ ਸਿਵਾਏ ਭੁਲੇਖਾ ਪਾਉਣ ਅਤੇ ਟਪਲਾ ਲਾਉਣ ਦੇ ਹੋਰ ਕੁਝ ਨਹੀਂ ਸਵਾਰ ਸਕਦੇ।

ਗ੍ਰੰਥ ਸਾਹਿਬ ਜੀ' ਦੀ ਪਾਵਨ ਬੀੜ ਨੂੰ ਅਦਬ ਸਹਿਤ ਟਿਕਾ ਕੇ ਪਰਵਾਰ ਸਮੇਤ ਕਰਤਾਰਪੁਰ ਭੇਜਿਆ। ਉਸ ਸਮੇਂ ਗੁਰੂ ਸਾਹਿਬ ਜੀ ਨੇ ਜੋ ਆਦੇਸ਼ ਦਿੱਤਾ, ਉਹ ਵਰਨਣ ਯੋਗ ਹੈ:-

ਚਲਨ ਸਮੇਂ ਵਡ ਸੁਤ ਕੇ ਸਾਥ ॥ ਵਾਕ ਬਖਾਨਯੋ ਜਗ ਗੁਰ ਨਾਥ॥੩੪॥
ਘ੍ਰਿਤ ਦੀਪਕ ਕੋ ਨਿਸਾ ਜਰਾਵਹੁ ॥ ਨਿਤ ਪ੍ਰਨਾਮ ਕਰਿ ਸੀਸ ਨਿਵਾਵਹੁ ॥
ਸ੍ਰੀ ਨਾਨਕ ਕੇ ਜਾਨਿ ਸਮਾਨਾ॥ ਪੂਜਹੁ ਗੁਰੂ ਗ੍ਰਿੰਥ ਕਹੁ ਨਾਨਾ ॥ ੩੫॥
ਪੰਚਾਮ੍ਰਿਤ ਨਿਤ ਕਰਿ ਕਰਿਵਾਵਹੁ ॥ ਪਠੋ ਬੈਠ ਕਰ ਮੁਦ ਉਪਜਾਵਹੁ ॥
ਹਮ ਭੀ ਕੇਤਿਕ ਦਿਨ ਮਹਿ ਆਵਹਿ ॥
ਰਹੁ ਪ੍ਰਤੀਖਤਿ ਮਿਲਿ ਸੁਖ ਪਾਵਹਿ॥੩੬॥ [ਪੰਨਾ ੧੫੭੨-ਗੁ.ਪ੍ਰ.ਸੂ.

ਬਾਬਾ ਗੁਰਦਿੱਤਾ ਜੀ, ਮਾਤਾਵਾਂ ਅਤੇ ਹੋਰ ਪਰਵਾਰ ਸਮੇਤ ਆਪਣੇ ਵਸਾਏ ਨਗਰ ਕੀਰਤਪੁਰ ਸਾਹਿਬ ਚਲੇ ਗਏ, ਪਰ ਆਪ ਦੇ ਵੱਡੇ ਪੁਤਰ ਧੀਰ ਮਲ ਕਰਤਾਰਪੁਰ ਤੋਂ ਕੀਰਤਪੁਰ ਨਾ ਗਏ, ਜਿਸ ਕਰਕੇ ਪਾਵਨ ਬੀੜ ਕਰਤਾਰਪੁਰ ਹੀ ਰਹੀ। ਬਾਬਾ ਗੁਰਦਿੱਤਾ ਜੀ ਦੇ ਦਿਹਾਂਤ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਹਿਜ ਪਾਠ ਦਾ ਭੋਗ ਪਾਉਣ ਲਈ ਧੀਰ ਮਲ ਨੂੰ ਪਾਵਨ ਬੀੜ ਦੇਣ ਲਈ ਆਖਿਆ, ਪਰ ਉਹ ਆਪਣੇ ਪਿਤਾ ਦੇ ਚਲਾਣੇ ਤੇ, ਨਾ ਬਰਾਦਰੀ ਵਿਚ ਸ਼ਾਮਲ ਹੋਇਆ ਅਤੇ ਨਾ ਹੀ ਉਸਨੇ ਬੀੜ ਦਿੱਤੀ, ਕਿਉਂਕਿ ਇਹ ਵੀ ਪ੍ਰਿਥੀਚੰਦ ਵਾਂਗ ਗੁਰ-ਗੱਦੀ ਦਾ ਭੁੱਖਾ ਸੀ।

ਮੁਕਦੀ ਗੱਲ, ਆਦਿ ਪਾਵਨ ਬੀੜ ਕਰਤਾਰਪੁਰ ਵਿਖੇ ਧੀਰਮੱਲ ਕੋਲ ਹੀ ਰਹੀ। ਪਰ ਗੁਰ-ਗੱਦੀ ਦੇ ਮਾਲਕ ਧੁਰੋਂ ਮਿਲੇ ਹੁਕਮ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੋਤਰੇ ਸ੍ਰੀ ਹਰਿ ਰਾਇ ਜੀ ਬਣੇ। ਪ੍ਰਿਥੀਚੰਦ ਵਾਂਗ ਧੀਰਮੱਲ ਨੇ ਵੀ ਸ੍ਰੀ ਹਰਿ ਰਾਇ ਜੀ ਦੀ ਤਕੜੀ ਵਿਰੋਧਤਾ ਕੀਤੀ, ਜਿਸਦਾ ਸਿੱਟਾ ਇਹ ਨਿਕਲਿਆ ਕਿ ਮੀਣਿਆਂ ਦਾ ਇਕ ਵਖਰਾ ਹੀ ਟੋਲਾ (ਪੰਥ) ਬਣ ਗਿਆ।

ਪਹਿਲੇ ਗੁਰੂ ਸਾਹਿਬਾਨ ਵਾਂਗ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਵੀ 'ਧੁਰ ਕੀ ਬਾਣੀ' ਨੂੰ ਅਤਿ ਉਤਮ ਸਤਿਕਾਰ ਦਿੰਦੇ ਰਹੇ। ਇਸ ਦਾ ਸਬੂਤ ਇਸ ਗੱਲ ਤੋਂ ਮਿਲਦਾ ਹੈ ਕਿ ਇਕ ਦਿਨ ਕਿਸੇ ਦੇਸ਼ ਤੋਂ ਦੋ ਸਿੱਖ ਆ ਕੇ ਆਪ ਜੀ ਦੇ ਦਰ ਅੱਗੇ ਗੁਰਬਾਣੀ ਗਾਇਨ ਕਰਨ ਲਗ ਪਏ। ਪਰਮ ਪਵਿੱਤਰ ਗੁਰਬਾਣੀ ਦੀ ਸਰੋਤ ਸੁਣ ਕੇ ਗੁਰੂ ਜੀ ਆਪਣੇ ਪਲੰਘ ਤੋਂ ਇਕ-ਦਮ ਉਠ ਕੇ ਬਾਹਰ ਆਉਣ ਲੱਗੇ ਤਾਂ ਇਸ ਕਾਹਲੀ ਵਿਚ ਪਲੰਘ ਦੀ ਬਾਹੀ ਲੱਗਣ ਕਰਕੇ ਆਪ ਜੀ ਦੇ ਗੋਡੇ ਉਪਰ ਸੱਟ ਲੱਗੀ। ਸਿੱਖਾਂ ਵੱਲੋਂ ਬੇਨਤੀ ਕਰਨ ਤੇ ਕਿ ਗੁਰੂ ਜੀ ! ਬਾਣੀ ਤਾਂ ਆਪ ਜੀ ਦੀ ਗੱਦੀ ਦੀ ਹੀ ਰਚੀ ਹੋਈ ਹੈ, ਫਿਰ ਉਹੀ ਬਾਣੀ ਸੁਣ ਕੇ ਆਪ ਜੀ ਨੂੰ ਐਨੀ ਕਾਹਲੀ ਵਿਚ ਉਠ ਕੇ ਆਉਣ ਦੀ ਕੀ ਲੋੜ ਸੀ? ਤਾਂ ਗੁਰੂ ਸਾਹਿਬ ਨੇ ਫੁਰਮਾਇਆ ਕਿ 'ਧੁਰ ਕੀ ਬਾਣੀ' ਸਾਡੇ ਨਾਲੋਂ ਬਹੁਤ ਹੀ ਉਚੀ ਹੈ, ਇਸ ਲਈ ਸਭ ਨੂੰ ਇਸ ਦਾ ਸਤਿਕਾਰ ਕਰਨਾ ਹੀ ਬਣਦਾ ਹੈ। ਸਿੱਖ ਸੰਗਤਾਂ ਵੀ ਇਸ ਪਾਵਨ ਬਾਣੀ (ਜੋ ਸ਼ਬਦ ਸਰੂਪ ਹੈ) ਦਾ ਅਦਬ ਤਾਂ ਹੀ ਕਾਇਮ ਰੱਖਣਗੀਆਂ ਜੇਕਰ ਅਸੀਂ ਆਪ ਇਹ ਮਰਯਾਦਾ ਜਾਰੀ ਰਖਾਂਗੇ। ਉਸ ਸਮੇਂ ਆਪ ਵੱਲੋਂ ਉਚਰੇ ਹੋਏ ਕੋਮਲ ਬਚਨਾਂ ਦਾ ਵਰਨਣ 'ਮਹਿਮਾ ਪ੍ਰਕਾਸ਼' ਵਿੱਚ ਇਉਂ ਮਿਲਦਾ ਹੈ:-

ਚੌਪਈ॥ ਬੋਲੇ ਸਤਿਗੁਰ ਕ੍ਰਿਪਾ ਨਿਧਾਨ ॥ ਸੁਨੋ ਸਿਖ ਮਮ ਪਰਮ ਸੁਜਾਨ ॥
ਯਹ ਅਨਭੈ ਵਾਕ ਬਾਨੀ ਮਮ ਰੂਪ ॥ ਜਾ ਕੀ ਮਹਿਮਾ ਅਮਿਤ ਅਨੂਪ॥੭॥
ਜੋ ਮਮ ਸਿਖ ਬਾਨੀ ਭੈ ਕਰੇ ॥ ਬਿਨ ਪ੍ਰਿਆਸ ਭਵਸਾਗਰ ਤਰੇ ॥੮॥
ਜੋ ਹਮ ਮਹਿਮਾ ਮਿਰਜਾਦ ਨ ਕਰੇ॥ ਕਵਨ ਜੁਗਤ ਕਾਰਜ ਤੁਮ ਸਰੇ ॥
ਵਹੀ ਸਿਖ ਗੁਰ ਬਚਨ ਕਮਾਵੇ ॥ ਗੁਰ-ਬਚਨ ਕਮਾਇ ਪਰਮਪਦ ਪਾਵੇ॥੯॥
[ਪੰਨਾ ੬੨੦

ਆਪ ਜੀ ਨੇ ਛੇਵੇਂ ਸਤਿਗੁਰਾਂ ਵਾਂਗ ਕੋਈ ਬਾਣੀ ਨਹੀਂ ਰਚੀ। ਕੋਮਲ ਹਿਰਦੇ ਨਾਲ ਆਪ ਸ਼ਬਦ-ਕਾਰ ਵਿਚ ਜੁੱਟੇ ਰਹੇ ਅਤੇ ਸੰਗਤਾਂ ਨੂੰ ਨਾਮ ਦਾਨ ਇਸ਼ਨਾਨ ਦ੍ਰਿੜ ਕਰਾਉਂਦੇ ਰਹੇ।

ਗੁਰੂ ਹਰਿ ਰਾਇ ਜੀ ਨੇ, ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰ-ਗੱਦੀ ਦਾ ਵਾਰਸ ਥਾਪ ਦਿੱਤਾ। ਆਦਿ ਪਾਵਨ ਬੀੜ ਆਪ ਦੇ ਸਮੇਂ ਵੀ ਸ੍ਰੀ ਕਰਤਾਰਪੁਰ ਵਿਖੇ ਧੀਰਮੱਲ ਕੋਲ ਹੀ ਰਹੀ। ਆਪ ਜੀ ਨੇ ਵੀ ਕੋਈ ਬਾਣੀ ਨਹੀਂ ਰਚੀ।

ਇਤਿਹਾਸਕ ਤੌਰ ਤੇ ਤਿੰਨ ਗੁਰੂ ਸਾਹਿਬਾਨ (ਛੇਵੇਂ, ਸੱਤਵੇਂ ਅਤੇ ਅੱਠਵੇਂ) ਵੱਲੋਂ ਬਾਣੀ ਨਾ ਰਚੇ ਜਾਣ ਦਾ ਕਾਰਨ ਲਿਖਤੀ ਰੂਪ ਵਿਚ ਭਾਵੇਂ ਅਜੇ ਤੱਕ ਉਪਲਬਧ ਨਹੀਂ ਹੋਇਆ, ਪ੍ਰੰਤੂ ਗੁਰੂ-ਆਸ਼ਾ ਇਸ ਸਚਾਈ ਦਾ ਪ੍ਰਤੀਕ ਹੈ ਕਿ ਉਸ ਸਮੇਂ ਮੀਣਿਆਂ* ਨੇ ਛੇਵੇਂ, ਸੱਤਵੇਂ ਅਤੇ ਅੱਠਵੇਂ ਗੁਰੂ ਜੀ ਦੇ ਨਾਂਉ ਹੇਠ ਇਕ ਵੱਖਰੀ ਹੀ ਰਚਨਾ ਬਣਾ ਲਈ ਸੀ ਜਿਸ ਦੇ ਲਿਖਾਰੀ ਪ੍ਰਿਥੀਚੰਦ ਦੇ ਲੜਕੇ ਮਿਹਰਵਾਨ ਅਤੇ ਉਸ ਦੇ ਪੁੱਤਰ 'ਹਰਿ ਜੀ' ਸਨ। ਗਿਆਨੀ ਲਾਲ ਸਿੰਘ ਜੀ ਨੇ 'ਗੁਰਮਤਿ ਮਾਰਤੰਡ' ਵਿਚ ਇਕ ਖੁਤਬੇ ਤੋਂ ਉਤਾਰੇ ਹੋਏ ਮਹਲਾ ਛੇਵਾਂ, ਸਤਵਾਂ ਅਤੇ ਅੱਠਵਾਂ ਦੇ ਸਿਰਲੇਖ ਹੇਠਾਂ ਕੁਝ ਸ਼ਬਦ ਆਪਣੀ ਪੁਸਤਕ ਵਿਚ ਦਿੱਤੇ ਹਨ, ਪਰ ਉਨ੍ਹਾਂ ਸ਼ਬਦਾਂ ਦਾ ਗੁਰਬਾਣੀ ਸ਼ਬਦਾਵਲੀ ਤੇ ਸ਼ੈਲੀ ਨਾਲ ਕੋਈ ਮੇਲ-ਜੋਲ ਨਹੀਂ। ਸੋ, ਅਜਿਹੀ ਸਾਰੀ ਰਚਨਾ ਹੀ ਗੁਰਬਾਣੀ ਨਹੀਂ ਆਖੀ ਜਾ ਸਕਦੀ। ਇਸ ਲਈ ਖ਼ਾਲਸਾ ਪੰਥ ਨੂੰ ਨਿਰਣਾ ਕਰਨ ਵਿਚ ਦ੍ਰਿੜ੍ਹਤਾ ਹੈ ਕਿ ਇਨ੍ਹਾਂ ਤਿੰਨਾਂ ਗੁਰੂ ਸਾਹਿਬਾਨ ਨੇ ਕੋਈ ਬਾਣੀ ਨਹੀਂ ਰਚੀ। ਜੇ ਕੋਈ ਰਚਨਾ ਕੀਤੀ ਹੁੰਦੀ ਤਾਂ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਵਾਂਗ ਇਹ ਵੀ ਪੋਥੀ ਰੂਪ ਵਿਚ ਸ੍ਰੀ ਗੁਰੂ ਤੇਗ ਬਹਾਦੁਰ ਜੀ ਤੱਕ ਪਹੁੰਚ ਜਾਣੀ ਅਵੱਸ਼ਕ ਸੀ। ਹਾਂ, ਉਕਤ ਗੁਰੂ ਸਾਹਿਬਾਨ ਨੇ 'ਗ੍ਰੰਥ ਸਾਹਿਬ' ਦਾ ਪੂਰਾ ਪੂਰਾ ਸਤਿਕਾਰ ਅਤੇ ਪ੍ਰਚਾਰ ਕੀਤਾ, ਜਿਸ ਦਾ ਵਰਨਣ ਭਾ. ਕੇਸਰ ਸਿੰਘ ਛਿੱਬਰ ਦੇ ਬੰਸਾਵਲੀ ਨਾਮੇ ਵਿਚ ਇਉਂ ਮਿਲਦਾ ਹੈ:-

ੳ) ਵਾਸੀ ਵਿਚਿ ਜਿਥੇ ਹੋਵੈ ਧਰਮਸਾਲਿ। ਸਿਖ ਮਿਲ ਬੈਠਨ ਪ੍ਰੇਮ ਮੁਹੱਬਤਿ ਨਾਲਿ॥
ਸਬਦ ਸਾਖੀ ਗ੍ਰੰਥ ਪੋਥੀ ਪੜੀਐ। ਕੀਰਤਨ ਕਥਾ ਗੁਰ ਚਰਚਾ ਕਰੀਐ ॥
[ਬ੍ਰਿਤਾਂਤ ਗੁਰੂ ਹਰਿਗੋਬਿੰਦ ਜੀ

ਅ) ਮੇਲਾ ਵਡਾ ਲਗੇ ਸੰਗਤਾਂ ਬਹੁਤ ਆਵਹਿ ॥
ਕਥਾ ਕੀਰਤਨ ਪੋਥੀ ਸ਼ਬਦ ਬਹੁਤ ਹੀ ਗਾਵਹਿ ॥ [ਹਰਿ ਰਾਇ ਸਾਹਿਬ ਜੀ

ਬਾਬਾ ਬਕਾਲੇ ਦਾ ਇਸ਼ਾਰਾ ਕਰਨ ਵੇਲੇ ਭਾ. ਸੰਤੋਖ ਸਿੰਘ ਜੀ ਦੀ ਲਿਖਤ ਅਨੁਸਾਰ ਗੁਰੂ ਸਾਹਿਬ ਨੇ ਇਹ ਸੰਕੇਤ ਦਿੱਤਾ ਸੀ:-

ਗੁਰੂ ਗ੍ਰੰਥ ਸਾਹਿਬ ਸਭ ਕੇਰਾ ॥ ਜੋ ਹਮਰੋ ਚਾਹੈ ਦਰਸਨ ਹੇਰਾ॥....
ਹਮ ਸੋ ਬਾਤ ਕਰਨ ਕਉ ਚਾਹਹਿ ॥ ਪਾਠ ਸੁਨਹਿ ਗੁਰ ਗ੍ਰੰਥ ਉਮਾਹਿ ॥

ਪ੍ਰਿਥੀ ਚੰਦ ਨੂੰ ਗੁਰ-ਗੱਦੀ ਨਾ ਮਿਲਣ ਕਰਕੇ ਉਹ ਇਸ ਸਾੜੇ ਵਿਚ ਆਪਣਾ ਗੁਰੂ-ਡੰਮ ਚਲਾਉਂਦਾ ਰਿਹਾ। ਉਸ ਦੀ ਸੰਤਾਨ ਉਸ ਨੂੰ ਛੇਵੀਂ ਪਾਤਸ਼ਾਹੀ, ਪ੍ਰਿਥੀਚੰਦ ਦੇ ਪੁੱਤਰ ਮਿਹਰਬਾਨ ਨੂੰ ਸਤਵੀਂ ਅਤੇ ਮਿਹਰਬਾਨ ਦੇ ਪੁੱਤਰ 'ਹਰਿ ਜੀ' ਨੂੰ ਅੱਠਵੀਂ ਪਾਤਸ਼ਾਹੀ ਮੰਨਦੀ ਰਹੀ ਪਰ ਸੱਚੀ ਬਾਣੀ ਦੇ ਪ੍ਰਕਾਸ਼ ਅੱਗੇ ਉਹ ਟਿਕ ਨਾ ਸਕੇ।

ਗੁਰੂ ਤੇਗ ਬਹਾਦਰ ਜੀ ਦੇ ਗੁਰ-ਗੱਦੀ ਤੇ ਬਿਰਾਜਣ ਉਪਰੰਤ ਮੀਣਿਆਂ ਦਾ ਪਾਜ ਖੁੱਲ ਗਿਆ ਤੇ ਉਨ੍ਹਾਂ ਵਲੋਂ ਆਪੇ ਬਣਾਈ ਹੋਈ ਨਕਲੀ ਬਾਣੀ ਦੀ ਪੁਛ-ਪਰਤੀਤ ਖ਼ਤਮ ਹੋਣ ਲੱਗੀ, ਜਿਸ ਦੇ ਫਲਸਰੂਪ ਮੀਣਿਆਂ ਨੂੰ ਨੌਵੇਂ ਮਹਲੇ ਦੇ ਸਿਰਲੇਖ ਹੇਠਾਂ ਕੋਈ ਰਚਨਾ ਕਰਨ ਦਾ ਹੀਆ ਹੀ ਨਾ ਪਿਆ।

---

*ਮੀਣਾ ਹੋਆ ਪਿਰਥੀਆ, ਕਰਿ ਕਰਿ ਤੋਢਕ ਬਰਲ ਚਲਾਯਾ (ਭਾ. ਗੁਰਦਾਸ ਜੀ 26-33)
ਨੋਟ : ਭਾਈ ਸਾਹਿਬ ਜੀ ਮੀਣਿਆਂ ਦੇ ਮਸਲੇ ਤੋਂ ਚੰਗੀ ਤਰ੍ਹਾਂ ਜਾਣੂੰ ਸਨ। ਆਪ ਜੀ ਨੇ ਇਨ੍ਹਾਂ ਬਾਰੇ ਇਕ ਪੂਰੀ ਵਾਰ ਲਿਖੀ ਹੈ।

ਗੁਰੂ ਤੇਗ ਬਹਾਦਰ ਸਾਹਿਬ ਦੇ ਪਵਿਤਰ ਮੁਖਾਰਬਿੰਦ ਚੋਂ ਅਕਾਲੀ ਬਾਣੀ ਦੇ 61 ਸ਼ਬਦਾਂ ਅਤੇ 57 ਸਲੋਕਾਂ ਦੀ ਰਚਨਾ ਵੱਖ ਵੱਖ ਰਾਗਾਂ ਵਿਚ ਹੋਈ। ਰਾਗ ਜੈਜਾਵੰਤੀ ਕੇਵਲ ਆਪ ਜੀ ਨੇ ਹੀ ਵਰਤਿਆ ਜਿਸ ਵਿਚ ਆਪ ਜੀ ਦੇ ਚਾਰ ਸ਼ਬਦ ਹਨ, ਹੋਰ ਕਿਸੇ ਗੁਰੂ ਵਿਅਕਤੀ ਜਾਂ ਭਗਤ ਦੀ ਇਸ ਰਾਗ ਵਿਚ ਕੋਈ ਰਚਨਾ ਨਹੀਂ। ਗੁਰੂ ਸਾਹਿਬ ਦੇ ਹਿਰਦੇ ਚੋਂ ਜੋ ਬਾਣੀ ਫੁਟਦੀ ਰਹੀ, ਉਸ ਦੇ ਲਿਖਣ ਦੀ ਪੁਸ਼ਟੀ 'ਬੰਸਾਵਲੀ ਨਾਮੇ ਵਿਚੋਂ ਭਾਈ ਕੇਸਰ ਸਿੰਘ ਛਿੱਬਰ ਰਾਹੀਂ ਇਉਂ ਮਿਲਦੀ ਹੈ:-

**ਬਾਣੀ ਸਾਹਿਬ ਕਰਨ ਉਚਾਰ ॥**
**ਸੋ ਸਤੀਦਾਸ ਨਿਤ ਕਰੇ ਫਾਰਸੀ ਅੱਖਰਾਂ ਵਿਚ ਉਤਾਰ ॥੯੪॥**

ਆਪ ਜੀ ਦੀ ਪ੍ਰੇਮ ਅਤੇ ਵੈਰਾਗਮਈ ਬਾਣੀ ਦੇ ਕਈ ਉਤਾਰੇ ਹੁੰਦੇ ਰਹੇ, ਜਿਥੋਂ ਤਕ ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ 'ਆਦਿ ਗ੍ਰੰਥ ਸਾਹਿਬ' ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਚੜ੍ਹਾਉਣ ਲਈ ਪਹਿਲਾਂ ਹੀ ਖ਼ਾਲੀ ਪੱਤਰੇ ਛੱਡੇ ਜਾਣ ਦਾ ਖ਼ਿਆਲ ਪ੍ਰਚਲਤ ਹੈ, ਉਸ ਨੂੰ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਗਲਤ ਸਿੱਧ ਕੀਤਾ ਹੈ ਕਿਉਂਕਿ ਪੱਤਰੇ ਅਜਿਹੀ ਥਾਂ ਤੇ ਖ਼ਾਲੀ ਹਨ, ਜਿਸ ਥਾਂ ਨੌਂਵੇਂ ਮਹਲੇ ਦੀ ਬਾਣੀ ਦਰਜ ਹੀ ਨਹੀਂ ਹੋ ਸਕਦੀ, ਜਿਵੇਂ ਕਿ ਪੰਨਾ 60 ਦਾ ਇਕ ਪੱਤਰਾ ਖ਼ਾਲੀ ਅਤੇ ਸ੍ਰੀ ਰਾਗ ਵਿਚ ਪੰਜਵੇਂ ਮਹਲ ਦੀ ਬਾਣੀ ਵਿਚ ਤਿੰਨ ਪੱਤਰੇ ਖ਼ਾਲੀ ਪਏ ਹਨ: ਆਸਾ ਕੀ ਵਾਰ ਦੇ ਅੰਤ 9 ਪੱਤਰੇ ਖ਼ਾਲੀ ਹਨ ਆਦਿ ਆਦਿ। ਇਸ ਤੋਂ ਇਲਾਵਾ ਨੌਂਵੇਂ ਮਹਲੇ ਦੇ ਅੰਤਲੇ 57 ਸਲੋਕਾਂ ਲਈ ਕੋਈ ਪੱਤਰਾ ਖ਼ਾਲੀ ਨਹੀਂ ਛਡਿਆ ਹੋਇਆ। ਸੋ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਆਪਣੇ ਘਰ ਵਿਚ ਹੀ ਰਹੀ, ਕਿਸੇ ਸੋਢੀ ਜਾਂ ਸੇਵਕ ਪਾਸ ਨਹੀਂ ਗਈ।

## ਗੁਰੂ ਮਾਨੀਓ ਗ੍ਰੰਥ

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਬਲੀਦਾਨ ਮਗਰੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਜੀ ਦੇ ਹੁਕਮਨੁਸਾਰ ਖ਼ਾਲਸਾ ਪੰਥ ਦੀ ਸਾਜਨਾ ਕੀਤੀ। ਆਪ ਨੇ ਭਗਤੀ ਨਾਲ ਸ਼ਕਤੀ ਨੂੰ ਵੀ ਕੇਂਦ੍ਰਤ ਕੀਤਾ। ਆਪ ਜੀ ਨੇ ਭਾਰਤੀ ਸਮਾਜ ਨੂੰ ਬੀਰ-ਰਸੀ ਕਵਿਤਾ ਦਾ ਅਮੋਲਕ ਭੰਡਾਰ ਦਿੱਤਾ, ਜਿਸ ਦਾ ਦਰਸ਼ਨ 'ਦਸਮ ਗ੍ਰੰਥ' ਦੇ ਰੂਪ ਵਿਚ ਕੀਤਾ ਜਾ ਸਕਦਾ ਹੈ। 'ਗੁਰੂ ਗ੍ਰੰਥ' ਸਾਹਿਬ ਵਿਚ ਆਪ ਜੀ ਦੀ ਕੋਈ ਬਾਣੀ ਦਰਜ ਨਹੀਂ। ਇਸ ਬਾਰੇ ਆਮ ਪਾਠਕ ਜਾਣਕਾਰੀ ਲੋੜਦੇ ਹਨ ਕਿ ਮਹਾਂਬਲੀ ਸਤਿਗੁਰੂ ਜੀ ਨੇ ਆਪਣੀ ਰਚਨਾ ਨੂੰ ਗੁਰੂ ਗ੍ਰੰਥ ਵਿਚ ਕਿਉਂ ਨਹੀਂ ਦਰਜ ਕੀਤਾ? ਇਸ ਦਾ ਉਤਰ ਇਹੋ ਹੈ ਕਿ ਇਹ ਸਾਹਿਬ-ਏ-ਕਮਾਲ ਦੀ ਆਪਣੀ ਅਨੋਖੀ ਖੇਡ ਸੀ, ਜਿਸ ਨੂੰ ਭਾ. ਕੇਸਰ ਸਿੰਘ ਛਿੱਬਰ ਨੇ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (ਸੰਮਤ 1826-36/1769-79 ਈ:) ਵਿਚ ਇਉਂ ਵਰਣਨ ਕੀਤਾ ਹੈ:-

ਸੰਮਤ ਸਤਾਰਾ ਸੈ ਪੰਜਵੰਜੇ ਸਿਖਾਂ ਸਾਹਿਬ ਅਗੇ ਬਿਨਤੀ ਕੀਤੀ।
ਗ਼ਰੀਬ ਨਿਵਾਜ ਜੇ ਬਚਨ ਹੋਵੇ ਤਾਂ ਦੋਹਾਂ ਗ੍ਰੰਥਾਂ ਦੀ ਜਿਲਦ ਇਕ ਚਾਹੀਐ ਕਰਿ ਲੀਤੀ।
ਸਾਹਿਬ ਬਚਨ ਕੀਤਾ ਏਹਿ ਆਦਿ ਗੁਰੂ ਹੈ ਗ੍ਰੰਥ ॥
ਓਹੁ ਅਸਾਡੀ ਖੇਡ ਹੈ ਜੁਦਾ ਰਹੇ ਮਨ ਮੰਥ ॥੩੯੯॥ [ਚਰਣ ੧੦, ਪੰ. ੧੩੬

'ਆਦਿ ਗ੍ਰੰਥ' (ਲਿਖਤ ਭਾ.ਸ. ਗੁਰਦਾਸ ਜੀ) ਦੇ ਸਰੂਪ ਦੀ ਪੁਨਰ-ਸੰਪਾਦਨਾ ਆਪ ਜੀ ਦੀ ਛਤਰ-ਛਾਇਆ ਹੇਠ ਹੋਈ। ਇਸ ਬਾਰੇ ਸਿੱਖ ਜਗਤ ਵਿਚ ਇਹ ਰਵਾਇਤ ਚਲੀ ਆ ਰਹੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ 'ਆਦਿ ਗ੍ਰੰਥ' (ਸੰਪਾਦਿਤ ਪੰਚਮ-ਪਾਤਸ਼ਾਹ) ਦੇ ਦਰਸ਼ਨ ਕਰਨ ਹਿਤ ਧੀਰਮੱਲੀਆਂ ਪਾਸੋਂ ਸਿੱਖਾਂ ਰਾਹੀਂ ਮੰਗ ਭੇਜਿਆ, ਪਰ ਉਨ੍ਹਾਂ ਵੱਲੋਂ ਪਾਵਨ ਬੀੜ ਦੇਣ ਤੋਂ ਨਾਂਹ ਕਰ ਦੇਣ ਤੇ ਦਸਮੇਸ਼ ਗੁਰੂ ਜੀ ਨੇ ਆਪਣੇ ਅਨੁਭਵੀ ਗਿਆਨ ਅਤੇ ਆਤਮਿਕ ਬਲ ਦੁਆਰਾ 'ਆਦਿ ਗ੍ਰੰਥ' ਦੀ ਸਾਰੀ ਬਾਣੀ ਨੂੰ ਪਿਤਾ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸਮੇਤ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਦੇ ਅਸਥਾਨ ਤੇ ਭਾਈ ਮਨੀ ਸਿੰਘ ਜੀ ਸ਼ਹੀਦ ਪਾਸੋਂ ਲਿਖਵਾਇਆ। ਇਸ ਬਾਰੇ ਹੇਠ ਲਿਖੇ

ਪ੍ਰਮਾਣ ਉਪਲਬਧ ਹਨ:-

(1) **ਗੁਰ ਬਿਲਾਸ ਪਾਤਸ਼ਾਹੀ ਛੇਵੀਂ** (ਕ੍ਰਿਤ ਭਾ. ਸੋਹਨ, ਰਚਨਕਾਲ 1775ਬਿ./1718 ਈ:)

ਚੌਪਈ ॥ ਤਾਹਿਂ ਨਾਮ ਤਹਿਂ ਤੀਰਥ ਕਰ ਹੈਂ ॥
ਨਾਮ ਮੁਕਤਸਰ ਅਤ ਸੁਖ ਧਰ ਹੈਂ ॥
ਪੁਨਾ ਜਾਇ ਦਮਦਮਾ ਸਵਾਰੈਂ ॥
ਆਦਿ ਗ੍ਰੰਥ ਗੁਰ ਤਾਹਿਂ ਉਚਾਰੈਂ ॥੯੫॥

(2) **ਪ੍ਰਾਚੀਨ ਪੰਥ ਪ੍ਰਕਾਸ਼** (ਕ੍ਰਿਤ ਭਾ. ਰਤਨ ਸਿੰਘ ਭੰਗੂ)

(ਗ੍ਰੰਥ ਸਮਾਪਤ ਕਾਲ ਸੰ. 1915/1858 ਈ.)

ਸਤਿਗੁਰ ਬੈਠ ਸੁ ਦਮਦਮੈ ਲਿੱਖਨ ਘੜ ਸੁਟ ਦੇਂ ॥
ਹਮਰੀ ਕਾਂਸ਼ੀ ਯਹ ਭਈ ਆਇ ਮੂਰਖ ਈਹਾਂ ਪੜ੍ਹੇਂ ॥ [ਪੰਨਾ ੭੨
ਇਹ ਥਾਂ ਹੋਵਗ ਕਾਂਸ਼ੀ ਭਾਰੀ ॥
ਜੈਸੀ ਸ਼ਿਵ ਨੇ ਆਪ ਸਵਾਰੀ ॥
ਕਾਂਸ਼ੀ ਬੇਦ ਅਸਥਾਪਨ ਕੀਏ ॥
ਹਮਹਿਂ ਬੀੜ ਸ੍ਰੀ ਗ੍ਰੰਥ ਰਚੀ ਏ ॥੨੪॥

(3) **ਗੁਰਮਤਿ ਨਿਰਣਯ ਸਾਗਰ** (ਪੰ. ਤਾਰਾ ਸਿੰਘ ਨਰੋਤਮ ਕਰਤਾ-ਸੰ. 1934/1877 ਈ.)

ਚੌਥੀ ਦਮਦਮੇ ਕੀ ਬੀੜ ਹੈ ਜੋ ਨੌਵੇਂ ਪਾਤਸ਼ਾਹ ਕੇ ਸ਼ਬਦ ਮੇਲ ਕੇ ਦਸਮ ਗੁਰੂ ਜੀ ਨੇ ਦਮਦਮੇ ਮੇਂ ਲਿਖਾਈ ਜਿਸ ਸੇ ਆਗੇ ਸਭੀ ਗ੍ਰੰਥ ਸਾਹਿਬ ਫੈਲੇ। [ਪੰਨਾ ੩੫੬

(4) **ਸ੍ਰੀ ਗੁਰੂ ਪੰਥ ਪ੍ਰਕਾਸ਼** (ਰਚਿਤ ਗਿ. ਗਿਆਨ ਸਿੰਘ ਰਚਨ ਕਾਲ (ਸੰ. 1935/1878ਈ:)

ਮਨੀ ਸਿੰਘ ਕੋ ਲਿਖਨ ਬਿਠਾਯੋ ॥ ਨਿਤ ਦੋ ਪਹਿਰ ਸੰਕੇਤ ਠਰਾਯੋ ॥
ਸਤਿਗੁਰ ਗਏ ਉਚਾਰਤ ਜੈਸੇ ॥ ਬਾਨੀ ਲਿਖੀ ਸਿਖ ਤਿਹ ਤੈਸੇ ॥ ੫੫॥
ਪੂਰਨ ਤੂਰਨ ਕਈ ਮਾਸ ਮਹਿ ॥ ਆਦਿ ਗ੍ਰੰਥ ਕੀਏ ਤਯਾਰ ਤਾ ਸਮੇ ॥
ਦੋਹਰਾ॥ ਬੀੜ ਆਦਿ ਗੁਰ ਗ੍ਰੰਥ ਕੀ, ਨਈ ਕਰੀ ਯੋਂ ਤਯਾਰ ॥
ਯਾਂਹੀ ਤੇ ਕਹਲਾਤ ਵਹਿ, ਬੀੜ ਦਮਦਮੇ ਵਾਰ ॥ [ਪੰਨਾ 1679 ਭਾਗ ਤੀਜਾ

ਇਤਿਹਾਸਕ ਅੰਕੜਿਆਂ ਅਨੁਸਾਰ ਗੁਰੂ ਜੀ ਦਾ ਦਮਦਮੇ ਤੋਂ ਹੀ ਨੰਦੇੜ (ਦਖਣ) ਜਾਣਾ ਸਿੱਧ ਹੁੰਦਾ ਹੈ। ਭਾਵੇਂ ਦਮਦਮਾ ਸਾਹਿਬ ਦੇ ਅਸਥਾਨ ਤੇ ਲਿਖਵਾਏ ਗਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਤੋਂ ਪਹਿਲਾਂ ਲਿਖੀਆਂ ਹੋਈਆਂ ਬੀੜਾਂ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ 'ਮਹਲਾ ੯' ਦੇ ਸਿਰਲੇਖ ਹੇਠ ਦਰਜ ਹੋਈ ਮਿਲਦੀ ਹੈ ਪਰ ਉਸ ਦੀ ਤਰਤੀਬ ਠੀਕ ਨਹੀਂ। ਭਾ. ਹਰਦਾਸ ਜੀ ਵਾਲੀ ਬੀੜ ਜਿਸਦਾ ਹਵਾਲਾ ਪ੍ਰਿੰ. ਹਰਿਭਜਨ ਸਿੰਘ ਨੇ ਦਿੱਤਾ ਹੈ, ਉਸ ਦਾ ਦਰਸ਼ਨ ਕਰਨ ਤੋਂ ਹੇਠ ਲਿਖੇ ਤੱਥ ਸਾਹਮਣੇ ਆਉਂਦੇ ਹਨ:-

ਇਸ ਬੀੜ ਦੇ ਕੁਲ 741 ਪੰਨੇ ਹਨ। ਆਰੰਭ ਤੋਂ ਪਹਿਲਾਂ 32 ਪੰਨੇ ਤਤਕਰੇ ਦੇ ਹਨ, ਪੰਨਾ 33 ਤੋਂ ਜਪੁ ਬਾਣੀ ਆਰੰਭ ਹੁੰਦੀ ਹੈ। ਜੈਤਸਰੀ ਰਾਗ ਦੇ ਨਾਲ ਜੈ ਜੈ ਵੰਤੀ ਮਹਲਾ ੯ ਦੇ ਸ਼ਬਦ ਸ਼ਾਮਲ ਹਨ। ਅੰਕ ਵੀ ਕਿਤੇ ਕਿਤੇ ਕਟ ਕੇ ਦੁਬਾਰਾ ਲਿਖੇ ਹੋਏ ਹਨ। ਵਾਧੂ ਬਾਣੀ ਵੀ ਦਰਜ ਹੈ।

ਭਾ. ਰਤਨ ਸਿੰਘ ਭੰਗੂ ਕਰਤਾ ਪ੍ਰਾਚੀਨ ਪੰਥ ਪ੍ਰਕਾਸ਼ ਨੇ ਜਿਥੇ ਕੁਪ-ਰਹੀੜੇ ਦੇ ਅਸਥਾਨ ਤੇ ਵੱਡੇ ਘੱਲੂਘਾਰੇ ਦਾ ਜ਼ਿਕਰ ਕੀਤਾ ਹੈ, ਉਥੇ ਇਉਂ ਵੇਰਵਾ ਦਿੱਤਾ ਹੈ:-

**ਜ਼ੋਰ ਪਾਇ ਤੇ ਸਿੰਘ ਨਿਕਾਰੀ ॥**
**ਘੇਰਯੋ ਬਹੀਰ ਬਹੁ ਤੁੰਮਣ ਭਾਰੀ ॥**

**ਤਿਨ ਮੈ ਗ੍ਰੰਥ ਤੁਰਤ ਥੇ ਦੋਇ ॥**
**ਇਕ ਅੰਮ੍ਰਿਤਸਰੀਏ ਦਮਦਮੀਏ ਜੋਇ ॥** [ਪੰਨਾ ੩੨੦

ਅਜੋਕੇ ਖੋਜੀ ਅਨੰਦਪੁਰ ਸਾਹਿਬ ਵਾਲੇ ਦਮਦਮੇ ਦੇ ਅਸਥਾਨ ਉਤ ਪਾਵਨ ਬੀੜ ਦੇ ਲਿਖਵਾਏ ਜਾਣ ਦੇ ਵੀਚਾਰ ਨਾਲ ਵਧੇਰੇ ਸੰਮਤੀ ਰਖਦੇ ਹਨ, ਪਰ ਪੰਥਕ ਪਰੰਪਰਾ- ਕਿ ਧੀਰਮਲੀਆਂ ਵਲੋਂ ਹੇਠ ਲਿਖਿਆ ਹੰਕਾਰ ਭਰਿਆ ਉਤਰ ਮਿਲਣ ਤੇ ਦਸਮੇਸ਼ ਗੁਰੂ ਜੀ ਨੇ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਦੇ ਅਸਥਾਨ ਉਤੇ ਆਪਣੀ ਅਗਵਾਈ ਹੇਠ ਭਾ. ਮਨੀ ਸਿੰਘ ਜੀ ਤੋਂ ਬੀੜ ਲਿਖਵਾਈ ਸੀ, ਇਹ ਤੱਥ ਵੀ ਅਖੋਂ ਓਹਲੇ ਨਹੀਂ ਕੀਤਾ ਜਾ ਸਕਦਾ।

**ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ**

(ਭਾ. ਕੇਸਰ ਸਿੰਘ ਛਿੱਬਰ-ਸੰ. 1826-36/1753-57 ਈ.)
ਤਬ ਤੇ ਸੰਮਤ ਸਤਾਰਾ ਸੈ ਤ੍ਰਿਵੰਜਾ ਆਵਤ ਭਏ ॥
ਜਨਮ ਜੁਰਾਵਰ ਸਿੰਘ ਜੀ ਜਠਰ ਮਾਤਾ ਜੀਤੋ ਦੇ ਲਏ ॥
...ਅਤੇ ਆਦਿ ਗ੍ਰੰਥ ਧੀਰਮੱਲ ਪਾਸੋਂ ਮੰਗ ਭਿਜਵਾਇਆ ॥
ਤਿਨ ਦਿਤਾ ਜਵਾਬ ਗ੍ਰੰਥ ਨ ਪਠਾਇਆ ॥
ਕਹਿ ਭੇਜਿਆ ਤੂੰ ਗੁਰੂ ਬਣਿਆ ਹੈਂ ਹੋਰੁ ਲੈ ਬਣਾਇ ॥
ਅਸਾਨੂੰ ਦਿਤਾ ਹੈ ਦਾਦੇ ਅਸੀਂ ਤੈਨੂੰ ਕੀਕੂ ਦੇਹਾਂ ਉਠਾਇ ॥੨੯੫॥
ਸਾਹਿਬ ਗ੍ਰੰਥ ਜੀ ਦਾ ਉਤਾਰਾ ਹੋਰੁ ਕਰਾਏ ਮੰਗਾਇਆ ॥
ਅਤੇ ਨਾਲੇ ਆਪ ਰਸਨਾਂ ਥੀਂ ਉਚਾਰ ਹੋਰੁ ਬਣਾਇਆ ॥

ਹਾਂ, ਪੁਰਾਤਨ ਹਥ ਲਿਖਤੀ ਬੀੜਾਂ ਤੋਂ ਇਕ ਤਥ ਸਪਸ਼ਟ ਹੋ ਜਾਂਦਾ ਹੈ ਕਿ ਮਹਲੇ ੯ਵੇਂ ਦੀ ਬਾਣੀ ਅਨੰਦਪੁਰ ਸਾਹਿਬ ਦੇ ਅਸਥਾਨ ਤੇ ਹੀ ਕਰਤਾਰਪੁਰੀ ਅਤੇ ਭਾਈ ਬੰਨੋ ਵਾਲੀ ਬੀੜ ਦੇ ਉਤਾਰਿਆਂ ਤੇ ਚੜ੍ਹ ਚੁੱਕੀ ਸੀ।

ਸੋ, ਦਮਦਮੇ ਸਾਹਿਬ ਵਾਲੀ ਰਵਾਇਤ ਇਤਿਹਾਸਕ ਹਵਾਲਿਆਂ ਅਨੁਸਾਰ ਠੀਕ ਜਾਪਦੀ ਹੈ ਕਿਉਂ ਜੋ ਗੁਰੂ ਸਾਹਿਬ ਨੇ 1761 ਬਿ. ਵਿਚ ਅਨੰਦਪੁਰ ਸਾਹਿਬ ਨੂੰ ਤਿਆਗਿਆ। ਫਿਰ ਚਮਕੌਰ ਸਾਹਿਬ ਦੇ ਮਹਾਨ ਯੁੱਧ ਉਪਰੰਤ ਮੁਕਤਸਰ ਗਏ ਅਤੇ ਉਥੋਂ ਦਮਦਮਾ ਸਾਹਿਬ ਪਹੁੰਚੇ। ਉਸ ਸਮੇਂ ਗੁਰੂ ਜੀ ਆਪਣੇ ਨਾਲ ਕੋਈ ਬੀੜ ਨਹੀਂ ਸਨ ਲੈ ਗਏ। ਗੁਰੂ ਸਾਹਿਬ ਦਮਦਮਾ ਸਾਹਿਬ ਦੇ ਅਸਥਾਨ ਤੇ 9 ਮਹੀਨੇ 9 ਦਿਨ ਟਿਕੇ ਰਹੇ। ਉਥੋਂ ਹੀ ਭਾਦਰੋਂ ਸੰ. 1765 ਬਿ. ਨੂੰ ਸਚਖੰਡ (ਨੰਦੇੜ, ਦੱਖਣ) ਵਲ ਚਾਲੇ ਪਾਏ ਸਨ, ਜਿਥੇ ਜਾ ਕੇ ਕੱਤਕ ਸੁਦੀ ਚੌਥ ਸੰ. 1765 ਬਿ. (1708 ਈ.) ਜੋਤੀ ਜੋਤਿ ਸਮਾਉਣ ਦਾ ਕਉਤਕ ਵਰਤਾਇਆ ਅਤੇ ਸ੍ਰੀ 'ਆਦਿ ਗ੍ਰੰਥ ਸਾਹਿਬ' ਨੂੰ 'ਗੁਰ-ਪਦਵੀ' ਸੌਂਪ ਕੇ ਖ਼ਾਲਸਾ ਪੰਥ ਨੂੰ ਜੁਗੋ ਜੁਗ ਅਟੱਲ ਸ਼ਬਦ ਗੁਰੂ ਦੇ ਲੜ ਲਾ ਕੇ ਹੇਠ ਲਿਖਿਆ ਹੁਕਮ ਕੀਤਾ :-

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ ॥੮੯॥
ਸਭਿ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ ॥੯੦॥

---- -----

ਗੁਰੂ ਗ੍ਰੰਥ ਜੂ ਮਾਨਿਓ, ਪ੍ਰਗਟ ਗੁਰਾਂ ਕੀ ਦੇਹ ॥
ਜੋ ਪ੍ਰਭ ਕੋ ਮਿਲਯੋ ਚਹੈ, ਖੋਜ ਸਬਦ ਮੈ ਲੇਹ ॥
ਦਰਸਯੋ ਚਹਿ ਸਤਿਗੁਰੂ ਜੋ, ਸੋ ਦਰਸੈ ਗੁਰ ਗ੍ਰੰਥ ॥
ਪਵੈ ਸੁਨੈ ਸੁਆਰਥ ਲਹੈ, ਪਰਮਾਰਥ ਕੋ ਪੰਥ ॥੯੨॥
ਵਾਹਿਗੁਰੂ ਗੁਰੂ ਗ੍ਰੰਥ ਜੀ, ਉਭੈ ਜਹਾਜ ਉਦਾਰ ॥
ਸਰਧਾ ਧਰ ਜੋ ਸੇਵ ਹੈ, ਸੋ ਉਤਰੇ ਭਵ ਪਾਰ ॥੯੩॥ [ਪੰਥ ਪ੍ਰਕਾਸ਼-ਪੰ. ੧੭੧੮

ਇਸ ਦੇ ਨਾਲ ਹੀ ਆਪ ਜੀ ਨੇ ਖ਼ਾਲਸੇ ਪ੍ਰਤੀ ਹੇਠ ਲਿਖੇ ਤਿੰਨ ਅੰਤਮ ਉਪਦੇਸ਼ ਦਿਤੇ:-

1) ਪੂਜਾ ਅਕਾਲ ਕੀ,

2) ਪਰਚਾ ਸ਼ਬਦ ਕਾ,

3) ਦੀਦਾਰ ਖ਼ਾਲਸੇ ਕਾ।

ਇਸ ਤਰ੍ਹਾਂ ਪਹਿਲੀ 'ਆਦਿ ਗ੍ਰੰਥ' ਵਾਲੀ ਬੀੜ ਦਾ ਨਾਂਉਂ 'ਕਰਤਾਰਪੁਰ ਵਾਲੀ ਬੀੜ', ਦੂਜੀ, ਪਹਿਲੇ ਉਤਾਰੇ ਵਾਲੀ ਬੀੜ ਦਾ ਨਾਉ 'ਭਾਈ ਬੰਨੋ ਵਾਲੀ ਬੀੜ', ਅਤੇ ਤੀਜੀ, ਦਮਦਮਾ ਸਾਹਿਬ ਵਿਖੇ ਉਚਾਰੀ ਗਈ ਬੀੜ ਦਾ ਨਾਉ 'ਦਮਦਮੇ ਵਾਲੀ ਬੀੜ' ਪ੍ਰਚਲਤ ਹੋ ਗਿਆ ਜੋ ਕਿ ਹੁਣ ਤੱਕ ਪ੍ਰਸਿਧ ਹੈ। ਦਸਮੇਸ਼ ਪਿਤਾ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣੇ ਸਰੂਪ ਨਾਲੋਂ ਦੀਰਘ ਸਮਝਦੇ ਰਹੇ। ਸੋ, ਸਾਨੂੰ ਵੀ ਆਪਣਾ ਸਰਬੱਸ ਇਸੇ ਸ਼ਬਦ-ਗੁਰੂ ਅਗੇ ਹੀ ਭੇਟਾ ਕਰਨਾ ਚਾਹੀਦਾ ਹੈ-

ਸ੍ਰੀ ਗੁਰੂ ਕੇਰ ਸਰੀਰ, ਜੋਊ ਸਭ ਨਾ ਦਰਸੈ ਹੈਂ ॥
ਗ੍ਰੰਥ ਰਿਦਾ ਗੁਰ ਕੋ ਇਹ ਜਾਨੋ, ਉਤਮ ਹੈ ਸਭ ਕਾਲ ਰਹੈਂ ਹੈਂ ॥
ਮੇਰੇ ਸਰੂਪ ਤੇ ਯਾਂ ਤੇ ਹੈ ਦੀਰਘ, ਸਾਹਿਬ ਜਾਨ ਅਦਾਇਬ ਕਹੈ ਹੈਂ ॥
ਪੂਜੋ ਚੰਦਨ ਕੇਸਰ ਕੋ ਘਸ, ਧੂਪ ਧੁਖਾਇ ਕੇ ਫੂਲ ਚਢੇ ਹੈਂ॥ [ਗੁਰਪ੍ਰਤਾਪ ਸੂਰਜ

ਅੰਤ ਵਿੱਚ ਭਾਵ ਪੂਰਤ ਗਵਾਹੀ ਜੋ ਸੰਭਾਲ ਕੇ ਰਖਣ ਜੋਗੀ ਹੈ, ਉਸ ਨਾਲ ਇਹ ਪ੍ਰਕਰਣ ਸੰਪੂਰਨ ਕੀਤਾ ਜਾਂਦਾ ਹੈ:-

ਦਸਵਾਂ ਪਾਤਸ਼ਾਹ ਗੱਦੀ ਗੁਰਿਆਈ ਦੀ, ਗ੍ਰੰਥ ਨੂੰ ਦੇ ਹੈ ਗਇਆ ॥
ਅੱਜ ਪ੍ਰਤੱਖ ਗੁਰੂ ਹੈ ਅਸਾਡਾ ਗ੍ਰੰਥ ਸਾਹਿਬ
ਸੋਈ ਗਇਆ ਜੋ ਗ੍ਰੰਥੋਂ ਗਇਆ ॥ [ਬੰਸਾਵਲੀਨਾਮਾ ਚਰਣ-੧੦



## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਦੀ

# ਗੁਰਮਤਿ ਮਰਯਾਦਾ

(ਜ਼ਰੂਰੀ ਸੂਚਨਾਵਾਂ)

ਵੇਦ ਕਤੇਬਹੁ ਬਾਹਰਾ, ਗੁਰ ਸਬਦੁ ਹਜੂਰਾ ॥ [ਭਾ.ਗੁ. ੧੩-੨੧

### *ਪ੍ਰਕਾਸ਼ ਅਸਥਾਨ*

'ਸਬਦ ਗੁਰੂ ਪੀਰਾ' ਦਾ ਨਿਵਾਸ ਹਰੇਕ ਗੁਰਸਿਖ ਦੇ ਹਿਰਦੇ ਵਿੱਚ ਹੋਣਾ, ਆਤਮ-ਪ੍ਰਕਾਸ਼ ਦਾ ਪ੍ਰਤੀਕ ਹੈ, ਪਰ ਜਿਥੇ ਗੁਰੂ-ਦਰਬਾਰ ਸਜਿਆ ਹੋਵੇ, ਉਥੇ ਗੁਰੂ ਘਰ ਦੀ ਪਰੰਪਰਾ ਜੋ ਸੀਨਾ-ਬ-ਸੀਨਾ ਹੁਣ ਤਕ ਚਲੀ ਆ ਰਹੀ ਹੈ, ਨੂੰ ਸੰਭਾਲਣਾ, ਸਤਿਕਾਰਨਾ ਅਤੇ ਪ੍ਰਚਾਰਨਾ ਹਰੇਕ ਗੁਰਸਿਖ ਦਾ ਫਰਜ਼ ਬਣਦਾ ਹੈ। ਗੁਰੂ ਦੇ ਸਿਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੁਨੀਆ ਦੇ ਧਰਮ-ਗ੍ਰੰਥਾਂ ਵਾਂਗ ਕੇਵਲ ਇਕ ਧਾਰਮਿਕ-ਪੁਸਤਕ ਨਹੀਂ ਸਮਝਦੇ, ਸਗੋਂ 'ਪ੍ਰਗਟ ਗੁਰਾਂ ਕੀ ਦੇਹ' ਦੇ ਪ੍ਰਤੱਖ ਦਰਸ਼ਨ ਕਰਕੇ ਨਿਹਾਲ ਹੁੰਦੇ ਹਨ। ਗੁਰਬਾਣੀ ਵਿਚ ਅਜਿਹੇ ਗੁਰ-ਅਸਥਾਨ ਦੀ ਵਡਿਆਈ ਅਤੇ ਇਸ ਨਾਲ ਗੁਰਸਿਖਾਂ ਦੀ ਪ੍ਰੀਤੀ ਨੂੰ ਇਉਂ ਦਰਸਾਇਆ ਗਿਆ ਹੈ:-

ੳ) **ਜਿਥੈ ਜਾਇ ਬਹੈ ਮੇਰਾ ਸਤਿਗੁਰੂ, ਸੋ ਥਾਨੁ ਸੁਹਾਵਾ ਰਾਮ ਰਾਜੇ ॥**
**ਗੁਰਸਿਖੀ ਸੋ ਥਾਨੁ ਭਾਲਿਆ, ਲੈ ਧੂਰਿ ਮੁਖਿ ਲਾਵਾ ॥** [ਪੰਨਾ ੪੫੦

---- ---- ----

**ਸਾ ਧਰਤੀ ਭਈ ਹਰੀਆਵਲੀ, ਜਿਥੈ ਮੇਰਾ ਸਤਿਗੁਰੁ ਬੈਠਾ ਆਇ॥**
**ਸੇ ਜੰਤ ਭਏ ਹਰੀਆਵਲੇ, ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥** [ਪੰ. ੩੧੦

ਅਤੇ

**ਊਚੇ ਤੇ ਊਚਾ ਦਰਬਾਰਾ॥ ਕਹਣੁ ਨ ਜਾਈ ਅੰਤੁ ਨ ਪਾਰਾ ॥**
**ਗਹਿਰ ਗੰਭੀਰ ਅਥਾਹ ਸੁਆਮੀ, ਅਤੁਲੁ ਨ ਜਾਈ ਕਿਆ ਮਿਨਾ॥** [ਪੰ. ੧੦੭੯

ਇਨ੍ਹਾਂ ਪਵਿਤਰ ਵਾਕਾਂ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਲਈ ਸਰਬੋਤਮ ਅਤੇ ਸੁੰਦਰ ਤੋਂ ਸੁੰਦਰ ਅਸਥਾਨ ਹੋਣਾ ਚਾਹੀਦਾ ਹੈ।

ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਗੁਰ-ਅਸਥਾਨਾਂ ਤੋਂ ਇਲਾਵਾ ਘਰਾਂ ਅਤੇ ਬਾਹਰ ਖੁੱਲ੍ਹੇ ਪੰਡਾਲਾਂ ਵਿੱਚ ਵੀ, ਜਿਥੇ ਗੁਰਮਤਿ ਸਮਾਗਮ (ਦੀਵਾਨ) ਹੋਣ, ਕਰਨਾ ਜ਼ਰੂਰੀ ਹੈ। ਗੁਰੂ ਸਤਿਕਾਰ ਨੂੰ ਮੁਖ ਰਖਦੇ ਹੋਏ ਇਸ ਗੱਲ ਦਾ ਵਿਸ਼ੇਸ਼ ਧਿਆਨ ਰਖਣਾ ਚਾਹੀਦਾ ਹੈ ਕਿ ਉਹ ਅਸਥਾਨ ਗੁਰੂ ਬਾਬਾ ਜੀ ਦੀ ਸ਼ਾਨ ਦੇ ਸ਼ਾਇਆਂ ਹੋਵੇ। ਅਜਿਹੇ ਅਸਥਾਨਾਂ ਤੇ ਗੁਲਾਬ, ਕਿਉੜਾ ਆਦਿ ਸੁਗੰਧੀਆਂ ਦਾ ਛਿੜਕਾਉ ਕੀਤਾ ਜਾਏ ਤਾਂ ਹੋਰ ਵੀ ਚੰਗਾ ਹੈ। ਬਜ਼ਾਰਾਂ ਵਿੱਚ, ਗੰਦੇ ਪਲਾਟਾਂ ਵਿਚ, ਤੰਗ ਤੇ ਭੀੜੀਆਂ ਥਾਵਾਂ ਤੇ ਪ੍ਰਕਾਸ਼ ਕਰਨਾ ਸਖ਼ਤ ਬੇਅਦਬੀ ਹੈ।

ੲ) 'ਘਰਿ ਘਰਿ ਅੰਦਰ ਧਰਮਸਾਲ, ਹੋਵੈ ਕੀਰਤਨੁ ਸਦਾ ਵਿਸੋਆ' ਅਨੁਸਾਰ ਘਰਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਣਾ ਚੰਗਾ ਹੈ। ਪਰ ਇਸ ਸਬੰਧੀ ਜਦੋਂ ਆਲੇ ਦੁਆਲੇ ਨਜ਼ਰ ਮਾਰੀਏ ਤਾਂ ਦੇਖੀਦਾ ਹੈ ਕਿ ਘਰਾਂ ਵਿਚ ਗੁਰੂ ਬਾਬਾ ਜੀ ਵਾਸਤੇ ਚੁਣੀ ਗਈ ਥਾਂ ਆਮ ਕਰਕੇ ਛੋਟੀ ਤੋਂ ਛੋਟੀ ਹੁੰਦੀ ਹੈ, ਜਾਂ ਇਕੋ ਕਮਰੇ ਵਿਚ ਪਰਦਾ ਲਾ ਕੇ ਤਖ਼ਤਪੋਸ਼ ਉਤੇ, ਇਥੋਂ ਤੱਕ ਕਿ ਬਿਸਤਰਿਆਂ ਵਾਲੇ ਵੱਡੇ ਸੰਦੂਕ ਉਤੇ ਹੀ ਪਲੰਘ ਰੱਖ ਕੇ ਪ੍ਰਕਾਸ਼ ਕਰ ਲਿਆ ਜਾਂਦਾ ਹੈ। ਪ੍ਰਤੱਖ ਗੁਰੂ ਸਾਹਿਬ ਲਈ ਇਸ ਤਰ੍ਹਾਂ ਦਾ ਪ੍ਰਬੰਧ ਸਤਿਕਾਰ ਦਾ ਪ੍ਰਤੀਕ

ਨਹੀਂ ਕਿਉਂਕਿ ਇਸ ਵਿਚੋਂ ਗੁਰੂ ਸਾਹਿਬ ਪ੍ਰਤੀ ਪ੍ਰੀਤਿ ਅਤੇ ਪਰਤੀਤ ਦੀ ਘਾਟ ਨਜ਼ਰ ਆਉਂਦੀ ਹੈ।

ਸੋ, ਜਿਹੜੇ ਵੀਰ ਗੁਰੂ ਬਾਬਾ ਜੀ ਨੂੰ ਆਪਣੇ ਘਰ ਵਿਚ ਪ੍ਰਕਾਸ਼ ਕਰਨ ਦਾ ਚਾਉ ਰਖਦੇ ਹੋਣ, ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਪਹਿਲਾ ਗੁਰੂ ਬਾਬਾ ਜੀ ਲਈ ਚੰਗੇ ਤੋਂ ਚੰਗਾ ਕਮਰਾ ਨੀਯਤ ਕਰਨ। ਜਿਹੜੇ ਵੀਰ ਕੇਵਲ ਗੁਰਦਵਾਰੇ ਜਾਣ ਵਿਚ ਔਖ ਮਹਿਸੂਸ ਕਰਦੇ ਅਤੇ ਸਮੇਂ ਦੀ ਬੱਚਤ ਨੂੰ ਮੁੱਖ ਰਖਦੇ ਹੋਏ ਹੀ ਗੁਰੂ ਸਾਹਿਬ ਦਾ ਪ੍ਰਕਾਸ਼ ਘਰ ਵਿਚ ਕਰਦੇ ਹਨ, ਉਨ੍ਹਾਂ ਦਾ ਅਜਿਹਾ ਕਰਨਾ ਗੁਰਮਤਿ ਵਿਚਾਰਧਾਰਾ ਦੇ ਅਨੁਕੂਲ ਨਹੀਂ ਜਾਪਦਾ। ਗੁਰੂ ਦਾ ਸਿਖ ਅੰਮ੍ਰਿਤ ਵੇਲੇ ਉਠ ਕੇ ਪਹਿਲਾਂ ਇਸ਼ਨਾਨ ਕਰਦਾ ਹੈ, ਫਿਰ ਸਿਮਰਨ, ਗੁਰਬਾਣੀ ਦਾ ਜਾਪ ਕਰਕੇ ਧਰਮਸਾਲ ਦੀ ਸੁਰਤਿ ਕਰਦਾ ਹੈ। ਗੁਰੂ-ਮਹਾਰਾਜ ਵਾਲਾ ਅਸਥਾਨ ਜਿਥੇ ਸਾਧਸੰਗਤ ਜੁੜਦੀ ਹੈ, ਦੀ ਮਹਿਮਾ ਅਪਰ ਅਪਾਰ ਹੈ:-

**ਸਾਧ ਸੰਗਤਿ ਅਸਥਾਨ ਜਗਮਗ ਨੂਰ ਹੈ ॥**
**ਲਖ ਲਖ ਸਸੀਅਰ ਭਾਨ ਕਿਰਨ ਠਰੂਰ ਹੈ ॥ [ਭਾ. ਗੁਰਦਾਸ ਵਾਰ ੩-੧੦**

ਸ) ਗੁਰੂ ਮਹਾਰਾਜ ਦੇ ਪ੍ਰਕਾਸ਼ ਵਾਲੀ ਥਾਂ ਤੇ ਨਿਜੀ ਰਿਹਾਇਸ਼ ਭਾਵ ਮੰਜੇ ਡਾਹ ਕੇ ਸੌਣ ਯੋਗ ਨਹੀਂ। ਇਸ ਪ੍ਰਕਾਰ ਉਥੇ ਘਰੋਗੀ ਜਾਂ ਹੋਰ ਬੇਲੋੜੀਆਂ ਚੀਜ਼ਾਂ ਸਟੋਰ ਕਰਨੀਆਂ ਵੀ ਸ਼ੋਭਾ ਨਹੀਂ ਦੇਂਦੀਆਂ।

ਹ) ਗੁਰੂ ਮਹਾਰਾਜ ਦੇ ਕਮਰੇ ਉਪਰ ਰਿਹਾਇਸ਼ੀ ਕਮਰਾ ਨਹੀਂ ਬਣਾਉਣਾ ਚਾਹੀਦਾ, ਇਸ ਬਾਰੇ ਪੜ੍ਹੋ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜੀਵਨ।

ਕ) ਗੁਰੂ ਮਹਾਰਾਜ ਦੇ ਪ੍ਰਕਾਸ਼ ਅਸਥਾਨ ਉਤੇ, ਗੁਰੂ ਸਾਹਿਬ ਦੇ ਅੱਗੇ ਜਾਂ ਦੀਵਾਰਾਂ ਉਤੇ, ਕਿਸੇ ਪ੍ਰਕਾਰ ਦੀਆਂ ਮਨੁੱਖੀ ਜਾਂ ਗੁਰ-ਤਸਵੀਰਾਂ ਲਾਉਣੀਆਂ ਮਨਮਤਿ ਹੈ। ਇਨ੍ਹਾਂ ਕਾਗਜ਼ੀ ਚਿੱਤਰਾਂ ਨਾਲ ਗੁਰੂ-ਜੋਤਿ ਦਾ ਮੁਕਾਬਲਾ ਕਰਨਾ ਵੱਡੀ ਭੁੱਲ ਹੈ। ਇਨ੍ਹਾਂ ਚਿੱਤਰਾਂ ਦੀ ਬਜਾਇ ਗੁਰਬਾਣੀ ਦੀਆਂ ਸਿਖਿਆਦਾਇਕ ਅਤੇ ਆਦਰਸ਼ਕ ਪੰਗਤੀਆਂ ਦੇ ਕਿੱਤੇ ਲਾਉਣੇ ਯੋਗ ਅਤੇ ਲਾਭਦਾਇਕ ਹਨ, ਕਿਉਂਕਿ ਉਹ ਮਨੁੱਖੀ ਜੀਵਨ ਵਿਚ ਪਲਟਾ ਲਿਆਉਣ ਲਈ ਸਹਾਇਕ ਹੋ ਸਕਦੇ ਹਨ ਅਤੇ ਉਨ੍ਹਾਂ ਦੀ ਪਰਦਰਸ਼ਨੀ ਦਾ ਪ੍ਰਭਾਵ ਵੀ ਹਰ ਇੱਕ ਆਏ ਦਰਸ਼ਕ ਤੇ ਪੈ ਸਕਦਾ ਹੈ।

ਖ) ਪ੍ਰਕਾਸ਼ ਅਸਥਾਨ ਉਪਰ ਕਿਸੇ ਵਿਅਕਤੀ ਨੂੰ ਚਾਹੇ ਕਿਸੇ ਧਰਮ ਦਾ ਹੋਵੇ, *ਨੰਗੇ ਸਿਰ ਜਾਣ ਦੀ ਆਗਿਆ ਨਹੀਂ ਦੇਣੀ ਚਾਹੀਦੀ।

## *ਸਮਾਂ*

ੳ) ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਹਨ:-

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥

ਫਿਰ ਭਾਈ ਸਾਹਿਬ ਗੁਰਦਾਸ ਜੀ ਦਾ ਕਥਨ ਹੈ:-

ਸਿਫਤਿ ਸਲਾਹਣ ਅੰਮ੍ਰਿਤ ਵੇਲਾ ॥

ਅਤੇ-- ਆਦਿ ਪੁਰਖ ਆਦੇਸ ਕਰਿ, ਅੰਮ੍ਰਿਤ ਵੇਲਾ ਸਬਦ ਆਹਾਰੀ ॥

ਦੀ ਸੇਧ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਅੰਮ੍ਰਿਤ ਵੇਲੇ (ਪਹੁ-ਫੁਟਾਲੇ ਤੋਂ ਪਹਿਲਾਂ) ਹੋਣਾ ਚਾਹੀਦਾ ਹੈ, ਭਾਵੇਂ ਉਹ ਗੁਰ-ਅਸਥਾਨ (ਗੁਰਦੁਆਰਾ) ਹੋਵੇ ਜਾਂ ਘਰ ਹੋਵੇ। ਜੇ ਇਸ ਤਰ੍ਹਾਂ ਨਹੀਂ

---

*ਮੈਕਾਲਿਫ਼ ਕਰਤਾ 'ਦੀ ਸਿੱਖ ਰਿਲੀਜਨ' ਜਦ ਵੀ ਗੁਰਬਾਣੀ ਦੇ ਮੂਲ ਦਾ ਕਿਸੇ ਪੋਥੀ ਚੋਂ ਕੋਈ ਵਾਕ ਜਾਂ ਹਵਾਲਾ ਦੇਂਦਾ ਸੀ ਤਾਂ ਝੱਟ ਆਪਣੇ ਸਿਰ ਤੇ ਟੋਪੀ ਰਖ ਲੈਂਦਾ ਸੀ।

ਕੀਤਾ ਜਾਂਦਾ ਤਾਂ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਾਵਨ ਬੀੜ ਰੱਖਣ ਦਾ ਕੋਈ ਪ੍ਰਯੋਜਨ ਨਜ਼ਰ ਨਹੀਂ ਆਉਂਦਾ। ਗੁਰੂ ਸਾਹਿਬ ਅੰਮ੍ਰਿਤ ਵੇਲੇ ਦੇ ਆਹਾਰੀ ਹਨ। ਇਸ ਲਈ ਹਰ ਗੁਰਸਿਖ ਨੂੰ 'ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ' ਦੇ ਨਿਯਮ ਦੀ ਪੂਰੀ ਤਰ੍ਹਾਂ ਪਾਲਣਾ ਕਰਨੀ ਚਾਹੀਦੀ ਹੈ।

(ਅ) ਇਹ ਵੇਖਣ ਵਿੱਚ ਆਉਂਦਾ ਹੈ ਕਿ ਕਈ ਗੁਰ-ਅਸਥਾਨਾਂ ਅਤੇ ਘਰਾਂ ਵਿਚ ਸਵੇਰ ਤੋਂ ਲੈ ਕੇ ਸ਼ਾਮ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦਾ ਪ੍ਰਕਾਸ਼ ਹੋਇਆ ਰਹਿੰਦਾ ਹੈ। ਜੇ ਪਾਠ ਕਰਨਾ ਹੋਵੇ ਤਾਂ ਪ੍ਰਕਾਸ਼ ਹੋਇਆ ਰਹੇ, ਨਹੀਂ ਤਾਂ ਸਵੇਰ ਦੇ ਨਿਤਨੇਮ ਤੋਂ ਵਿਹਲੇ ਹੋ ਕੇ ਜਾਂ ਵੱਧ ਤੋਂ ਵੱਧ ਦੁਪਹਿਰ ਤੱਕ ਸੁਖਾਸਨ ਕਰ ਦਿੱਤਾ ਜਾਵੇ ਤਾਂ ਬਹੁਤ ਹੀ ਚੰਗੀ ਗਲ ਹੈ। ਹਾਂ, ਜੇ ਸ਼ਾਮ ਦੇ ਦੀਵਾਨ ਦੀਆਂ ਹਾਜ਼ਰੀਆਂ ਭਰਨੀਆਂ ਹੋਣ ਤਾਂ ਸ਼ਾਮ ਸਮੇਂ ਦੁਬਾਰਾ ਪ੍ਰਕਾਸ਼ ਲਈ ਉਦਮ ਕਰਨਾ ਉਚਿਤ ਹੈ।

## ਪ੍ਰਕਾਸ਼ ਕਰਨ ਬਾਰੇ

### ਮੰਜੀ ਸਾਹਿਬ ਜਾਂ ਪਾਲਕੀ :

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਉਚੇ ਥੜੇ ਜਾਂ ਤਖ਼ਤਪੋਸ਼ ਤੇ ਹੋਣਾ ਚਾਹੀਦਾ ਹੈ। ਜੇ ਕਿਸੇ ਕਾਰਨ ਇਹ ਦੋਵੇਂ ਅਸੰਭਵ ਹੋਣ ਤਾਂ ਧਰਤੀ ਤੇ ਹੀ ਸਵੱਛ ਚਾਦਰਾਂ ਦੀ ਵਿਛਾਈ ਕਰਕੇ ਮੰਜੀ ਸਾਹਿਬ ਉੱਤੇ ਪ੍ਰਕਾਸ਼ ਕਰਨ ਵਿਚ ਕੋਈ ਹਰਜ ਨਹੀਂ।

(ਅ) ਮੰਜੀ ਸਾਹਿਬ ਤੋਂ ਬਿਨਾਂ ਕਿਸੇ ਹਾਲਤ ਵਿਚ ਵੀ ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਕਰਨਾ ਉੱਚਿਤ ਨਹੀਂ। ਮੰਜੀ ਸਾਹਿਬ ਦਾ ਸਾਈਜ਼ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ-ਆਕਾਰ ਅਨੁਸਾਰ ਹੀ ਹੋਣਾ ਚਾਹੀਦਾ ਹੈ। ਇਉਂ ਨਾ ਹੋਵੇ ਕਿ ਮੰਜੀ ਸਾਹਿਬ ਦਾ ਆਕਾਰ ਛੋਟਾ ਹੋਵੇ ਤੇ ਸਰੂਪ ਵੱਡੇ ਆਕਾਰ ਵਾਲਾ ਹੋਵੇ ਜਾਂ ਸਰੂਪ ਵੱਡੇ ਆਕਾਰ ਵਾਲਾ ਹੋਵੇ ਤੇ ਮੰਜੀ ਸਾਹਿਬ ਦਾ ਆਕਾਰ ਛੋਟਾ ਹੋਵੇ। ਮੰਜੀ ਸਾਹਿਬ ਦੀ ਉਚਾਈ ਵੀ ਢੁਕਵੀਂ ਹੀ ਹੋਣੀ ਚਾਹੀਦੀ ਹੈ ਅਤੇ ਤਾਬਿਆ ਬੈਠਣ ਵਾਲੇ ਪਾਸੇ ਦੇ ਪਾਵੇ ਸਾਹਮਣੇ ਪਾਸੇ ਦੇ ਪਾਵਿਆਂ ਨਾਲੋਂ ਜੇ ਇੰਚ ਕੁ ਛੋਟੇ ਹੋਣ ਤਾਂ ਵਧੇਰੇ ਚੰਗਾ ਹੋਵੇਗਾ। ਇਸ ਤਰ੍ਹਾਂ ਪਾਠ ਕਰਨ ਵਾਲਿਆਂ ਨੂੰ ਆਸਾਨੀ ਰਹਿੰਦੀ ਹੈ, ਅੱਗੇ ਵਲ ਨੂੰ ਝੁਕਣਾ ਨਹੀਂ ਪੈਂਦਾ।

(ੲ) ਮੰਜੀ ਸਾਹਿਬ ਸੁੰਦਰ ਨਵਾਰ ਨਾਲ ਬਣੀ ਹੋਈ ਹੋਵੇ। ਜੇ ਉਹ ਸੁੰਦਰ ਗ਼ਿਲਾਫ਼ ਨਾਲ ਢਕੀ ਹੋਈ ਹੋਵੇ ਤਾਂ ਚੰਗੀ ਗਲ ਹੈ। ਕਈ ਅਸਥਾਨਾਂ ਤੇ ਮੰਜੀ ਸਾਹਿਬ ਦੀ ਹਾਲਤ ਬਹੁਤ ਹੀ ਭੈੜੀ ਮੈਲੀ-ਕੁਚੈਲੀ ਵੇਖਣ ਵਿਚ ਆਉਂਦੀ ਹੈ, ਜਿਸ ਤੋਂ ਸਾਵਧਾਨ ਹੋਣਾ ਚਾਹੀਦਾ ਹੈ। ਜੇ ਮੰਜੀ ਸਾਹਿਬ ਬੈਂਤ ਨਾਲ ਬੁਣੀ ਹੋਈ ਹੋਵੇ ਤਾਂ ਗ਼ਿਲਾਫ਼ ਚੜ੍ਹਾਉਣ ਦੀ ਕੋਈ ਲੋੜ ਨਹੀਂ।

### ਚੰਦੋਆ (ਚਾਨਣੀ)

ਪ੍ਰਕਾਸ਼ ਵਾਲੇ ਅਸਥਾਨ ਉਪਰ ਚੰਦੋਆ ਸਜਾਉਣਾ ਜਰੂਰੀ ਹੈ। ਗੁਰਵਾਕ ਹੈ:-

**ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ॥** [ਪੰਨਾ ੯੬੮

ਅੱਵਲ ਤਾਂ ਪ੍ਰਕਾਸ਼ ਮੰਜੀ ਸਾਹਿਬ ਤੇ ਹੀ ਕਰਨਾ ਚਾਹੀਦਾ ਹੈ, ਪਾਲਕੀ ਵਿਚ ਨਹੀਂ। ਜੇ ਪਾਲਕੀ ਹੋਵੇ ਤਾਂ ਉਸ ਦੇ ਅੰਦਰ ਛੋਟੀ ਚਾਨਣੀ ਲੱਗੀ ਹੋਈ ਹੋਵੇ। ਫਿਰ ਵੀ ਪਾਲਕੀ ਉਪਰ ਵੱਡਾ ਚੰਦੋਆ ਲਾਉਣਾ ਜ਼ਰੂਰੀ ਹੁੰਦਾ ਹੈ।

### ਰੁਮਾਲੇ :

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਈ ਰੁਮਾਲੇ ਅਤੀ ਸੁੰਦਰ ਪਰ ਸਾਦੇ ਹੋਣੇ ਚਾਹੀਦੇ ਹਨ। ਬਹੁਤੇ ਚਮਕੀਲੇ, ਭੜਕੀਲੇ ਤੇ ਪਤਲੇ ਨਹੀਂ ਹੋਣੇ ਚਾਹੀਦੇ।

ਪ੍ਰੇਮ-ਪਿਆਰ ਨਾਲ ਜੇ ਸਫ਼ੈਦ ਖੱਦਰ ਆਦਿ ਦੇ ਰੁਮਾਲੇ ਵੀ ਭੇਟਾ ਕੀਤੇ ਜਾਣ ਤਾਂ ਉਹੋ ਹੀ ਅਤੀ ਉਤਮ ਹਨ ਕਿਉਂਕਿ 'ਗੋਬਿੰਦ ਭਾਉ ਭਗਤਿ ਦਾ ਭੁਖਾ' ਹੈ। ਪਰ ਇਹ ਗੱਲ ਵੇਖਣ ਵਾਲੀ ਹੈ ਕਿ ਘਰੇਲੂ ਰਹਿਤ ਵੀ ਸਾਦੀ ਹੋਵੇ। ਇਹ ਨਹੀਂ ਕਿ ਆਪਣੇ ਬਸਤਰ ਤਾਂ ਵਧੀਆਂ ਤੋਂ ਵਧੀਆਂ ਹੋਣ ਅਤੇ ਗੁਰੂ ਸਾਹਿਬ ਲਈ ਖੱਦਰ ਹੋਵੇ।

(ਅ) ਰੁਮਾਲੇ ਮੰਜੀ ਸਾਹਿਬ ਦੇ ਆਕਾਰ ਅਨੁਸਾਰ ਹੀ ਹੋਣੇ ਚਾਹੀਦੇ ਹਨ। ਰੁਮਾਲਾ ਪਲਕਾਂ ਸਮੇਤ ਹੀ ਮੁਕੰਮਲ ਕਿਹਾ ਜਾ ਸਕਦਾ ਹੈ। ਬਹੁਤ ਛੋਟੇ-ਵੱਡੇ ਰੁਮਾਲੇ ਸੋਭਾ ਨਹੀਂ ਦਿੰਦੇ।

(ੲ) ਤਸਵੀਰਾਂ ਵਾਲੇ ਰੁਮਾਲੇ ਭੇਟਾ ਕਰਨੇ ਗੁਰ-ਆਸ਼ੇ ਵਿਰੁੱਧ ਹਨ, ਕਿਉਂਕਿ ਤਸਵੀਰਾਂ ਮਨੋ-ਕਲਪਿਤ ਹੁੰਦੀਆਂ ਹਨ। ਸਿੱਖ ਧਰਮ ਮੂਰਤੀ-ਪੂਜਕ ਨਹੀਂ, ਨਿਰੋਲ ਸ਼ਬਦ ਦਾ ਆਸ਼ਕ ਹੈ।

(ਸ) ਗੁਰੂ ਮਹਾਰਾਜ ਦੇ ਸੁਖ-ਆਸਣ ਲਈ ਵਰਤੋਂ ਵਿੱਚ ਆਉਣ ਵਾਲੇ ਸੂਤੀ ਸਫ਼ੈਦ ਰੁਮਾਲੇ ਹੀ ਭੇਟਾ ਕਰਨੇ ਚਾਹੀਦੇ ਹਨ।

(ਹ) ਪਾਠ ਦੀ ਸਮਾਪਤੀ ਉਪਰੰਤ ਰੁਮਾਲਾ ਭੇਟਾ ਕਰਨ ਦੀ ਪੁਰਾਤਨ ਮਰਯਾਦਾ ਹੈ, ਅਤੇ ਇਸ ਉਤੇ ਅਮਲ ਕਰਨਾ ਉਚਿਤ ਹੈ।

(ਕ) ਗੁਰਦੁਆਰਿਆਂ ਵਿਚੋਂ ਆਮ ਕਰਕੇ ਬੱਚਿਆਂ ਨੂੰ ਚੋਲੇ ਪਾਉਣ ਹਿੱਤ ਰੁਮਾਲੇ ਦਿੱਤੇ ਜਾਂਦੇ ਹਨ, ਪਰ ਏਦਾਂ ਕਰਨਾ ਅਯੋਗ ਹੈ। ਵਾਧੂ ਪਏ ਰੁਮਾਲਿਆਂ ਦੀ ਵਰਤੋਂ ਚੰਦੋਇਆਂ ਵਾਸਤੇ ਜਾਂ ਗੁਰਪੁਰਬਾਂ ਤੇ ਸਜਾਵਟ ਹਿੱਤ ਕਰ ਲੈਣ ਚਾਹੀਦੀ ਹੈ। ਸਭ ਤੋਂ ਚੰਗੀ ਗੱਲ ਇਹ ਹੈ ਕਿ ਅਜਿਹੇ ਵਾਧੂ ਪਏ ਰੁਮਾਲੇ ਕਿਸੇ ਅਜਿਹੇ ਗੁਰ-ਅਸਥਾਨਾਂ ਤੇ ਪਹੁੰਚਾ ਦਿੱਤੇ ਜਾਣ ਜਿਥੇ ਕਿ ਰੁਮਾਲਿਆਂ ਦੀ ਥੁੜ ਹੋਣ ਕਾਰਨ ਕਈ ਕਈ ਦਿਨ ਰੁਮਾਲੇ ਬਦਲੇ ਹੀ ਨਹੀਂ ਜਾਂਦੇ। ਅਜਿਹਾ ਕਰਨ ਨਾਲ ਗੁਰੂ ਮਹਾਰਾਜ ਦੀ ਸ਼ਾਨ ਹਰ ਅਸਥਾਨ ਤੇ ਬਰਾਬਰ ਰੱਖਣ ਵਿੱਚ ਵੀ ਸੰਗਤਾਂ ਨੂੰ ਪ੍ਰਸੰਨਤਾ ਮਿਲਦੀ ਹੈ।

(ਖ) ਪ੍ਰਕਾਸ਼ ਕਰਨ ਹਿੱਤ ਮੰਜੀ ਸਾਹਿਬ ਤੇ ਇਕ ਸੁੰਦਰ ਗਦੇਲਾ ਵਿਛਾਉਣਾ ਚਾਹੀਦਾ ਹੈ। ਗਦੇਲੇ ਉਪਰ ਇਕ ਰੁਮਾਲਾ ਵਿਛਾਇਆ ਜਾਵੇ ਅਤੇ ਉਸ ਉੱਤੇ ਦੋ ਗੋਲਦਾਰ ਵੱਡੇ ਸਿਰ੍ਹਾਣੇ (ਇਕ ਸੱਜੇ ਅਤੇ ਦੂਜਾ ਖੱਬੇ ਪਾਸੇ) ਸਜਾਏ ਜਾਣ ਅਤੇ ਤੀਜਾ ਸਿਰ੍ਹਾਣਾ (ਛੋਟੇ ਆਕਾਰ ਦਾ ਮੰਜੀ ਸਾਹਿਬ ਦੇ ਵਿਚਕਾਰ ਅਗਲੇ ਪਾਸੇ) ਰੱਖਿਆ ਜਾਏ। ਇਨ੍ਹਾਂ ਸਰ੍ਹਾਣਿਆਂ ਉਪਰ ਇਕ ਰੁਮਾਲਾ ਹੋਰ ਵਿਛਾਇਆ ਜਾਏ। ਇਕ ਦਰਸ਼ਨੀ ਰੁਮਾਲਾ ਮੰਜੀ ਸਾਹਿਬ ਦੇ ਅੱਗੇ, ਅਤੇ ਇਕ ਰੁਮਾਲਾ ਪ੍ਰਕਾਸ਼ ਕਰਨ ਉਪਰੰਤ ਗੁਰੂ-ਮਹਾਰਾਜ ਦੇ ਉਪਰ ਹੋਣਾ ਚਾਹੀਦਾ ਹੈ। ਸੱਜੇ, ਖੱਬੇ, ਦੋਹਾਂ ਪਾਸਿਆਂ ਵਾਲੀਆਂ ਦੋ ਪਲਕਾਂ, ਮੰਜੀ ਸਾਹਿਬ ਦੀ ਉਚਾਈ ਦੇ ਸਾਈਜ਼ ਦੀਆਂ ਲਾਉਣੀਆਂ ਚਾਹੀਦੀਆਂ ਹਨ। ਦੋਹਾਂ ਪਾਸੇ ਇਕ ਇਕ ਪਲਕ ਅੰਦਰ-ਵਾਰ ਸਜਾਉਣੀ ਚਾਹੀਦੀ ਹੈ, ਇਹ ਪੁਰਾਤਨ ਮਰਯਾਦਾ ਹੈ ਅਤੇ ਇਸ ਨਾਲ ਸਰੂਪ ਦੀ ਚੰਗੀ ਸੰਭਾਲ ਰਹਿੰਦੀ ਹੈ। ਇਨ੍ਹਾਂ ਅੰਦਰਵਾਰ ਵਾਲੀਆਂ ਪਲਕਾਂ ਦਾ ਮੰਤਵ ਇਹ ਹੁੰਦਾ ਹੈ ਕਿ ਪਾਠ ਕਰਨ ਉਪਰੰਤ ਪੱਤਰਿਆਂ ਨੂੰ ਅਦਬ ਨਾਲ ਢੱਕ ਦਿੱਤਾ ਜਾਵੇ।

(ਗ) ਅਗਲੇ ਪਾਸੇ ਲਗੇ ਹੋਏ ਦਰਸ਼ਨੀ ਰੁਮਾਲੇ ਉਤੇ ਫੁੱਲਦਾਨ, ਧੂਪ ਅਤੇ ਕੜਾਹ ਪ੍ਰਸ਼ਾਦ ਵਾਲਾ ਥਾਲ ਆਦਿ ਨਹੀਂ ਰਖਣੇ ਚਾਹੀਦੇ, ਕਿਉਂਕਿ ਕਈ ਵਾਰ ਫੂਲਦਾਨਾਂ ਵਿਚੋਂ ਪਾਣੀ ਡੁਲ੍ਹਣ ਨਾਲ ਰੁਮਾਲੇ ਗਿੱਲੇ ਹੋ ਕੇ ਖ਼ਰਾਬ ਹੋ ਜਾਂਦੇ ਹਨ; ਧੂਪ ਦੀ ਬੁਰ-ਅਗਨੀ ਡਿਗਣ ਨਾਲ ਰੁਮਾਲਿਆਂ ਤੇ ਦਾਗ਼ ਪੈ ਜਾਣ ਦਾ ਡਰ ਹੁੰਦਾ ਹੈ ਅਤੇ ਕੜਾਹ ਪ੍ਰਸ਼ਾਦ ਨਾਲ ਰੁਮਾਲੇ ਥਿੰਧੇ ਹੋਣ ਦਾ ਡਰ ਬਣਿਆ ਰਹਿੰਦਾ ਹੈ।

(ਘ) ਦਰਸ਼ਨੀ ਰੁਮਾਲੇ ਉਪਰ ਚੱਕਰ, ਖੰਡੇ, ਸ੍ਰੀ ਸਾਹਿਬ ਆਦਿ ਸ਼ਸਤਰ ਸਜਾਉਣੇ ਸ਼ੋਭਨੀਕ ਤੇ

ਪ੍ਰਭਾਵਸ਼ਾਲੀ ਹੁੰਦੇ -'ਯਹੈ ਹਮਾਰੇ ਪੀਰ' ਹਨ।

(ਙ) ਜਿਨ੍ਹਾਂ ਗੁਰਦਵਾਰਿਆਂ ਵਿੱਚ ਗਿਣਤੀ ਦੇ ਹੀ ਰੁਮਾਲੇ ਹੋਣ ਉਥੇ ਰੁਮਾਲਿਆਂ ਦੀ ਧੁਲਾਈ ਤੇ ਸਫ਼ਾਈ ਦਾ ਖ਼ਾਸ ਖ਼ਿਆਲ ਰਖਣਾ ਚਾਹੀਦਾ ਹੈ।

(ਚ) ਰੁਮਾਲਿਆਂ ਨੂੰ ਕੜਾਹ ਪ੍ਰਸ਼ਾਦ ਵਾਲੇ ਥਿੰਧੇ ਹੱਥ ਨਹੀਂ ਲਾਉਣੇ ਚਾਹੀਦੇ, ਧੋ ਕੇ ਪੂੰਝ ਕੇ ਲਾਉਣੇ ਹੀ ਠੀਕ ਹੁੰਦੇ ਹਨ।

(ਛ) ਗਰਮੀਆਂ ਵਿੱਚ ਠੰਡੇ ਅਤੇ ਸਰਦੀਆਂ ਵਿਚ ਗਰਮ ਰੁਮਾਲੇ ਇਸ ਮੰਤਵ ਨੂੰ ਮੁੱਖ ਰੱਖ ਕੇ ਨਹੀਂ ਚੜ੍ਹਾਉਣੇ ਚਾਹੀਦੇ ਕਿ ਗੁਰੂ ਸਾਹਿਬ ਨੂੰ ਸਰਦੀ ਜਾਂ ਗਰਮੀ ਲਗਦੀ ਹੈ, ਕਿਉਂਕਿ ਗੁਰੂ ਮਹਾਰਾਜ ਜੀ ਸ਼ਬਦ-ਰੂਪ ਹਨ। ਹਾਂ, ਰੁਮਾਲੇ ਸੋਹਣੇ ਹੋਣੇ ਚਾਹੀਦੇ ਹਨ।

(ਜ) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੇਵਾ (ਸੰਤੋਖਣ ਹਿੱਤ) ਪੰਜ ਸਾਫ਼ ਰੁਮਾਲਿਆਂ ਦੀ ਪੁਰਾਤਨ ਮਰਯਾਦਾ ਹੈ। ਇਹ ਰੁਮਾਲੇ ਪੀਠਦਾਰ ਤੇ ਮੁਲਾਇਮ ਕਪੜੇ ਦੇ ਹੋਣੇ ਚਾਹੀਦੇ ਹਨ ਸਿਲਕ ਅਤੇ ਸਾਟਨ ਵਾਂਗ ਢਿਲਕਵੇਂ ਕਪੜੇ ਦੇ ਨਹੀਂ ਹੋਣੇ ਚਾਹੀਦੇ। ਕੇਵਲ ਇਕ ਰੁਮਾਲਾ ਸੰਤੋਖਣ ਹਿੱਤ ਰਖਣਾ ਬਿਲਕੁਲ ਹੀ ਅਯੋਗ ਹੈ। ਸਿਰੋਪਾ ਵਜੋਂ ਮਿਲੇ ਹੋਏ ਪੀਲੇ ਰੰਗ ਦੇ ਦਸਤਾਰੇ ਨਿਜੀ ਸੇਵਾ ਲਈ ਹੀ ਵਰਤਣੇ ਯੋਗ ਹਨ।

## ੪. ਪ੍ਰਕਾਸ਼ ਅਤੇ ਸੁਖਾਸਨ

ੳ) ਇਸ਼ਨਾਨ ਕਰਕੇ ਗੁਰੂ ਮਹਾਰਾਜ ਦਾ ਪ੍ਰਕਾਸ਼ ਕਰਨਾ ਯੋਗ ਹੈ।

ਅ) ਜੁਰਾਬਾਂ ਸਮੇਤ ਤਾਬਿਆਂ ਵਿਚ ਬੈਠਣਾ ਸਖ਼ਤ ਬੇਅਦਬੀ ਹੈ। ਪੰਜ-ਇਸ਼ਨਾਨਾ ਸੋਧ ਕੇ ਤਾਬਿਆ ਵਿਚ ਜਾਣਾ ਯੋਗ ਹੈ।

ੲ) ਪ੍ਰਕਾਸ਼ ਕਰਨ ਤੋਂ ਪਹਿਲਾਂ ਅਤੇ ਸੁਖਆਸਣ ਤੋਂ ਉਪਰੰਤ ਅਧੀਨਗੀ ਸਹਿਤ ਖੜੇ ਹੋ ਕੇ ਸੰਖੇਪ ਅਰਦਾਸਿ ਕਰਨੀ ਜ਼ਰੂਰੀ ਹੈ, ਕਿਉਂਕਿ ਗੁਰ-ਹੁਕਮ ਹੈ:-

**ਆਪੇ ਜਾਣੈ ਕਰੇ ਆਪਿ, ਆਪੇ ਆਣੈ ਰਾਸਿ ॥**
**ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ ॥** [ਪੰਨਾ ੧੦੯੩

ਸ) ਅਰਦਾਸ ਉਪਰੰਤ ਪ੍ਰਕਾਸ਼ ਕਰਨ ਸਮੇਂ ਮਨ ਨੂੰ ਗੁਰ-ਚਰਨਾਂ ਵਿਚ ਜੋੜਨ ਹਿੱਤ ਬੇਨਤੀ ਦੇ ਸ਼ਬਦ ਪੜ੍ਹਨੇ ਚਾਹੀਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਸਮੇਂ ਜੇ ਬੀੜ ਕਿਸੇ ਹੋਰ ਕਮਰੇ ਵਿਚ ਹੋਵੇ ਤਾਂ ਉਥੋਂ ਪਾਲਕੀ ਵਿਚ ਜਾਂ ਸੀਸ ਉਤੇ ਚੁੱਕ ਕੇ ਸਤਿਕਾਰ ਸਹਿਤ ਲਿਆਉਣੀ ਚਾਹੀਦੀ ਹੈ। ਇਸੇ ਪ੍ਰਕਾਰ ਪ੍ਰਕਾਸ਼ ਕਰਨ ਸਮੇਂ ਰੁਮਾਲੇ ਖੋਲ੍ਹਣ ਉਪਰੰਤ ਬੀੜ ਨੂੰ ਸੀਸ ਉਪਰ ਰਖਣਾ ਚਾਹੀਦਾ ਹੈ। ਸੀਸ ਤੇ ਚੁਕਣ ਸਮੇਂ ਇਕ ਪਲਕ ਸੀਸ ਤੇ ਅਤੇ ਦੂਜੀ ਗੁਰੂ ਮਹਾਰਾਜ ਦੇ ਸਰੂਪ ਉਪਰ ਰਖਣੀ ਚਾਹੀਦੀ ਹੈ। ਸਰੂਪ ਸੀਸ ਤੇ ਚੁੱਕਣ ਦੀ ਥਾਂ ਸਟੂਲ** ਜਾਂ ਧਰਤੀ ਤੇ ਰੱਖਣਾ ਗੁਰੂ ਸਾਹਿਬ ਦੀ ਨਿਰਾਦਰੀ ਕਰਨ ਤੁਲ ਹੈ।

ਹ) ਰੁਮਾਲੇ ਨੂੰ ਪੱਤਰਿਆਂ ਵਿਚ ਨਹੀਂ ਦੇਣਾ ਚਾਹੀਦਾ, ਕਿਉਂਕਿ ਇਸ ਤਰ੍ਹਾਂ ਕਈ ਵਾਰ ਪੱਤਰੇ

---

*ਜਦੋਂ ਬਿਆਸਾ ਨਦੀ ਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਕਢੀ ਗਈ ਤਾਂ ਉਸ ਨੂੰ ਧੀਰ ਮਲ ਨੇ ਜਿਵੇਂ ਦੇਖਿਆ ਭਾਈ ਸੰਤੋਖ ਸਿੰਘ ਜੀ ਨੇ ਅੰਕਿਤ ਕੀਤਾ ਹੈ:-

**ਊਪਰ ਤਿਸ ਕੇ ਪੰਚ ਰੁਮਾਲ ॥ ਦੋਇ ਰੇਸ਼ਮੀ ਸੁੰਦਰ ਲਾਲ ॥**
**ਤੀਨ ਰੁਮਾਲ ਹੂਲ ਕੇ ਹੁਤੇ ॥ ਖੋਲਨਿ ਕਰੇ ਆਪ ਕਰ ਤਿਤੇ ॥** [ਰਾਸ ੧੧, ਅੰਸੂ ੨੬

**ਭਾ ਚੇਲਾ ਰਾਮ ਦੇ ਡੇਰੇ (ਸੋਲਨ) ਇਹ ਅੱਖੀਂ ਡਿਠੀ ਗਲ ਹੈ ਕਿ ਉਨ੍ਹਾਂ ਦੀ ਪੁਤਰੀ ਨੇ ਗੁਰੂ ਮਹਾਰਾਜ ਦੀ ਬੀੜ ਸੀਸ ਉਤੇ ਚੁੱਕਣ ਦੀ ਥਾਂ ਹੇਠਾਂ ਰਖੀ ਜਿਸ ਤੇ ਲੇਖਕ ਨੇ ਭਾ. ਚੇਲਾ ਰਾਮ ਜੀ ਪਾਸ ਬੇਨਤੀ ਕੀਤੀ। ਹੋਰ ਵੀ ਕਈ ਥਾਵਾਂ ਤੇ ਇਹੋ ਜਿਹੀ ਅਵੱਗਿਆ ਵੇਖਣ ਵਿਚ ਆਉਂਦੀ ਹੈ।

ਮੁੜ ਕੇ ਫਟ ਜਾਂਦੇ ਹਨ। ਪਾਠ ਕਰਨ ਸਮੇਂ ਮੰਜੀ ਸਾਹਿਬ ਉਪਰ ਬਾਹਵਾਂ ਦੀ ਟੇਕ ਜਾਂ ਢਾਸਣਾ ਲਾਉਣਾ ਠੀਕ ਨਹੀਂ। ਪਾਠ ਕਰਨ ਸਮੇਂ ਬੀੜ ਵਿਚ ਕਾਗਜ਼ ਦੀਆਂ ਨਿਸ਼ਾਨੀਆਂ ਰਖਣੀਆਂ ਅਯੋਗ ਹਨ। ਇਸ ਕੰਮ ਲਈ ਨੋਟ-ਬੁੱਕ ਮੰਜੀ ਸਾਹਿਬ ਦੇ ਹੇਠਾਂ ਜਾਂ ਜੇਬ ਵਿਚ ਰਖੀ ਜਾ ਸਕਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਲਦ ਉਤੇ ਸ਼ਨੀਲ, ਮਖ਼ਮਲ ਜਾਂ ਜ਼ੀਨ ਕਪੜੇ ਦੀ ਚੋਲੀ ਜ਼ਰੂਰ ਚੜ੍ਹਾਉਣੀ ਚਾਹੀਦੀ ਹੈ, ਇਸ ਨਾਲ ਜਿਲਦ ਸੰਭਾਲੀ ਰਹਿੰਦੀ ਹੈ।

ਕ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਮੇਂ ਪੱਤਰਿਆਂ ਨੂੰ ਬੜੇ ਸਤਿਕਾਰ **ਅਤੇ ਭੈ**-ਭਾਵਨੀ ਸਹਿਤ ਦੋਹਾਂ ਹੱਥਾਂ ਨਾਲ ਪਰਤਾਉਣਾ ਚਾਹੀਦਾ ਹੈ। ਪਾਠ ਕਰਨ ਸਮੇਂ ਇਕ ਇਕ ਪੱਤਰੇ ਨੂੰ ਆਮ ਪੁਸਤਕਾਂ ਵਾਂਗ ਸਮਝ ਕੇ ਨਹੀਂ ਪਰਤਾਉਣਾ ਚਾਹੀਦਾ ਹੈ। **ਜਾਗਤ**-ਜੋਤਿ, ਹਾਜ਼ਰਾ-ਹਜ਼ੂਰ, ਜ਼ਾਹਿਰਾ ਜ਼ਹੂਰ, ਸਰਬ ਕਲਾ ਭਰਪੂਰ, ਸਮਝ ਕੇ ਸੇਵਾ ਕਰਨੀ ਚਾਹੀਦੀ ਹੈ।

ਖ) ਪ੍ਰਕਾਸ਼ ਸਮੇਂ ਪੱਤਰਿਆਂ ਦੀ ਵੰਡ ਇਕਸਾਰ ਕਰਨ ਲਈ ਜੈਤਨਸ਼ੀਲ ਹੋਣਾ ਚਾਹੀਦਾ ਹੈ। ਇਕ ਪਾਸੇ ਬਹੁਤ ਜ਼ਿਆਦਾ ਅਤੇ ਦੂਜੇ ਪਾਸੇ ਬਹੁਤ ਥੋੜੇ ਪੱਤਰੇ ਨਹੀਂ ਕਰਨੇ ਚਾਹੀਦੇ। ਪ੍ਰਕਾਸ਼ ਸਮੇਂ ਇਸ ਗੱਲ ਦਾ ਖ਼ਾਸ ਧਿਆਨ ਰੱਖਣਾ ਚਾਹੀਦਾ ਹੈ।

ਗ) ਪ੍ਰਕਾਸ਼ ਸਮੇਂ ਤੇ ਸਤਿਕਾਰ ਸਹਿਤ ਸੀਸ ਨਿਵਾਉਣਾ ਅਤੇ ਫ਼ਤਿਹ ਗਜਾਉਣੀ ਹਰ ਪ੍ਰਾਣੀ ਮਾਤਰ ਦਾ ਫ਼ਰਜ ਬਣਦਾ ਹੈ।

ਘ) ਗੁਰੂ ਬਾਬਾ ਜੀ ਦੀ ਤਾਬਿਆ ਬੈਠਣ ਵਾਲਾ ਪ੍ਰੇਮੀ ਜੇ ਪਜਾਮੇ ਦੀ ਥਾਂ ਕਛਹਿਰਾ ਪਾ ਕੇ ਬੈਠੇ ਤਾਂ ਚੰਗਾ ਹੈ, ਪਰ ਇਸ ਤਰ੍ਹਾਂ ਦੀ ਪਾਬੰਦੀ ਸਿੰਘਣੀਆਂ ਤੇ ਲਾਗੂ ਨਹੀਂ ਹੁੰਦੀ।

ਙ) ਗੁਰੂ ਮਹਾਰਾਜ ਦੀ ਤਾਬਿਆ ਬੈਠ ਕੇ ਆਪਣੇ ਪੈਰਾਂ ਨੂੰ ਹੱਥ ਲਾਉਣੇ ਠੀਕ ਨਹੀਂ। ਜੇਕਰ ਕੋਈ ਸਰੀਰਕ ਕਿਰਿਆ ਕਰਨੀ ਵੀ ਹੋਵੇ ਤਾਂ ਕਪੜੇ ਨਾਲ ਕਰਨੀ ਚਾਹੀਦੀ ਹੈ। ਸਾਵਧਾਨਤਾ ਸਹਿਤ ਬੈਠਣਾ ਚਾਹੀਦਾ ਹੈ। ਚੌਕੜਾ ਇਸ ਤਰ੍ਹਾਂ ਨਹੀਂ ਮਾਰਨਾ ਚਾਹੀਦਾ, ਜਿਸ ਨਾਲ ਪੈਰ ਮੰਜੀ ਸਾਹਿਬ ਦੇ ਹੇਠਾਂ ਚਲੇ ਜਾਣ।

ਚ) ਰਾਗੀ ਸਿੰਘਾਂ ਲਈ ਕੀਰਤਨ ਕਰਨ ਵਾਲਾ ਅਸਥਾਨ, ਪ੍ਰਕਾਸ਼-ਅਸਥਾਨ ਨਾਲੋਂ ਕੁਝ ਨੀਵਾਂ ਹੋਣਾ ਚਾਹੀਦਾ ਹੈ। ਕੀਰਤਨੀਏ ਸਿੰਘਾਂ ਨੂੰ ਗੁਰੂ ਮਹਾਰਾਜ ਜੀ ਦੇ ਸੱਜੇ ਪਾਸੇ ਸਜਣਾ ਚਾਹੀਦਾ ਹੈ। ਸ਼ਸਤਰਧਾਰੀਆਂ ਨੂੰ ਕੀਰਤਨੀ ਸਿੰਘਾਂ ਦੇ ਸਨਮੁਖ, ਗੁਰੂ ਮਹਾਰਾਜ ਜੀ ਦੇ ਖੱਬੇ ਪਾਸੇ ਸਜਣ ਦੀ ਪੁਰਾਤਨ ਮਰਯਾਦਾ ਹੈ। ਇਸ ਮਰਯਾਦਾ ਦੇ ਦਰਸ਼ਨ ਸ੍ਰੀ ਹਰਿਮੰਦਰ ਸਾਹਿਬ ਵਿੱਚ ਕੀਤੇ ਜਾ ਸਕਦੇ ਹਨ। ਗੁਰੂ ਦਰਬਾਰ ਵਿਚ ਵੱਡੀ ਜਾਂ ਛੋਟੀ ਉਮਰ ਦਾ ਕੋਈ ਲਿਹਾਜ਼ ਨਹੀਂ, ਪਰ ਦਸਤਾਰ ਤੋਂ ਬਿਨਾਂ ਛੋਟੇ ਬੱਚਿਆਂ ਨੂੰ ਅੱਗੇ ਬੈਠਣਾ ਯੋਗ ਨਹੀਂ। ਕੀਰਤਨੀਏ ਸਿੰਘ, ਪ੍ਰਚਾਰਕਾਂ, ਪ੍ਰੇਮੀਆਂ ਅਤੇ ਪ੍ਰਬੰਧਕਾਂ ਨੂੰ ਕੇਵਲ ਕੀਰਤਨ ਜਾਂ ਵਖਿਆਨ ਸਮੇਂ ਹੀ ਸਟੇਜ ਤੇ ਬੈਠਣਾ ਚਾਹੀਦਾ ਹੈ। ਕੀਰਤਨ ਸਮਾਪਤੀ ਮਗਰੋਂ ਸੰਗਤ ਵਿਚ ਬੈਠਣਾ ਹੀ ਯੋਗ ਹੈ।

ਛ) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਤਕੀਏ ਰਖ ਕੇ ਬੈਠਣਾ ਗੁਰਮਤਿ ਵਿਰੁੱਧ ਹੈ, ਕਿਉਂਕਿ ਗੁਰਵਾਕ ਹੈ:-

**ਬੀਜਉ ਸੂਝੈ ਕੋ ਨਹੀ, ਬਹੈ ਦੁਲੀਚਾ ਪਾਇ ॥** [ਪੰਨਾ ੯੩੬

ਇਸੇ ਪ੍ਰਕਾਰ ਹੀ ਗੁਰ-ਸੰਗਤ ਵਿਚ ਆਪਣਾ ਵੱਖਰਾ ਆਸਣ ਵਿਛਾ ਕੇ ਬੈਠਣਾ ਵੀ ਆਪਣੇ ਆਪ ਨੂੰ ਸੰਗਤ ਨਾਲੋਂ ਵੱਖਰਾ ਦਰਸਾਉਣ ਵਾਲੀ ਗੱਲ ਹੈ ਜੋ ਹਉਮੈ ਅਥਵਾ ਮਨਮਤਿ ਦੀ ਪ੍ਰਤੀਕ ਹੈ।

ਜ) ਦਿਨ ਨੂੰ ਕਿਸੇ ਸਮੇਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖਾਸਨ ਕਰਨ ਵੇਲੇ (ਕੀਰਤਨ) ਸੋਹਿਲੇ ਦਾ ਪਾਠ ਕਰਨ ਦੀ ਕੋਈ ਮਰਯਾਦਾ ਨਹੀਂ, ਕੇਵਲ ਰਾਤ ਸਮੇਂ ਹੀ ਸੋਹਿਲੇ ਬਾਣੀ ਦਾ ਪਾਠ ਕਰਨਾ ਉਚਿੱਤ ਹੈ। ਦਿਨ ਵੇਲੇ ਚੌਪਈ "ਹਮਰੀ ਕਰੋ ਹਾਥ ਦੈ ਰੱਛਾ" ਦਾ ਪਾਠ

ਕਰਨਾ ਚੰਗੀ ਗਲ ਹੈ।

ਝ) ਸੁਖਾਸਨ ਸਮੇਂ ਸਹਿਜੇ, ਪ੍ਰੇਮ ਤੇ ਸਤਿਕਾਰ ਸਹਿਤ ਰੁਮਾਲੇ ਲਪੇਟਣੇ ਚਾਹੀਦੇ ਹਨ। ਰੁਮਾਲੇ ਵਿਚ ਵੱਟ ਨਹੀਂ ਰਹਿਣ ਦੇਣੇ ਚਾਹੀਦੇ।

ਞ) ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਹ ਮਰਯਾਦਾ ਬੱਧੀ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਈ ਸੁਖਾਸਨ-ਅਸਥਾਨ ਵੱਖਰਾ ਹੋਵੇ। ਵੱਖਰੇ ਅਸਥਾਨ ਤੇ ਵੱਡਾ ਤੇ ਸੁੰਦਰ ਪਲੰਘ ਵਿਛਿਆ ਹੋਵੇ।

ਪਲੰਘ ਨ ਹੋਣ ਦੀ ਹਾਲਤ ਵਿਚ ਅਲਮਾਰੀ ਜਾਂ ਸੰਦੂਕ ਆਦਿ ਵਿਚ ਅਦਬ ਸਹਿਤ ਗੁਰੂ ਮਹਾਰਾਜ ਜੀ ਦਾ ਪਾਵਨ ਸਰੂਪ ਰਖਣਾ ਚਾਹੀਦਾ ਹੈ। ਪਲੰਘ ਉਤੇ ਚੰਦੋਆ ਜਾਂ ਚਾਦਰ ਤਾਣਨੀ ਵੀ ਜ਼ਰੂਰੀ ਹੈ ਤਾਂ ਜੋ ਮਿਟੀ ਆਦਿ ਤੋਂ ਸੁਰਖਿਅਤ ਰਹੇ।

ਟ) ਪਾਵਨ ਸਰੂਪ ਨੂੰ ਇਕ ਅਸਥਾਨ ਤੋਂ ਦੂਜੇ ਅਸਥਾਨ ਤੇ ਲੈ ਜਾਣ ਲਈ ਮੰਜੀ ਸਾਹਿਬ ਉਪਰ ਰੁਮਾਲੇ ਨਾਲ ਚੰਗੀ ਤਰ੍ਹਾਂ ਕਮਰਕੱਸਾ ਕਰਨਾ ਜਰੂਰੀ ਹੈ। ਏਦਾਂ ਨਾ ਕਰਨ ਦੀ ਅਣਗਹਿਲੀ ਕਈ ਵਾਰੀ ਬੇਅਦਬੀ ਦਾ ਕਾਰਨ ਬਣ ਜਾਂਦੀ ਹੈ।

ਠ) ਸੁਖਾਸਨ ਉਪਰੰਤ ਮੰਜੀ ਸਾਹਿਬ ਦੇ ਅੱਗੇ ਲਗੇ ਹੋਏ ਰੁਮਾਲੇ ਅਤੇ ਸ਼ਸਤਰ ਆਦਿ ਸਮੇਟ ਦੇਣੇ ਚਾਹੀਦੇ ਹਨ। ਅੰਮ੍ਰਿਤ ਵੇਲੇ ਪ੍ਰਕਾਸ਼ ਸਮੇਂ ਸ਼ਸਤਰਾਂ ਨੂੰ ਇਸ਼ਨਾਨ ਕਰਾ ਕੇ, ਸਾਫ ਕਰਕੇ ਸਜਾਉਣਾ ਚਾਹੀਦਾ ਹੈ। ਮਹਾਰਾਜ ਦਾ ਉਪਰਲਾ ਰੁਮਾਲਾ, ਪਲੰਘ ਦੇ ਉਪਰਲੇ ਹਿੱਸੇ ਤੱਕ ਰਹਿਣਾ ਚਾਹੀਦਾ ਹੈ, ਹੇਠਾਂ ਪਾਵਿਆਂ ਤਕ ਨਹੀਂ ਕਰਨਾ ਚਾਹੀਦਾ, ਤਾਂ ਜੁ ਤਾਬਿਆ ਵਿਚ ਬੈਠਣ ਵਾਲੇ ਸਿੱਖ ਦੇ ਪੈਰਾਂ ਨਾਲ ਲਗ ਕੇ ਬੇਅਦਬੀ ਦਾ ਕਾਰਨ ਨਾ ਬਣੇ।

ਡ) ਸੁਖਾਸਨ ਕਰਨ ਸਮੇਂ ਬਹੁਤੇ ਪ੍ਰੇਮੀਆਂ ਅਤੇ ਗ੍ਰੰਥੀਆਂ ਨੂੰ ਰੁਮਾਲੇ ਪੇਚਣ ਦੀ ਰੀਤਿ ਬਾਰੇ ਗਿਆਨ ਨਹੀਂ ਹੁੰਦਾ। ਇਸ ਦਾ ਢੰਗ ਇਉਂ ਹੈ ਕਿ ਪਾਵਨ ਬੀੜ ਨੂੰ ਸੰਤੋਖਣ ਉਪਰੰਤ ਪਹਿਲੇ ਰੁਮਾਲੇ ਦੀ ਸੱਜੇ ਹੱਥ ਵਾਲੀ ਕੰਨੀ, ਜਿਥੇ ਕਿ ਪਾਵਨ ਬੀੜ ਦੀ ਜਿਲਦ ਦਾ ਮੋੜਵਾਂ ਭਾਗ ਹੁੰਦਾ ਹੈ, ਉਪਰ ਰਖਣੀ ਚਾਹੀਦੀ ਹੈ, ਫਿਰ ਪਰਕਰਮਾਵਤ ਕਲਾਕਵਾਈਜ਼ ਚਲਣਾ ਹੈ ਭਾਵ ਉਸ ਰੁਮਾਲੇ ਦੀ ਆਪਣੇ ਪਾਸੇ ਵਾਲੀ ਕੰਨੀ ਉਪਰ ਰੱਖਣੀ ਹੈ, ਫਿਰ ਖੱਬੇ ਪਾਸੇ ਵਾਲੀ ਕੰਨੀ ਅਤੇ ਅੰਤ ਵਿਚ ਅਗਲੇ ਪਾਸੇ ਵਾਲੀ ਕੰਨੀ ਰੱਖਣੀ ਚਾਹੀਦੀ ਹੈ, ਇਸਦਾ ਮੰਤਵ ਇਹ ਹੈ ਕਿ ਬੀੜ ਦਾ ਮੋੜਵਾਂ ਭਾਗ ਠੀਕ ਕਸਿਆ ਰਹਿੰਦਾ ਹੈ, ਢਿੱਲਾ ਨਹੀਂ ਹੁੰਦਾ। ਇਸੇ ਪ੍ਰਕਾਰ ਫਿਰ ਦੂਜੇ ਰੁਮਾਲੇ ਦੀ ਪਹਿਲਾਂ ਆਪਣੇ ਪਾਸੇ ਵਾਲੀ ਕੰਨੀ ਉਪਰ ਰਖਣੀ ਹੈ ਫਿਰ ਐਂਟੀ ਕਲਾਕਵਾਈਜ਼ ਚਲਦੇ ਹੋਏ ਸੱਜੇ ਪਾਸੇ ਵਾਲੀ ਕੰਨੀ ਫਿਰ ਅਗਲੇ ਪਾਸੇ ਵਾਲੀ ਕੰਨੀ ਅਤੇ ਅੰਤ ਵਿਚ ਖੱਬੇ ਪਾਸੇ ਵਾਲੀ ਕੰਨੀ ਉਪਰ ਰਖਣੀ ਹੈ। ਇਸੇ ਤਰ੍ਹਾਂ ਵਾਰੀ ਵਾਰੀ ਬਾਕੀ ਦੇ ਤਿੰਨ ਰੁਮਾਲੇ ਪੇਚਣ ਦੀ ਸੇਵਾ ਕ੍ਰਮ ਅਨੁਸਾਰ ਕਲਾਕਵਾਈਜ਼ ਤੇ ਐਂਟੀਕਲਾਕਵਾਈਜ਼ ਕਰਨੀ ਚਾਹੀਦੀ ਹੈ।

## ਚੌਰ

ੳ) ਗੁਰੂ ਮਹਾਰਾਜ ਜੀ ਵਾਸਤੇ ਇਕ ਸੁੰਦਰ ਚੌਰ (ਚਵਰ) ਹੋਣਾ ਲਾਜ਼ਮੀ ਹੈ। ਗੁਰਵਾਕ ਹਨ:-

**ਵਡਾ ਤੇਰਾ ਦਰਬਾਰੁ, ਸਚਾ ਤੁਧੁ ਤਖਤੁ ॥**
**ਸਿਰਿ ਸਾਹਾ ਪਾਤਿਸਾਹੁ, ਨਿਹਚਲ ਚਉਰੁ ਛਤੁ ॥** [ਪੰਨਾ ੯੬੪

ਚੌਰ ਰਖਣ ਲਈ ਇਕ ਵੱਖਰਾ ਸਟੂਲ ਜਾਂ ਚੌਕੀ ਹੋਣੀ ਚਾਹੀਦੀ ਹੈ, ਤਾਂ ਜੁ ਤਾਬਿਆ ਬੈਠਣ ਵਾਲੇ ਦੇ ਪੈਰਾਂ ਨਾਲ ਨਾ ਲਗੇ। ਜਾਂ ਸ੍ਰੀ ਹਰਿਮੰਦਰ ਸਾਹਿਬ ਵਾਂਗ ਸ੍ਰੀ ਮੰਜੀ ਸਾਹਿਬ ਦਾ ਆਕਾਰ ਚੌੜਾ ਰਖਿਆ ਜਾਏ ਅਤੇ ਚੌਰ ਨਾਲ ਹੀ ਰਖ ਦਿੱਤਾ ਜਾਏ।

(ਅ) ਚੌਰ ਖੜੇ ਹੋ ਕੇ ਕਰਨ ਦਾ ਯਤਨ ਕਰਨਾ ਚਾਹੀਦਾ ਹੈ, ਕਿਉਂਕਿ ਪੁਰਾਤਨ ਸਿੰਘ ਇਸੇ ਪ੍ਰਕਾਰ

ਦੀ ਕਿਰਿਆ ਕਰਦੇ ਹੁੰਦੇ ਸਨ। ਲੰਮੇ ਸਮੇਂ ਲਈ ਬੈਠ ਕੇ ਚੌਰ ਕਰਨਾ ਵੀ ਮਨਮਤਿ ਨਹੀਂ।

(ਏ) ਚੌਰ ਪਿਛਲੇ ਪਾਸੇ ਜਾਂ ਸੱਜੇ ਖੱਬੇ ਖੜੋ ਕੇ ਕਰਨਾ ਚਾਹੀਦਾ ਹੈ। ਕਈ ਵੀਰ ਅਤੇ ਭੈਣਾਂ ਗੁਰੂ ਮਹਾਰਾਜ ਦੇ ਪ੍ਰਕਾਸ਼ ਦੇ ਅੱਗੋਂ ਦੀ ਪਰਕਰਮਾ ਕਰਦੇ ਹੋਏ ਚੌਰ ਕਰਦੇ ਹਨ, ਇਸ ਤਰ੍ਹਾਂ ਚਵਰ ਸਾਹਿਬ ਝੁਲਾਉਣਾ ਠੀਕ ਨਹੀਂ ਹੁੰਦਾ।

ਜਿਹੜਾ ਗ੍ਰੰਥੀ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆਂ ਬੈਠਾ ਹੋਵੇ ਉਸ ਨੂੰ ਹੀ ਚਵਰ ਕਰਨਾ ਸੋਭਦਾ ਹੈ। ਜਿਹੜੇ ਮਾਈ ਭਾਈ ਗ੍ਰੰਥੀ ਸਿੰਘ ਦੇ ਪਿਛੇ ਖੜੇ ਹੋ ਕੇ ਚੌਰ ਕਰਦੇ ਹਨ, ਉਹ ਮਨਮਤਿ ਕਰਦੇ ਹਨ ਕਿਉਂਕਿ ਉਹ ਚੌਰ ਗ੍ਰੰਥੀ ਸਿੰਘ ਦੇ ਸੀਸ ਤੇ ਹੁੰਦਾ ਹੈ, ਗੁਰੂ ਸਾਹਿਬ ਦੇ ਸਰੂਪ ਉਤੇ ਨਹੀਂ ਹੁੰਦਾ। ਇਸ ਕੁਚਾਲੀ ਨੂੰ ਹਟਾਉਣ ਲਈ ਅਤੇ ਗੁਰਮਤਿ ਜਾਗ੍ਰਤੀ ਲਈ ਪ੍ਰਚਾਰ ਦੀ ਲੋੜ ਹੈ।

(ਸ) ਪਾਲਕੀ ਵਿਚ ਪ੍ਰਕਾਸ਼ ਹੋਣ ਦੀ ਸੂਰਤ ਵਿਚ ਚੌਰ ਚੰਗੀ ਤਰ੍ਹਾਂ ਨਹੀਂ ਹੋ ਸਕਦਾ। ਪਾਲਕੀ ਕੇਵਲ ਗੁਰੂ ਸਾਹਿਬ ਜੀ ਦੀ ਸਵਾਰੀ ਲਿਆਣ ਤੇ ਲਿਜਾਣ ਵਾਸਤੇ ਹੀ ਬਣਾਈ ਗਈ ਹੈ। ਇਸ ਲਈ ਚੰਗੀ ਗੱਲ ਇਹ ਹੈ ਕਿ ਪ੍ਰਕਾਸ਼ ਹਮੇਸ਼ਾਂ ਮੰਜੀ ਸਾਹਿਬ ਤੇ ਹੀ ਕੀਤਾ ਜਾਏ।

(ਹ) ਚੌਰ ਨੂੰ ਰੁਮਾਲਿਆਂ ਜਾਂ ਪੱਤਰਿਆਂ ਦੀ ਸਫ਼ਾਈ ਹਿੱਤ ਵਰਤਣਾ ਨਿਰੋਲ ਮਨਮਤਿ ਹੈ। ਇਸ ਸੇਵਾ ਲਈ ਇਕ ਵਾਧੂ ਸਾਫ਼ ਸੁਥਰਾ ਰੁਮਾਲਾ ਰਖਣਾ ਚਾਹੀਦਾ ਹੈ।

(ਕ) ਚੌਰ ਸਾਹਿਬ ਦੇ ਮੁੱਠੇ ਮਜ਼ਬੂਤ ਹੋਣੇ ਚਾਹੀਦੇ ਹਨ, ਕਿਉਂਕਿ ਮੋਰਾਂ ਦੇ ਖੰਭਾਂ ਵਾਲੇ ਚੌਰ ਛੇਤੀ ਟੁੱਟ ਜਾਂਦੇ ਹਨ ਅਤੇ ਉਨ੍ਹਾਂ ਦੀਆਂ ਪੰਖੜੀਆਂ ਪੈਰਾਂ ਵਿਚ ਰੁਲਦੀਆਂ ਰਹਿੰਦੀਆਂ ਹਨ।

(ਖ) ਪ੍ਰਕਾਸ਼ ਜਾਂ ਸੁਖਾਸਨ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਉਪਰ ਚੌਰ ਨਹੀਂ ਰਖਣਾ ਚਾਹੀਦਾ।

(ਗ) ਪ੍ਰਕਾਸ਼ ਤੋਂ ਉਪਰੰਤ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਲੇ ਦੁਆਲੇ ਪਰਕਰਮਾ ਕਰਨ ਲਈ ਥਾਂ ਹੋਵੇ ਤਾਂ ਪਰਕਰਮਾ ਕਰਨੀਆਂ ਚਾਹੀਦੀਆਂ ਹਨ। ਗੁਰ ਦਰਸ਼ਨਾਂ ਲਈ ਚਲ ਕੇ ਜਾਣਾ ਵੀ ਗੁਰਸਿਖਾਂ ਲਈ ਪਰਦਖਣਾ ਰੂਪ ਹੈ, ਜਿਵੇਂ ਕਿ ਭਾ. ਗੁਰਦਾਸ ਜੀ ਨੇ ਅੰਕਿਤ ਕੀਤਾ ਹੈ:-

**ਗੁਰਮੁਖਿ ਮਾਰਗਿ ਚਲਣਾ, ਪਰਦਖਣਾ ਪੂਰਨ ਪਰਤਾਪੈ॥** [ਵਾਰ ੬-੧੮

ਅਜਕਲ ਜਿਨ੍ਹਾਂ ਗੁਰ ਅਸਥਾਨਾਂ ਤੇ ਸਰੋਵਰ ਹਨ, ਉਨ੍ਹਾਂ ਦੀਆਂ ਪਰਿਕਰਮਾ ਕਰਨ ਦੀ ਨਵੀਂ ਪਿਰਤ ਚਲ ਪਈ ਹੈ। ਗੁਰੂ ਘਰ ਦੀ ਮਰਯਾਦਾ ਜੋ ਸੀਨਾ-ਬ-ਸੀਨਾ ਚਲੀ ਆ ਰਹੀ ਹੈ, ਉਸੇ ਦਾ ਧਾਰਨੀ ਬਣਨਾ ਚਾਹੀਦਾ ਹੈ। ਗੁਰਤਾ ਅਰਪਨ ਸਮੇਂ ਸਤਿਗੁਰਾਂ ਵਲੋਂ ਤਿੰਨ ਪਰਕੰਮਿਆਂ ਕਰਨ ਦਾ ਜ਼ਿਕਰ ਸੂਰਜ ਪ੍ਰਕਾਸ਼ ਵਿਚ ਆਉਂਦਾ ਹੈ (ਵੇਖੋ ਰਾਸਿ ੨ ਅੰਸੂ ੨੨, ਰਾਸਿ ੧੦ ਅੰ. ੨੭)। ਭਾ. ਕਾਨ੍ਹ ਸਿੰਘ ਜੀ ਨੇ ਗੁਰਮਤਿ ਮਾਰਤੰਡ ਵਿਚ ਇਕ ਅਥਵਾ ਪੰਜ ਪਰਿਕਰਮਾ ਦੀ ਰੀਤਿ ਦਰਸਾਈ ਹੈ (ਵੇਖੋ ਮਹਾਨ ਕੋਸ਼)। ਪਰਿਕਰਮਾ ਦਾ ਭਾਵ ਗੁਰੂ ਤੋਂ ਸਦਕੇ ਜਾਣ ਦਾ ਮੁਖ-ਆਸ਼ਾ ਸਿਖ ਦੀ ਸੁਰਤਿ ਵਿਚ ਹੋਣਾ ਚਾਹੀਦਾ ਹੈ। ਇਹ ਗੁਰਮਤਿ-ਰੀਤੀ ਦਿਨ-ਬ-ਦਿਨ ਅਲੋਪ ਹੋ ਰਹੀ ਹੈ; ਇਸ ਨੂੰ ਸੁਰਜੀਤ ਰਖਣ ਲਈ ਪ੍ਰਚਾਰ ਕਰਨ ਦੀ ਲੋੜ ਹੈ।

## ਵਾਕ (ਹੁਕਮ) ਲੈਣਾ

ਵਾਕ ਲੈਣ ਦੀ ਮਰਯਾਦਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ੍ਰੀ ਹਰਿਮੰਦਰ ਸਾਹਿਬ ਵਿੱਚ ਪਹਿਲਾ ਪ੍ਰਕਾਸ਼ ਕਰਨ ਮਗਰੋਂ ਹੀ ਹੋਂਦ ਵਿੱਚ ਆਈ ਹੈ। ਵਾਕ ਲੈਣ ਤੋਂ ਪਹਿਲਾਂ ਅਰਦਾਸਿ ਕਰਨੀ

ਜ਼ਰੂਰੀ ਹੈ। ਗੁਰਵਾਕ ਬਾਰੇ ਕਿਤਨੇ ਭਰੋਸੇ ਭਰੇ ਸ਼ਬਦ ਭਾ. ਰਤਨ ਸਿੰਘ ਜੀ ਭੰਗੂ ਨੇ ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਅੰਕਿਤ ਕੀਤੇ ਹਨ, ਜੋ ਸਾਨੂੰ ਅੱਜ ਵੀ ਪ੍ਰਬਲ ਪ੍ਰੇਰਨਾ ਦਿੰਦੇ ਹਨ:-

**ਤੂ ਗੁਰੂ ਗ੍ਰੰਥ, ਸਚੀ ਹੈਂ ਦੇਹ॥ ਸਿਖ ਸੰਗਤ ਕੋ ਸਚ ਵਾਕ ਦੇਹ॥....**
**ਦੀਜੈ ਵਾਕ, ਜੁ ਕਰਨੋ ਹੋਈ॥ ਤੂੰ ਸਤਿਗੁਰ, ਹਮ ਹੈਂ ਸਿੱਖ ਤੋਈ॥**

**[ਪੰਨਾ ੩੯੫-੯੭**

ਸਿਖ ਧਰਮ 'ਪੰਚ ਪਰਵਾਣੀ' ਜਥੇਬੰਦ ਧਰਮ ਹੈ। ਇਸ ਲਈ ਇਸ ਵਿੱਚ ਵਿਅਕਤੀਗਤਿ ਮਰਯਾਦਾ ਲਈ ਕੋਈ ਥਾਂ ਨਹੀਂ। ਵੇਖਣ ਵਿੱਚ ਆਉਂਦਾ ਹੈ ਕਿ ਕਈ ਪਾਠੀ ਸਿੰਘ ਘਰ ਵਾਲਿਆਂ ਨੂੰ ਖੁਸ਼ ਕਰਨ ਲਈ ਮਨਮਰਜ਼ੀ ਦਾ ਹੁਕਮਨਾਮਾ ਪਤਰੇ ਪਰਤ ਕੇ ਸੁਣਾਉਂਦੇ ਹਨ, ਉਨ੍ਹਾਂ ਲੋੜੀਂਦੇ ਸ਼ਬਦਾਂ ਦੇ ਪੰਨੇ ਵੀ ਯਾਦ ਕੀਤੇ ਹੋਏ ਹੁੰਦੇ ਹਨ। ਇਦਾਂ ਦੀ ਚਤਰਾਈ ਕਰਨ ਵਾਲਿਆਂ ਅੰਦਰ ਗੁਰੂ ਹਜ਼ੂਰੀ ਅਤੇ ਭੈ ਦੀ ਘਾਟ ਹੁੰਦੀ ਹੈ। ਅਜਿਹੇ ਗ੍ਰੰਥੀ ਸਿੰਘ, ਪਾਠੀਆਂ ਨੂੰ ਸਮਝਾਉਣ ਲਈ ਜਤਨਸ਼ੀਲ ਹੋਣ ਦੀ ਲੋੜ ਹੈ।

ਕਈ ਵਾਰੀ ਜਦੋਂ 'ਮਹਲਾ ੯' ਦੀ ਬਾਣੀ ਦਾ ਜਾਂ ਹੋਰ ਕੋਈ ਵੈਰਾਗਮਈ ਵਾਕ ਆਵੇ ਤਾਂ ਕਈ ਪਾਠੀ ਅਤੇ ਪ੍ਰੇਮੀ ਇਹ ਆਖਦੇ ਹਨ, 'ਜੀ ! ਅਜ ਤਾਂ ਗੁਰੂ ਸਾਹਿਬ ਦਾ ਵਾਕ ਬੜਾ ਕਰੜਾ ਆਇਆ ਹੈ।' ਕਈ ਸੰਤਾਂ ਨੇ ਆਪਣੇ ਸਿਖਾਂ ਨੂੰ ਇਹ ਵੀ ਸਿਖਿਆ ਦਿੱਤੀ ਹੋਈ ਹੈ ਕਿ 'ਜਦੋਂ ਕੋਈ ਕਰੜਾ ਹੁਕਮ ਆਵੇ ਤਾਂ ਉਹ ਗੁਰੂ ਸਾਹਿਬ ਨੂੰ ਵਾਪਸ ਕਰ ਦਿਆ ਕਰਨ; ਅਰਦਾਸਿ ਕਰਕੇ ਹੋਰ ਹੁਕਮ ਲੈ ਲਿਆ ਕਰਨ'। ਇਹ ਸਭ ਮਨਮਤੀਆਂ ਦੇ ਆਦੇਸ਼ ਹਨ। ਜਿਹੜੇ ਵੀਰ ਤੇ ਭੈਣਾਂ ਹਰ ਰੋਜ਼ ਗੁਰਬਾਣੀ ਵਿਚ ਇਹ ਪੜ੍ਹਦੇ ਤੇ ਸੁਣਦੇ ਹਨ ਕਿ 'ਮਿਠ ਬੋਲੜਾ ਜੀ, ਹਰਿ ਸਜਣੁ ਸੁਆਮੀ ਮੋਰਾ ॥ ਹਉ ਸੰਮਲਿ ਥਕੀ ਜੀ, ਓਹੁ ਕਦੇ ਨ ਬੋਲੈ ਕਉਰਾ॥' (ਪੰਨਾ ੭੮੪) ਤਾਂ ਫਿਰ ਅਜਿਹੇ ਭਰਮ ਵਿਚ ਪੈਣ ਦਾ ਕੀ ਲਾਭ? ਹੁਕਮੀ ਬੰਦੇ ਬਣ ਕੇ ਹੁਕਮ ਦਾ ਰਹੱਸ ਪ੍ਰਾਪਤ ਕਰਨਾ ਚਾਹੀਦਾ ਹੈ। ਵਾਕ (ਹੁਕਮ) ਲੈਣ ਲਈ ਜੋ ਹੇਠ ਲਿਖੀ ਸੇਧ 'ਸਿਖ ਰਹਿਤ ਮਰਯਾਦਾ' (ਸ਼੍ਰੋ. ਗੁ. ਪ੍ਰ. ਕਮੇਟੀ) ਪੰਨਾ ੧੬ ਉਤੇ ਦਿੱਤੀ ਹੈ, ਨੂੰ ਅਪਨਾਉਣਾ ਚਾਹੀਦਾ ਹੈ:-

'ਹੁਕਮ' ਲੈਣ ਲਗਿਆਂ ਖੱਬੇ ਪੰਨੇ ਦੇ ਉਤਲੇ ਪਾਸਿਓਂ ਪਹਿਲਾ ਸ਼ਬਦ ਜੋ ਜਾਰੀ ਹੈ, ਮੁੱਢ ਤੋਂ ਪੜ੍ਹਨਾ ਚਾਹੀਏ। ਜੇ ਉਸ ਸ਼ਬਦ ਦਾ ਮੁੱਢ ਪਿਛਲੇ ਪੰਨੇ ਤੋਂ ਸ਼ੁਰੂ ਹੁੰਦਾ ਹੈ ਤਾਂ ਪੱਤਰਾ ਪਰਤ ਕੇ ਪੜ੍ਹਨਾ ਸ਼ੁਰੂ ਕਰੋ ਅਤੇ ਸ਼ਬਦ ਸਾਰਾ ਪੜ੍ਹੋ। ਜੇ ਵਾਰ ਹੋਵੇ ਤਾਂ ਪਉੜੀ ਦੇ ਸਾਰੇ ਸਲੋਕ ਤੇ ਪਉੜੀ ਪੜ੍ਹਨੀ ਚਾਹੀਏ। ਸ਼ਬਦ ਦੇ ਅੰਤ ਵਿਚ ਜਿਥੇ 'ਨਾਨਕ' ਨਾਮ ਆ ਜਾਵੇ, ਉਸ ਤੁਕ ਤੇ ਭੋਗ ਪਾਇਆ ਜਾਵੇ।

ਨੋਟ : (1) ਕਈ ਗ੍ਰੰਥੀ ਦੁਪਹਿਰ ਵੇਲੇ ਪੰਨੇ ਦੇ ਮੱਧ ਦਾ ਸ਼ਬਦ ਅਤੇ ਸੰਝ ਸਮੇਂ ਪੰਨੇ ਦੇ ਅੰਤ ਦਾ ਸ਼ਬਦ ਪੜ੍ਹਦੇ ਹਨ, ਪਰ ਇਹ ਮਨੋ-ਕਲਪਿਤ ਰੀਤਿ ਹੈ। [ਗੁਰਮਤ ਮਾਰਤੰਡ ਪੰ. ੪੨੦

(2) 'ਹੁਕਮ' ਲੈਣ ਤੋਂ ਪਹਿਲਾਂ ਮੂਲ-ਮੰਤ੍ਰ ਦਾ ਜਾਪ ਕਰਨ ਦੀ ਪੁਰਾਤਨ ਰਹੁਰੀਤੀ ਨੂੰ ਸੁਰਜੀਤ ਰਖਣਾ ਚਾਹੀਦਾ ਹੈ।



# ਗੁਰਬਾਣੀ ਪਾਠ ਦਰਸ਼ਨ

## (ਪਦ-ਵੰਡ, ਬਿਸਰਾਮਾਂ ਤੇ ਉਚਾਰਨਾਂ ਬਾਰੇ)

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਬਾਣੀ ਅੰਕਿਤ ਹੈ, ਇਸ ਨੂੰ ਸਾਰਾ ਸਿੱਖ-ਜਗਤ ਗੁਰੂ ਮੰਨਦਾ ਹੈ ਅਤੇ ਇਸੇ ਨੂੰ ਹੀ ਸੱਚੀ ਬਾਣੀ ਆਖਦਾ ਹੈ। ਇਸ ਤੋਂ ਛੁੱਟ ਜੋ ਰਚਨਾ ਗੁਰਮਤਿ (ਗੁਰਬਾਣੀ) ਦੀ ਕਸਵਟੀ ਉਤੇ ਪੂਰਨ ਨਹੀਂ ਉਤਰਦੀ, ਉਹ ਕੱਚੀ ਬਾਣੀ ਦੀ ਪਰਤੀਕ ਹੈ।

ਅਜੋਕੇ ਪਾਠਕਾਂ ਨੂੰ ਗੁਰਬਾਣੀ ਦਾ ਪਠਨ-ਪਾਠਨ ਇਸ ਲਈ ਔਖਾ ਪਰਤੀਤ ਹੁੰਦਾ ਹੈ, ਕਿਉਂਕਿ ਸਮੇਂ ਦੀ ਚਾਲ ਨਾਲ ਸ਼ਬਦ-ਭੰਡਾਰ ਪੁਰਾਣਾ ਹੋ ਚੁੱਕਾ ਹੈ ਅਤੇ ਲਿਖਣ ਢੰਗ ਵੀ ਗੁਰਬਾਣੀ ਵਿਆਕਰਣ ਦੇ ਨੇਮਾਂ ਅਨੁਸਾਰ ਸੰਜੋਗਾਤਮਕ ਹੈ। ਹਰ ਬੋਲੀ ਦੇ ਸ਼ਬਦ ਭੰਡਾਰ ਵਿੱਚ ਤਿੰਨ ਪਰਕਾਰ ਦੇ ਸ਼ਬਦ ਹੁੰਦੇ ਹਨ, ਜਿਨ੍ਹਾਂ ਨੂੰ ਸਮਝਣ ਦੀ ਲੋੜ ਹੈ:-

1. ਦੇਸੀ-- ਆਪਣੇ ਮੌਲਿਕ ਸ਼ਬਦ;
2. ਤੱਤਭਵ-- ਕਿਸੇ ਹੋਰ ਭਾਸ਼ਾ ਤੋਂ ਬਦਲ ਕੇ ਬਣੇ ਸ਼ਬਦ;
3. ਤੱਤਸਮ-- ਦੂਜੀ ਭਾਸ਼ਾ ਦੇ ਮੂਲਿਕ ਸ਼ਬਦ।

ਇਸ ਤਰ੍ਹਾਂ ਦੀ ਤਿੰਨ-ਰੰਗੀ ਸ਼ਬਦਾਵਲੀ ਦੇ ਗੁਰਬਾਣੀ ਵਿਚ ਵੀ ਦਰਸ਼ਨ ਹੁੰਦੇ ਹਨ। ਜਿਵੇਂ ਹਰ ਭਾਸ਼ਾ ਦਾ ਆਪੋ ਆਪਣਾ ਵਿਆਕਰਣ ਹੈ, ਤਿਵੇਂ ਪੰਜਾਬੀ ਭਾਸ਼ਾ ਦਾ ਵੀ ਇਕ ਵਖਰਾ ਵਿਆਕਰਣ ਹੈ। ਪਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਦੁੱਤੀ ਬਾਣੀ ਦੇ ਵਿਆਕਰਣਕ ਨੇਮਾਂ ਦਾ ਆਪਣਾ ਨਵੇਕਲਾ ਹੀ ਪ੍ਰਬੰਧ ਹੈ, ਜਿਸਦੇ ਲਗਮਾਤਰੀ ਸਰਲ-ਨੇਮ ਰੂਪਮਾਨ ਹੋ ਚੁੱਕੇ ਹਨ। ਵਰਤਮਾਨ ਕਾਲ ਵਿਚ ਗੁਰੂ ਸਾਹਿਬਾਨ, ਸੰਤ-ਭਗਤ ਅਤੇ ਭਟ ਕਵੀ ਭਾਵੇਂ ਪੰਜ ਭੂਤਕ ਸਰੀਰ ਦੇ ਰੂਪ ਵਿਚ ਸਾਡੇ ਕੋਲ ਸੁਭਾਇਮਾਨ ਨਹੀਂ, ਪਰ ਉਨ੍ਹਾਂ ਦੀ ਬਾਣੀ ਵਿਚ ਲਗੀਆਂ ਲੱਗਾਂ ਮਾਤਰਾਂ, ਅਰਥ-ਬੋਧ ਪ੍ਰਾਪਤ ਕਰਨ ਲਈ ਸਾਨੂੰ ਸੁਚੱਜੀ ਸੇਧ ਦਿੰਦੀਆਂ ਹਨ।

ਗੁਰਬਾਣੀ ਦੀ ਪੂਰਨ ਸੋਝੀ ਹੋਣੀ ਤਾਂ ਬਹੁਤ ਦੂਰ ਦੀ ਗੱਲ ਹੈ, ਪਰ ਇਸਦੇ ਇਹ ਅਰਥ ਨਹੀਂ ਕਿ ਪਾਠਕਾਂ ਨੂੰ ਸ਼ਬਦਾਂ ਦੀ ਪਦ-ਵੰਡ, ਬਿਸਰਾਮ ਅਤੇ ਸ਼ੁੱਧ-ਉਚਾਰਨ ਬਾਰੇ ਉੱਕਾ ਬੋਧ ਹੀ ਨਾ ਹੋਵੇ। ਹਰੇਕ ਸ਼ਬਦ ਦੇ ਵਖ ਵਖ ਸਰੂਪਾਂ ਨੂੰ ਨੀਝ ਲਾ ਕੇ ਰੀਝ ਨਾਲ ਪੜ੍ਹਨ ਤੇ ਵਾਚਣ ਦੀ ਵਾਦੀ ਹੀ ਗੁਰਬਾਣੀ-ਪਾਠ ਦੇ ਸਹੀ ਦਰਸ਼ਨ ਕਰਾਉਣ ਵਿਚ ਸਹਾਇਕ ਹੋ ਸਕਦੀ ਹੈ। ਗੁਰਬਾਣੀ ਦੀ ਵੀਚਾਰ ਵਾਲੀ ਬ੍ਰਿਤੀ ਕਿਸੇ ਵਿਰਲੇ ਵਡਭਾਗੀ ਗੁਰਸਿੱਖ ਨੂੰ ਹੀ ਬਖ਼ਸ਼ਿਸ਼ ਵਜੋਂ ਮਿਲਦੀ ਹੈ, ਜਿਵੇਂ ਗੁਰਵਾਕ ਹਨ:-

**੧. ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥**
**ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ ॥** [ਪੰਨਾ ੯੩੫

**੨. ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ ॥**
**ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੇ ਵੀਚਾਰੁ॥** [ਪੰਨਾ ੫੯੪

ਇਹ ਮਹਾਂ ਵਾਕ ਗੁਰਬਾਣੀ ਵੀਚਾਰ ਵੱਲ ਡੂੰਘਾ ਸੰਕੇਤ ਕਰਦੇ ਹਨ। ਅਜਿਹੀ ਵੀਚਾਰ ਦਾ ਪਹਿਲਾ ਅੰਗ ਸ਼ੁੱਧ ਪਠਨ-ਪਾਠਨ ਹੈ। 'ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰ ਸੂਰਾ' (ਪੰਨਾ ੯੩੦) ਪੰਕਤੀ ਵਿਚ 'ਕੈ' ਦੀ ਥਾਂ 'ਕੇ' ਅਸ਼ੁੱਧ ਪਾਠ ਕਰਨ ਵਾਲੇ ਸਿੱਖ ਦੇ ਮੂੰਹ ਤੇ ਚਪੇੜਾਂ ਵਜਣੀਆਂ, ਭਾਈ ਗੋਪਾਲਾ ਜੀ ਨੂੰ ਸ੍ਰੀ ਜਪੁਜੀ ਸਾਹਿਬ ਦਾ ਸ਼ੁੱਧ ਪਾਠ ਕਰਨ ਬਦਲੇ ਮਨ-ਬਾਂਛਤ ਫਲ ਮਿਲਣੇ ਆਦਿ ਸੰਕੇਤ ਗੁਰਬਾਣੀ ਪਾਠ ਦਰਸ਼ਨ ਦੇ ਮਾਰਗ ਵਿਚ ਮੀਲ-ਪੱਥਰ ਦਾ ਕੰਮ ਕਰਦੇ ਹਨ।

ਭਾਈ ਸੰਤੋਖ ਸਿੰਘ ਜੀ ਦੇ ਅੱਖਰਾਂ ਵਿਚ ਦਸਮੇਸ਼ ਪਿਤਾ ਜੀ ਨੇ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਦੀ ਕਿਤਨੀ ਸੁੰਦਰ ਪ੍ਰੇਰਨਾ ਦਿੱਤੀ ਹੈ:-

ਸਿਖੋ ਸੁਨਹੁ ਸੀਖ ਇਹ ਮੇਰੀ ॥ ਬਾਨੀ ਪਢੋ ਸ਼ੁੱਧ ਗੁਰ ਕੇਰੀ ॥
ਪਢੈ ਮਹਾਤਮ ਲਹੈ ਬਿਸਾਲ ॥ ਹਲਤ ਪਲਤ ਮਹਿ ਹੋਇ ਨਿਹਾਲ ॥
ਜੇ ਅਸ਼ੁੱਧ ਹ੍ਵੈ, ਪਢੀਐ ਸ਼ੁੱਧਿ ਕਰਿ॥ ਬਿਗਰੀ ਵਸਤ ਸੁਧਾਰਹਿ ਜਿਮ ਘਰਿ॥

[ਗੁਰ ਪ੍ਰਤਾਪ ਸੂਰਜ, ਰੁੱਤ ੩, ਅਧਿਆਇ ੩੪

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਸਾਰੀ ਬਾਣੀ ਜਿਥੇ ਕਿ ਕਾਵਿ ਰੂਪ ਵਿਚ ਹੈ, ਉਥੇ ਕਈ ਪਰਕਾਰ ਦੇ ਛੰਦਾਂ ਨਾਲ ਗੁੰਦੀ ਹੋਈ ਹੈ। ਤੋਲ, ਤੁਕਾਂਤ, ਵਜ਼ਨ, ਲੈਅ, ਰਵਾਨੀ ਅਤੇ ਮਾਤਰਾ ਦਾ ਅਰੁੱਕ ਪਰਵਾਹ ਇਸ ਦੀ ਕਾਵਿ ਸ਼ੈਲੀ ਦੀ ਵਿਲਖਣ ਗੌਰਵਤਾ ਹੈ। ਕੁਝ ਬਾਣੀ ਰਾਗ-ਮੁਕਤ ਹੈ, ਪਰ ਬਹੁਤੀ ਬਾਣੀ ਗੁਰਮਤਿ ਸੰਗੀਤ ਕਲਾ ਅਨੁਸਾਰ ਰਾਗ ਰਾਗਣੀਆਂ ਵਿਚ ਉਚਾਰਨ ਕੀਤੀ ਗਈ ਹੈ। ਇਸ ਵਿਚ ਅਰਬੀ, ਫ਼ਾਰਸੀ, ਸੰਸਕ੍ਰਿਤ, ਪੰਜਾਬੀ, ਰੇਖਤਾ, ਪ੍ਰਾਕ੍ਰਿਤ ਅਤੇ ਹੋਰ ਕਈ ਬੋਲੀਆਂ ਅਪਭਰੰਸ਼ਾਂ ਦੇ ਸ਼ਬਦਾਂ ਦਾ ਭੰਡਾਰ ਉਪਲਬਧ ਹੈ। ਭਾਂਤ ਭਾਂਤ ਦੀਆਂ ਬੋਲੀਆਂ ਅਤੇ ਉਪ-ਬੋਲੀਆਂ ਦੇ ਮਿਸ਼ਰਤ ਸਰੂਪ, ਸ਼ਬਦਾਂ ਦਾ ਸੰਜਮ, ਕਾਵਿ ਉਡਾਰੀ, ਛੰਤ ਅਲੰਕਾਰ ਅਤੇ ਪੌਰਾਣਿਕ ਹਵਾਲਿਆਂ ਦੀ ਜਾਣ ਪਛਾਣ ਵੀ ਕਰਨੀ ਜਰੂਰੀ ਹੈ। ਇਸ ਵਿਦਿਅਕ ਜੁੱਗ ਵਿਚ ਜਿਥੇ ਵਿਗਿਆਨਕ ਤੌਰ ਤੇ ਕਾਫੀ ਤਰੱਕੀ ਹੋ ਰਹੀ ਹੈ, ਉਥੇ ਆਤਮਿਕ ਵਿਦਿਆ ਤੋਂ ਵੀ ਅਵੇਸਲਾ ਨਹੀਂ ਹੋਣਾ ਚਾਹੀਦਾ। ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਹੁਕਮਨਾਮਾ ਸੁਣਾਉਣਾ ਜਾਂ ਸੁਖਾਸਨ ਤੱਕ ਹੀ ਸੀਮਤ ਨਹੀਂ ਰਹਿਣਾ ਚਾਹੀਦਾ, ਆਤਮਿਕ ਮਾਰਗ ਵਿਚ ਇਹ ਕੋਈ ਉੱਨਤੀ ਵਾਲਾ ਰਸਤਾ ਨਹੀਂ ਕਿਹਾ ਜਾ ਸਕਦਾ। ਸਮੁੱਚੀ ਮਾਨਵਤਾ ਤੱਕ ਰਬੀ-ਸਨੇਹਾ ਅਪੜਾਉਣ ਲਈ ਗੁਰਬਾਣੀ ਦਾ ਅਭਿਆਸ ਕਰਨਾ ਚਾਹੀਦਾ ਹੈ। ਰਹਿਤਨਾਮਿਆਂ ਵਿਚ ਕਿਤਨੇ ਸਰਲ ਤੇ ਸਪਸ਼ਟ ਅਖਰਾਂ ਵਿਚ ਹੇਠ ਲਿਖੀ ਸੇਧ ਦਿੱਤੀ ਗਈ ਹੈ:

ਜੋ ਸਿਖ ਗੁਰ ਦਰਸ਼ਨ ਕੀ ਚਾਹਿ। ਦਰਸ਼ਨ ਕਰੈ ਗ੍ਰੰਥ ਜੀ ਆਇ॥
ਪ੍ਰਭਾਤ ਸਮੇਂ ਕਰਕੇ ਇਸ਼ਨਾਨ। ਤੀਨ ਪ੍ਰਦਖਨਾ ਕਰੇ ਸੁਜਾਨ॥ ੬੨॥
ਦੋਹਰਾ ॥ ਹਾਥ ਜੋੜ ਕਰ ਅਦਬ ਸੋਂ, ਬੈਠੇ ਮੋਹਿ ਹਜ਼ੂਰ ॥
ਸੀਸ ਟੇਕ ਗੁਰ ਗ੍ਰੰਥ ਜੀ, ਬਚਨ ਸੁਨੈ ਸੁ ਜ਼ਰੂਰ ॥ ੬੩॥
ਚੌਪਈ ॥ ਸਬਦ ਸੁਨੈ ਗੁਰਿ ਹਤ ਚਿਤ ਲਾਇ। ਗਯਾਨ ਸਬਦ ਗੁਰ ਸੁਨੈ ਸੁਨਾਇ॥
ਜੋ ਮਮ ਸਾਥ ਚਾਹਿ ਕਰਿ ਬਾਤ। ਗ੍ਰੰਥ ਜੀ ਪੜੈ ਵਿਚਾਰੈ ਸਾਥਿ॥ ੬੪॥
ਜੋ ਗੁਰ ਬਚਨ ਸੁਨਨ ਕੀ ਚਾਹਿ, ਗ੍ਰੰਥ ਵਿਚਾਰ ਸੁਨੇ ਚਿਤ ਲਾਇ ॥
ਮੇਰਾ ਰੂਪ ਗ੍ਰੰਥ ਜੀ ਜਾਨ, ਇਸ ਮੈ ਭੇਦ ਨਾਹਿਂ ਕਛੁ ਮਾਨ ॥ ੬੫॥

[ਰਹਿਤਨਾਮਾ ਭਾ. ਨੰਦ ਲਾਲ (ਸਿੰਘ) ਜੀ

ਪਾਠ ਕਰਨ ਦੇ ਮੁਖ ਰੂਪ ਵਿਚ ਦੋ ਪਖ ਹਨ, ਇਕ ਬਾਹਿਰ ਮੁਖੀ-'ਪੜਣਾ ਗੁੜਣਾ ਸੰਸਾਰ ਕੀ ਕਾਰ ਹੈ....(ਪੰ. ੬੫੦) ਅਤੇ ਦੂਜਾ ਅੰਤਰਿ ਮੁਖੀ- 'ਇਹ ਬਾਣੀ ਜੋ ਜੀਅਹੁ ਜਾਣੈ' (ਪੰ.੭੯੭)

ਸੋ, 'ਵਿਦਿਆ ਵੀਚਾਰੀ ਤਾ ਪਰਉਪਕਾਰੀ' ਵਾਲੇ ਗੁਰ-ਆਸ਼ੇ ਨੂੰ ਮੁਖ ਰਖਦੇ ਹੋਏ ਗੁਰਬਾਣੀ ਪਾਠ ਦੇ ਸਿਖਿਆਰਥੀ ਬਣ ਕੇ ਹੇਠ ਲਿਖੇ ਵੀਚਾਰਾਂ ਨੂੰ ਆਪਣੇ ਪਲੇ ਬੰਨ੍ਹਣ ਦੀ ਲੋੜ ਹੈ--

## ਪਦ-ਵੰਡ

ਗੁਰਬਾਣੀ ਦੀ ਸ਼ਬਦਾਵਲੀ ਸੰਜੋਗਾਤਮਕ (ਜੁੜਵੇਂ) ਢੰਗ ਨਾਲ ਲਿਖੀ ਹੋਈ ਹੈ, ਜਿਸ ਕਾਰਨ ਪਾਠਕਾਂ ਨੂੰ ਅਰਥ-ਬੋਧ ਤੋਂ ਬਿਨਾਂ ਪਦ-ਛੇਦ ਕਰਨ ਵਿਚ ਔਖਿਆਈ ਪਰਤੀਤ ਹੁੰਦੀ ਹੈ। ਸ਼ੁੱਧ ਪਾਠ ਕਰਨ ਦਾ ਸਭ ਤੋਂ ਪਹਿਲਾ ਅੰਗ ਹੀ ਪਦ-ਛੇਦ ਹੈ। ਗੁਰਬਾਣੀ ਵਿਚ ਸ਼ਬਦਾਵਲੀ ਕਈ ਭਾਂਤ ਦੀ

ਵਰਤੀ ਹੋਈ ਹੈ। ਕਈ ਥਾਵਾਂ ਤੇ ਅਗੇਤਰ ਤੇ ਪਿਛੇਤਰ ਅੱਖਰ ਲਗੇ ਹੋਏ ਹਨ, ਕਈ ਸਮਾਸੀ ਸ਼ਬਦ ਹਨ। ਇਸ ਤਰ੍ਹਾਂ ਦੇ ਸ਼ਬਦਾਂ ਨੂੰ ਨਿਖੇੜਨ ਵਿਚ ਸਾਧਾਰਨ ਪਾਠਕ ਟਪਲਾ ਖਾ ਜਾਂਦੇ ਹਨ, ਜਿਸ ਕਰਕੇ ਉਹ ਅਸ਼ੁੱਧ ਪਾਠ ਕਰਦੇ ਹਨ, ਜਿਵੇਂ:-

| *ਜੁੜਵਾਂ ਸਰੂਪ* | *ਪੰਨਾ* | *ਅਸ਼ੁੱਧ ਪਾਠ* | *ਸ਼ੁੱਧ ਪਾਠ* |
|---|---|---|---|
| ਮੰਨੈਮਗੁਨਚਲੈਪੰਥੁ ॥ | ੩ | ਮਗੁਨ | ਮਗੁ ਨ |
| ਸਬਦਾਹਮਾਹਿਵਖਾਣੀਐ... | ੬੪ | ਸਬ ਦਾਹ | ਸਬਦਾਹ |
| ਦੁਯਾਕਾਗਲੁ.... | ੭੩ | ਕਾ ਗਲੁ | ਕਾਗਲੁ |
| ਨਾਮਰਜਾਦੁਆਇਆ... | ੭੫ | ਨਾਮ ਰਜਾਦੁ | ਨਾ-ਮਰਜਾਦੁ |
| ਜਿਥੈਡਿਠਾਮਿਰਤਕੋਇਲਬਹਿਠੀ | ੩੨੨ | ਮਿਰਤ ਕੋਇਲ ਬਹਿਠੀ | ਮਿਰਤਕੋ ਇਲ ਬਹਿਠੀ |

ਇਸੇ ਤਰ੍ਹਾਂ 'ਬੰਦਿ ਰਬਾਣੀ' ਨੂੰ 'ਬੰਦਿਰ ਬਾਣੀ', 'ਮਰਦਨ ਲਾਗ' ਨੂੰ 'ਮਰਦ ਨ ਲਾਗ', 'ਜਨ ਕਉ ਧਾਰੈ' ਨੂੰ 'ਜਨਕ ਉਧਾਰੈ' ਪੜ੍ਹਿਆ ਜਾਣਾ ਅਸ਼ੁੱਧ ਹੈ। ਚਤਰਾਈ ਨਾਲ ਕੁਢੰਗੀ ਪਦ-ਵੰਡ ਕਰਨੀ ਪਾਪ ਦਾ ਭਾਗੀ ਬਣਨ ਤੁਲ ਹੈ। ਇਸ ਲਈ 'ਮਨ ਸਮਝਾਵਨ ਕਾਰਨੇ ਕਛੂਅਕ ਪੜੀਐ, ਗਿਆਨ' (ਪੰਨਾ ੩੪੦) ਦੀ ਲੋੜ ਹੈ।

***ਬਿਸਰਾਮ-*** 'ਬਿਸਰਾਮ' ਤੋਂ ਭਾਵ ਹੈ ਅਟਕਣਾ ਜਾਂ ਠਹਿਰਨਾ।

ਹਰ ਇਕ ਸੂਝਵਾਨ ਜਾਣਦਾ ਹੈ ਕਿ ਕਿਸੇ ਲਿਖਤ ਨੂੰ ਠੀਕ ਸਮਝਣ ਸਮਝਾਉਣ ਵਾਸਤੇ ਬਿਸਰਾਮ ਚਿੰਨ੍ਹਾਂ ਦੀ ਵਰਤੋਂ ਕਰਨੀ ਜ਼ਰੂਰੀ ਹੁੰਦੀ ਹੈ। ਇਸੇ ਪ੍ਰਕਾਰ ਗੁਰਬਾਣੀ ਦੇ ਠੀਕ ਆਸ਼ੇ ਨੂੰ ਸਮਝਣ ਅਥਵਾ ਦੂਜੇ ਤਾਈਂ ਸਮਝਾਉਣ ਹਿਤ ਠੀਕ ਥਾਵਾਂ ਤੇ ਬਿਸਰਾਮ ਲਾ ਕੇ ਉਚਾਰਣਾ ਹੀ ਸ਼ੋਭਾ ਦਿੰਦਾ ਹੈ। ਬਿਸਰਾਮ ਚਿੰਨ੍ਹਾਂ ਦੀ ਅਯੋਗ ਵਰਤੋਂ ਨਾਲ ਅਰਥ ਦਾ ਅਨਰਥ ਹੋ ਜਾਂਦਾ ਹੈ। ਇਸ ਲਈ ਹੇਠ ਲਿਖੀਆਂ ਕੁਝ ਉਦਾਹਰਣਾਂ ਪਾਠਕਾਂ ਦੀ ਗਿਆਤ ਲਈ ਦਿੱਤੀਆਂ ਜਾਂਦੀਆਂ ਹਨ:-

| *ਅਸ਼ੁੱਧ ਬਿਸਰਾਮ* | *ਸ਼ੁੱਧ ਬਿਸਰਾਮ* |
|---|---|
| ੧) ਹੋਦੈ ਪਰਤਖਿ, ਗੁਰੂ ਜੋ ਵਿਛੁੜੇ,<br>ਤਿਨ ਕਉ ਦਰਿ ਢੋਈ ਨਾਹੀ ॥ | ਹੋਦੈ ਪਰਤਖਿ ਗੁਰੂ, ਜੋ ਵਿਛੁੜੇ,<br>ਤਿਨ ਕਉ ਦਰਿ ਢੋਈ ਨਾਹੀ ॥ (ਪੰ. 304) |
| ੨) ਹਰਿ ਮੇਲਹੁ ਸਜਣੁ ਪੁਰਖੁ ਮੇਰਾ,<br>ਸਿਰੁ ਤਿਨ ਵਿਟਹੁ ਤਲ ਰੋਲੀਆ॥ | ਹਰਿ ਮੇਲਹੁ ਸਜਣੁ ਪੁਰਖੁ,<br>ਮੇਰਾ ਸਿਰੁ ਤਿਨ ਵਿਟਹੁ ਤਲ ਰੋਲੀਆ ॥<br>(ਪੰਨਾ 311) |
| ੩) ਕਿਆ ਬਸੁ ਜਉ, ਬਿਖੁ ਦੇ ਮਹਤਾਰੀ॥ | ਕਿਆ ਬਸੁ, ਜਉ ਬਿਖੁ ਦੇ ਮਹਤਾਰੀ॥<br>(ਪੰਨਾ 328) |
| ੪) ਇਹ ਚਿੰਤਾ ਉਪਜੀ ਘਟ ਮੈ,<br>ਜਬ ਗੁਰ ਚਰਨਨ ਅਨੁਰਾਗਿਓ ॥ | ਇਹ ਚਿੰਤਾ ਉਪਜੀ ਘਟ ਮੈ ਜਬ,<br>ਗੁਰ ਚਰਨਨ ਅਨੁਰਾਗਿਓ॥ (ਪੰਨਾ 1008) |
| ੫) ਗੁਰੁ ਅਰਜੁਨੁ ਘਰਿ, ਗੁਰ ਰਾਮਦਾਸ,<br>ਭਗਤ ਉਤਰਿ ਆਯਉ ॥ | ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ,<br>ਭਗਤ ਉਤਰਿ ਆਯਉ ॥ (ਪੰਨਾ 1407) |

**ਨੋਟ:** (੧) 'ਦੇਹੁਰੀ' ਜਾਂ 'ਦੇਹਲੀ ਦੀਪਕ' ਪਦ ਤੋਂ ਪਹਿਲਾਂ ਜਾਂ ਪਿਛੋਂ ਕੋਈ ਬਿਸਰਾਮ ਦੇਣਾ ਉਚਿਤ ਨਹੀਂ। 'ਦੇਹਲੀ ਦੀਪਕ' ਪਦ ਉਹ ਹੁੰਦਾ ਹੈ ਜਿਹੜਾ ਦੋਨਾਂ ਪਾਸੇ ਠੀਕ ਲਗਦਾ ਹੋਵੇ। ਜਿਵੇਂ ਦੇਹਲੀ ਉਪਰ ਧਰਿਆ ਹੋਇਆ ਦੀਵਾ ਦੋਨਾਂ ਪਾਸੇ ਚਾਨਣ ਦੇਂਦਾ ਹੈ, ਤਿਵੇਂ ਹੀ ਦੇਹਲੀ ਦੀਪਕ ਪਦ ਆਪਣੇ ਤੋਂ ਪਹਿਲਾਂ ਅਤੇ ਪਿਛੋਂ ਦੇ ਪਦਾਂ ਨਾਲ ਲਗ ਕੇ ਹੀ ਠੀਕ ਅਰਥ ਦੇਂਦਾ ਹੈ। ਇਸ ਲਈ ਜਿਨ੍ਹਾਂ ਵਿਚ

ਦੇਹਲੀ ਦੀਪਕ ਪਦ ਵਰਤਿਆ ਹੋਵੇ, ਉਚਾਰਨ ਬੜੇ ਧਿਆਨ ਨਾਲ ਕਰਨਾ ਚਾਹੀਦਾ ਹੈ। ਉਦਾਹਰਣਾਂ ਇਉਂ ਹਨ:-

| *ਪੰਕਤੀ* | *ਦੇਹਲੀ ਦੀਪਕ ਪਦ* |
|---|---|
| ੧) ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥ (ਪੰਨਾ ੫) | ਲਖ |
| ੨) ਨਾਨਕ, ਨਦਰੀ ਬਾਹਰੇ, ਰਾਚਹਿ ਦਾਨਿ ਨ ਨਾਇ॥(ਪੰਨਾ ੧੫) | ਨ |

(੨) ਜਿਨ੍ਹਾਂ ਪੰਕਤੀਆਂ ਵਿਚ 'ਨ' 'ਨਾਂਹ' ਦੇ ਅਰਥਾਂ ਵਿਚ ਆਉਂਦਾ ਹੈ, ਉਨ੍ਹਾਂ ਵਿੱਚ ਬਿਸਰਾਮ ਬਾਰੇ ਖ਼ਾਸ ਧਿਆਨ ਰੱਖ ਕੇ ਪਾਠ ਕਰਨ ਦੀ ਲੋੜ ਹੁੰਦੀ ਹੈ, ਵਰਨਾ ਅਰਥ ਬਿਲਕੁਲ ਹੀ ਉਲਟ ਹੋ ਜਾਣਗੇ।

## *ਮੁਕਤਾ*

ਗੁਰਮੁਖੀ ਦੀ ਪੈਂਤੀ-ਅਖਰੀ ਵਿਚ ੳ, ਅ, ੲ, ਤਿੰਨ ਸਵਰ ਰੂਪ ਅਤੇ 'ਸ' ਤੋਂ 'ੜ' ਤਕ 32 ਅਖਰ ਵਿਅੰਜਨ (ਮੁਕਤਾ) ਰੂਪ ਹਨ। ਇਸ ਵਰਣਮਾਲਾ ਵਿਚ ਙ, ਞ, ਣ, ਨ ਅਤੇ ਮ ਪੰਜ ਅੱਖਰ ਮੁਕਤਾ ਹੁੰਦੇ ਹੋਏ ਵੀ ਅਨੁਨਾਸਕ ਹਨ, ਭਾਵ ਇਨ੍ਹਾਂ ਦਾ ਉਚਾਰਨ ਜਿਥੇ 'ਅ' ਅਗੇਤਰ ਰੂਪ ਵਿਚ ਵਰਤਿਆ ਹੋਵੇ, ਉਥੇ ਸਪਸ਼ਟ ਉਚਾਰਨ ਇਉਂ ਕਰਨਾ ਚਾਹੀਦਾ ਹੈ, ਅ-ਕਲਪਿਤ, ਅ-ਪਰਸ, ਅ-ਮਰਤ, ਅ-ਕਰਮ ਆਦਿ।

'ਅ' 'ਯ' ਜਦੋਂ ਪਿਛੇਤਰ ਰੂਪ ਵਿਚ ਵਰਤੇ ਹੋਏ ਹੋਣ ਤਾਂ ਇਨ੍ਹਾਂ ਦਾ ਉਚਾਰਨ ਇਉਂ ਕਰਨਾ ਚਾਹੀਦਾ ਹੈ ਐੜੇ ਦੀ ਆਵਾਜ਼ ਬਿਹਾਰੀ ਨਾਲੋਂ ਦੂਣੀ ਕਰਨੀ ਹੈ। 'ਯ' ਦੁਲਾਵਾਂ ਦੀ ਆਵਾਜ਼ ਦੇਂਦਾ ਹੈ, ਜਿਵੇਂ ਜਯ-ਜੈ, ਭਯ-ਭੈ, ਮਯ-ਮੈ।

## *ਕੰਨਾ*

ਇਸ ਦਾ ਉਚਾਰਨ ਸੰਬੋਧਨ ਰੂਪ ਵਿਚ ਬਿੰਦੀ-ਰਹਿਤ ਕੀਤਾ ਜਾਂਦਾ ਹੈ ਜਿਵੇਂ:-

(੧) ਗੁਰਾ ! ਇਕ ਦੇਹਿ ਬੁਝਾਈ ॥ [ਪੰਨਾ ੨

(੨) ਮੇਰੇ ਗੋਵਿੰਦਾ ! ਗੁਣ ਗਾਵਾ ਤ੍ਰਿਪਤਿ ਮਨਿ ਹੋਇ ॥ [ਪੰਨਾ ੪੦

ਅ) ਜਦੋਂ ਕੰਨਾ ਬਹੁ-ਬਚਨ ਦਾ ਲਖਾਇਕ ਹੋਵੇ ਤਾਂ ਬਿੰਦੀ ਸਹਿਤ ਉਚਾਰਨ ਕਰਨਾ ਚਾਹੀਦਾ ਹੈ, ਜਿਵੇਂ:-

(੧) ਗੁਰਸਿਖਾ ਇਕੋ ਪਿਆਰੁ.... [ਪੰਨਾ ੬੪੮

(੨) ਸਾਧਾ ਮਹਿ ਇਹ ਹਮਰੀ ਜਿੰਦੁ ॥ [ਪੰਨਾ ੧੯੩

ੲ) ਸੰਸਕ੍ਰਿਤ ਦੇ ਇਸਤ੍ਰੀ ਲਿੰਗ ਸ਼ਬਦਾਂ ਨਾਲ ਕੰਨਾ ਬਿੰਦੀ ਰਹਿਤ ਹੀ ਉਚਾਰਨਾ ਚਾਹੀਦਾ ਹੈ ਜਿਵੇਂ:-

....ਸਿਖਾ ਸੂਤੁ ਧੋਤੀ ਕੀਨੀ ॥ [ਪੰਨਾ ੩੫੮

....ਗੁਰ ਸਤਿਗੁਰ ਦੇਹਾ ॥ [ਪੰਨਾ ੭੨੬

ਜਦੋਂ 'ਯ' ਮਗਰੋਂ ਕੰਨਾ ਲਗਾ ਹੋਵੇ, ਤਾਂ ਉਚਾਰਨ 'ਇਆ' ਦਾ ਬਣ ਜਾਂਦਾ ਹੈ:-

ਦਯਾ-ਦਇਆ ਦਯਾਲ-ਦਇਆਲ

## *ਸਿਹਾਰੀ*

ਇਸਤਰੀ ਲਿੰਗ ਵਾਚਕ ਸ਼ਬਦਾਂ ਲਈ ਸਿਹਾਰੀ (ਿ) ਦੀ ਮਾਤਰਾ ਲਗਦੀ ਹੈ। ਆਦਿ ਸ੍ਰੀ (ਗੁਰੂ) ਗ੍ਰੰਥ ਸਾਹਿਬ ਵਿਚ ਕਈ ਪ੍ਰਕਾਰ ਦੀਆਂ ਬੋਲੀਆਂ ਵਰਤੀਆਂ ਗਈਆਂ ਹਨ, ਜਿਨ੍ਹਾਂ ਵਿਚ ਹਿੰਦੀ ਦੇ ਵੀ ਕਈ ਸ਼ਬਦ ਹਨ। ਕਈ ਸੱਜਣ ਇਉਂ ਆਖਦੇ ਹਨ ਕਿ ਗੁਰਬਾਣੀ ਵਿਚ ਸ਼ਬਦ ਜੋੜਾਂ ਦਾ ਨਿਯਮ ਉਹੀ ਹੈ ਜੋ ਹਿੰਦੀ ਵਿਚ ਹੈ ਅਤੇ ਇਨ੍ਹਾਂ ਸ਼ਬਦਾਂ ਦਾ ਉਚਾਰਨ ਵੀ ਉਸੇ ਤਰ੍ਹਾਂ ਹੀ ਕਰਨਾ

ਚਾਹੀਦਾ ਹੈ ਜਿਵੇਂ ਕਿ 'ਹਰਿ' ਨੂੰ 'ਹਰੀ', ਭਗਤਿ ਨੂੰ 'ਭਗਤੀ', ਜਨਨਿ ਨੂੰ 'ਜਨਨੀ', ਕੂਕਰਿ ਨੂੰ 'ਕੂਕਰੀ' ਆਦਿ ਆਦਿ। ਪਰ ਇਹ ਵੀਚਾਰ ਠੀਕ ਨਹੀਂ ਹਨ ਕਿਉਂਕਿ ਪੰਜਾਬੀ ਵਿਚ ਸਿਹਾਰੀ ਦੀ ਵਰਤੋਂ ਲਘੂ ਮਾਤਰਾ ਵਿਚ ਹੁੰਦੀ ਹੈ, ਪਰ ਹਿੰਦੀ ਵਿਚ ਦੀਰਘ ਮਾਤਰਾ ਵਾਂਗ। ਸੋ, ਇਸ ਤਰ੍ਹਾਂ ਦੇ ਵੀਚਾਰ ਟਪਲੇ ਵਿਚ ਪਾ ਦਿੰਦੇ ਹਨ। ਇਸ ਲਈ ਅਜਿਹੇ ਸ਼ਬਦਾਂ ਵਿਚ ਸਿਹਾਰੀ ਦੀ ਅਵਾਜ਼ ਸਿਹਾਰੀ ਵਾਂਗ ਹੀ ਉਚਾਰਨੀ ਯੋਗ ਹੈ, ਦੀਰਘ ਮਾਤਰਾ ਵਿਚ ਨਹੀਂ। ਗੁਰਬਾਣੀ ਦੀ ਰਚਨਾ ਵਾਰਤਕ ਵਿਚ ਨਹੀਂ ਕਾਵਿ ਵਿਚ ਹੈ, ਅਤੇ ਇਸ ਵਿਚ ਸੰਗੀਤ ਪ੍ਰਬੰਧ ਵੀ ਹੈ। ਇਸ ਲਈ ਹਿੰਦੀ-ਨੁਮਾ ਉਚਾਰਨ ਕਰਨ ਨਾਲ ਲੈਅ ਵਿਚ ਫਰਕ ਪੈਦਾ ਹੋ ਜਾਂਦਾ ਹੈ ਜੋ ਪਾਠ-ਚਾਲ ਨੂੰ ਵੀ ਭੰਗ ਕਰ ਦੇਂਦਾ ਹੈ ਜਿਵੇਂ ਕਿ:-

**ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ....** [ਪੰਨਾ ੭੬੧

ਇਸ ਪੰਕਤੀ ਵਿਚ ਜੇਕਰ 'ਸਿਮ੍ਰਿਤਿ' ਪਦ ਨੂੰ ਹਿੰਦੀ ਵਾਂਗ 'ਸਿਮ੍ਰਿਤੀ' ਉਚਾਰਨ ਕਰੀਏ ਤਾਂ ਚਾਲ ਰੁੱਕ ਜਾਂਦੀ ਹੈ। ਇਸ ਲਈ ਅਜਿਹੇ ਸ਼ਬਦਾਂ ਵਿਚ ਸਿਹਾਰੀ ਦੀ ਲਘੂ ਮਾਤਰਾ ਉਚਾਰਨੀ ਹੀ ਸ਼ੁੱਧ ਹੈ, ਦੀਰਘ ਨਹੀਂ। ਗੁਰਮੁਖੀ ਉਚਾਰਨਾਂ ਨੂੰ ਮੁੱਖ ਰਖਣਾ ਚਾਹੀਦਾ ਹੈ, ਨਹੀਂ ਤਾਂ ਪਾਠ ਅਸ਼ੁੱਧ ਸਮਝਿਆ ਜਾਵੇਗਾ।

ਹਿੰਦੀ ਵਿੱਚ-

ਪ੍ਰਤਿਪਾਲਕ ਦਾ ਪ੍ਰਤੀਪਾਲਕ
ਗਲਿਆ ਦਾ ਗਲੀਆ
ਪ੍ਰਤਿ ਦਾ ਪ੍ਰਤੀ ਅਤੇ
ਪਤਿ ਦਾ ਪਤੀ ਉਚਾਰਨ ਕਰਨਾ ਠੀਕ ਹੈ। ਗੁਰਬਾਣੀ ਵਿਆਕਰਣ ਦੇ ਨਿਯਮਾਂ ਅਨੁਸਾਰ ਅਜਿਹੇ ਸ਼ਬਦਾਂ ਵਿਚ ਸਿਹਾਰੀ ਵਾਲਾ ਠੀਕ ਉਚਾਰਨ ਕਰਨਾ ਹੀ ਸੋਭਦਾ ਹੈ। ਹਿੰਦੀ ਵਿਚ 'ਕੁਟੀਆ' ਦਾ ਸ਼ਬਦ ਜੋੜ ਸਿਹਾਰੀ ਸਹਿਤ **'कुटिया'** ਲਿਖਿਆ ਜਾਂਦਾ ਹੈ, ਪਰ ਗੁਰਮੁਖੀ ਵਿਚ ਇਉਂ ਲਿਖਣਾ ਮੂਲੋਂ ਹੀ ਅਸ਼ੁੱਧ ਮੰਨਿਆ ਜਾਵੇਗਾ। ਹਾਂ, ਜਿਥੇ ਹਿੰਦੀ ਅਤੇ ਫ਼ਾਰਸੀ ਦੇ ਸ਼ਬਦ ਉਚਾਰਨ ਪਾਠ-ਚਾਲ ਵਿਚ ਕੋਈ ਫ਼ਰਕ ਨਹੀਂ ਪਾਉਂਦੇ, ਉਥੇ ਉਨ੍ਹਾਂ ਦਾ ਉਚਾਰਨ ਸਾਹਿਤਕਾਰੀ ਭਾਸ਼ਾ ਅਨੁਸਾਰ ਹੀ ਕਰਨਾ ਉਚਿਤ ਹੋਵੇਗਾ। ਫ਼ਾਰਸੀ ਦੇ ਸ਼ਬਦਾਂ ਦਾ ਸਰੂਪ ਜੋ ਲੁਗਾਇਤਾਂ (ਕੋਸ਼ਾਂ) ਵਿਚ ਵੇਖੋ ਤਾਂ ਉਥੇ ਜ਼ੇਰ, ਜ਼ਬਰ ਲਿਖਤੀ ਰੂਪ ਵਿਚ ਨਹੀਂ ਲਾਈ ਜਾਂਦੀ, ਪਰ ਬੋਲੀ ਜਾਂਦੀ ਹੈ ਜਿਵੇਂ, ਪਿਸਰ, ਪਿਦਰ ਨੂੰ ਪਸਰ, ਪਦਰ ਲਿਖਿਆ ਜਾਂਦਾ ਹੈ।

## *ਬਿਹਾਰੀ*

ਉਤਮ ਪੁਰਖ ਕਿਰਿਆ ਵਿਚ ਬਿਹਾਰੀ ਦਾ ਉਚਾਰਨ ਬਿੰਦੇ ਸਹਿਤ ਹੀ ਹੁੰਦਾ ਹੈ। ਜਿਵੇਂ:

**ਗੁਣ ਬੋਲੀ ਮੇਰੀ ਮਾਇ ॥** [ਪੰਨਾ ੪੦੭

**....ਭੋਜਨ ਸਾਰ ਕਰਾਈ ॥** [ਪੰਨਾ ੧੪੭

ਸੰਗਿਆ ਦੇ ਬਹੁ-ਵਚਨੀ ਰੂਪ ਜਾਂ ਸੰਬੋਧਨ ਵਾਚਕ ਸ਼ਬਦਾਂ ਨਾਲ (ੀ) ਦਾ ਪ੍ਰਯੋਗ ਕੀਤਾ ਜਾਂਦਾ ਹੈ, ਪਰ ਅਰਥ ਭੇਦ ਨੂੰ ਮੁਖ ਰਖਦੇ ਹੋਏ ਬਿਹਾਰੀ ਦੇ ਨਾਲ ਬਿੰਦੇ ਦੀ ਵਰਤੋਂ ਕਰਨੀ ਜ਼ਰੂਰੀ ਹੁੰਦੀ ਹੈ, ਜਿਵੇਂ:-

ਪੁਤ੍ਰੀਂ, ਗੁਰਸਿਖੀਂ, ਚਹੁਚਕੀਂ, ਪਿਤਰੀਂ, ਥਾਈਂ, ਜਾਹੀਂ, ਆਦਿ।

**ਨੋਟ :** 'ਪ੍ਰਸਾਦੀ' ਤੇ 'ਨਦਰੀ' ਨੂੰ ਬਿੰਦੇ ਸਹਿਤ 'ਪ੍ਰਸਾਦੀ' ਤੇ 'ਨਦਰੀ' ਉਚਾਰਨ ਕਰਨਾ ਠੀਕ ਨਹੀਂ, ਕਿਉਂਕਿ ਇਨ੍ਹਾਂ ਦੇ ਅਰਥ 'ਕ੍ਰਿਪਾ ਤੇ ਨਦਰ ਨਾਲ' ਹਨ, 'ਕਿਰਪਾਵਾਂ ਤੇ ਨਦਰਾਵਾਂ ਨਾਲ' ਨਹੀਂ।

# ਔਂਕੁੜ

ਗੁਰਬਾਣੀ ਵਿਚ ਬਹੁਤੇ ਸ਼ਬਦਾਂ ਦੇ ਅੰਤਲੇ ਅੱਖਰ ਨਾਲ ਔਂਕੁੜ ਦੀ ਵਰਤੋਂ ਕੀਤੀ ਗਈ ਹੈ। ਸ਼ੁੱਧ ਪਾਠ ਕਰਨ ਹਿਤ ਇਸ ਦਾ ਉਚਾਰਨ ਸਮਝਣ ਦੀ ਅਤੀ ਲੋੜ ਹੈ। ਗੁਰਬਾਣੀ ਵਿਆਕਰਣ ਅਨੁਸਾਰ ਇਹ ਔਂਕੁੜ ਇਕ ਬਚਨ ਪੁਲਿੰਗ ਨਾਉਂ (Name) ਦੀ ਥਾਂ ਵਰਤੇ ਗਏ ਪੜਨਾਉਂ (Pronoun) ਦਾ ਅੰਤਲਾ ਅੱਖਰ ਵੀ ਔਂਕੁੜ ਸਹਿਤ ਹੁੰਦਾ ਹੈ। ਅਜਿਹੇ ਸ਼ਬਦ ਉਚਾਰਨ ਸਮੇਂ ਔਂਕੁੜ ਨੂੰ ਹੋੜੇ ਦੀ ਆਵਾਜ਼ ਵਾਂਗ ਬੋਲਣਾ ਕਤਈ ਅਸ਼ੁੱਧ ਹੈ। ਕਈ ਇਸਤ੍ਰੀਲਿੰਗ ਨਾਂਵ ਮੂਲਕ ਤੌਰ ਤੇ ਔਂਕੁੜ ਸਹਿਤ ਹੁੰਦੇ ਹਨ। ਇਨ੍ਹਾਂ ਦੋਨਾਂ ਹਾਲਤਾਂ ਵਿਚ ਔਂਕੁੜ ਦਾ ਉਚਾਰਨ ਨਾ ਮਾਤਰ ਹੀ ਹੁੰਦਾ ਹੈ (ਹੋੜੇ ਦੀ ਅਵਾਜ਼ ਬੁਲਾਉਣੀ ਤਾਂ ਬਿਲਕੁਲ ਹੀ ਅਸ਼ੁੱਧ ਹੈ)। ਹੇਠਾਂ ਕੁਝ ਕੁ ਉਦਾਹਰਣਾਂ ਦਿੱਤੀਆਂ ਜਾਂਦੀਆਂ ਹਨ:-

ੳ) ਸਾਹੁ ਨੂੰ ਸਾਹੋ, ਮੀਹੁ ਨੂੰ ਮੀਹੋ, ਨੀਹੁ ਨੂੰ ਨੀਹੋ, ਸੀਹੁ ਨੂੰ ਸੀਹੋ, ਅਤੇ ਘਾਹੁ ਨੂੰ ਘਾਹੋ ਉਚਾਰਨਾ ਅਸ਼ੁੱਧ ਹੈ।

ਅ) ਇਸੇ ਤਰ੍ਹਾਂ 'ਇਹੁ' ਪੜਨਾਂਵ ਦਾ 'ਇਹੋ' ਉਚਾਰਨ ਕਰਨਾ ਅਸ਼ੁੱਧ ਹੈ। ਔਂਕੁੜ ਇਕ ਬਚਨ ਪੁਲਿੰਗ ਨਾਵ ਦਾ ਪ੍ਰਤੀਕ ਹੈ।

ੲ) ਕਈ ਕਿਰਿਆ ਰੂਪੀ ਸ਼ਬਦ ਵੀ ਔਂਕੁੜ ਸਹਿਤ ਹਨ, ਜਿਵੇਂ 'ਜਾਹੁ' 'ਖਾਹੁ' ਇਨ੍ਹਾਂ ਦਾ ਉਚਾਰਨ ਔਂਕੁੜ ਸਹਿਤ ਕਰਨਾ ਜ਼ਰੂਰੀ ਹੈ।

ਸ) ਜਿਥੇ ਗਿਣਤੀ ਵਾਚਕ ਸ਼ਬਦਾਂ ਦਾ ਅੰਤਲਾ 'ਹ' ਔਂਕੁੜ ਸਹਿਤ ਹੋਵੇ, ਉਸ ਨੂੰ ਬਿੰਦੀ ਸਹਿਤ ਉਚਾਰਨਾ ਚਾਹੀਦਾ ਹੈ ਨਹੀਂ ਤਾਂ ਅਨਰਥ ਹੋ ਜਾਂਦੇ ਹਨ, ਜਿਵੇਂ ਕਿ 'ਤਿਹੁ'। ਜੇ ਇਥੇ ਔਂਕੁੜ ਸਪਸ਼ਟ ਰੂਪ ਵਿਚ ਨਾ ਉਚਾਰਿਆ ਜਾਵੇ ਤਾਂ ਇਸ ਦੇ ਅਰਥ ਹੋ ਜਾਣਗੇ 'ਤਿਹ' (ਪਿਆਸ)। ਸੋ, ਅਜਿਹੇ ਸ਼ਬਦਾਂ ਦਾ ਔਂਕੁੜ ਬਿੰਦੇ ਸਹਿਤ ਉਚਾਰਨਾ ਹੀ ਸ਼ੁੱਧ ਹੈ ਜਿਵੇਂ ਚਹੁੰ, ਪੰਚਹੁੰ, ਆਦਿ ਆਦਿ। ਜਿਥੇ 'ਹ' ਅੰਤ ਸੰਬੋਧਨ ਰੂਪ ਵਿਚ ਹੋਵੇ, ਉਥੇ ਬਿੰਦੀ ਦਾ ਉਚਾਰਨ ਨਹੀਂ ਕਰਨਾ।

ਹ) ਕਈ ਇਸਤ੍ਰੀਵਾਚਕ ਸ਼ਬਦ ਮੂਲਕ ਰੂਪ ਵਿਚ ਹੀ ਔਂਕੁੜ ਸਹਿਤ ਹਨ, ਜਿਵੇਂ ਕਿ- ਮੈਲੁ, ਰਤੁ, ਕਲਤੁ, ਬਸਤੁ ਆਦਿ। ਅਜਿਹੇ ਸ਼ਬਦਾਂ ਨੂੰ ਔਂਕੁੜ ਜਾਂ ਹੋੜੇ ਦੀ ਆਵਾਜ਼ ਨਾਲ ਉਚਾਰਨਾ ਬਿਲਕੁਲ ਅਸ਼ੁੱਧ ਹੈ।

ਕ) ਕਈ ਸ਼ਬਦਾਂ ਦੇ ਵਿਚਲੇ ਅਖਰ ਨੂੰ ਔਂਕੁੜ ਲੱਗਾ ਹੁੰਦਾ ਹੈ, ਪਰ ਪਾਠ ਕਰਨ ਵੇਲੇ ਬਹੁਤੇ ਪਾਠੀ ਅਣਗਹਿਲੀ ਕਾਰਨ ਅਖੋਂ ਉਹਲੇ ਕਰਕੇ ਉਸ ਦਾ ਉਚਾਰਨ ਹੀ ਨਹੀਂ ਕਰਦੇ। ਅਸਲ ਵਿਚ ਉਹ ਨਾਵਾਂ ਜਾਂ ਵਿਸ਼ੇਸ਼ਣਾਂ ਦੇ ਵਿਚਲੇ ਅਖਰਾਂ ਨਾਲ ਮੂਲ ਰੂਪ ਵਿਚ ਹੀ ਹੁੰਦਾ ਹੈ, ਜਿਵੇਂ ਕਿ ਠਾਕੁਰ, ਅੰਧੁਲਾ, ਚਤੁਰ, ਤਰੁਣ ਆਦਿ। ਅਜਿਹੇ ਸ਼ਬਦਾਂ ਵਿਚ ਔਂਕੁੜ ਦਾ ਉਚਾਰਨ ਸਪਸ਼ਟ ਰੂਪ ਵਿਚ ਕਰਨਾ ਲੋੜੀਂਦਾ ਹੈ।

ਖ) ਔਂਕੁੜ ਜਿਥੇ ਇਕ ਬਚਨ ਨਾਂਵ ਦਾ ਲਖਾਇਕ ਹੁੰਦਾ ਹੈ, ਉਥੇ ਨਾਂਵ ਜਾਂ ਵਿਸ਼ੇਸ਼ਣਾਂ ਨੂੰ ਵੀ ਲਗਦਾ ਹੈ ਅਤੇ ਕਈ ਵਾਰੀ ਕਿਰਿਆ ਰੂਪ ਵਿਚ ਵੀ ਵਰਤਿਆ ਜਾਂਦਾ ਹੈ। ਅਜਿਹੀ ਹਾਲਤ ਵਿਚ ਔਂਕੁੜ ਨੂੰ ਔਂਕੁੜ ਦੀ ਆਵਾਜ਼ ਨਾਲ ਉਚਾਰਨ ਕਰਨਾ ਹੀ ਸ਼ੁੱਧ ਹੈ, ਹੋੜੇ ਅਥਵਾ ਦੁਲੈਂਕੜੇ ਦੀ ਆਵਾਜ਼ ਅਸ਼ੁੱਧ ਹੋਵੇਗੀ, ਜਿਵੇਂ ਕਿ:-

੧) **ਦੇਹੁ ਦਰਸੁ ਨਾਨਕ ਬਲਿਹਾਰੀ.... ॥** [ਪੰਨਾ ੪੨੮

੨) **ਦਇਆ ਕਰਹੁ ਦਇਆਲ ਆਪਣੀ ਸਿਫਤਿ ਦੇਹੁ ॥** [ਪੰਨਾ ੯੬੧

ਗ) ਇਸਤਰੀ ਲਿੰਗਵਾਚਕ ਸ਼ਬਦਾਂ ਵਿਚ (ੳ) ਦੀ ਮਾਤਰਾ ਨਹੀਂ ਲਗਦੀ। ਸਥਾਨ ਵਾਚੀ ਸ਼ਬਦ ਨਾਲ 'ੳ' ਦੀ ਮਾਤਰਾ ਲਗਦੀ ਹੈ।

ਘ) 'ਉ' ਉਤਮ ਪੁਰਖ ਵਿਚ ਗੁਰਬਾਣੀ ਅੰਦਰ ਬਹੁਤ ਥਾਈਂ ਵਰਤਿਆ ਗਿਆ ਹੈ ਅਤੇ ਇਸ ਦਾ ਉਚਾਰਨ ਬਿੰਦੀ ਸਹਿਤ ਔਂਕੁੜ ਦੀ ਆਵਾਜ਼ ਵਿਚ ਉਚਾਰਨਾ ਹੀ ਸ਼ੁਧ ਪਾਠ ਹੈ; ਜਿਵੇਂ- ਜਾਉਂ, ਪਹਰਉਂ, ਮਾਨਉਂ, ਕਰਉਂ, ਪਾਵਉਂ ਆਦਿ ਆਦਿ। ਜਿਵੇਂ ਅੰਗਰੇਜ਼ੀ ਵਿਚ 'Let' ਦੀ ਵਰਤੋਂ ਹੁੰਦੀ ਹੈ, ਉਸੇ ਤਰ੍ਹਾਂ ਦੇ ਵਾਕਾਂ ਦੀ ਬਣਤਰ, ਭਾਵ ਅਰਥ ਕਿਰਿਆਵਾਚੀ ਪਦਾਂ ਦੇ ਅੰਤ ਵਿਚ ਲੱਗੇ ਔਂਕੁੜ ਵਿਚੋਂ ਨਿਕਲਦੇ ਹਨ; ਜਿਵੇਂ:-

੧) **ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ ॥** [ਪੰਨਾ ੪੮੩

੨) **ਕੋਈ ਭਲਾ ਕਹਉ ਭਾਵੈ ਬੁਰਾ ਕਹਉ... ॥** [ਪੰਨਾ ੫੨੮

ਇਨ੍ਹਾਂ ਦੋਹਾਂ ਵਾਕਾਂ ਵਿਚ 'ਉ' ਨੂੰ ਬਿੰਦੀ ਰਹਿਤ ਹੀ ਉਚਾਰਨਾ ਸ਼ੁੱਧ ਹੈ। ਅਜਿਹੇ ਸੰਕੇਤ ਦੇਣ ਦਾ ਇਹ ਭਾਵ ਹੈ ਕਿ ਅੰਤਲੇ ਔਂਕੁੜ ਦੀ ਵਰਤੋਂ ਵਾਲੇ ਸ਼ਬਦਾਂ ਦਾ ਸ਼ੁੱਧ ਉਚਾਰਨ ਬਾਰੇ ਅਭਿਆਸ ਦੀ ਲੋੜ ਹੈ।

## ਦੁਲੈਂਕੜੇ ( ੂ )

ਉਤਮ ਪੁਰਖ ਵਿਚ ਲਗੇ ਹੋਏ ਦੁਲੈਂਕੜਿਆਂ ਦਾ ਉਚਾਰਨ ਹਮੇਸ਼ਾਂ ਬਿੰਦੀ ਸਹਿਤ ਕੀਤਾ ਜਾਂਦਾ ਹੈ। ਜਿਵੇਂ:-

੧) **ਸੇਵਾ ਕਛੂ ਨ ਜਾਨਊ.... ॥** [ਪੰਨਾ ੮੦੯

੨) **ਖਿਨੁ ਪਲੁ ਘੜੀ ਨ ਜੀਵਊ .... ॥** [ਪੰਨਾ ੧੨੪੮

## ਲਾਂਵ ( ੇ )

ਆਮ ਤੌਰ ਤੇ ਇਕ ਲਾਂ ਦਾ ਉਚਾਰਨ ਬਿੰਦੀ ਰਹਿਤ ਹੀ ਹੁੰਦਾ ਹੈ। ਇਕ ਲਾਂ ਤੇ ਦੋ ਦੁਲਾਵਾਂ ਦਾ ਉਚਾਰਨ ਕਾਲ ਭੇਦ ਨੂੰ ਵੀ ਪ੍ਰਗਟ ਕਰਦਾ ਹੈ।

## ਦੁਲਾਵਾਂ ( ੈ )

ਦੁਲਾਵਾਂ ਵਾਲੇ ਸ਼ਬਦਾਂ ਦਾ ਉਚਾਰਨ ਧਿਆਨ ਨਾਲ ਕਰਨਾ ਚਾਹੀਦਾ ਹੈ, ਕਿਉਂਕਿ ਬਿੰਦੀ ਸਹਿਤ ਤੇ ਬਿੰਦੀ ਰਹਿਤ ਉਚਾਰਨ ਨਾਲ ਅਰਥ ਭੇਦ ਹੋ ਜਾਂਦਾ ਹੈ; ਜਿਵੇਂ: ਤੈ ਤੇ ਤੈਂ ਦਾ ਫ਼ਰਕ ਹੈ।

## ਹੋੜਾ, ਕੰਨੌੜਾ

ਇਨ੍ਹਾਂ ਨਾਲ ਬਿੰਦੀ ਦਾ ਘਟ ਹੀ ਪ੍ਰਯੋਗ ਹੁੰਦਾ ਹੈ। ਬਹੁਤ ਥੋੜੀ ਗਿਣਤੀ ਵਿਚ ਹੀ ਕੰਨੌਂਹੜੇ ਦੀ ਵਰਤੋਂ ਕੀਤੀ ਗਈ ਹੈ।

## (੧) ਬਿੰਦੀ-ਰਹਿਤ ਅਤੇ ਬਿੰਦੀ-ਸਹਿਤ ਉਚਾਰਨ

ਆਮ ਗ੍ਰੰਥੀ, ਪ੍ਰੇਮੀ-ਪਾਠੀ ਅਤੇ ਗੁਰਮੁਖ ਸੱਜਣ ਗੁਰਬਾਣੀ ਵਿਚ ਆਏ ਬਿੰਦੀ ਰਹਿਤ ਸ਼ਬਦ ਸਰੂਪਾਂ ਨੂੰ ਬਿੰਦੀ ਰਹਿਤ ਪੜ੍ਹਨਾ ਹੀ ਉਚਿਤ ਸਮਝਦੇ ਹਨ, ਅਤੇ ਆਪਣੇ ਪੱਖ ਦੀ ਪ੍ਰੋੜਤਾ ਵਿਚ ਉਹ ਇਹ ਪੰਕਤੀ ਪੜ੍ਹਦੇ ਹਨ:-

**ਅਖਰ ਲਿਖੇ ਸੇਈ ਗਾਵਾ, ਅਵਰ ਨ ਜਾਣਾ ਬਾਣੀ ॥** [ਪੰਨਾ ੧੧੭੧

ਪਹਿਲੀ ਗਲ ਇਹ ਕਿ ਇਸ ਪੰਕਤੀ ਵਿਚ ਵਰਣਮਾਲਾ ਦੇ ਅੱਖਰਾਂ ਵਾਲਾ ਕੋਈ ਵਿਸ਼ਾ ਨਹੀਂ, ਇਥੇ ਅੱਖਰ ਤੋਂ ਭਾਵ ਮੱਥੇ ਉਤੇ ਲਿਖੇ ਹੋਏ ਲੇਖਾਂ ਤੋਂ ਹੈ। ਦੂਜੀ, ਉਕਤ ਪੰਕਤੀ ਪੇਸ਼ ਕਰਨ ਵਾਲੇ ਸੱਜਣ ਆਪਣੇ ਪੱਖ ਵਿਚ ਆਪ ਹੀ ਗ਼ਲਤ ਹਨ, ਕਿਉਂਕਿ ਉਹ ਇਸੇ ਪੰਕਤੀ ਵਿਚ ਆਪ ਹੀ 'ਗਾਵਾ' ਸ਼ਬਦ ਦਾ ਉਚਾਰਨ ਬਿੰਦੇ ਸਹਿਤ 'ਗਾਵਾਂ' ਕਰਦੇ ਹਨ ਜੋ ਕਿ ਸ਼ੁੱਧ ਹੈ। ਜੇਕਰ ਉਹ ਇਸਦਾ ਉਚਾਰਨ ਬਿੰਦੀ ਰਹਿਤ 'ਗਾਵਾ' ਕਰਨ ਤਾਂ ਇਸ ਦਾ ਅਰਥ 'ਗਾਉਂ, ਪਿੰਡ' ਬਣ ਜਾਵੇਗਾ, ਜਿਵੇਂ ਕਿ ਹੇਠ ਲਿਖੀ ਪੰਕਤੀ ਤੋਂ ਸਪਸ਼ਟ ਹੈ:-

**ਦੇਹੀ ਗਾਵਾ, ਜੀਉ ਧਰ ਮਹਤਉ, ਬਸਹਿ ਪੰਚ ਕਿਰਸਾਨਾ॥** [ਪੰਨਾ ੧੧੦੪

ਇਸ ਲਈ ਹਰੇਕ ਪਾਠੀ ਵੀਰ ਨੂੰ ਧਿਆਨ ਪੂਰਬਕ ਸ਼ੁੱਧ ਪਾਠ ਕਰਨ ਲਈ ਬਾਣੀ ਦਾ ਅਰਥ-ਬੋਧ ਹੋਣਾ ਅਤੀ ਜ਼ਰੂਰੀ ਹੈ, ਕਿਉਂਕਿ ਜਿਸ ਤਰ੍ਹਾਂ ਦਾ ਉਚਾਰਨ ਹੋਵੇ, ਉਸੇ ਤਰ੍ਹਾਂ ਦੀ ਹੀ ਅਰਥ-ਅਗਵਾਈ ਮਿਲਦੀ ਹੈ।

ਭਾਈ ਸਾਹਿਬ ਗੁਰਦਾਸ ਜੀ ਦਾ ਕਥਨ ਹੈ, 'ਇਕਤੁ ਨੁਕਤੈ ਹੋਇ ਜਾਇ ਮਹਰਮ ਮੁਜਰਮ ਖੈਰ ਖੁਆਰੀ' ਭਾਵ ਇਕ ਨੁਕਤਾ ਲਾਉਣ ਨਾਲ 'ਮਹਿਰਮ' ਤੋਂ 'ਮੁਜਰਮ' ਬਣ ਜਾਂਦਾ ਹੈ, 'ਜੁਦਾਅ' ਤੋਂ 'ਖ਼ੁਦਾਅ' ਬਣ ਜਾਂਦਾ ਹੈ ਅਤੇ ਅਰਥ ਦਾ ਅਨਰਥ ਹੋ ਜਾਂਦਾ ਹੈ। ਸੋ, ਇਸ ਬਾਰੇ ਕੁਝ ਪੰਕਤੀਆਂ ਪਾਠਕਾਂ ਦੀ ਦ੍ਰਿਸ਼ਟੀਗੋਚਰਾ ਕੀਤੀਆਂ ਜਾਂਦੀਆਂ ਹਨ:-

| *ਸ਼ਬਦ* | *ਉਚਾਰਣ* | *ਅਰਥ ਭੇਦ* | *ਪੰਕਤੀ* |
|---|---|---|---|
| ਮੋਰੀ | ਬਿੰਦੇ ਸਹਿਤ | ਮੋਰਾਂ ਨੇ | ਮੋਰੀ ਰੁਣਝੁਣ ਲਾਇਆ॥ [ਪੰ. ੫੫੭ |
| | ਬਿੰਦੇ ਰਹਿਤ | ਛੇਕ, ਤਾਕੀ | ਗੁਰਿ ਦਿਖਲਾਈ ਮੋਰੀ॥ [ਪੰ. ੬੫੬ |
| | | ਮੇਰੀ | ਮੋਰੀ ਅਹੰ ਜਾਇ ਦਰਸਨ ਪਾਵਤ ਹੇ ॥ [ਪੰਨਾ ੮੩੦ |
| ਸਾਈ | ਬਿੰਦੇ ਸਹਿਤ | ਮਾਲਕ, ਪ੍ਰਭੂ | ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ ॥ [ਪੰਨਾ ੩੯੭ |
| | ਬਿੰਦੇ ਰਹਿਤ | ਉਹ | ਸਾਈ ਸੁਹਾਗਣਿ, ਜੋ ਪ੍ਰਭੁ ਭਾਈ॥ [ਪੰਨਾ ੩੯੧ |
| ਗਲੀ | ਬਿੰਦੇ ਸਹਿਤ | ਗੱਲਾਂ ਨਾਲ | ਗਲੀ ਹਉ ਸੋਹਾਗਣਿ ਭੈਣੇ... ॥ [ਪੰਨਾ ੪੩੩ |
| | ਬਿੰਦੇ ਰਹਿਤ | ਕੂਚਾ,ਸਟ੍ਰੀਟ | ਮੇਰੋ ਸੁੰਦਰ, ਕਹਹੁ ਮਿਲੈ ਕਿਤੁ ਗਲੀ ॥ [ਪੰਨਾ ੫੨੭ |
| ਪੂਜੀ | ਬਿੰਦੇ ਸਹਿਤ | ਰਾਸਿ, ਮੂੜੀ | ਹਰਿ ਪੂਜੀ ਚਾਹੀ ਨਾਮੁ ਬਿਸਾਹੀ.. [ਪੰਨਾ ੪੪੨ |
| | ਬਿੰਦੇ ਰਹਿਤ | ਪੂਜਾ ਕੀਤੀ | ਗਾਡਰ ਲੇ ਕਾਮਧੇਨੁ ਕਰਿ ਪੂਜੀ॥ [ਪੰਨਾ ੧੯੮ |
| ਮੈ | ਬਿੰਦੇ ਸਹਿਤ | ਮੇਰੇ | (੧) ਮੈ ਤਨਿ ਅਵਗਣ ਏਤੜੇ॥ [ਪੰਨਾ ੭੯੦ (੨) ਮੈ ਨ ਮਰਉ ਮਰਿਬੋ ਸੰਸਾਰਾ॥ [ਪੰਨਾ ੩੨੫ |
| | ਬਿੰਦੀ ਰਹਿਤ | ਮਈ, ਰੂਪ | ਗਗਨ ਮੈ ਥਾਲੁ.... ॥ [ਪੰ. ੬੬੩ |

ਨੋਟ : ਗੁਰਬਾਣੀ ਵਿਚਕਿਤੇ ਕਿਤੇ ਬਿੰਦੀ ਦੀ ਵਰਤੋਂ ਕੀਤੀ ਗਈ ਹੈ, ਪਰ ਆਮ ਨਹੀਂ। ਅਨੁਨਾਸ਼ਕ ਅੱਖਰਾਂ (ਙ, ਮ, ਨ, ਣ, ਞ) ਦਾ ਸ਼ੁੱਧ ਉਚਾਰਣ ਬਿੰਦੀ ਸਹਿਤ ਹੀ ਹੈ, ਭਾਵੇਂ ਇਨ੍ਹਾਂ ਨਾਲ ਬਿੰਦੀ/ਟਿੱਪੀ ਲੱਗੀ ਹੋਈ ਹੋਵੇ ਜਾਂ ਨਾ ਹੋਵੇ; ਜਿਵੇਂ ਕਿ- ਗਨਾ, ਮਨਾ, ਗੁਣਾ, ਵੰਞਾ ਆਦਿ। ਇਸੇ ਤਰ੍ਹਾਂ ਕੰਨੇ ਦੀ ਬਿੰਦੀ ਸਹਿਤ ਅਯੋਗ ਵਰਤੋਂ ਕਰਨ ਨਾਲ ਅਢੁਕਵੇਂ ਅਰਥ ਹੋ ਜਾਣਗੇ ਜਿਵੇਂ ਕਿ:-

| | | ਅਰਥ |
|---|---|---|
| (੧) | ਬੇਲਾ (ਬਿੰਦੇ ਰਹਿਤ-ਸੰਸਕ੍ਰਿਤ) | =ਸਮਾਂ, ਘੜੀ। |
| | ਬੇਲਾਂ (ਬਿੰਦੇ ਸਹਿਤ) | =ਸਬਜ਼ੀਆਂ, ਫੁੱਲਾਂ ਦੀਆਂ ਵੇਲਾਂ। |

(੨) ਸਿਖਾ (ਬਿੰਦੀ ਰਹਿਤ-ਸੰਸਕ੍ਰਿਤ) =ਚੋਟੀ।
ਸਿਖਾਂ (ਬਿੰਦੀ ਸਹਿਤ) =ਸਿੱਖਾਂ ਨੇ, ਸਿੱਖਾਂ ਦੇ।

## ਲਗ ਮਾਤਰੀ ਉਚਾਰਨ-ਟਿੱਪੀ ( ੱ )

ਗੁਰਬਾਣੀ ਵਿਚ ਟਿੱਪੀ ਦੀ ਵਰਤੋਂ ਆਮ ਹੈ, ਪਰ ਕਈ ਥਾਵਾਂ ਤੇ ਲਿਖਾਰੀਆਂ ਪਾਸੋਂ ਉਤਾਰਾ ਕਰਦਿਆਂ ਟਿਪੀਆਂ ਲਗਣੋਂ ਰਹਿ ਗਈਆਂ ਹਨ ਜਾਂ ਗਲਤ ਲਗ ਗਈਆਂ ਹਨ। ਇਸ ਲਈ ਪਾਠਕਾਂ ਦਾ ਫ਼ਰਜ਼ ਬਣਦਾ ਹੈ ਕਿ ਉਹ ਪਾਠ ਕਰਨ ਸਮੇਂ ਸਹੀ ਉਚਾਰਣ ਕਰਨ ਦਾ ਉਦਮ ਕਰਨ, ਜਿਵੇਂ:-

| *ਅਸ਼ੁੱਧ* | *ਸ਼ੁੱਧ* | *ਪੰਕਤੀ* |
|---|---|---|
| ਮਗਨਹਾਰ | ਮੰਗਨਹਾਰ | ਠਾਕੁਰੁ ਲੇਖਾ ਮਗਨਹਾਰੁ ॥ [ਪੰਨਾ ੧੧੯੬ |
| ਗੋਵਿਦ | ਗੋਵਿੰਦ | ਗੁਣ ਗਾਇ ਗੋਵਿਦ ਸਦਾ ਨੀਕੈ ॥ [ਪੰ.੫੪੭ |
| ਪਡੀਆ | ਪੰਡੀਆ | ਪਡੀਆ ਕਵਨ ਕੁਮਤਿ ਤੁਮ ਲਾਗੇ ॥ [ਪੰਨਾ ੧੧੦੨ |

ਥਿੰਤੀ ਕੀਂ, ਲਿੰਉ ਲਿੰਉ ਆਦਿ ਸ਼ਬਦਾਂ ਵਿਚ ਟਿਪੀ ਦਾ ਪ੍ਰਯੋਗ ਠੀਕ ਨਹੀਂ, ਬਿੰਦੀ ਨਾਲ ਹੀ ਇਨ੍ਹਾਂ ਦਾ ਉਚਾਰਨ ਸ਼ੁੱਧ ਮੰਨਿਆ ਜਾਵੇਗਾ, ਥਿਤੀਂ ਕੀਂ, ਲਿਉਂ ਲਿਉਂ। ਵਰਣਾਤਮਕ ਰੂਪਾਂ ਦਾ ਸਬੰਧ ਬੋਲੀ ਨਾਲ ਹੁੰਦਾ ਹੈ ਇਸ ਲਈ ਬੋਲੀ ਦੀ ਸੂਝ ਅਤੇ ਸਹੀ ਉਚਾਰਣ ਹੀ ਪਾਠਕਾਂ ਦੀ ਸੁਰਤਿ ਨੂੰ ਇਕ-ਸੁਰਤਾ ਵਲ ਲਿਜਾ ਸਕਦੇ ਹਨ। ਵਰੰਨਿਆ, ਕਰੰਮਾ, ਰਹੰਮ ਆਦਿ ਸ਼ਬਦਾਂ ਦਾ ਉਚਾਰਨ, ਵਰਨਿਆ, ਕਰਮਾ, ਰਹਮ ਆਦਿ ਕਰਨਾ ਠੀਕ ਨਹੀਂ ਹੋਵੇਗਾ। ਭਾਵੇਂ ਸ. ਧੰਨਾ ਸਿੰਘ ਨੇ 'ਗੁਰਬਾਣੀ ਦਾ ਸ਼ੁੱਧ ਉਚਾਰਨ' ਪੁਸਤਕ ਵਿੱਚ ਅਜਿਹੇ ਸ਼ਬਦਾਂ ਦਾ ਉਚਾਰਨ ਟਿਪੀ ਰਹਿਤ ਕਰਨਾ ਹੀ ਉਚਿਤ ਦਸਿਆ ਹੈ, ਪਰ ਲੇਖਕ ਦੀ ਇਸ ਨਾਲ ਸੰਮਤੀ ਨਹੀਂ, ਕਿਉਂਕਿ ਪਾਠ ਦੀ ਚਾਲ ਪੰਕਤੀ ਦਾ ਸੰਤੁਲਨ ਕਾਇਮ ਰੱਖਣ ਲਈ ਲਗੀ ਹੋਈ ਟਿੱਪੀ ਦਾ ਉਚਾਰਨ ਕਰਨਾ ਬਹੁਤ ਹੀ ਜ਼ਰੂਰੀ ਹੈ।

## ਅੱਧਕ, ਛੋਟੀ ਬਿੰਦੀ, ਪੈਰ-ਬਿੰਦੀ ਦੀ ਵਰਤੋਂ

ਗੁਰਬਾਣੀ ਦੀ ਲਿਖਤ ਵਿਚ ਅਧਕ ਚਿੰਨ੍ਹ (ੱ) ਅਤੇ ਛੋਟੀ ਬਿੰਦੀ, ਭਾਵ ਪੈਰ-ਬਿੰਦੀ ( ਼ ) ਦੀ ਵਰਤੋਂ ਬਿਲਕੁਲ ਨਹੀਂ ਕੀਤੀ ਗਈ, ਕਿਉਂਕਿ ਇਨ੍ਹਾਂ ਚਿੰਨ੍ਹਾਂ ਦੀ ਵਰਤੋਂ ਗੁਰਮੁਖੀ ਲਿਪੀ ਅੰਦਰ ਗੁਰੂ ਕਾਲ ਵਿਚ ਹੋਂਦ ਵਿਚ ਨਹੀਂ ਸੀ ਆਈ। ਹਾਂ, ਦੂਜੀ ਬਿੰਦੀ ਦੀ ਵਰਤੋਂ ਸੰਕੇਤ ਮਾਤਰ ਕੀਤੀ ਗਈ ਹੈ। ਅੱਧਕ ਦੋ ਅਖਰਾਂ ਦੇ ਮੱਧ ਵਿਚ ਜ਼ੋਰ ਦੇਣ ਲਈ ਵਰਤੀ ਜਾਂਦੀ ਹੈ। ਇਸ ਦੀ ਵਰਤੋਂ ਨਾਲ ਅਰਥਾਂ ਵਿਚ ਅਦਲਾ ਬਦਲੀ ਹੋ ਜਾਂਦੀ ਹੈ। ਇਸ ਲਈ ਪਾਠ ਦਾ ਸ਼ੁੱਧ ਉਚਾਰਨ ਵੀ ਇਨ੍ਹਾਂ ਚਿੰਨ੍ਹਾਂ ਦੀ ਵਰਤੋਂ ਨਾਲ ਹੀ ਸਹੀ ਮੰਨਿਆ ਜਾ ਸਕਦਾ ਹੈ। ਅਜਿਹੇ ਕਿਸਮਾਂ ਦੇ ਸ਼ਬਦਾਂ ਦੀਆਂ ਉਦਾਹਰਣਾਂ ਹੇਠਾਂ ਦਿੱਤੀਆਂ ਜਾਂਦੀਆਂ ਹਨ:-

**ੳ) ਅਧਕ ਸਹਿਤ ਉਚਾਰਨ ਵਾਲੇ :**

ਉਚੱਕਾ, ਕੁਸੱਤ, ਫਰੱਕ, ਮੁਕੱਦਮ, ਕੁੱਤੇ, ਮੁਸੱਲਾ, ਬਰੱਕਸ, ਮਸੱਕਤ ਆਦਿ ਆਦਿ।

**ਅ) ਪੈਰ ਬਿੰਦੀ ਸਹਿਤ ਉਚਾਰਨ ਵਾਲੇ :**

ਜਿਵੇਂ ਕਿ-ਜ਼ਰ, ਜ਼ਨ, ਹੋਸ਼, ਸ਼ਾਇਰ, ਪੇਸ਼, ਗੋਸ਼, ਫ਼ਾਨੀ, ਗ਼ਨੀ ਆਦਿ ਆਦਿ।

(ਨੋਟ: ਫ਼ਾਰਸੀ ਤੇ ਅਰਬੀ ਦੇ ਸ਼ਬਦਾਂ ਵਿਚ ਛੋਟੀ ਬਿੰਦੀ (ਪੈਰ-ਬਿੰਦੀ) ਦੀ ਵਰਤੋਂ ਆਮ ਹੁੰਦੀ ਹੈ, ਇਸ ਲਈ ਅਜਿਹੇ ਸ਼ਬਦਾਂ ਨੂੰ ਉਸ ਤਰ੍ਹਾਂ ਹੀ ਠੀਕ ਰੂਪ ਵਿਚ ਉਚਾਰਨਾ ਉਚਿਤ ਹੈ।

ੲ) ਸਹਸਕ੍ਰਿਤੀ ਸਲੋਕਾਂ ਅਤੇ ਕੁਝ ਹੋਰ ਸ਼ਬਦਾਂ ਵਿਚ ਹੇਠ ਲਿਖੇ ਅੱਧੇ ਅਖਰ ਚਿੰਨ੍ਹ ਰੂਪ ਵਿਚ ਵਰਤੇ ਗਏ ਹਨ:-

ਹ, ਚ, ਤ, ਟ, ਨ, ਮ ।

ਇਨ੍ਹਾਂ ਦਾ ਉਚਾਰਨ ਲੋੜ ਅਨੁਸਾਰ ਪਾਠੀ ਕਰਦੇ ਹਨ, ਪਰ ਅੱਧਾ ਯਯਾ ਅਤੇ ਅੱਧਾ ਹਾਹਾ ਦਾ ਉਚਾਰਨ ਆਮ ਪਾਠੀ ਛੱਡ ਜਾਂਦੇ ਹਨ। ਅਜਿਹੇ ਚਿੰਨ੍ਹਾਂ ਨੂੰ ਉਚਾਰਨ ਵੇਲੇ ਛਡਣਾ ਵੀ ਅਸ਼ੁੱਧ ਪਾਠ ਦਾ ਸੂਚਕ ਹੈ। ਉਦਾਹਰਣ ਵਜੋਂ: 'ਗ੍ਯਾਨ' ਨੂੰ 'ਗਿਆਨ', 'ਧ੍ਯਾਨ' ਨੂੰ 'ਧਿਆਨ' ਪੜ੍ਹਨਾ ਹੈ, 'ਧਾਨ' ਨਹੀਂ। ਨੰਨੇ ਵਿਚ ਅੱਧਾ 'ਹ' ਲੁਪਤ ਤੌਰ ਤੇ ਵਰਤਿਆ ਹੋਇਆ ਹੁੰਦਾ ਹੈ। ਜਿਥੇ 'ਨਾਇ' ਸ਼ਬਦ ਇਸ਼ਨਾਨ ਦਾ ਅਰਥ ਦਿੰਦਾ ਹੋਵੇ ਉਥੇ 'ਨ੍ਹਾਇ' ਉਚਾਰਨਾ ਹੈ; ਜਿਵੇਂ: "ਤੀਰਥਿ ਨਾਇ ਨ ਉਤਰਸਿ ਮੈਲ॥", "ਤੀਰਥਿ ਨਾਵਾ ਜੇ ਤਿਸੁ ਭਾਵਾ, ਵਿਣੁ ਭਾਣੇ ਕੀ ਨਾਇ ਕਰੀ॥" ਪਰ ਜਿਥੇ 'ਨਾਇ' ਨਾਮ ਦਾ ਵਾਚਕ ਰੂਪ ਦਰਸਾਏ, ਉਥੇ 'ਨਾਇੰ' ਬਿੰਦੀ ਸਹਿਤ ਉਚਾਰਨਾ ਹੈ।

ਗੁਰਬਾਣੀ ਅੰਦਰ 'ਦਯ', 'ਦਯਿ', 'ਦਯੁ' ਇਹ ਸ਼ਬਦ ਇਨ੍ਹਾਂ ਤਿਨਾਂ ਰੂਪਾਂ ਵਿਚ ਵਰਤਿਆ ਗਿਆ ਹੈ। ਇਸ ਦਾ ਉਚਾਰਨ ਇਕਸਾਰ 'ਦਈ' ਹੀ ਕੀਤਾ ਜਾਂਦਾ ਹੈ, 'ਦਈਏ' ਤੇ 'ਦਈਓ' ਉਚਾਰਨ ਕਰਨਾ ਠੀਕ ਨਹੀਂ ਹੈ।

### *ਇਕ ਅੱਖਰ ਨਾਲ ਦੋ ਮਾਤਰਾਂ ਦਾ ਪ੍ਰਯੋਗ*

ਕਿਸੇ ਅਖਰ ਦਾ ਸ਼ੁੱਧ ਰੂਪ ਇਕ-ਮਾਤਰਾ ਨਾਲ ਹੀ ਮੰਨਿਆ ਜਾਂਦਾ ਹੈ, ਪਰ ਉਚਾਰਣ ਸਮੇਂ ਤੁਕਾਂਤ ਅਥਵਾ ਲੈਅ ਦੀ ਪੂਰਤੀ ਲਈ ਲਈ ਦੂਜੀ ਮਾਤਰਾ ਲਾਈ ਗਈ ਹੈ, ਜਿਵੇਂ ਮੂਲਕ ਸ਼ਬਦ 'ਅਨਦਿਨੁ' ਪਰ ਸੋਹਿਲੇ ਬਾਣੀ ਵਿਚ 'ਅਨਦਿਨੋੁ' ਅੰਕਿਤ ਕੀਤਾ ਹੈ। ਇਸੇ ਤਰ੍ਹਾਂ 'ਜਹਾਨੁ' ਤੋਂ 'ਜਹਾਨੋੁ' ਆਦਿ। ਪਰ ਇਸ ਦੇ ਉਲਟ ਅਜਿਹੇ ਸ਼ਬਦ ਵੀ ਹਨ, ਜਿਨ੍ਹਾਂ ਵਿਚ ਔਂਕੜ ਦਾ ਉਚਾਰਨ ਕਰਨਾ ਹੈ, ਹੋੜੇ ਦਾ ਨਹੀਂ, ਜਿਵੇਂ ਸੋੁਹੰਦੀ, ਸੋੁਹਾਗਣ ਆਦਿ।

### *ਵਿਸਰਗ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੬੧ ਉਤੇ ਸਹਸਕ੍ਰਿਤੀ ਸਲੋਕਾਂ ਤੋਂ ਬਾਅਦ ਗਾਥਾ ਵਿਚ 'ਹ' ਦੀ ਥਾਂ (:) ਵਿਸਰਗ ਦਾ ਪ੍ਰਯੋਗ ਕੀਤਾ ਹੋਇਆ ਹੈ, ਉਥੇ ਉਚਾਰਨ ਸਮੇਂ 'ਹ' ਦਾ ਹੀ ਉਚਾਰਨ ਕਰਨਾ ਹੈ, ਜਿਵੇਂ:-

ਸੰਪੂਰਣ : ਸੰਪੂਰਣਹ
ਦ੍ਰਿੜਤਣ : ਦ੍ਰਿੜਤਣਹ, ਆਦਿ।

### *ਉਪਸਰਗ*

ਅਰਥ ਦੀ ਵਿਸ਼ੇਸ਼ਤਾ ਕਰਨ ਵੇਲੇ ਜੋ ਸ਼ਬਦ ਪਹਿਲਾਂ ਲਾਏ ਜਾਂਦੇ ਹਨ ਉਨ੍ਹਾਂ ਨੂੰ ਉਪਸਰਗ ਕਿਹਾ ਜਾਂਦਾ ਹੈ, ਜਿਵੇਂ ਉਤ, ਉਪ, ਅਤਿ, ਅਧਿ ਅਭ, ਅਨੁ ਆਦਿ। ਜਿਨ੍ਹਾਂ ਸ਼ਬਦਾਂ ਦੇ ਪਹਿਲਾਂ ਮੱਧ ਵਿਚ ਉਪ-ਸਰਗ ਲਗੇ ਹੋਏ ਹੁੰਦੇ ਹਨ ਉਨ੍ਹਾਂ ਸ਼ਬਦਾਂ ਦਾ ਉਚਾਰਨ ਵਿਸ਼ੇਸ਼ ਕਰਕੇ ਬਹੁਤ ਧਿਆਨ ਨਾਲ ਕਰਨਾ ਚਾਹੀਦਾ ਹੈ, ਭਾਵ ਉਨ੍ਹਾਂ ਨੂੰ ਬਹੁਤ ਥੋੜਾ ਜਿਹਾ ਬਿਸਰਾਮ ਦੇ ਕੇ ਉਚਾਰਨ ਕਰਨਾ ਚਾਹੀਦਾ ਹੈ, ਜਿਵੇਂ:-

੧) ਸੁਕ੍ਰਿਤ ਕੀਤਾ ਰਹਸੀ.... ॥ [ਪੰਨਾ ੧੫੪
੨) ਸਚ ਕਰਣੀ ਅਭਅੰਤਰਿ ਸੇਵਾ ॥ [ਪੰਨਾ ੨੨੪

ਇਸੇ ਤਰ੍ਹਾਂ, 'ਅਭਅੰਤਰਿ ਸੂਚਾ' ਪੜ੍ਹਨਾ ਹੈ।



# ਗੁਰਬਾਣੀ ਅੰਕਾਵਲੀ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੋਏ ਸ਼ਬਦਾਂ ਨੂੰ ਜਿਸ ਭਾਵਨਾ ਨਾਲ ਅੰਕਣ ਕੀਤਾ ਹੈ, ਉਹ ਆਪ ਜੀ ਦੀ ਸੰਪਾਦਕੀ ਸੂਝ ਦਾ ਇਕ ਅਦੁੱਤੀ ਸ਼ਾਹਕਾਰ ਹੈ। ਪਾਠ ਕਰਨ ਵੇਲੇ ਸਾਧਾਰਨ ਪਾਠਕ ਭਾਵੇਂ ਇਹਨਾਂ ਅੰਕਾਂ ਵਲ ਧਿਆਨ ਨਹੀਂ ਦਿੰਦੇ ਪਰ ਇਹਨਾਂ ਅੰਕਾਂ ਨੂੰ ਵਾਚਣ ਤੇ ਇਹਨਾਂ ਦੀ ਵਿਸ਼ੇਸ਼ਤਾਈ ਦਾ ਪਤਾ ਲਗਦਾ ਹੈ।

ਸ਼ਬਦ, ਅਸ਼ਟਪਦੀ ਅਤੇ ਛੰਦ ਪਦਿਆਂ (ਬੰਦਾਂ) ਵਿਚ ਵੰਡੇ ਹੋਏ ਹਨ। ਆਮ ਤੌਰ ਤੇ ਇਕ ਬੰਦ ਵਿਚ ਦੋ ਤੁੱਕਾਂ ਹੁੰਦੀਆਂ ਹਨ, ਪਰ ਗੁਰਬਾਣੀ ਵਿਚ ਇਨ੍ਹਾਂ ਦੀ ਬਣਾਵਟ ਦੋ ਤਿੰਨ ਤੇ ਚਾਰ ਤੁੱਕਾਂ ਵਾਲੀ ਹੈ। ਗੁਰਮਤਿ ਸੰਗੀਤ ਅਨੁਸਾਰ ਸ਼ਬਦਾਂ ਦੇ ਨਾਲ ਘਰੁ ਵੀ ਦਿਤੇ ਹੋਏ ਹਨ। ਸ਼ਬਦ-ਰਚਨਹਾਰੇ ਗੁਰੂ ਦੀ ਪਛਾਣ ਲਈ 'ਮਹਲਾ' ਦੇ ਅਗੇ ੧, ੨, ੩, ੪, ੫ ਅਤੇ ੯ ਅੰਕ ਲਿਖੇ ਹੋਏ ਹਨ। ਬਾਕੀ ਭਗਤਾਂ ਤੇ ਭੱਟਾਂ ਆਦਿ ਦੀ ਬਾਣੀ ਪਛਾਣਨ ਲਈ ਸਬੰਧਤ ਭਗਤ-ਜਨਾਂ ਦੇ ਨਾਂ ਲਿਖ ਦਿਤੇ ਗਏ ਹਨ।

ਸ਼ਬਦਾਂ ਨੂੰ ਘਰਾਂ ਵਿਚ ਤਰਤੀਬ ਦੇ ਕੇ ਸ਼ਬਦ ਦੀ ਸਮਾਪਤੀ ਤੇ ਪਦਿਆਂ ਦੇ ਅੰਕ ਤੋਂ ਹਰੇਕ ਘਰੁ ਦੇ ਸ਼ਬਦਾਂ ਦੀ ਗਿਣਤੀ ਦਾ ਵਖਰਾ ਅੰਕ ਲਾ ਕੇ ਉਸ ਮਹਲਾ ਦੇ ਸ਼ਬਦਾਂ ਦਾ ਜੋੜ ਲਿਖ ਦਿਤਾ ਹੈ। ਮਹਲੇ ਦੂਜੇ ਦੇ ਕੇਵਲ ਸਲੋਕ ਹਨ, ਸ਼ਬਦ ਨਹੀਂ। ਇਸ ਲਈ ਪਹਿਲੇ, ਤੀਜੇ ਤੇ ਚੌਥੇ ਮਹਲੇ ਦੇ ਸ਼ਬਦਾਂ ਤੋਂ ਉਪਰੰਤ ਤਿੰਨ ਗੁਰੂ-ਵਿਅਕਤੀਆਂ ਦੇ ਕੁਲ ਸ਼ਬਦਾਂ ਦਾ ਜੋੜ ਦੇ ਦਿੱਤਾ ਹੈ। ਫਿਰ ਮਹਲੇ ਪੰਜਵੇਂ ਦੇ ਸ਼ਬਦਾਂ ਦੇ ਘਰਾਂ ਅਨੁਸਾਰ ਜੋੜ ਦਾ ਅੰਕ ਲਿਖ ਕੇ, ਪਹਿਲੇ ਤਿੰਨ ਸਤਿਗੁਰੂਆਂ ਦੇ ਸ਼ਬਦਾਂ ਦਾ ਜੋੜ ਮਿਲਾ ਕੇ ਸਾਰੇ ਗੁਰ-ਵਿਅਕਤੀਆਂ ਦੇ ਸ਼ਬਦਾਂ ਦਾ ਇਕ ਜੋੜ-ਅੰਕ ਲਿਖ ਦਿੱਤਾ ਹੈ। ਜਿਥੇ ਨਾਂਵੇ ਮਹਲੇ ਦੇ ਸ਼ਬਦ ਆਏ ਹਨ, ਉਥੇ ਕੁਲ ਜੋੜ ਨਾਂਵੇ ਮਹਲੇ ਦੇ ਸ਼ਬਦ-ਅੰਕਾਂ ਦੇ ਨਾਲ ਦੇ ਦਿੱਤਾ ਹੈ। ਅੰਕਾਵਲੀ ਗੁਰਬਾਣੀ ਦੇ ਸ਼ਬਦਾਂ ਨੂੰ ਇਕ ਅਜਿਹੀ ਅਨੋਖੀ ਵਾੜ ਹੈ, ਜਿਸ ਨਾਲ ਇਸ ਵਿਚ ਕਿਸੇ ਹੋਰ ਬਾਹਰਲੀ ਬਾਣੀ ਦੇ ਰਲੇ ਦੀ ਸੰਭਾਵਨਾ ਨੂੰ ਸਦਾ ਲਈ ਖ਼ਤਮ ਕਰ ਦਿੱਤਾ ਗਿਆ ਹੈ। ਇਸ ਦੀ ਹੋਂਦ ਵਿਚ ਕੋਈ ਆਖੇਪਕਾਰ ਇਸ ਬਾਣੀ ਵਿਚ ਕਿਸੇ ਪ੍ਰਕਾਰ ਵੀ ਵਾਧਾ ਘਾਟਾ ਕਰਨ ਦਾ ਹੀਆ ਨਹੀਂ ਕਰ ਸਕਦਾ, ਕਿਉਂਕਿ ਇਨ੍ਹਾਂ ਅੰਕਾਂ ਦੇ ਕਈ ਕਈ ਜੋੜ ਹਨ।

ਗੁਰੂ ਸਾਹਿਬ ਸੰਪਾਦਕੀ ਕੰਮ ਵਿਚ ਬੜੇ ਸੁਚੇਤ ਸਨ। ਵੇਰਵਾ ਇਸ ਢੰਗ ਨਾਲ ਕੀਤਾ ਹੈ ਕਿ ਇਕ ਪਦ ਵੀ ਅਗੇ ਪਿਛੇ ਨਹੀਂ ਕੀਤਾ ਜਾ ਸਕਦਾ। ਕਿਉਂਕਿ ਜਦੋਂ ਪਹਿਲੇ ਤੋਂ ਦੂਜੇ ਰਚਨਹਾਰੇ ਦੀ ਬਾਣੀ ਚੜ੍ਹਾਈ ਹੈ ਤਾਂ ਪਹਿਲੇ ਰਚਨਹਾਰੇ ਦੇ ਸ਼ਬਦਾਂ ਦੀ ਗਿਣਤੀ ਵੀ ਨਾਲ ਚਲਦੀ ਰਖੀ ਹੈ। ਰਾਗ ਦੇ ਅੰਤ ਵਿਚ ਪਤਾ ਲਗਦਾ ਹੈ ਕਿ ਕੁਲ ਕਿਤਨੇ ਕਿਤਨੇ ਸ਼ਬਦ ਕਿਸ ਰਚਨਹਾਰੇ ਦੇ ਹਨ। ਵਿਸ਼ੇਸ਼ ਬਾਣੀਆਂ ਦਾ ਅੰਕ ਵਖਰਾ ਹੈ, ਜਿਵੇਂ ਪਟੀ ਲਿਖੀ, ਸਿਧ ਗੋਸ਼ਟ, ਅਨੰਦੁ, ਆਦਿਕ।

ਕਈ ਥਾਵਾਂ ਤੇ ਬਾਰੀਕ ਅੰਕ ਪੈਰੀ ਲਗੇ ਹੋਏ ਹਨ। ਜਿਵੇਂ ਪੰਨਾ ੩੫੪ ਤੇ ਆਸਾ ਮਹਲਾ ੧ ਪੰਚ ਪਦੇ ਦੇ (ਅਖਰ ਦੇ ਪੈਰੀਂ ੬ ਅੰਕ) ਇਹ ਦਰਸਾਂਦਾ ਹੈ ਕਿ ਅਗੇ ਲਿਖੇ ਪੰਜ ਪਦਿਆਂ ਵਾਲੇ ਸ਼ਬਦਾਂ ਦੀ ਗਿਣਤੀ ੬ ਹੈ। ਇਸੇ ਤਰ੍ਹਾਂ ਪੰਨਾ ੩੫੬ ਤੇ ਆਸਾ ਮਹਲਾ ੧ ਚਉਪਦੇ ਦੇ ਪੈਰੀ '੪' ਅੰਕ ਹੈ)। ਅਜਿਹੇ ਅੰਕ ਪੜ੍ਹਨ ਯੋਗ ਹਨ। ਪੁਸ਼ਟੀ ਲਈ ਵੇਖੋ ਪੰਨਾ ੩੯੦ ਤੇ ਪਾਠ ਹੈ 'ਆਸਾ ਮਹਲਾ ੫ ਦੁਤੁਕੇ ੯' ਏਥੇ ਅੰਕ '੯' ਮੋਟੇ ਛਾਪੇ ਵਿਚ ਦੁਤੁਕੇ ਸ਼ਬਦ ਦੇ ਅਗੇ ਅੰਕਿਤ ਹੈ ਜੋ ਪੜ੍ਹੀਦਾ ਹੈ। ਰਾਮਕਲੀ ਰਾਗ ਵਿਚ ਪੰਨਾ ੯੨੭ ਤੇ 'ਰਣਝੁੰਝਨੜਾ ਗਾਉ ਸਖੀ' ਸ਼ਬਦ ਕੇਵਲ ਦੋ ਪੰਕਤੀਆਂ ਦਾ ਹੈ, ਤੇ ਇਸ ਲਈ ਪੂਰੇ ਸ਼ਬਦ ਦਾ ਨੰਬਰ '੫' ਰਾਖਵਾਂ ਕੀਤਾ ਹੈ। ਜਿਸ ਤਰ੍ਹਾਂ ਕਿ ਪੰਨਾ ੯੨੯ ਤੇ ਅੰਕਾਂ ਦੀ ਗਿਣਤੀ ੮॥੧॥੬॥੮॥ ਦਸਦੀ ਹੈ ਕਿ ਪਹਿਲਾਂ '੮ ਅੰਕ' ਰੁਤੀ ਸਲੋਕਾਂ ਦੇ ਛੰਤ ਸਲੋਕਾਂ ਦਾ

ਹੈ। ਅੰਕ '੧' ਦਸਦਾ ਹੈ ਕਿ ਇਹ ਇਕ ਬਾਣੀ ਦੇ ਰੂਪ ਵਿਚ ਹੈ। ਅੰਕ '੬' ਤੋਂ ਭਾਵ ਹੈ ਕਿ ਪੰਜਵੇਂ ਪਾਤਸ਼ਾਹ ਦੇ ੬ ਸ਼ਬਦ ਛੰਤਾਂ ਦੇ ਰੂਪ ਵਿਚ ਲਿਖੇ ਹਨ ਤੇ '੮' ਅੰਕ, ਇਨ੍ਹਾਂ ੬ ਸ਼ਬਦ ਨਾਲ ਰਾਮਕਲੀ ਸਦ ਤੇ ਅਨੰਦ ਸਾਹਿਬ ਦੀ ਬਾਣੀ ਸਮਿਲਤ ਕਰਕੇ, ਜੋੜ ੮ ਬਣਦਾ ਹੈ। ਸਾਰੰਗ ਰਾਗ ਵਿਚ ਪੰਨਾ ੧੨੫੩ ਤੇ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਵੀ ਇਕ ਪੰਕਤੀ ਵਾਲੇ ਸ਼ਬਦ ਦਾ ਨੰਬਰ ਵਖਰਾ ਹੈ, ਜਿਵੇਂ ਕਿ ਇਸੇ ਪੰਨੇ ਤੇ ਦੋ ਸ਼ਬਦ ਦਾ ਅੰਕ '੬' ਹੈ। ਇਸ ਪੰਕਤੀ ਨੂੰ ਸਤਵਾਂ ਸ਼ਬਦ ਮੰਨ ਕੇ ਇਸ ਤੋਂ ਅਗਲੇ ਸ਼ਬਦ ਨੂੰ ਅੰਕ '੮' ਦਿੱਤਾ ਹੈ ਤੇ ਅੰਤ ਵਿਚ ਸਾਰੇ ਭਗਤਾਂ ਦੇ ਸ਼ਬਦਾਂ ਦਾ ਜੋੜ ੯ ਲਿਖਿਆ ਹੈ।

ਨੋਟ : (੧) ਪਾਠ ਕਰਨ ਸਮੇਂ ਮਹਲਾ ੧, ੨, ੩, ੪, ੫, ੯ ਦਾ ਸ਼ੁੱਧ ਉਚਾਰਨ ਪਹਿਲਾ, ਦੂਜਾ, ਤੀਜਾ, ਚਉਥਾ, ਪੰਜਵਾਂ ਅਤੇ ਨੌਂਵਾਂ ਕਰਨਾ ਚਾਹੀਦਾ ਹੈ, ਨਾ ਕਿ ਮਹਲਾ ਇਕ ਦੋ ਤਿੰਨ ਆਦਿਕ।

(੨) ਪਦਿਆਂ ਦੇ ਅੰਕਾਂ ਨੂੰ ਉਚਾਰਨ ਕਰਨ ਵੇਲੇ 'ਮਹਲਾ' ਦੇ ਅੰਕਾਂ ਵਾਂਗ ਪਹਿਲਾ, ਦੂਜਾ ਕਰਕੇ ਨਹੀਂ ਪੜ੍ਹਨਾ ਚਾਹੀਦਾ, ਸਗੋਂ ਉਨ੍ਹਾਂ ਅੰਕਾਂ ਦਾ ਉਚਾਰਨ ਇੱਕ, ਦੋ, ਤਿੰਨ ਆਦਿ ਕਰਨਾ ਹੈ।

(੩) ਜਿਥੇ 'ਰਹਾਉ' ਨਾਲ ॥੧॥ ਅੰਕ ਹੈ ਉਥੇ ਇਸ ਦਾ ਉਚਾਰਨ 'ਇੱਕ ਰਹਾਉ' ਨਹੀਂ ਕਰਨਾ ਕੇਵਲ 'ਰਹਾਉ' ਪੜ੍ਹਨਾ ਹੈ। ਜਿਥੇ 'ਰਹਾਉ ਦੂਜਾ' ਸ਼ਬਦ ਭਾਵ ਵਾਰਤਿਕ ਵਿਚ ਹੋਵੇ, ਉਥੇ ਪੜ੍ਹਨ ਦੀ ਪਰੰਪਰਾ ਚਲੀ ਆ ਰਹੀ ਹੈ। ਬਾਕੀ ਅੰਕਾਂ ਦੀ ਗਿਣਤੀ ਦਾ ਉਚਾਰਨ ਨਹੀਂ ਕਰਨਾ ਚਾਹੀਦਾ।

(੪) ਜਿਥੇ ਸਵਈਏ ਮਹਲੇ ਪਹਿਲੇ ਕੇ ੧ ਦੂਜੇ ਕੇ ੨ ਆਦਿ ਅੰਕ ਦਰਜ ਹਨ, ਉਥੇ ਅੰਕਾਂ ਦਾ ਉਚਾਰਨ ਕਰਨਾ ਠੀਕ ਨਹੀਂ।

(੫) ਗੁਰਬਾਣੀ ਵਿਚ '॥ਪਉੜੀ ੫॥' ਵੀ ਅੰਕਿਤ ਹੈ। ਇਹ ਅੰਕ '॥ ਮ: ੫' ਕਰਕੇ ਪੜ੍ਹਨਾ ਜ਼ਰੂਰੀ ਹੈ ਕਿਉਂਕਿ ਇਸ ਤੋਂ ਪਹਿਲਾਂ 'ਪਉੜੀ ਮ: ੫' ਦਾ ਸੰਕੇਤ ਦਿਤਾ ਹੋਇਆ ਹੈ।



# ਬਾਣੀ ਬਿਉਰਾ
## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ
## ਪੋਥੀ ਪਹਿਲੀ

ਮੂਲ ਮੰਤਰ (ਪੂਰਨ ਸਰੂਪ)= ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

| ਕਰਤਾ | ਬਾਣੀ ਦਾ ਨਾਮ | ਪੰਨਾ | ਸਲੋਕ | ਪਉੜੀ | ਜੋੜ |
|---|---|---|---|---|---|
| ਮਹਲਾ ੧ | ਜਪੁ | ੧-੮ | ੨ | ੩੮ | ੪੦ |
| ਮਹਲਾ ੧ | ਸੋ ਦਰੁ | ੮-੧੨ | -- | -- | ੪ |
| ਮਹਲਾ ੪ | " | | -- | -- | ੩ |
| ਮਹਲਾ ੫ | " | | -- | -- | ੨ |
| ਮਹਲਾ ੧ | ਸੋਹਿਲਾ | ੧੨-੧੩ | -- | -- | ੩ |
| ਮਹਲਾ ੪ | " | ੧੩ | -- | -- | ੧ |
| ਮਹਲਾ ੫ | " | ੧੩ | -- | -- | ੧ |

## ਸਿਰੀ ਰਾਗ

੧ੴ ਸਤਿਗੁਰ ਪ੍ਰਸਾਦਿ ॥ = ੧੨ ਵਾਰੀ
੧ੴ ਸਤਿਨਾਮੁ ਗੁਰ ਪ੍ਰਸਾਦਿ ॥ = ੧ ਵਾਰੀ

| ਕਰਤਾ | ਸ਼ਬਦ ਦੁਪਦੇ ਤਿਪਦੇ ਆਦਿ | ਅਸ਼ਟਪਦੀਆਂ | ਪਹਰੇ | ਛੰਤ | ਵਣਜਾਰਾ | ਵਾਰ | ਸਲੋਕ |
|---|---|---|---|---|---|---|---|
| ਮਹਲਾ ੧ | ੩੩ | ੧੭ | ੨ | -- | -- | -- | ੭ |
| ਮਹਲਾ ੨ | -- | -- | -- | -- | -- | -- | ੨ |
| ਮਹਲਾ ੩ | ੩੧ | ੮ | -- | -- | -- | -- | ੩੩ |
| ਮਹਲਾ ੪ | ੬ | -- | ੧ | ੧ | ੧ | ੧ | -- |
| ਮਹਲਾ ੫ | ੩੦ | ੨ | ੨ | ੨ | -- | -- | ੧ |
| | ੧੦੦ | ੨੭ | ੫ | ੩ | ੧ | ੧ | ੪੩ |

## ਭਗਤ ਬਾਣੀ

| | | | | | | | |
|---|---|---|---|---|---|---|---|
| ਭਗਤ ਕਬੀਰ ਜੀ | ੨ | -- | -- | -- | -- | -- | -- |
| ਭਗਤ ਤ੍ਰਿਲੋਚਨ ਜੀ | ੧ | -- | -- | -- | -- | -- | -- |
| ਭਗਤ ਬੇਣੀ ਜੀ | ੧ | -- | -- | -- | -- | -- | -- |
| ਭਗਤ ਰਵਿਦਾਸ ਜੀ | ੧ | -- | -- | -- | -- | -- | -- |

ੴ ਸਤਿਗੁਰ ਪ੍ਰਸਾਦਿ ॥

ਵਾਹਿਗੁਰੂ! ਵਾਹਿਗੁਰੂ!! ਵਾਹਿਗੁਰੂ!!!

**ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ,
ਤੇਰੀ ਸਭ ਅਸਨਾਈ ॥**

---

ਗੁਰ ਕਿਰਪਾ ਸਦਕਾ ਉਪਰੋਕਤ ਪਾਵਨ ਪੰਕਤੀ ਦਾ ਨਿਰੰਤਰ ਜਾਪ ਸਟੀਕ ਦੀ ਆਰੰਭਤਾ ਤੋਂ ਸਮਾਪਤੀ ਤੱਕ ਹੁੰਦਾ ਰਹਿਆ, ਇਹ ਸਭ ਸਾਂਈਆਂ ਜੀਉ ਦੀ ਨਦਰਿ ਹੋਈ। ਇਹ ਮੇਰੇ ਜੀਵਨ ਦੀ ਇਕ ਅਭੁੱਲ ਯਾਦ ਹੈ।

(ਹ. ਸ.)

# ੧ੳ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਉਚਾਰਨ ਸੇਧ

(੧) '੧ੳ' ਦਾ ਉਚਾਰਨ ਇਕ ਓ, ਇਕ ਓਮ, ਇਕ ਓਅੰਗਕਾਰ, ਏਕਮਕਾਰ ਆਦਿ ਕਰਨਾ ਅਸ਼ੁੱਧ ਹੈ। ਇਸ ਦਾ ਪ੍ਰਮਾਣੀਕ ਉਚਾਰਨ 'ਏਕ ਓਅੰਕਾਰ' ਹੈ।

(੨) 'ਸੈ' ਤੇ 'ਭੰ' ਵਖਰਾ ਕਰਕੇ ਪੜ੍ਹਨਾ ਠੀਕ ਨਹੀਂ। ਇਸ ਦਾ ਸ਼ੁੱਧ ਉਚਾਰਨ 'ਸੈਭੰ' ਹੈ।

(੩) 'ਪ੍ਰਸਾਦਿ' ਨੂੰ 'ਪ੍ਰਸਾਦੀ' ਜਾਂ 'ਪ੍ਰਸ਼ਾਦਿ' ਉਚਾਰਨਾ ਠੀਕ ਨਹੀਂ, ਕਿਉਂਕਿ 'ਪ੍ਰਸਾਦਿ' ਦੇ ਅਰਥ ਹਨ-'ਕਿਰਪਾ ਦੁਆਰਾ' ਜਦੋਂ ਕਿ 'ਪ੍ਰਸ਼ਾਦ' ਸ਼ਬਦ ਭੋਜਨ ਦਾ ਸੂਚਕ ਹੈ।

**ਪਦ ਅਰਥ :** ੧= ਏਕ, ਏਕੰਕਾਰ (ਆਦਿ ਹਸਤੀ) ਓ (ਓਅੰਕਾਰ)=ਇਕ ਰਸ ਸਰਬ-ਵਿਆਪਕ ਧੁਨੀ ਵਾਲਾ ੧*। ਸਤਿ ਨਾਮੁ=ਸਦੀਵੀ ਹੋਂਦ ਵਾਲਾ ਨਾਮ। ਕਰਤਾ ਪੁਰਖੁ=(ਸ੍ਰਿਸ਼ਟੀ ਪੈਦਾ) ਕਰਨ ਵਾਲਾ ਪਰੀ ਪੂਰਨ ਪੁਰਖ। ਨਿਰਭਉ=ਭੈ (ਡਰ) ਤੋਂ ਰਹਿਤ। ਨਿਰਵੈਰੁ=ਵੈਰ ਤੋਂ ਰਹਿਤ। ਅਕਾਲ ਮੂਰਤਿ=ਮੌਤ ਤੋਂ ਰਹਿਤ ਮੂਰਤਿ (ਹਸਤੀ)। ਅਜੂਨੀ=ਜੂਨ (ਜਨਮ) ਤੋਂ ਰਹਿਤ। ਸੈਭੰ=ਆਪਣੇ ਆਪ ਤੋਂ ਪ੍ਰਗਟ ਹੋਣ ਵਾਲਾ, ਸੁਤੇ ਪ੍ਰਕਾਸ਼। ਗੁਰ ਪ੍ਰਸਾਦਿ**=ਗੁਰੂ ਦੀ ਕਿਰਪਾ ਦੁਆਰਾ।

*੧- (ਏਕੰਕਾਰ, ਆਦਿ ਸ਼ਕਤੀ ਦਾ ਕੇਂਦਰ)

**ਅਰਥ :** ੧ (ਏਕ, ਏਕੰਕਾਰ, ਆਦਿ ਸ਼ਕਤੀ ਦਾ ਕੇਂਦਰ ਨਿਰਗੁਣ ਤੇ ਸਰਗੁਣ ਸਮੂਹ ਵਿਸ਼ਵ ਵਿਚ ਇਕ ਰਸ ਵਿਆਪਕ ਧੁਨੀ ਵਾਲਾ) ਓਅੰਕਾਰ ਹੈ। (ਉਸ ਦਾ) ਨਾਮ ਸਦੀਵੀ ਹੋਂਦ ਵਾਲਾ ਹੈ, (ਉਹ) ਸਮੂਹ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ (ਅਦੁੱਤੀ) ਪੁਰਖੁ ਹੈ, (ਉਹ ਹਰ ਪ੍ਰਕਾਰ ਦੇ) ਡਰ ਤੋਂ ਰਹਿਤ, ਵੈਰ-ਭਾਵਨਾ ਤੋਂ ਰਹਿਤ ਅਤੇ ਕਾਲ (ਸਮੇਂ ਦੀ ਹੋਂਦ ਤੋਂ) ਰਹਿਤ ਹਸਤੀ ਵਾਲਾ ਹੈ, (ਉਹ) ਜੂਨਾਂ ਤੋਂ ਰਹਿਤ (ਅਜਨਮਾ ਪੁਰਖ) ਹੈ, (ਉਹ) ਸ੍ਵੈ-ਸਰੂਪ (ਅਰਥਾਤ ਆਪਣੇ ਆਪ ਤੋਂ) ਪ੍ਰਕਾਸ਼ਮਾਨ ਹੋਇਆ ਹੈ, (ਉਸ ਦਾ ਸਮੂਹਕ ਦਰਸ਼ਨ) ਗੁਰੂ ਦੀ ਕਿਰਪਾ ਨਾਲ (ਬਿਅੰਨ ਅਖੜੀਆਂ ਦੁਆਰਾ ਪ੍ਰਾਪਤ ਹੁੰਦਾ ਹੈ)।

## ਅਰਥ ਭੇਦ ਅਤੇ ਨਿਰਣੈ

ਕਈ ਸਜਣ '੧ੳ' ਨੂੰ ਇਕੱਠਾ ਪਦ ਮੰਨਦੇ ਹਨ ਅਤੇ ਕਈ ਵਖਰਾ '੧ ਓ'। ਕਈ '੧' ਨੂੰ ਗਿਣਤੀ ਦਾ ਲਖਾਇਕ (ਸੰਖਿਆ ਵਿਸ਼ੇਸ਼ਣ) ਅਤੇ ਕਈ ਇਸ ਨੂੰ ਸੁਤੰਤਰ ਸ਼ਬਦ ਮੰਨਦੇ ਹਨ ਜਿਹੜਾ ਗਿਣਤੀਆਂ ਵਿਚ ਨਹੀਂ ਆਉਂਦਾ। ਕਈ ਵਿਦਵਾਨ 'ਓ' ਨੂੰ ਸੰਕ੍ਰਿਤ ਦੇ ਸ਼ਬਦ ਤੋਂ ਨਿਕਲਿਆ ਦਸਦੇ ਹਨ ਅਤੇ ਕਈ ਗੁਰੂ ਨਾਨਕ ਦੇਵ ਜੀ ਦਾ ਆਪਣਾ ਨਵਾਂ ਘੜਿਆ ਸ਼ਬਦ ਦਸਦੇ ਹਨ। ਇਸੇ ਤਰ੍ਹਾਂ ਕਈ 'ਸਤਿਨਾਮੁ' ਨੂੰ ਇਕੱਠਾ ਸ਼ਬਦ ਮੰਨਦੇ ਹਨ ਅਤੇ ਕਈ 'ਸਤਿ' ਤੇ 'ਨਾਮੁ' ਦੋ ਵਖੋ ਵਖਰੇ ਸ਼ਬਦ ਮੰਨਦੇ ਹਨ। 'ਪੁਰਖੁ', 'ਮੂਰਤਿ', 'ਸੈਭੰ' ਤੇ 'ਗੁਰ ਪ੍ਰਸਾਦਿ' ਦੇ ਅਰਥਾਂ ਵਿਚ ਵੀ ਟੀਕਾਕਾਰਾਂ ਦੀ ਆਪਸ ਵਿਚ ਅਸੰਮਤੀ ਹੈ।

ਪੁਰਾਤਨ ਟੀਕੇ ਪੜ੍ਹਨ ਤੋਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਅਰਥਾਂ ਵਿੱਚ ਬਹੁਤੀ ਵਿੱਥ ਇਕ ਸ਼ਬਦ ਦੇ ਕਈ ਕਈ ਅਰਥ ਕਰਨ ਵਾਲੇ ਪੁਰਸ਼ਾਂ ਨੇ ਪਾਈ ਹੈ ਜਿਸ ਕਾਰਨ ਬਹੁਤੇ ਪਾਠਕ ਕਿਸੇ ਪਾਠ ਦਾ ਸਹੀ ਨਿਰਣਾਂ ਕਰਨ ਤੋਂ ਅਸਮਰਥ ਹੋ ਜਾਂਦੇ ਹਨ। ਆਓ ਗੁਰਬਾਣੀ ਦੇ ਪ੍ਰਮਾਣਾਂ ਰਾਹੀਂ ਹੇਠ ਲਿਖੇ ਸ਼ੰਕਾਵਾਦੀ ਅਰਥਾਂ ਦੇ ਨਿਰਣੈ ਕਰੀਏ:-

---

ਨੋਟ : ਜਦੋਂ ਕੋਈ ਕਵੀ ਜਾਂ ਲਿਖਾਰੀ ਕਿਸੇ ਬਾਣੀ ਦਾ ਲਿਖਣਾ ਆਰੰਭ ਕਰਦਾ ਹੈ ਤਾਂ ਉਹ ਆਪਣੇ ਇਸ਼ਟ ਦੇਵ ਦੀ ਕਿਰਪਾ ਦਾ ਪਾਤਰ ਬਣਨ ਲਈ ਉਸ ਦੀ ਅਰਾਧਨਾ ਕਰਦਾ ਹੈ। ਇਸ ਅਨੁਸਾਰ 'ਗੁਰ-ਪ੍ਰਸਾਦਿ' ਚੋਂ ਇਹ ਭਾਵਨਾ ਪ੍ਰਗਟ ਹੁੰਦੀ ਹੈ। ਇਸੇ ਤਰ੍ਹਾਂ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ '੧ੳ' ਦੀ ਥਾਂ ਆਪਣੀ ਰਚਨਾ ਵਿਚ 'ਤ੍ਵ-ਪ੍ਰਸਾਦਿ' ਦੀ ਬਹੁਤ ਵਰਤੋਂ ਕੀਤੀ ਹੈ।'

**੧ੴ** '੧' ਅਤੇ 'ੴ' ਦੋਵੇਂ ਸੁਤੰਤਰ ਸ਼ਬਦ ਹਨ ਅਤੇ ਇਨ੍ਹਾਂ ਦਾ ਸ਼ੁੱਧ ਉਚਾਰਨ *'ਏਕ ਓਅੰਕਾਰ' ਹੈ-

੧-ਏਕਾ ਏਕੰਕਾਰੁ ਲਿਖਿ ਦੇਖਾਲਿਆ ॥ (ਇੱਕ)

ੳ-ਊੜਾ ਓਅੰਕਾਰੁ ਪਾਸਿ ਬਹਾਲਿਆ ॥ (ਓਅੰਕਾਰ) [ਭਾ. ਗੁ. ਵਾ. ੩-੧੫

ਇਸੇ ਤਰ੍ਹਾਂ ਭਾ. ਸ. ਗੁਰਦਾਸ ਜੀ ਨੇ 'ਏਕ ਓਅੰਕਾਰ' ਦੇ ਬਿਥਾਰ ਕੋ ਨ ਪਾਰਾਵਾਰ, ਸਬਦ ਸੁਰਤਿ ਸਾਧਸੰਗਤਿ ਸਮਾਵਈ (ਕਬਿਤ ਨੰ: ੧੯੫) ਵਿਚ ਜੋ 'ਏਕ ਓਅੰਕਾਰ' ਦਾ ਉਲੇਖ ਕੀਤਾ ਹੈ, ਇਹ ਸਹੀ ਉਚਾਰਨ ਤੇ ਛਾਪ ਲਾਉਂਦਾ ਹੈ।

**੧** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ '੧' ਸ਼ਬਦ ਗਿਣਤੀ ਦਾ ਲਖਾਇਕ ਕੇਵਲ ਉਥੇ ਆਉਂਦਾ ਹੈ ਜਿਥੇ ਸ਼ਬਦਾਂ ਨਾਲ ਵਰਤਿਆ ਗਿਆ ਹੈ ਜਿਵੇਂ- ॥੧॥ ਰਹਾਉ॥ ਆਦਿ.... ਪਰ ਮੂਲ ਦੇ ਆਰੰਭ ਵਿੱਚ ਵਰਤਿਆ '੧' ਸ਼ਬਦ ਸੰਖਿਆ ਵਿਸ਼ੇਸ਼ਣ ਨਹੀਂ ਸਗੋਂ ਨਿਰਾਲਾ ਸ਼ਬਦ ਹੈ ਜਿਸ ਦਾ ਅਰਥ ਏਕਮ ਥਿਤ ਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪ ਬਿਲਾਵਲ ਰਾਗ ਵਿਚ ਇਉਂ ਕਰਦੇ ਹਨ:-

**ਏਕਮ, ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ, ਜਾਤਿ ਨ ਜਾਲਾ॥** [ਪੰਨਾ ੮੩੮

ਇਸ '੧' ਨੂੰ ਗਿਣਤੀ ਵਾਲਾ ਅਖਰ ਨਹੀਂ ਮੰਨਣਾ ਚਾਹੀਦਾ, ਕਿਉਂਕਿ ਇਹ ਨਿਰਾਲਾ ਸ਼ਬਦ ਹੈ। ਵਾਹਿਗੁਰੂ ਤਾਂ 'ਅਗਣਤ' ਹੈ, ਅਖਰਾਂ ਦੁਆਰਾ ਉਸ ਦੀ ਗਿਣਤੀ ਨਹੀਂ ਹੋ ਸਕਦੀ- "ਗਣਤ ਗਣਾਵੈ ਅਖਰੀ, ਅਗਣਤੁ ਸਾਚਾ ਸੋਇ" (ਪੰਨਾ ੯੩੪) ਫਿਰ, ਉਹ ਏਕ ਤੋਂ ਅਨੇਕ ਹੋ ਕੇ ਫਿਰ ਏਕ ਹੈ। ਅਸਲ ਵਿਚ ਇਸ '੧' ਦਾ ਭੇਦ ਸਮਝਣਾ ਬਹੁਤ ਹੀ ਕਠਿਨ ਹੈ, ਜਿਹੜਾ ਸਮਝ ਲਵੇ ਓਹ ਆਪ ਹੀ ਉਸ '੧' ਦਾ ਰੂਪ ਬਣ ਜਾਂਦਾ ਹੈ:-

**ਇਸੁ ਏਕੇ ਕਾ ਜਾਣੈ ਭੇਉ॥ ਆਪੇ ਕਰਤਾ, ਆਪੇ ਦੇਉ॥** [ਪੰਨਾ ੯੩੦

ਸੋ, '੧' ਦਾ ਅਰਥ ਅਦੁੱਤੀ ਏਕੰਕਾਰ ਹੈ, ਦੂਜਾ ਹੋ ਹੀ ਨਹੀਂ ਸਕਦਾ ਕਿਉਂਕਿ ਇਸ ਤੋਂ ਬਿਨਾ ਕੋਈ ਦੂਜੀ ਹਸਤੀ ਹੈ ਹੀ ਨਹੀਂ ਜਿਸ ਅੰਦਰ ਇਕ ਰਸ ਵਿਆਪਕਤਾ ਵਾਲੇ ਗੁਣ ਹੋਣ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਗਉੜੀ ਰਾਗ ਵਿੱਚ ਫੁਰਮਾਉਂਦੇ ਹਨ:-

**ਦੂਜਾ ਕਉਣੁ ਕਹਾ, ਨਹੀ ਕੋਈ॥ ਸਭ ਮਹਿ, ਏਕੁ ਨਿਰੰਜਨੁ ਸੋਈ॥** [ਪੰ. ੨੨੩

ਕਈ ਸੱਜਣ ਇਸ ਗੱਲ ਦਾ ਨਿਰਣਾ ਲੋਚਦੇ ਹਨ ਕਿ ਗੁਰੂ ਸਾਹਿਬ ਨੇ 'ੴ' ਤੋਂ ਪਹਿਲਾਂ '੧' ਨੂੰ ਕਿਉਂ ਵਰਤਿਆ, ਜਦੋਂ ਕਿ ਵੇਦਾਂ ਵਿਚ ਤੇ ਹੋਰ ਹਿੰਦੂ ਧਰਮ ਗ੍ਰੰਥਾਂ ਵਿਚ 'ੴ' ਓਮ ਸ਼ਬਦ ਨੂੰ ਪਹਿਲਾਂ ਵਰਤਿਆ ਜਾਂਦਾ ਸੀ?

ਇਸ ਬਾਰੇ ਗੁਰਮਤਿ ਵੀਚਾਰ ਇਹ ਹਨ ਕਿ ਗੁਰੂ ਸਾਹਿਬ ਦੇ ਆਗਮਨ ਤੋਂ ਪਹਿਲਾਂ ਸਾਰੀ ਸ੍ਰਿਸ਼ਟੀ '੧' ਨੂੰ ਭੁਲੀ ਬੈਠੀ ਸੀ। ਲੋਕੀ ਵਾਹਿਗੁਰੂ ਜੀ ਦੇ ਪੈਦਾ ਕੀਤੇ ਹੋਏ ਦੇਵੀ, ਦੇਵਤੇ, ਚੰਦ, ਸੂਰਜ ਆਦਿ ਦੀ ਪੂਜਾ ਵਿਚ ਪਰਵਿਰਤ ਹੋ ਚੁਕੇ ਸਨ। ਉਸ ਸਮੇਂ ਦੇ ਵੱਡੇ ਵੱਡੇ ਆਗੂਆਂ ਨੇ ਆਪਣੇ ਆਪ ਨੂੰ ਪਰਮਾਤਮਾ ਅਖਵਾਉਣਾ ਸ਼ੁਰੂ ਕਰ ਦਿਤਾ ਸੀ। ਜਾਤ-ਪਾਤ ਤੇ ਪੱਖ-ਪਾਤ ਕਾਰਨ ਸਮਾਜ ਦੀ ਹਾਲਤ ਇਥੋਂ ਤੱਕ ਵਿਗੜ ਚੁੱਕੀ ਸੀ ਕਿ ਮਨੁੱਖ ਨੂੰ ਮਨੁੱਖ ਹੀ ਨਹੀਂ ਸਮਝਿਆ ਜਾਂਦਾ ਸੀ। ਮਜ਼ਹਬੀ ਖਿਚੋਤਾਣ ਬਹੁਤ ਸੀ ਅਤੇ ਸਰਬ-ਸਾਂਝਾ ਉਪਦੇਸ਼ ਦੇਣ ਵਾਲਾ ਕੋਈ ਅਵਤਾਰ ਨਹੀਂ ਸੀ ਹੋਇਆ। ਪਰਸਪਰ ਵਿਤਕਰਿਆਂ ਨੂੰ ਮਿਟਾਉਣ ਲਈ ਧੁਰੋਂ ਆਈ ਨਿਰੰਕਾਰੀ ਗੁਰਬਾਣੀ ਨੇ ਸਰਬ-ਸਾਂਝਾ

---

ਇਸ ਵਿਚ ਸੰਦੇਹ ਨਹੀਂ ਕਿ 'ਇੱਕ ਓਅੰਕਾਰ' ਪ੍ਰਚਲਤ ਉਚਾਰਨ ਹੈ ਪਰ ਜਿਸ ਉਚਾਰਨ ਤੇ ਭਾ. ਸ. ਗੁਰਦਾਸ ਜੀ ਨੇ ਗੁਰਮਤਿ ਦੀ ਛਾਪ ਲਾ ਦਿੱਤੀ ਹੈ, ਉਸ ਨੂੰ ਕਿਵੇਂ ਅਖੋਂ ਓਹਲੇ ਕੀਤਾ ਜਾ ਸਕਦਾ ਹੈ।

ਏਕ ਓਅੰਕਾਰ ਕੇ ਥਿਥਾਰ ਕੋ ਨ ਪਾਰਾਵਾਰ, ਸਬਦ ਸੁਰਤਿ ਸਾਧਸੰਗਤਿ ਸਮਾਵਈ॥ [ਭਾ. ਗੁ. ਕਬਿਤ ਨੰ:੧੯੫

ਉਪਦੇਸ਼ ਇਉਂ ਦਿੱਤਾ:-

**ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਬਹੁ ਵਰਨਾ ਕਉ ਸਾਝਾ॥**
**ਗੁਰਮੁਖਿ ਨਾਮੁ ਜਪੈ, ਉਧਰੈ ਸੋ, ਕਲਿ ਮਹਿ, ਘਟਿ ਘਟਿ ਨਾਨਕ ਮਾਝਾ॥**
[ਪੰਨਾ ੭੪੭-੪੮

**ੴ**

ਪੁਰਾਤਨ ਟੀਕਾਕਾਰ 'ੴ' ਸ਼ਬਦ ਦਾ ਧਾਤੂ 'ਓਂ' ਸ਼ਬਦ ਮੰਨਦੇ ਹਨ ਅਤੇ ਇਸ ਦਾ ਅਰਥ ਤਥਾ ਅਸਤੂ, ਜੀ ਹਾਂ,ਚੰਗਾ ਆਦਿ ਕਰਦੇ ਹਨ। ਓਹ ਇਸ ਨੂੰ ਬ੍ਰਹਮ ਵਾਚਕ ਸ਼ਬਦ ਇਸ ਲਈ ਮੰਨਦੇ ਹਨ ਕਿਉਂਕਿ ਵੇਦਾਂ ਅਤੇ ਹੋਰ ਹਿੰਦੂ ਧਾਰਮਿਕ ਗ੍ਰੰਥਾਂ ਵਿਚ ਇਸ ਸ਼ਬਦ ਨੂੰ ਮੰਤ੍ਰਾਂ ਦੇ ਆਰੰਭ ਵਿੱਚ ਵਰਤਿਆ ਗਿਆ ਹੈ।

ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਸ਼ਬਦ 'ੴ' ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਪਣਾ ਘੜਿਆ ਹੋਇਆ ਨਵੀਨ ਸ਼ਬਦ ਹੈ। ਜਿਵੇਂ ਹੋਰ ਅਨੇਕਾਂ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਤਿਗੁਰੂਆਂ ਨੇ ਵਰਤੇ ਹਨ ਅਤੇ ਉਨ੍ਹਾਂ ਸ਼ਬਦਾਂ ਦੇ ਧਾਤੂ ਸੰਸਕ੍ਰਿਤ ਜਾਂ ਹੋਰ ਕਿਸੇ ਬੋਲੀ ਵਿਚੋਂ ਕਿਤੋਂ ਵੀ ਨਹੀਂ ਮਿਲਦੇ, ਇਸੇ ਤਰ੍ਹਾਂ ਇਨ੍ਹਾਂ ਦੋਹਾਂ ਸ਼ਬਦਾਂ ਦੀ ਬਣਾਵਟ ਵਿਚ ਵੀ ਭਾਰੀ ਫ਼ਰਕ ਹੈ, ਕਿਥੇ 'ਓਂ' ਅਤੇ ਕਿਥੇ 'ੴ'। 'ਓਅੰਕਾਰ' ਦਾ ਅਰਥ ਗੁਰੂ ਨਾਨਕ ਸਾਹਿਬ ਜੀ ਨੇ ਆਪ ਹੀ ਕਰ ਦਿੱਤਾ ਹੈ:-

**ਓਅੰਕਾਰਿ, ਬ੍ਰਹਮਾ ਉਤਪਤਿ॥ ਓਅੰਕਾਰੁ, ਕੀਆ ਜਿਨਿ ਚਿਤਿ ॥**
**ਓਅੰਕਾਰਿ, ਸੈਲ ਜੁਗ ਭਏ ॥ ਓਅੰਕਾਰਿ, ਬੇਦ ਨਿਰਮਏ ॥**
**ਓਅੰਕਾਰਿ, ਸਬਦਿ ਉਧਰੇ ॥ ਓਅੰਕਾਰਿ, ਗੁਰਮੁਖਿ ਤਰੇ ॥** [ਪੰ. ੯੨੯-੩੦

ਭਾਈ ਸਾਹਿਬ ਗੁਰਦਾਸ ਜੀ ਨੇ 'ਓਅੰਕਾਰ' ਦਾ ਸਰੂਪ ਇਉਂ ਨਿਰੂਪਣ ਕੀਤਾ ਹੈ:-

**ਨਿਰੰਕਾਰੁ ਆਕਾਰੁ ਹੋਇ, ਏਕੰਕਾਰੁ ਅਪਾਰੁ ਸਦਾਇਆ ॥**
**ਏਕੰਕਾਰਹੁ ਸਬਦ ਧੁੰਨਿ, ਓਅੰਕਾਰਿ ਅਕਾਰੁ ਬਣਾਇਆ ॥** [ਵਾਰ ੨੬-੩

ਸੋ, 'ਓਅੰਕਾਰੁ' ਦਾ ਅਰਥ ਹੈ- ਇਕ ਰਸ ਰਹਿਣ ਵਾਲਾ 'ਅਕਾਲ ਪੁਰਖੁ'।

ਇਸ ਦੇ ਅਰਥ ਭਾਈ ਸਾਹਿਬ ਮਨੀ ਸਿੰਘ ਜੀ ਦੇ ਕੀਤੇ ਟੀਕੇ ਵਿਚੋਂ ਹੇਠ ਲਿਖੇ ਅਨੁਸਾਰ ਮਿਲਦੇ ਹਨ:-

"ਤਾਂ ਬਾਬੇ ਕਹਿਆ ਏਕੰਕਾਰ ਇਕ ਜੋ ਵਾਹਿਗੁਰੂ ਪਰਮਾਤਮਾ ਹੈ ਜੋ ਉਸ ਨੇ ਚਾਹਿਆ ਜੋ ਮੈਂ ਏਕ ਦਾ ਅਨੇਕ ਹੋਵਾਂ ਤਾਂ ਓਅੰ ਆਪ ਦੀ ਧੁਨ ਕੀਤੀ ਤਾਂ ਅਰਧ ਚੰਦ੍ਰਕਾ ਮਾਇਆ ਹੋਈ ਤਾਂ ਮਾਇਆ ਤੋਂ ਤਿੰਨ ਦੇਵਤੇ ਹੋਏ। ਊੜੇ ਵਿਚੋਂ ਬ੍ਰਹਮਾ ਹੋਇਆ। ਆਇੜੈ ਵਿਚੋਂ ਬਿਸ਼ਨੂੰ ਹੋਇਆ। ਮਮੇਂ ਵਿਚੋਂ ਮਹਾਂ ਦੇਉ ਹੋਇਆ। ਬ੍ਰਹਮੇਂ ਨੂੰ ਰਾਜਸੀ ਗੁਣ ਦੇ ਕੇ ਜਗਤ ਦੇ ਪਾਲਣੇ ਵਾਸਤੇ ਲਾਇਆ। ਅਰ ਮਹਾ ਦੇਉ ਨੂੰ ਤਾਮਸ ਗੁਣ ਦੇਇ ਕੇ ਸੰਘਾਰ ਕਰਨ ਵਾਸਤੇ ਲਾਇਆ ਹੈ।"

ਓਅੰਕਾਰ ਬਾਰੇ ਇਕ ਦੋਹਰਾ ਵੀ ਪ੍ਰਚਲਤ ਹੈ:-

ਅਕਾਰ ਉਕਾਰ ਮਕਾਰ ਅਰ ਅਰਧ ਬਿੰਦ ਫੁਨ ਜਾਨ ॥
ਤੀਨੋ ਕਾ ਸਮਦਾਇ ਜੋ 'ਓਅੰਕਾਰ' ਪਛਾਨ ॥ [ਰਾਮ ਗੀਤਾ

ਇਸ ਦੋਹਰੇ ਨੂੰ ਪੜ੍ਹ ਕੇ 'ਓਅੰਕਾਰ' ਦੀ ਵਿਆਖਿਆ ਹੇਠ ਦਿੱਤੇ ਚਿਤ੍ਰ ਰਾਹੀਂ ਇਸ ਪ੍ਰਕਾਰ ਕੀਤੀ ਜਾਂਦੀ ਹੈ:-

ੴ
੪-ਅਰਧ ਬਿੰਦ
੩-ਮਕਾਰ
੧-ਅਕਾਰ
੨-ਉਕਾਰ

'ਓਅਮ' ਦੇ ਤਿੰਨ ਅੱਖਰ ਲੈ ਕੇ ਅਤੇ ਚੌਥਾ ਅਰਧ ਬਿੰਦ (ਉਪਰ ਲਗੀ ਹੋਈ ਕਾਰ ਨੂੰ) ਲੈ ਕੇ 'ਓਅੰਕਾਰ' ਦਾ ਅੱਖਰੀ ਰੂਪ ਇਉਂ ਬਣਾਇਆ ਜਾਂਦਾ ਹੈ। ਪਰ ਇਸ ਦੇ ਅੰਤਰੀਵ ਅਰਥ ਇਹ ਹਨ ਕਿ ਬ੍ਰਹਮਾ, ਸ਼ਿਵ ਜੀ, ਵਿਸ਼ਨੂੰ ਅਤੇ ਮਾਇਆ ਪੈਦਾ ਕੀਤੇ ਜਾਂਦੇ ਹਨ, ਭਾਵ- ਅਕਾਲ ਪੁਰਖ ਵਾਹਿਗੁਰੂ ਇਕ ਹੈ ਅਤੇ ਚਾਰੇ ਸ਼ਕਤੀਆਂ ਇਕ ਤੋਂ ਹੀ ਹੋਂਦ ਵਿਚ ਆਈਆਂ ਹਨ।

ਅਸਲ ਵਿਚ 'ੳ' ਉਤੇ ਲੱਗੀ ਹੋਈ 'ਕਾਰ' ( ⌒ ) ਇਹ ਗੱਲ ਪ੍ਰਗਟ ਕਰਦੀ ਹੈ ਕਿ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਸਾਰੇ ਹੀ ਪਹਿਲਾਂ ਲਗੇ ਹੋਏ '੧' ਦੀ ਕਾਰ ਵਿਚ ਹਨ। ਕਾਰ ਦੇ ਅਰਥ ਹਨ 'ਲਕੀਰ', ਇਹ ਤਿੰਨੇ ਇਸ ਇਕ ਲਕੀਰ ਦੇ ਅਧੀਨ ਸੁਤੰਤਰ ਨਹੀਂ ਹਨ।

'ਓਅੰਕਾਰ' ਸ਼ਬਦ ਦੀ ਵਿਆਖਿਆ ਗੁਰਬਾਣੀ ਨੇ ਆਪ ਹੀ ਚੰਗੀ ਤਰ੍ਹਾਂ ਖੋਲ੍ਹ ਕੇ ਕਰ ਦਿੱਤੀ ਹੈ ਕਿ-

**ਓਅੰਕਾਰਿ, ਏਕੋ ਰਵਿ ਰਹਿਆ, ਸਭੁ ਏਕਸ ਮਾਹਿ ਸਮਾਵੈਗੋ ॥**
**ਏਕੋ ਰੂਪੁ, ਏਕੋ ਬਹੁਰੰਗੀ, ਸਭੁ ਏਕਤੁ ਬਚਨਿ ਚਲਾਵੈਗੋ ॥** [ਪੰਨਾ ੧੩੧੦

ਇਸ ਤੋਂ ਚੰਗਾ ਹੋਰ ਕੋਈ ਨਿਰਣਾ ਨਹੀਂ ਕਿਉਂਕਿ 'ਓਅੰਕਾਰ' ਇਕ ਰਸ ਵਿਆਪਕ ਆਦਿ ਹਸਤੀ ਹੈ। ਜਿਵੇਂ ਕਿ ਦਸਮੇਸ਼ ਜੀ ਦੇ ਪਵਿਤਰ ਵਾਕ ਹਨ:-

**ਓਅੰਕਾਰ ਆਦਿ ॥ ਕਥਨੀ ਅਨਾਦਿ ॥** [ਜਾਪੁ ਪਾ: ੧੦

## ਸਤਿਨਾਮੁ

'ਸਤਿ' ਦੇ ਅਰਥ ਹਨ-'ਸਚੁ' ਅਤੇ 'ਨਾਮੁ' ਦੇ ਅਰਥ ਹਨ-ਅਚਰਜ, ਵਾਹੁ ! ਵਾਹੁ!! ਵਾਹੁ !!! ਕਈ ਟੀਕਾਕਾਰਾਂ ਨੇ ਜਪੁ ਜੀ ਸਾਹਿਬ ਦੇ ਟੀਕਿਆਂ ਵਿਚ 'ਸਤਿ ਨਾਮੁ' ਸ਼ਬਦ ਨੂੰ ਇਕੱਠਾ ਦਸਿਆ ਹੈ ਪਰ ਅਰਥ ਕਰਨ ਵੇਲੇ 'ਸਤਿ' ਅਤੇ 'ਨਾਮੁ' ਦੋਹਾਂ ਪਦਾਂ ਨੂੰ ਵਖਰੇ ਵੱਖਰੇ ਵੰਡ ਦਿੱਤਾ ਹੈ। ਕਈ ਸਜਣਾਂ ਨੇ 'ਸਤਿ' ਸ਼ਬਦ ਦੇ ਅਰਥ ਵੀ ਕਿਰਿਆਵਾਚਕ ਕੀਤੇ ਹਨ- 'ਉਸ ਦਾ ਨਾਮ ਸਚਾ ਹੈ' ਅਤੇ ਕਈ ਗਿਆਨੀ ਸਜਣਾਂ ਨੇ 'ਸਤਿ' ਨੂੰ 'ਨਾਮੁ' ਦਾ ਵਿਸ਼ੇਸ਼ਣ ਦਰਸਾਇਆ ਹੈ।

ਜਪੁ ਜੀ ਸਾਹਿਬ ਵਿਚ 'ਸਤਿ' ਸ਼ਬਦ ਨਾ ਹੀ ਕਿਰਿਆ ਵਾਚਕ ਹੈ ਅਤੇ ਨਾ ਹੀ ਵਿਸ਼ੇਸ਼ਣ ਰੂਪ ਵਿਚ ਆਇਆ ਹੈ। ਇਥੇ 'ਸਤਿ' ਸੰਗਿਆ ਹੈ ਜਿਵੇਂ ੧ੴ ਕਰਤਾ ਪੁਰਖੁ ਅਦਿ ਸ਼ਬਦ ਨਾਉਂ ਵਜੋਂ ਵਰਤੇ ਗਏ ਹਨ ਤਿਵੇਂ 'ਸਤਿ' ਇਕ ਸੁਤੰਤਰ ਸ਼ਬਦ ਹੈ ਅਤੇ ਨਾਉਂ ਵਜੋਂ ਵਰਤਿਆ ਗਿਆ ਹੈ। ਨਾਉਂ ਵੀ ਦੋ ਪ੍ਰਕਾਰ ਦੇ ਹੁੰਦੇ ਹਨ ਇਕ ਜਾਤੀ ਤੇ ਦੂਜੇ ਸਫ਼ਾਤੀ, ਭਾਵ ਕ੍ਰਿਤਮ ਅਤੇ ਅਕ੍ਰਿਤਮ ਨਾਮ। 'ਸਤਿ' ਕ੍ਰਿਤਮ ਨਾਮ ਨਹੀਂ, ਅਕ੍ਰਿਤਮ ਨਾਮੁ ਹੈ, ਜਿਵੇਂ ਕਿ ਗੁਰੂ ਸਾਹਿਬ ਨੇ ਇਸ ਦੇ ਜਪਣ ਦਾ ਹੁਕਮ ਕੀਤਾ ਹੈ:-

**ਕਿਰਤਮ ਨਾਮ ਕਥੇ ਤੇਰੇ ਜਿਹਬਾ ॥**
**ਸਤਿਨਾਮੁ ਤੇਰਾ ਪਰਾ ਪੂਰਬਲਾ ॥** [ਪੰਨਾ ੧੦੮੩

'ਸਤਿ' ਸ਼ਬਦ ਦੇ ਅਰਥਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਪ ਹੀ ਸੁਖਮਨੀ ਸਾਹਿਬ ਵਿਚ ਖੋਲ੍ਹ ਦਿੱਤਾ ਹੈ। ਇਹ ਸ਼ਬਦ 'ਸਤਿ-ਨਾਮੁ' ਦੀ ਥਾਂ 'ਨਾਮੁ ਸਤਿ' ਕਰਕੇ ਵਰਤਿਆ ਹੈ:-

**ਦਰਸਨੁ ਸਤਿ, ਸਤਿ ਪੇਖਨਹਾਰ ॥**
**ਨਾਮੁ ਸਤਿ, ਸਤਿ ਧਿਆਵਨਹਾਰ ॥** [ਪੰਨਾ ੨੮੫

ਵਾਹਿਗੁਰੂ ਜੀ ਹੀ ਕੇਵਲ 'ਸਤਿ' ਅਤੇ ਪਰਧਾਨ ਪੁਰਖੁ ਹਨ:-

**ਸਸਾ, ਸਤਿ ਸਤਿ ਸਤਿ ਸੋਊ॥ ਸਤਿਪੁਰਖ ਤੇ, ਭਿੰਨ ਨ ਕੋਊ॥** [ਪੰ. ੨੫੦
**ਰੂਪੁ ਸਤਿ ਜਾ ਕਾ ਸਤਿ ਅਸਥਾਨੁ॥**

**ਪੁਰਖੁ ਸਤਿ, ਕੇਵਲ ਪਰਧਾਨੁ ॥** [ਪੰਨਾ ੨੮੪

ਗੁਰਬਾਣੀ ਵਿਚ ਜਿਵੇਂ ਸਤਿ-ਰੂਪ, ਸਤਿ-ਸੁਹਾਣ, ਸਤਿ-ਪੁਰਖੁ ਆਦਿ ਸ਼ਬਦ ਵਰਤੇ ਗਏ ਹਨ ਤਿਵੇਂ 'ਨਾਮੁ' ਨਾਲ ਵੀ 'ਸਤਿ' ਸ਼ਬਦ ਵਰਤਿਆ ਗਿਆ ਹੈ। ਪੰਡਤ ਤਾਰਾ ਸਿੰਘ ਜੀ ਨਰੋਤਮ ਨੇ 'ਗ੍ਰੰਥ ਗਿਰਾਰਥ ਕੋਸ਼' ਵਿਚ 'ਸਤਿ' ਅਤੇ 'ਨਾਮ' ਦੋਵੇਂ ਵਖਰੇ ਪਦ ਮੰਨੇ ਹਨ। (ਵੇਖੋ ਉਕਤ ਗ੍ਰੰਥ ਦਾ ਪੰਨਾ 225, ਭਾਗ-ਪਹਿਲਾ)

'ਇਕ ਓਅੰਕਾਰ' ਤੋਂ ਲੈ ਕੇ ''ਅਜੂਨੀ ਸੈਭੰ' ਤਕ ਕੇਵਲ ਸਰਗੁਣ ਸਰੂਪ ਦਾ ਵਰਣਨ ਹੀ ਨਹੀਂ, ਨਿਰਗੁਣ ਸਰੂਪ ਦਾ ਵਰਣਨ ਵੀ ਨਾਲ ਹੈ। ਜਿਵੇਂ 'ਪੁਰਖੁ', 'ਮੂਰਤਿ' ਸ਼ਬਦਾਂ ਤੋਂ ਵਾਹਿਗੁਰੂ ਜੀ ਦਾ ਸਰਗੁਣ ਸਰੂਪ ਪਰਗਟ ਹੁੰਦਾ ਹੈ ਤਿਵੇਂ ਇਨ੍ਹਾਂ ਸ਼ਬਦਾਂ ਦੇ ਪਹਿਲਾਂ 'ਕਰਤਾ' ਅਤੇ 'ਅਕਾਲ' ਸ਼ਬਦ ਵਾਹਿਗੁਰੂ ਜੀ ਦੇ 'ਸਤਿ' (ਨਿਰਗੁਣ ਸਰੂਪ) ਦੇ ਦਰਸ਼ਨ ਕਰਾਉਂਦੇ ਹਨ। 'ਸਤਿ' ਦਾ ਅੰਤਰੀਵ ਭਾਵ '੧' ਹੈ-"ਆਪਿ ਸਤਿ ਕੀਆ ਸਭੁ ਸਤਿ॥ ਤਿਸੁ ਪ੍ਰਭ ਤੇ ਸਗਲੀ ਉਤਪਤਿ॥" (ਪੰਨਾ ੨੮੪) ਸਚਾਈ ਇਹ ਹੈ ਕਿ ਸਾਰੀ ਰਚਨਾ ਇਕ 'ਸਤਿ' ਦਾ ਪ੍ਰਤਿਬਿੰਬ ਹੈ, ਜਿਵੇਂ:-

**ਸੂਰਜੁ ਏਕੋ, ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ ਵੇਸ॥** [ਪੰਨਾ ੩੫੭

ਵਾਹਿਗੁਰੂ ਜੀ ਸਦਾ 'ਸਤਿ' ਹਨ-

**ਹਰਿ ਸਤਿ ਸਤਿ, ਸਦਾ ਹਰਿ ਸਤਿ,**
**ਹਰਿ ਸਤਿ, ਮੇਰੈ ਮਨਿ ਭਾਵੈ ਜੀਉ ॥** [ਪੰਨਾ ੯੯੮

ਜਿਵੇਂ ਪਾਣੀ ਤੋਂ ਲਹਿਰਾਂ ਨਾ ਉਠਣ ਤਾਂ ਵੀ ਪਾਣੀ, ਜੇ ਲਹਿਰਾਂ ਕਈ ਪ੍ਰਕਾਰ ਦੇ ਕਲੋਲ ਕਰਕੇ ਵਿਖਾਉਣ ਤਾਂ ਵੀ ਪਾਣੀ ਅਤੇ ਕਲੋਲ ਕਰਦੀਆਂ ਕਰਦੀਆਂ ਮੁਕ ਜਾਣ ਤਾਂ ਵੀ ਪਾਣੀ, ਪਾਣੀ ਪਾਣੀ ਹੀ ਹੈ। ਇਸੇ ਤਰ੍ਹਾਂ ਵਾਹਿਗੁਰੂ 'ਸਤਿ' ਦੇ ਅਨੇਕਾਂ ਨਾਉਂ ਹਨ ਅਤੇ ਅਨੇਕਾਂ ਮੂਰਤਾਂ ਹਨ। ਜਦੋਂ ਮੂਰਤਾਂ ਘੜੀਆਂ ਉਦੋਂ ਵੀ ਸਤਿ, ਜਦੋਂ ਮੂਰਤਾਂ ਨਾਸ ਹੋ ਜਾਣ ਓਦੋਂ ਵੀ ਸਤਿ, ਹੁਣ ਵੀ 'ਸਤਿ' ਤੇ ਆਉਣ ਵਾਲੇ ਸਮੇਂ ਵਿਚ ਵੀ 'ਸਤਿ' ਹੀ ਹੋਵੇਗਾ। ਇਸ ਦ੍ਰਿਸ਼ਟਮਾਨ ਪਸਾਰੇ ਵਿਚ ਜਿਤਨੇ ਵੀ ਨਾਮ ਹਨ ਓਹ ਅਕਾਲ ਪੁਰਖੁ ਜੀ ਦਾ ਸਰਗੁਣ ਸਰੂਪ ਹਨ, ਪਰ 'ਸਤਿ' ਉਸ ਦਾ ਸਰਗੁਣ ਤੇ ਨਿਰਗੁਣ ਦੋਹਾਂ ਸਰੂਪਾਂ ਦਾ ਮਿਲਵਾਂ ਨਾਉਂ ਹੈ। 'ਸਤਿ' ਸ਼ਬਦ ਦਾ ਮੋਟਾ ਭਾਵ ਇਹ ਹੈ ਕਿ ਦੇਸ਼, ਕਾਲ ਤੇ ਸਮੇਂ ਤੋਂ ਪਰੇ ਹੈ, ਇਸ ਵਿਚ ਕਦੇ ਤਬਦੀਲੀ ਨਹੀਂ ਆਉਂਦੀ, ਇਹ ਸਦਾ ਹੀ ਅਟੱਲ ਰਹਿੰਦਾ ਹੈ।

ਜਿਥੋਂ ਤਕ 'ਸਤਿ' ਅਤੇ 'ਨਾਮੁ' ਦੋਹਾਂ ਸ਼ਬਦਾਂ ਨੂੰ ਵਖਰੇ ਵਖਰੇ ਮੰਨਣ ਦਾ ਸਬੰਧ ਹੈ, ਪਾਠ ਕਰਨ ਵੇਲੇ 'ਸਤਿ' ਤੇ 'ਨਾਮੁ' ਸੁਭਾਵਕ ਹੀ ਦੋ ਭਾਗਾਂ ਵਿਚ ਵੰਡੇ ਜਾਂਦੇ ਹਨ। ਪਾਠਕ ਜਦੋਂ ਆਪ ਇਸ ਸ਼ਬਦ ਦਾ ਉਚਾਰਨ ਕਰਕੇ ਵੇਖਣਗੇ ਤਾਂ ਉਨ੍ਹਾਂ ਨੂੰ ਇਨ੍ਹਾਂ ਦੇ ਵਖਰੇ ਹੋਣ ਦਾ ਗਿਆਨ ਆਪਣੇ ਆਪ ਹੀ ਹੋ ਜਾਵੇਗਾ। ਇਹ 'ਸਤਿ' ਜਿਸ ਸ਼ਬਦ ਦੇ ਪਹਿਲਾਂ ਲਾ ਦੇਈਏ ਓਹੋ ਹੀ 'ਸਤਿ' ਦਾ ਰੂਪ ਬਣ ਜਾਂਦਾ ਹੈ। ਜਿਵੇਂ 'ਗੁਰੂ' ਪਦ ਦੇ ਪਹਿਲਾਂ 'ਸਤਿ' ਸ਼ਬਦ ਲਾਉਣ ਨਾਲ 'ਸਤਿ-ਗੁਰੂ' ਬਣਿਆ ਅਤੇ 'ਗੁਣ' ਦੇ ਪਹਿਲਾਂ 'ਸਤਿ' ਲਾਉਣ ਨਾਲ 'ਸਤਿ-ਗੁਣ' ਬਣਿਆ, ਤਿਵੇਂ 'ਨਾਮੁ' ਸ਼ਬਦ ਦੇ ਪਹਿਲਾਂ 'ਸਤਿ' ਲਾਉਣ ਨਾਲ 'ਸਤਿ-ਨਾਮੁ' ਬਣਿਆ ਹੈ। ਸੋ, 'ਸਤਿਨਾਮੁ' ਸਦੀਵੀ ਹੋਂਦ ਵਾਲਾ ਹੈ:-

**ੳ- ਸਤਿਨਾਮੁ ਪ੍ਰਭ ਕਾ ਸੁਖਦਾਈ ॥** [ਪੰਨਾ ੨੮੪

**ਅ- ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ, ਹਰਿ ਹਰਿ ਗੁਣੀ ਨਿਧਾਨੁ ਜੀਉ॥** [ਪੰ. ੪੪੮

## ਕਰਤਾ ਪੁਰਖੁ

'ਕਰਤਾ' ਦੇ ਅਰਥ ਹਨ-ਕਰਣ ਵਾਲਾ (ਕਰਤਾਰ)। ਬਾਬਾ ਮੋਹਨ ਜੀ ਦੀਆਂ ਹਥ-ਲਿਖਤੀ ਪੋਥੀਆਂ ਵਿੱਚ 'ਕਰਤਾ' ਦੀ ਥਾਂ 'ਕਰਤਾਰ' ਸ਼ਬਦ ਮੂਲ ਮੰਤ੍ਰ ਵਿਚ ਲਿਖਿਆ ਹੋਇਆ ਮਿਲਦਾ ਹੈ। ਗੁਰਬਾਣੀ ਵਿਚ 'ਕਰਤਾ' ਸ਼ਬਦ ਦੀ ਪਰਿਭਾਸ਼ਾ ਇਉਂ ਵਰਣਨ ਕੀਤੀ ਗਈ ਹੈ:-

**੧. ਕਰਤਾ ਆਪਿ ਅਭੁਲੁ ਹੈ, ਨ ਭੁਲੈ ਕਿਸੈ ਦਾ ਭੁਲਾਇਆ॥** [ਪੰਨਾ ੧੪੫

੨. **ਹਰਿ ਇਕੋ ਕਰਤਾ ਇਕੁ, ਇਕੋ ਦੀਬਾਣੁ ਹਰਿ ॥** [ਪੰਨਾ ੮੩

੩. **ਕਰਤਾ ਕਰੇ, ਸੁ ਨਿਹਚਉ ਹੋਵੈ ॥** [ਪੰਨਾ ੧੦੬੧

੪. **ਜਗ ਮੋ ਰੂਪ ਸਭਿਨ ਕੇ ਧਰਤਾ॥ ਤਾਂ ਤੇ ਨਾਮ ਬਖਾਨੈ ਕਰਤਾ॥** [ਪਾ: ੧੦

ਹੇਠ ਲਿਖੇ ਸ਼ਬਦ ਵਿਚੋਂ ਕਰਤਾ ਜੀ ਦੇ ਪਰਤੱਖ ਦਰਸ਼ਨ ਹੁੰਦੇ ਹਨ:-

**ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧**

**ਸਭੁ ਕਰਤਾ, ਸਭੁ ਭੁਗਤਾ॥੧॥ਰਹਾਉ॥ ਸੁਨਤੋ ਕਰਤਾ, ਪੇਖਤ ਕਰਤਾ॥**
**ਅਦ੍ਰਿਸਟੋ ਕਰਤਾ, ਦ੍ਰਿਸਟੋ ਕਰਤਾ॥ ਓਪਤਿ ਕਰਤਾ, ਪਰਲਉ ਕਰਤਾ॥**
**ਬਿਆਪਤ ਕਰਤਾ, ਅਲਿਪਤੋ ਕਰਤਾ॥੧॥ ਬਕਤੋ ਕਰਤਾ, ਬੂਝਤ ਕਰਤਾ॥**
**ਆਵਤੁ ਕਰਤਾ, ਜਾਤੁ ਭੀ ਕਰਤਾ ॥ ਨਿਰਗੁਨ ਕਰਤਾ, ਸਰਗੁਨ ਕਰਤਾ ॥**
**ਗੁਰ ਪ੍ਰਸਾਦਿ, ਨਾਨਕ ਸਮਦ੍ਰਿਸਟਾ ॥** [ਪੰਨਾ ੮੬੨

ਪੁਰਾਤਨ ਟੀਕਾਕਾਰਾਂ ਨੇ 'ਪੁਰਖੁ' ਸ਼ਬਦ ਦੇ ਚਾਰ ਅਰਥ ਕੀਤੇ ਹਨ:-

੧- ਜਿਤਨੇ ਸਰੀਰ ਹਨ ਸੋ ਪੁਰੀਆਂ ਹਨ ਅਤੇ ਵਿਚ ਮਹਾਰਾਜ ਦੀ ਜੋਤਿ ਅਸਥਿਤ ਹੈ।

੨- ਪੁਰਖਾਰਥ ਦੇਣ ਵਾਲਾ। ੩- ਪੂਰਨ, ਵਿਆਪਕ।

੪- 'ਪੁੰ' ਨਾਉਂ ਨਰਕ ਦਾ ਹੈ, ਤਿਸ ਤੋਂ ਜੋ ਰਖਿਆ ਕਰੇ, ਓਹ ਪੁਰਖੁ ਹੈ।

ਕਈ ਪਾਠਕਾਂ ਨੂੰ ਇਹ ਸ਼ੰਕਾ ਉਠਦੀ ਹੈ ਕਿ 'ਪੁਰਖੁ' ਤਾਂ ਮਨੁੱਖ ਨੂੰ ਆਖਿਆ ਜਾਂਦਾ ਹੈ, ਫਿਰ ਰੱਬ ਕਿਵੇਂ ਪੁਰਖੁ ਹੋ ਸਕਦਾ ਹੈ? ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਵੀ ਇਹ ਜ਼ਿਕਰ ਆਉਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਦੋਂ ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਨੂੰ ਬੁਲਾਉਂਦੇ ਹੁੰਦੇ ਸਨ ਤਾਂ 'ਪੁਰਖਾ!' ਸ਼ਬਦ ਆਖ ਕੇ ਬੁਲਾਉਂਦੇ ਹੁੰਦੇ ਸਨ। ਹੁਣ ਅਸੀਂ ਵੀ ਆਖਦੇ ਹਾਂ ਕਿ ਅਮਕਾ ਪੁਰਖ ਬੜਾ ਭਲਾ ਹੈ, ਫਿਰ ਉਪਰੋਕਤ 'ਪੁਰਖੁ' ਸ਼ਬਦ ਦੀ ਕੀ ਵਿਲਖਣਤਾ ਹੋਈ?

ਇਸ ਬਾਰੇ ਇਹ ਵਿਚਾਰ ਹੈ ਕਿ ਅਸੀਂ ਪੁਰਖ ਤਾਂ ਬੇਸ਼ਕ ਸਦੇ ਜਾਂਦੇ ਹਾਂ ਪਰ ਸਾਡਾ ਨਾਮ ਤੇ ਰੂਪ ਦੋਵੇਂ ਝੂਠੇ ਹਨ, ਕਿਉਂਕਿ ਸਾਡਾ ਜਨਮ ਮਾਤਾ ਦੇ ਪੇਟ ਵਿਚੋਂ ਹੋਇਆ ਹੈ, ਇਸ ਲਈ ਅਸੀਂ 'ਸਤਿਪੁਰਖੁ' ਨਹੀਂ ਅਖਵਾ ਸਕਦੇ। ਸਾਡਾ ਨਾਮ ਤੇ ਰੂਪ ਦੋਵੇਂ ਮਾਇਆ ਦੇ ਅਧਾਰ ਤੇ ਧਰੇ ਹੋਏ ਹਨ। ਜੇਕਰ ਇਨ੍ਹਾਂ ਨੂੰ 'ਸਤਿ' ਮੰਨ ਲਈਏ ਤਾਂ ਧਾਰਮਿਕ ਗ੍ਰੰਥਾਂ ਨਾਲ ਸਾਡੀ ਅਸੰਮਤੀ ਹੋ ਜਾਵੇਗੀ। ਸੋ, ਤਾਤਪਰਜ ਇਹ ਹੈ ਕਿ ਜਿਹੜੀ ਚੀਜ਼ ਝੂਠੀ ਹੁੰਦੀ ਹੈ ਉਹ ਕਿਸੇ ਅਧਾਰ ਜਾਂ ਆਸਰੇ ਕਰਕੇ ਹੁੰਦੀ ਹੈ। ਜਿਵੇਂ, ਹਨੇਰੇ ਵਿਚ ਪਈ ਹੋਈ ਰੱਸੀ ਸੱਪ ਦਾ ਭੁਲੇਖਾ ਪਾਉਂਦੀ ਹੈ ਪਰ ਰੱਸੀ ਦੇ ਆਸਰੇ ਕਰਕੇ ਇਸ ਦੇ ਸਰਪ ਹੋਣ ਦਾ ਸਰੂਪ ਝੂਠਾ ਹੈ। ਇਵੇਂ ਰੇਤਲੇ ਮੈਦਾਨਾਂ ਵਿਚ ਸੂਰਜ ਦੀਆਂ ਕਿਰਣਾਂ ਦੇ ਆਸਰੇ, ਪਾਣੀ ਦੀ ਚਮਕ ਝੂਠੀ ਹੈ। ਸੋ, ਜਿਹੜੀ ਚੀਜ਼ ਕਿਸੇ ਦੇ ਆਸਰੇ ਹੋਵੇ ਉਹ ਝੂਠੀ ਹੁੰਦੀ ਹੈ। ਕਰਤਾ ਪੁਰਖ ਸਭ ਨੂੰ ਆਸਰਾ ਦੇਣ ਵਾਲਾ ਹੈ ਇਸ ਲਈ 'ਸਤਿ' ਹੈ। ਜਿਹੜੇ ਮਨੁੱਖ ਕਰਤਾ ਪੁਰਖੁ ਨੂੰ ਨਹੀਂ ਜਾਣਦੇ ਓਹ ਜਗਤ ਦਾ ਨਾਮ ਅਤੇ ਰੂਪ ਸਚਾ ਮੰਨਦੇ ਹਨ। ਪਰ ਸਚਾਈ ਇਹ ਹੈ ਕਿ 'ਸੰਸਾਰ' ਤੇ 'ਸੰਸਾਰਕ ਨਾਮ' ਦੋਵੇਂ ਹੀ ਝੂਠੇ ਹਨ। ਜੇ ਕਰਤਾਰ ਦਾ ਨਾਮ ਤੇ ਰੂਪ ਮਿਥਿਆ ਮੰਨ ਲਈਏ ਤਾਂ ਕਰਤਾਰ ਦਾ ਅਧਾਰ ਤੇ ਆਸਰਾ ਚੁਣਨਾ ਅਸੰਭਵ ਹੋ ਜਾਵੇਗਾ। ਅਸਲ ਵਿਚ ਕਰਤਾਰ ਦਾ ਨਾਮ ਵੀ 'ਸਤਿ' ਹੈ ਅਤੇ ਰੂਪ ਵੀ 'ਸਤਿ' ਹੈ। ਉਹ 'ਪੁਰਖੁ' ਹੈ ਪਰ ਸਾਡੇ ਵਰਗਾ ਪੁਰਖ ਨਹੀਂ, ਉਹ ਕਰਤਾ-ਪੁਰਖ ਹੈ। ਗੁਰਬਾਣੀ ਅੰਦਰ ਵਾਹਿਗੁਰੂ ਜੀ ਲਈ 'ਪੁਰਖੁ' ਸ਼ਬਦ ਦੇ ਨਾਲ ਆਦਿ-ਪੁਰਖੁ, ਸੋ ਪੁਰਖੁ, ਹਰਿ-ਪੁਰਖੁ, ਪਰਮ-ਪੁਰਖੁ, ਸਤਿ-ਪੁਰਖੁ, ਅਕਾਲ-ਪੁਰਖੁ, ਨਿਰਮਲ-ਪੁਰਖੁ ਆਦਿ ਸ਼ਬਦਾਂ ਦੀ ਵਰਤੋਂ ਵੀ ਕੀਤੀ ਹੋਈ ਮਿਲਦੀ ਹੈ, ਜਿਵੇਂ:-

੧. **ਆਦਿ ਪੁਰਖ ਕਰਤਾਰ, ਕਰਣ ਕਾਰਣ ਸਭ ਆਪੇ ॥**

**ਸਰਬ ਰਹਿਓ ਭਰਪੂਰਿ, ਸਗਲ ਘਟ ਰਹਿਓ ਬਿਆਪੇ ॥ [ਪੰਨਾ ੧੩੮੫**

੨. **ਸੋ ਪੁਰਖੁ ਨਿਰੰਜਨੁ, ਹਰਿ ਪੁਰਖੁ ਨਿਰੰਜਨੁ,**
**ਹਰਿ ਅਗਮਾ ਅਗਮ ਅਪਾਰਾ ॥ [ਪੰਨਾ ੩੪੮**

੩. **ਓਇ ਪਰਮ ਪੁਰਖ, ਦੇਵਾਧਿ ਦੇਵ ॥**
**ਭਗਤਿ ਹੇਤਿ, ਨਰ ਸਿੰਘ ਭੇਵ॥ [ਪੰਨਾ ੧੧੯੪**

੪. **ਪੁਰਖੁ ਪੂਰਨ ਸੁਖਹਦਾਤਾ, ਸੰਗਿ ਬਸਤੋ ਨੀਤ ॥**
**ਮਰੈ ਨ ਆਵੈ ਨ ਜਾਇ ਬਿਨਸੈ, ਬਿਆਪਤ ਉਸਨ ਨ ਸੀਤ ॥ [ਪੰਨਾ ੧੦੦੬**

੫. **ਸਤਿ ਪੁਰਖੁ ਜਾ ਕੋ ਹੈ ਨਾਉ ॥**
**ਮਿਟਹਿ ਕੋਟਿ ਅਘ, ਨਿਮਖ ਜਸੁ ਗਾਉ ॥ [ਪੰਨਾ ੮੬੩**

੬. **ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ ॥**
**ਤਹ ਬਿਨੁ ਮੈਲੁ, ਕਹਹੁ ਕਿਆ ਧੋਤਾ ॥ [ਪੰਨਾ ੨੯੧**

੭. **ਤੂ ਅਕਾਲ ਪੁਰਖੁ, ਨਾਹੀ ਸਿਰਿ ਕਾਲਾ॥ ਤੂ ਪੁਰਖੁ ਅਲੇਖ, ਅਗੰਮ ਨਿਰਾਲਾ॥**
**ਸਤਿ ਸੰਤੋਖਿ ਸਬਦਿ ਅਤਿ ਸੀਤਲੁ, ਸਹਜ ਭਾਇ ਲਿਵ ਲਾਇਆ ॥**
**[ਪੰਨਾ ੧੦੩੮**

ਗੁਰਬਾਣੀ ਵਿਚ 'ਪੁਰਖੁ' ਸ਼ਬਦ ਇਸ ਆਸ਼ੇ ਨੂੰ ਮੁੱਖ ਰਖ ਕੇ ਵਰਤਿਆ ਗਿਆ ਹੈ, ਕਿ ਵਿਸ਼ਵ ਸੰਸਾਰ ਵਿਚ ਇਕੋ ਪੁਰਖੁ ਹੈ ਬਾਕੀ ਸਭ ਉਸ ਦੀਆਂ ਇਸਤਰੀਆਂ ਹਨ:-

**ਇਸੁ ਜਗ ਮਹਿ ਪੁਰਖੁ ਏਕੁ ਹੈ, ਹੋਰ ਸਗਲੀ ਨਾਰਿ ਸਬਾਈ॥**
**ਸਭਿ ਘਟ ਭੋਗਵੈ, ਅਲਿਪਤੁ ਰਹੈ, ਅਲਖੁ ਨ ਲਖਣਾ ਜਾਈ ॥ [ਪੰਨਾ ੫੯੧**

ਹਾਂ, 'ਪੁਰਖ' ਖਖੇ ਔਂਕੜ ਤੋਂ ਰਹਿਤ ਸੰਬੋਧਨ ਰੂਪ ਅਤੇ ਖਖੇ ਨੂੰ ਔਂਕੜ ਸਹਿਤ ਸੰਗਿਆ ਰੂਪ ਦਾ ਲਖਾਇਕ ਹੁੰਦਾ ਹੈ।

## ਨਿਰਭਉ

ਇਸ ਸ਼ਬਦ ਦੇ ਅਰਥ ਹਨ-ਡਰ ਤੋਂ ਰਹਿਤ। ਡਰ ਵਿਨਾਸ਼ ਤੋਂ ਹੁੰਦਾ ਹੈ। ਕਾਲ ਦਾ ਭੈ ਸਭ ਦੇ ਸਿਰ ਉਤੇ ਹੈ ਪਰ ਕਰਤਾਪੁਰਖੁ ਅਬਿਨਾਸ਼ੀ ਹੋਣ ਕਰਕੇ ਉਤਪਤੀ ਤੇ ਵਿਨਾਸ਼ ਦਾ ਮਾਲਕ ਹੈ। ਡਰ ਹਮੇਸ਼ਾਂ ਆਪਣੇ ਨਾਲੋਂ ਕਿਸੇ ਵਖਰੀ ਸ਼ਕਤੀ ਦਾ ਹੁੰਦਾ ਹੈ ਜਿਸ ਅਗੇ ਲੇਖਾ ਦੇਣਾ ਪਵੇ। ਪਰ ਨਿਰਭਉ ਜੀ ਤਾਂ ਆਪ ਹੀ ਅਕਾਲ ਪੁਰਖੁ ਤੇ ਅਲੇਖ ਹਨ, ਬਾਕੀ ਸਾਰੀ ਰਚਨਾ ਨਿਰਭਉ ਦੇ ਭੈ ਵਿਚ ਹੈ:-

੧. **ਨਿਰਭਉ ਸੋ, ਸਿਰਿ ਨਾਹੀ ਲੇਖਾ॥ ਆਪਿ ਅਲੇਖੁ ਕੁਦਰਤਿ ਹੈ ਦੇਖਾ॥**
**ਆਪਿ ਅਤੀਤੁ ਅਜੋਨੀ ਸੰਭਉ, ਨਾਨਕ, ਗੁਰਮਤਿ ਸੋ ਪਾਇਆ॥ [ਪੰਨਾ ੧੦੫੨**

੨. **ਨਿਰਭਉ ਨਿਰੰਕਾਰੁ ਸਤਿਨਾਮੁ॥ ਜਗ ਮਹਿ ਸ੍ਰੇਸਟ ਊਤਮ ਕਾਮੁ॥**
**ਦੁਸਮਨ ਦੂਤ ਜਮਕਾਲੁ ਠੇਹ ਮਾਰਉ, ਹਰਿ ਸੇਵਕ ਨੇੜਿ ਨ ਜਾਈ ਜੀਉ ॥**
**[ਪੰਨਾ ੬੯੮**

੩. **ਨਿਰਭਉ ਨਿਰੰਕਾਰੁ ਦਇਅਲੀਆ॥ ਜੀਅ ਜੰਤ ਸਗਲੇ ਪ੍ਰਤਿਪਲੀਆ ॥**
**[ਪੰਨਾ ੧੦੦੪**

ਇਕ ਅਦੁਤੀ ਸਰੂਪ ਹੋਣ ਕਰਕੇ ਕਰਤਾ ਪੁਰਖ ਭੈ ਤੋਂ ਰਹਿਤ ਹੈ।

## ਨਿਰਵੈਰੁ

'ਨਿਰ-ਵੈਰੁ' ਉਹ ਹੁੰਦਾ ਹੈ ਜੋ ਭੈ ਅਤੇ ਵੈਰ-ਭਾਵਨਾ ਤੋਂ ਰਹਿਤ ਹੋਵੇ। ਵੈਰ ਜਾਂ ਲੜਾਈ ਝਗੜਾ ਵੀ ਦੂਜੇ ਨਾਲ ਹੁੰਦਾ ਹੈ। ਜਦੋਂ ਇਕੋ ਇਕ ਹੋਵੇ ਤਾਂ ਵਿਰੋਧ ਕਿਸ ਨਾਲ। 'ਨਿਰਵੈਰੁ ਜੀ' ਤੋਂ

ਬਿਨਾਂ ਸਭ ਵੈਰ ਵਿਰੋਧ ਵਿਚ ਹਨ:-

**ਬਿਨੁ ਬਾਦ ਬਿਰੋਧਹਿ, ਕੋਈ ਨਾਹੀ॥ ਮੈ ਦੇਖਾਲਿਹੁ, ਤਿਸੁ ਸਾਲਾਹੀ ॥**
**ਮਨੁ ਤਨੁ ਅਰਪਿ, ਮਿਲੈ ਜਗਜੀਵਨੁ, ਹਰਿ ਸਿਉ ਬਣਤ ਬਣਾਈ ਹੇ॥** [ਪੰਨਾ ੧੦੨੫

ਵਿਰੋਧ ਵੀ ਕਈ ਤਰ੍ਹਾਂ ਦਾ ਹੁੰਦਾ ਹੈ ਜਿਵੇਂ:-

(੧) ਤੱਤਾਂ ਦਾ ਵਿਰੋਧ (੨) ਮਾਇਕ ਸ਼ਕਤੀਆਂ ਦਾ ਪਰਸਪਰ ਵਿਰੋਧ (੩) ਭੁੱਲਾਂ ਵਿਚ ਪਈਆਂ ਹੋਈਆਂ ਜੀਵਆਤਮਾਵਾਂ ਦਾ ਪਰਸਪਰ ਵਿਰੋਧ ਆਦਿ... । ਸੋ, ਇਕੋ ਅਕਾਲ ਪੁਰਖ ਜੀ ਹੀ ਨਿਰਵੈਰ ਹਨ ਜਿਨ੍ਹਾਂ ਨੂੰ ਸਿਮਰ ਕੇ ਮਨ ਤਨ ਠੰਡਾ-ਠਾਰ ਹੋ ਜਾਂਦਾ ਹੈ। ਗੁਰੂ ਸਾਹਿਬ ਜੀ ਦਾ ਫੁਰਮਾਨ ਹੈ:-

੧. **ਦੁਖ ਭੰਜਨ, ਨਿਧਾਨ ਅਮੋਲੇ ॥ ਨਿਰਭਉ ਨਿਰਵੈਰ, ਅਥਾਹ ਅਤੋਲੇ ॥**
**ਅਕਾਲ ਮੂਰਤਿ, ਅਜੂਨੀ ਸੰਭੌ, ਮਨ ਸਿਮਰਤ ਠੰਢਾ ਥੀਵਾਂ ਜੀਉ ॥** [ਪੰਨਾ ੯੯

੨. **ਨਿਰਭਉ ਨਿਰੰਕਾਰੁ ਨਿਰਵੈਰੁ, ਪੂਰਨ ਜੋਤਿ ਸਮਾਈ ॥** [ਪੰਨਾ ੫੯੬

ਇਸ ਸਿਮਰਨ ਰੂਪੀ ਸੀਤਲਤਾ ਦੇ ਅਨੰਦ ਵਿਚ ਮਗਨ ਹੋ ਕੇ ਗੁਰਦੇਵ ਪਿਤਾ ਜੀ ਮਨ ਨੂੰ ਮੁੜ ਮੁੜ ਇਹੋ ਪ੍ਰੇਰਨਾ ਕਰਦੇ ਹਨ:-

੧. **ਜਪਿ ਮਨ ! ਨਿਰਭਉ ॥ ਸਤਿ ਸਤਿ, ਸਦਾ ਸਤਿ ॥**
**ਨਿਰਵੈਰੁ, ਅਕਾਲ ਮੂਰਤਿ ॥ ਆਜੂਨੀ, ਸੰਭਉ ॥**
**ਮੇਰੇ ਮਨ ! ਅਨਦਿਨੁੋ ਧਿਆਇ, ਨਿਰੰਕਾਰੁ ਨਿਰਾਹਾਰੀ ॥** [ਪੰਨਾ ੧੨੦੧

੨. **ਨਿਰਹਾਰੀ ਕੇਸਵ ਨਿਰਵੈਰਾ॥ ਕੋਟਿ ਜਨਾ ਜਾ ਕੇ ਪੂਜਹਿ ਪੈਰਾ ॥**
**ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ, ਸੋਈ ਭਗਤੁ ਇਕਾਤੀ ਜੀਉ॥੩॥** [ਪੰਨਾ ੯੮

## ਅਕਾਲ ਮੂਰਤਿ

ਅਕਾਲ ਦੇ ਅਰਥ ਹਨ-ਦੇਸ਼, ਕਾਲ ਅਤੇ ਵਸਤੂ ਦੇ ਘੇਰੇ ਤੋਂ ਪਰੇ ਹਸਤੀ। ਇਥੇ 'ਮੂਰਤਿ' ਤੋਂ ਭਾਵ ਓਹ ਅਦੁਤੀ ਹਸਤੀ ਹੈ ਜੋ ਸਮੇਂ ਵਿਚ ਸੀਮਤ ਨਹੀਂ, ਦੇਸ਼ ਕਾਲ ਤੋਂ ਸੁਤੰਤਰ ਹੈ। ਬਾਕੀ ਸਾਰਾ ਸੰਸਾਰ ਕਾਲ ਦੇ ਪੰਜੇ ਵਿਚ ਹੈ ਕੇਵਲ ਅਕਾਲ ਪੁਰਖੁ ਜੀ ਹੀ ਸਦਾ ਅਕਾਲ ਹਨ:-

**ਔਰ ਸੁ ਕਾਲ ਸਬੈ ਬਸਿ ਕਾਲ ਕੇ, ਏਕ ਹੀ ਕਾਲ ਅਕਾਲ ਸਦਾ ਹੈ॥**
[ਬਚਿਤ੍ਰ ਨਾਟਕ ਪਾ : ੧੦

ਕਈ ਭੋਲੇ ਭਾਲੇ ਵੀਰ ਬਣਾਉਟੀ ਮੂਰਤਾਂ ਨੂੰ ਅਕਾਲ ਦੀ ਮੂਰਤਿ ਮੰਨ ਕੇ ਉਸ ਦੀ ਪੂਜਾ ਵਿਚ ਪਰਵਿਰਤ ਹੋ ਜਾਂਦੇ ਹਨ। ਅਜਿਹੀ ਪੂਜਾ ਤੋਂ ਫਲ ਵੀ ਸਾਕਾਰ ਰੂਪ ਹੀ ਮਿਲਦਾ ਹੈ। ਮਾਇਆ ਤੋਂ ਮੁਕਤੀ ਨਹੀਂ ਮਿਲ ਸਕਦੀ। ਭਗਤ ਨਾਮਦੇਵ ਜੀ ਨੇ ਗੌਂਡ ਰਾਗ ਵਿਚ ਅਜਿਹੀ ਪੂਜਾ ਦਾ ਬੜੇ ਹਾਸ-ਰਸ ਵਿਚ ਵਰਣਨ ਕੀਤਾ ਹੈ:-

**ਤੂ ਕਹੀਅਤ ਹੀ ਆਦਿ ਭਵਾਨੀ ॥**
**ਮੁਕਤਿ ਕੀ ਬਰੀਆ, ਕਹਾ ਛਪਾਨੀ ॥** [ਪੰਨਾ ੮੭੪

ਜੇ ਨਿਰੰਕਾਰ ਦੀ ਉਪਾਸਨਾ ਕੀਤੀ ਜਾਵੇ ਤਾਂ ਜੀਵ ਨਿਰੰਕਾਰ ਦਾ ਰੂਪ ਹੀ ਬਣ ਜਾਂਦਾ ਹੈ ਕਿਉਂਕਿ ਗੁਰਬਾਣੀ ਅੰਦਰ ਇਸ ਫੈਸਲੇ ਨੂੰ ਮੰਨਿਆ ਗਿਆ ਹੈ ਕਿ:-

**ਜੈਸਾ ਸੇਵੈ, ਤੈਸੋ ਹੋਇ ॥** [ਪੰਨਾ ੨੨੪

**ਇਸ ਲਈ** ਜਿਹੜੇ ਅਕਾਲ ਪੁਰਖ ਨੂੰ ਸੇਵਦੇ ਹਨ ਉਹ ਉਸ ਦਾ ਰੂਪ ਹੀ ਬਣ ਜਾਂਦੇ ਹਨ:-

**ਪੁਰਖੈ ਸੇਵਹਿ, ਸੇ ਪੁਰਖ ਹੋਵਹਿ, ਜਿਨੀ ਹਉਮੈ ਸਬਦਿ ਜਲਾਈ॥** [ਪੰ. ੫੯੨

**ਜੇਕਰ ਵਾਹਿਗੁਰੂ** ਜੀ ਦੀ ਮੂਰਤਿ ਦੇ ਦਰਸ਼ਨ ਕਰਨੇ ਹੋਣ ਤਾਂ ਦ੍ਰਿਸ਼ਟਮਾਨ ਵਿਸ਼ਵ ਸੰਸਾਰ ਸਭ ਹਰੀ ਦਾ ਹੀ ਰੂਪ ਹੈ ਜੋ ਤੁਰੀਆ (ਅਨੰਦਮਈ ਅਵਸਥਾ) ਵਿਚ ਜਾ ਕੇ ਅਨੁਭਵ ਹੁੰਦਾ ਹੈ ਕਿਉਂਕਿ ਨਾਮ ਤੇ ਰੂਪ ਸਭ ਉਸ ਵਾਹਿਗੁਰੂ ਜੀ ਨੇ ਧਾਰਨ ਕੀਤੇ ਹੋਏ ਹਨ। ਇਸ ਲਈ, ਸ੍ਰੀ ਗੁਰੂ ਅਮਰਦਾਸ

ਜੀ ਫੁਰਮਾਉਂਦੇ ਹਨ:-

**ਏਹੁ ਵਿਸੁ ਸੰਸਾਰੁ, ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ,**
**ਹਰਿ ਰੂਪੁ ਨਦਰੀ ਆਇਆ ॥ [ਪੰਨਾ ੯੨੨**

ਨਿਰਗੁਣ ਸਰੂਪ ਵਿਚ ਇਸ ਗੱਲ ਦਾ ਪਰਤੱਖ ਗਿਆਨ ਹੋ ਜਾਂਦਾ ਹੈ ਕਿ:-

**੧. ਕਾਲ ਰਹਿਤ, ਅਨਕਾਲ ਸਰੂਪਾ॥ ਅਲਖ ਪੁਰਖ, ਅਬਿਗਤ ਅਵਧੂਤਾ॥**
**[ਅਕਾਲ ਉਸਤਤਿ ਪਾ: ੧੦**

**੨. ਅਮੋਘ ਦਰਸਨ, ਅਜੂਨੀ ਸੰਭਉ॥ਅਕਾਲ ਮੂਰਤਿ, ਜਿਸੁ ਕਦੇ ਨਾਹੀ ਖਉ॥**
**ਅਬਿਨਾਸੀ ਅਬਿਗਤ ਅਗੋਚਰ, ਸਭੁ ਕਿਛੁ ਤੁਝ ਹੀ ਹੈ ਲਗਾ॥ [ਪੰਨਾ ੧੦੮੨**

**੩. ਸਫਲ ਦਰਸਨੁ ਅਕਾਲਿ ਮੂਰਤਿ, ਪ੍ਰਭੁ ਹੈ ਭੀ ਹੋਵਨਹਾਰਾ॥ [ਪੰਨਾ ੬੦੯**

ਕੇਵਲ ਵਾਹਿਗੁਰੂ ਜੀ ਦੀ ਇਕ ਜੋਤਿ ਹੀ 'ਅਕਾਲ* ਮੂਰਤਿ' ਹੈ ਜਿਸ ਦਾ ਪ੍ਰਕਾਸ਼ ਘਟਾਂ ਘਟਾਂ ਵਿਚ ਹਰ ਥਾਂ ਤੇ ਵਿਆਪਕ ਹੈ, ਪਰ ਇਸ ਖੇਲ ਨੂੰ ਵਿਖਾ ਕੇ ਆਪ ਫਿਰ ਵੀ ਇਕ ਹੈ:-

**ੳ) ਏਕ ਮੂਰਤਿ, ਅਨੇਕ ਦਰਸਨ, ਕੀਨ ਰੂਪ ਅਨੇਕ ॥**
**ਖੇਲ ਖੇਲ, ਅਖੇਲ ਖੇਲਨ, ਅੰਤ ਕੋ ਫਿਰਿ ਏਕ ॥ [ਜਾਪ ਸਾਹਿਬ ਪਾ: ੧੦**

**ਅ) ਤੇਰੀ ਮੂਰਤਿ ਏਕਾ, ਬਹੁਤੁ ਰੂਪ ॥ [ਪੰਨਾ ੧੧੬**

**ੲ) ਹਰਿਗੁਰ ਮੂਰਤਿ ਏਕਾ ਵਰਤੈ, ਨਾਨਕ ਹਰਿਗੁਰ ਭਾਇਆ॥ [ਪੰਨਾ ੧੦੪੩**

'ਮੂਰਤਿ' ਦਾ ਭਾਵ ਇਥੇ ਉਸ ਹਸਤੀ ਤੋਂ ਹੈ ਜੋ ਕਾਲ ਰਹਿਤ, ਭਾਵ 'ਸਤਿ' ਹੈ। ਉਹ 'ਅਨਾਦਿ ਮੂਰਤਿ' ਹੈ, ਪਰ ਸਥੂਲ ਸਰੀਰ ਅਕਾਰ ਸਹਿਤ ਹਨ। ਉਹ ਅਗਮ ਅਗੋਚਰ ਹੋਣ ਕਰਕੇ ਕਿਸੇ ਰੂਪ ਰੇਖਾ ਵਿਚ ਨਹੀਂ ਕਲਪਿਆ ਜਾ ਸਕਦਾ। ਉਹ ਮਾਨਸ ਰੂਪ ਵੀ ਨਹੀਂ:-

**ਸੋ, ਕਿਮ ਮਾਨਸ ਰੂਪ ਕਹਾਏ?॥**
**ਸਿਧ ਸਮਾਧਿ ਸਾਧ ਕਰਿ ਹਾਰੇ, ਕਯੋ ਹੂੰ ਨ ਦੇਖਨ ਪਾਏ ॥**
**[ਸ਼ਬਦ ਹਜ਼ਾਰੇ ਪਾ. ੧੦**

ਕਲਗੀਧਰ ਪਿਤਾ ਜੀ ਨੇ ਵੀ 'ਅਕਾਲ ਮੂਰਤਿ' ਨੂੰ 'ਅਨਾਦ' ਅਤੇ 'ਉਦਾਰ' ਸ਼ਬਦਾਂ ਵਿਚ ਦਰਸਾਇਆ ਹੈ:-

**੧) ਆਦਿ ਰੂਪ 'ਅਨਾਦਿ ਮੂਰਤਿ', ਅਜੋਨਿ ਪੁਰਖ ਅਪਾਰ ॥...**
**੨) ਆਦਿ ਪੁਰਖੁ 'ਉਦਾਰ ਮੂਰਤਿ', ਅਜੋਨਿ ਆਦਿ ਅਸੇਖ ॥... [ਜਾਪੁ ਪਾ:੧੦**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੬੬੧ ਉਤੇ ਹੇਠ ਲਿਖੀ ਪਾਵਨ ਪੰਕਤੀ ਵਿਚ 'ਮੂਰਤਿ' ਦੀ ਵਰਤੋਂ ਪੜ੍ਹ ਕੇ ਕਈ ਪ੍ਰੇਮੀ ਗੁਰੂ ਸਾਹਿਬਾਨ ਦੇ ਫੋਟੋ ਨੂੰ ਹਿਰਦੇ ਵਿਚ ਵਸਾਉਣ ਲਈ ਯਤਨਸ਼ੀਲ ਹੋ ਜਾਂਦੇ ਹਨ, ਜੋ ਕਿ ਮਨਮਤਿ ਹੈ:-

**ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥**
**ਜੋ ਇਛੈ ਸੋਈ ਫਲੁ ਪਾਏ ॥ [ਧਨਾਸਰੀ ਮਹਲਾ ੧**

'ਸ਼ਬਦਾਰਥੀ' ਵਿਦਵਾਨਾਂ ਨੇ ਜਿਸ ਸਿਆਣਪ ਨਾਲ 'ਮੂਰਤਿ' ਦੇ ਅਰਥ ਕੀਤੇ ਹਨ, ਸ਼ਲਾਘਾ ਯੋਗ ਹਨ ਅਤੇ ਸਮੂਹ ਪਾਠਕਾਂ ਨੂੰ ਚੇਤੇ ਰਖਣੇ ਚਾਹੀਦੇ ਹਨ:-

"ਸਤਿਗੁਰੂ ਦੇ ਆਚਰਣ ਦਾ ਰੂਪ (vision of his personality) ਮਨ ਵਿਚ ਵਸਾਏ। (ਗੁਰੂ ਦੀ ਦੇਹ ਦਾ ਧਿਆਨ ਨਹੀਂ ਕਰਨਾ, ਕਿਉਂਕਿ 'ਸਤਿਗੁਰੁ ਨਿਰੰਜਨੁ ਸੋਇ' ਹੈ-' 'ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ॥' (ਪੰਨਾ ੯੫)

## ਅਜੂਨੀ

ਇਸ ਸ਼ਬਦ ਦੇ ਅਰਥ ਹਨ-'ਜਨਮ ਜੂਨਾਂ ਤੋਂ ਰਹਿਤ' ਭਾਵ ਗਰਭ ਵਿਚ ਨਾ ਆਉਣ ਵਾਲੀ

ਹਸਤੀ। ਜਿਹੜਾ ਜੰਮਦਾ ਮਰਦਾ ਹੈ ਉਹ ਜੂਨਾਂ ਤੋਂ ਰਹਿਤ ਨਹੀਂ ਹੋ ਸਕਦਾ। ਵਾਹਿਗੁਰੂ ਜੀ ਇਸ ਲਈ ਅਜੂਨੀ ਹਨ ਕਿਉਂਕਿ ਉਹ ਆਪ ਕਰਤਾ ਪੁਰਖੁ ਹਨ ਅਤੇ ਉਨ੍ਹਾਂ ਨੂੰ ਜਨਮ ਦੇਣ ਵਾਲਾ ਕੋਈ ਮਾਤਾ ਪਿਤਾ ਨਹੀਂ। ਗੁਰਬਾਣੀ ਅੰਦਰ ਸਤਿਗੁਰੂ ਜੀ ਫੁਰਮਾਉਂਦੇ ਹਨ ਕਿ:-

**ਨਾ ਤਿਸੁ ਮਾਤ ਪਿਤਾ ਸੁਤ ਬੰਧਪ, ਨ ਤਿਸੁ ਕਾਮੁ ਨ ਨਾਰੀ ॥** [ਪੰਨਾ ੫੯੭

ਜਿਹੜੇ ਪੁਰਸ਼ ਭੁਲ ਕੇ ਵੀ ਕਰਤਾ ਪੁਰਖ ਨੂੰ ਜਨਮ ਤੇ ਜੂਨੀਆਂ ਵਿਚ ਆਉਣ ਵਾਲਾ ਦਸਦੇ ਹਨ, ਉਹਨਾਂ ਦੀ ਰਸਨਾ ਹੀ ਕਿਉਂ ਨਾ ਸੜ ਜਾਏ। ਗੁਰਬਾਣੀ ਅਨੁਸਾਰ ਉਸ ਵਾਹਿਗੁਰੂ ਜੀ ਨੂੰ ਮੂਰਤੀ ਬਣਾ ਕੇ ਪੰਘੂੜੇ ਵਿਚ ਪਾ ਕੇ ਲੋਰੀਆਂ ਆਦਿ ਦੇਣਾ ਵੀ ਅਪਰਾਧ ਵਿਚ ਸ਼ਾਮਲ ਹੈ:-

**ਸਗਲ ਪਰਾਧ, ਦੇਹਿ ਲੋਰੋਨੀ॥ ਸੋ ਮੁਖੁ ਜਲਉ, ਜਿਤੁ ਕਹਹਿ ਠਾਕੁਰੁ ਜੋਨੀ॥**
**ਜਨਮਿ ਨ ਮਰੈ, ਨ ਆਵੈ ਨ ਜਾਇ॥ ਨਾਨਕ ਕਾ ਪ੍ਰਭੁ, ਰਹਿਓ ਸਮਾਇ॥**
[ਪੰਨਾ ੧੧੩੬

ਇਸ ਵਿਸ਼ੇ ਤੇ ਭਗਤ ਕਬੀਰ ਜੀ ਦੇ ਅੰਮ੍ਰਿਤ ਬਚਨ ਇਸ ਤਰ੍ਹਾਂ ਹਨ:-

**ਸੰਕਟਿ ਨਹੀ ਪਰੈ ਜੋਨਿ ਨਹੀ ਆਵੈ, ਨਾਮੁ ਨਿਰੰਜਨੁ ਜਾ ਕੋ ਰੇ ॥**
**ਕਬੀਰ ਕੋ ਸੁਆਮੀ, ਐਸੋ ਠਾਕੁਰੁ, ਜਾ ਕੈ ਮਾਈ ਨ ਬਾਪੋ ਰੇ ॥** [ਪੰਨਾ ੩੩੯

## ਸੈਭੰ

ਇਹ ਸੰਸਕ੍ਰਿਤ ਦਾ ਸ਼ਬਦ ਹੈ ਅਤੇ ਇਸ ਦੇ ਅਰਥ ਹਨ ਸ੍ਵਯਮ-ਆਪਣੇ ਆਪ ਤੋਂ ਪ੍ਰਕਾਸ਼ਮਾਨ ਹੋਣ ਵਾਲਾ, ਅਥਵਾ, ਜੋ ਕਿਸੇ ਤੋਂ ਨਹੀਂ ਬਣਿਆ।

ਪੁਰਾਤਨ ਟੀਕਾਕਾਰਾਂ ਨੇ ਸੈਭੰ ਦੇ ਚਾਰ ਅਰਥ ਕੀਤੇ ਹਨ:-

(੧) ਜੋ ਆਪਣੀ ਇਛਾ ਕਰਦਾ ਹੋਵੇ। (੨) ਜੋ ਸਭਨਾਂ ਅੰਗਾਂ ਵਿਚ ਵਿਆਪਿਆ ਹੋਵੇ। (੩) ਜੋ ਸੰਸਿਆਂ ਦੇ ਭੰਗ ਕਰਨ ਵਾਲਾ ਹੋਵੇ। (੪) ਜੋ ਆਪ ਭੰਗ ਨਾ ਹੋਵੇ।

ਭਾਈ ਵੀਰ ਸਿੰਘ ਜੀ ਦੇ ਵਿਚਾਰਾਂ ਅਨੁਸਾਰ 'ਸੈਭੰ' ਸ਼ਬਦ ਦੇ ਅਰਥ 'ਸੰਭਵ' (ਸ੍ਵਯੰਭੂ) ਕਰਨੇ ਅਤੇ ਇਹ ਕਹਿਣਾ ਕਿ ਵਾਹਿਗੁਰੂ ਅਯੋਨੀ-ਸੰਭਵ ਹੈ ਅਤੇ ਉਸ ਦੀ ਹੋਂਦ ਦਾ ਕਾਰਣ ਕੋਈ ਨਹੀਂ, ਠੀਕ ਨਹੀਂ ਜਾਪਦੇ ਕਿਉਂਕਿ ਇਹ ਭਾਵ ਤਾਂ 'ਸਤਿ' ਤੇ 'ਅਕਾਲ ਮੂਰਤਿ' ਵਿੱਚ ਆ ਚੁਕਾ ਹੈ। ਇਸ ਲਈ ਇਥੇ ਇਸ ਸ਼ਬਦ ਦੇ ਅਰਥ 'ਆਪਣੇ ਆਪ ਤੋਂ ਪ੍ਰਕਾਸ਼' ਕਰਨੇ ਚਾਹੀਦੇ ਹਨ ਜਿਵੇਂ ਭਾ. ਗੁਰਦਾਸ ਜੀ ਦਸਦੇ ਹਨ:-

**ਸਚੁ ਨੀਸਾਣੁ ਅਪਾਰੁ, ਜੋਤਿ ਉਜਾਲਿਆ ॥** [ਭਾ. ਗੁ. ੩-੧੫

ਜੋਤਿ ਉਜਾਲਿਆ-ਸੈਭੰ। ਇਹ ਉਸ ਦਾ ਸਚਾ ਨੀਸਾਣ ਹੈ।

'ਸੈਭੰ' ਸ਼ਬਦ ਦੇ ਅਰਥ ਸੈ-ਆਪਣੇ ਆਪ+ਭੰ-ਪ੍ਰਕਾਸ਼ ਭਾਵ ਜਿਸ ਦਾ ਪ੍ਰਕਾਸ਼ ਆਪਣੇ ਆਪ ਹੋਇਆ ਹੈ, ਠੀਕ ਹਨ। ਗੁਰਬਾਣੀ ਵਿੱਚ ਇਸ ਸ਼ਬਦ ਦੀ ਵਰਤੋਂ ਇੱਕਠੀ ਹੀ ਕੀਤੀ ਗਈ ਹੈ। ਭਾਈ ਗੁਰਦਾਸ ਜੀ ਵੀ ਫੁਰਮਾਉਂਦੇ ਹਨ ਕਿ:-

***ਅਕਾਲ ਮੂਰਤਿ ਪਰਤਖਿ ਸੋਇ, ਨਾਉ ਅਜੂਨੀ ਸੈਭੰ ਭਾਇਆ॥** [ਭਾ. ਗੁ. ੩੯-੧

'ਜਪੁ ਪ੍ਰਦੀਪ' ਵਿਚ 'ਸੈਭੰ' ਦੇ ਅਰਥ ਇਉਂ ਕੀਤੇ ਗਏ ਹਨ:-

ਅੰਤਹਕਰਣ ਕਾ ਨਾਮ ਸਯ ਹੈ। ਤਾਂ ਤੇ ਅੰਤ ਕਰਣ ਮੈ ਜੋ (ਭੰ) ਪ੍ਰਕਾਸ਼ ਰੂਪ ਵਸਤੂ ਹੈ ਸੋ, 'ਸਯ-ਭੰ' ਹੈ। (ਪੰਨਾ ੨੭)

ਗੁਰਬਾਣੀ ਅੰਦਰ 'ਸੈਭੰ', 'ਸੰਭਵ', 'ਸੰਭੈ' ਅਤੇ 'ਸੰਭਵਿਓ' ਆਦਿ ਸ਼ਬਦ 'ਅਜੂਨੀ' ਸ਼ਬਦ ਦੇ ਨਾਲ ਹੀ ਵਰਤੇ ਗਏ ਹਨ ਇਸ ਲਈ ਇਸ ਦਾ ਅਰਥ ਕਰਨ ਵੇਲੇ 'ਅਜੂਨੀ' ਤੇ 'ਸੈਭੰ'

---

*ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ, ਧਿਆਨ ਕਉ ॥ [ਪੰਨਾ ੧੨੦੮

ਦੋਹਾਂ ਸ਼ਬਦਾਂ ਦੇ ਅਰਥਾਂ ਵਿਚ ਵਿਲੱਖਣਤਾ ਦਰਸਾਉਣੀ ਚਾਹੀਦੀ ਹੈ।

ਜੇ ਇਥੇ ਵੀ 'ਸੈਭੰ' ਦੇ ਅਰਥ ਅਯੋਨੀ ਸੰਭਵ ਕੀਤੇ ਜਾਣ ਤਾਂ ਮੁੜ ਕੇ 'ਅਜੂਨੀ' ਵਾਲਾ ਅਰਥ ਹੀ ਬਣ ਜਾਂਦਾ ਹੈ ਇਸ ਲਈ ਇਸ ਸ਼ਬਦ ਦੇ ਅਰਥ 'ਸੁਤੇ ਪ੍ਰਕਾਸ਼' ਕਰਨਾ ਹੀ ਠੀਕ ਫਬਦੇ ਹਨ।

## ਗੁਰ ਪ੍ਰਸਾਦਿ

ਕਈ ਟੀਕਾਕਾਰਾਂ ਨੇ 'ਗੁਰ' ਦਾ ਅਰਥ ਵੱਡਾ ਤੇ 'ਪ੍ਰਸਾਦਿ' ਦਾ ਅਰਥ ਕਿਰਪਾਲੂ ਕੀਤਾ ਹੈ। ਉਨ੍ਹਾਂ ਸਜਣਾਂ ਦੀ ਇਹ ਵੀਚਾਰ ਹੈ ਕਿ ਮੂਲ ਮੰਤ੍ਰ ਵਿਚ ਸਾਰੇ ਹੀ ਵਾਹਿਗੁਰੂ ਜੀ ਦੇ ਨਾਉਂ ਹਨ, ਇਸ ਲਈ ਇਹ ਦੋਵੇਂ ਸ਼ਬਦ ਵੀ 'ਨਾਉਂ' ਵਾਚਕ ਹੀ ਹਨ।

ਅਸਲ ਵਿਚ ਇਹ ਸ਼ਬਦ ਇਥੇ ਸੰਗਿਆ (ਨਾਉਂ) ਵਾਚਕ ਨਹੀਂ ਜਿਵੇਂ ਕਿ 'ਸਤਿਨਾਮੁ' 'ਕਰਤਾ-ਪੁਰਖੁ' 'ਅਕਾਲ ਮੂਰਤਿ' ਆਦਿ ਸ਼ਬਦ ਆਏ ਹਨ। ਬਾਬਾ ਮੋਹਨ ਜੀ ਵਾਲੀਆਂ ਹੱਥ ਲਿਖਤ ਪੋਥੀਆਂ ਵਿਚੋਂ ਹੇਠ ਲਿਖੇ ਮੂਲ ਮੰਤ੍ਰ ਰਾਹੀਂ ਇਸ ਗਲ ਦੀ ਪੁਸ਼ਟੀ ਹੋ ਜਾਂਦੀ ਹੈ ਕਿ 'ਗੁਰ' ਤੇ 'ਪ੍ਰਸਾਦਿ' ਦੋਵੇਂ ਵਖੋ ਵਖਰੇ ਸ਼ਬਦ ਹਨ:-

"ਬਾਬਾ ਨਾਨਕ ਬੇਦੀ ਪਾਤਸ਼ਾਹ ਦੀਨ ਦੁਨੀ ਦਾ ਟਿਕਾ ੧ਓ ਸਤਿਗੁਰ ਪ੍ਰਸਾਦਿ ਸਚੁ ਨਾਮੁ ਕਰਤਾਰੁ ਨਿਰਭਉ ਨਿਰੰਕਾਰੁ ਅਕਾਲ ਮੂਰਤਿ ਅਜੂਨੀ ਸੰਭਉ ਗੁਰੂ ਪੂਰੇ ਕੇ ਪਰਸਾਦਿ।"

'ਗੁਰੂ ਪੂਰੇ ਕੇ ਪਰਸਾਦਿ' ਵਾਲੀ ਵਾਰਤਕ ਸਪਸ਼ਟ ਗੁਰੂ ਦੀ ਕਿਰਪਾ ਦੁਆਰਾ ਵਾਲੇ ਅਰਥ ਦੇਂਦੀ ਹੈ।

ਇਥੇ ਇਨ੍ਹਾਂ ਸ਼ਬਦਾਂ ਦਾ ਇਹ ਭਾਵ ਹੈ ਕਿ ਵਾਹਿਗੁਰੂ ਅਕਾਲ ਪੁਰਖੁ ਇਕ ਹੈ ਅਤੇ ਉਹ ਪੂਰੇ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ। ਜਦੋਂ ਇਹ ਮੂਲ ਮੰਤਰ ਕਿਸੇ ਬਾਣੀ ਦੇ ਆਰੰਭ ਵਿੱਚ ਹੁੰਦਾ ਹੈ ਤਾਂ ਇਸ ਦਾ ਭਾਵ-ਅਰਥ ਇਹ ਹੁੰਦਾ ਹੈ ਕਿ ਮੈਂ ਅਜਿਹੇ ਗੁਣਾਂ ਵਾਲੇ ਗੁਰ-ਪਰਮੇਸ਼ਰ ਦੀ ਕਿਰਪਾ ਨਾਲ ਬਾਣੀਆਂ ਆਰੰਭ ਕਰਦਾ ਹਾਂ ਜਿਵੇਂ ਕਿ ਦਸਮੇਸ਼ ਪਿਤਾ ਜੀ ਨੇ ਆਪਣੀਆਂ ਰਚਨਾਵਾਂ ਦੇ ਆਰੰਭ ਵਿਚ 'ਤ੍ਵ-ਪ੍ਰਸਾਦਿ' ਅੰਕਿਤ ਕੀਤਾ ਹੈ।

ਭਾਵੇਂ ਸਭ ਜੀਆਂ ਨੂੰ ਅਨੇਕ ਪ੍ਰਕਾਰ ਦੀਆਂ ਸ਼ਕਤੀਆਂ ਵਾਹਿਗੁਰੂ ਜੀ ਵਲੋਂ ਮਿਲੀਆਂ ਹੋਈਆਂ ਹਨ ਪਰ ਅਕਾਲ ਪੁਰਖ ਜੀ ਦੇ ਦਰਸ਼ਨ ਕਰਾਉਣ ਵਾਲੀ ਸ਼ਕਤੀ ਸਿਵਾਇ ਪੂਰੇ ਗੁਰੂ ਤੋਂ ਹੋਰ ਕਿਸੇ ਪਾਸ ਨਹੀਂ ਅਤੇ ਗੁਰਬਾਣੀ ਅੰਦਰ ਥਾਂ ਥਾਂ ਤੇ ਇਸ ਗਲ ਦੀ ਗਵਾਹੀ ਮਿਲਦੀ ਹੈ ਕਿ ਮਨ ਨੂੰ ਜੜ੍ਹੇ ਹੋਏ ਦਰਵਾਜ਼ੇ ਖੋਲ੍ਹਣ ਦੀ ਕੁੰਜੀ ਕੇਵਲ ਗੁਰੂ ਪਾਸ ਹੀ ਹੈ, ਹੋਰ ਕਿਸੇ ਕੋਲ ਨਹੀਂ:-

ੳ) **ਗੁਰੁ ਕੁੰਜੀ ਪਾਹੂ ਨਿਵਲੁ, ਮਨੁ ਕੋਠਾ, ਤਨੁ ਛਤਿ ॥**
**ਨਾਨਕ, ਗੁਰ ਬਿਨੁ, ਮਨ ਕਾ ਤਾਕੁ ਨ ਉਘੜੈ, ਅਵਰ ਨ ਕੁੰਜੀ ਹਥਿ॥**
[ਪੰਨਾ ੧੨੩੭

ਅ) **ਬਿਨੁ ਸਬਦੈ, ਅੰਤਰਿ ਆਨੇਰਾ ॥ ਨ ਵਸਤੁ ਲਹੈ, ਨ ਚੂਕੈ ਫੇਰਾ॥**
**ਸਤਿਗੁਰ ਹਥਿ ਕੁੰਜੀ, ਹੋਰਤੁ ਦਰੁ ਖੁਲੈ ਨਾਹੀ,**
**ਗੁਰੁ, ਪੂਰੈ ਭਾਗਿ ਮਿਲਾਵਣਿਆ ॥** [ਪੰਨਾ ੧੨੪

ਮਨ ਦਾ ਤਾਲਾ ਖੁਲ੍ਹਣ ਤੇ ਅਜਿਹੀ ਦਿਬ ਦ੍ਰਿਸ਼ਟੀ ਹੁੰਦੀ ਹੈ ਜਿਸ ਨਾਲ ਵਾਹਿਗੁਰੂ ਜੀ ਦੇ ਸਾਂਗੋ ਪਾਂਗ ਦਰਸ਼ਨ ਹੁੰਦੇ ਹਨ। ਇਨ੍ਹਾਂ ਬਾਹਰਲੀਆਂ ਅੱਖਾਂ ਨਾਲ ਉਸ ਨੂਰੀ ਜੋਤਿ ਦੇ ਦਰਸ਼ਨ ਨਹੀਂ ਹੁੰਦੇ ਕਿਉਂਕਿ ਜੋਤਿ ਸੂਖਮ ਹੈ ਅਤੇ ਅੱਖਾਂ ਅਸਥੂਲ ਹਨ:-

**ਲੋਇਣੁ ਲੋਈ ਡਿਠ, ਪਿਆਸ ਨ ਬੁਝੈ ਮੂ ਘਣੀ ॥**
**ਨਾਨਕ, ਸੇ ਅਖੜੀਆ ਬਿਅੰਨਿ, ਜਿਨੀ ਡਿਸੰਦੋ ਮਾ ਪਿਰੀ ॥** [ਪੰਨਾ ੫੭੭

ਜਿਵੇਂ ਨੇਤਰਾਂ ਦੀਆਂ ਪੁਤਲੀਆਂ ਸਾਰੇ ਸੰਸਾਰ ਨੂੰ ਵੇਖਦੀਆਂ ਹਨ ਪਰ ਆਪਣੇ ਆਪ ਨੂੰ ਨਹੀਂ ਵੇਖ ਸਕਦੀਆਂ ਤਿਵੇਂ ਮਨੁੱਖ ਨੇਤਰਾਂ ਨਾਲ ਤਾਂ ਸਾਰੇ ਸੰਸਾਰ ਨੂੰ ਵੇਖ ਸਕਦਾ ਹੈ ਪਰ ਆਪਣੇ ਚਿਹਰੇ

ਦਾ ਸਰੂਪ ਸਨਮੁਖ ਸ਼ੀਸ਼ਾ ਰਖੇ ਬਿਨਾ ਨਹੀਂ ਵੇਖ ਸਕਦਾ। ਇਸੇ ਤਰ੍ਹਾਂ ਇਹ ਜੀਵ ਵਾਹਿਗੁਰੂ ਜੀ ਦੇ ਬਲ ਨਾਲ ਸਭ ਸ੍ਰਿਸ਼ਟੀ ਦੇ ਰੂਪ ਰੰਗ ਤਾਂ ਵੇਖਦਾ ਹੈ ਪਰ ਉਸ ਨੂਰੀ ਜੋਤਿ ਨੂੰ ਆਪਣੇ ਆਪ ਵੇਖਣ ਤੋਂ ਅਸਮਰਥ ਹੈ। ਹਾਂ, ਜੇਕਰ ਜੀਵ ਗੁਰੂ ਦੀ ਕਿਰਪਾ ਨਾਲ ਗੁਰ ਸ਼ਬਦ ਰੂਪੀ ਸ਼ੀਸ਼ਾ ਅਗੇ ਰਖੇ ਤਾਂ ਇਸ ਨੂੰ ਆਪਣੇ ਮੂਲ ਦੀ ਸੋਝੀ ਆ ਸਕਦੀ ਹੈ ਅਤੇ ਇਉਂ ਸਤਿਗੁਰੂ ਦੇ ਮਿਲਣ ਨਾਲ ਸਤਿ ਸਰੂਪ ਪਰਮਾਤਮਾ ਦੇ ਦਰਸ਼ਨ ਹੋ ਸਕਦੇ ਹਨ:-

ਕਹੈ ਨਾਨਕੁ, ਏਹਿ ਨੇਤ੍ਰ ਅੰਧ ਸੇ, ਸਤਿਗੁਰਿ ਮਿਲਿਐ, ਦਿਬ ਦ੍ਰਿਸਟਿ ਹੋਈ ॥ [ਪੰਨਾ ੯੨੨

ਜੇ ਗਹੁ ਨਾਲ ਵਿਚਾਰੀਏ ਤਾਂ ਗੁਰਬਾਣੀ ਅੰਦਰ ਇਹ ਇਕ ਪੱਕਾ ਨਿਯਮ ਹੈ ਕਿ ਜਿਥੇ 'ਗੁਰ ਪ੍ਰਸਾਦਿ' ਦੇ ਅਰਥ 'ਗੁਰੂ ਦੀ ਕਿਰਪਾ ਨਾਲ' ਜਾਂ 'ਗੁਰੂ ਦੁਆਰਾ' ਹੁੰਦੇ ਹਨ ਉਥੇ 'ਪ੍ਰਸਾਦਿ' ਦੇ ਦਦੇ ਨੂੰ ਜਰੂਰ ਸਿਹਾਰੀ ਲਗੀ ਹੋਈ ਹੁੰਦੀ ਹੈ, ਜਿਵੇਂ:-

**੧) ਗੁਰ ਪ੍ਰਸਾਦਿ, ਮੈ ਡਗਰੋ ਪਾਇਆ ॥**
**ਜੀਵਨ ਮਰਨੁ ਦੋਊ ਮਿਟਵਾਇਆ ॥** [ਪੰਨਾ ੮੭੧

**੨) ਮਨ ਤਨ ਅੰਤਰਿ, ਏਕੁ ਪ੍ਰਭੁ ਰਾਤਾ ॥**
**ਗੁਰ ਪ੍ਰਸਾਦਿ, ਨਾਨਕ, ਇਕੁ ਜਾਤਾ ॥** [ਪੰਨਾ ੨੮੯

ਜਿਥੇ 'ਪ੍ਰਸਾਦਿ' ਕਿਰਪਾਲੂ ਜਾਂ ਕਿਰਪਾ ਦੇ ਅਰਥਾਂ ਵਿਚ ਆਉਂਦਾ ਹੈ, ਉਥੇ ਪ੍ਰਸਾਦੁ ਦੇ ਦਦੇ ਨੂੰ ਔਂਕੜ ਲਗਾ ਹੁੰਦਾ ਹੈ ਅਤੇ ਸੰਗਿਆ ਵਾਚਕ ਹੁੰਦਾ ਹੈ ਜਿਵੇਂ:-

**ਕਾਮ ਕ੍ਰੋਧ ਅਰੁ ਲੋਭ ਮੋਹ, ਬਿਨਸਿ ਜਾਇ ਅਹੰਮੇਵ ॥**
**ਨਾਨਕ, ਪ੍ਰਭ ਸਰਣਾਗਤੀ, ਕਰਿ ਪ੍ਰਸਾਦੁ ਗੁਰਦੇਵ ॥** [ਪੰਨਾ ੨੬੯

ਗੁਰਬਾਣੀ ਵਿਚ 'ਪ੍ਰਸਾਦਿ' ਪਦ ਕਿਰਪਾ ਜਾਂ ਕਿਰਪਾਲੂ ਦੇ ਅਰਥਾਂ ਵਿਚ ਵਰਤਿਆ ਕਿਤੇ ਨਜ਼ਰੀ ਨਹੀਂ ਪਿਆ, 'ਕਿਰਪਾਲ' ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਅਨੇਕਾਂ ਪੰਕਤੀਆਂ ਵਿਚ ਮਿਲਦੀ ਹੈ। ਇਸ ਲਈ 'ਗੁਰ ਪ੍ਰਸਾਦਿ' ਦੇ ਅਰਥ ਵੱਡਾ ਕਿਰਪਾਲੂ ਕਰਨੇ ਲਗਮਾਤਰੀ ਨੇਮਾਂ ਦੇ ਪ੍ਰਤਿਕੂਲ ਹਨ।

## ਮੂਲ-ਮੰਤ੍ਰ ਬਾਰੇ

'ਮੂਲ' ਪਦ ਦੇ ਕਈ ਅਰਥ ਹਨ ਜਿਵੇਂ:-

(੧) **ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ ॥** (ਆਦਿ ਦਾ ਸਰੂਪ, ਮੁੱਢਲਾ ਸਰੂਪ) [ਪੰਨਾ ੪੪੧

(੨) **ਕਉਡੀ ਕਾ ਲਖ ਹੂਆ ਮੂਲੁ ॥** (ਮੁੱਲ, ਕੀਮਤ) [ਪੰਨਾ ੮੯੮

(੩) **ਇਕਿ ਮੂਲਿ ਲਗੇ, ਓਨੀ ਸੁਖੁ ਪਾਇਆ॥ ਡਾਲੀ ਲਾਗੇ, ਤਿਨੀ ਜਨਮੁ ਗਵਾਇਆ॥**
**ਅੰਮ੍ਰਿਤ ਫਲ, ਤਿਨ ਜਨ ਕਉ ਲਾਗੇ, ਜੋ ਬੋਲਹਿ ਅੰਮ੍ਰਿਤ ਬਾਤਾ ਹੇ॥** (ਮੁੱਢ, ਵਾਹਿਗੁਰੂ) [ਪੰਨਾ ੧੦੫੧

(੪) **ਮੋਹਿ, ਐਸੇ ਬਨਜ ਸਿਉ, ਨਹੀ ਨ ਕਾਜੁ ॥ ਜਿਹ ਘਟੈ ਮੂਲੁ, ਨਿਤ ਬਢੈ ਬਿਆਜੁ ॥** (ਅਸਲ ਰਕਮ, ਰਾਸ ਮੂੜੀ) [ਪੰਨਾ ੧੧੯੪

(੫) **ਤਿਚਰੁ ਮੂਲਿ ਨਾ ਥੁੜੀਂਦੋ, ਜਿਚਰੁ ਆਪਿ ਕ੍ਰਿਪਾਲੁ॥** (ਮੂਲੋਂ ਨਹੀਂ ਥੁੜਦਾ) [ਪੰਨਾ ੧੪੨੬

'ਮੰਤ੍ਰ' ਦੇ ਅਰਥ ਮਹਾਨ ਕੋਸ਼ ਦੇ ਪੰਨਾ ੭੫੦ (ਛਾਪ 1960 ਈ: ਭਾਸ਼ਾ ਵਿਭਾਗ) ਉਤੇ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਉਂ ਕੀਤੇ ਹਨ:-

ਸੰ: ਧਾ-ਗੁਪਤ ਬਾਤ ਕਰਨਾ, ਆਦਰ ਕਰਨਾ, ਬੁਲਾਉਣਾ, (ਸੱਦਣਾ), ਵਿਚਾਰ ਕਰਨਾ। ੨. ਸੰਗਯਾ-ਸਲਾਹ, ਮਸ਼ਵਰਾ 'ਇਹ ਭਾਂਤ ਮੰਤ੍ਰ ਵਿਚਾਰਿਓ' (ਰਾਮਾਵ:) ੩. ਵੇਦ ਦਾ ਪਦ ਅਤੇ

ਮੂਲ ਪਾਠ। ੪. ਗੁਰ ਉਪਦੇਸ਼ 'ਜੋ ਇਹੁ ਮੰਤ੍ਰ ਕਮਾਵੈ ਨਾਨਕ' (ਆਸਾ ਮ: ੫) ਗੁਰ ਮੰਤ੍ਰੜਾ ਚਿਤਾਰਿ (ਵਾਰ ਗੁਜ: ੨ ਮ: ੫) ੫. ਨਿਰੁਕਤ ਨੇ ਅਰਥ ਕੀਤਾ ਹੈ ਕਿ ਜੋ ਮਨਨ ਕਰੀਏ ਉਹ ਮੰਤ੍ਰ ਹੈ। ੬. ਤੰਤ੍ਰ ਸ਼ਾਸਤ੍ਰ ਅਨੁਸਾਰ ਕਿਸੇ ਦੇਵਤਾ ਨੂੰ ਰਿਝਾਉਣਾ ਅਥਵਾ ਕਾਰਜ ਸਿੱਧੀ ਲਈ ਜਪਣ ਜੋਗ ਸ਼ਬਦ 'ਨ ਜੰਤ੍ਰ ਮੈਂ ਨ ਤੰਤ੍ਰ ਮੈਂ ਨ ਮੰਤ੍ਰ ਵਸ ਆਵਈ' (ਅਕਾਲ)।

ਖ਼ਾਲਸਾ ਪੰਥ ਵਿਚ 'ਮੂਲ ਮੰਤ੍ਰ' ੧ੴ ਤੋਂ ਲੈ ਕੇ ਗੁਰਪ੍ਰਸਾਦਿ ਤੱਕ ਮੰਨਿਆ ਜਾਂਦਾ ਹੈ ਪਰ ਅਜੇ ਵੀ ਸੰਪ੍ਰਦਾਈ ਸਜਣ ਇਸ ਨਾਲ ਸਹਿਮਤ ਨਹੀਂ ਹਨ। ਉਹ '੧ੴ ਤੋਂ ਲੈ ਕੇ ਨਾਨਕ ਹੋਸੀ ਭੀ ਸਚ' ਤੱਕ ਮੂਲ-ਮੰਤ੍ਰ ਮੰਨਦੇ ਹਨ ਅਤੇ ਇਸ ਗੱਲ ਦੀ ਪੁਸ਼ਟੀ ਲਈ ਹੇਠ ਲਿਖੇ ਵਿਚਾਰ ਪ੍ਰਗਟ ਕਰਦੇ ਹਨ:-

(੧) ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੇ ਦਰਸ਼ਨੀ ਦਰਵਾਜੇ ਉਤੇ ਇਹ ਮੂਲ ਮੰਤ੍ਰ ਬਾਬਾ ਦੀਪ ਸਿੰਘ ਜੀ ਸ਼ਹੀਦ ਦਾ ਚਕਰ ਜਿਹੜਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਵਿਚ ਮੌਜੂਦ ਹੈ ਉਸ ਉਤੇ ਵੀ ਦਸਾਂ ਪਾਤਸ਼ਾਹੀਆਂ ਦੇ ਨਾਂ ਅਤੇ '੧ੴ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ' ਤੱਕ ਹੀ ਮੂਲ ਮੰਤ੍ਰ ਲਿਖਿਆ ਹੋਇਆ ਹੈ।

(੨) 'ਨਾਨਕ' ਨਾਮ ਦੀ ਛਾਪ (ਮੁਹਰ) ਇਹ ਗੱਲ ਸਿੱਧ ਕਰਦੀ ਹੈ ਕਿ ਮੂਲ ਮੰਤ੍ਰ ਇਥੋਂ ਤੱਕ ਹੀ ਹੈ।

(੩) ਨਾਮ ਅਭਿਆਸੀ ਸਜਣ ਇਹ ਦਸਦੇ ਹਨ ਕਿ ਪੁਰਾਤਨ ਸਿੰਘ ਮੂਲ ਮੰਤ੍ਰ ਦਾ ਜਾਪ ਇਥੋਂ ਤਕ ਹੀ ਕਰਦੇ ਸਨ ਅਤੇ ਅੰਮ੍ਰਿਤ ਛਕਾਉਣ ਸਮੇਂ ਵੀ 'ਨਾਨਕ ਹੋਸੀ ਭੀ ਸਚੁ' ਤੱਕ ਹੀ ਮੂਲ ਮੰਤ੍ਰ ਦ੍ਰਿੜ ਕਰਾਇਆ ਜਾਂਦਾ ਸੀ।

**ਸਮਾਧਾਨ-**

ਇਸ ਬਾਰੇ ਇਹ ਗੱਲ ਠੀਕ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨੀ ਦਰਵਾਜੇ ਅਤੇ ਸ੍ਰੀ ਮਾਨ ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਚੱਕਰ ਉਤੇ '੧ੴ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ' ਤਕ ਲਿਖੇ ਹੋਏ ਅਖਰ ਮਿਲਦੇ ਹਨ ਅਤੇ ਹੋ ਸਕਦਾ ਹੈ ਕਿ ਕਈ ਹੋਰ ਧਾਰਮਿਕ ਅਸਥਾਨਾਂ ਤੇ ਵੀ ਏਦਾਂ ਲਿਖਿਆ ਹੋਵੇ ਪਰ ਇਹ ਗੁਰੂ ਸਾਹਿਬਾਂ ਦੇ ਸਮੇਂ ਤੋਂ ਲਿਖਿਆ ਹੋਇਆ ਨਹੀਂ ਆ ਰਿਹਾ। ਹਰਿਮੰਦਰ ਸਾਹਿਬ ਦੇ ਦਰਵਾਜੇ ਉਪਰ ਲਿਖੀ ਹੋਈ ਲਿਖਤ ਤਾਂ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਹੈ, ਪਰ ਇਸ ਉਪਰ ਸਿਰਲੇਖ ਵਜੋਂ 'ਮੂਲ ਮੰਤ੍ਰ' ਨਹੀਂ ਲਿਖਿਆ ਹੋਇਆ। ਇਤਿਹਾਸਕ ਖੋਜ ਵੀ ਇਸ ਗੱਲ ਦੀ ਪੁਸ਼ਟੀ ਨਹੀਂ ਕਰਦੀ ਕਿ ਇਹ 'ਮੂਲ ਮੰਤ੍ਰ' ਹੈ। ਇਹ ਗੱਲ ਇਸ ਲਈ ਵੀ ਨਹੀਂ ਮੰਨੀ ਜਾ ਸਕਦੀ ਕਿਉਂਕਿ ਹੋਰ ਕਈ ਪੁਰਾਤਨ ਅਸਥਾਨਾਂ ਤੇ ਗੁਰਦੁਆਰਿਆਂ ਵਿਚ ਗੁਰਬਾਣੀ ਦੇ ਲਿਖੇ ਹੋਏ ਕਈ ਸ਼ਬਦ ਮਿਲਦੇ ਹਨ। ਕਈ ਥਾਵਾਂ ਤੇ ਕੁਝ ਪੰਕਤੀਆਂ ਹੁੰਦੀਆਂ ਹਨ ਕਈ ਥਾਵਾਂ ਤੇ ਕੁਝ ਹੋਰ। ਸੋ, ਉਪਰੋਕਤ ਗਵਾਹੀਆਂ ਤਾਂ ਹੀ ਸਹਾਇਕ ਹੋ ਸਕਦੀਆਂ ਸਨ ਜੇ ਉਨ੍ਹਾਂ ਉਤੇ ਸਿਰਲੇਖ ਵਜੋਂ 'ਮੂਲ ਮੰਤ੍ਰ' ਲਿਖਿਆ ਹੋਇਆ ਹੁੰਦਾ। ਹਾਂ! ਭਾਈ ਸਾਹਿਬ ਭਾ. ਗੁਰਦਾਸ ਜੀ ਦੀਆਂ ਵਾਰਾਂ ਵਿਚ '੧ੴ' ਤੋਂ ਗੁਰ ਪ੍ਰਸਾਦਿ' ਤੱਕ ਅਤੇ 'ਨਾਨਕ ਹੋਸੀ ਭੀ ਸਚੁ' ਤਕ ਦੋਵੇਂ ਸਰੂਪ ਹੀ ਮਿਲਦੇ ਹਨ। ਪਰ ਟੀਕਾਕਾਰਾਂ ਨੇ 'ਗੁਰ ਪ੍ਰਸਾਦਿ' ਤਕ 'ਮੂਲ ਮੰਤ੍ਰ' ਤੇ 'ਨਾਨਕ ਹੋਸੀ ਭੀ ਸਚੁ' ਤੱਕ 'ਮਹਾਂ ਮੰਤ੍ਰ' ਮੰਨਿਆ ਹੈ। ਇਸ ਬਾਰੇ ਸਰਬ ਸੰਮਤੀ ਨਾਲ ਪੰਥਕ ਫੈਸਲਾ ਹੋ ਚੁਕਾ ਹੈ ਕਿ '੧ੴ ਤੋਂ ਗੁਰ ਪ੍ਰਸਾਦਿ' ਤਕ ਹੀ 'ਮੂਲ ਮੰਤ੍ਰ' ਹੈ (ਪੜ੍ਹੋ ਸਿਖ ਰਹਤਮਰਯਾਦਾ, ਛਾਪਕ ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ)।

**ਵਿਸ਼ੇਸ਼ ਵੀਚਾਰ-**

ਮੰਤ੍ਰ ਵਿੱਚ ਕਰਤੇ ਦੀ ਛਾਪ ਦਾ ਹੋਣਾ ਜ਼ਰੂਰੀ ਨਹੀਂ ਹੁੰਦਾ ਕਿਉਂਕਿ ਮੰਤ੍ਰ ਜਿਤਨਾ ਸੰਖੇਪ ਹੋਵੇ ਉਤਨਾ ਹੀ ਉਸਦਾ ਜਾਪ ਕਰਨਾ ਸੁਖਾਲਾ ਹੁੰਦਾ ਹੈ। ਹੋਰ ਮੱਤਾਂ ਦੇ ਮੰਤ੍ਰਾਂ ਵਿਚ ਵੀ ਇਹ ਨਿਯਮ ਨਹੀਂ ਅਪਨਾਇਆ ਗਿਆ ਕਿ ਮੰਤ੍ਰ ਦੇ ਅੰਤ ਵਿਚ ਕਰਤੇ ਦੀ ਮੁਹਰ-ਛਾਪ ਜ਼ਰੂਰ ਹੋਵੇ। ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਵਿਚ ਕਈ ਸ਼ਬਦ ਅਜਿਹੇ ਹਨ ਜਿਨ੍ਹਾਂ ਦੇ ਅੰਤ ਵਿਚ 'ਨਾਨਕ' ਪਦ ਨਹੀਂ ਆਇਆ, ਕੀ ਉਨ੍ਹਾਂ ਸ਼ਬਦਾਂ ਨੂੰ ਅਗੇ ਆਉਣ ਵਾਲੇ 'ਨਾਨਕ' ਪਦ ਨਾਲ ਜੋੜਨ ਦੀ ਆਗਿਆ ਮਿਲ ਸਕਦੀ ਹੈ? ਇਸ ਗੱਲ ਨੂੰ ਕਿਹੜਾ ਸਿੱਖ ਮੰਨ ਸਕਦਾ ਹੈ? ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਤਨੀ ਬਾਣੀ ਵੀ ਦਰਜ ਹੈ, ਭਾਵੇਂ ਉਹ ਭਗਤਾਂ ਦੀ ਹੈ, ਭਾਵੇਂ ਭਟਾਂ ਦੀ, ਭਾਵੇਂ ਗੁਰੂਆਂ ਦੀ, ਭਾਵੇਂ ਕਿਸੇ ਸ਼ਬਦ ਦੇ ਅੰਤ ਵਿਚ 'ਨਾਨਕ' ਨਾਮ ਦੀ ਛਾਪ ਹੈ ਜਾਂ ਨਹੀਂ, ਸਾਰੀ ਬਾਣੀ ਹੀ ਪ੍ਰਮਾਣੀਕ ਹੈ ਅਤੇ ਉਸ ਨੂੰ ਗੁਰੂ ਮੰਨ ਕੇ ਹੀ ਨਮਸਕਾਰ ਕੀਤੀ ਜਾਂਦੀ ਹੈ।

ਜਿਥੋਂ ਤੱਕ ਪੁਰਾਤਨ ਨਾਮ ਅਭਿਆਸੀ ਸਿੰਘਾਂ ਦਾ ਸਬੰਧ ਹੈ, ਇਹ ਮੰਨਿਆ ਜਾ ਸਕਦਾ ਹੈ ਕਿ ਉਹ ਨਿਜੀ ਤੌਰ ਤੇ ੧ਓ ਤੋਂ ਲੈ ਕੇ 'ਨਾਨਕ ਹੋਸੀ ਭੀ ਸਚੁ' ਤਕ ਮਹਾਂ ਮੰਤ੍ਰ ਦਾ ਅਭਿਆਸ ਕਰਦੇ ਹੋਣ, ਪਰ ਇਹ ਦਲੀਲ ਮੰਨਣ ਯੋਗ ਨਹੀਂ ਜਾਪਦੀ ਕਿਉਂਕਿ ਅਸਾਂ ਤਾਂ ਸਮੁੱਚੇ ਪੰਥ ਦੀ ਪਰਵਾਨਗੀ ਨੂੰ ਮੁੱਖ ਰਖਣਾ ਹੈ। ਇਸ ਦਾ ਪ੍ਰਤੱਖ ਸਬੂਤ ਇਹ ਹੈ ਕਿ ਸਮੂਹ ਤਖਤਾਂ ਉਤੇ ਅਤੇ ਬਾਕੀ ਜਿਥੇ ਜਿਥੇ ਵੀ ਅੰਮ੍ਰਿਤ ਸਮਾਗਮ ਹੋਂਦੇ ਹਨ, ਪੰਜ ਪਿਆਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ੧ਓ ਤੋਂ ਲੈ ਕੇ 'ਗੁਰ ਪ੍ਰਸਾਦਿ' ਤਕ ਹੀ 'ਮੂਲ ਮੰਤ੍ਰ' ਦ੍ਰਿੜ ਕਰਾਉਂਦੇ ਹਨ। ਜੋ 'ਨਾਨਕ ਹੋਸੀ ਭੀ ਸਚੁ' ਤਕ ਮੂਲ ਮੰਤ੍ਰ ਪਰੰਪਰਾ ਤੋਂ ਚਲਿਆ ਆ ਰਿਹਾ ਹੁੰਦਾ ਤਾਂ ਸ਼੍ਰੋਮਣੀ ਕਮੇਟੀ ਉਸ ਅਨੁਸਾਰ ਹੀ ਪਰਵਾਨਗੀ ਦੇਂਦੀ। ਇਸ ਬਾਰੇ ਸਾਨੂੰ ਪੁਰਾਤਨ ਜਨਮ ਸਾਖੀਆਂ ਵਿਚੋਂ ਵੀ ਕਈ ਹਵਾਲੇ ਮਿਲਦੇ ਹਨ। 'ਸ਼ਿਵ ਨਾਭ ਪ੍ਰਾਣ ਸੰਗਲੀ' ਦੀ ਕਥਾ ਦੇ ਆਰੰਭ ਵਿਚ '੧ਓ ਤੋਂ ਗੁਰ ਪ੍ਰਸਾਦਿ' ਤਕ ਸਿਮਰਨ ਦਾ ਉਪਦੇਸ਼ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸੈਦੋ ਅਤੇ ਸੀਹੋ ਪ੍ਰਤੀ ਕੀਤਾ ਸੀ ਜਿਸ ਦੇ ਅੱਖਰ ਇਉਂ ਹਨ:-

"ਤਬ ਸਿੰਘਲਾ ਦੀਪ ਕੀ ਸੁਰਤਿ ਹੋਈ। ਜਾਇ ਸਮੁੰਦ੍ਰ ਅਸਗਾਹ ਵਿਚਿ ਖੜੇ ਹੋਏ। ਤਬ ਬਾਬੇ ਆਖਿਆ, 'ਏਹ ਅਸਗਾਹ ਸਮੁੰਦ੍ਰ ਕਿਉਂਕਰਿ ਤਰੀਐ, ਲੰਘੀਐ। ਤਦਹੁ ਸਿਖਾਂ ਬੇਨਤੀ ਕੀਤੀ, ਸੈਦੋ ਅਤੇ ਸੀਹੋ ਆਖਿਆ, 'ਜੀ ਤੇਰੇ ਹੁਕਮ ਨਾਲਿ ਪਹਾੜ ਤਰਨਿ'। ਤਬ ਗੁਰੂ ਬਾਬਾ ਬੋਲਿਆ, ਆਖਿਓਸੁ, ਜੋ 'ਏਹ ਸਲੋਕ ਪੜ੍ਹਦੇ ਆਵਹੁ'।"

੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਤਬ ਬਾਬਾ ਬੋਲਿਆ ਆਖਿਓਸੁ, 'ਜਿਸ ਸਿਖ ਦੈ ਮੁਹਿ ਏਹੁ ਸਲੋਕੁ ਹੋਵੇਗਾ, ਅਤੈ ਓਹ ਪੜ੍ਹਦਾ ਜਾਵੈਗਾ, ਅਤੇ ਉਸਦੈ ਪਿਛੈ ਜਿਤਨੀ ਸੁਣੈਗੀ, ਉਤਨੀ ਸਭ ਭਵਜਲੁ ਪਾਰਿ ਲੰਘੈਗੀ।'

[ਪੰਨਾ ੧੦੦

ਉਪਰੋਕਤ ਸਾਖੀ ਉਸ ਅਸਥਾਨ ਤੇ ਹੋਈ ਜਿਥੇ ਰਾਜਾ ਸ਼ਿਵਨਾਭ ਦਾ ਨੌ-ਲੱਖਾ ਬਾਗ਼ ਸੀ। ਇਹ ਸੁੱਕਾ ਬਾਗ਼ ਗੁਰੂ ਨਾਨਕ ਦੇਵ ਜੀ ਦੇ ਚਰਨ ਪਾਉਣ ਨਾਲ ਹਰਾ ਹੋ ਗਿਆ ਸੀ ਅਤੇ ਇਥੇ ਹੀ ਰਾਜਕੁਮਾਰੀਆਂ ਨੂੰ ਸੰਬੋਧਨ ਕਰਦੇ ਹੋਏ ਗੁਰੂ ਸਾਹਿਬ ਜੀ ਨੇ ਆਖਿਆ ਸੀ-

**ਗਾਛਹੁ ਪੁਤ੍ਰੀ ਰਾਜ ਕੁਆਰਿ॥ ਨਾਮੁ ਭਣਹੁ, ਸਚੁ ਦੋਤੁ ਸਵਾਰਿ॥** [ਪੰਨਾ ੧੧੮੭

ਗੁਰਬਾਣੀ ਅਤੇ ਭਾ. ਗੁਰਦਾਸ ਜੀ ਦੀਆਂ ਵਾਰਾਂ ਵਿਚ 'ਮੂਲ ਮੰਤ੍ਰ' ਸਿਮਰਨ ਦੀ ਮਹਾਨਤਾ ਨੂੰ ਇਉਂ ਦਰਸਾਇਆ ਹੈ-

੧. **ਅਉਖਧੁ ਮੰਤ੍ਰੁ ਮੂਲੁ ਮਨ ਏਕੈ, ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ॥**
**ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥** [ਪੰਨਾ ੧੫੬

੨. **ਸਚ ਬਿਨੁ, ਸਤੁ ਸੰਤੋਖੁ ਨ ਪਾਵੈ ॥ ਬਿਨੁ ਗੁਰ ਮੁਕਤਿ ਨ, ਆਵੈ ਜਾਵੈ ॥**
**ਮੂਲ ਮੰਤ੍ਰ, ਹਰਿਨਾਮੁ ਰਸਾਇਣੁ, ਕਹੁ ਨਾਨਕ, ਪੂਰਾ ਪਾਇਆ॥** [ਪੰਨਾ ੧੦੪੦

੩. **ਸਤਿਨਾਮੁ ਕਰਤਾ ਪੁਰਖੁ, ਮੂਲ ਮੰਤ੍ਰ ਸਿਮਰਣ ਪਰਵਾਣੈ ॥** [ਭਾ. ਗੁ. ਵਾ. ੬-੧੯

੪. **ਮੰਤ੍ਰੁ ਮੂਲ ਗੁਰਵਾਕ ਹੈ, ਸਚ ਸਬਦ ਸਤਿਗੁਰੂ ਸੁਣਾਏ ॥**

੫. **ਮੰਤ੍ਰ ਮੂਲੁ ਸਤਿਗੁਰੁ ਬਚਨ, ਇਕ ਮਨਿ ਹੋਇ ਅਰਾਧੈ ਕੋਈ॥** [ਭਾ. ਗੁ. ਵਾ. ੨੬-੬

੬. **ਪੂਰਾ ਸਤਿਗੁਰ ਗੁਰਾਂ ਗੁਰੁ, ਮੰਤ੍ਰ ਮੂਲ ਗੁਰਬਚਨ ਸੁਹੇਲੇ॥ [ਭਾ. ਗੁ. ਵਾ. ੧੬-੨੦**

ਉਪਰੋਕਤ ਵੀਚਾਰ ਦੇਣ ਦਾ ਇਹ ਮੰਤਵ ਹਰਗਿਜ਼ ਨਹੀਂ ਕਿ ਗੁਰਸਿਖ 'ਨਾਨਕ ਹੋਸੀ ਭੀ ਸਚੁ' ਤਕ ਅਭਿਆਸ ਨਾ ਕਰਨ ਪਰ ਸਦਾ ਚੇਤੇ ਰਖਣ ਵਾਲੀ ਗਲ ਇਕੋ ਹੈ ਕਿ ਖ਼ਾਲਸਾ ਪੰਥ ਸਮੁੱਚੇ ਰੂਪ ਵਿਚ '੧ਓ ਤੋਂ ਗੁਰ ਪ੍ਰਸਾਦਿ' ਤੱਕ ਹੀ ਮੂਲ ਮੰਤ੍ਰ ਮੰਨਦਾ ਹੈ। ਕਈ ਵਿਦਵਾਨ ਇਸ 'ਮੂਲ ਮੰਤ੍ਰ' ਨੂੰ 'ਮੂਲ ਮੰਗਲ' ਮੰਨਦੇ ਹਨ।

## ਸਾਰੰਸ਼ ਅਤੇ ਸਿਧਾਂਤ

ਸਿਧਾਂਤ ਉਸ ਨੂੰ ਆਖਦੇ ਹਨ ਜਿਸ ਦੀ ਕਿਸੇ ਨਾਲ ਦ੍ਵੈਤ ਨਾ ਹੋਵੈ, ਭਾਵ ਉਹ ਅਦ੍ਵੈਤ ਨਾਲ ਭਰਪੂਰ ਹੋਵੇ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਓਅੰਕਾਰ' ਤੋਂ ਪਹਿਲਾਂ ਏਕ ਉਚਾਰਨ ਕੀਤਾ ਹੈ ਜੋ ਅਦੁੱਤੀ ਅਤੇ ਸਰਬਵਿਆਪਕ ਹੈ।

ਭਾਰਤ ਵਿਚ ਤਾਂਤ੍ਰਿਕ ਮਤ ਦਾ ਬੜਾ ਪ੍ਰਭਾਵ ਰਿਹਾ ਅਤੇ ਹੁਣ ਵੀ ਹੈ, ਜਿਸ ਕਰਕੇ ਅਨੇਕ ਪ੍ਰਕਾਰ ਦੇ ਮੰਤਰ ਰਟਨ ਦੀ ਸਾਧਨਾ ਕੀਤੀ ਤੇ ਕਰਵਾਈ ਜਾਂਦੀ ਹੈ। ਅਜਿਹੀ ਸਾਧਨਾ ਦਾ ਮੁਖ ਮੰਤਵ ਰਿਧੀ ਸਿਧੀ ਦੀ ਪ੍ਰਾਪਤੀ ਤੋਂ ਸਿਵਾਇ ਹੋਰ ਕੁਝ ਨਹੀਂ ਹੁੰਦਾ। 'ਜੈਸਾ ਸੇਵੈ ਤੈਸੋ ਹੋਇ' ਦੇ ਗੁਰਵਾਕ ਅਨੁਸਾਰ ਗੁਰੂ ਸਾਹਿਬ ਨੇ ਅਦੁਤੀ ਪ੍ਰਕਾਸ਼ ਦੇ ਦਰਸ਼ਨ ਪਰਸਨ ਲਈ ਜਗਿਆਸੂਆਂ ਨੂੰ ਏਕੇ ਦੀ ਸਾਂਝੀ ਸੇਧ ਦਿਤੀ ਹੈ। ਇਸ ਵਿਚ ਅਰੂਪ ਤੇ ਅਨੂਪ ਅਕਾਲ ਪੁਰਖ ਜੀ ਦੇ ਸਰੂਪ ਨੂੰ ਨਿਰੂਪਣ ਕੀਤਾ ਗਿਆ ਹੈ। ਇਸ ਮੂਲ-ਮੰਤ੍ਰ ਦਾ ਅਭਿਆਸ ਸੁਰਤਿ ਦੇ ਟਿਕਾਉ ਨਾਲ ਕਰਨਾ ਗੁਰਮਤਿ-ਜੁਗਤੀ ਹੈ ਜਿਸ ਨਾਲ ਜਗਿਆਸੂ ਸਹਿਜੇ ਹੀ 'ਬਿਸਮੁ ਪੇਖੈ ਬਿਸਮੁ ਸੁਣੀਐ, ਬਿਸਮਾਦੁ ਨਦਰੀ ਆਇਆ' (ਪੰਨਾ ੧੭੮) ਦੀ ਸਥਿਤੀ ਪਾ ਕੇ 'ਸਚ ਖੰਡ' ਵਿਚ ਜਾ ਅਪੜਦਾ ਹੈ। ਸੋ, ਸਾਰੀ ਵੀਚਾਰ ਦਾ ਤਾਤ-ਪਰਜ ਇਹ ਹੈ ਕਿ ਇਸ ਮੂਲ-ਮੰਤ੍ਰ ਦਾ ਜਾਪ ਤੋਤੇ ਵਾਂਗ ਨਹੀਂ ਰਟਣਾ, ਸਗੋਂ ਰਸਨਾ ਨਾਲ ਸਹਿਜੇ ਸਹਿਜੇ ਉਚਾਰਦੇ ਹੋਏ, ਇਕਾਗਰ ਚਿਤ ਹੋ ਕੇ ਇਸ ਦੇ ਅਰਥਾਂ ਨੂੰ ਹਿਰਦੇ ਵਿਚ ਵਿਚਾਰਨਾ ਤੇ ਧਾਰਨਾ ਬਹੁਤ ਲਾਭਦਾਇਕ ਹੁੰਦਾ ਹੈ। ਇਸ ਜੁਗਤੀ ਨਾਲ ਰਸ-ਭਿੰਨੜੀ ਸੁਰਤਿ ਨਿਰੰਕਾਰ ਜੀ ਦੇ ਉਕਤ ਸਰੂਪ ਵਿਚ ਜਾ ਸਮਾਉਂਦੀ ਹੈ। ਆਪਣੇ ਮਨ ਵਿਚ ਦ੍ਰਿੜਤਾ ਲਿਆਉਣ ਦੀ ਲੋੜ ਹੈ:-

**ਅਉਖਧ ਮੰਤ੍ਰੁ ਮੂਲੁ ਮਨ ਏਕੈ, ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ ॥**
**ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥ [ਪੰਨਾ ੧੫੬**

## ॥ ਜਪੁ ॥

## ਉਚਾਰਨ ਸੇਧ

**ਫੁਟਕਲ :** 'ਜਪੁ' ਦਾ ਉਚਾਰਨ 'ਜਪੋ' ਕਰਨਾ ਅਸ਼ੁੱਧ ਹੈ। ਕਿਉਂਕਿ ਇਹ ਬਾਣੀ ਦਾ ਨਾਮ ਹੈ ਅਤੇ ਪਪੇ ਨੂੰ ਲਗਾ ਹੋਇਆ ਔਂਕੜ ਇਕ ਬਚਨ ਪੁਲਿੰਗ ਨਾਂਵ ਦਾ ਪ੍ਰਤੀਕ ਹੈ ਜਿਵੇਂ:-

੧. **ਜਪੁ, ਤਪੁ, ਸੰਜਮੁ, ਧਰਮੁ ਨ ਕਮਾਇਆ ॥ [ਪੰਨਾ ੧੨**
੨. **ਜਪੁ ਜਾਪਉ, ਗੁਰਮੁਖਿ ਹਰਿ ਨਾਉ ॥ [ਪੰਨਾ ੯੦੬**

ਜਦ ਇਹ ਸ਼ਬਦ ਕਿਰਿਆ ਰੂਪ ਵਿਚ ਆਉਂਦਾ ਹੈ ਤਾਂ ਇਹ ਪਪੇ ਸਿਹਾਰੀ ਸਹਿਤ ਹੁੰਦਾ ਹੈ। ਜਿਵੇਂ:-

੧. **ਜਪਿ ਮਨ ਮੇਰੇ, ਗੋਵਿੰਦ ਕੀ ਬਾਣੀ ॥ [ਪੰਨਾ ੧੯੩**
੨. **ਜਪਿ ਜਨ, ਸਦਾ ਸਦਾ ਦਿਨੁ ਰੈਣੀ ॥ [ਪੰਨਾ ੨੯੩**

ਹਾਂ, ਜਦ 'ਜਪੋ' ਉਚਾਰਨ ਹੋਵੇ ਤਾਂ ਇਸ ਸ਼ਬਦ ਦਾ ਰੂਪ 'ਜਪਹੁ' ਹੁੰਦਾ ਹੈ, ਜਿਵੇਂ:-

**ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥੧॥ [ਪੰਨਾ ੭੨੮**

**ਪਦ ਅਰਥ :** ਜਪੁ=ਮਹਾਨ ਕੋਸ਼ (ਪੰਨਾ ੫੦)।

# ਅਰਥ ਭੇਦ ਅਤੇ ਨਿਰਣੈ

(ੳ) 'ਜਪੁ' ਨੂੰ 'ਜਪੋ' ਉਚਾਰਨ ਵਾਲੇ ਸਜਣ ਇਹ ਆਖਦੇ ਹਨ ਕਿ 'ਜਪੁ' ਬਾਣੀ ਦਾ ਨਾਂ ਨਹੀਂ, ਇਸ ਦਾ ਸਬੰਧ ਮੂਲ-ਮੰਤ੍ਰ ਨਾਲ ਹੈ। ਇਸ ਲਈ ਗੁਰੂ ਸਾਹਿਬ ਹੁਕਮ ਕਰਦੇ ਹਨ ਕਿ ਇਸ ਮੂਲ ਮੰਤ੍ਰ ਨੂੰ ਜਪੋ।

(ਅ) ਜੇ ਇਸ ਬਾਣੀ ਦਾ ਨਾਂ 'ਜਪੁ' ਹੁੰਦਾ ਤਾਂ ਇਸ ਬਾਣੀ ਵਿਚ ਇਹ ਨਾਮ ਅੰਕਿਤ ਹੁੰਦਾ, ਜਿਵੇਂ 'ਸੋ ਪੁਰਖੁ', 'ਸੋ ਦਰੁ' ਅਤੇ 'ਸੁਖਮਨੀ' ਬਾਣੀਆਂ ਵਿਚ ਇਨ੍ਹਾਂ ਬਾਣੀਆਂ ਦੇ ਨਾਂ ਦਰਜ ਹਨ।

(ੲ) ਇਕ ਇਹ ਸ਼ੰਕਾ ਵੀ ਕੀਤੀ ਜਾਂਦੀ ਹੈ ਕਿ ਇਸ ਬਾਣੀ ਦੇ ਨਾਲ 'ਮਹਲਾ ੧' ਅੰਕਿਤ ਨਹੀਂ, ਇਸ ਲਈ ਇਸ ਬਾਣੀ ਦੇ ਕਰਤਾ ਸ੍ਰੀ ਗੁਰੂ ਨਾਨਕ ਦੇਵ ਜੀ ਨਹੀਂ, ਕਿਉਂਕਿ ਇਸ ਬਾਣੀ ਅੰਦਰ ਆਇਆ ਆਦਿਲਾ ਸਲੋਕ 'ਸੁਖਮਨੀ' ਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਅਤੇ ਅੰਤਲਾ ਸਲੋਕ 'ਮਾਝ ਕੀ ਵਾਰ' ਵਿਚ 'ਮਹਲਾ ੨' ਦਾ ਉਚਾਰਨ ਕੀਤਾ ਹੋਇਆ ਹੈ।

**ਸਮਾਧਾਨ-**

ਜਿਥੋਂ ਤਕ 'ੳ' ਵਾਲੇ ਸ਼ੰਕੇ ਦਾ ਸਬੰਧ ਹੈ, ਗੁਰਬਾਣੀ ਵਿਆਕਰਣ ਦੇ ਅਧਾਰ ਤੇ 'ਜਪੁ' ਸੰਗਿਆ ਹੈ ਜਿਸ ਦੀ ਪੁਸ਼ਟੀ ਪਿਛੇ ਉਚਾਰਨ ਦੇ ਸੰਦਰਭ ਵਿਚ ਗੁਰਬਾਣੀ ਦੇ ਪ੍ਰਮਾਣਾਂ ਨਾਲ ਹੋ ਚੁਕੀ ਹੈ। ਜਿਥੋਂ ਤਕ ਇਤਿਹਾਸਕ ਪ੍ਰਮਾਣਾਂ ਦੀ ਲੋੜ ਹੈ, ਉਹ ਵੀ 'ਜਪੁ' ਸਿਰਲੇਖ ਦੀ ਪ੍ਰੋੜਤਾ ਕਰਦੇ ਹਨ, ਜਿਵੇਂ:-

**੧. ਪੁਰਖਾ ! ਇਕ ਐਸੀ ਸਿਫਤਿ ਕਰੀਐ ਪਰਮੇਸੁਰ ਕੀ [ਪਤਰੇ ੧-੨**
**ਜਿਸ ਕਾ ਇਕੁ ਜਪੁ ਹੋਇ, ਐਸੀ ਸਿਫਤਿ ਕਾ ਜੋੜ ਬੰਧੀਐ॥ [ਜਨਮਸਾਖੀ ਮਿਹਰਬਾਨ**

**੨. ਸੁਨਿ ਸ੍ਰੀ ਅੰਗਦ ਬੰਦਨ ਠਾਨੀ ॥ ਬੀਨ ਬੀਨ ਨੀਕੇ ਗੁਰਬਾਨੀ ॥**
**ਆਨਿ ਸੁਨਾਵਨ ਕੀਨਿ ਸੁਹਾਨੀ ॥ ਤਬਿ 'ਜਪੁ' ਨਾਮ ਧਰਯੋ ਗੁਨ ਖਾਨੀ ॥**
**[ਗੁਰ ਪ੍ਰਤਾਪ ਸੂਰਜ, ਕਰਤਾ ਭਾ. ਸੰਤੋਖ ਸਿੰਘ**

'ਅ' ਬਾਰੇ ਇਹ ਵੀਚਾਰ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਹੋਰ ਅਜਿਹੀਆਂ ਬਾਣੀਆਂ ਵਿਦਮਾਨ ਹਨ ਜਿਨ੍ਹਾਂ ਅੰਦਰ ਉਨ੍ਹਾਂ ਬਾਣੀਆਂ ਦੇ ਨਾਵਾਂ ਦਾ ਜ਼ਿਕਰ ਨਹੀਂ ਕੀਤਾ ਗਿਆ, ਜਿਵੇਂ 'ਅਲਾਹਣੀਆਂ', 'ਅੰਜੁਲੀਆ' 'ਫੁਨਹੇ' ਤੇ 'ਚਉ ਬੋਲੇ' ਆਦਿ ਹਨ। ਇਸ ਲਈ ਇਹ ਪੱਕਾ ਨੇਮ ਨਹੀਂ ਕਿ ਸਬੰਧਤ ਬਾਣੀ ਵਿਚ ਰਚਿਤ ਬਾਣੀ ਦਾ ਸਿਰਲੇਖ ਜ਼ਰੂਰ ਦੁਹਰਾਇਆ ਜਾਵੇ।

'ੲ' ਬਾਰੇ ਇਹ ਨਿਰਣਾ ਸਪਸ਼ਟ ਹੈ ਕਿ ਸਿਖ ਧਰਮ ਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀ ਸੰਪਾਦਨ ਨੇਮਾਂ ਅਨੁਸਾਰ ਗੁਰ-ਗਦੀ ਦੇ ਮਾਲਕ ਦੀ ਰਚਨਾ ਦਾ ਸਭ ਤੋਂ ਪਹਿਲਾਂ ਚੜ੍ਹਨਾ ਸੁਭਾਵਿਕ ਹੈ। ਫਿਰ 'ਵੇਈ ਨਦੀ ਪ੍ਰਵੇਸ਼' ਵਾਲੀ ਸਾਖੀ ਵਿਚ 'ਮਹਲਾ ੧' ਵੀ ਅੰਕਿਤ ਹੈ-

ਤਬਿ ਬਾਬਾ ਬੋਲਿਆ ਧੁਨਿ ਉਠੀ- ਰਾਗ ਆਸਾ ਜਪੁ ਮ: ੧

ਆਸਾ ਰਾਗ ਅਤੇ 'ਸੋ ਦਰੁ' ਬਾਣੀ ਵਿਚ 'ਸੋ ਦਰੁ ਤੇਰਾ ਕੇਹਾ' ਅਤੇ 'ਜਪੁ' ਦੀ ੨੭ਵੀਂ ਪਉੜੀ ਵਾਲਾ 'ਸੋਦਰੁ ਕੇਹਾ' ਆਪਸ ਵਿਚ ਮਿਲਦਾ ਹੈ ਜੋ ਪ੍ਰਤੱਖ ਮਹਲਾ ੧ ਦਾ ਰਚਿਤ ਹੈ।

ਇਸ ਤੋਂ ਇਲਾਵਾ ਆਦਿ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਰਾਤਨ ਹਥ ਲਿਖਤੀ ਉਤਾਰਿਆਂ ਵਿਚ 'ਜਪੁ' ਦੇ ਨਾਲ 'ਮਹਲਾ ੧' ਵੀ ਦਰਜ ਹੈ।

੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨ ਹਥ-ਲਿਖਤੀ ਸਰੂਪਾਂ ਦੇ ਤਤਕਰਿਆਂ ਵਿਚ 'ਜਪੁ ਨੀਸਾਣ' ਸਿਰਲੇਖ ਵਜੋਂ ਅੰਕਿਤ ਹੋਇਆ ਮਿਲਦਾ ਹੈ। ਬਾਣੀ ਬਿਉਰਾ (ਰਚਿਤ ਡਾ. ਚਰਨ ਸਿੰਘ( ਵਿਚ ਵੀ ਇਸ ਬਾਣੀ ਦਾ ਨਾਂ 'ਜਪੁ ਨੀਸਾਣ' ਦਿਤਾ ਗਿਆ ਹੈ। ਭਾਵ ਇਹ ਜਪੁ ਬਾਣੀ ਜਪਣ ਲਈ

ਮੂਲ ਮੰਤ੍ਰ ਰੂਪ ਪ੍ਰਗਟ ਹੈ ਅਥਵਾ ਬਾਣੀ ਦਾ ਝੰਡਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿਧਾਂਤ ਰੂਪ ਮੂਲ ਮੰਤ੍ਰ ਜਪੁ ਜੀ ਪ੍ਰਗਟ ਹੈ। ਜਪੁ ਜੀ ਨਾਲ 'ਨੀਸਾਣ' ਪਦ ਇਸ ਲਈ ਲਾਇਆ ਗਿਆ ਹੈ ਕਿ ਇਸ ਬਾਣੀ ਵਿਚ ਦੋ ਵਾਰੀ 'ਨੀਸਾਣੁ' ਪਦ ਵਰਤਿਆ ਗਿਆ ਹੈ:-

(ੳ) **ਗਾਵੈ ਕੋ ਦਾਤਿ ਜਾਣੈ ਨੀਸਾਣੁ ॥** [ਪੰਨਾ ੧

(ਅ) **ਨਦਰੀ ਕਰਮਿ ਪਵੈ ਨੀਸਾਣੁ ॥** [ਪੰਨਾ ੭

੪. ਪਰੰਪਰਾ ਤੋਂ 'ਜਪੁ' ਨਿਤਨੇਮ ਦੀ ਬਾਣੀ ਚਲੀ ਆ ਰਹੀ ਹੈ ਅਤੇ ਰਹਿਤਨਾਮੇ ਵਿਚ ਅੰਕਿਤ 'ਕਰਿ ਇਸ਼ਨਾਨ ਪੜੇ ਜਪੁ ਜਾਪੁ' ਤੋਂ ਵੀ ਇਹੋ ਹੀ ਪ੍ਰਗਟ ਹੁੰਦਾ ਹੈ ਕਿ ਜਪੁ ਇਸ ਬਾਣੀ ਦਾ ਨਾਂ ਹੈ।

ਵਿਦਵਾਨਾਂ ਨੇ ਜਪੁ (ਜਾਪ) ਦੀ ਬਿਧੀ ਨੂੰ ਤਿੰਨ ਭਾਗਾਂ ਵਿਚ ਵੰਡਿਆ ਹੈ-

ਪਹਿਲਾ ਬੈਖਰੀ- ਉਹ ਜਾਪ ਜਿਸਨੂੰ ਦੂਜਾ ਮਨੁੱਖ ਸੁਣ ਸਕੇ।

ਦੂਜਾ ਉਪਾਸੁ- ਉਹ ਜਾਪ ਜਿਸ ਦੇ ਕਰਨ ਨਾਲ ਹੋਠ ਤੇ ਜੀਭ ਹਿਲਣ, ਕੇਵਲ ਅਭਿਆਸੀ ਹੀ ਉਸ ਨੂੰ ਸੁਣ ਸਕੇ।

ਤੀਜਾ ਮਾਨਸਿਕ- ਉਹ ਜਾਪ ਜਿਹੜਾ ਅਰਥ ਬੋਧ ਸਹਿਤ ਇਕ ਮਨ ਹੋ ਕੇ ਜਪਿਆ ਜਾਵੇ। ਇਹ ਜਾਪ ਉਪਰੋਕਤ ਦੋਹਾਂ ਜਾਪਾਂ ਨਾਲੋਂ ਸ੍ਰੇਸ਼ਟ ਮੰਨਿਆ ਗਿਆ ਹੈ।

ਅਠੇ ਪਹਿਰ ਸਿਮਰਨ ਵਾਲਿਆਂ ਲਈ ਸਾਰਾ ਸਮਾਂ ਹੀ ਅੰਮ੍ਰਿਤ ਵੇਲਾ ਹੈ ਪਰ ਜਿਥੋਂ ਤਕ ਮਰਯਾਦਾ ਦਾ ਸਬੰਧ ਹੈ, ਜਪੁ ਬਾਣੀ ਪੜ੍ਹਨ ਦਾ ਸਮਾਂ ਅੰਮ੍ਰਿਤ ਵੇਲਾ ਵਿਸ਼ੇਸ਼ ਤੌਰ ਤੇ ਹੀ ਨਿਸਚਿਤ ਹੈ। ਸਿਖ ਜਗਤ ਵਿਚ ਆਦਿ ਗੁਰੂ ਬਾਬਾ ਜੀ ਤੋਂ ਲੈ ਕੇ ਹੁਣ ਤਕ ਇਸੇ ਮਰਯਾਦਾ ਦਾ ਪਾਲਨ ਹੋ ਰਿਹਾ ਹੈ। ਖੰਡੇ ਦਾ ਅੰਮ੍ਰਿਤ ਤਿਆਰ ਕਰਨ ਸਮੇਂ ਵੀ 'ਜਪੁ' ਬਾਣੀ ਨੂੰ ਪ੍ਰਥਮ ਅਸਥਾਨ ਦਿਤਾ ਜਾਂਦਾ ਹੈ। ਰਹਿਤਨਾਮੇ ਵਿਚ ਤਾਂ ਇਥੋਂ ਤਕ ਤਾੜਨਾ ਕੀਤੀ ਹੈ ਕਿ ਗੁਰਸਿਖ 'ਜਪੁ-ਜਾਪੁ' ਪੜੇ ਬਿਨਾਂ ਪ੍ਰਸ਼ਾਦਾ ਹੀ ਅੰਗੀਕਾਰ ਨਾ ਕਰੇ-

**ਜਪੁ ਜਾਪੁ ਜਪੇ ਬਿਨਾ, ਜੋ ਜੇਵੇ ਪ੍ਰਸਾਦ ॥**
**ਸੋ ਬਿਸਟਾ ਕਾ ਕਿਰਮ ਹੋਇ, ਜਨਮ ਗਵਾਵੈ ਬਾਦ ॥**

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਇਸ ਬਾਣੀ ਨੂੰ ਪ੍ਰਥਮ ਅਸਥਾਨ ਦਿਤਾ ਹੈ, ਜਿਸ ਕਰਕੇ ਇਸ ਬਾਣੀ ਦੀ ਪ੍ਰਮੁਖਤਾ ਸਦੀਵ ਕਾਲ ਅਟੱਲ ਹੈ।

## ਸਾਰੰਸ਼ ਅਤੇ ਸਿਧਾਂਤ

ਜਪੁ ਦਾ ਭਾਵ ਹੈ ਜਾਪ ਕਰਨ ਜੋਗ ਬਾਣੀ। ਜਾਪ ਕਿਸੇ ਇਕ ਵਿਅਕਤੀ ਲਈ ਨਹੀਂ, ਸਾਰੇ ਸੰਸਾਰ ਲਈ ਸਾਂਝਾ ਉਪਦੇਸ਼ ਹੈ। ਇਸ ਬਾਣੀ ਦੀਆਂ ਵਖ ਵਖ ਪਉੜੀਆਂ ਇਸ ਗਲ ਦਾ ਪ੍ਰਤੀਕ ਹਨ ਕਿ ਇਹ ਬਾਣੀ ਪੰਡਤਾਂ, ਕਾਜ਼ੀਆਂ, ਜੋਗੀਆਂ ਅਤੇ ਹੋਰ ਮੱਤਾਂ ਦੇ ਜਗਿਆਸੂਆਂ ਨੂੰ ਸਚੁ ਦੀ ਸੋਧ ਦੇਣ ਲਈ ਰਚੀ ਗਈ। ਜੇ ਇਹ ਬਾਣੀ ਕਿਸੇ ਇਕ ਮਨੁੱਖ ਪ੍ਰਤੀ ਉਚਾਰਨ ਕੀਤੀ ਗਈ ਹੁੰਦੀ ਤਾਂ ਇਸ ਵਿਚ ਉਸ ਵਿਅਕਤੀ ਦਾ ਨਾਂ ਅਤੇ ਥਾਂ ਬਾਰੇ ਜਰੂਰ ਜ਼ਿਕਰ ਕੀਤਾ ਜਾਂਦਾ ਜਿਵੇਂ ਕਿ 'ਸਿਧ ਗੋਸਟਿ' ਵਿਚ ਹੈ।

ਇਸ ਬਾਣੀ ਦਾ ਵਿਸ਼ਾ-ਵਸਤੂ ੧ੴ ਦੀ ਸਿਫਤਿ ਸਾਲਾਹ ਹੈ। ਇਹ ਇਕ ਅਜਿਹੀ ਮੌਲਿਕ ਰਚਨਾ ਹੈ ਜਿਸ ਦਾ ਪ੍ਰਤਿਬਿੰਬ ਗੁਰੂ ਜੀ ਦੀਆਂ ਹੋਰ ਰਚਨਾਵਾਂ ਉਤੇ ਵੀ ਸੂਖਮ ਰੂਪ ਵਿਚ ਪਿਆ ਹੋਇਆ ਸੁਤੇ ਹੀ ਦਿਖਾਈ ਦਿੰਦਾ ਹੈ। ਇਸ ਬਾਣੀ ਨੂੰ ਜੋ ਮਹਤਵਪੂਰਨ ਸਥਾਨ ਅਤੇ ਸਤਿਕਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਦੀ ਸੰਪਾਦਨਾ ਵੇਲੇ ਦਿਤਾ, ਇਸ ਪ੍ਰਸਿਧਤਾ ਦਾ ਪ੍ਰਤਖ ਦਰਸ਼ਨ ਸਾਡੇ ਸਾਹਮਣੇ ਹੈ। ਇਸ ਬਾਣੀ ਦੀ ਪ੍ਰਤਿਭਾ ਕੇਵਲ ਇਸ ਕਰਕੇ ਨਹੀਂ ਕਿ ਇਹ ਸਿਖੀ ਸਿਧਾਂਤਾਂ ਨੂੰ ਨਿਰੂਪਣ ਕਰਦੀ ਹੈ, ਸਗੋਂ ਇਸ ਕਰਕੇ ਹੈ ਕਿ ਇਹ ਵਿਸ਼ਵ ਦੇ ਸਾਰੇ ਧਰਮਾਂ ਨੂੰ ਸਾਂਝੀ ਅਗਾਵਈ ਬਖ਼ਸ਼ਦੀ ਹੈ। ਇਹ ਬਾਣੀ ਗੁਰਮਤਿ ਵਿਚਾਰ-ਧਾਰਾ ਦਾ ਧੁਰਾ ਹੈ

ਕਿਉਂਕਿ ਇਸ ਵਿਚ ਅਕਾਲ ਪੁਰਖ ਜੀ ਦੇ ਸਰੂਪ ਅਤੇ ਦਰਸ਼ਨ-ਜੁਗਤੀ ਬਾਰੇ ਤੱਤ ਗਿਆਨ ਮੌਜੂਦ ਹੈ। ਗੁਰੂ ਜੀ ਨੇ ਦਸਿਆ ਹੈ ਕਿ ਸੋਚਣ, ਮੋਨ ਧਾਰਨ, ਵਰਤ ਰਖਣ ਅਤੇ ਪੰਡਤਾਈ ਆਦਿ ਕਰਮਕਾਂਡਾਂ ਨਾਲ ਜੀਵ ਅਤੇ ਅਕਾਲ ਪੁਰਖ ਵਿਚਕਾਰ ਪਈ ਵਿੱਥ ਦੂਰ ਨਹੀਂ ਕੀਤੀ ਜਾ ਸਕਦੀ। ਵਾਹਿਗੁਰੂ ਜੀ ਦੀ ਨਦਰ ਤੋਂ ਬਿਨਾਂ, ਤੀਰਥ-ਯਾਤਰਾ, ਇਸ਼ਨਾਨ, ਤਪ-ਸਾਧਨ, ਅਹਿੰਸਾ, ਉਮਰ ਵਧਾਉਣੀ, ਸੰਸਾਰ ਦੀ ਸੋਭਾ ਖਟਣੀ ਆਦਿ ਕਰਮ ਕਿਸੇ ਅਰਥ ਨਹੀਂ।

ਜਦੋਂ ਤੀਕ ਜੀਵ ਕਰਮ ਧਰਮ ਦੀ ਕਮਾਈ ਵਿਚ ਆਪਣਾ ਜ਼ੋਰ ਸਮਝਦਾ ਹੈ ਉਦੋਂ ਤੀਕ ਇਸ ਅੰਦਰ ਹਉਮੈਂ ਦੀ ਅੰਸ਼ ਕਾਇਮ ਰਹਿੰਦੀ ਹੈ। ਹਉਮੈ ਦੇ ਤਿਆਗ ਮਗਰੋਂ ਮਨੁਖ ਦੇ ਮਨ, ਸੁਰਤਿ ਅਤੇ ਬੁੱਧੀ ਵਿਚ ਸਚੇ ਪ੍ਰੇਮ ਦਾ ਰਾਗ ਪੈਦਾ ਹੁੰਦਾ ਹੈ। ਇਹ ਪ੍ਰੇਮ ਰੂਪੀ ਰਾਗ, ਦੈਵੀ ਗੁਣਾਂ ਦਾ ਸੋਮਾ ਹੈ ਜਿਸ ਰਾਹੀਂ ਜਗਿਆਸੂ 'ਸਚਿਆਰ ਸਿਖ' ਬਣਦਾ ਹੈ। ਸਚ ਦੀ ਪਰਵਿਰਤੀ ਨਾਲ ਹੁਕਮ ਦੀ ਪਛਾਣ ਹੋਣੀ ਸ਼ੁਰੂ ਹੋ ਜਾਂਦੀ ਹੈ। ਸਚ ਦੀ ਬਰਕਤ ਨਾਲ ਸਾਰੇ ਸੰਸਾਰ ਵਿਚ ਕੁਦਰਤਿ ਦਾ ਉਜਾਲਾ ਸਾਂਗੋ ਪਾਂਗ ਦਿਸਣ ਲਗ ਪੈਂਦਾ ਹੈ। ਇਸ ਤਰ੍ਹਾਂ ਜੀਵ ਸਾਈਂ ਦੀ ਰਜ਼ਾ ਵਿਚ ਚਲ ਕੇ ਮਾਲਕ ਦੀ ਹਜ਼ੂਰੀ ਦਾ ਰੰਗ ਮਾਣਦਾ ਹੈ। ਨਿਤ ਜਪੁ ਦੇ ਅਭਿਆਸ ਨਾਲ ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ, ਲੰਘ ਕੇ ਜਗਿਆਸੂ 'ਸਚ ਖੰਡ' ਵਿਚ ਜਾ ਅਪੜਦਾ ਹੈ। ਜੋ 'ਜਪੁ' ਪੜ੍ਹਦਾ ਹੈ, ਉਹ ਸਾਈਂ ਦੇ ਹਦੂਰ ਹੋ ਜਾਂਦਾ ਹੈ, ਜੋ ਨਹੀਂ ਪੜ੍ਹਦਾ ਉਹ ਰਬੀ ਨਦਰ ਤੋਂ ਦੂਰ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਜਿਹੜਾ ਜਗਿਆਸੂ ਜਪੁ ਬਾਣੀ ਨੂੰ ਨਿਸਚੇ ਨਾਲ ਜਪ ਕੇ ਇਸ ਨੂੰ ਆਪਣਾ ਜੀਵਨ ਅਧਾਰ ਬਣਾਉਂਦਾ ਹੈ ਉਸ ਦਾ ਮਨੁਖਾ ਦੇਹੀ ਵਿਚ ਹੀ ਉਧਾਰ ਹੋ ਜਾਂਦਾ ਹੈ।

**ਆਦਿ ਸਚੁ, ਜੁਗਾਦਿ ਸਚੁ ॥**
**ਹੈ ਭੀ ਸਚੁ, ਨਾਨਕ, ਹੋਸੀ ਭੀ ਸਚੁ ॥**

### ਉਚਾਰਨ ਸੇਧ

**ਫੁਟਕਲ :** 'ਆਦਿ' ਤੇ 'ਜੁਗਾਦਿ' ਦਾ ਹਿੰਦੀ-ਨੁਮਾ ਉਚਾਰਨ 'ਆਦੀ' ਤੇ 'ਜੁਗਾਦੀ' ਕਰਨਾ ਅਸ਼ੁੱਧ ਹੈ।

**ਪਦ ਅਰਥ :** ਆਦਿ=ਮੁੱਢ ਤੋਂ (ਜਗਤ ਉਤਪਤੀ ਤੋਂ ਪਹਿਲਾਂ)। ਜੁਗਾਦਿ=ਜੁੱਗਾਂ ਦੀ ਹੋਂਦ ਤੋਂ ਪਹਿਲਾਂ। ਸਚੁ=ਸਦੀਵੀ ਹੋਂਦ ਵਾਲਾ ਅਕਾਲ ਪੁਰਖ। ਨਾਨਕ=ਜਪੁ ਬਾਣੀ ਦਾ ਕਰਤਾ 'ਅਨਕ ਰਹਿਤ ਪ੍ਰਮਾਤਮ ਜੋਈ ॥ ਨਾਨਕ ਨਾਮ ਕਹਾਵੈ ਸੋਈ॥' (ਗੁਰ ਪ੍ਰਤਾਪ ਸੂਰਜ)

**ਅਰਥ :** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਕਾਲ ਪੁਰਖ (ਜੋ) ਆਦਿ ਅਤੇ ਜੁਗਾਦਿ ਤੋਂ ਪਹਿਲਾਂ ਸਦੀਵੀ ਹੋਂਦ ਵਾਲਾ ਸੀ, ਹੁਣ ਵੀ ਸਦੀਵੀ ਹੋਂਦ ਵਾਲਾ ਹੈ, ਆਉਣ ਵਾਲੇ ਸਮੇਂ (ਭਾਵ ਭਵਿਖਤ ਕਾਲ) ਵਿਚ ਵੀ ਸਦੀਵੀ ਹੋਂਦ ਵਾਲਾ ਹੋਵੇਗਾ।

### *ਇਕ ਸਪਸ਼ਟੀਕਰਨ*

ਇਸ ਸਲੋਕ ਦੇ ਅਰਥਾਂ ਬਾਰੇ ਭਾਵੇਂ ਵਿਦਵਾਨਾਂ ਵਿਚ ਸੰਮਤੀ ਹੈ ਪਰ ਕੁਝ ਆਲੋਚਕ ਇਹ ਆਖਦੇ ਹਨ ਕਿ ਇਹ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਹੀਂ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੈ, ਕਿਉਂਕਿ ਕੇਵਲ ਦੋ ਸਿਹਾਰੀਆਂ ਦੇ ਫ਼ਰਕ ਨਾਲ ਇਹ ਸਲੋਕ ਸੁਖਮਨੀ ਬਾਣੀ ਵਿਚ ਦਰਜ ਹੈ। ਇਸ ਦਾ ਸਪਸ਼ਟੀਕਰਨ ਇਹ ਹੈ ਕਿ ਸਾਨੂੰ ਪੁਰਾਤਨ ਟੀਕਿਆਂ ਦੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮਕਾਲੀਆਂ ਨੇ ਕੀਤੇ ਹਨ, ਵਿਚ ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰਚਿਤ ਹੀ ਦਸਿਆ ਗਿਆ ਹੈ। ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਸੈਂਚੀ ਦੂਜੀ* ਵਿਚ ਇਸ ਤੱਥ ਦੀ ਪੁਸ਼ਟੀ ਇਉਂ

*ਪ੍ਰਕਾਸ਼ਕ : ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ

ਹੁੰਦੀ ਹੈ:-

**ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

'ਏਹੁ ਸਲੋਕੁ ਮੁਢੁ ਜਪ ਦਾ ਗੁਰੂ ਬਾਬੇ ਨਾਨਕ ਜੀ ਰਖਿਆ'

(ਪੋਥੀ ਹਰਿ ਜੀ ਤੇ ਚਤੁਰ ਭੁਜ ਪੰਨਾ ੨੪੯)

## ਸਾਰੰਸ਼ ਅਤੇ ਸਿਧਾਂਤ (ਸਲੋਕ ਨੰ. ੧)

ਪੁਰਾਤਨ ਸਮੇਂ ਵਿਚ ਕਵੀ ਜਨ ਕਿਸੇ ਗ੍ਰੰਥ ਦਾ ਆਰੰਭ ਕਰਨ ਵੇਲੇ ਉਸ ਦੇ ਮੁੱਢ ਵਿਚ ਆਪਣੇ ਇਸ਼ਟ ਦੇਵ ਦੀ ਉਪਮਾ ਬਾਰੇ ਕੁਝ ਸਲੋਕ ਲਿਖਦੇ ਸਨ ਜਿਸ ਨੂੰ 'ਮੰਗਲਾ ਚਰਣ' ਕਿਹਾ ਜਾਂਦਾ ਸੀ। ਇਸ ਤਰ੍ਹਾਂ 'ਮੰਗਲਾ ਚਰਣ' ਉਤਸਵ ਦੀ ਇਕ ਰਹੁਰੀਤੀ ਸਮਝੀ ਜਾਂਦੀ ਸੀ। ਪ੍ਰੰਤੂ ਇਸ ਦਾ ਪ੍ਰਯੋਜਨ ਆਪਣੇ ਪ੍ਰਭੂ ਨੂੰ ਪ੍ਰਣਾਮ ਕਰਨ ਤੋਂ ਇਲਾਵਾ ਗ੍ਰੰਥ ਦੀ ਸੰਪੂਰਨਤਾ ਲਈ ਆਸ਼ੀਰਵਾਦ ਲੈਣ ਲਈ ਜਾਚਨਾ ਵੀ ਹੁੰਦੀ ਸੀ।

ਮੂਲ-ਮੰਤਰ ਤੋਂ ਉਪਰੰਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਪੁ' ਬਾਣੀ ਦੇ ਆਦਿ ਵਿਚ ਇਹ ਸਲੋਕ ਰਖਿਆ ਹੈ ਜਿਸ ਦਾ ਆਰੰਭ 'ਆਦਿ ਸਚੁ' ਤੋਂ ਹੈ। ਵਰਤਮਾਨ ਸਮੇਂ ਦੇ ਪੜ੍ਹੇ ਲਿਖੇ ਨੌਜਵਾਨ ਅਤੇ ਵਿਗਿਆਨੀ 'ਆਦਿ' ਸ਼ਬਦ ਦਾ ਨਿਰਣਾ ਲੋੜਦੇ ਹਨ। ਜਿਸਦਾ ਉਤਰ ਸਾਧਾਰਨ ਬੁੱਧੀ ਵਾਲੇ ਮਨੁੱਖ ਪਾਸੋਂ ਪਰਾਪਤ ਹੋਣਾ ਸੰਭਵ ਨਹੀਂ। ਇਸ 'ਆਦਿ' ਸ਼ਬਦ ਦੇ ਨਿਰਣੈ ਦੀ ਲੋੜ ਜੋਗੀਆਂ ਤੇ ਸਿੱਧਾਂ ਨੂੰ ਵੀ ਭਾਸੀ ਸੀ, ਉਨ੍ਹਾਂ ਨੇ ਪ੍ਰਸ਼ਨ ਰੂਪ ਵਿਚ ਗੁਰੂ ਬਾਬਾ ਜੀ ਪਾਸੋਂ ਇਉਂ ਪੁਛਿਆ ਸੀ:-

**ਆਦਿ ਕਉ, ਕਵਨੁ ਬੀਚਾਰੁ ਕਥੀਅਲੇ, ਸੁੰਨ ਕਹਾ ਘਰ ਵਾਸੋ ॥**

ਤਾਂ ਗੁਰੂ ਬਾਬਾ ਜੀ ਨੇ 'ਸਿਧ ਗੋਸਟਿ' ਬਾਣੀ ਰਾਹੀਂ ਹੇਠ ਲਿਖਿਆ ਉਤਰ ਦਿਤਾ ਸੀ-

**ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ, ਸੁੰਨ ਨਿਰੰਤਰਿ ਵਾਸੁ ਲੀਆ ॥ [ਪੰਨਾ ੯੪੦**

ਸੋ, ਇਸ ਤਰ੍ਹਾਂ ਆਦਿ ਦੀ ਅਰਥ-ਵਿਆਖਿਆ 'ਵਿਸਮਾਦ' ਹੈ। ਗੁਰੂ ਸਾਹਿਬ ਜੀ ਦੇ ਰਚੇ ਹੋਏ ਹੋਰ ਬੇਅੰਤ ਸਲੋਕ ਹਨ, ਪਰ ਇਸ ਸਲੋਕ ਨੂੰ ਮੁੱਢ ਵਿਚ ਰਖਣ ਦਾ ਵੀ ਇਕ ਵਿਸ਼ੇਸ਼ ਮਹੱਤਵ ਹੈ, ਉਹ ਹੈ ਅਕਾਲ ਪੁਰਖ ਜੀ ਨੂੰ ਅਦੁੱਤੀ ਦਰਸਾਉਣਾ ਅਤੇ ਸਾਰੀ ਸ੍ਰਿਸ਼ਟੀ ਨੂੰ ਉਸ ਅਦੁੱਤੀ ਦਾ ਧਿਆਨ ਧਰਾਉਣਾ:-

੧) **ਆਦਿ ਜੁਗਾਦੀ ਹੈ ਭੀ ਹੋਸੀ, ਅਵਰੁ ਝੂਠਾ ਸਭੁ ਮਾਨੋ ॥** [ਪੰਨਾ ੪੩੭

੨) **ਸਭਿ ਧਿਆਵਹੁ, ਆਦਿ ਸਤੇ, ਜੁਗਾਦਿ ਸਤੇ,**
**ਪਰਤਖਿ ਸਤੇ, ਸਦਾ ਸਦਾ ਸਤੇ, ਜਨੁ ਨਾਨਕੁ ਦਾਸੁ ਦਸੌਨਾ ॥** [ਪੰਨਾ ੧੩੧੫

ਕਿਤਾਬੀ ਵਿਦਵਾਨ ਤਿੰਨ ਕਾਲ ਦਸਦੇ ਹਨ ਪਰ ਗੁਰੂ ਸਾਹਿਬ ਨੇ ਇਸ ਸਲੋਕ ਵਿੱਚ ਚਾਰ ਕਾਲ ਅੰਕਿਤ ਕਰਕੇ ਨਿਜੀ ਅਨੁਭਵਤਾ ਦੀ ਵਿਲਖਣਤਾ ਦਰਸਾਈ ਹੈ।

**ਸੋਚੈ ਸੋਚਿ ਨ ਹੋਵਈ, ਜੇ ਸੋਚੀ ਲਖ ਵਾਰ ॥**
**ਚੁਪੈ ਚੁਪ ਨ ਹੋਵਈ, ਜੇ ਲਾਇ ਰਹਾ ਲਿਵ ਤਾਰ ॥**
**ਭੁਖਿਆ ਭੁਖ ਨ ਉਤਰੀ, ਜੇ ਬੰਨਾ ਪੁਰੀਆ ਭਾਰ ॥**
**ਸਹਸ ਸਿਆਣਪਾ ਲਖ ਹੋਹਿ, ਤ ਇਕ ਨ ਚਲੈ ਨਾਲਿ ॥**
**ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ ॥**
**ਹੁਕਮਿ ਰਜਾਈ ਚਲਣਾ, ਨਾਨਕ, ਲਿਖਿਆ ਨਾਲਿ ॥੧॥**

### ਉਚਾਰਨ ਸੇਧ

**ਬਿੰਦੀ ਸਹਿਤ :** ਸੋਚੀਂ, ਰਹਾਂ, ਭੁਖਿਆਂ, ਪੁਰੀਆਂ, ਸਿਆਣਪਾਂ, ਹੋਹਿੰ।

**ਬਿੰਦੀ ਰਹਿਤ :** ਰਜਾਈ। ਸਾਹਿਤ-ਕਾਰੀ ਭਾਸ਼ਾ ਅਨੁਸਾਰ 'ਰਜ਼ਾ' ਅਰਬੀ ਦਾ ਸ਼ਬਦ ਹੈ, ਜਿਸ ਕਰਕੇ ਇਸ ਦਾ ਸ਼ੁੱਧ ਉਚਾਰਨ 'ਰਜਾਈ' ਕਰਨਾ ਹੈ, 'ਰਜਾਈਂ' ਨਹੀਂ ਕਰਨਾ।

**ਫੁਟਕਲ :** ਬੰਨਾ-'ਨ' ਭਾਰਾ ਉਚਾਰਨਾ ਹੈ 'ਬੰਨ੍ਹਾ'।

**ਪਦ ਅਰਥ :** ਸੋਚੈ=ਸੋਚਣ ਨਾਲ। ਸੋਚਿ=ਸੋਝੀ, ਸਮਝ ਵਿਚ। ਸੋਚੀ=(ਮੈਂ) ਸੋਚਾਂ। ਚੁਪੈ=(ਬਾਹਰਮੁਖੀ) ਚੁੱਪ ਨਾਲ। ਜੇ=ਜੇਕਰ। ਭੁਖਿਆ=ਭੁਖਿਆਂ ਰਹਿਣ ਨਾਲ। ਭੁਖ=ਪਦਾਰਥਾਂ ਦੀ ਤ੍ਰਿਸ਼ਨਾ। ਬੰਨਾ=ਬੰਨ੍ਹ ਲਵਾਂ। ਪੁਰੀਆ ਭਾਰ=ਨਗਰਾਂ ਦੇ (ਪਦਾਰਥਾਂ ਦੇ) ਢੇਰ। ਸਹਸ=ਹਜ਼ਾਰਾਂ। ਹੋਹਿ=ਹੋਣ। ਪਾਲਿ=ਕਤਾਰ, ਭਾਵ ਪੜਦਾ। ਹੁਕਮਿ=ਹੁਕਮ ਵਿਚ, ਅਨੁਸਾਰ। ਰਜਾਈ=ਰਜ਼ਾ ਵਾਲਾ ਭਾਵ ਅਕਾਲ ਪੁਰਖ-'ਹੁਕਮਿ ਰਜਾਈ ਚਲਣਾ, ਗੁਰਮੁਖਿ ਗਾਡੀ ਰਾਹੁ ਚਲਾਇਆ' (ਭਾ.ਗੁ.ਵਾ. ੧੨-੧੭)।

**ਅਰਥ :** ਸੋਚਣ ਨਾਲ (ਅਕਾਲ ਪੁਰਖ ਜੀ ਦੀ) ਸੋਝੀ (ਸਮਝ) ਨਹੀਂ ਹੋ ਸਕਦੀ, ਜੇਕਰ (ਮੈਂ) ਲੱਖਾਂ ਵਾਰੀ (ਪਿਆ) ਸੋਚਾਂ। (ਬਾਹਰਮੁਖੀ) ਚੁੱਪ ਨਾਲ (ਮਨ ਦੀ) ਚੁੱਪ ਨਹੀਂ ਹੋ ਸਕਦੀ, ਜੇਕਰ (ਮੈਂ) ਇਕ-ਟੱਕ ਸਮਾਧੀ ਲਾ ਕੇ (ਮੋਨ ਧਾਰੀ ਬਣ ਕੇ ਬੈਠਾ) ਰਹਾਂ। (ਬਾਹਰਮੁਖੀ) ਭੁਖਿਆਂ ਰਹਿਣ ਨਾਲ (ਮਨ ਵਿਚੋਂ) ਪਦਾਰਥਾਂ ਦੀ ਤ੍ਰਿਸ਼ਨਾ ਨਹੀਂ ਜਾਂਦੀ, ਜੇਕਰ (ਮੈਂ ਸਮੂਹ) ਨਗਰਾਂ ਦੇ (ਪਦਾਰਥਾਂ ਦੇ) ਭਾਰ (ਆਪਣੇ ਪੱਲੇ ਨਾਲ) ਬੰਨ੍ਹ ਲਵਾਂ। (ਭਾਵੇਂ) ਹਜ਼ਾਰਾਂ ਤੇ ਲੱਖਾਂ ਸਿਆਣਪਾਂ ਹੋਣ, ਤਾਂ (ਵੀ ਅਜਿਹੀਆਂ ਸਿਆਣਪਾਂ ਚੋਂ) ਇਕ ਸਿਆਣਪ (ਵੀ ਰੱਬੀ ਦਰਗਾਹ ਵਿਚ ਸਾਥੀ ਰੂਪ ਬਣ ਕੇ) ਨਾਲ ਨਹੀਂ ਜਾਂਦੀ।

(ਪ੍ਰਸ਼ਨ)- ਕਿਵ ਸਚਿਆਰਾ ਹੋਈਐ, ਕਿ ਕੂੜੈ ਤੁਟੈ ਪਾਲਿ ॥

ਉਤਰ- ਹੁਕਮਿ ਰਜਾਈ ਚਲਣਾ, ਨਾਨਕ, ਲਿਖਿਆ ਨਾਲਿ॥

ਰਜ਼ਾ ਦੇ ਮਾਲਕ (ਅਕਾਲ ਪੁਰਖ ਜੀ ਦੇ) ਹੁਕਮ ਵਿਚ ਚਲਣਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਹੁਕਮ ਕਰਤਾਰੀ ਦਰਗਾਹ ਤੋਂ ਹੀ ਜੀਵ ਦੇ) ਨਾਲ ਲਿਖਿਆ (ਹੋਇਆ ਆਇਆ ਹੈ, ਭਾਵ ਰਬੀ-ਹੁਕਮ ਵਿਚ ਚਲ ਕੇ ਕੂੜ ਦਾ ਪੜਦਾ ਟੁਟਦਾ ਹੈ ਅਤੇ ਸਚਿਆਰ ਬਣੀਦਾ ਹੈ) ।੧।

## ਅਰਥ ਭੇਦ ਅਤੇ ਨਿਰਣੈ

### ਸੋਚੈ, ਸੋਚਿ ਨ ਹੋਵਈ......

ਇਸ ਪੰਕਤੀ ਦੇ ਅਰਥਾਂ ਬਾਰੇ ਭਾਈ ਵੀਰ ਸਿੰਘ ਜੀ ਵਾਲੇ ਪੰਜ-ਗ੍ਰੰਥੀ ਟੀਕੇ ਤੋਂ ਪਤਾ ਚਲਦਾ ਹੈ ਕਿ 'ਸੋਚਿ' ਸ਼ਬਦ ਦੇ ਅਰਥ ਕਈ ਵਾਰ ਬਦਲਦੇ ਰਹੇ। ਕਦੇ ਸੋਚਣ ਨਾਲ (ਵੀਚਾਰ ਕਰਨ ਨਾਲ) ਤੇ ਕਦੇ ਇਸ਼ਨਾਨ ਕਰਨ ਨਾਲ ਹੁੰਦੇ ਰਹੇ। ਸੰ. ੧੯੮੫ ਬਿਕਰਮੀ ਤੋਂ ਪਹਿਲਾਂ 'ਸੋਚੈ' ਦਾ ਅਰਥ ਸੋਚ ਕਰਨੇ ਨਾਲ ਕੀਤਾ ਜਾਂਦਾ ਰਿਹਾ। ਫਿਰ ਭਾਈ ਸੰਤੋਖ ਸਿੰਘ ਜੀ ਦੇ ਕੀਤੇ 'ਗਰਬ ਗੰਜਨੀ' ਟੀਕੇ ਅਨੁਸਾਰ ਇਸ ਦੇ ਅਰਥ 'ਜਲ ਮ੍ਰਿਤਕਾ ਆਦਿ ਤੋਂ ਸੋਚ ਕਰਨਾ' ਕੀਤੇ ਗਏ। ਭਾਈ ਵੀਰ ਸਿੰਘ ਜੀ ਨੇ ਆਪ ਵੀ 'ਸੋਚਿ' ਦੇ ਅਰਥ, 'ਸੋਚ ਕਰਨ ਨਾਲ (ਮਨ) ਦੀ ਸੁਚ ਪ੍ਰਾਪਤ ਨਹੀਂ ਹੁੰਦੀ, ਚਾਹੇ ਲਖ ਵਾਰ ਸੁਚਮ ਪਿਆ ਕਰਾਂ' ਕੀਤੇ ਹਨ।

੨. ਇਸ ਬਾਰੇ ਪ੍ਰਿੰਸੀਪਲ ਤੇਜਾ ਸਿੰਘ ਜੀ ਦੇ ਰਚਿਤ ਜਪੁ ਜੀ (ਸਟੀਕ) ਵਿਚ ਲਿਖਿਆ ਹੈ ਕਿ 'As ਚੁਪ is noun from verb ਚੁਪੈ so ਸੋਚਿ is noun from ਸੋਚੈ'। ਆਪ ਜੀ ਦੇ ਵੀਚਾਰ ਹਨ ਕਿ ਕਈ ਗਿਆਨੀ 'ਸੋਚਿ' ਦਾ ਅਰਥ 'ਸੁੱਚ' ਕਰਦੇ ਹਨ, ਪਰ ਇਹ ਠੀਕ ਨਹੀਂ ਕਿਉਂਕਿ ਜਦ 'ਸੁਚ' ਅਰਥ ਹੋਵੇ ਤਾਂ ਪਾਠ 'ਸੋਚ' ਆਉਂਦਾ ਹੈ, ਜਿਵੇਂ:-

**ੳ) ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ, ਸੋਚ ਨ ਹੋਈ ॥** [ਪੰਨਾ ੯੦੩

**ਅ) ਮਨੁ ਨਹੀ ਸੂਚਾ, ਕਿਆ ਸੋਚ ਕਰੀਜੈ ॥** [ਪੰਨਾ ੯੦੫

**ੲ) ਅਨਿਕ ਸੋਚ ਕਰਹਿ ਦਿਨ ਰਾਤੀ, ਬਿਨੁ ਸਤਿਗੁਰ ਅੰਧਿਆਰੀ ॥ [ਪੰਨਾ ੪੯੫**

੩. ਪ੍ਰੋ. ਸਾਹਿਬ ਸਿੰਘ ਜੀ 'ਸੋਚਿ' ਸ਼ਬਦ ਬਾਰੇ ਇਉਂ ਲਿਖਦੇ ਹਨ ਕਿ 'ਸੋਚ' ਦਾ ਅਰਥ ਹੈ 'ਇਸ਼ਨਾਨ' ਅਤੇ 'ਸੁਚਿ' ਦਾ ਅਰਥ ਹੈ 'ਪਵਿਤ੍ਰਤਾ' ਇਨ੍ਹਾਂ ਦੋਹਾਂ ਸ਼ਬਦਾਂ ਦੀ ਮਿਲਾਵਟ ਦਾ ਸ਼ਬਦ ਹੈ 'ਸੋਚਿ' ਜਿਸ ਦਾ ਅਰਥ ਹੈ 'ਸੁਚਿ' ਪਵਿਤ੍ਰਤਾ, ਇਸ਼ਨਾਨ।

੪. ਸ਼ਬਦਾਰਥ ਵਾਲੇ ਸਜਣਾਂ ਨੇ 'ਸੋਚਿ' ਦਾ ਅਰਥ ਕੀਤਾ ਹੈ 'ਸੋਚ ਜਾਂ ਸਮਝ ਵਿੱਚ।'

***ਵੀਚਾਰ-*** ਭਾ. ਵੀਰ ਸਿੰਘ ਜੀ ਨੇ ਸੰਸਕ੍ਰਿਤ ਦਾ 'ਸ਼ੌਚਯ' ਸ਼ਬਦ ਜਿਸ ਦੇ ਅਰਥ 'ਸੁਚ' 'ਪਵਿਤ੍ਰਤਾ' ਆਦਿ ਨੂੰ ਮੁਖ ਰਖਿਆ ਹੈ, ਪਰ ਜਪੁ ਜੀ ਸਾਹਿਬ ਵਿਚ ਆਏ 'ਸੋਚਿ' ਸ਼ਬਦ ਦਾ ਜੋੜ ਸੰਸਕ੍ਰਿਤ ਦੇ 'ਸ਼ੌਚਯ' ਸ਼ਬਦ ਨਾਲੋਂ ਵਖਰਾ ਹੈ। ਜਿਸ ਕਰਕੇ ਇਸ ਸ਼ਬਦ ਦੇ ਅਰਥ ਇਸ਼ਨਾਨ ਕਰਨੇ ਠੀਕ ਨਹੀਂ ਫਬਦੇ। ਇਸ ਸਬੰਧੀ ਕੀਤੀ ਗਈ ਖੋਜ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ 'ਸੋਚ' ਤੇ 'ਸੋਚਿ' ਸ਼ਬਦ ਸਰੂਪਾਂ ਦੇ ਜੋੜ (Spelling) ਵਲ ਵਿਦਵਾਨ ਸਜਣਾਂ ਨੇ ਵਿਸ਼ੇਸ਼ ਧਿਆਨ ਨਹੀਂ ਦਿੱਤਾ। ਜੇਕਰ ਵਿਆਕਰਣ ਦੇ ਸਿਆਣੇ ਇਸ ਪਾਸੇ ਧਿਆਨ ਦੇਂਦੇ ਤਾਂ ਇਸ ਦੇ ਅਰਥਾਂ ਦਾ ਨਿਰਣਾ ਤਤਕਾਲ ਹੀ ਹੋ ਜਾਣਾ ਸੀ।

ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਵੀ 'ਸੋਚਿ' ਸ਼ਬਦ ਦੇ ਅਰਥ 'ਇਸ਼ਨਾਨ ਕਰਨਾ' ਅਸ਼ੁੱਧ ਮੰਨੇ ਹਨ।

ਪ੍ਰਿੰਸੀਪਲ ਤੇਜਾ ਸਿੰਘ ਜੀ ਨੇ 'ਸੋਚਿ' ਦੇ ਅਰਥ 'ਸੋਚਣ' ਦੇ ਠੀਕ ਕੀਤੇ ਹਨ, ਪ੍ਰੰਤੂ ਉਨ੍ਹਾਂ ਵਲੋਂ ਦਿਤੇ ਗਏ ਪ੍ਰਮਾਣ ਇਸ ਅਰਥ ਦੀ ਠੀਕ ਪੁਸ਼ਟੀ ਨਹੀਂ ਕਰਦੇ। ਆਪ ਜੀ ਨੇ ਲਿਖਿਆ ਹੈ ਕਿ ਜਦੋਂ 'ਸੁਚ' ਅਰਥ ਹੋਵੇ ਤਾਂ ਪਾਠ 'ਸੋਚ' ਹੁੰਦਾ ਹੈ, ਪਰ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਇਹ ਦਲੀਲ ਠੀਕ ਨਹੀਂ ਜਾਪਦੀ, ਕਿਉਂਕਿ 'ਸੋਚ' ਚਚੇ ਮੁਕਤੇ ਨਾਲ 'ਸੋਚਣ' ਤੇ 'ਇਸ਼ਨਾਨ' ਦੋਹਾਂ ਅਰਥਾਂ ਵਿਚ ਹੀ ਆਉਂਦਾ ਹੈ, ਜਿਵੇਂ:-

**ੳ) ਅਬ ਕਿਆ ਸੋਚਉ, ਸੋਚ ਬਿਸਾਰੀ ॥ [ਪੰਨਾ ੧੨੦੯**

**ਅ) ਮੇਰੀ ਸੰਗਤਿ ਪੋਚ, ਸੋਚ ਦਿਨੁ ਰਾਤੀ ॥ [ਪੰਨਾ ੩੪੫**

(ਇਸ਼ਨਾਨ ਦੇ ਅਰਥਾਂ ਵਾਲੇ ਸ਼ਬਦ ਪ੍ਰਮਾਣ ਪ੍ਰਿੰਸੀਪਲ ਜੀ ਨੇ ਆਪ ਹੀ ਜਪੁ ਜੀ (ਸਟੀਕ) ਵਿਚ ਦੇ ਦਿਤੇ ਹਨ, ਸੋ, ਹੋਰ ਪ੍ਰਮਾਣਾਂ ਦੀ ਲੋੜ ਨਹੀਂ)।

ਪ੍ਰੋਫੈਸਰ ਸਾਹਿਬ ਸਿੰਘ ਜੀ ਦੇ ਇਹ ਵਿਚਾਰ ਕਿ 'ਸੋਚਿ' ਸ਼ਬਦ 'ਸੋਚ' ਤੇ 'ਸੁਚਿ' ਦੋਹਾਂ ਦੀ ਮਿਲਾਵਟ ਵਾਲਾ ਸ਼ਬਦ ਹੈ, ਠੀਕ ਨਹੀਂ ਜਾਪਦੇ। ਕਿਉਂਕਿ ਜਦੋਂ ਗੁਰਬਾਣੀ ਵਿਚ 'ਸੋਚਿ' ਸ਼ਬਦ ਚਚੇ ਨੂੰ ਸਿਹਾਰੀ ਵਾਲਾ 'ਸੋਚਣ' ਦੇ ਅਰਥਾਂ ਵਿਚ ਮਿਲਦਾ ਹੈ ਤਾਂ ਫਿਰ ਇਧਰ ਉਧਰ ਦੀ ਕਲਪਣਾ ਵਿਚ ਪੈਣ ਦੀ ਕੀ ਲੋੜ ਪਈ ਹੈ? ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਅਪਾਰ ਕਿਰਪਾ ਦੁਆਰਾ ਖੋਜ ਕਰਨ ਤੇ ਹੇਠ ਲਿਖੀਆਂ ਪੰਕਤੀਆਂ ਅੰਦਰ 'ਸੋਚਿ' ਸ਼ਬਦ ਚਚੇ ਨੂੰ ਸਿਹਾਰੀ ਵਾਲਾ ਮਿਲਿਆ ਹੈ ਜਿਸ ਨਾਲ ਸਾਰੇ ਸ਼ੰਕੇ ਦੂਰ ਹੋ ਜਾਂਦੇ ਹਨ:-

**੧. ਹਿੰਦੂ ਤੁਰਕ ਕਹਾ ਤੇ ਆਏ, ਕਿਨਿ ਏਹ ਰਾਹ ਚਲਾਈ ॥**
**ਦਿਲ ਮਹਿ ਸੋਚਿ ਬਿਚਾਰਿ ਕਵਾਦੇ, ਭਿਸਤ ਦੋਜਕ ਕਿਨਿ ਪਾਈ ॥ [ਪੰਨਾ ੪੭੭**

**੨. ਕਾਜੀ ! ਸਾਹਿਬੁ ਏਕੁ ਤੋਹੀ ਮਹਿ ਤੇਰਾ, ਸੋਚਿ ਬਿਚਾਰਿ ਨ ਦੇਖੈ ॥**
**ਖਬਰਿ ਨ ਕਰਹਿ ਦੀਨ ਕੇ ਬਉਰੇ, ਤਾ ਤੇ ਜਨਮੁ ਅਲੇਖੈ॥ [ਪੰਨਾ ੪੮੩**

ਸੋ, ਉਪਰੋਕਤ ਪ੍ਰਮਾਣਾਂ ਦੀ ਹੋਂਦ ਵਿੱਚ ਕਿਸੇ ਸ਼ੰਕੇ ਜਾਂ ਦਲੀਲ ਦੀ ਕੋਈ ਲੋੜ ਨਹੀਂ ਰਹਿ ਜਾਂਦੀ, ਇਸ ਲਈ ਇਸ ਦੇ ਅਰਥ 'ਸੋਚਣ ਸਮਝਣ ਨਾਲ' ਕਰਨੇ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

**ਸੋਚਿ-** ਇਹ ਸ਼ਬਦ ਸ਼ਾਸਤਰ ਪ੍ਰਣਾਲੀ ਨਾਲ ਸਬੰਧ ਰਖਦਾ ਹੈ। ਜਿਨ੍ਹਾਂ ਜਗਿਆਸੂਆਂ ਨੇ

ਆਪਣੇ ਅਕਲ-ਖੰਭਾਂ ਨੂੰ ਵਰਤਿਆ, ਉਚ ਉਡਾਰੀਆਂ ਮਾਰੀਆਂ, ਵਾਹਿਗੁਰੂ ਜੀ ਨੂੰ ਬੁਧੀ ਮੰਡਲ ਵਿਚ ਅਨੁਭਵ ਕਰਨ ਦਾ ਜਤਨ ਕੀਤਾ, ਉਨ੍ਹਾਂ ਦੀ ਸੋਚ ਪੂਰਨਤਾ ਨੂੰ ਪ੍ਰਾਪਤ ਕਰਨ ਵਿਚ ਅਸਫਲ ਰਹੀ। ਗੋਤਮ ਜੀ ਦੀ ਸੋਚ ਐਨੀ ਦ੍ਰਿੜ ਸੀ ਕਿ ਉਹ ਚਲਦੇ ਚਲਦੇ ਇਕ ਖੂਹ ਵਿਚ ਡਿਗ ਪਏ ਅਤੇ ਉਨ੍ਹਾਂ ਦੀ ਅਤਿ ਸੂਖਸ਼ਮ ਸੋਚ ਦਾ ਸਿੱਟਾ ਪ੍ਰਮਾਣੂ-ਵਾਦ ਨਿਕਲਿਆ। ਭਗਤਿ-ਰਸ ਤੋਂ ਹੀਣੀ ਵੇਦਾਂਤ ਨਾਲ ਅਨੁਭਵ ਕੀਤਾ ਬ੍ਰਹਮ ਇਸ ਦੇ ਕਰਤਾ ਦੀ ਤ੍ਰਿਪਤੀ ਨਾ ਕਰ ਸਕਿਆ ਅਤੇ ਕੇਵਲ ਪੁਰਖ ਦੇ ਬੇ-ਰਸ ਝੰਝਟ ਵਿਚ ਪਈ ਪ੍ਰਣਾਲੀ ਕਿਸੇ ਕੰਢੇ ਨਾ ਲਗ ਸਕੀ। ਸੋ ਇਹਨਾਂ ਸਮੂਹ ਸੋਚ ਪ੍ਰਣਾਲੀਆਂ ਨੂੰ ਇਕੋ ਵਾਕ ਵਿਚ ਦ੍ਰਿੜ ਫੈਸਲਾ ਦੇਂਦੇ ਹੋਏ ਗੁਰੂ ਜੀ ਨੇ ਸਪਸ਼ਟ ਕਰ ਦਿਤਾ ਹੈ ਕਿ ਵਾਹਿਗੁਰੂ ਜੀ ਮਨ ਬੁੱਧੀ ਤੇ ਇੰਦਰੀਆਂ ਦੀ ਸੋਚ ਦਾ ਵਿਸ਼ਾ ਨਹੀਂ, ਭਾਵੇਂ ਮਨੁੱਖ ਲਖਾਂ ਵਾਰੀ ਮੁੜ ਮੁੜ ਸੋਚੀ ਜਾਵੇ।

**ਚੁਪ-** ਇਹ ਦੂਜੀ ਪ੍ਰਣਾਲੀ ਸੀ ਜੋ ਚਿਤ ਬ੍ਰਿਤੀਆਂ ਦਾ ਨਿਰੋਧ ਕਰਕੇ, ਵਾਸ਼ਨਾਵਾਂ, ਫੁਰਨਿਆਂ ਤੇ ਕਲਪਣਾਂ ਨੂੰ ਪੂਰਨ ਅਫੁਰ ਕਰਕੇ ਬਾਕੀ ਰਹਿੰਦੀ ਅਵਸਥਾ ਨੂੰ ਪ੍ਰਮੇਸ਼ਰ ਦਾ ਸਰੂਪ ਮੰਨਦੀ ਸੀ। ਪਰ ਅਫੁਰ ਅਵਸਥਾ ਮਨ ਨੂੰ ਜ਼ੋਰ ਤੇ ਸਾਧਨਾਂ ਨਾਲ ਰੋਕ ਕੇ ਸੱਚ ਦੀ ਪ੍ਰਾਪਤੀ ਹੋਣੀ ਅਸੰਭਵ ਸੀ, ਇਸ ਲਈ ਇਹ ਜੁਗਤੀ ਵੀ ਸਫਲ ਨਾ ਹੋਈ।

ਅਸਲ ਵਿਚ ਜ਼ੋਰੀਂ ਚੁਪ ਕਰਾਇਆਂ ਮਨ ਜਦ ਨਿਰੋਧ ਤੇ ਅਫੁਰ ਸਮਾਧੀ ਤੋਂ ਉਥਾਨ ਹੋ ਕੇ ਸਰੀਰਕ-ਸੱਤਾ ਵਿਚ ਵਿਚਰਦਾ ਹੈ ਤਾਂ ਖਿੰਡਾਉ ਵਿਚ ਹੋ ਜਾਂਦਾ ਹੈ। ਇਸ ਤਰ੍ਹਾਂ ਜੋਗ ਸਾਧਨਾ ਨਾਲ ਅਫੁਰ ਕਰਾਇਆ ਮਨ ਸਦੀਵੀ ਅਫੁਰ ਨਹੀਂ ਹੋ ਸਕਦਾ ਤੇ ਮਹਾਂ-ਸੁੰਨ ਵਿਚ ਸੁੰਨ ਰੂਪ ਹੋ ਕੇ ਨਿਵਾਸ ਨਹੀਂ ਕਰ ਸਕਦਾ ਕਿਉਂਕਿ ਉਸ ਦੀਆਂ ਵਾਸ਼ਨਾਵਾਂ ਤੇ ਹਉਮੈ ਦੀ ਗੰਢ ਇਸ ਤਰ੍ਹਾਂ ਨਹੀਂ ਖੁਲ੍ਹਦੀ। ਦ੍ਰਿੜਤਾ ਤੋਂ ਹੀਣੀ ਬਣਾਵਟੀ ਚੁੱਪ ਧਾਰਨ ਵਿਚ ਕਈ ਪਰਕਾਰ ਦੇ ਹਾਣ ਉਠਾਉਣੇ ਪੈਂਦੇ ਹਨ। ਮਨੁੱਖ ਕੁਦਰਤੀ ਰੰਗ ਮਾਣ ਕੇ ਉਸ ਦਾ ਰਸ ਦਸਣ ਅਤੇ ਕਈ ਹੋਰ ਮਨਮਰਜ਼ੀ ਦੇ ਪਦਾਰਥ ਜਿਨ੍ਹਾਂ ਨੂੰ ਉਹ ਮਾਣਨਾ ਲੋੜਦਾ ਹੈ, ਚੁਪ ਕਾਰਨ ਉਨ੍ਹਾਂ ਨੂੰ ਭੋਗਣ ਤੋਂ ਵੰਚਿਤ ਰਹਿੰਦਾ ਹੈ:-

**ਬੋਲੈ ਨਾਹੀ, ਹੋਇ ਬੈਠਾ ਮੋਨੀ॥ ਅੰਤਰਿ ਕਲਪ, ਭਵਾਈਐ ਜੋਨੀ॥** [ਪੰ. ੧੩੪੮

ਕਈ ਵਾਰੀ ਚੁਪ ਰਹਿਣ ਨਾਲ ਮਾਨਸਿਕ ਰੋਗ ਵੀ ਪੈਦਾ ਹੋ ਜਾਂਦੇ ਹਨ। ਖ਼ਾਸ ਕਰਕੇ ਕਲਪਨਾ ਦਾ ਰੋਗ ਤਾਂ ਅਵੱਸ਼ ਹੁੰਦਾ ਹੈ। ਮਨੁੱਖੀ ਮਨ ਅੰਦਰ ਹਰ ਰੋਜ਼ ਨਵੀਆਂ ਨਵੀਆਂ ਖਾਹਿਸ਼ਾਂ ਉਠਦੀਆਂ ਹਨ, ਜੇ ਉਨ੍ਹਾਂ ਨੂੰ ਸਰੀਰਕ ਬਲ ਨਾਲ ਦਬਾਇਆ ਜਾਵੇ ਤਾਂ ਉਹ ਖਾਹਿਸ਼ਾਂ ਮਰਦੀਆਂ ਨਹੀਂ ਸਗੋਂ ਰੌਲੇ ਨਾਲ ਸਰੀਰ ਦਾ ਹੁਲੀਆ ਵਿਗਾੜ ਦੇਂਦੀਆਂ ਹਨ। ਕਈ ਸਿਆਣੇ ਮਨ ਨੂੰ ਕਸ਼ਟ ਦੇ ਕੇ ਮਾਰਨ ਨਾਲੋਂ ਇਸ ਦੀਆਂ ਖਾਹਿਸ਼ਾਂ ਨੂੰ ਪੂਰਾ ਕਰਕੇ ਮਾਰਨਾ ਇਕ ਜੁਗਤੀ ਦਸਦੇ ਹਨ ਪਰ ਗੁਰਮਤਿ ਵਿਚ ਆਸਾ ਅੰਦਰ ਨਿਰਾਸਾ ਹੋ ਕੇ ਮਨ ਨੂੰ ਜਿਤਣ ਦਾ ਉਪਦੇਸ਼ ਦਿੱਤਾ ਗਿਆ ਹੈ:-

**ਜੈਸੇ, ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈਸਾਣੇ ॥**
**ਸੁਰਤਿ ਸਬਦਿ, ਭਵਸਾਗਰੁ ਤਰੀਐ, ਨਾਨਕ, ਨਾਮੁ ਵਖਾਣੇ ॥**
**ਰਹਹਿ ਇਕਾਂਤ, ਏਕੋ ਮਨਿ ਵਸਿਆ, ਆਸਾ ਮਾਹਿ ਨਿਰਾਸੋ ॥**
**ਅਗਮੁ ਅਗੋਚਰੁ, ਦੇਖਿ ਦਿਖਾਏ, ਨਾਨਕੁ ਤਾ ਕਾ ਦਾਸੋ ॥** [ਪੰਨਾ ੯੩੮

ਗੁਰੂ ਗਿਆਨ ਦੀ ਪ੍ਰਾਪਤੀ ਤੋਂ ਬਿਨਾਂ ਵਿਖਾਵੇ ਦੀ ਚੁਪ ਧਾਰਨੀ, ਇਕ ਤਰ੍ਹਾਂ ਆਪਣੀ ਬ੍ਰਿਤੀ ਖ਼ਰਾਬ ਕਰਨ ਵਾਲੀ ਗਲ ਹੈ। ਅਜਿਹੀ ਕ੍ਰਿਆ ਨਾਲ ਮਨੁੱਖ ਅਗਿਆਨਤਾ ਦੀ ਨੀਂਦ ਚੋਂ ਜਾਗ ਹੀ ਨਹੀਂ ਸਕਦਾ :-

**ਮੋਨਿ ਵਿਗੂਤਾ, ਕਿਉ ਜਾਗੈ ਗੁਰ ਬਿਨੁ ਸੂਤਾ ॥** [ਪੰਨਾ ੪੬੭

ਹਾਂ, ਗੁਰਮਤਿ ਵਿਚ ਥੋੜਾ ਬੋਲਣਾ ਪਰਵਾਨ ਹੈ:-

**ਥੋੜਾ ਸਵਣਾ ਖਾਵਣਾ, ਥੋੜਾ ਬੋਲਣੁ ਗੁਰਮਤਿ ਪਾਏ ॥** [ਭਾ. ਗੁ. ੨੮-੧੫

ਗੁਰੂ ਘਰ ਵਿਚ ਗ੍ਰਿਹਸਤ ਛੋੜ ਕੇ ਜੰਗਲਾਂ ਵਿਚ ਜਾਣਾ ਤੇ ਚੁਪ ਰਹਿ ਕੇ ਆਪਣੇ ਆਪ ਨੂੰ ਇਕਾਂਤੀ ਸਦਾਉਣ ਵਾਲੀ ਵੀਚਾਰਧਾਰਾ ਨੂੰ ਵੀ ਨਹੀਂ ਪਰਵਾਨਿਆ ਗਿਆ, ਸਗੋਂ ਅਜਿਹੇ ਮੋਨੀਆਂ ਤੇ ਇਕਾਂਤੀਆਂ ਦੇ ਪਾਜ ਦੀ ਕਲਈ ਚੰਗੀ ਤਰ੍ਹਾਂ ਖੋਲ੍ਹੀ ਹੈ:-

**ਕਾਨ ਫਰਾਇ, ਹਿਰਾਏ ਟੂਕਾ ॥ ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ ॥**
**ਬਨਿਤਾ ਛੋਡਿ, ਬਦ ਨਦਰਿ ਪਰ ਨਾਰੀ ॥**
**ਵੇਸਿ ਨ ਪਾਈਐ, ਮਹਾ ਦੁਖਿਆਰੀ ॥** [ਪੰਨਾ ੧੩੪੮

'ਇਕਾਂਤ' ਬਾਰੇ ਤੱਤ ਗਿਆਨ ਦੀ ਸੋਝੀ ਕਰਾਉਂਦੇ ਹੋਏ ਗੁਰੂ ਜੀ ਨੇ ਫੁਰਮਾਇਆ ਹੈ ਕਿ:-

**ਸੋ ਇਕਾਂਤੀ, ਜਿਸੁ ਰਿਦਾ ਥਾਇ ॥ ਸੋਈ ਨਿਹਚਲੁ, ਸਾਚ ਠਾਇ ॥** [ਪੰਨਾ ੧੧੮੦

ਇਹੋ ਜਿਹਾ ਇਕਾਂਤੀ ਹੀ ਮਨ ਦੀਆਂ ਖਾਹਿਸ਼ਾਂ ਨੂੰ ਮਾਰ ਕੇ ਵਾਹਿਗੁਰੂ ਸ਼ਬਦ ਦਾ ਪ੍ਰੇਮ-ਪਿਆਲਾ ਪੀਂਦਾ ਹੈ। ਮਨ ਨੂੰ ਚੁੱਪ ਕਰਾਉਣ ਦਾ ਅਸਲੀ ਢੰਗ ਹੈ। ਵਾਹਿਗੁਰੂ ਸ਼ਬਦ ਦੇ ਅਭਿਆਸ ਨਾਲ ਮਨ ਅੰਦਰ ਪੂਰਨ ਸ਼ਾਂਤੀ ਆਉਂਦੀ ਹੈ ਅਤੇ ਇਸ ਤਰ੍ਹਾਂ ਫਿਰਤੂ, ਚੰਚਲ ਮਨ ਅਚੱਲ ਹੋ ਜਾਂਦਾ ਹੈ:-

**ਵਾਹਿਗੁਰੂ ਗੁਰੁ ਸ਼ਬਦ ਲੈ, ਪਿਰਮ ਪਿਆਲਾ ਚੁਪਿ ਚਬੋਲਾ ॥** [ਭਾ. ਗੁ. ੪-੧੭

**ਭੁੱਖ-**

ਤੀਜੀ ਪ੍ਰਣਾਲੀ ਦੀ ਸੋਚ ਇਹ ਸੀ ਕਿ ਮਨ ਦੀਆਂ ਵਾਸ਼ਨਾਵਾਂ ਨੂੰ ਖੈ ਕਰਨ ਲਈ ਮਾਨਸਿਕ ਨਿਰੋਧ ਵਾਲਾ ਮਾਰਗ ਅਪਨਾਉਣਾ ਠੀਕ ਨਹੀਂ ਅਤੇ ਪ੍ਰਭੂ ਪ੍ਰਾਪਤੀ ਲਈ ਵਾਸ਼ਨਾਵਾਂ ਦਾ ਪੂਰੀ ਤਰ੍ਹਾਂ ਨਾਸ ਨਾ ਹੋਣਾ ਵੀ ਬੰਧਨ ਹੈ। ਉਨ੍ਹਾਂ ਕਿਹਾ ਕਿ ਮਨ ਦੀ ਭੁੱਖ ਦੂਰ ਕਰਨ ਲਈ ਇਸ ਨੂੰ ਖੁਲ੍ਹੀ ਛੁੱਟੀ ਦੇ ਦਿਤੀ ਜਾਵੇ ਅਤੇ ਲੋੜੀਂਦੀ ਹਰੇਕ ਵਸਤੂ ਜਿਥੇ ਕਿਥੇ ਵੀ ਹੋਵੇ, ਜਿਸ ਤਰੀਕੇ ਨਾਲ ਵੀ ਪ੍ਰਾਪਤ ਹੋ ਸਕੇ, ਇਸ ਅਗੇ ਭੇਟ ਕੀਤੀ ਜਾਵੇ। ਇਸ ਪ੍ਰਣਾਲੀ ਨੇ 'ਵਾਮ-ਮਾਰਗ' 'ਚਾਰ-ਵਾਕ' ਆਦਿ ਮਤਾਂ ਨੂੰ ਜਨਮ ਦਿਤਾ। ਇਸ ਬਾਰੇ ਗੁਰੂ ਸਾਹਿਬ ਨੇ ਆਪਣੇ ਵੀਚਾਰ ਇਉਂ ਪ੍ਰਗਟਾਏ ਹਨ ਕਿ ਮਾਨਸਿਕ ਤੇ ਸਰੀਰਕ ਰੱਸਾਂ ਕੱਸਾਂ ਦੀ ਭੁੱਖ ਦੂਰ ਕਰਨ ਲਈ ਭਾਵੇਂ ਸਮੂਹ ਦ੍ਰਿਸ਼ਟਮਾਨ ਪੁਰੀਆਂ ਦੇ ਭਾਰ ਬੰਨ੍ਹ ਲਏ ਜਾਣ, ਭਾਵੇਂ ਸਾਰੇ ਖੰਡਾਂ ਬ੍ਰਹਿਮੰਡਾਂ ਵਿਚ ਮਨ ਨੂੰ ਰਾਜਾ ਬਣਨ ਦਾ ਅਧਿਕਾਰ ਵੀ ਪ੍ਰਾਪਤ ਹੋ ਜਾਵੇ ਤਾਂ ਵੀ ਇਸ ਦੀ ਭੁੱਖ ਦੂਰ ਨਹੀਂ ਹੋ ਸਕਦੀ। ਸਗੋਂ ਭੁੱਖ ਦੇ ਭਾਂਬੜ ਵਧੇਰੇ ਬਲਦੇ ਹਨ। ਮਨ ਨੂੰ ਧਨ, ਇਸਤਰੀ, ਪੁਤਰ ਇਜ਼ਤ ਆਦਿ ਅਨੇਕ ਪਰਕਾਰ ਦੀ ਭੁੱਖ ਲਗੀ ਰਹਿੰਦੀ ਹੈ ਅਤੇ ਇਹ ਦਮ-ਬ-ਦਮ ਅਜਿਹੇ ਪਦਾਰਥ ਹੀ ਮੰਗਦਾ ਰਹਿੰਦਾ ਹੈ। ਜੇ ਮਨ ਤ੍ਰੈਲੋਕੀ ਦਾ ਰਾਜਾ ਬਣ ਜਾਵੇ ਤਾਂ ਵੀ ਇਸ ਦੇ ਗਿਆਨ ਇੰਦਰਿਆਂ ਅਤੇ ਅੰਤਸ਼ਕਰਨ ਦੀਆਂ ਮਨ-ਇੱਛਤ ਵਾਸ਼ਨਾਵਾਂ ਤ੍ਰਿਪਤ ਨਹੀਂ ਹੋ ਸਕਦੀਆਂ।

ਭੁੱਖੇ ਰਹਿਣਾ, ਸਰੀਰ ਨੂੰ ਖੇਦ ਦੇਣਾ ਹੈ। ਇਸ ਤਰ੍ਹਾਂ ਦੇ ਕਰਮ ਕਰਨ ਨਾਲ ਰਮਤੇ ਮਨੁੱਖ ਦੀ ਮਮਤਾ ਘਟਦੀ ਨਹੀਂ, ਹੋਰ ਵਧਦੀ ਹੈ:-

**ੳ) ਅੰਨੁ ਨ ਖਾਇਆ, ਸਾਦੁ ਗਵਾਇਆ ॥**
**ਬਹੁ ਦੁਖੁ ਪਾਇਆ, ਦੂਜਾ ਭਾਇਆ ॥** [ਪੰਨਾ ੪੬੭

**ਅ) ਅੰਨੁ ਨ ਖਾਹਿ, ਦੇਹੀ ਦੁਖੁ ਦੀਜੈ ॥**
**ਬਿਨੁ ਗੁਰ ਗਿਆਨ, ਤ੍ਰਿਪਤਿ ਨਹੀ ਥੀਜੈ ॥** [ਪੰਨਾ ੯੦੫

**ੲ) ਛੋਡਹਿ ਅੰਨੁ, ਕਰਹਿ ਪਾਖੰਡ ॥ ਨਾ ਸੁਹਾਗਨਿ, ਨਾ ਓਹਿ ਰੰਡ ॥**
**ਜਗ ਮਹਿ ਬਕਤੇ, ਦੂਧਾ ਧਾਰੀ ॥ ਗੁਪਤੀ ਖਾਵਹਿ ਵਟਿਕਾ ਸਾਰੀ ॥**
**ਅੰਨੈ ਬਿਨਾ, ਨ ਹੋਇ ਸੁਕਾਲੁ ॥ ਤਜਿਐ ਅੰਨ, ਨ ਮਿਲੈ ਗੁਪਾਲੁ ॥** [ਪੰਨਾ ੮੭੩

ਗੁਰਮਤਿ ਵਿਚ ਭੁਖੇ ਰਹਿਣਾ, ਵਰਤ ਆਦਿ ਰਖਣੇ ਵਰਜਿਤ ਹਨ ਕਿਉਂਕਿ ਇਨ੍ਹਾਂ ਕਰਮਾਂ ਨਾਲ ਸਰੀਰ ਦੀ ਦੁਰਗਤੀ ਹੁੰਦੀ ਹੈ। ਆਲਸ ਅਤੇ ਨਿੰਦ੍ਰਾ ਉਤੇ ਕਾਬੂ ਪਾਉਣ ਲਈ ਅਲਪ ਅਹਾਰ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ:-

**ੳ) ਅਲਪ ਅਹਾਰ, ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ॥** [ਰਾਮਕਲੀ ਪਾ : ੧੦

ਅ) ਖੰਡਤਿ ਨਿੰਦ੍ਰਾ, ਅਲਪ ਅਹਾਰੰ, ਨਾਨਕ, ਤਤੁ ਬੀਚਾਰੋ ॥ [ਪੰਨਾ ੯੩੯

ਮਨ ਦੀਆਂ ਸਮੂਹ ਭੁੱਖਾਂ ਨੂੰ ਮਾਰਨ ਅਥਵਾ ਤ੍ਰਿਪਤਿ ਕਰਾਉਣ ਦੀ ਜੁਗਤੀ ਸਤਿਗੁਰੂ ਜੀ ਨੇ ਇਉਂ ਦਰਸਾਈ ਹੈ:-

ੳ) ਆਖਣੁ ਆਖਿ ਨ ਰਜਿਆ, ਸੁਨਣਿ ਨ ਰਜੇ ਕੰਨ ॥
ਅਖੀ ਦੇਖਿ ਨ ਰਜੀਆਂ, ਗੁਣ ਗਾਹਕ ਇਕ ਵੰਨ ॥
ਭੁਖਿਆ ਭੁਖਿ ਨ ਉਤਰੈ, ਗਲੀ ਭੁਖ ਨ ਜਾਇ ॥
ਨਾਨਕ, ਭੁਖਾ ਤਾ ਰਜੈ, ਜਾ ਗੁਣ ਕਹਿ ਗੁਣੀ ਸਮਾਇ ॥ [ਪੰਨਾ ੧੪੭

ਅ) ਖਾਣਾ ਸਬਦੁ ਚੰਗਿਆਈਆ, ਜਿਤੁ ਖਾਧੈ ਸਦਾ ਤ੍ਰਿਪਤਿ ਹੋਇ॥ [ਪੰਨਾ ੧੦੯੨

ੲ) ਅਨਦਿਨੁ ਫਿਰਦਾ ਸਦਾ ਰਹੈ, ਭੁਖ ਨ ਕਦੇ ਜਾਇ ॥
ਸਾਂਤਿ ਨ ਕਦੇ ਆਵਈ, ਨਹ ਸੁਖੁ ਵਸੈ ਮਨਿ ਆਇ ॥
ਸਦਾ ਚਿੰਤ ਚਿਤਵਦਾ ਰਹੈ, ਸਹਸਾ ਕਦੇ ਨ ਜਾਇ ॥
ਨਾਨਕ, ਵਿਣੁ ਸਤਿਗੁਰ ਮਤਿ ਭਵੀ, ਸਤਿਗੁਰ ਨੋ ਮਿਲੈ, ਤਾ ਸਬਦੁ ਕਮਾਇ॥
ਸਦਾ ਸਦਾ ਸੁਖ ਮਹਿ ਰਹੈ, ਸਚੇ ਮਾਹਿ ਸਮਾਇ ॥ [ਪੰਨਾ ੧੦੯੨

ਸ) ਗੁਰ ਰਸਨਾ ਅੰਮ੍ਰਿਤੁ ਬੋਲਦੀ, ਹਰਿ ਨਾਮਿ ਸੁਹਾਵੀ ॥
ਜਿਨਾ ਸੁਣਿ ਸਿਖਾ ਗੁਰੁ ਮੰਨਿਆ, ਤਿਨਾ ਭੁਖ ਸਭ ਜਾਵੀ॥ [ਪੰਨਾ ੭੨੬

ਗੁਰੂ ਨਾਨਕ ਦੇਵ ਜੀ ਨੇ ਮਾਰੂ ਕੀ ਵਾਰ ਵਿਚ ਦੁਖ ਤੇ ਭੁਖ ਬਾਰੇ ਨਿਰਣਾ ਹੀ ਕਰ ਦਿਤਾ ਹੈ:-

ਮਵ ਭਰ ਦੁਖ ਬਦੁਖ ॥ ਨਾਨਕ, ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥੩॥
[ਪੰਨਾ ੧੦੯੧

**ਸਿਆਣਪਾ-** ਜਦੋਂ ਸੋਚ ਸੋਚ ਕੇ, ਚੁੱਪ ਕਰ ਕਰਕੇ, ਭੁੱਖੇ ਰਹਿ ਰਹਿ ਕੇ, ਸਾਰੇ ਦਾਨੇ ਹਾਰ ਗਏ ਤਾਂ ਮਨੁੱਖ ਜਾਤੀ ਦਾ ਝੁਕਾਉ ਵਿਗਿਆਨ ਵਲ ਵਧਿਆ ਜਿਸ ਨੇ ਹਜ਼ਾਰਾਂ ਸਿਆਣਪਾਂ ਨੂੰ ਜਨਮ ਦਿਤਾ। ਕਿਤਾਬੀ ਗਿਆਨ ਬੁੱਧੀ ਮੰਡਲ ਦੀ ਖੇਡ ਹੈ। ਇਸ ਨਾਲ ਸੰਸਾਰਕ ਕਾਜ ਤਾਂ ਸੰਵਰ ਸਕਦੇ ਹਨ ਪਰ ਸਾਈਆਂ ਜੀਓ ਦੇ ਦਰਬਾਰ ਵਿਚ ਸਿਆਣਪਾਂ ਤੇ ਚਤੁਰਾਈਆਂ ਕਿਸੇ ਕੰਮ ਨਹੀਂ ਆਉਂਦੀਆਂ:-

੧. ਚਤੁਰਾਈ ਸਿਆਣਪਾ, ਕਿਤੈ ਕਾਮਿ ਨ ਆਈਐ ॥ [ਪੰਨਾ ੩੯੬
੨. ਸਹਸ ਸਿਆਣਪਾ ਲਖ, ਕੰਮਿ ਨ ਆਵਹੀ ॥ [ਭਾ. ਗੁ. ੨੧-੭

ਇਨ੍ਹਾਂ ਸਿਆਣਪਾਂ ਨਾਲ ਮਨ ਦਾ ਟਿਕਾਉ ਨਹੀਂ ਹੁੰਦਾ ਸਗੋਂ ਇਹ ਮਨ ਦੀ ਸਥਿਰਤਾ ਵਿਚ ਵਿਘਨਕਾਰੀ ਸਾਬਤ ਹੁੰਦੀਆਂ ਹਨ। ਇਹ ਇਕ ਸਿੱਧੀ ਗਲ ਹੈ ਕਿ ਚਾਲਾਕੀਆਂ ਨਾਲ ਮਨ ਵਧੇਰੇ ਚਾਲਾਕ ਹੁੰਦਾ ਹੈ ਅਤੇ ਬਾਂਦਰ ਵਾਂਗ ਨਾਚ ਕਰਦਾ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਸਤਿ ਸੰਗਤ ਤੋਂ ਬਿਨਾਂ ਇਸ ਮਨ ਦੀ ਤ੍ਰਿਪਤੀ ਕਿਸੇ ਤਰ੍ਹਾਂ ਵੀ ਨਹੀਂ ਹੋ ਸਕਦੀ :-

ਲਖ ਸਿਆਣਪ ਜੇ ਕਰੀ, ਲਖ ਸਿਉ ਪ੍ਰੀਤਿ ਮਿਲਾਪੁ ॥
ਬਿਨੁ ਸੰਗਤਿ ਸਾਧ, ਨ ਧ੍ਰਾਪੀਆ, ਬਿਨੁ ਨਾਵੈ ਦੂਖ ਸੰਤਾਪੁ ॥
ਹਰਿ ਜਪਿ ਜੀਅਰੇ ਛੁਟੀਐ, ਗੁਰਮੁਖਿ ਚੀਨੈ ਆਪੁ ॥ [ਪੰਨਾ ੨੦

ਗੁਰਬਾਣੀ ਅੰਦਰ ਸਭ ਸਿਆਣਪਾਂ ਛਡ ਕੇ ਕੇਵਲ ਸਤਿਗੁਰੂ ਜੀ ਦੇ ਭਾਣੇ ਵਿਚ ਚਲਣ ਦਾ ਉਪਦੇਸ਼ ਮਿਲਦਾ ਹੈ ਅਤੇ ਅਜਿਹੇ ਗੁਰਸਿਖਾਂ ਦੀ ਸਿਫਤ ਭਾਈ ਸਾਹਿਬ ਗੁਰਦਾਸ ਜੀ ਨੇ ਕੀਤੀ ਹੈ:-

ਹਉ ਤਿਸੁ ਵਿਟਹੁ ਵਾਰਿਆ, ਹੋਂਦੈ ਤਾਣਿ ਜੁ ਹੋਇ ਨਿਤਾਣਾ ॥
ਹਉ ਤਿਸ ਵਿਟਹੁ ਵਾਰਿਆ, ਹੋਂਦੈ ਮਾਣਿ ਜੁ ਹੋਇ ਨਿਮਾਣਾ ॥

**ਹਉ ਤਿਸ ਵਿਟਹੁ ਵਾਰਿਆ, ਛਡ ਸਿਆਣਪ ਹੋਇ ਇਆਣਾ ॥**
**ਹਉ ਤਿਸ ਵਿਟਹੁ ਵਾਰਿਆ, ਖਸਮੈ ਦਾ ਭਾਵੈ ਜਿਸੁ ਭਾਣਾ॥** [ਭਾ. ਗੁ. ੧੨-੩

ਗੁਰਮਤਿ ਮੰਡਲ ਵਿਚ ਅਸਲੀ ਸਿਆਣਪ ਉਹ ਗਿਣੀ ਗਈ ਹੈ ਜਿਸ ਨਾਲ ਵਾਹਿਗੁਰੂ ਜੀ ਕਦੇ ਵੀ ਨਾ ਵਿਸਰਨ:-

**ਸਾਈ ਮਤਿ, ਸਾਈ ਬੁਧਿ ਸਿਆਨਪ, ਜਿਤੁ, ਨਿਮਖ ਨ ਪ੍ਰਭੁ ਬਿਸਰਾਵੈ ॥**
[ਪੰਨਾ ੯੭੮

ਸੋ, ਗੁਰ-ਉਪਦੇਸ਼ ਦੀ ਕਮਾਈ ਕਰਨੀ ਨਾਮ-ਸਿਮਰਨ ਕਰਨਾ ਹੀ ਸਚੀ ਸਿਆਣਪ ਹੈ ਜੋ ਸਚੀ ਦਰਗਾਹ ਵਿਚ ਨਾਲ ਜਾਂਦੀ ਹੈ। ਇਸ ਲਈ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਫੁਰਮਾਉਂਦੇ ਹਨ:-

**ਸਤਿਗੁਰੂ ਕਾ ਉਪਦੇਸੁ ਸੁਣਿ ਤੂ,ਹੋਵੈ ਤੇਰੈ ਨਾਲੇ ॥**
**ਕਹੈ ਨਾਨਕੁ, ਮਨ ਪਿਆਰੇ ! ਤੂ ਸਦਾ ਸਚੁ ਸਮਾਲੇ ॥** [ਪੰਨਾ ੯੧੮

## ਕੂੜ ਤੇ ਸੱਚ ਦੀ ਪਛਾਣ

ਜਦੋਂ ਚਾਰੇ ਪ੍ਰਣਾਲੀਆਂ ਆਪੋ ਆਪਣੀਆਂ ਵਿਚਾਰਾਂ ਤੇ ਧਾਰਨਾਵਾਂ ਵਿਚ ਅਸਫਲ ਹੋ ਗਈਆਂ ਤਾਂ ਪ੍ਰਸ਼ਨ ਉਠਿਆ, ਸਚਿਆਰ ਕਿਵੇਂ ਬਣਿਆ ਜਾਵੇ ਤੇ ਕੂੜ ਦੀ ਕੰਧ ਕਿਵੇਂ ਟੁਟੇ?

ਭੁਲ ਕਾਰਨ ਜੀਵ ਆਪ ਹੀ ਸਰੀਰ ਤੇ ਜੀਵਆਤਮਾ ਬਣੀ ਬੈਠਾ ਸੀ। ਇਹੋ ਹੀ ਅੰਧਕਾਰ ਦੀ ਕੰਧ ਸੀ, ਜਿਹੜੀ ਗੁਰੂ ਰੂਪੀ ਗਿਆਨ ਦੇ ਪ੍ਰਕਾਸ਼ ਤੋਂ ਬਿਨਾਂ ਅਤੇ ਹੁਕਮੀ ਦਾ ਹੁਕਮ ਪਛਾਣੇ ਬਿਨਾ ਟੁੱਟਣੀ ਅਸੰਭਵ ਸੀ। ਇਨ੍ਹਾਂ ਸੁਆਲਾਂ ਨੂੰ ਸਿਆਣੇ ਅਨੰਤ ਕਾਲ ਤੋਂ ਬੁਧੀ ਮੰਡਲ ਵਿਚ ਸੀਮਤ, ਹਲ ਕਰਨ ਦੇ ਆਹਰ ਵਿਚ ਲਗੇ ਰਹੇ ਪਰ ਕਿਸੇ ਸਿੱਟੇ ਤੇ ਨਾ ਅਪੜੇ, ਕਿਉਂਕਿ ਅਜਿਹੀਆਂ ਰੁਕਾਵਟਾਂ '੧ਓ' ਦੇ ਸਤਿ ਸਰੂਪ ਵਿਚ ਨਹੀਂ ਸਨ ਪਹੁੰਚਣ ਦਿੰਦੀਆਂ। ਇਨ੍ਹਾਂ ਸਾਰੀਆਂ ਰੁਕਾਵਟਾਂ ਦਾ ਭੇਦ ਗੁਰੂ ਸਾਹਿਬ ਨੇ ਖੋਲਿਆ ਕਿ ਵਾਹਿਗੁਰੂ 'ਸਤਿ' ਹੈ ਅਤੇ ਜੀਵ 'ਅਸਤਿ' ਹੈ; ਸਤਿ ਤੇ ਅਸਤ ਦੋਹਾਂ ਦਾ ਮੇਲ ਕਿਵੇਂ ਹੋ ਸਕਦਾ ਹੈ? ਭਾਵ ਨਹੀਂ ਹੋ ਸਕਦਾ ਕਿਉਂਕਿ ਦੋਵੇਂ ਪਰਸਪਰ ਵਿਰੋਧੀ ਤਤ ਹਨ:-

**ੳ) ਜਿਨਾ ਅੰਦਰਿ ਕੂੜੁ ਵਰਤੈ, ਸਚੁ ਨ ਭਾਵਈ ॥**
**ਜੇ ਕੋ ਬੋਲੈ ਸਚੁ, ਕੂੜਾ ਜਲਿ ਜਾਵਈ ॥**
**ਕੂੜਿਆਰੀ ਰਜੈ ਕੂੜਿ, ਜਿਉ ਵਿਸਟਾ ਕਾਗੁ ਖਾਵਈ ॥** [ਪੰਨਾ ੬੪੬

**ਅ) ਗੁਰਮੁਖਿ ਕੂੜੁ ਨ ਭਾਵਈ, ਸਚਿ ਰਤੇ ਸਚ ਭਾਇ ॥**
**ਸਾਕਤ ਸਚੁ ਨ ਭਾਵਈ, ਕੂੜੈ ਕੂੜੀ ਪਾਂਇ ॥**
**ਸਚਿ ਰਤੇ ਗੁਰਿ ਮੇਲਿਐ, ਸਚੇ ਸਚਿ ਸਮਾਇ ॥੩॥** [ਪੰਨਾ ੨੨

ਕੂੜ ਤੇ ਸਚ ਦਾ ਪਰਸਪਰ ਮੇਲ ਇਸ ਲਈ ਨਹੀਂ ਹੋ ਸਕਦਾ, ਕਿਉਂਕਿ ਕੂੜਿਆਰ ਤੇ ਸਚਿਆਰ ਦਾ ਬੋਲਣਾ ਬੁਲਾਉਣਾ ਖਾਣਾ-ਪੀਣਾ, ਪਹਿਨਣਾ-ਪਹਿਨਾਉਣਾ ਵਖੋ ਵਖਰਾ ਹੁੰਦਾ ਹੈ। ਕੂੜੇ ਮਨੁੱਖ ਦਾ ਪਿਆਰ ਕੂੜੇ ਮਨੁੱਖਾਂ ਨਾਲ ਅਤੇ ਸਚੇ ਸਿੱਖ ਦਾ ਪਿਆਰ ਆਪਣੇ ਸਤਿਗੁਰੂ ਨਾਲ ਹੁੰਦਾ ਹੈ:-

**ਜਿਨ ਕੇ ਚਿਤਿ ਕਠੋਰ ਹਹਿ, ਸੇ, ਬਹਹਿ ਨ ਸਤਿਗੁਰ ਪਾਸਿ ॥**
**ਓਥੈ ਸਚੁ ਵਰਤਦਾ, ਕੂੜਿਆਰਾ ਚਿਤ ਉਦਾਸਿ ॥**
**ਓਇ, ਵਲੁ ਛਲੁ ਕਰਿ ਝਤਿ ਕਢਦੇ,**
**ਫਿਰਿ ਜਾਇ ਬਹਹਿ, ਕੂੜਿਆਰਾ ਪਾਸਿ ॥**
**ਵਿਚਿ ਸਚੇ, ਕੂੜੁ ਨ ਗਡਈ, ਮਨਿ ਵੇਖਹੁ ਕੋ ਨਿਰਜਾਸਿ ॥**
**ਕੂੜਿਆਰ, ਕੂੜਿਆਰੀ ਜਾਇ ਰਲੇ,**
**ਸਚਿਆਰ ਸਿਖ, ਬੈਠੇ ਸਤਿਗੁਰ ਪਾਸਿ ॥੨੬॥** [ਪੰਨਾ ੩੧੪

**ਕੂੜ ਕੀ ਹੈ?-** ਹਉਮੈ, ਅਤੇ **ਸਤਿ ਕੀ ਹੈ?-** ਨਾਮੁ।

ਹਉਮੈ ਤੇ ਨਾਮੁ ਦਾ ਪਰਸਪਰ ਵਿਰੋਧ ਹੈ-

**ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ ॥** [ਪੰਨਾ ੫੬੦

ਕੂੜ ਤੇ ਹਉਮੈ ਦਾ ਨਾਮ ਨਾਲ ਉਕਾ ਹੀ ਮੇਲ ਨਹੀਂ ਹੋ ਸਕਦਾ। ਜਿਵੇਂ ਵਿਸ਼ਈ ਮਨੁੱਖ ਦੇ ਅੰਦਰ ਵਿਸ਼ਿਆਂ ਦਾ ਸੁਆਦ ਹੁੰਦਾ ਹੈ ਤਿਵੇਂ ਕੂੜੇ ਮਨੁੱਖ ਅੰਦਰ ਕੂੜ ਬੋਲਣ ਦਾ ਚਸਕਾ ਹੁੰਦਾ ਹੈ। ਵਿਸ਼ਈ ਤੇ ਕੂੜਾ ਮਨੁੱਖ ਬਿਨਾਂ ਨਾਮ ਦੇ ਭੈੜੀ ਵਾਦੀ ਤੋਂ ਛੁਟਕਾਰਾ ਨਹੀਂ ਪਾ ਸਕਦਾ। ਇਸ ਲਈ ਗੁਰੂ ਸਾਹਿਬ ਉਪਦੇਸ਼ ਦੇਂਦੇ ਹਨ ਕਿ ਹੇ ਪ੍ਰਾਣੀ ! ਜੇ ਤੂੰ ਸਚੇ ਘਰ ਦੀ ਪ੍ਰਾਪਤੀ ਲੋੜਦਾ ਹੈ ਤਾਂ ਕੂੜ-ਕਬਾੜ ਨੂੰ ਛੱਡ:-

**ਛੋਡਹੁ ਪ੍ਰਾਣੀ ! ਕੂੜ ਕਬਾੜਾ ॥ ਕੂੜ ਮਾਰੇ ਕਾਲੁ ਉਛਾਹਾੜਾ ॥**
**ਸਾਕਤ ਕੂੜਿ ਪਚਹਿ ਮਨਿ ਹਉਮੈ, ਦੁਹੁ ਮਾਰਗਿ ਪਚੈ ਪਚਾਈ ਹੇ॥** [ਪੰਨਾ ੧੦੨੫

ਸਾਰੀ ਵੀਚਾਰ ਦਾ ਨਿਚੋੜ ਇਹ ਹੈ ਕਿ ਜਿਹੜਾ ਜੀਵ ਗੁਰੂ ਜੀ ਦੀ ਸਿਖਿਆ ਨੂੰ ਗ੍ਰਹਿਣ ਕਰ ਲੈਂਦਾ ਹੈ, ਉਸ ਦੀਆਂ ਸਾਰੀਆਂ ਝਾਕਾਂ ਮੁੱਕ ਜਾਂਦੀਆਂ ਹਨ ਅਤੇ ਉਸ ਨੂੰ ਸੁਤੇ ਹੀ ਸਚ ਦੀ ਸਾਰ ਤੇ ਸੋਝੀ ਹੋ ਆਉਂਦੀ ਹੈ।

## ਨਿਚੋੜ

ਜਦ ਤਕ ਮਨ ਦੀ ਸੋਚ, ਚੁੱਪ, ਭੁੱਖ, ਸਿਆਣਪ (ਗਿਆਨ-ਚਰਚਾ) ਆਦਿ ਤੋਂ ਛੁਟਕਾਰਾ ਨਹੀਂ ਹੁੰਦਾ, ਸਚਿਆਰ ਪਦ ਪ੍ਰਾਪਤ ਹੋਣਾ ਅਸੰਭਵ ਹੈ। ਸਿੱਧਾਂ-ਨਾਥਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਜੋ ਵਾਰਤਾਲਾਪ ਕੀਤੀ, ਉਸ ਦਾ ਸਾਰੰਸ਼ 'ਸਿਧ ਗੋਸਿਟ' ਬਾਣੀ ਵਿਚ ਦਰਜ ਹੈ। ਗੁਰੂ ਬਾਬਾ ਜੀ ਦਾ ਦਰਸਾਇਆ ਮਾਰਗ ਨਿਰੋਲ ਸਚ ਉਤੇ ਅਧਾਰਤ ਹੈ। ਜੀਵਨ ਵਿਚ ਸਭ ਤੋਂ ਵੱਡੀ ਉਪਾਧੀ ਕੂੜ ਤੇ ਹਉਮੈ ਦੀ ਹੈ। ਜਦੋਂ ਤਕ ਹਉਮੈ ਦੀ ਕੰਧ ਨਹੀਂ ਡਿਗਦੀ, ਓਦੋਂ ਤਕ ਜੀਵਨ ਵਿਚ ਨਿਰੀ ਖ਼ੁਆਰੀ ਹੀ ਪਲੇ ਪੈਂਦੀ ਹੈ। ਈਸ਼ਵਰੀ ਹੁਕਮ ਭਾਵੇਂ ਅਸੀਮ ਹੈ, ਪਰ ਇਸ ਦੇ ਅਧੀਨ ਸਚਿਆਰ ਬਣ ਕੇ ਹੀ ਪਰਵਾਨ ਹੋ ਸਕੀਦਾ ਹੈ:-

**ਹੁਕਮਿ ਰਜਾਈ ਜੋ ਚਲੈ, ਸੋ ਪਵੈ ਖਜਾਨੈ ॥** [ਪੰਨਾ ੪੨੧

**ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ ॥**
**ਹੁਕਮੀ ਹੋਵਨਿ ਜੀਅ, ਹੁਕਮਿ ਮਿਲੈ ਵਡਿਆਈ ॥**
**ਹੁਕਮੀ ਉਤਮੁ ਨੀਚੁ, ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥**
**ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ ॥**
**ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮ ਨ ਕੋਇ ॥**
**ਨਾਨਕ, ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ ॥ ੨ ॥**

## ਉਚਾਰਨ ਸੇਧ

**ਫੁਟਕਲ :** 'ਕਹਿਆ' ਦਾ ਉਚਾਰਨ 'ਕਿਹਾ' ਕਰਨਾ ਅਸ਼ੁੱਧ ਹੈ ਜਿਵੇਂ ਕਿ ਮਰਦਾਨ ਵਾਸੀ ਕਰਦੇ ਹਨ। 'ਜੀਅ' ਸ਼ਬਦ ਦਾ ਉਚਾਰਨ 'ਜੀਆ' ਨਹੀਂ ਕਰਨਾ ਚਾਹੀਦਾ। 'ਜੀ' ਦੇ ਅਗੇ 'ਅ' ਕੇਵਲ ਉਚਾਰਨ ਲੰਬਾ ਕਰਨ ਦਾ ਸੂਚਕ ਹੁੰਦਾ ਹੈ।

**ਬਿੰਦੀ ਸਹਿਤ :** 'ਪਾਈਅਹਿ' ਤੇ 'ਭਵਾਈਅਹਿ' ਸ਼ਬਦਾਂ ਦਾ ਉਚਾਰਨ 'ਹਿ' ਬਿੰਦੀ ਸਹਿਤ ਕਰਨਾ ਚਾਹੀਦਾ ਹੈ, ਕਿਉਂਕਿ ਇਹ ਬਹੁਵਚਨ ਦੇ ਲਖਾਇਕ ਹਨ।

**ਪਦ ਅਰਥ:** ਹੁਕਮੀ=ਹੁਕਮ ਨਾਲ। ਆਕਾਰ=ਵਜੂਦ, ਸਰੀਰ। ਜੀਅ=ਜੀਵ (ਬਹੁ-ਬਚਨ)। ਵਡਿਆਈ=ਸੋਭਾ। ਹੁਕਮਿ ਲਿਖਿ=ਲਿਖੇ ਹੋਏ ਹੁਕਮ ਅਨੁਸਾਰ। ਇਕਿ=ਕਈ। ਭਵਾਈਅਹਿ= ਫਿਰਾਏ ਜਾਂਦੇ ਹਨ। ਹੁਕਮੈ=ਹੁਕਮ ਨੂੰ। ਬੁਝੈ=ਸਮਝ ਲਏ। ਹਉਮੈ=ਮੈਂ ਮੈਂ (ਅਹੰਕਾਰ ਵਾਲਾ ਬੋਲ)। ਕੋਇ=ਕੋਈ।

**ਅਰਥ :** (ਰਬੀ) ਹੁਕਮ ਨਾਲ (ਹੀ ਦਿਸਦੇ ਸਾਰੇ) ਵਜੂਦ (ਭਾਵ ਸਰੂਪ) ਹੋਂਦ ਵਿਚ ਆਉਂਦੇ ਹਨ। (ਪਰ ਉਸ ਰਬੀ ਹੁਕਮ ਨੂੰ) ਬਿਆਨ ਨਹੀਂ ਕੀਤਾ ਜਾ ਸਕਦਾ। (ਰੱਬੀ) ਹੁਕਮ ਦੁਆਰਾ (ਹੀ) ਜੀਵ ਪੈਦਾ ਹੁੰਦੇ ਹਨ (ਅਤੇ) ਲਿਖੇ ਹੁਕਮ ਅਨੁਸਾਰ (ਹੀ ਜੀਆਂ ਨੂੰ ਸੰਸਾਰ ਵਿਚ) ਸੋਭਾ ਮਿਲਦੀ ਹੈ। (ਰਬੀ) ਹੁਕਮ ਅਨੁਸਾਰ (ਹੀ ਕੋਈ ਮਨੁੱਖ) ਚੰਗਾ ਹੈ, ਕੋਈ ਮੰਦਾ ਹੈ (ਅਤੇ) ਲਿਖੇ ਹੋਏ ਹੁਕਮ ਅਨੁਸਾਰ (ਹੀ) ਦੁਖ ਤੇ ਸੁਖ ਪਾਏ (ਭੋਗੇ) ਜਾਂਦੇ ਹਨ। ਕਈ (ਜੀਆਂ) ਨੂੰ ਹੁਕਮ ਅਨੁਸਾਰ ਬਖ਼ਸ਼ਿਸ਼ (ਪ੍ਰਾਪਤ ਹੁੰਦੀ) ਹੈ ਅਤੇ ਕਈ (ਜੀਵ) ਹੁਕਮ ਅਨੁਸਾਰ ਸਦਾ (ਆਵਾਗਉਣ ਦੇ ਚੱਕਰ ਵਿਚ) ਫਿਰਾਏ ਜਾਂਦੇ ਹਨ। (ਵਜੂਦ ਵਿਚ ਆਇਆ) ਹਰੇਕ ਜੀਵ (ਉਸ ਅਕਾਲ ਪੁਰਖ ਜੀ ਦੇ) ਹੁਕਮ ਵਿਚ ਹੈ, (ਉਸਦੇ) ਹੁਕਮ ਤੋਂ ਬਾਹਰ ਕੋਈ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜੇਕਰ (ਜੀਵ ਰਬੀ) ਹੁਕਮ ਨੂੰ ਸਮਝ ਲਏ ਤਾਂ (ਉਹ ਜੀਵ) ਅਹੰਕਾਰ ਵਾਲਾ ਕੋਈ (ਬੋਲ) ਨਹੀਂ ਬੋਲਦਾ ।੨।

## ਸਾਰੰਸ਼ ਅਤੇ ਸਿਧਾਂਤ

ਜਪੁਜੀ ਸਾਹਿਬ ਵਿਚ ਪਹਿਲੀ ਗਲ- ਲਿਖਿਆ ਹੋਇਆ ਹੈ ਕਿ 'ਹੁਕਮੁ' ਹਰੇਕ ਜੀਵ ਦੇ ਨਾਲ ਹੈ, ਪਰ ਇਸ ਗਲ ਦਾ ਗਿਆਨ ਤੇ ਪਛਾਣ ਕਿਵੇਂ ਹੋਵੇ? ਦੂਜੀ ਗਲ, ਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ 'ਹੁਕਮੁ ਨ ਕਹਿਆ ਜਾਈ'। ਉਹ ਕਿਹੜਾ ਹੁਕਮ ਹੈ ਜਿਹੜਾ ਆਖਿਆ ਨਹੀਂ ਜਾ ਸਕਦਾ? (ਹੁਕਮ) ਸਬਦ ਦੀ ਵਿਆਖਿਆ ਕਰਨ ਵੇਲੇ ਕਥਾਵਾਚਕ ਕੇਵਲ ਅਖਰੀ ਅਰਥ ਕਰਦੇ ਹਨ ਜਿਸ ਕਰਕੇ ਸ੍ਰੋਤਿਆਂ ਦੇ ਦਿਲਾਂ ਵਿਚ ਹੁਕਮ ਦਾ ਸਰੂਪ ਸਮਝਣ ਬਾਰੇ ਜੋ ਖੁਤ ਖੁਤੀ ਲਗੀ ਰਹਿੰਦੀ ਹੈ, ਉਹ ਦੂਰ ਨਹੀਂ ਹੁੰਦੀ।

### ਹੁਕਮੁ ਨ ਕਹਿਆ ਜਾਈ

ਮਨੁੱਖ ਦਾ ਸੰਸਾਰ ਵਿਚ ਜਨਮ ਲੈਣਾ, ਬਾਲਕ ਤੋਂ ਵੱਡਾ ਹੋਣਾ, ਪਰਵਾਰ ਵਾਲਾ ਬਣਨਾ, ਸੰਸਾਰਕ ਕਾਰ ਵਿਹਾਰ ਕਰਨਾ ਅਤੇ ਇਸ ਸੰਸਾਰ ਤੋਂ ਚਾਲੇ ਪਾ ਜਾਣਾ ਇਹ ਸਭ ਉਸ ਦਾ 'ਹੁਕਮੁ' ਹੈ:-

ੳ) **ਹੁਕਮੇ ਜੁਗ ਮਹਿ ਆਇਆ, ਚਲਣੁ ਹੁਕਮਿ ਸੰਜੋਗਿ ਜੀਉ ॥**
**ਹੁਕਮੇ ਪਰਪੰਚੁ ਪਸਰਿਆ, ਹੁਕਮਿ ਕਰੇ ਰਸ ਭੋਗ ਜੀਉ ॥** [ਪੰਨਾ ੭੬੦

ਅ) **ਹੁਕਮੁ ਨ ਜਾਈ ਮੇਟਿਆ, ਜੋ ਲਿਖਿਆ ਸੋ ਨਾਲਿ ॥** [ਪੰਨਾ ੧੦੯੨

ਹੁਕਮ ਇਤਨਾ ਸ਼ਕਤੀਸ਼ਾਲੀ ਹੈ ਜਿਸ ਦੇ ਬਲ ਨਾਲ ਜੀਵ ਤੁਰਦਾ-ਫਿਰਦਾ, ਹਸਦਾ-ਖੇਡਦਾ ਖਾਂਦਾ-ਪੀਂਦਾ ਹੈ ਅਤੇ ਇਹ ਹੁਕਮੁ ਹਰ ਸਮੇਂ ਜੀਵ ਦੇ ਨਾਲ ਹੀ ਰਹਿੰਦਾ ਹੈ। ਇਸ ਹੁਕਮ ਤੋਂ ਬਿਨਾਂ ਜੀਵ ਆਪਣੇ ਆਪ ਕੁਝ ਵੀ ਨਹੀਂ ਕਰ ਸਕਦਾ। ਇਸ ਹੁਕਮ ਦੀ ਸੋਝੀ ਓਦੋਂ ਹੁੰਦੀ ਹੈ ਜਦੋਂ 'ਸਚੁ' ਹਿਰਦੇ ਵਿਚ ਵਸੇ ਤੇ ਜੀਵ ਸਚਿਆਰ ਬਣ ਜਾਵੇ, ਪ੍ਰਭੂ ਉਸ ਨੂੰ ਆਪਣੀ ਭਗਤੀ ਵਿਚ ਲਗਾਉਂਦੇ ਹਨ, ਫਿਰ ਹੁਕਮ ਦੇ ਗੁਝੇ ਭੇਦ ਨੂੰ ਬੁਝਣ ਦੀ ਜਾਚ ਆ ਜਾਂਦੀ ਹੈ:-

੧. **ਹੁਕਮਿ ਉਛਲੈ, ਹੁਕਮੇ ਰਹੈ ॥ ਹੁਕਮੇ, ਦੁਖੁ ਸੁਖੁ ਸਮ ਕਰਿ ਸਹੈ ॥**
**ਹੁਕਮੇ, ਨਾਮੁ ਜਪੈ ਦਿਨੁ ਰਾਤਿ ॥ ਨਾਨਕ, ਜਿਸਨੋ ਹੋਵੈ ਦਾਤਿ ॥**
**ਹੁਕਮਿ ਮਰੈ, ਹੁਕਮੇ ਹੀ ਜੀਵੈ ॥ ਹੁਕਮੈ, ਨਾਨਾ ਵਡਾ ਥੀਵੈ ॥**
**ਹੁਕਮੇ, ਸੋਗ ਹਰਖ ਆਨੰਦ ॥ ਹੁਕਮੇ, ਜਪੈ ਨਿਰੋਧਰ ਗੁਰਮੰਤ ॥**

**ਹੁਕਮੇ ਆਵਣੁ ਜਾਣੁ ਰਹਾਏ॥ ਨਾਨਕ, ਜਾ ਕਉ ਭਗਤੀ ਲਾਏ॥੨॥[ਪੰ. ੯੬੨**

੨. **ਕਹੁ ਨਾਨਕ, ਜਿਨਿ ਹੁਕਮੁ ਪਛਾਤਾ ॥**
**ਪ੍ਰਭ ਸਾਹਿਬ ਕਾ, ਤਿਨਿ ਭੇਦੁ ਜਾਤਾ ॥ [ਪੰਨਾ ੮੯੫**

'ਹੁਕਮੁ ਨ ਕਹਿਆ ਜਾਈ' ਦਾ ਇਹ ਭਾਵ ਨਹੀਂ ਕਿ ਵਾਹਿਗੁਰੂ ਜੀ ਦੇ ਹੁਕਮ ਨੂੰ ਆਖਿਆ ਨਹੀਂ ਜਾ ਸਕਦਾ। ਇਸ ਦਾ ਅੰਤਰੀਵ ਭਾਵ ਇਹ ਹੈ ਕਿ ਵਾਹਿਗੁਰੂ ਦੇ ਹੁਕਮ ਦਾ ਕੋਈ ਜੀਵ ਅੰਤ ਨਹੀਂ ਪਾ ਸਕਦਾ। ਇਸ ਹੁਕਮ ਦੇ ਦਰਸ਼ਨ ਸਾਰੀ ਸ੍ਰਿਸ਼ਟੀ ਨੂੰ 'ਸਭ ਮਹਿ ਜੋਤਿ ਜੋਤਿ ਹੈ ਸੋਇ' ਵਿਚੋਂ ਹੋ ਰਹੇ ਹਨ। ਜੀਵਾਂ ਦੀ ਉਤਪਤੀ, ਉਨ੍ਹਾਂ ਨੂੰ ਦੁਨੀਆ ਵਿਚ ਯੋਗ ਅਸਥਾਨ ਤੇ ਸਨਮਾਨ ਮਿਲਣਾ, ਚੰਗੇ ਮੰਦੇ ਜੀਵਾਂ ਦਾ ਦੁਖ ਸੁਖ ਭੋਗਣਾ, ਇਹ ਸਭ ਉਸ ਹੁਕਮ ਦੀ ਅਸਚਰਜ ਖੇਡ ਹੈ। ਦੁਨਿਆਵੀ ਰਾਜ ਸਰਕਾਰਾਂ ਵਿਚ ਭਾਂਤ ਭਾਂਤ ਦੇ ਹੁਕਮ ਚਲਦੇ ਹਨ, ਉਨ੍ਹਾਂ ਦੇ ਭਾਣੇ ਵਿਚ ਕਈ ਖ਼ਾਸ ਹੁਕਮ ਹੁੰਦੇ ਹਨ ਅਤੇ ਕਈ ਸਾਂਝੇ ਹੁਕਮ ਹੁੰਦੇ ਹਨ। ਪਰ ਉਹ ਵਿਤਕਰੇ ਤੋਂ ਸਖਣੇ ਨਹੀਂ ਹੁੰਦੇ, ਜਦੋਂ ਕਿ ਸਚੀ ਸਰਕਾਰ ਦਾ ਹੁਕਮ ਸਭ ਜੀਆਂ ਲਈ ਸਾਂਝਾ ਹੁੰਦਾ ਹੈ ਜਿਸ ਦੀ ਸੋਝੀ ਸਤਿਗੁਰੂ ਸਚੇ ਪਾਤਸ਼ਾਹ ਜੀ ਆਪਣੇ ਅੰਮ੍ਰਿਤ ਬਚਨਾ ਦੁਆਰਾ ਇਉਂ ਕਰਾਉਂਦੇ ਹਨ:-

**ਏਕੋ ਨਾਮੁ ਹੁਕਮੁ ਹੈ, ਨਾਨਕ, ਸਤਿਗੁਰਿ ਦੀਆ ਬੁਝਾਇ ਜੀਉ ॥ [ਪੰਨਾ ੭੨**

ਸਹੀ ਅਰਥਾਂ ਵਿਚ ਇਕ 'ਨਾਮੁ' ਹੀ ਹੁਕਮ ਹੈ। ਜੇ ਨਾਮ ਦੀ ਸੋਝੀ ਆ ਜਾਵੇ ਤਾਂ ਹੁਕਮ ਦੀ ਸੂਝ-ਬੂਝ ਵੀ ਸੁਤੇ ਆ ਜਾਂਦੀ ਹੈ। ਦੁਨੀਆ ਦੇ ਸਭ ਕਰਮ ਧਰਮ ਅਤੇ ਰਾਜ ਪ੍ਰਬੰਧ ਨਾਮ ਹੁਕਮੁ ਦੇ ਅਧੀਨ ਚਲ ਰਹੇ ਹਨ, ਪਰ ਇਨ੍ਹਾਂ ਦਾ ਦਰਸ਼ਨ ਬਿਸਮਾਦ ਰੂਪ ਹੈ:-

**ਸਭੇ ਸੁਰਤੀ ਜੋਗ ਸਭਿ, ਸਭੇ ਬੇਦ ਪੁਰਾਣ ॥**
**ਸਭੇ ਕਰਣੇ ਤਪ ਸਭਿ, ਸਭੇ ਗੀਤ ਗਿਆਨ ॥**
**ਸਭੇ ਬੁਧੀ ਸੁਧਿ ਸਭਿ, ਸਭਿ ਤੀਰਥ ਸਭਿ ਥਾਨ ॥**
**ਸਭਿ ਪਾਤਿਸਾਹੀਆ ਅਮਰ ਸਭਿ, ਸਭਿ ਖੁਸੀਆ ਸਭਿ ਖਾਨ ॥**
**ਸਭੇ ਮਾਣਸ ਦੇਵ ਸਭਿ, ਸਭੇ ਜੋਗ ਧਿਆਨ ॥**
**ਸਭੇ ਪੁਰੀਆ ਖੰਡ ਸਭਿ, ਸਭੇ ਜੀਅ ਜਹਾਨ ॥**
**ਹੁਕਮਿ ਚਲਾਏ ਆਪਣੈ, ਕਰਮੀ ਵਹੈ ਕਲਾਮ ॥**
**ਨਾਨਕ, ਸਚਾ ਸਚਿ ਨਾਇ, ਸਚੁ ਸਭਾ ਦੀਬਾਨੁ ॥ [ਪੰਨਾ ੧੨੪੧**

ਨਾਮ ਤੇ ਹੁਕਮ ਦੀ ਜਾਣ-ਪਛਾਣ (ਸੋਝੀ) ਸਚੇ ਗੁਰੂ ਦੀ ਕਿਰਪਾ ਨਾਲ ਹੁੰਦੀ ਹੈ:-

**ਗੁਰ ਕਿਰਪਾ ਤੇ ਹੁਕਮ ਪਛਾਣੈ॥ ਜੁਗਹ ਜੁਗੰਤਰ ਕੀ ਬਿਧਿ ਜਾਣੈ ॥**
**ਨਾਨਕ, ਨਾਮ ਤਰਹੁ ਤਰ ਤਾਰੀ, ਸਚ ਤਾਰੇ ਤਾਰਣਹਾਰਾ ਹੇ ॥ [ਪੰਨਾ ੧੦੨੭**

ਇਸ 'ਵਿਸਮਾਦੀ ਹੁਕਮ' ਦਾ ਰੱਸ ਹੁਕਮੀ ਬੰਦੇ ਹੀ ਮਾਣਦੇ ਹਨ। ਉਹ ਆਪਣੇ ਮੂੰਹੋਂ ਕਦੇ ਵੀ ਡੀਂਗ ਨਹੀਂ ਮਾਰਦੇ ਕਿ ਉਹ ਹੁਕਮ ਦਸ ਸਕਦੇ ਹਨ, ਸਗੋਂ ਉਹ 'ਅਗੰਮੀ ਹੁਕਮ' ਨੂੰ ਜਰ ਕੇ ਗੁਰ ਉਪਦੇਸ਼ ਦੀ ਕਮਾਈ ਕਰਦੇ ਹੋਏ ਹਰ ਵੇਲੇ ਹੁਕਮ ਦੇ ਭੈ ਵਿਚ ਰਹਿੰਦੇ ਹੋਏ ਆਖਦੇ ਹਨ ਕਿ ਹੁਕਮ ਦੀ ਕਾਰ ਬਹੁਤ ਕਰੜੀ ਹੈ:-

**ਗਲ ਨ ਬਾਹਰਿ ਨਿਕਲੈ, ਹੁਕਮੀ ਬੰਦੇ ਕਾਰ ਕਰਾਰੀ ॥ [ਭ. ਗੁ. ਵਾ. ੧੧-੨**

ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਹੁਕਮ' ਬਾਰੇ ਇਕ ਸਿਰੇ ਦੀ ਗਲ ਕਰ ਦਿਤੀ ਹੈ:-

**ਸੋਈ ਕਰਣਾ ਜਿ ਆਪਿ ਕਰਾਏ ॥ ਜਿਥੈ ਰਖੈ ਸਾ ਭਲੀ ਜਾਏ ॥**
**ਸੋਈ ਸਿਆਣਾ, ਸੋ ਪਤਿਵੰਤਾ, ਹੁਕਮੁ ਲਗੈ ਜਿਸੁ ਮੀਠਾ ਜੀਉ ॥**
**[ਮਾਝ ਮਹਲਾ ੫, ਪੰਨਾ ੧੦੯**

ਗਾਵੈ ਕੋ ਤਾਣੁ, ਹੋਵੈ ਕਿਸੈ ਤਾਣੁ ॥
ਗਾਵੈ ਕੋ, ਦਾਤਿ ਜਾਣੈ ਨੀਸਾਣੁ ॥
ਗਾਵੈ ਕੋ, ਗੁਣ ਵਡਿਆਈਆ ਚਾਰ ॥
ਗਾਵੈ ਕੋ, ਵਿਦਿਆ ਵਿਖਮੁ ਵੀਚਾਰੁ ॥
ਗਾਵੈ ਕੋ, ਸਾਜਿ ਕਰੇ ਤਨੁ ਖੇਹ ॥
ਗਾਵੈ ਕੋ, ਜੀਅ ਲੈ ਫਿਰਿ ਦੇਹ ॥
ਗਾਵੈ ਕੋ, ਜਾਪੈ ਦਿਸੈ ਦੂਰਿ ॥
ਗਾਵੈ ਕੋ, ਵੇਖੈ ਹਾਦਰਾ ਹਦੂਰਿ ॥
ਕਥਨਾ ਕਥੀ, ਨ ਆਵੈ ਤੋਟਿ ॥
ਕਥਿ ਕਥਿ ਕਥੀ, ਕੋਟੀ ਕੋਟਿ ਕੋਟਿ ॥
ਦੇਦਾ ਦੇ, ਲੈਦੇ ਥਕਿ ਪਾਹਿ ॥
ਜੁਗਾ ਜੁਗੰਤਰਿ, ਖਾਹੀ ਖਾਹਿ ॥
ਹੁਕਮੀ ਹੁਕਮੁ, ਚਲਾਏ ਰਾਹੁ ॥
ਨਾਨਕ, ਵਿਗਸੈ ਵੇਪਰਵਾਹੁ ॥ ੩ ॥

## ਉਚਾਰਨ ਸੇਧ

**ਬਿੰਦੀ ਸਹਿਤ :** ਵਡਿਆਈਆਂ, ਕੋਟੀਂ, ਦੇਂਦਾ, ਲੈਂਦੇ, ਪਾਹਿਂ, ਜੁਗਾਂ, ਖਾਹਿਂ।

**ਬਿੰਦੀ ਰਹਿਤ :** ਖਾਹੀ।

**ਫੁਟਕਲ :** 'ਰਾਹੁ' ਅਤੇ 'ਵੇਪਰਵਾਹੁ' ਨੂੰ 'ਰਾਹੋ' ਅਤੇ 'ਵੇਪਰਵਾਹੋ' ਪੜ੍ਹਨਾ ਅਸ਼ੁੱਧ ਹੈ। 'ਹਾਹੇ' ਨੂੰ ਲਗਾ ਔਂਕੁੜ ਇਕ ਵਚਨ ਪੁਲਿੰਗ ਸਰੂਪ ਦੀ ਪਛਾਣ ਲਈ ਹੈ।

**ਪਦ ਅਰਥ :** ਸਾਜਿ=ਬਣਾ ਕੇ। ਖੇਹ=ਸੁਆਹ ਭਾਵ ਨਾਸ਼। ਜੀਅ=ਸਰੀਰ ਰੂਪੀ ਚੋਲਾ। ਦੇਹ=ਦੇਂਦਾ ਹੈ। ਜਾਪੈ=ਪ੍ਰਤੀਤ ਹੁੰਦਾ ਹੈ। ਤਾਣੁ=ਬਲ, ਜ਼ੋਰ। ਦਾਤਿ=ਬਖ਼ਸ਼ਿਸ਼। ਨੀਸਾਣੁ=ਨਿਸ਼ਾਨ। ਚਾਰ=ਸੁੰਦਰ, ਸ੍ਰੇਸ਼ਟ। ਵਿਖਮੁ=ਕਠਿਨ। ਹਾਦਰਾ ਹਦੂਰਿ=ਹਾਜ਼ਰ-ਨਾਜ਼ਰ। ਤੋਟਿ=ਮੁਕਣ ਵਿੱਚ। ਕੋਟੀ=ਕ੍ਰੋੜਾਂ (ਮਨੁੱਖਾਂ) ਨੇ। ਕੋਟਿ ਕੋਟਿ=ਕ੍ਰੋੜਾਂ ਵਾਰੀ (ਭਾਵ ਅਨਗਿਣਤ ਵਾਰੀ)। ਦੇਦਾ ਦੇ=ਦੇਣ ਵਾਲਾ (ਦਾਤਾ ਸਭ ਪਦਾਰਥ) ਦੇ (ਰਿਹਾ ਹੈ)। ਲੈਦੇ=ਲੈਣ ਵਾਲੇ (ਜੀਵ)। ਥਕਿ ਪਾਹਿ=ਥਕ ਪੈਂਦੇ ਹਨ। ਜੁਗਾ ਜੁਗੰਤਰਿ=ਜੁਗਾਂ ਜੁਗਾਂ ਵਿਚ। ਖਾਹੀ=ਖਾਣ ਵਾਲੇ, ਭਾਵ ਅਧਿਕਾਰੀ। ਖਾਹਿ=ਖਾਂਦੇ ਹਨ। ਹੁਕਮੀ=ਹੁਕਮ ਕਰਨ ਵਾਲੇ (ਵਾਹਿਗੁਰੂ ਦਾ) ਹੁਕਮ। ਵਿਗਸੈ=ਖੁਸ਼ ਹੁੰਦਾ ਹੈ।

**ਅਰਥ :** ਕੋਈ (ਜੀਵ ਅਕਾਲ ਪੁਰਖ ਜੀ ਦੇ) ਬਲ ਨੂੰ (ਵੇਖ ਕੇ ਉਸ ਦੇ ਗੁਣ) ਗਾਉਂਦਾ ਹੈ, (ਜਿਸ) ਕਿਸੇ ਪਾਸ (ਉਸ ਮਾਲਕ ਦਾ ਬਖ਼ਸ਼ਿਆ ਹੋਇਆ) ਬਲ (ਜ਼ੋਰ) ਹੁੰਦਾ ਹੈ। ਕੋਈ ਜੀਵ ਉਸ ਅਕਾਲ ਪੁਰਖ ਜੀ ਵਲੋਂ ਮਿਲੀ ਦਾਤ (ਬਖ਼ਸ਼ਿਸ਼ ਦਾ) ਨਿਸ਼ਾਨ ਸਮਝ ਕੇ (ਉਸ ਦੇ) ਗੁਣ ਗਾਉਂਦਾ ਹੈ। ਕੋਈ (ਵਾਹਿਗੁਰੂ ਜੀ ਦੇ) ਗੁਣ ਅਤੇ ਸੁੰਦਰ ਵਡਿਆਈਆਂ ਨੂੰ (ਮੁਖ ਰਖ ਕੇ ਉਸ ਦਾ ਜਸ) ਗਾਉਂਦਾ ਹੈ। ਕੋਈ (ਬ੍ਰਹਮ) ਵਿਦਿਆ (ਰੂਪ ਗਿਆਨ ਪਖੋਂ ਉਸ ਦੇ ਗੁਣ) ਗਾਉਂਦਾ ਹੈ (ਜਿਸ ਦਾ ਵੀਚਾਰ ਕਰਨਾ ਅਤੀ) ਕਠਿਨ ਹੈ। ਕੋਈ (ਜੀਵ ਪ੍ਰਭੂ ਦੇ ਇਸ) ਗੁਣ ਨੂੰ ਗਾਉਂਦਾ ਹੈ ਕਿ (ਉਹ ਸਰੀਰ) ਬਣਾ

ਕੇ (ਫਿਰ) ਨਾਸ਼ ਕਰ ਦੇਂਦਾ ਹੈ। ਕੋਈ (ਜੀਵ, ਇਸ ਲਈ ਉਸ ਦੇ) ਗੁਣ ਗਾਉਂਦਾ ਹੈ (ਕਿ ਉਹ) ਜੀਵਾਂ (ਦਾ ਸਰੀਰ ਰੂਪੀ ਚੋਲਾ) ਲੈ ਕੇ ਫਿਰ (ਨਵਾਂ ਸਰੀਰ) ਦੇਂਦਾ ਹੈ। ਕੋਈ (ਜੀਵ ਇਉਂ ਆਖਦਾ ਹੋਇਆ ਗੁਣ) ਗਾਉਂਦਾ ਹੈ (ਕਿ ਵਾਹਿਗੁਰੂ) ਦੂਰ ਦਿਸਦਾ ਪਰਤੀਤ ਹੁੰਦਾ ਹੈ (ਪਰ) ਕੋਈ (ਜੀਵ ਉਸ ਨੂੰ) ਹਾਜ਼ਰ-ਨਾਜ਼ਰ ਵੇਖਦਾ ਹੋਇਆ (ਉਸ ਦੇ ਗੁਣ) ਗਾਉਂਦਾ ਹੈ। (ਆਪਣੇ ਵਲੋਂ ਸਭ ਜੀਆਂ ਨੇ ਉਸ ਪ੍ਰਭੂ ਦੇ ਗੁਣਾਂ ਦੀ) ਕਥਾ ਕਥਨ ਕੀਤੀ (ਪਰ ਉਹ ਕਥਾ) ਮੁਕਣ ਵਿਚ ਹੀ ਨਹੀਂ ਆਉਂਦੀ। (ਉਸ ਕਥਾ ਨੂੰ) ਕਥ ਕਥ ਕੇ ਕ੍ਰੋੜਾਂ (ਦਾਨਿਆਂ) ਨੇ ਕ੍ਰੋੜਾਂ (ਭਾਵ ਬੇਅੰਤ ਵਾਰੀ) ਕਥਿਆ (ਪਰ ਉਸ ਦੀ ਅਕਥ ਕਥਾ ਹੈ- 'ਅਕਥਾ ਹਰਿ ਅਕਥ ਕਥਾ, ਕਿਛੁ ਜਾਇ ਨ ਜਾਣੀ ਰਾਮ' (ਪੰਨਾ ੪੫੩)। ਦੇਣ ਵਾਲਾ (ਦਾਤਾ ਸਭ ਜੀਆਂ ਨੂੰ ਅਨੇਕ ਪ੍ਰਕਾਰ ਦੇ ਪਦਾਰਥ) ਦੇਂਦਾ ਹੈ (ਅਤੇ) ਲੈਣ ਵਾਲੇ (ਅਧਿਕਾਰੀ ਪਦਾਰਥ ਲੈ ਲੈ ਕੇ) ਥਕ ਪੈਂਦੇ ਹਨ। (ਇਥੋਂ ਤੀਕ ਕਿ) ਖਾਣ ਵਾਲੇ (ਜੀਵ) ਜੁਗਾਂ, ਜੁਗਾਂ ਅੰਦਰ (ਉਹ ਪਦਾਰਥ) ਖਾਂਦੇ (ਭਾਵ ਭੋਗਦੇ) ਰਹਿੰਦੇ ਹਨ। (ਉਸ) ਹੁਕਮ ਕਰਨ ਵਾਲੇ ਦਾ ਹੁਕਮ (ਸਾਰੀ ਸ੍ਰਿਸ਼ਟੀ ਨੂੰ ਜੀਵਨ ਦੇ) ਰਾਹ ਉਤੇ ਚਲਾ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵੇਪਰਵਾਹ ਕਰਤਾ ਪੁਰਖ) ਆਪਣੀ ਸਾਜੀ ਹੋਈ ਰਚਨਾ (ਭਾਵੇਂ ਕੋਈ ਠੀਕ ਰਸਤੇ ਚਲ ਰਿਹਾ ਹੈ, ਭਾਵੇਂ ਕੋਈ ਕੁਰਾਹੇ ਪਿਆ ਹੋਇਆ ਹੈ ਆਪਣੀ ਖੇਡ ਵੇਖ ਵੇਖ ਕੇ) ਖੁੱਸ਼ ਹੋ ਰਿਹਾ ਹੈ।੩।

## ਅਰਥ ਭੇਦ ਅਤੇ ਨਿਰਣੈ

**ਗਾਵੈ ਕੋ ਤਾਣੁ, ਹੋਵੈ ਕਿਸੈ ਤਾਣੁ ॥**

ਪੰ. ਕਰਤਾਰ ਸਿੰਘ ਜੀ 'ਦਾਖਾ' ਨੇ 'ਕੋ' ਦੇ ਅਰਥ 'ਕੋਈ' ਕਰਨਾ ਅਸ਼ੁੱਧ ਮੰਨੇ ਹਨ। ਕਈ ਟੀਕਾਕਾਰਾਂ ਨੇ 'ਕੌਣ' ਤੇ 'ਕੋਈ' ਦੋਵੇਂ ਅਰਥ ਮਿਲਾ ਕੇ ਇਨ੍ਹਾਂ ਪੰਕਤੀਆਂ ਦਾ ਟੀਕਾ ਕੀਤਾ ਹੈ ਤਾਂ ਜੋ ਉਨ੍ਹਾਂ ਦੇ ਕੀਤੇ ਹੋਏ ਅਰਥਾਂ ਤੇ ਕੋਈ ਪਾਠਕ ਕਿੰਤੂ ਨਾ ਕਰ ਸਕੇ। ਪੰ. ਤਾਰਾ ਸਿੰਘ ਨਰੋਤਮ ਨੇ ਆਪਣੇ ਕੋਸ਼ ਵਿਚ 'ਕੋ' ਸ਼ਬਦ ਦੇ ਅਰਥ 'ਕੋਈ', 'ਕੌਣ', 'ਨੂੰ', 'ਦੇ', 'ਦਾ' ਆਦਿਕ ਕੀਤੇ ਹਨ ਅਤੇ ਇਹ ਸ਼ਬਦ ਦੇਵਨਾਗਰੀ ਲਿਪੀ ਦੇ ਦਸੇ ਹਨ।

**ਸਮਾਧਾਨ-**

ਇਹ ਠੀਕ ਹੈ ਕਿ ਗੁਰਬਾਣੀ ਅੰਦਰ 'ਕੋ' ਸ਼ਬਦ ਦੇ ਕਈ ਅਰਥ ਹਨ, ਪ੍ਰੰਤੂ ਜਪੁ ਜੀ ਸਾਹਿਬ ਵਿਚੋਂ ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਹੋਰ ਰਚਨਾ ਵਿਚੋਂ 'ਕੋ' ਸ਼ਬਦ ਦੇ ਅਰਥ 'ਕੋਈ' ਹੀ ਵਧੇਰੇ ਮਿਲਦੇ ਹਨ ਜਿਸ ਦੀ ਪੁਸ਼ਟੀ ਹੇਠ ਲਿਖੇ ਪ੍ਰਮਾਣਾਂ ਰਾਹੀਂ ਹੁੰਦੀ ਹੈ:-

**ਜਪੁ ਵਿਚੋਂ-**

੧. **ਜੇ ਕੋ, ਮੰਨਿ ਜਾਣੈ ਮਨਿ ਕੋਇ ॥** **(ਕੋਈ)**
੨. **ਜੇ ਕੋ ਕਹੈ, ਕਰੈ ਵੀਚਾਰੁ ॥** **(ਕੋਈ)**
੩. **ਜੇ ਕੋ ਖਾਇਕੁ, ਆਖਣਿ ਪਾਇ ॥** **(ਕੋਈ)**
੪. **ਜੇ ਕੋ ਕਥੈ, ਤ ਅੰਤ ਨ ਅੰਤ ॥** **(ਕੋਈ)**

**ਬਾਕੀ ਰਚਨਾ ਵਿਚੋਂ-**

੧. **ਕੋਈ ਆਖੈ ਭੂਤਨਾ, ਕੋ ਕਹੈ ਬੇਤਾਲਾ ॥** **[ਪੰਨਾ ੯੯੧**
੨. **ਕੋ ਗਿਰਹੀ, ਕਰਮਾ ਕੀ ਸੰਧਿ ॥** **[ਪੰਨਾ ੧੧੬੯**

ਉਪਰੋਕਤ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ ਕਿ 'ਕੋ' ਦੇ ਅਰਥ 'ਕੋਈ' ਕਰਨਾ ਹੀ ਠੀਕ ਹਨ। ਜਿਹੜੇ ਸਜਣ ਇਹ ਅਰਥ ਕਰਦੇ ਹਨ ਕਿ 'ਕੌਣ ਗਾ ਸਕਦਾ ਹੈ ਉਸ ਦੇ ਬਲ ਨੂੰ? ਭਾਵ ਕੋਈ ਨਹੀਂ ਗਾ ਸਕਦਾ, ਜੇ ਕਿਸੇ ਵਿਚ ਆਪਣਾ ਬਲ ਹੋਵੇ ਤਾਂ ਗਾਵੇਂ, ਠੀਕ ਨਹੀਂ ਜਾਪਦੇ ਕਿਉਂਕਿ ਗੁਰੂ ਸਾਹਿਬ ਤਾਂ ਆਪ ਸਭ ਜੀਆਂ ਨੂੰ ਇਸ ਗਲ ਦਾ ਗਿਆਨ ਕਰਵਾ ਰਹੇ ਹਨ ਕਿ ਉਸ ਅਕਾਲ ਪੁਰਖ ਦੀਆਂ

ਸਿਫਤਾਂ ਅਤੇ ਵਡਿਆਈਆਂ ਨੂੰ ਵਡੇ ਵਡੇ ਪੀਰ ਸਾਲਕ ਸੁਹਦੇ ਅਤੇ ਸ਼ਹੀਦ ਸਭ ਗਾ ਰਹੇ ਹਨ। ਫਿਰ 'ਸੋ ਦਰੁ' ਵਿਚ ਵਾਹਿਗੁਰੂ ਦਾ ਜਸ ਗਾਉਣ ਵਾਲਿਆਂ ਦੀ ਗਿਣਤੀ ਕਰਦੇ ਹੋਏ ਇਹ ਦਰਸਾਇਆ ਹੈ ਕਿ 'ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੈ'; ਇਨ੍ਹਾਂ ਬਚਨਾਂ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਵਾਹਿਗੁਰੂ ਜੀ ਨੂੰ ਗਾਉਣ ਵਾਲੇ ਬੇਅੰਤ ਹਨ। ਇਸ ਲਈ 'ਗਾਵੈ ਕੋ' ਦਾ ਇਹ ਭਾਵ ਨਹੀਂ ਕਿ ਉਸ ਨੂੰ ਕੋਈ ਗਾ ਨਹੀਂ ਸਕਦਾ, ਭਾਵ ਇਹ ਹੈ ਕਿ ਕੋਈ ਵੀ ਗਾਉਣ ਵਾਲਾ ਬਕਤਾ ਉਸ ਦੇ ਗੁਣਾਂ ਦਾ ਅੰਤ ਨਹੀਂ ਪਾ ਸਕਦਾ। ਸੋ, ਅਸਾਂ ਵਾਹਿਗੁਰੂ ਜੀ ਦੇ ਗੁਣ ਪਿਆਰੇ ਵਾਹਿਗੁਰੂ ਜੀ ਨੂੰ ਰੀਝਾਉਣ ਲਈ ਉਸ ਦੇ ਗੁਣ ਗਾਉਣੇ ਹਨ, ਉਸ ਦਾ ਅੰਤ ਪਾਉਣ ਲਈ ਗੁਣ ਨਹੀਂ ਗਾਉਣੇ।

## ਚਾਰ ਕਿ ਆਚਾਰ

**(ੳ) ਗਾਵੈ ਕੋ, ਗੁਣ ਵਡਿਆਈ ਆਚਾਰ ॥**

**(ਅ) ਗਾਵੈ ਕੋ, ਗੁਣ ਵਡਿਆਈਆ ਚਾਰ ॥**

ਇਸ ਪੰਕਤੀ ਦਾ ਪਾਠ ਦੋ ਤਰ੍ਹਾਂ ਕੀਤਾ ਜਾਂਦਾ ਹੈ ਜਿਵੇਂ ਉਪਰ ਦਿਤਾ ਹੈ। ਇਸੇ ਤਰ੍ਹਾਂ ਇਸ ਪੰਕਤੀ ਦੇ ਅਰਥ ਵੀ ਕਈ ਪ੍ਰਕਾਰ ਕੀਤੇ ਜਾਂਦੇ ਹਨ। 'ਆਚਾਰ' ਉਚਾਰਨ ਵਾਲੇ ਸਜਣਾਂ ਨੇ ਜਪੁ ਜੀ ਦੇ ਟੀਕਿਆਂ ਵਿਚ ਹੇਠ ਲਿਖੇ ਅਰਥ ਕੀਤੇ ਹਨ:-

੧) ਕੋਈ ਉਸ ਦਾ ਗੁਣ ਅਤੇ ਵਡਿਆਈਆਂ ਤੇ ਮਰਯਾਦਾ ਨੂੰ ਮੁਖ ਰਖ ਕੇ ਗਾਂਵਦਾ ਹੈ, ਭਾਵ ਕਈ ਇਸ ਲਈ ਵਾਹਿਗੁਰੂ ਨੂੰ ਗਾਉਂਦੇ ਹਨ ਕਿ ਉਸ ਵਿਚ ਦਿਆਲਤਾ, ਕ੍ਰਿਪਾਲਤਾ ਆਦੀ ਗੁਣ ਅਤੇ ਸਰਬ ਕਲਾ ਭਰਪੂਰ ਜੋ ਚਾਹੇ ਸੋ ਕਰਨ ਵਾਲਾ ਹੋਣ ਦੀ ਵਡਿਆਈ ਹੈ। ਉਸ ਦੀ ਕਾਨੂੰਨੀ ਕੁਦਰਤ ਜਾਂ ਸੱਚੀ ਮਰਯਾਦਾ ਸਦਾ ਅਟੱਲ ਹੈ।

[ਨਿਤਨੇਮ ਸਟੀਕ- ਗਿ. ਸ਼ੇਰ ਸਿੰਘ ਜੀ

੨) ਉਸਦੇ ਗੁਣ ਵਡਿਆਈ (ਮਹਿਮਾ) ਤੇ ਆਚਾਰ (ਕਰਤਵਯ) ਨੂੰ ਕੌਣ ਗਾਇਨ ਕਰ ਸਕਦਾ ਹੈ। (ਉਤਪਤੀ, ਪਾਲਣ, ਸੰਘਾਰਨ ਇਹ ਤਿੰਨ ਕਰਤਵਯ ਹਨ)। [ਇਕ ਪੁਰਾਤਨ ਸਟੀਕ

੩) ਆਚਾਰ-ਦੇਖੋ ਅਚਾਰ

'ਗਾਵੈ ਕੋ ਗੁਣ ਵਡਿਆਈ ਆਚਾਰ' (ਜਪੁ) [ਮਹਾਨ ਕੋਸ਼, ਪੰਨਾ ੭੨

ਭਾ. ਵੀਰ ਸਿੰਘ ਜੀ, ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ', ਪ੍ਰਿੰਸੀਪਲ ਤੇਜਾ ਸਿੰਘ ਜੀ ਅਤੇ ਪ੍ਰੋ. ਸਾਹਿਬ ਸਿੰਘ ਜੀ ਆਦਿ ਵਿਦਵਾਨਾਂ ਨੇ 'ਚਾਰ' ਪਾਠ ਨੂੰ ਅਪਨਾਇਆ ਹੈ ਅਤੇ ਇਸ ਦੇ ਅਰਥ 'ਸੁੰਦਰ ਵਡਿਆਈਆਂ' ਕੀਤੇ ਹਨ। ਗਿ. ਬਦਨ ਸਿੰਘ, ਫਰੀਦਕੋਟ ਵਾਲੇ ਸਟੀਕ ਵਿਚ 'ਗਾਵੈ ਕੋ ਗੁਣ ਵਡਿਆਈਆ ਚਾਰ' ਪਾਠ ਪਦ-ਛੇਦ ਕਰਕੇ ਅਰਥ ਦਰਜ ਕੀਤੇ ਹਨ। ਕਈ ਸਜਣ ਪਾਠ 'ਚਾਰ' ਕਰਦੇ ਹਨ ਪਰ ਇਸ ਦੇ ਅਰਥ 'ਸੁੰਦਰ' ਨਹੀਂ ਕਰਦੇ, ਸਗੋਂ ਸੰਖਿਆਵਾਚਕ ਚਾਰ (੪) ਮੰਨ ਕੇ ਇਉਂ ਅਰਥ ਕਰਦੇ ਹਨ:-

'ਚਾਰ ਵੇਦ ਵੀ ਉਸ ਦੇ ਗੁਣ ਤੇ ਵਡਿਆਈਆਂ ਗਾਉਂਦੇ ਹਨ'। ਪਰ ਇਹ ਅਰਥ ਇਥੇ ਠੀਕ ਨਹੀਂ ਫਬਦੇ ਕਿਉਂਕਿ 'ਚਾਰ' ਸ਼ਬਦ ਇਥੇ ਗਿਣਤੀ ਦਾ ਸੂਚਕ ਨਹੀਂ।

ਭਾਈ ਮਨੀ ਸਿੰਘ ਜੀ ਦੇ ਹਥ ਲਿਖਤੀ ਟੀਕੇ ਦਾ ਇਕ ਉਤਾਰਾ ਜਿਸ ਤੇ ਸੰਮਤ ੧੯੧੧ ਦਿਤਾ ਹੋਇਆ ਹੈ, ਵਿਚ ਹੇਠ ਲਿਖੇ ਅਰਥ ਅੰਕਿਤ ਹਨ-

'ਕੋਈ ਜੋ ਹੈਨ, ਸੋ ਵਾਹਿਗੁਰੂ ਦੇ ਗੁਣ ਅਤੇ ਵਡਿਆਈਆਂ ਜੋ ਸੁੰਦਰ ਹੈਨ, ਸੋ ਗਾਂਵਦੇ ਹੈਨ। ਵੇਖੋ ਪ੍ਰਿਥਮੀ ਵਸਣ ਵਾਸਤੇ ਬਣਾ ਦਿਤੀ ਹੈ। ਸੋ, ਜਲ ਅਰ ਅਗਨਿ ਅਰ ਪਉਣ ਸੂਰਜ ਅਰ ਚੰਦ੍ਰਮਾ ਸਭ ਜੀਆਂ ਦੇ ਵਾਸਤੇ ਕਿਤਨੀਆਂ ਵਡਿਆਈਆਂ ਕੀਤੀਆਂ ਹੈਨ।' ਇਹ ਅਰਥ ਬਹੁਤ ਢੁਕਵੇਂ ਹਨ।

'ਆਚਾਰ' ਪਾਠ ਨੂੰ ਮੰਨਣ ਵਾਲੇ ਸਜਣ ਇਹ ਦਲੀਲ ਦਿੰਦੇ ਹਨ ਕਿ 'ਚਾਰ' ਗਿਣਤੀ ਦਾ

ਅਖਰ ਹੈ ਅਤੇ ਇਸ ਦੇ ਅਰਥ 'ਸੁੰਦਰ' ਨਹੀਂ ਹੋ ਸਕਦੇ। ਦੂਜੀ ਗਲ ਵਡਿਆਈ ਦਾ ਸਬੰਧ ਆਚਰਨ ਨਾਲ ਹੁੰਦਾ ਹੈ, ਇਸ ਲਈ ਇਥੇ 'ਚਾਰ' ਸ਼ਬਦ ਦੇ ਅਰਥ 'ਸੁੰਦਰ' ਨਹੀਂ ਢੁਕਦੇ। ਗੁਰਬਾਣੀ ਵਿਆਕਰਣ ਦੀਆਂ ਪਈਆਂ ਲੀਹਾਂ ਦੇ ਆਧਾਰ ਤੇ ਅਰਥ ਕਰਨ ਵਾਲੇ ਵਿਦਵਾਨ 'ਚਾਰ' ਨੂੰ ਸੰਸਕ੍ਰਿਤ ਦਾ ਸ਼ਬਦ ਮੰਨਦੇ ਹਨ, ਜਿਸ ਦੇ ਅਰਥ ਹਨ 'ਸੁੰਦਰ' ਜਾਂ 'ਪਿਆਰਾ' ਅਤੇ ਇਹ ਵਿਸ਼ੇਸ਼ਣ ਰੂਪ ਵਿਚ ਵਰਤਿਆ ਜਾਂਦਾ ਹੈ। ਸੰਸਕ੍ਰਿਤ ਵਿਚ 'ਚਾਰ' ਸ਼ਬਦ ਨਹੀਂ ਚਾਰੂ ਸ਼ਬਦ ਹੈ ਜਿਸ ਦੇ ਅਰਥ ਹਨ ਸੁੰਦਰ, ਪਿਆਰਾ ਆਦਿ। 'ਆਚਾਰ' ਸ਼ਬਦ ਵੀ ਸੰਸਕ੍ਰਿਤ ਦਾ ਹੈ ਜਿਸ ਦੇ ਅਰਥ ਹਨ 'ਚਾਲ ਚਲਨ'। ਇਸ ਵਿਖੇਪਤਾ ਨੂੰ ਦੂਰ ਕਰਨ ਲਈ, ਪਾਠਕਾਂ ਦੇ ਗਿਆਤ ਲਈ ਦੋਹਾਂ ਸ਼ਬਦਾਂ ਦੀ ਵਰਤੋਂ ਗੁਰਬਾਣੀ ਦੇ ਪਰਮਾਣਾਂ ਰਾਹੀਂ ਦਰਸਾਈ ਜਾਂਦੀ ਹੈ ਤਾਂ ਜੋ ਪਾਠਕਾਂ ਦੇ ਸਾਹਮਣੇ ਸਹੀ ਨਿਰਣਾ ਆ ਜਾਵੇ:-

੧. **ਆਚਾਰ ਬਿਉਹਾਰ, ਬਿਆਪਤ ਇਹ ਜਾਤਿ॥** (ਰਹਿਣੀ-ਬਹਿਣੀ) [ਪੰਨਾ ੧੯੨

੨. **ਕਾਪਰ ਪਹਿਰਹਿ, ਭੋਗਹਿ ਭੋਗ ॥**
**ਆਚਾਰ ਕਰਹਿ ਸੋਭਾ ਮਹਿ ਲੋਗ ॥** (ਲੋਕ ਵਿਖਾਵੇ ਦੇ ਕੰਮ ਕਾਜ) [ਪੰਨਾ ੩੭੪

੩. **ਨਾਮੁ ਨ ਚੇਤਹਿ, ਸਬਦ ਨ ਵੀਚਾਰਹਿ,**
**ਇਹੁ ਮਨਮੁਖ ਕਾ ਆਚਾਰੁ ॥** (ਕਰਣੀ) [ਪੰਨਾ ੫੦੯

੪. **ਆਚਾਰ ਬਿਉਹਾਰ ਜਾਤਿ, ਹਰਿ ਗੁਨੀਆ ॥**
**ਮਹਾ ਅਨੰਦ, ਕੀਰਤਨ ਹਰਿ ਸੁਨੀਆ ॥** (ਕਰਮ ਧਰਮ) [ਪੰਨਾ ੭੧੫

੫. **ਆਚਾਰ ਸਹਿਤ, ਬਿਪ੍ਰ ਕਰਹਿ ਡੰਡਉਤਿ,**
**ਤਿਨ ਤਨੈ ਰਵਿਦਾਸ, ਦਾਸਾਨ ਦਾਸਾ ॥** (ਸਤਿਕਾਰ) [ਪੰਨਾ ੧੨੯੩

ਹੁਣ 'ਚਾਰ' ਸ਼ਬਦ ਦੀ ਵਰਤੋਂ ਧਿਆਨ ਨਾਲ ਪੜ੍ਹੋ:-

੧. **ਪੜਹਿ ਗੁਣਹਿ ਤਿਨ, ਚਾਰ ਵੀਚਾਰ ॥** (ਸੁੰਦਰ ਵੀਚਾਰ) [ਪੰਨਾ ੪੭੦

੨. **ਬਿਖੁ ਫਲ ਮੀਠ ਲਗੇ ਮਨ ਬਉਰੇ !**
**ਚਾਰ ਬਿਚਾਰ ਨ ਜਾਨਿਆ ॥** (ਸ੍ਰੇਸ਼ਟ ਵੀਚਾਰ) [ਪੰਨਾ ੪੮੭

੩. **ਚਾਰ ਬਿਚਾਰ ਬਿਨਸਿਓ ਸਭ ਦੂਆ ॥** (ਸੁੰਦਰ ਵੀਚਾਰ) [ਪੰਨਾ ੨੫੪

੪. **ਕਮਲ ਨੈਨ ਅੰਜਨ ਸਿਆਮ,**
**ਚੰਦ੍ਰ ਬਦਨ ਚਿਤ ਚਾਰ ॥** (ਚਿਤ ਨੂੰ ਸੁੰਦਰ ਲਗਣ ਵਾਲਾ) [ਪੰਨਾ ੧੩੬੪

'ਚਾਰੁ' ਸ਼ਬਦ ਜਦੋਂ ਔਂਕੜ ਸਹਿਤ ਆਵੇ ਤਾਂ ਇਕ ਵਚਨ ਦਾ ਸੂਚਕ ਹੁੰਦਾ ਹੈ ਜੋ ਕਿਸੇ ਖਾਸ ਗੁਣ ਲਈ ਆਉਂਦਾ ਹੈ। ਇਸਤਰੀ ਲਿੰਗ ਦੇ ਨਾਲ ਸਿਹਾਰੀ ਸਹਿਤ ਆਉਂਦਾ ਹੈ ਅਤੇ ਮੁਕਤੇ ਨਾਲ ਬਹੁ ਵਚਨ ਦਾ ਲਖਾਇਕ ਹੁੰਦਾ ਹੈ। 'ਚਾਰ', 'ਚਾਰਿ' ਅਤੇ 'ਚਾਰੁ' ਦੀ ਵਰਤੋਂ:-

੧. **ਚਾਰ ਪੁਕਾਰਹਿ, ਨਾ ਤੂ ਮਾਨਹਿ ॥**
**ਖਟੁ ਭੀ, ਏਕਾ ਬਾਤ ਵਖਾਨਹਿ ॥** (ਚਾਰ ਵੇਦ) [ਪੰਨਾ ੯੯੬

੨. **ਚਾਰਿ ਮੁਕਤਿ, ਚਾਰੈ ਸਿਧ ਮਿਲਕੈ,**
**ਦੂਲਹ ਪ੍ਰਭ ਕੀ ਸਰਨਿ ਪਰਿਓ ॥** (ਚਾਰ ਮੁਕਤੀਆ) [ਪੰਨਾ ੧੧੦੫

੩. **ਨਾਮ ਬਿਨਾ, ਕੈਸੇ ਗੁਨ ਚਾਰੁ ॥** (ਸ੍ਰੇਸ਼ਟ ਗੁਣ) [ਪੰਨਾ ੧੧੮੭

ਗੁਰਬਾਣੀ ਅੰਦਰ 'ਚਜ ਅਚਾਰ' 'ਆਚਾਰ ਬਿਉਹਾਰ' ਅਤੇ 'ਚਾਰ ਬਿਚਾਰ' ਸ਼ਬਦਾਂ ਦੀ ਵਰਤੋਂ ਜੁੜਵੇਂ ਰੂਪ ਵਿਚ ਕੀਤੀ ਹੋਈ ਮਿਲਦੀ ਹੈ। 'ਆਚਾਰ ਬਿਉਹਾਰ' ਸ਼ਬਦ ਖਾਸ ਕਰਕੇ ਜਗਿਆਸੂਆਂ ਦੀ ਰਹਿਣੀ ਬਹਿਣੀ ਲਈ ਵਰਤਿਆ ਗਿਆ ਹੈ, ਅਕਾਲ ਪੁਰਖ ਲਈ ਇਸ ਸ਼ਬਦ ਦੀ

ਵਰਤੋਂ ਗੁਰਬਾਣੀ ਵਿਚ ਸ਼ਾਇਦ ਹੀ ਕਿਤੇ ਮਿਲਦੀ ਹੋਵੇ। ਇਸ ਪੰਕਤੀ ਵਿੱਚ 'ਗੁਣ', 'ਵਡਿਆਈਆ', 'ਚਾਰ' ਸਾਰੇ ਸ਼ਬਦ ਹੀ ਬਹੁ ਵਚਨ ਹਨ। ਜੇ ਕਰ '...ਗੁਣ ਵਡਿਆਈ ਆਚਾਰ' ਪਾਠ ਨੂੰ ਠੀਕ ਮੰਨਿਆ ਜਾਵੇ ਤਾਂ 'ਵਡਿਆਈ' ਸ਼ਬਦ ਇਕ-ਵਚਨ ਹੈ, 'ਗੁਣ' ਤੇ 'ਆਚਾਰ' ਬਹੁ ਵਚਨ ਹਨ ਜਿਸ ਕਾਰਨ 'ਆਚਾਰ' ਸ਼ਬਦ ਦੇ ਅਰਥ ਬਹੁ ਵਚਨੀ ਰੂਪ ਵਿਚ ਨਹੀਂ ਕੀਤੇ ਜਾ ਸਕਦੇ।

ਇਸ ਲਈ 'ਮੈਂ ਨਾ ਮਾਨੂੰ' ਵਾਲੀ ਹਠਧਰਮੀ ਛਡ ਕੇ ਗੁਰਬਾਣੀ ਦੇ ਚਾਨਣ ਵਿੱਚ 'ਗਾਵੈ ਕੋ ਗੁਣ ਵਡਿਆਈਆ ਚਾਰ' ਪਾਠ ਅਪਨਾਉਣਾ ਹੀ ਠੀਕ ਹੈ।

**ਹੁਕਮੀ ਹੁਕਮੁ ਚਲਾਏ ਰਾਹੁ ॥**

'ਰਾਹੁ' ਸ਼ਬਦ ਦੇ ਅਰਥ ਕਈ ਟੀਕਾਕਾਰਾਂ ਨੇ 'ਮਜ਼ਹਬ' 'ਮਰਯਾਦਾ', 'ਰਹੁਰੀਤੀ' ਆਦਿ ਕੀਤੇ ਹਨ, ਪ੍ਰੰਤੂ ਇਥੇ ਇਸ ਸ਼ਬਦ ਦੇ ਸਪਸ਼ਟ ਅਰਥ ਹਨ 'ਰਸਤਾ'। ਗੁਰਬਾਣੀ ਵਿਚ 'ਰਾਹੁ' ਪਦ ਦੀ ਵਰਤੋਂ ਹੋਰ ਕਈ ਸ਼ਬਦਾਂ ਵਿਚ 'ਰਸਤੇ' ਦੇ ਅਰਥਾਂ ਵਿਚ ਹੀ ਮਿਲਦੀ ਹੈ ਜਿਵੇਂ:-

੧) **ਰਾਹੁ ਦਸਾਈ, ਨ ਜੁਲਾਂ, ਆਖਾਂ ਅੰਮੜੀਆਸੁ ॥** [ਪੰਨਾ ੫੫੭

੨) **ਰਾਹੁ ਦਸਾਇ, ਓਥੈ ਕੋ ਜਾਇ ॥** [ਪੰਨਾ ੯੫੧

ਭਾਵ ਵਾਹਿਗੁਰੂ ਹੁਕਮੀ ਦਾ ਹੁਕਮ (ਸਾਰੇ ਸੰਸਾਰ ਨੂੰ ਸਚ ਦੇ) ਰਸਤੇ ਤੇ ਚਲਾ ਰਿਹਾ ਹੈ। ਇਥੇ 'ਰਾਹੁ' ਸ਼ਬਦ ਦਾ ਭਾਵ ਇਉਂ ਸਮਝਣਾ ਚਾਹੀਦਾ ਹੈ ਜਿਵੇਂ ਅਸੀਂ ਕਿਸ ਮੁਸ਼ਕਲ ਵਿਚ ਫਸ ਜਾਈਏ ਅਤੇ ਆਪਣੇ ਤੋਂ ਸਿਆਣੇ ਆਦਮੀ ਪਾਸੋਂ ਪੁਛੀਏ 'ਭਾਈ ! ਤੂੰ ਹੀ ਕੋਈ ਰਾਹ ਦਸ, ਹੁਣ ਇਹ ਕੰਮ ਕਿਵੇਂ ਸਿਰੇ ਚੜ੍ਹੇ।' ਉਹ ਅਜਿਹੀ ਜੁਗਤੀ ਦਸਦਾ ਹੈ ਜਿਸ ਨਾਲ ਕਾਰਜ ਰਾਸ ਹੋ ਜਾਂਦਾ ਹੈ। ਇਸੇ ਤਰ੍ਹਾਂ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਹੇ ਜੀਵ ! ਹੁਕਮੀ (ਵਾਹਿਗੁਰੂ) ਜੀ ਦਾ ਹੁਕਮ ਇਸ ਸ੍ਰਿਸ਼ਟੀ ਦੀ ਕਾਰ ਨੂੰ ਚਲਾ ਰਿਹਾ ਹੈ ਅਤੇ ਉਸ ਦੇ ਹੁਕਮ ਤੋਂ ਵਖਰਾ ਦੂਜਾ ਕੋਈ ਰਾਹ ਨਹੀਂ। ਕੇਵਲ ਇਹੋ ਇਕ ਸਚਾ ਰਾਹੁ ਹੈ ਜਿਸ ਤੇ ਚਲ ਕੇ ਵਾਹਿਗੁਰੂ ਜੀ ਨਾਲ ਤੇਰਾ ਮਿਲਾਪ ਹੋ ਸਕਦਾ ਹੈ:-

੧. **ਇਤੁ ਮਾਰਗਿ ਚਲੇ ਭਾਈਅੜੇ, ਗੁਰੁ ਕਹੈ ਸੁ ਕਾਰ ਕਮਾਇ ਜੀਉ ॥** [ਪੰ. ੭੬੩

੨. **ਗੁਰਿ ਪਿਆਰੈ ਹਰਿ ਸੇਵਿਆ, ਗੁਰੁ ਧੰਨੁ, ਗੁਰੁ ਧੰਨੋ ॥**
**ਗੁਰਿ ਹਰਿ ਮਾਰਗ ਦਸਿਆ, ਗੁਰ ਪੁੰਨੁ ਵਡ ਪੁੰਨੋ ॥** [ਪੰਨਾ ੭੨੫

## ਸਾਰਿੰਸ਼ ਅਤੇ ਸਿਧਾਂਤ

**ਨਿਰ ਬਿਘਨ ਭਗਤਿ, ਭਜੁ ਹਰਿ ਹਰਿ ਨਾਉ ॥**
**ਰਸਕਿ ਰਸਕਿ ਹਰਿ ਕੇ ਗੁਣ ਗਾਉ ॥** [ਪੰਨਾ ੧੧੫੦

ਜਦੋਂ ਜੀਵ ਨੂੰ ਕੂੜ (ਅਥਵਾ ਹਉਮੈਂ) ਦੀ ਫੌਲਾਦੀ ਕੰਧ ਤੋੜ ਕੇ ਹੁਕਮੀ ਦੀ ਰਜ਼ਾ ਵਿਚ ਸਮਾਉਣ ਦੀ ਲੋਚਾ ਲਗਦੀ ਹੈ ਤਾਂ ਇਸ ਦਾ ਮੁਰਝਾਇਆ ਕੰਵਲ ਸੂਰਜਮੁਖੀ ਫੁਲ ਵਾਂਗ ਆਪਣੀਆਂ ਪਿਆਰੀਆਂ ਪਿਆਰੀਆਂ ਪੰਖੜੀਆਂ ਖੋਲ੍ਹ ਕੇ ਰਹੱਸਵਾਦੀ ਹੁਲਾਰੇ ਦੇ ਪਰਵਾਹ ਦੁਆਰਾ ਅੰਗ ਅੰਗ ਨੂੰ ਵਿਸਮਾਦੀ ਰਸ ਤੇ ਨਿਮ੍ਹੀ ਨਿਮ੍ਹੀ ਸੁਗੰਧੀ ਨਾਲ ਭਰਪੂਰ ਕਰ ਦਿੰਦਾ ਹੈ। ਇਸ ਝੀਣੀ ਬਾਣ ਚੋਂ ਹਿਰਦੇ ਵਿਚ ਅਥਾਹ ਉਮਾਹ ਉਠਦਾ ਹੈ ਅਤੇ ਰਿਦੇ ਰੂਪੀ ਤਰਬਾਂ ਹਿਲਣ ਲਗ ਜਾਂਦੀਆਂ ਹਨ, ਜਿਸ ਨਾਲ ਆਤਮਿਕ ਸੰਗੀਤ ਆਪ ਮੁਹਾਰੇ ਬੁਲ੍ਹਾਂ ਤੇ ਆ ਜਾਂਦਾ ਹੈ। ਇਹ 'ਗਾਵੈ' ਦੀ ਅਵਸਥਾ ਦਾ ਇਕ ਅਨੰਦਮਈ ਦਰਸ਼ਨ ਹੈ। ਇਥੇ ਜੀਵ ਨੂੰ ਇਕ ਲਾਲਸਾ ਰਹਿੰਦੀ ਹੈ:-

**ਕਬ ਦੇਖਉ ਪ੍ਰਭੁ ਅਪਨਾ, ਆਤਮ ਕੈ ਰੰਗਿ ॥** [ਪੰਨਾ ੮੧੬

ਇਸ ਅਵਸਥਾ ਵਿਚ ਆਤਮ-ਰੰਗੀ ਕੀਰਤਨ ਸਾਜ਼ਾਂ ਦੀਆਂ ਬਾਹਰਲੀਆਂ ਸੁਰਾਂ ਦਾ ਮੁਥਾਜ ਨਹੀਂ ਹੁੰਦਾ। ਇਥੇ 'ਸਤਾਰ' ਨੂੰ ਸੁਰ ਕਰਨ ਤੋਂ ਪਹਿਲਾਂ 'ਪ੍ਰੇਮ' ਦੀ ਲੋੜ ਹੈ। ਫਿਰ ਭਾਵ-ਰੂਪੀ ਤਰਬਾਂ ਆਪ ਮੁਹਾਰੇ ਹਿਲਣ ਲਗ ਜਾਂਦੀਆਂ ਹਨ:-

**ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥**

**ਸਾਚੀ ਬਾਣੀ, ਸਬਦ ਬੀਚਾਰੁ ॥** [ਪੰਨਾ ੧੫੮

ਨਾਮ-ਰਸੀਏ ਗਵਈਏ ਦੀ ਹਨਵਾਰ ਤੋਂ 'ਰੰਗਿ ਹਸਹਿ ਰੰਗਿ ਰੋਵਹਿ, ਚੁਪ ਭੀ ਕਰਿ ਜਾਹਿ' ਦੀ ਆਭਾ ਵਾਲਾ ਲਿਸ਼ਕਾਰਾ ਆਪਣੇ ਆਪ ਵਜਦਾ ਰਹਿੰਦਾ ਹੈ ਜਿਸ ਤੋਂ ਉਸ ਦੀ ਅਲਮਸਤ-ਖ਼ਿਆਲੀ ਤੇ ਬੇ-ਪ੍ਰਵਾਹੀ ਦਾ ਪ੍ਰਗਟਾਅ ਹੁੰਦਾ ਹੈ। ਇਹ ਖਿੱਚ ਐਨੀ ਪਰਬਲ ਹੁੰਦੀ ਹੈ ਜੋ 'ਹੁਮਾਉ ਪੰਛੀ' ਵਾਂਗ ਜੀਵ ਦੀ ਸੁਰਤਿ ਨੂੰ ਦ੍ਰਿਸ਼ਟਮਾਨ ਪਸਾਰੇ (ਪੰਕਜ-ਮੋਹ) ਵਿਚੋਂ ਕਢ ਕੇ 'ਖ਼ੂਬ ਵਤਨ' ਵਿਚ ਲੈ ਜਾਂਦੀ ਹੈ ਜਿਥੇ ਜੰਮਣ ਮਰਣ ਤੇ ਖ਼ੁੱਸ਼ੀ ਗ਼ਮੀ ਦਾ ਕੋਈ ਨਾਮੋ-ਨਿਸ਼ਾਨ ਨਹੀਂ ਹੁੰਦਾ:-

**ਤਹ, ਮਰਣੁ ਨ ਜੀਵਣੁ, ਸੋਗੁ ਨ ਹਰਖਾ ॥**
**ਸਾਚ ਨਾਮ ਕੀ ਅੰਮ੍ਰਿਤ ਵਰਖਾ ॥** [ਪੰਨਾ ੭੩੯

ਅਜਿਹੀ ਆਤਮਿਕ ਸਥਿਤੀ ਵਿੱਚ ਜੀਵ 'ਅੰਮ੍ਰਿਤ ਵਰਖਾ' ਦਾ ਅਨੂਠਾ ਰਸ ਮਾਣਦਾ ਹੋਇਆ ਹਸਦਾ ਹੈ 'ਹਰਿ ਜਨੁ, ਗੁਨ ਗਾਵਤ ਹਸਿਆ' ਇਸ ਤਰ੍ਹਾਂ, ਕਰਤਾ-ਪੁਰਖ ਜੀ ਦੀਆਂ ਵਿਸਮਾਦੀ ਸਿਫਤਾਂ ਵਿਚ ਲੀਨ ਹੋ ਜਾਂਦਾ ਹੈ। ਉਸਦੀ ਸੁਰਤਿ ਅਨਹਦ ਨਾਦ ਦਾ ਰੰਗ ਮਾਣਦੀ ਹੋਈ ਗੁਰਬਾਣੀ ਦਾ ਇਉਂ ਅਲਾਪ ਕਰਨ ਲਗ ਜਾਂਦੀ ਹੈ:-

**ਮਾਈ ਰੀ ! ਪੇਖਿ ਰਹੀ ਬਿਸਮਾਦ ॥**
**ਅਨਹਦ ਧੁਨੀ, ਮੇਰਾ ਮਨੁ ਮੋਹਿਓ, ਅਚਰਜ ਤਾ ਕੇ ਸ੍ਵਾਦ॥੧॥** [ਪੰਨਾ ੧੨੨੬

ਜਦੋਂ ਰਿਦੇ ਰੂਪੀ ਤਰਬਾਂ ਦੀ ਇਕ-ਰਸ ਤੁਣਕਣੀ ਵਜਦੀ ਹੈ ਓਦੋਂ ਰਸਨਾ ਅਦੁਤੀ ਰੰਗ ਦੀ ਰੰਗਣ ਵਿਚ ਰੰਗੀ ਹੋਈ 'ਤੂੰਹੀ ! ਤੂੰਹੀ!! ਤੂੰਹੀ!!! ਦਾ ਅਜਪਾ ਜਾਪ ਕਰਦੀ ਹੋਈ ਵਿਸਮਾਦ ਵਿਚ ਲੀਨ ਹੋ ਜਾਂਦੀ ਹੈ। ਇਥੇ ਸਥੂਲ ਤੇ ਸੂਖਸ਼ਮ ਸਰੀਰਾਂ ਦਾ ਭੇਦ ਮਿੱਟ ਜਾਂਦਾ ਹੈ। ਇਸ ਅਵਸਥਾ ਵਿੱਚ ਜੰਤੀ ਤੇ ਜੰਤ ਦਾ ਇਕੋ ਰੂਪ ਦ੍ਰਿਸ਼ਟੀ ਆਉਂਦੀ ਹੈ:-

**ਆਪੇ ਜੰਤੀ ਜੰਤੁ ਹੈ ਪਿਆਰਾ, ਜਨ ਨਾਨਕ, ਵਜਹਿ ਵਜਾਇਆ॥** [ਪੰਨਾ ੬੦੬

'ਹੁਕਮੀ ਹੁਕਮੁ ਚਲਾਏ ਰਾਹੁ' ਦੀ ਅਨੁਭਵੀ ਖੇਡ ਦਾ ਇਹ ਸੂਖਮ ਪੜਾਉ ਹੈ ਜਿਸ ਵਿਚ 'ਕੀਰਤਨੁ ਨਿਰਮੋਲਕ ਹੀਰਾ ॥ ਅਨੰਦ ਗੁਣੀ ਗਹੀਰਾ' (ਪੰਨਾ ੮੯੩) ਦੀ ਰੱਸ-ਭਰੀ ਧੁਨੀ ਪੂਰੇ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ। ਇਥੇ ਪੁੱਜ ਕੇ ਜੀਵ ਸਮਰਥ ਗੁਰੂ ਦੀ ਮਹਿਮਾ ਆਤਮਿਕ ਚਾਉ ਅਤੇ ਹੁਲਾਰੇ ਨਾਲ ਗਾਉਂਦਾ ਹੈ:-

੧. **ਗੁਰੁ ਸੁੰਦਰੁ ਮੋਹਨੁ ਪਾਇ ਕਰੇ, ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥**
**ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ, ਮਨ ਆਸਾ ਚਿੰਤ ਵਿਸਾਰਿਆ ॥**
[ਪੰਨਾ ੭੭੬

੨. **ਮਹਿਮਾ ਕਹੀ ਨ ਜਾਇ, ਗੁਰ ਸਮਰਥ ਦੇਵ ॥**
**ਗੁਰ ਪਾਰਬ੍ਰਹਮੁ ਪਰਮੇਸੁਰ, ਅਪਰੰਪਰ ਅਲਖ ਅਭੇਵ ॥** [ਪੰਨਾ ੫੨੨

**ਸਾਚਾ ਸਾਹਿਬੁ, ਸਾਚੁ ਨਾਇ, ਭਾਖਿਆ ਭਾਉ ਅਪਾਰੁ ॥**
**ਆਖਹਿ, ਮੰਗਹਿ, ਦੇਹਿ ਦੇਹਿ, ਦਾਤਿ ਕਰੇ ਦਾਤਾਰੁ ॥**
**ਫੇਰਿ, ਕਿ ਅਗੈ ਰਖੀਐ, ਜਿਤੁ ਦਿਸੈ ਦਰਬਾਰੁ ॥**
**ਮੁਹੌ ਕਿ ਬੋਲਣੁ ਬੋਲੀਐ, ਜਿਤੁ ਸੁਣਿ ਧਰੇ ਪਿਆਰੁ ॥**
**ਅੰਮ੍ਰਿਤ ਵੇਲਾ, ਸਚੁ ਨਾਉ, ਵਡਿਆਈ ਵੀਚਾਰੁ ॥**
**ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰੁ ॥**

## ਨਾਨਕ, ਏਵੈ ਜਾਣੀਐ, ਸਭੁ ਆਪੇ ਸਚਿਆਰੁ ॥ ੪ ॥

### ਉਚਾਰਨ ਸੇਧ

**ਬਿੰਦੀ ਸਹਿਤ :** ਨਾਇਂ, ਆਖਹਿਂ, ਮੰਗਹਿਂ, ਮੁਹੌਂ, ਨਾਉਂ, ਏਵੈਂ।

**ਬਿੰਦੀ ਰਹਿਤ:** 'ਨਦਰੀ' ਇਸ ਦਾ ਉਚਾਰਨ ਬਿੰਦੀ ਸਹਿਤ 'ਨਦਰੀਂ' ਕਰਨਾ ਅਸ਼ੁੱਧ ਹੈ।

**ਫੁਟਕਲ :** 'ਅੰਮ੍ਰਿਤ' ਸ਼ਬਦ ਨੂੰ 'ਅੰਮ੍ਰਤ' ਪੜ੍ਹਨਾ ਅਸ਼ੁੱਧ ਹੈ, ਸਿਹਾਰੀ ਦਾ ਉਚਾਰਨ ਕਰਨ ਨਾਲ ਹੀ ਸ਼ੁੱਧ ਪਾਠ ਸਮਝਿਆ ਜਾਵੇਗਾ।

**ਪਦ ਅਰਥ :** ਸਾਚਾ ਸਾਹਿਬ=ਸਦਾ ਥਿਰ ਰਹਿਣ ਵਾਲਾ ਮਾਲਕ। ਸਾਚੁ ਨਾਇ=ਸੱਚੇ ਨਾਉ ਕਰਕੇ। ਭਾਖਿਆ=(ਕ੍ਰਿਆ) ਆਖਿਆ ਜਾਂਦਾ ਹੈ। ਭਾਉ=ਪ੍ਰੇਮ। ਅਪਾਰੁ=ਪਾਰ ਤੋਂ ਰਹਿਤ, ਬੇਅੰਤ। ਅਗੈ=ਸਾਹਮਣੇ, ਸਨਮੁਖ। ਜਿਤੁ=ਜਿਸ (ਕਰਕੇ)। ਮੁਹੌ=ਮੂੰਹ ਤੋਂ। ਬੋਲਣੁ=ਬੋਲ, ਬਚਨ। ਅੰਮ੍ਰਿਤ=ਪਰਭਾਤ ਦਾ ਸਮਾਂ, ਰਾਤ ਦਾ ਰਹਿੰਦਾ ਪਿਛਲਾ ਸਵਾ ਪਹਿਰ, ਸ਼ਾਸਤਰਾਂ ਵਿਚ ਇਸ ਨੂੰ ਬ੍ਰਹਮ 'ਮਹੂਰਤ' ਆਖਿਆ ਜਾਂਦਾ ਹੈ। ਕਰਮੀ=ਕਰਮਾਂ (ਭਾਗਾਂ) ਨਾਲ। ਕਪੜਾ=ਦੇਹ ਰੂਪੀ ਕਪੜਾ ਭਾਵ ਮਨੁੱਖਾ-ਜਨਮ। ਨਦਰੀ=(ਮਿਹਰ ਦੀ) ਨਜ਼ਰ ਨਾਲ। ਮੋਖੁ=ਮੁਕਤੀ ਰੂਪ। ਦੁਆਰੁ=ਦਰਵਾਜਾ। ਏਵੈ=ਇਸ ਤਰ੍ਹਾਂ, ਇਉਂ। ਜਾਣੀਐ=ਜਾਣਨਾ (ਸਮਝਣਾ) ਚਾਹੀਦਾ ਹੈ।

**ਅਰਥ :** (ਹੇ ਭਾਈ ! ਕਰਤਾ ਪੁਰਖ ਜੋ ਆਪਣੀ ਸਾਜੀ ਰਚਨਾ ਵੇਖ ਵੇਖ ਕੇ ਖੁਸ਼ ਹੋ ਰਿਹਾ ਹੈ, ਉਹ) ਸੱਚੇ ਨਾਉਂ ਕਰਕੇ ਸਦਾ ਥਿਰ ਰਹਿਣ ਵਾਲਾ ਮਾਲਕ ਹੈ। (ਉਸ ਦਾ ਨਾਮ) ਬੇਅੰਤ ਪ੍ਰੇਮ (ਪਿਆਰ ਸਹਿਤ) ਆਖਿਆ (ਉਚਾਰਨ ਕੀਤਾ) ਜਾਂਦਾ ਹੈ। (ਸਾਰੇ ਜੀਵ ਉਸ ਦੀਆਂ ਸਿਫਤਾਂ) ਆਖਦੇ ਹਨ (ਅਤੇ ਉਸ ਪਾਸੋਂ) ਮੰਗਦੇ ਹਨ (ਸਾਨੂੰ) ਆਹ ਚੀਜ਼ ਦੇ (ਔਹ ਵਸਤੂ) ਦੇ, (ਉਹ) ਦਾਤਾਰ (ਪਿਤਾ ਸਭ ਦੀਆਂ ਬੇਨਤੀਆਂ ਸੁਣਕੇ ਆਪਣੀ ਇਛਾ ਅਨੁਸਾਰ ਸਭ ਨੂੰ) ਦਾਤਾਂ (ਬਖ਼ਸ਼ਿਸ਼) ਕਰ ਰਿਹਾ ਹੈ।

(ਜਦੋਂ ਦਾਤਾਂ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਜੀਵ ਰੂਪ ਜਗਿਆਸੂ ਅੰਦਰ ਸੱਚੇ ਸਾਹਿਬ ਜੀ ਦਾ ਦਰਸ਼ਨ ਕਰਨ ਦੀ ਪ੍ਰਬਲ ਇੱਛਾ ਉਠਦੀ ਹੈ, ਜਿਸ ਕਰਕੇ ਉਹ ਗੁਰਦੇਵ ਜੀ ਪਾਸ ਇਉਂ ਜੋਦੜੀ ਕਰਦਾ ਹੋਇਆ ਪੁਛਦਾ ਹੈ-)

ਪ੍ਰਸ਼ਨ: ੧. (ਗੁਰਦੇਵ ਜੀ ! ਦਸੋ?) ਫਿਰ ਕਿਹੜੀ (ਭੇਟਾ ਅਕਾਲ ਪੁਰਖ ਜੀ ਦੇ ਸਨਮੁਖ) ਰਖੀ ਜਾਵੇ ਜਿਸ ਨਾਲ (ਉਸ ਸੱਚੇ ਸਾਹਿਬ ਦਾ) ਦਰਬਾਰ ਦਿਸ ਪਵੇ?

੨. ਮੂੰਹ ਤੋਂ ਕਿਹੜਾ ਬੋਲ ਬੋਲੀਏ ਜਿਸ ਨੂੰ ਸੁਣ ਕੇ (ਉਹ ਪ੍ਰਭੂ ਸਾਡੇ ਨਾਲ) ਪਿਆਰ ਕਰਨ ਲਗ ਪਵੇ?

***ਉਤਰ-*** (ਉਸ ਨਿਰੰਕਾਰੀ ਦਰਬਾਰ ਦੇ ਦਰਸ਼ਨਾਂ ਲਈ) ਅੰਮ੍ਰਿਤ ਵੇਲਾ ਹੋਵੇ, ਸਤਿਨਾਮ-ਵਾਹਿਗੁਰੂ (ਸਿਮਰਨ ਰੂਪ ਇਹ ਭੇਟ ਸਾਈਆਂ ਜੀਉ ਦੇ ਸਨਮੁਖ ਰਖੀ ਜਾਵੇ, ਕੀਰਤਨ ਤੇ ਕਥਾ ਦੁਆਰਾ ਉਸ ਦੀਆਂ) ਵਡਿਆਈਆਂ ਦਾ ਵੀਚਾਰ (ਕੀਤਾ ਜਾਵੇ, ਭਾਵ ਪ੍ਰੀਤੀ ਵਾਲੇ, ਸਿਫਤੀ-ਭਰੇ ਮਿੱਠੇ ਬੋਲ, ਮੂੰਹ ਤੋਂ ਬੋਲੇ ਜਾਣ, ਤਾਂ ਸਾਈਂ ਨਾਲ ਗੰਢ ਪੈਂਦੀ ਹੈ-'ਗੰਢ ਪਰੀਤੀ ਮਿਠੇ ਬੋਲ' (ਪੰ. ੧੪੩)। ਭਾਗਾਂ ਨਾਲ (ਇਹ ਸਰੀਰ ਰੂਪੀ) ਕਪੜਾ (ਭਾਵ ਮਨੁੱਖਾ ਜਨਮ) ਮਿਲਦਾ ਹੈ (ਪਰ ਉਸ ਕਰਤਾ ਪੁਰਖ ਦੀ ਬਖ਼ਸ਼ਿਸ਼ ਸਦਕਾ ਸਵੱਲੀ) ਨਜ਼ਰ ਨਾਲ ਮੁਕਤੀ ਰੂਪ ਦੁਆਰ (ਲਭਦਾ ਹੈ)।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਨੂੰ) ਇਸ ਤਰ੍ਹਾਂ ਸਮਝਣਾ ਚਾਹੀਦਾ ਹੈ ਕਿ (ਉਹ) ਸਚਿਆਰ (ਸੱਚਾ ਸਾਈਂ) ਸਭ ਕੁਝ ਆਪ ਹੀ (ਆਪਿ) ਹੈ ।੪।

### ਅਰਥ ਭੇਦ ਅਤੇ ਨਿਰਣੈ

**ਸਾਚਾ ਸਾਹਿਬੁ ਸਾਚੁ ਨਾਇ, ਭਾਖਿਆ ਭਾਉ ਅਪਾਰੁ ॥**

ਇਸ ਪੰਕਤੀ ਦੇ ਹੇਠ ਲਿਖੇ ਕਈ ਅਰਥ ਕੀਤੇ ਜਾਂਦੇ ਹਨ:-

1) ਉਹ ਸਾਹਿਬੁ (ਜਿਸ ਸੰਸਾਰ ਬਣਾਇਆ ਹੈ ਜਿਸ ਦਾ ਉਹ ਮਾਲਕ ਹੈ) ਸੱਚਾ ਹੈ। ਉਸ

ਦਾ ਨਾਂ ਸੱਚ ਹੈ ਉਸ ਦੀ ਬੋਲੀ ਬੇਅੰਤ ਪ੍ਰੇਮ ਹੈ ਅਥਵਾ ਉਹ ਪ੍ਰੇਮ ਹੀ ਪ੍ਰੇਮ ਹੈ।
[ਸ. ਤੇਜਾ ਸਿੰਘ ਰੀਟਾ. ਚੀਫ਼ ਜਸਟਿਸ

2) ਵੋਹ ਸਾਹਿਬ ਸੱਚਾ ਉਸ ਕਾ ਨਾਮ ਭੀ ਸਚੁ। ਸੋ ਨਾਮ ਤਿਨੋ ਨੇ (ਭਾਖਿਆ) ਕਹਿਆ ਹੈ ਜਿਨ ਕੋ ਅਪਾਰ ਹੀ ਪ੍ਰੇਮ ਹੂਆ ਹੈ ਵਾ ਜਿਨੋਂ ਨੇ ਭਾਖਯਾ ਹੈ ਤਿਨ ਕੋ ਅਪਾਰ ਪ੍ਰਮਾਤਮਾ ਕਾ (ਭਾਉ) ਗਯਾਨ ਹੂਆ। [ਫਰੀਦਕੋਟ ਸਟੀਕ

3) ਸਾਚੁ ਨਾਇ- ਵਿਆਕਰਣ ਦਾ ਨਿਯਮ ਹੈ ਕਿ ਕਿਸੇ 'ਨਾਂਵ' ਦੇ ਵਿਸ਼ੇਸ਼ਣ ਦਾ ਉਹੀ ਲਿੰਗ ਹੁੰਦਾ ਹੈ, ਜੋ ਉਸ ਨਾਂਵ ਦਾ। 'ਸਾਚੁ ਨਾਇ' ਵਾਲੀ ਤੁਕ ਵਿਚ 'ਸਾਹਿਬੁ' ਪੁਲਿੰਗ ਹੈ, ਇਸ ਕਰਕੇ 'ਸਾਚੁ' ਭੀ ਪੁਲਿੰਗ ਹੈ। ਸੋ ਜਿਸ 'ਨਾਵ' ਦਾ ਇਹ ਵਿਸ਼ੇਸ਼ਣ ਹੈ, ਉਹ ਭੀ ਪੁਲਿੰਗ ਹੀ ਚਾਹੀਦਾ ਹੈ, ਅਤੇ ਕਰਤਾ ਕਾਰਕ, ਹੋਣਾ ਚਾਹੀਦਾ ਹੈ, ਜਿਵੇਂ 'ਸਾਹਿਬ' ਹੈ।
ਅਕਾਲਪੁਰਖ ਸਦਾ ਥਿਰ ਰਹਿਣ ਵਾਲਾ ਹੈ, ਉਸ ਦਾ ਨਿਯਮ ਭੀ ਸਦਾ ਅਟੱਲ ਹੈ। ਉਸ ਦੀ ਬੋਲੀ ਪ੍ਰੇਮ ਹੈ ਅਤੇ ਉਹ ਆਪ ਅਕਾਲ ਪੁਰਖ ਬੇਅੰਤ ਹੈ। [ਪ੍ਰੋ. ਸਾਹਿਬ ਸਿੰਘ

4) ਉਹ ਮਾਲਕ ਸਚਾ ਹੈ, ਕਿਉਂਕਿ ਉਸ ਦਾ ਨਾਮ ਵੀ ਸੱਚਾ ਹੈ ਅਤੇ ਉਸ ਨੂੰ ਕਥਨ ਕਰਨ ਲਗਿਆਂ ਤਰ੍ਹਾਂ ਤਰ੍ਹਾਂ ਦਾ ਭਾਵ ਪੈਦਾ ਹੁੰਦਾ ਹੈ। [ਪ੍ਰਿੰ. ਤੇਜਾ ਸਿੰਘ

ਉਪਰੋਕਤ ਪੰਕਤੀ ਦੇ ਅਰਥ ਕਰਨ ਵੇਲੇ ਹੇਠ ਲਿਖੇ ਤਿੰਨ ਸ਼ਬਦਾਂ ਦੇ ਅਰਥ ਵਿਦਵਾਨਾਂ ਨੇ ਵਖੋ ਵਖਰੇ ਕੀਤੇ ਹਨ:-

੧. ਨਾਇ  ੨. ਭਾਖਿਆ  ੩. ਭਾਉ

***ਨਾਇ-*** ਇਸ ਸ਼ਬਦ ਦੇ ਅਰਥ ਗੁਰਬਾਣੀ ਵਿਚ 'ਨਾਮ ਕਰਕੇ', 'ਨਾਮ ਨਾਲ', 'ਨਾਮ ਦੁਆਰਾ', 'ਨਾਮ ਵਾਲਾ' ਉਪਲਬਧ ਹਨ। ਜਪੁ ਜੀ ਸਾਹਿਬ ਵਿਚ 'ਨਾਇ' ਸ਼ਬਦ 'ਨਹਾਉਣ ਦੇ ਅਰਥਾਂ ਵਿਚ ਵੀ ਆਉਂਦਾ ਹੈ। ਗੁਰਬਾਣੀ ਵਿਚ ਇਸ ਸ਼ਬਦ ਦੀ ਬਹੁਤੀ ਵਰਤੋਂ ਵਾਹਿਗੁਰੂ ਨਾਮ ਦੇ ਅਰਥਾਂ ਵਿਚ ਹੀ ਮਿਲਦੀ ਹੈ ਜਿਵੇਂ ਕਿ:-

੧. **ਸੋ, ਕਿਉ ਵਿਸਰੈ, ਮੇਰੀ ਮਾਇ॥ ਸਾਚਾ ਸਾਹਿਬੁ, ਸਾਚੈ ਨਾਇ॥** [ਪੰਨਾ ੯

੨. **ਤੇਰੈ ਨਾਇ ਰਤੇ, ਸੇ ਜਿਣਿ ਗਏ, ਹਾਰਿ ਗਏ ਸਿ ਠਗਣ ਵਾਲਿਆ॥** [ਪੰ. ੪੬੩

'ਨਾਇ' ਪਦ ਦੀ ਵਰਤੋਂ 'ਨਿਯਮ ਜਾਂ ਨਿਆਇ' ਦੇ ਅਰਥਾਂ ਵਿਚ ਕਿਤੇ ਨਹੀਂ ਮਿਲੀ-

੧. **ਜੀਵਾ ਤੇਰੈ ਨਾਇ, ਮਨਿ ਅਨੰਦੁ ਹੈ ਜੀਉ ॥** [ਪੰਨਾ ੬੯੮

੨. **ਨਾਇ ਮੰਨਿਐ ਪਤਿ ਉਪਜੈ, ਸਾਲਾਹੀ ਸਚੁ ਸੂਤੁ ॥** [ਪੰਨਾ ੪੭੧

ਪ੍ਰੋ. ਸਾਹਿਬ ਸਿੰਘ ਜੀ ਨੇ ਵਿਆਕਰਣ ਨਿਯਮ ਅੰਕਿਤ ਕੀਤਾ ਹੈ ਜੇ ਨਾਮ ਪੁਲਿੰਗ ਹੋਵੇ ਤਾਂ ਉਸਦਾ ਵਿਸ਼ੇਸ਼ਣ ਭੀ ਪੁਲਿੰਗ ਰੂਪ ਵਾਲਾ ਹੁੰਦਾ ਹੈ, ਇਹ ਬਿਲਕੁਲ ਠੀਕ ਹੈ। ਜੇ ਸਾਹਿਬ ਸੱਚਾ ਹੈ ਤਾਂ ਉਸਦਾ ਨਾਉਂ ਵੀ ਸੱਚਾ (ਸਦੀਵੀ ਹੋਂਦ ਵਾਲਾ) ਹੈ। ਸੋ, ਸਚੇ ਨਾਉ ਕਰਕੇ ਉਹ ਸਦਾ ਥਿਰ ਰਹਿਣ ਵਾਲਾ ਸਾਹਿਬ ਹੈ। 'ਨਾਇ' ਦੇ ਅਰਥ 'ਨਿਆਉ' ਦੀ ਪ੍ਰੋੜ੍ਹਤਾ ਹਿਤ ਪ੍ਰੋ. ਸਾਹਿਬ ਸਿੰਘ ਜੀ ਨੇ ਗੁਰਬਾਣੀ ਵਿਚੋਂ ਕੋਈ ਪ੍ਰਮਾਣ ਨਹੀਂ ਦਿੱਤਾ। ਪੰਜਾਬੀ ਮਹਾਨ ਕੋਸ਼ ਵਿੱਚ 'ਨਾਇ' ਦੇ ਅਰਥ 'ਨਿਆਉ' ਨਹੀਂ ਕਿਤੇ ਹੋਏ।

***ਭਾਖਿਆ-*** ਸੰਸਕ੍ਰਿਤ ਵਿਚ 'ਭਾਖਾ' ਸ਼ਬਦ ਦੇ ਅਰਥ ਹਨ, ਭਾਸ਼ਾ, ਬੋਲੀ, ਪਰ ਦੇਵਨਾਗਰੀ ਅਤੇ ਪੰਜਾਬੀ ਵਿਚ ਇਸ ਸ਼ਬਦ ਦੇ ਅਰਥ ਹਨ-'ਆਖਿਆ'। ਇਨ੍ਹਾਂ ਅਰਥਾਂ ਦੀ ਪੁਸ਼ਟੀ ਗੁਰਬਾਣੀ ਵੀ ਕਰਦੀ ਹੈ। 'ਭਾਖੁ', 'ਭਾਖਾ', 'ਭਾਖੈ', 'ਭਾਖਿਆ' ਸਾਰੇ ਰੂਪਾਂ ਵਿਚ ਗੁਰਬਾਣੀ ਦੇ ਪ੍ਰਮਾਣ ਮਿਲਦੇ ਹਨ:-

੧. **ਕਹੁ ਕਬੀਰ, ਅਖਰ ਦੁਇ ਭਾਖਿ॥**
**ਹੋਇਗਾ ਖਸਮੁ, ਤ ਲੇਇਗਾ ਰਾਖਿ॥** [ਪੰਨਾ ੩੨੯

੨. **ਜਿਸੁ ਜਨ ਊਪਰਿ ਤੇਰੀ ਕਿਰਪਾ,**
**ਤਿਸੁ ਕਉ, ਬਿਪੁ ਨ ਕੋਊ ਭਾਖੈ ॥** [ਪੰਨਾ ੩੮੩

੩. **ਜੇਤਾ ਆਖਣਿ, ਸਾ ਹੀ ਸਬਦੀ, ਭਾਖਿਆ ਭਾਇ ਸੁਭਾਈ ॥** [ਪੰ. ੧੨੪੨

੪. **ਪ੍ਰਭ ਬਾਣੀ ਸਬਦੁ ਸੁਭਾਖਿਆ ॥** [ਪੰਨਾ ੬੧੧

ਉਪਰੋਕਤ ਪ੍ਰਮਾਣਾਂ ਦੇ ਆਧਾਰ ਤੇ ਸ਼ਬਦਾਰਥ ਵਾਲੇ ਅਰਥ ਠੀਕ ਨਹੀਂ। ਜੇ 'ਭਾਖਿਆ' ਦੇ ਅਰਥ 'ਕਥਨ ਕਰਨ ਲਗਿਆਂ' ਮੰਨੇ ਜਾਣ ਤਾਂ ਇਸ ਦਾ ਉਚਾਰਨ ਵੀ 'ਭਾਖਿਆਂ', ਕਰਨਾ ਪਏਗਾ, ਜੋ ਉਕਾ ਹੀ ਠੀਕ ਨਹੀਂ।

***ਭਾਉ–*** 'ਭਾਖਿਆ' ਨਾਲ 'ਭਾਉ' ਸ਼ਬਦ ਆਉਣਾ ਇਸ ਗਲ ਦਾ ਸੂਚਕ ਹੈ ਕਿ ਇਥੇ 'ਭਾਉ' ਦਾ ਅਰਥ ਵਾਹਿਗੁਰੂ ਜੀ ਨੂੰ ਪ੍ਰੇਮ ਨਾਲ ਆਖਣ ਤੋਂ ਹੈ ਕਿਉਂਕਿ ਉਹ ਆਪ ਵੀ ਮਿਠ-ਬੋਲੜਾ ਸਜਣ ਹੈ। ਇਥੇ 'ਭਾਉ' ਸ਼ਬਦ ਨੂੰ ਬਹੁਵਚਨ ਸਮਝ ਕੇ ਇਸ ਦੇ ਅਰਥ 'ਭਾਵ' ਜਾਂ 'ਖ਼ਿਆਲ' ਕਰਨੇ ਠੀਕ ਨਹੀਂ ਜਾਪਦੇ। 'ਭਾਉ' ਦੇ ਅਰਥ 'ਪ੍ਰੇਮ' ਹੀ ਠੀਕ ਹਨ, ਕਿਉਂਕਿ ਗੁਰਬਾਣੀ ਅੰਦਰ ਬੇਅੰਤ ਸ਼ਬਦਾਂ ਵਿਚ 'ਭਾਉ' ਸ਼ਬਦ 'ਪ੍ਰੇਮ' ਦੇ ਅਰਥਾਂ ਵਿਚ ਹੀ ਵਰਤਿਆ ਗਿਆ ਹੈ:-

੧. **ਜਿਨ ਕਉ ਭਾਂਡੇ ਭਾਉ, ਤਿਨਾ ਸਵਾਰਸੀ ॥** [ਪੰਨਾ ੭੨੯

੨. **ਨਾਨਕ, ਜਿਨ ਮਨਿ ਭਉ, ਤਿਨਾ ਮਨਿ ਭਾਉ ॥** [ਪੰਨਾ ੪੬੫

੩. **ਗੋਬਿੰਦ, ਭਾਉ ਭਗਤਿ ਦਾ ਭੁੱਖਾ ॥** [ਭਾ. ਗੁ. ਵਾ. ੧੦-੭

ਜਿਥੇ 'ਭਾਉ' ਦਾ ਅਰਥ 'ਭਾਵ' ਹੋਵੇ ਉਥੇ 'ਭਾਉ' ਦੇ ਨਾਲ 'ਅਭਾਉ' ਵੀ ਆਉਂਦਾ ਹੈ ਜਿਵੇਂ:-

**ਜਉ ਲਉ, ਭਾਉ ਅਭਾਉ ਇਹੁ ਮਾਨੈ, ਤਉ ਲਉ, ਮਿਲਣੁ ਦੂਰਾਈ॥** [ਪੰ. ੬੦੯

## (ਅ) ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰੁ ॥

ਇਸ ਪੰਕਤੀ ਦੇ ਹੇਠ ਲਿਖੇ ਕਈ ਅਰਥ ਪ੍ਰਚਲਤ ਹਨ:-

੧. ਪ੍ਰਭੂ ਦੀ ਮਿਹਰ ਨਾਲ ਸਿਫਤ ਰੂਪ ਪਟੋਲਾ ਮਿਲਦਾ ਹੈ, ਉਸ ਦੀ ਕ੍ਰਿਪਾ ਦ੍ਰਿਸ਼ਟੀ ਨਾਲ 'ਕੂੜ ਦੀ ਪਾਲਿ' ਤੋਂ ਖ਼ਲਾਸੀ ਹੁੰਦੀ ਹੈ, ਤੇ ਰੱਬ ਦਾ ਦਰ ਪ੍ਰਾਪਤ ਹੋ ਜਾਂਦਾ ਹੈ। [ਪ੍ਰੋ. ਸਾਹਿਬ ਸਿੰਘ

੨. ਦੁਨੀਆ ਦੇ ਦੁਖ ਸੁਖ ਦਾ ਕਪੜਾ ਆਪਣੇ ਕਰਮਾਂ ਨਾਲ ਹੀ ਆ ਜਾਂਦਾ ਹੈ, ਉਸ ਦੀ ਕਿਰਪਾ ਨਾਲ ਮੁਕਤੀ ਦਾ ਦੁਆਰ ਖੁਲੇਗਾ। [ਗਿ. ਸ਼ੇਰ ਸਿੰਘ

੩. ਕਰਮਾਂ ਕਰਕੇ ਸਰੀਰ ਦਾ ਜਾਮਾ ਵਟਾ ਲਈਦਾ ਹੈ, ਪਰ ਮੁਕਤੀ ਜਾਂ ਵਾਹਿਗੁਰੂ ਦਾ ਦਰ ਰਬ ਦੀ ਬਖ਼ਸ਼ਿਸ਼ ਤੋਂ ਹੀ ਮਿਲਦਾ ਹੈ। ਇਥੇ 'ਦੁਆਰੁ' ਤੋਂ ਭਾਵ ਓਹੋ 'ਦਰਬਾਰ' ਹੈ ਜਿਸ ਦੇ ਵੇਖਣ ਦੀ ਇਛਾ ਉਤੇ ਪ੍ਰਗਟ ਕੀਤੀ ਗਈ ਸੀ। [ਪ੍ਰਿੰ. ਤੇਜਾ ਸਿੰਘ

੪. ਜਦ ਨਜ਼ਰਾਨਾ ਮਨਜ਼ੂਰ ਹੋ ਜਾਂਦਾ ਹੈ ਤਾਂ ਬਖ਼ਸ਼ਿਸ਼ ਹੁੰਦੀ ਹੈ, ਸਿਰੋਪਾਉ ਤੇ ਖਿਲਅੱਤ ਮਿਲਦੀ ਹੈ, ਉਸ ਕਰਮੀ, ਜੋ ਵਾਹਿਗੁਰੂ ਜੀ ਹਨ, ਦੇ ਤਰਫੋਂ (ਖਿਲਅੱਤ ਭਾਵ ਕਪੜਾ ਮਿਲਦਾ ਹੈ)। [ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ

**ਸਮਾਧਾਨ–** ਗੁਰਬਾਣੀ ਦੇ ਅਧਾਰ ਤੇ 'ਸਰੀਰ' ਕਪੜੇ ਦਾ ਹੀ ਪ੍ਰਤੀਕ ਹੈ:-

**ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥**

'ਕਪੜਾ' ਸ਼ਬਦ ਦਾ ਨਿਰਣਾ ਕਰਨ ਤੋਂ ਪਹਿਲਾਂ ਗੁਰਬਾਣੀ ਵਿਚੋਂ ਇਸ ਬਾਰੇ ਹੇਠ ਲਿਖੇ ਪ੍ਰਮਾਣ ਦਿਤੇ ਜਾਂਦੇ ਹਨ:-

੧. **ਸਿਫਤਿ ਸਰਮ ਕਾ ਕਪੜਾ ਮਾਂਗਉ,**
**ਹਰਿ ਗੁਣ ਨਾਨਕ ਰਵਤੁ ਰਹੈ ॥** (ਸਿਫਤ ਰੂਪੀ ਕਪੜਾ) [ਪੰਨਾ ੧੩੨੯

੨. **ਸੁਖੁ ਦੁਖੁ ਦੁਇ ਦਰਿ ਕਪੜੇ,**
**ਪਹਿਰਹਿ ਜਾਇ ਮਨੁਖ ॥** (ਸੁਖ ਦੁਖ ਰੂਪੀ ਕਪੜਾ) [ਪੰਨਾ ੧੪੯

**੩. ਕਾਇਆ ਕਪੜੁ ਟੁਕੁ ਟੁਕੁ ਹੋਸੀ,**
**ਹਿਦੁਸਤਾਨੁ ਸਮਾਲਸੀ ਬੋਲਾ ॥** (ਸਰੀਰ ਰੂਪੀ ਕਪੜਾ) [ਪੰਨਾ ੭੨੩
**੪. ਕਪੜੁ ਰੂਪੁ ਸੁਹਾਵਣਾ, ਛਡਿ ਦੁਨੀਆ ਅੰਦਰਿ ਜਾਵਣਾ ॥**
(ਸਰੀਰ ਰੂਪੀ ਕਪੜਾ) [ਪੰਨਾ ੪੭੦
**੫. ਸਚੀ ਸਿਫਤਿ ਸਾਲਾਹ ਕਪੜਾ ਪਾਇਆ॥** (ਸਿਰੋਪਾਉ) [ਪੰਨਾ ੧੫੦

ਜਿਥੇ 'ਕਪੜਾ' ਸ਼ਬਦ ਦੇ ਅਰਥਾਂ ਦਾ ਨਿਰਣਾ ਕਰਨ ਦੀ ਲੋੜ ਹੈ, ਉਥੇ ਇਸ ਪੰਕਤੀ ਵਿਚ ਆਏ 'ਕਰਮੀ' ਤੇ 'ਨਦਰੀ' ਦੋਹਾਂ ਸ਼ਬਦਾਂ ਦੇ ਭਾਵ ਨੂੰ ਸਮਝਣਾ ਵੀ ਅਤਿ ਜ਼ਰੂਰੀ ਹੈ। ਇਸ ਵਿਚ ਸ਼ੱਕ ਨਹੀਂ ਕਿ 'ਕਰਮੀ' ਪਦ ਦੇ ਅਰਥ ਕਈ ਸ਼ਬਦਾਂ ਵਿਚ 'ਬਖ਼ਸ਼ਿਸ਼' ਹਨ, ਪਰ ਇਥੇ ਇਸ ਦੇ ਅਰਥ 'ਬਖ਼ਸ਼ਿਸ਼' ਨਹੀਂ, 'ਕਰਮਾਂ ਨਾਲ' ਕਰਨੇ ਹੀ ਠੀਕ ਹੋਣਗੇ, ਕਿਉਂਕਿ ਜੀਵ ਪਾਪ ਕਰਮਾਂ ਕਰਕੇ ਚੌਰਾਸੀ ਲਖ ਜੂਨੀ ਵਿਚ ਗੇੜੇ ਕਟਦਾ ਕਟਦਾ ਜਦੋਂ ਮਾਤਾ ਦੇ ਗਰਭ ਵਿਚ ਆਉਂਦਾ ਹੈ ਤਾਂ ਓਦੋਂ ਆਪਣੇ ਕੀਤੇ ਪਾਪ-ਕਰਮਾਂ ਦਾ ਪ੍ਰਾਸ਼ਚਿਤ ਕਰਦਾ ਹੈ। ਉਹ ਕੁੰਭੀ ਨਰਕ ਵਿਚੋਂ ਬਾਹਰ ਨਿਕਲਣ ਲਈ ਤਰਲੇ ਲੈਂਦਾ ਹੈ, ਅਤੇ ਨਿਮਖ ਨਿਮਖ ਵਾਹਿਗੁਰੂ ਜੀ ਦੇ ਗੁਣ ਗਾਉਂਦਾ ਹੈ:-

**ਨਰਕ ਘੋਰ ਮਹਿ, ਉਰਧ ਤਪੁ ਕਰਤਾ, ਨਿਮਖ ਨਿਮਖ ਗੁਣ ਗਾਂਹੀ॥** [ਪੰ. ੧੨੦੭

ਇਸ ਤਰ੍ਹਾਂ ਦੀ ਪੁਕਾਰ ਕਰਨ ਤੇ ਜੀਵ ਨੂੰ ਮਨੁੱਖੀ ਜਾਮਾ (ਕਪੜਾ), (ਅੰਮ੍ਰਿਤ ਵੇਲੇ ਉਠ ਕੇ ਜਪ ਕਰਨ ਲਈ ਤੇ ਵਾਹਿਗੁਰੂ ਜੀ ਦੀਆਂ ਸਿਫਤਾਂ ਵਡਿਆਈਆਂ ਦਾ ਵੀਚਾਰ ਕਰਨ ਲਈ) ਮਿਲਦਾ ਹੈ। ਪਰ ਇਹ ਕਪੜਾ (ਮਨੁੱਖ ਦੇਹੀ) ਮਿਲਣ ਨਾਲ ਹੀ ਪੂਰਨ ਮੁਕਤੀ ਨਹੀਂ ਹੁੰਦੀ, ਮੁਕਤੀ ਵਾਹਿਗੁਰੂ ਜੀ ਦੀ ਮਿਹਰ ਦੀ ਨਜ਼ਰ ਨਾਲ ਹੁੰਦੀ ਹੈ। ਇਥੇ 'ਵਿਸ਼ਾ' ਮੁਕਤੀ ਦਾ ਹੈ, ਅਤੇ ਮੁਕਤੀ ਕਿਸ ਚੀਜ਼ ਦੀ ਲੋੜਦੇ ਹਾਂ? ਸਰੀਰ ਨੂੰ ਆਵਾਗਉਣ ਤੋਂ ਬਚਾਉਣ ਲਈ। ਸਿਫਤ ਤਾਂ ਹੀ ਹੋ ਸਕਦੀ ਹੈ ਜੇ ਬੋਲਣ ਲਈ ਮੂੰਹ (ਰਸਨਾ) ਹੋਵੇ, ਜਿਸ ਨਾਲ ਸੁੰਦਰ ਸੁੰਦਰ ਮਿਠੇ ਮਿਠੇ ਬੋਲ ਵਾਹਿਗੁਰੂ ਜੀ ਦੀ ਸਿਫਤ ਲਈ ਬੋਲੇ ਜਾ ਸਕਣ। ਮੂੰਹ ਤਾਂ ਹੀ ਹੋ ਸਕਦਾ ਹੈ, ਜੇ ਦੇਹੀ ਹੋਵੇ। ਦੇਹੀ ਦੀ ਪ੍ਰਾਪਤੀ ਕਰਮਾਂ ਨਾਲ ਹੁੰਦੀ ਹੈ ਅਤੇ ਗੁਰਬਾਣੀ ਇਸ ਗਲ ਦੀ ਪੁਸ਼ਟੀ ਕਰਦੀ ਹੈ ਕਿ:-

**ਪੰਚ ਤਤੁ, ਸੁੰਨਹੁ ਪਰਗਾਸਾ ॥ ਦੇਹ ਸੰਜੋਗੀ, ਕਰਮ ਅਭਿਆਸਾ॥**
**ਬੁਰਾ ਭਲਾ ਦੁਇ, ਮਸਤਕਿ ਲੀਖੇ ॥ ਪਾਪੁ ਪੁੰਨੁ ਬੀਜਾਇਦਾ ॥** [ਪੰਨਾ ੧੦੩੮

ਅਰਥਾਤ ਸੰਜੋਗਾਂ ਨਾਲ ਦੇਹੀ ਮਿਲਦੀ ਹੈ ਜਿਸ ਰਾਹੀਂ ਸ੍ਰੇਸ਼ਟ ਕਰਮਾਂ ਦਾ ਅਭਿਆਸ ਕੀਤਾ ਜਾਂਦਾ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਕਈ ਜੀਵ ਕਰਮ ਧਰਮ ਕਰਕੇ ਮੁਕਤੀ ਮੰਗਦੇ ਹਨ, ਪਰ ਮੁਕਤੀ ਇਉਂ ਨਹੀਂ ਮਿਲਦੀ। ਮੁਕਤੀ ਰੂਪ ਪਦਾਰਥ ਗੁਰ-ਸ਼ਬਦ ਸਲਾਹੁਣ ਨਾਲ ਹੀ ਪ੍ਰਾਪਤ ਹੁੰਦਾ ਹੈ:-

**ਕਰਮ ਧਰਮ ਕਰਿ, ਮੁਕਤਿ ਮੰਗਾਹੀ॥ ਮੁਕਤਿ ਪਦਾਰਥ ਸਬਦਿ ਸਲਾਹੀ॥**
**ਬਿਨੁ ਗੁਰ ਸਬਦੈ, ਮੁਕਤਿ ਨ ਹੋਈ, ਪਰਪੰਚੁ ਕਰਿ ਭਰਮਾਈ ਹੇ॥** [ਪੰ. ੧੦੨੪

ਮੁਕਤੀ ਰੂਪ ਪਦਾਰਥ ਹਿਰਦੇ ਅੰਦਰ ਹੈ ਅਤੇ ਇਸ ਪਦਾਰਥ ਦਾ ਦਾਤਾ 'ਮੁਕਤੀਸਰ' ਵੀ ਅੰਦਰ ਬੈਠਾ ਹੈ। ਗੁਰਮਤਿ ਵਿਚ ਸਭ ਤੋਂ ਉੱਚਾ ਦਰਜਾ ਵਾਹਿਗੁਰੂ ਜੀ ਦੀ ਬਖ਼ਸ਼ਿਸ਼ ਹੈ। ਜੇ ਉਸ ਦੀ ਬਖ਼ਸ਼ਿਸ਼ ਨਾਲ ਸਿਫਤ ਮਿਲ ਗਈ ਤਾਂ ਇਸ ਤੋਂ ਪਰੇ ਹੋਰ ਕਿਹੜੀ ਮੁਕਤੀ ਹੈ? ਸਿਫਤਿ ਕਰਨ ਵਾਲਾ ਮੁਕਤੀ ਦਾ ਲੋੜਕੂ ਨਹੀਂ ਹੁੰਦਾ, ਉਸ ਦੀ ਮੰਗ ਇਹ ਹੁੰਦੀ ਹੈ-ਰਾਜੁ ਨ ਚਾਹਉ ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ' (ਪੰਨਾ ੫੩੪)। ਉਹ ਪਿਆਰਾ ਸਾਈਂ ਜੀ ਦੀਆਂ ਸਿਫਤਾਂ ਅੰਦਰ ਹੀ ਸਮਾਉਣਾ ਲੋੜਦਾ ਹੈ ਅਤੇ ਉਸ ਨੂੰ ਵਾਹਿਗੁਰੂ ਜੀ ਦੇ ਅਤੁਟ ਭੰਡਾਰੇ ਦੀ ਕੁੰਜੀ ਮਿਲ ਜਾਂਦੀ ਹੈ:-

**ਸਿਫਤਿ ਜਿਨਾ ਕਉ ਬਖਸੀਐ, ਸੇਈ ਪੋਤੇਦਾਰ ॥**
**ਕੁੰਜੀ ਜਿਨ ਕਉ ਦਿਤੀਆ, ਤਿਨਾ ਮਿਲੇ ਭੰਡਾਰ ॥** [ਪੰਨਾ ੧੨੩੯

**ਮੋਖ ਦੁਆਰ–** ਭਾਵੇਂ ਪ੍ਰਚਲਤ ਛਾਪੇ ਵਾਲੀਆਂ ਬੀੜਾਂ ਵਿਚ 'ਮੋਖੁ ਦੁਆਰੁ' ਸ਼ਬਦ ਦਾ ਸਰੂਪ ਖਖੇ ਨੂੰ ਔਂਕੜ ਸਹਿਤ ਹੈ ਪਰ ਗੁਰਬਾਣੀ ਵਿਆਕਰਣ ਦੇ ਸਰਲ ਨੇਮਾਂ ਅਨੁਸਾਰ ਜੁੜਤ ਸ਼ੁੱਧ ਸਰੂਪ ਖਖੇ ਮੁਕਤੇ ਵਾਲਾ ਹੀ ਮੰਨਿਆ ਜਾਂਦਾ ਹੈ। ਗੁਰਬਾਣੀ ਅੰਦਰ ਇਹ ਸ਼ੁੱਧ ਸਰੂਪ ਹੋਰ ਪੰਕਤੀਆਂ ਵਿਚ ਵਰਤਿਆ ਹੋਇਆ ਵੀ ਮਿਲਦਾ ਹੈ। ਜਿਵੇਂ:-

**੧. ਐਥੇ ਮਿਲਹਿ ਵਡਿਆਈਆ, ਦਰਗਹ ਮੋਖ ਦੁਆਰੁ ॥ [ਪੰਨਾ ੫੮੬**

**੨. ਸਾਚੀ ਬਾਣੀ ਸਿਉ ਧਰੇ ਪਿਆਰੁ॥ ਤਾਕੋ ਪਾਵੈ ਮੋਖ ਦੁਆਰੁ ॥ [ਪੰਨਾ ੬੬੧**

ਸਬੰਧ ਕਾਰਕ ਵਿਚ ਸਬੰਧੀ ਨਾਉਂ ਦੇ ਅੰਤਲੇ ਅਖਰ ਨਾਲੋਂ ਔਂਕੜ ਲਹਿ ਕੇ ਮੁਕਤਾ ਹੋ ਜਾਂਦਾ ਹੈ। ਸੋ, ਇਸ ਨੇਮ ਅਧੀਨ 'ਖਖਾ' ਮੁਕਤਾ ਹੀ ਠੀਕ ਹੈ। ਹਾਂ, ਜਦੋਂ 'ਮੋਖੁ' ਇਕ ਬਚਨ ਸੰਗਿਆ ਰੂਪ ਵਿਚ ਹੋਵੇ ਤਾਂ ਇਹ ਔਂਕੜ ਸਹਿਤ ਹੀ ਹੁੰਦਾ ਹੈ। ਜਿਵੇਂ:-

**ਨਾਨਕ, ਸੰਤ ਭਾਵੈ, ਤਾਂ ਉਸਕਾ ਭੀ ਹੋਇ ਮੋਖੁ ॥ [ਪੰਨਾ ੨੮੦**

'ਜਪੁ' ਦੀ ੧੫ਵੀਂ ਪਉੜੀ ਵਿਚ ਵੀ 'ਮੋਖੁ ਦੁਆਰੁ' ਸਰੂਪ ਅੰਕਿਤ ਹੋਣ ਕਰਕੇ ਚਉਥੀ ਪਉੜੀ ਵਿਚ ਆਏ ਸਰੂਪ ਦੀ ਪ੍ਰੋੜਤਾ ਹੋ ਜਾਂਦੀ ਹੈ। ਸੋ, ਇਸ ਸਰੂਪ ਉਤੇ ਕਿਸੇ ਪ੍ਰਕਾਰ ਦਾ ਕਿੰਤੂ ਪ੍ਰੰਤੂ ਕਰਨਾ ਅਯੋਗ ਹੋਵੇਗਾ। ਪੁਰਾਤਨ ਹਥ ਲਿਖਤੀ ਬੀੜਾਂ ਵਿੱਚ ਇਹ ਸਰੂਪ ਆਮ ਵਰਤਿਆ ਹੋਇਆ ਮਿਲਦਾ ਹੈ।

**ਸਾਰ–** ਮੁਕਤੀ ਦਾ ਸਬੰਧ ਸਰੀਰ ਨਾਲ ਹੈ, ਕਪੜੇ ਨਾਲ ਨਹੀਂ। ਜੇ 'ਕਪੜਾ' ਸ਼ਬਦ ਦੇ ਅਰਥ ਕਪੜਾ ਲਈਏ ਤਾਂ 'ਸੁਖੁ ਦੁਖੁ ਦੁਇ ਦਰਿ ਕਪੜੇ, ਪਹਿਰਹਿ ਜਾਇ ਮਨੁਖ' ਦੇ ਭਾਵ ਅਨੁਸਾਰ ਵੀ ਦੁਖ ਸੁਖ ਸਰੀਰ ਹੀ ਭੋਗਦਾ ਹੈ। ਸੋ, ਗੁਰੂ ਸਾਹਿਬ ਨੇ ਇਸ ਪੰਕਤੀ ਅੰਦਰ ਇਸ ਭਰਮ ਨੂੰ ਤੋੜਿਆ ਹੈ ਕਿ ਹੇ ਜਗਿਆਸੂ ਜਨੋ ! ਆਪਣੇ ਕਰਮਾਂ ਦੇ ਬਲ ਨਾਲ ਤੁਸੀਂ ਸਰੀਰ ਰੂਪੀ ਕਪੜਾ ਤਾਂ ਲੈ ਲਵੋਗੇ, ਪਰ ਇਹ ਚੇਤੇ ਰਖੋ ਕਿ ਮੁਕਤੀ ਰੂਪ ਦੁਆਰਾ ਵਾਹਿਗੁਰੂ ਜੀ ਦੀ ਨਜ਼ਰ ਤੋਂ ਬਿਨਾ ਪ੍ਰਾਪਤ ਨਹੀਂ ਹੋਵੇਗਾ।

## ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿੱਚ ਜਿਥੇ ਸਚੇ ਨਾਮ ਕਰਕੇ ਸੱਚੇ ਸਾਹਿਬ ਦਾ ਉਲੇਖ ਕੀਤਾ ਹੈ, ਉਥੇ ਸਾਈਂ ਦੀ ਹਜ਼ੂਰੀ ਦਾ ਅਨੰਦ ਮਾਣਨ ਦੀ ਜੁਗਤੀ ਨੂੰ ਵੀ ਨਿਰੂਪਣ ਕੀਤਾ ਹੈ। ਜਗਿਆਸੂ ਨੂੰ ਆਪਣੀ ਰਸਨਾ ਚੋਂ ਅਜਿਹੇ ਪ੍ਰੇਮ ਭਰੇ ਬੋਲ ਕਢਣੇ ਚਾਹੀਦੇ ਹਨ, ਜਿਨ੍ਹਾਂ ਨੂੰ ਸੁਣ ਕੇ ਮਾਲਕ ਪਸੀਜ ਜਾਏ ਅਤੇ ਪਿਆਰ ਕਰਨ ਲਗ ਪਏ। ਫਿਰ ਉਸ ਦੇ ਅਗੇ ਕੀ ਭੇਟ ਰਖੀਏ? ਜਿਸ ਨਾਲ ਉਸ ਰਬੀ-ਦਰਬਾਰ ਦੇ ਦਰਸ਼ਨ ਹੋ ਜਾਣ? ਭੇਟਾ ਉਸ ਵਸਤੂ ਦੀ ਹੋ ਸਕਦੀ ਹੈ, ਜੋ ਆਪਣੀ ਹੋਵੇ। ਗੁਰੂ ਬਾਬਾ ਜੀ ਦੇ ਆਪਣੇ ਹੀ ਅੰਮ੍ਰਿਤ ਬਚਨ ਹਨ:-

ਸੇਵਾ ਕਰੀ ਤਾਂ ਜੇ ਕਿਛੁ ਹੋਵੈ ਆਪਣਾ, ਜੀਉ ਪਿੰਡੁ ਤੁਮਾਰਾ॥

ਹਾਂ, ਸਾਨੂੰ ਜੋ ਸਰੀਰ ਰੂਪੀ ਕਪੜਾ ਮਿਲਿਆ ਹੈ, ਉਸ ਵਿਚ ਜੋ ਰਸਨਾ ਹੈ, ਉਸ ਨਾਲ ਅੰਮ੍ਰਿਤ ਵੇਲੇ ਸਿਫਤ ਸਾਲਾਹ ਦੇ ਬੋਲ ਬੋਲੀਏ। ਨਾਲ ਹੀ ਨਿੰਮਰਤਾ ਸਹਿਤ ਆਖੀਏ:-

ਹੇ ਮੇਰੇ ਸਚੇ ਸਾਹਿਬ ! ਸਭ ਕੁਝ ਤੇਰਾ ਹੈ-

**ੳ– ਮਨੁ ਤਨੁ ਤੇਰਾ ਧਨੁ ਭੀ ਤੇਰਾ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ॥**
**ਜੀਉ ਪਿੰਡੁ ਸਭੁ ਰਾਸਿ ਤੁਮਾਰੀ, ਤੇਰਾ ਜੋਰੁ ਗੋਪਾਲਾ ਜੀਉ॥ [ਪੰਨਾ ੧੦੬**

**ਅ– ਇਹੁ ਤਨ ਤੁਮਰਾ, ਸਭੁ ਗ੍ਰਿਹੁ ਧਨੁ ਤੁਮਰਾ, ਹੀਓ ਕੀਓ ਕੁਰਬਾਨਾ॥**
**ਕੋਟਿ ਲਾਖ ਰਾਜ ਸੁਖ ਪਾਏ, ਇਕ ਨਿਮਖ ਪੇਖਿ ਦ੍ਰਿਸਟਾਨਾ ॥**
**ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ,**
**ਸੁਖ ਨਾਨਕ ਅੰਤੁ ਨ ਜਾਨਾ ॥ [ਪੰਨਾ ੧੨੧੩**

ਬਸ ਜਦੋਂ 'ਵਿਚਿ ਹਉਮੈ ਭੀਤ ਕਰਾਰੀ' ਟੁਟ ਗਈ, ਹੁਕਮ ਦੀ ਸੋਝੀ ਆ ਗਈ, ਖਸਮ ਨਾਲ ਮਿਲਾਪ

ਹੋ ਗਿਆ:-

**ਨਾਨਕ, ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ ॥** [ਪੰਨਾ ੧੩੯

'ਨਦਰਿ' ਦੀ ਕੀ ਨਿਸ਼ਾਨੀ ਹੈ? ਗੁਰਦੇਵ ਜੀ ਫੁਰਮਾਉਂਦੇ ਹਨ:-

**ਮੈ ਊਪਰਿ ਨਦਰਿ ਕਰੀ ਪਿਰਿ ਸਾਚੈ, ਮੈ ਛੋਡਿਅੜਾ ਮੇਰਾ ਤੇਰਾ॥** [ਪੰਨਾ ੫੬੧

ਭਾਵੇਂ ਅਰਥ ਭੇਦ ਅਤੇ ਨਿਰਣੈ ਵਿਚ ਗੁਰਮਤਿ ਸਿਧਾਂਤ ਨੂੰ ਉਜਾਗਰ ਕੀਤਾ ਗਿਆ ਹੈ, ਫਿਰ ਵੀ ਮੰਗਤਾ ਬਣ ਕੇ ਇਉਂ ਜਾਚਨਾ ਕਰਨੀ ਹੈ:-

**ਜਾ ਕਾਰਣਿ ਇਹ ਦੁਲਭ ਦੇਹ॥ ਸੋ ਬੋਲੁ ਮੇਰੇ ਪ੍ਰਭੂ ਦੇਹਿ॥**
**ਸਾਧਸੰਗਤਿ ਮਹਿ ਇਹੁ ਬਿਸ੍ਰਾਮੁ॥ ਸਦਾ ਰਿਦੈ ਜਪੀ ਪ੍ਰਭ ਤੇਰੋ ਨਾਮੁ॥** [ਪੰ. ੧੧੮੧

ਇਸ ਮਾਰਗ ਵਿਚ ਸਫਲਤਾ ਲਈ ਜਗਿਆਸੂ ਜੀਵਨ ਭਰ ਇਹ ਜੋਦੜੀ ਕਰਦਾ ਰਹੇ:-

**ਨਦਰਿ ਕਰਹਿ ਤੂ ਤਾਰਹਿ ਤਰੀਐ, ਸਚੁ ਦੇਵਹੁ ਦੀਨ ਦਇਆਲਾ॥**
**ਪ੍ਰਣਵਤਿ ਨਾਨਕ ਦਾਸਨਿ ਦਾਸਾ, ਤੂ ਸਰਬ ਜੀਆ ਪ੍ਰਤਿਪਾਲਾ॥** [ਪੰਨਾ ੧੧੧੨

**ਥਾਪਿਆ ਨ ਜਾਇ, ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ ॥ ਜਿਨਿ ਸੇਵਿਆ, ਤਿਨਿ ਪਾਇਆ ਮਾਨੁ ॥ ਨਾਨਕ, ਗਾਵੀਐ ਗੁਣੀ ਨਿਧਾਨੁ ॥ ਗਾਵੀਐ, ਸੁਣੀਐ, ਮਨਿ ਰਖੀਐ ਭਾਉ ॥ ਦੁਖੁ ਪਰਹਰਿ, ਸੁਖੁ ਘਰਿ ਲੈ ਜਾਇ ॥ ਗੁਰਮੁਖਿ ਨਾਦੰ, ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ ॥ ਗੁਰੁ ਈਸਰੁ, ਗੁਰੁ ਗੋਰਖੁ ਬਰਮਾ, ਗੁਰੁ ਪਾਰਬਤੀ ਮਾਈ ॥ ਜੇ ਹਉ ਜਾਣਾ, ਆਖਾ ਨਾਹੀ, ਕਹਣਾ ਕਥਨੁ ਨ ਜਾਈ ॥ ਗੁਰਾ ! ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਆਖਾਂ, ਨਾਹੀਂ, ਜੀਆਂ, ਮੈਂ। **ਬਿੰਦੀ ਰਹਿਤ :** ਗੁਰਾ, ਬੁਝਾਈ, ਜਾਈ।

**ਫੁਟਕਲ :** 'ਨਿਰੰਜਨ' ਦਾ ਉਚਾਰਨ 'ਨਰਿੰਜਨ' ਕਰਨਾ ਅਸ਼ੁੱਧ ਹੈ। 'ਪਰਹਰਿ' ਜੁੜਤ ਪਦ ਹੈ, ਇਸ ਦਾ ਉਚਾਰਨ 'ਪਰ ਹਰਿ' ਪਦ ਛੇਦ ਕਰਕੇ ਕਰਨਾ ਠੀਕ ਨਹੀਂ ਹੈ। 'ਈਸਰ' ਦਾ ਉਚਾਰਨ 'ਈਸ਼ਰ' ਹੈ। 'ਬਰਮਾ' ਦਾ 'ਰ' ਉਚਾਰਨ ਭਾਰ ਸਹਿਤ ਕਰਨਾ ਹੈ।

**ਪਦ ਅਰਥ :** ਥਾਪਿਆ=ਟਿਕਾਇਆ, ਸਥਾਪਿਤ, ਮੂਰਤੀਮਾਨ। ਨਿਰੰਜਨੁ=ਮਾਇਆ ਤੋਂ ਰਹਿਤ। ਸੋਇ=ਉਹ (ਪਰਮਾਤਮਾ)। ਜਿਨਿ=ਜਿਸ ਨੇ। ਤਿਨਿ=ਤਿਸ, ਉਸ ਨੇ। ਮਾਨੁ=ਆਦਰ, ਵਡਿਆਈ। ਗੁਣੀ=ਗੁਣਾਂ ਦੇ। ਮਨਿ=ਮਨ ਵਿੱਚ। ਭਾਉ=ਪ੍ਰੇਮ। ਪਰਹਰਿ=ਪਰੇ (ਦੂਰ) ਕਰਕੇ। ਘਰਿ=ਹਿਰਦੇ ਰੂਪੀ ਘਰ ਅੰਦਰ। ਗੁਰਮੁਖਿ=ਗੁਰੂ ਦੁਆਰਾ (ਅਕਾਲ ਪੁਰਖ)। ਨਾਦੰ=ਆਤਮਿਕ ਸ਼ਬਦ ਦੀ ਧੁਨੀ। ਵੇਦੰ=ਬੇਦ, ਗਿਆਨ। ਸਮਾਈ=ਸਮਾਇਆ ਹੋਇਆ। ਈਸਰੁ=ਸ਼ਿਵ ਜੀ। ਗੋਰਖੁ= ਵਿਸ਼ਨੂੰ। ਬਰਮਾ=ਬ੍ਰਹਮਾ। ਪਾਰਬਤੀ=ਸ਼ਿਵ ਜੀ ਦੀ ਇਸਤਰੀ। ਮਾਈ=ਮਾਇਆ, ਲਛਮੀ। ਆਖਾ=ਦੱਸਾਂ। ਗੁਰਾ=ਹੇ ਗੁਰੂ ਪਰਮੇਸ਼ਰ ਜੀ!। ਇਕ=ਇਕ (ਗਲ)। ਦੇਹਿ=ਸਮਝਾ ਦਿਉ।

**ਅਰਥ :** (ਉਹ ਨਿਰੰਕਾਰ ਕਿਸੇ ਜੀਵ ਪਾਸੋਂ) ਨਾ ਬਣਾਇਆ ਜਾ ਸਕਦਾ ਹੈ (ਅਤੇ ਨਾ ਹੀ ਮੂਰਤੀ ਵਾਂਗ ਇਕ ਥਾਂ ਤੇ) ਸਥਾਪਿਤ ਕੀਤਾ ਜਾ ਸਕਦਾ ਹੈ। ਉਹ ਮਾਇਆ ਤੋਂ ਰਹਿਤ (ਪ੍ਰਭੂ) ਆਪਣੇ

ਆਪ ਤੋਂ (ਹੀ ਪ੍ਰਕਾਸ਼ਮਾਨ) ਹੈ। ਜਿਸ (ਜੀਵ) ਨੇ (ਉਸ ਅਲਖ-ਨਿਰੰਜਨ ਦੀ) ਸੇਵਾ ਕੀਤੀ, (ਜਾਣੋ) ਉਸ ਨੇ (ਨਿਰੰਕਾਰ ਜੀ ਪਾਸੋਂ ਹਰ ਤਰ੍ਹਾਂ ਦਾ) ਆਦਰ-ਸਤਿਕਾਰ ਪ੍ਰਾਪਤ ਕਰ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ ! ਉਸ) ਗੁਣਾਂ ਦੇ ਖ਼ਜ਼ਾਨੇ (ਵਾਹਿਗੁਰੂ) ਜੀ ਨੂੰ ਗਾਉਣਾ (ਭਾਵ ਉਸ ਦਾ ਜਸ ਕਰਨਾ) ਚਾਹੀਦਾ ਹੈ। (ਵਾਹਿਗੁਰੂ ਜੀ ਦੇ ਨਾਮ ਨੂੰ) ਗਾਉਣਾ ਸੁਣਨਾ ਚਾਹੀਦਾ ਹੈ (ਅਤੇ) ਮਨ ਵਿੱਚ (ਉਸ ਦਾ) ਪਿਆਰ ਰਖਣਾ ਚਾਹੀਦਾ ਹੈ। (ਜੋ ਜਗਿਆਸੂ ਇਸ ਤਰ੍ਹਾਂ ਦੀ ਕ੍ਰਿਆ ਕਰਦਾ ਹੈ ਉਹ ਹਉਮੈ ਰੂਪੀ) ਦੁਖ ਪਰੇ (ਦੂਰ) ਕਰਕੇ (ਨਾਮ ਰੂਪੀ ਸੱਚਾ) ਸੁਖ ਹਿਰਦੇ ਰੂਪੀ ਘਰ ਅੰਦਰ ਲੈ ਜਾਂਦਾ ਹੈ। (ਫਿਰ ਇਹ ਪ੍ਰਤੀਤ ਹੋ ਜਾਂਦੀ ਹੈ ਕਿ) ਗੁਰੂ ਹੀ ਨਾਦ (ਸ਼ਬਦ) ਹੈ, ਗੁਰੂ ਹੀ ਵੇਦ (ਗਿਆਨ) ਹੈ (ਅਤੇ) ਗੁਰ-ਪਰਮੇਸ਼ਰ ਹੀ (ਹਰ ਥਾਂ) ਵਿਆਪਕ ਹੋ ਰਹਿਆ ਹੈ। ਗੁਰੂ ਹੀ ਸ਼ਿਵ ਜੀ, ਗੁਰੂ ਹੀ ਵਿਸ਼ਨੂੰ, ਗੁਰੂ ਹੀ ਬ੍ਰਹਮਾ, ਗੁਰੂ ਹੀ ਸ਼ਿਵ ਜੀ ਦੀ ਇਸਤ੍ਰੀ (ਅਤੇ ਗੁਰੂ ਹੀ) ਲਛਮੀ (ਮਾਇਆ) ਹੈ।

(ਹੇ ਭਾਈ !) ਜੇ ਮੈਂ ਗੁਰ-ਪਰਮੇਸ਼ਰ ਜੀ ਦਾ ਪਰਤੱਖ ਰੂਪ) ਜਾਣਦਾ ਹੋਵਾਂ (ਅਰਥਾਤ ਦਸਣ ਦੇ ਸਮਰਥ ਹੋਵਾਂ ਤਾਂ ਤੈਨੂੰ) ਦੱਸਾਂ ਨਾ। (ਸਚਾਈ ਇਹ ਹੈ ਕਿ ਉਸ ਦਾ ਉਚਤਮ ਰੂਪ) ਆਖਿਆ ਨਹੀਂ ਜਾ ਸਕਦਾ ਹੈ ਤੇ ਨਾ ਬਿਆਨ ਕੀਤਾ ਜਾ ਸਕਦਾ ਹੈ। (ਹਾਂ, ਮੈਂ ਆਪਣੇ ਗੁਰੂ ਪਰਮੇਸ਼ਰ ਜੀ ਅਗੇ ਇਉਂ ਅਰਦਾਸ ਕਰਦਾ ਹਾਂ ਕਿ) ਹੇ ਗੁਰਦੇਵ ਜੀਓ ! ਮੈਨੂੰ ਇਕ (ਸਿਖਿਆ) ਸਮਝਾ (ਬੁਝਾ) ਦਿਉ (ਅਰਥਾਤ ਦ੍ਰਿੜ੍ਹ ਕਰਾ ਦਿਉ ਕਿ) ਸਾਰੇ ਜੀਆਂ ਦਾ ਇਕ ਦਾਤਾ (ਜੋ ਸਰਬ ਵਿਆਪਕ ਹੈ), ਮੈਨੂੰ ਵਿਸਰ ਨਾ ਜਾਵੇ।੫।

## ਅਰਥ ਭੇਦ ਅਤੇ ਨਿਰਣੈ

### ੳ) ਜਿਨਿ ਸੇਵਿਆ, ਤਿਨਿ ਪਾਇਆ ਮਾਨੁ ॥

ਇਸ ਪੰਕਤੀ ਦੇ ਅਰਥ ਭਾ. ਵੀਰ ਸਿੰਘ ਜੀ ਨੇ ਸਭ ਟੀਕਾਕਾਰਾਂ ਨਾਲੋਂ ਵਿਲੱਖਣ ਕੀਤੇ ਹਨ:-

ਜਿਸ ਨੇ ਉਸ (ਸੁਤੇ ਕਾਯਮ ਤੇ ਸੁਤੇ ਪ੍ਰਕਾਸ਼ ਤੇ ਨਿਰਲੇਪ) ਦੀ ਸੇਵਾ ਕੀਤੀ ਹੈ ਉਸ ਨੇ (ਉਸ ਦੀ ਹੋਂਦ ਦਾ) ਸਬੂਤ ਪਾ ਲਿਆ ਹੈ।

ਮਾਨ-ਪ੍ਰਮਾਣ ਉਹ ਸਬੂਤ ਹੈ ਜਿਸ ਨਾਲ ਨਿਹਚਾ ਆ ਜਾਵੇ। ਲਫ਼ਜ਼ ਦਾ ਧਾਤੂ ਹੈ 'ਮਾ' ਮਿਣਤੀ ਕਰਨਾ।

**ਨਿਰਣੈ :** ਇਸ ਪੰਕਤੀ ਵਿਚ ਆਏ ਸ਼ਬਦ 'ਮਾਨੁ' ਦੇ ਅਰਥ 'ਪੈਮਾਨਾ' ਜਾਂ 'ਅੰਦਾਜ਼ਾ' ਕਰਨੇ ਓਪਰੇ ਜਿਹੇ ਲਗਦੇ ਹਨ। ਇਹ ਗਲ ਸੰਸਾਰਕ, ਵਿਵਹਾਰਕ, ਸਮਾਜਕ ਅਤੇ ਧਾਰਮਕ ਵਾਤਾਵਰਣ ਵਿਚ ਵੀ ਵੇਖੀ ਜਾਂਦੀ ਹੈ ਕਿ ਜਿਹੜਾ ਮਨੁੱਖ ਸੇਵਾ ਕਰਦਾ ਹੈ ਉਸ ਦੇ ਬਦਲੇ ਉਸ ਨੂੰ ਕੋਈ ਨ ਕੋਈ ਦੁਨਿਆਵੀ ਪਦਾਰਥ, ਵਡਿਆਈ, ਸਮਾਜਕ ਸੋਭਾ ਜਾਂ ਧਾਰਮਿਕ ਪਦਵੀ ਮਿਲਦੀ ਹੈ। ਫਿਰ ਗੁਰੂ ਘਰ ਵਿਚ ਤਾਂ ਪਰਤੱਖ ਸਬੂਤ ਮਿਲਦਾ ਹੈ ਕਿ ਭਾਈ ਲਹਿਣਾ (ਸ੍ਰੀ ਗੁਰੂ ਅੰਗਦ ਦੇਵ ਜੀ) ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਦੇ ਬਦਲੇ ਸਭ ਤੋਂ ਵੱਡਾ ਮਾਣ 'ਗੁਰ-ਗਦੀ' ਪ੍ਰਾਪਤਿ ਹੋਈ। ਜੇ ਇਸ ਆਸ਼ੇ ਨੂੰ ਮੁੱਖ ਰਖੀਏ ਕਿ ਸੇਵਾ ਕਰਨ ਵਾਲਾ ਮਾਲਕ ਦਾ ਅੰਦਾਜ਼ਾ ਲੈਣ ਲਈ ਸੇਵਾ ਕਰਦਾ ਹੈ ਤਾਂ ਇਸ ਖ਼ਿਆਲ ਦੀ ਪੂਰਤੀ ਹੋਣੀ ਅਸੰਭਵ ਹੈ, ਕਿਉਂਕਿ:

**ਅਤਿ ਊਚਾ, ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ ਪਾਰਾਵਾਰਾ॥**
**ਕੋਟਿ ਕੋਟਿ, ਕੋਟਿ ਲਖ ਧਾਵੈ॥ ਇਕੁ ਤਿਲੁ ਤਾ ਕਾ, ਮਹਲੁ ਨ ਪਾਵੈ॥** [ਪੰਨਾ ੫੬੨

ਸੇਵਕ ਸਾਹਿਬ ਦੀ ਸੇਵਾ ਇਸ ਭਾਵ ਨਾਲ ਕਰਦਾ ਹੈ ਕਿ ਉਸ ਦਾ ਸਾਹਿਬ ਉਸ ਦੀ ਕੀਤੀ ਸੇਵਾ ਤੇ ਖੁਸ਼ ਹੋ ਜਾਵੇ ਅਤੇ ਤ੍ਰੁੱਠ ਕੇ ਉਸ ਨੂੰ ਨਦਰੀ ਨਦਰ ਨਿਹਾਲ ਕਰ ਦੇਵੇ।

ਇਸ ਵਿਚ ਸੰਦੇਹ ਨਹੀਂ ਕਿ ਪੰਜਾਬੀ ਕੋਸ਼ ਵਿੱਚ 'ਮਾਨੁ' ਸ਼ਬਦ ਦੇ ਅਰਥ 'ਪੈਮਾਨਾ' ਤੇ 'ਅੰਦਾਜ਼ਾ' ਵੀ ਮਿਲਦੇ ਹਨ ਪ੍ਰੰਤੂ ਇਥੇ ਇਹ ਅਰਥ ਕਰਨੇ ਠੀਕ ਨਹੀਂ ਕਿਉਂਕਿ ਗੁਰਬਾਣੀ ਵਿਚ ਜਿਥੇ

ਵੀ 'ਮਾਨੁ' ਸ਼ਬਦ ਵਰਤਿਆ ਗਿਆ ਹੈ ਉਥੇ ਹੀ ਇਹ ਆਦਰ, ਇਜ਼ਤ, ਵਡਿਆਈ ਵਾਲੇ ਅਰਥ ਦਿੰਦਾ ਹੈ। ਜਿਵੇਂ:-

**੧. ਗੁਰ ਕੀ ਸੇਵਾ, ਪਾਏ ਮਾਨੁ ॥ [ਪੰਨਾ ੮੬੪**

**੨. ਅਪਨੇ ਪ੍ਰਭ ਸਿਉ, ਹੋਹੁ ਸਾਵਧਾਨੁ॥ ਤਾ, ਤੂੰ ਦਰਗਹ ਪਾਵਹਿ ਮਾਨੁ॥ [ਪੰਨਾ ੧੭੬**

'ਮਾਨੁ' ਨਾਲੋਂ 'ਮਾਣ' ਸ਼ਬਦ ਦੀ ਵਰਤੋਂ ਵਧੇਰੇ ਮਿਲਦੀ ਹੈ ਕਿਉਂਕਿ ਪੰਜਾਬੀ ਬੋਲੀ ਵਿੱਚ 'ਨ' ਅਤੇ 'ਣ' ਦੀ ਵਰਤੋਂ ਨਾਲ ਅਰਥਾਂ ਵਿਚ ਬਹੁਤ ਘਟ ਫਰਕ ਪੈਂਦਾ ਹੈ, ਕੇਵਲ ਆਪੋ ਆਪਣੇ ਇਲਾਕੇ ਦੇ ਲੋਕਾਂ ਦੀ ਜ਼ਬਾਨ ਤੇ ਚੜ੍ਹੀ ਹੋਈ ਬੋਲੀ ਅਨੁਸਾਰ ਹੀ ਇਸ ਦੀ ਵਰਤੋਂ ਕੀਤੀ ਜਾਂਦੀ ਹੈ। ਗੁਰਬਾਣੀ ਵਿਚ ਇਨ੍ਹਾਂ ਦੋਹਾਂ ਸ਼ਬਦਾਂ ਦੇ ਅਰਥ 'ਵਡਿਆਈ' ਸਤਿਕਾਰ ਹੀ ਹਨ।

**ਅ) ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥...**

ਇਸ ਪੰਕਤੀ ਵਿਚ ਆਏ 'ਗੁਰਮੁਖਿ' ਸ਼ਬਦਾਂ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਬਹੁਤ ਹੀ ਮਤ ਭੇਦ ਹਨ।

ਗੁਰਮੁਖਿ-(੧) ਗੁਰੂ ਦੇ ਮੁਖਿ ਵਿਚ (੨) ਗੁਰੂ (੩) ਗੁਰੂ ਰਾਹੀਂ, ਗੁਰੂ ਦੁਆਰਾ (੪) ਗੁਰੂ ਦੇ ਮੁਖ ਬਚਨ-ਸ਼ਬਦ ਅਥਵਾ ਗੁਰਬਾਣੀ (੫) ਅਕਾਲ ਪੁਰਖ ਵਾਹਿਗੁਰੂ (੬) ਪ੍ਰਧਾਨ ਗੁਰੂ (੭) ਗੁਰਸਿਖ।

ਇਸ ਵਿਚ ਸੰਦੇਹ ਨਹੀਂ ਕਿ ਬੋਲੀ ਦੇ ਲਿਹਾਜ਼ ਨਾਲ ਇਕ ਸ਼ਬਦ ਦੇ ਕਈ ਕਈ ਅਰਥ ਹੁੰਦੇ ਹਨ, ਪਰ ਉਨ੍ਹਾਂ ਦੀ ਵਰਤੋਂ ਦਾ ਠੀਕ ਅਨੁਮਾਨ ਅਗੇ ਪਿਛੇ ਆਏ ਸ਼ਬਦਾਂ ਦੇ ਭਾਵਾਂ ਤੋਂ ਹੀ ਲਗ ਸਕਦਾ ਹੈ। ਜੇ ਕਰ ਹਰ ਥਾਂ ਤੇ 'ਗੁਰਮੁਖਿ' ਦੇ ਅਰਥ 'ਗੁਰਸਿਖ' 'ਗੁਰੂ ਰਾਹੀਂ' ਕੀਤੇ ਜਾਣ ਤਾਂ ਢੁਕਵੇਂ ਨਹੀਂ ਹੋਣਗੇ। ਜੇ 'ਵਾਹਿਗੁਰੂ' ਅਰਥ ਕਰੀਏ ਤਾਂ ਵੀ ਪਾਠਕਾਂ ਨੂੰ ਸ਼ੰਕਾਵਾਦੀ ਬਣਾ ਦੇਣਗੇ। ਸੋ 'ਗੁਰਮੁਖਿ' ਸ਼ਬਦ ਦੇ ਅਰਥ ਸਮਝਣ ਲਈ ਗੁਰਬਾਣੀ ਵਿਚੋਂ ਹੇਠ ਲਿਖੇ ਪ੍ਰਮਾਣ ਚੇਤੇ ਰਖਣੇ ਚਾਹੀਦੇ ਹਨ:-

**੧. ਗੁਰਮੁਖਿ, ਧਰਤੀ ਸਾਚੈ ਸਾਜੀ॥ (ਵਾਹਿਗੁਰੂ ਅਕਾਲਪੁਰਖ ਨੇ) [ਪੰਨਾ ੯੪੧**

**੨. ਓਅੰ, ਗੁਰਮੁਖਿ ਕੀਓ ਆਕਾਰਾ॥ (ਵਾਹਿਗੁਰੂ ਅਕਾਲਪੁਰਖ ਨੇ) [ਪੰਨਾ ੨੫੦**

**੩. ਗੁਰਮੁਖਿ ਕ੍ਰਿਪਾ ਕਰੇ, ਭਗਤਿ ਕੀਜੈ, ਬਿਨੁ ਗੁਰ, ਭਗਤਿ ਨ ਹੋਇ ॥ (ਗੁਰੂ) [ਪੰਨਾ ੬੪**

**੪. ਭਾਈ ਰੇ ! ਇਸੁ ਮਨ ਕਉ ਸਮਝਾਇ ॥**
**ਏ ਮਨ ! ਆਲਸੁ ਕਿਆ ਕਰਹਿ, ਗੁਰਮੁਖਿ, ਨਾਮੁ ਧਿਆਇ॥**
**(ਗੁਰੂ ਦੁਆਰਾ) [ਪੰਨਾ ੨੯**

**੫. ਗੁਰਮੁਖਿ ਸਖੀ ਸਹੇਲੀ ਮੇਰੀ !**
**ਮੋਕਉ ਦੇਵਹੁ ਦਾਨੁ, ਹਰਿ ਪ੍ਰਾਨ ਜੀਵਾਇਆ ॥ (ਗੁਰਸਿਖ) [ਪੰਨਾ ੪੯੩**

ਜੇਕਰ ਇਸ ਪਉੜੀ ਅੰਦਰ 'ਗੁਰਮੁਖਿ' ਸ਼ਬਦ ਦੇ ਅਰਥ 'ਗੁਰੂ ਦੁਆਰਾ' ਕੀਤੇ ਜਾਣ ਤਾਂ 'ਗੁਰਮੁਖਿ ਰਹਿਆ ਸਮਾਈ' ਦੇ ਅਰਥ ਕਰਨ ਵਿਚ ਵਿਖੇਪਤਾ ਜਿਹੀ ਪ੍ਰਤੀਤ ਹੁੰਦੀ ਹੈ ਕਿਉਂਕਿ ਪਿਛੇ ਆਈਆਂ ਪੰਕਤੀਆਂ 'ਥਾਪਿਆ ਨ ਜਾਇ...' ਅਤੇ 'ਜਿਨਿ ਸੇਵਿਆ ਤਿਨਿ...' ਦਾ ਸਪਸ਼ਟ ਭਾਵ ਵਾਹਿਗੁਰੂ ਜੀ ਲਈ ਹੈ ਜੋ ਘਟਾਂ ਘਟਾਂ ਵਿਚ ਸਮਾਅ ਰਿਹਾ ਹੈ। ਦੂਜੇ ਬੰਨੇ ਕਈ ਸਜਣਾਂ ਨੇ ਇਹ ਵੀਚਾਰ ਪ੍ਰਗਟ ਕੀਤਾ ਹੈ ਕਿ 'ਗੁਰਮੁਖ' ਦੇ ਅਰਥ 'ਵਾਹਿਗੁਰੂ' ਕੀਤੇ ਜਾਣ ਤਾਂ 'ਗੁਰੂ' ਸ਼ਬਦ ਦੇ ਅਰਥ 'ਵਾਹਿਗੁਰੂ ਅਕਾਲ ਪੁਰਖ' ਹੀ ਹੋਣੇ ਚਾਹੀਦੇ ਹਨ ਅਤੇ ਕਈ ਇਹ ਆਖਦੇ ਹਨ ਕਿ 'ਗੁਰਮੁਖਿ' ਤੇ 'ਗੁਰੂ' ਦੋਹਾਂ ਸ਼ਬਦਾਂ ਨੂੰ ਵਖ ਵਖ ਵਰਤਣ ਦਾ ਕੋਈ ਖ਼ਾਸ ਭਾਵ ਹੈ ਇਹ ਘੁੰਡੀ ਸਾਡੀ

ਸਮਝ ਵਿਚ ਨਹੀਂ ਆਉਂਦੀ। ਇਸ ਲਈ ਕਈ ਸਜਣਾਂ ਨੇ ਇਸ ਸ਼ਬਦ ਦੇ ਅਰਥ 'ਗੁਰੂ' ਜਾਂ 'ਗੁਰਬਾਣੀ' ਰਾਹੀਂ ਕੀਤੇ ਹਨ। ਉਨ੍ਹਾਂ ਦਾ 'ਗੁਰੂ' ਅਰਥ ਕਰਨ ਦਾ ਇਹ ਮੰਤਵ ਹੈ ਕਿ 'ਗੁਰਮੁਖਿ' ਪਦ ਤੋਂ ਮਗਰੋਂ 'ਗੁਰੂ' ਪਦ ਵਰਤਿਆ ਹੋਇਆ ਹੈ ਇਸ ਲਈ ਸਾਰੇ ਅਰਥਾਂ ਦੀ ਇਕਸਾਰਤਾ ਲਈ 'ਗੁਰੂ'ਨੂੰ ਮੁਖ ਰਖਣਾ ਯੋਗ ਹੈ ਕਿਉਂਕਿ ਵਾਹਿਗੁਰੂ ਜੀ ਦੀ ਪ੍ਰਾਪਤੀ ਗੁਰੂ ਦੀ ਕਿਰਪਾ ਨਾਲ ਹੀ ਹੁੰਦੀ ਹੈ।

ਜੇਕਰ ਉਪਰੋਕਤ ਵਿਚਾਰਾਂ ਨੂੰ ਗੁਰਬਾਣੀ ਦੀ ਕਸਵੱਟੀ ਤੇ ਪਰਖਿਆ ਜਾਵੇ ਤਾਂ ਕੋਈ ਅਜਿਹੀ ਸ਼ੰਕੇ ਵਾਲੀ ਗਲ ਨਹੀਂ ਜਾਪਦੀ ਜਿਸ ਕਾਰਨ ਉਪਰ ਦਸੇ ਸ਼ਬਦਾਂ ਦੇ ਵਖੋ ਵਖਰੇ ਅਰਥ ਕਰਨ ਦੀ ਲੋੜ ਭਾਸਦੀ ਹੋਵੇ। ਸਿਖ ਧਰਮ ਵਿਚ 'ਗੁਰੂ' ਨੂੰ 'ਅਕਾਲ ਪੁਰਖ' ਅਤੇ ਅਕਾਲ ਪੁਰਖ ਨੂੰ 'ਗੁਰੂ' ਮੰਨਣ ਦਾ ਅਟੱਲ ਨਿਯਮ ਗੁਰਬਾਣੀ ਵਿਚ ਅੰਕਿਤ ਹੈ:-

**੧. ਨਾਨਕ, ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ, ਨਾਹੀ ਭੇਦ॥ [ਪੰਨਾ ੧੧੪੨**

**੨. ਸਮੁੰਦੁ ਵਿਰੋਲਿ, ਸਰੀਰੁ ਹਮ ਦੇਖਿਆ, ਇਕ ਵਸਤੁ ਅਨੂਪ ਦਿਖਾਈ॥**
**ਗੁਰ ਗੋਵਿੰਦੁ, ਗੋੁਵਿੰਦੁ ਗੁਰੂ ਹੈ, ਨਾਨਕ, ਭੇਦੁ ਨ ਭਾਈ ॥ [ਪੰਨਾ ੪੪੨**

ਇਥੇ 'ਗੁਰਮੁਖਿ' ਤੇ 'ਗੁਰੂ' ਪਦ ਵਰਤਣ ਦਾ ਸਪਸ਼ਟ ਭਾਵ ਇਉਂ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਲੋਕਾਂ ਅੰਦਰ ਪਏ ਭਰਮਾਂ ਨੂੰ ਕਢਣ ਲਈ ਇਹ ਪੰਕਤੀ 'ਗੁਰੁ ਈਸਰੁ ਗੁਰੁ ਗੋਰਖੁ ਬਰਮਾ, ਗੁਰੁ ਪਾਰਬਤੀ ਮਾਈ' ਉਚਾਰਨ ਕੀਤੀ ਹੈ ਕਿਉਂਕਿ ਜਗਤ ਸ਼ਿਵ, ਵਿਸ਼ਨੂੰ ਤੇ ਬਰਮਾ ਆਦਿ ਨੂੰ ਗੁਰੂ ਅਥਵਾ ਪਰਮੇਸਰ ਮੰਨਦਾ ਹੈ ਜੋ ਕਿ ਗੁਰਮਤਿ ਅਨੁਸਾਰ ਠੀਕ ਨਹੀਂ ਹਨ। ਸਾਡਾ ਗੁਰੂ ਇਕੋ ਅਕਾਲ ਪੁਰਖ ਹੈ ਜਿਹੜਾ ਨਾਦਾਂ, ਵੇਦਾਂ ਅਤੇ ਘਟਾਂ ਘਟਾਂ ਵਿਚ ਸਮਾਇਆ ਹੋਇਆ ਹੈ। ਇਸ ਆਸ਼ੇ ਨੂੰ 30ਵੀਂ ਪਉੜੀ ਵਿਚ ਵੀ ਦਸਿਆ ਹੈ ਕਿ ਕਿਤਨੀ ਹੈਰਾਨੀ ਵਾਲੀ ਗਲ ਹੈ ਕਿ ਉਹ (ਵਾਹਿਗੁਰੂ) ਇਹਨਾਂ ਦੇਵਤਿਆਂ ਨੂੰ ਵੇਖ ਰਿਹਾ ਹੈ ਪਰ ਉਹ ਇਨ੍ਹਾਂ (ਦੇਵਤਿਆਂ) ਨੂੰ ਨਜ਼ਰ ਹੀ ਨਹੀਂ ਆਉਂਦਾ। ਇਸ ਲਈ ਮੇਰੀ ਨਮਸਕਾਰ ਤਾਂ ਉਸ ਅਕਾਲ ਪੁਰਖ ਨੂੰ ਹੈ ਜਿਹੜਾ ਇਕ ਰੱਸ ਰਹਿੰਦਾ ਹੈ। ਸੋ ਇਥੇ 'ਗੁਰਮੁਖਿ' ਪਦ ਦੇ ਅਰਥ ਗੁਰੂ-ਅਕਾਲਪੁਰਖ ਹੀ ਠੀਕ ਢੁਕਦੇ ਹਨ।

ਭਾਈ ਸਾਹਿਬ ਰਣਧੀਰ ਸਿੰਘ ਜੀ ਨੇ 'ਗੁਰਮੁਖਿ' ਸ਼ਬਦ ਦੇ ਅਰਥ 'ਵਾਹਿਗੁਰੂ ਅਕਾਲ ਪੁਰਖ' ਕੀਤੇ ਹਨ ਅਤੇ ਪੰਡਿਤ ਕਰਤਾਰ ਸਿੰਘ 'ਦਾਖਾ' ਦਾ ਇਹ ਵਿਚਾਰ ਹੈ ਕਿ ਬਾਕੀ ਮੱਤਾਂ ਵਾਂਗ ਇਥੇ 'ਗੁਰਮੁਖਿ' ਸ਼ਬਦ 'ਗੁਰ ਪਰਤੰਤ੍ਰ' ਰੂਪ ਵਿਚ ਹੈ ਅਤੇ ਇਸ ਦੇ ਅਰਥ 'ਅਕਾਲ ਪੁਰਖ' ਠੀਕ ਹਨ।

## ਗੁਰਾ ਇਕ ਦੇਹਿ ਬੁਝਾਈ ॥

ਇਸ ਪੰਕਤੀ ਦੇ ਅਰਥਾਂ ਬਾਰੇ ਪੁਰਾਤਨ ਅਤੇ ਨਵੀਨ ਟੀਕਾਕਾਰਾਂ ਵਿਚ ਮਤ ਭੇਦ ਹਨ:-

(1) ਹੇ ਗੁਰੂ ਜੀ, ਮੈਨੂੰ ਇਕ ਗਲ ਸਮਝਾ ਦਿਉ। (2) ਗੁਰਾਂ ਨੇ ਮੈਨੂੰ ਇਕ ਗਲ ਜਾਂ ਸਿਖਿਆ ਸਮਝਾ ਦਿਤੀ ਹੈ, ਇਨ੍ਹਾਂ ਦੋਹਾਂ ਅਰਥਾਂ ਵਿਚ ਬਹੁਤ ਫਰਕ ਹੈ। ਭਾਈ ਸਾਹਿਬ ਰਣਧੀਰ ਸਿੰਘ ਜੀ ਨੇ 'ਗੁਰਬਾਣੀ ਵਿਲਖਣਤਾ' ਪੁਸਤਕ ਵਿਚ 'ਗੁਰਾ' ਦਾ ਉਚਾਰਨ 'ਗੁਰਾਂ' ਅਤੇ 'ਦੇਹਿ' ਦੇ ਅਰਥ 'ਦਿਤੀ ਹੈ', ਬੜੇ ਵਿਸਥਾਰ ਨਾਲ ਕੀਤੇ ਹਨ। 'ਇਕ' ਸ਼ਬਦ ਨੂੰ ਨਾਮ ਦਾ ਬੋਧਕ ਨਹੀਂ ਦਸਿਆ ਕਿਉਂਕਿ 'ਇਕ' ਦੇ ਕਕੇ ਨੂੰ ਔਂਕੁੜ ਨਹੀਂ ਲਗਾ ਹੋਇਆ।

ਪਰ ਗੁਰਬਾਣੀ ਵਿਚ 'ਦੇਹਿ' ਸ਼ਬਦ ਦੀ ਵਰਤੋਂ 'ਦਿਤੀ ਹੈ' ਦੇ ਅਰਥਾਂ ਵਿਚ ਕਿਤੇ ਨਹੀਂ ਮਿਲਦੀ ਅਤੇ ਨਾ ਹੀ ਭਾ. ਸਾਹਿਬ ਜੀ ਨੇ ਇਸ ਦੀ ਪੁਸ਼ਟੀ ਲਈ ਗੁਰਬਾਣੀ ਵਿਚੋਂ ਕੋਈ ਪ੍ਰਮਾਣ ਦਿੱਤਾ ਹੈ ਜਿਸ ਨਾਲ ਪਾਠਕਾਂ ਦੀ ਤਸਲੀ ਹੋ ਜਾਂਦੀ।

(2) ਪੁਰਾਤਨ ਜਪੁ ਜੀ ਸਾਹਿਬ ਦੇ ਟੀਕਿਆਂ ਵਿਚ 'ਹੇ ਗੁਰੋ ਮੈਨੂੰ ਇਕ ਬੂਝ ਬੁਝਾ ਦੇਵੋ' ਅਥਵਾ 'ਗੁਰਾਂ ਨੇ ਮੈਨੂੰ ਇਕ ਬੂਝ ਬੁਝਾ ਦਿਤੀ ਹੈ' ਅਰਥ ਕੀਤੇ ਗਏ ਹਨ ਪਰ ਭਾਈ ਸੰਤੋਖ ਸਿੰਘ ਜੀ ਕਰਤਾ 'ਗੁਰ ਪ੍ਰਤਾਪ ਸੂਰਯ' ਨੇ 'ਗਰਬਗੰਜਨੀ' ਸਟੀਕ ਵਿਚ (ੳ) 'ਗੁਰਾ ਇਕ ਦੇਹਿ ਬੁਝਾਈ' ਤੇ

(ਅ) 'ਸੋ ਮੈ ਵਿਸਰਿ ਨ ਜਾਈ' ਪੰਕਤੀਆਂ ਦੇ ਅਰਥ ਸਭ ਟੀਕਾਕਾਰਾਂ ਨਾਲੋਂ ਵਿਲਖਣ ਕੀਤੇ ਹਨ:-

(ੳ) ਸਤਿਗੁਰੂ ਏਕਤਾ ਕੀ ਬੂਝ ਕੋ ਬੁਝਾਇ ਦੇਤੇ ਹੈਂ।

(ਅ) ਐਸਾ ਜੋ ਦਾਤਾ ਹੈ ਸਮਰਥ 'ਸੋ ਮੈ' ਕਿਆ? 'ਸੋਹੰ' ਸੋ ਮੇਰੋ ਹੀ ਸਰੂਪ ਹੈ, ਐਸੀ ਬੂਝ ਸਦਾ ਹੀ ਯਾਦ ਰਹੈ ਕਦਾਚਿਤ ਭੀ ਬਿਸਰੈ ਨਹੀਂ।

ਇਹ ਠੀਕ ਹੈ ਕਿ 'ਗੁਰਾਂ' ਸ਼ਬਦ ਅਦਬ ਭਾਵਨਾ ਲਈ ਇਕ ਵਚਨ ਵਿਚ ਵਰਤਿਆ ਜਾ ਸਕਦਾ ਹੈ ਪਰ ਇਥੇ ਇਹ ਭਾਵ ਠੀਕ ਨਹੀਂ ਜਾਪਦਾ। ਕਈ ਸਜਣਾਂ ਦਾ ਵਿਚਾਰ ਹੈ ਕਿ ਗੁਰਬਾਣੀ ਵਿਚ 'ਗੁਰਾ' ਪਾਠ ਸਿਵਾਏ ਇਸ ਸ਼ਬਦ ਤੋਂ ਹੋਰ ਕਿਤੇ ਨਹੀਂ ਆਉਂਦਾ ਇਸ ਲਈ 'ਗੁਰਾਂ' ਪਾਠ ਠੀਕ ਹੈ। ਇਸ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਪਾਠ ਕਰਨ ਤੋਂ ਪਤਾ ਲਗਦਾ ਹੈ ਕਿ 'ਗੁਰਾ' ਤੇ 'ਸਤਿਗੁਰਾ' ਸ਼ਬਦਾਂ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ ਜਿਵੇਂ:

੧. **ਮੇਰੇ ਸਤਿਗੁਰਾ ! ਮੈ ਤੁਝ ਬਿਨੁ, ਅਵਰੁ ਨ ਕੋਇ ॥** [ਪੰਨਾ ੩੯

੨. **ਤਵ ਗੁਨ ਕਹਾ ਜਗਤ ਗੁਰਾ ! ਜਉ ਕਰਮੁ ਨ ਨਾਸੈ॥** [ਪੰਨਾ ੮੫੮

ਪਰ ਗੁਰਬਾਣੀ ਵਿਚ 'ਗੁਰਾਂ' ਸ਼ਬਦ ਬਿੰਦੀ ਸਹਿਤ ਕਿਸੇ ਥਾਂ ਤੇ ਨਹੀਂ ਆਉਂਦਾ।

ਜਿਥੋਂ ਤਕ 'ਇਕ' ਸ਼ਬਦ ਦਾ ਸਬੰਧ ਹੈ ਇਹ ਗੁਰਬਾਣੀ ਵਿਚ ਜਿਥੇ ਵੀ ਵਿਸ਼ੇਸ਼ਣ ਵਜੋਂ ਆਉਂਦਾ ਹੈ, ਉਥੇ ਕੱਕੇ ਮੁਕਤੇ ਸਹਿਤ ਇਸਤਰੀ ਲਿੰਗ ਨਾਲ ਹੀ ਆਉਂਦਾ ਹੈ ਜਿਵੇਂ:-

੧. **ਇਕ ਨਾਨਕ ਕੀ ਅਰਦਾਸਿ, ਜੇ ਤੁਧੁ ਭਾਵਸੀ ॥** [ਪੰਨਾ ੭੫੨

੨. **ਅੰਧਿਆਰੇ ਦੀਪਕੁ ਚਹੀਐ॥ ਇਕ ਬਸਤੁ ਅਗੋਚਰ ਲਹੀਐ॥** [ਪੰਨਾ ੯੫੫

੩. **ਨਾਨਕ, ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖ ॥** [ਪੰਨਾ ੪੬੭

'ਦੇਹਿ'- ਗੁਰਬਾਣੀ ਅੰਦਰ ਜਿਥੇ ਵੀ ਇਹ ਸ਼ਬਦ ਆਉਂਦਾ ਹੈ 'ਹ' ਨੂੰ ਸਿਹਾਰੀ ਨਾਲ (ਸੰਬੋਧਨ ਅਤੇ ਕਿਰਿਆਵਾਚੀ ਰੂਪ ਵਿਚ) ਹੀ ਆਉਂਦਾ ਹੈ ਜਿਵੇਂ:-

੧. **ਤੇਰੇ ਗੁਣ ਗਾਵਾ, ਦੇਹਿ ਬੁਝਾਈ ॥** [ਪੰਨਾ ੭੯੫

੨. **ਦੇਹਿ ਬਿਮਲ ਮਤਿ, ਸਦਾ ਸਰੀਰਾ ॥** [ਪੰਨਾ ੪੭੮

੩. **ਦੇਹਿ ਨਾਮੁ, ਕਰਿ ਅਪਣੇ ਚੇਰੇ ॥** [ਪੰਨਾ ੭੪੨

੪. **ਦੇਹਿ ਅਭੈ ਪਦੁ, ਮਾਗਉ ਦਾਨ ॥** [ਪੰਨਾ ੧੧੬

ਜੇਕਰ ਦੀਰਘ ਦ੍ਰਿਸ਼ਟੀ ਨਾਲ ਵੇਖੀਏ ਤਾਂ ਪਤਾ ਲਗਦਾ ਹੈ ਕਿ ਗੁਰਬਾਣੀ ਵਿਚ ਕਿਸੇ ਸ਼ਬਦ ਦੇ ਅੰਤਲੇ ਅੱਖਰ ਨੂੰ ਲੱਗਾ ਕੰਨਾ 'ਾ' ਲਾਂ 'ੇ' ਦੇ ਅਰਥ ਨਹੀਂ ਦੇਂਦਾ। ਇਸੇ ਤਰ੍ਹਾਂ 'ਗੁਰਾ' ਸ਼ਬਦ ਦੇ ਕੰਨੇ ਵਿਚੋਂ 'ਨੇ' ਦੀ ਅਵਾਜ਼ ਕਢ ਕੇ 'ਗੁਰਾਂ ਨੇ ਮੈਨੂੰ ਇਕ ਗੱਲ ਜਾਂ ਸਿਖਿਆ ਸਮਝਾ ਦਿੱਤੀ ਹੈ' ਅਰਥ ਕਿਵੇਂ ਠੀਕ ਨਹੀਂ ਮੰਨੇ ਜਾ ਸਕਦੇ ਹਨ? ਸੰਪ੍ਰਦਾਈ ਤੇ ਦੂਜੇ ਟੀਕਾਕਾਰਾਂ ਦੀ ਬਹੁ ਗਿਣਤੀ ਵੀ 'ਗੁਰਾ' ਪਾਠ ਨਾਲ ਸਹਿਮਤ ਹੈ। ਇਸ ਲਈ 'ਗੁਰਾ' ਦੇ ਅਰਥ ਬੇਨਤੀ ਰੂਪ ਵਿੱਚ ਕਰਨੇ ਹੀ ਠੀਕ ਜਾਪਦੇ ਹਨ।

## ....ਸੋ ਮੈ ਵਿਸਰਿ ਨ ਜਾਈ ॥

ਇਸ ਅਰਧ ਪੰਕਤੀ ਵਿਚ 'ਸੋ' ਦੇ ਅਰਥ 'ਉਹ' ਕਰਨੇ ਠੀਕ ਨਹੀਂ ਹਨ ਕਿਉਂਕਿ ਇਹ ਇਕ ਵਡੇ ਭੁਲੇਖੇ ਦਾ ਕਾਰਨ ਬਣ ਸਕਦੇ ਹਨ। ਹੁਣ ਤੀਕ ਹੋਏ ਟੀਕਿਆਂ ਵਿੱਚ ਵਿਦਵਾਨਾਂ ਨੇ ਇਸ ਪੂਰੀ ਪੰਕਤੀ ਦੇ ਦੋ ਤਰ੍ਹਾਂ ਅਰਥ ਕੀਤੇ ਹਨ:-

੧. ...ਗੁਰੋ (ਮੈਨੂੰ) ਇਕ (ਗੱਲ) ਬੁਝਾ ਦਿਓ ਕਿ ਸਭਨਾਂ ਜੀਆਂ ਦਾ (ਜੋ) ਇਕੋ ਦਾਤਾ ਹੈ ਓਹ ਮੈਨੂੰ ਕਦੇ ਵਿਸਰੇ ਨਾ। [ਸੰਥਯਾ ਪੋਥੀ

੨. 'ਗੁਰਾਂ ਨੇ ਇਕ ਸਿਖਸ਼ਾ ਦਿਤੀ ਹੈ' ਅਤੇ ਦੇ ਕੇ ਇਹ ਗੱਲ ਬੁਝਾਈ ਹੈ ਕਿ ਸਭਨਾਂ (ਸਾਰੇ)

ਜੀਆਂ (ਜੀਵਾਂ) ਦਾ ਇਕੁ ਦਾਤਾ (ਜੋ ਵਾਹਿਗੁਰੂ) ਹੈ ਸੋ ਮੈਨੂੰ ਵਿਸਰ ਨ ਜਾਵੇ।

[ਗੁਰਬਾਣੀ ਲਗ-ਮਾਤ੍ਰਾਂ ਦੀ ਵਿਲਖਣਤਾ

**ਨਿਰਣੈ :** ਜੇ ਉਪ੍ਰੋਕਤ ਨੰਬਰ ੧ ਵਾਲੇ ਅਰਥਾਂ ਨੂੰ ਗਹੁ ਨਾਲ ਵੀਚਾਰੀਏ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਗੁਰੂ ਅਗੇ ਇਸ ਬੂਝ ਲਈ ਅਰਦਾਸ ਕਰ ਰਹੇ ਹਨ ਕਿ ਸਮੂਹ ਜੀਆਂ ਦਾ ਜੋ ਇਕ ਦਾਤਾ ਹੈ ਉਹ ਮੈਨੂੰ ਵਿਸਰ ਨਾ ਜਾਵੇ। ਇਸ ਦਾ ਭਾਵ ਇਹ ਹੋਇਆ ਕਿ ਗੁਰੂ ਨਾਨਕ ਦੇਵ ਜੀ ਦਾ ਗੁਰੂ ਹੋਰ ਹੈ ਤੇ ਅਕਾਲਪੁਰਖ ਉਸ ਤੋਂ ਕੋਈ ਵਖਰੀ ਹਸਤੀ ਹੈ। ਨੰਬਰ ੨ ਵਾਲੇ ਅਰਥਾਂ ਵਿਚ ਇਹ ਵੱਡੀ ਘਾਟ ਹੈ।

ਜਦ ਸਮੂਹ ਵਿਦਵਾਨਾਂ ਨੂੰ ਇਸ ਗਲ ਦਾ ਗਿਆਨ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਗੁਰੂ 'ਪਾਰਬ੍ਰਹਮ ਪ੍ਰਮੇਸਰ' ਹੈ ਫਿਰ 'ਸੋ' ਦੇ ਅਰਥ Third person ਵਿਚ ਕਰਨੇ ਕੀ ਵਡੀ ਭੁਲ ਨਹੀਂ? 'ਸੋ' ਪਦ ਦਾ ਸਬੰਧ ਦਾਤੇ ਨਾਲ ਜੋੜਨਾ ਠੀਕ ਨਹੀਂ ਹੈ, 'ਸੋ' ਦਾ ਸਬੰਧ 'ਗੁਰਾ ਇਕ ਦੇਹਿ ਬੁਝਾਈ' ਬੇਨਤੀ ਨਾਲ ਹੈ। 'ਸੋ' ਦੇ ਅਰਥ ਹਨ- ਇਸ ਲਈ ਤਾਂ ਜੋ। ਪੰਜਾਬੀ ਵਾਰਤਕ ਵਿਚ, ਆਮ ਗਲ ਬਾਤ ਵਿਚ ਜਿਵੇਂ ਅਸੀਂ 'ਸੋ' ਪਦ ਦੀ ਵਰਤੋਂ ਕਰਦੇ ਹਾਂ, ਓਦਾਂ ਹੀ ਇਥੇ ਵਰਤਿਆ ਗਿਆ ਹੈ।

ਹਿੰਦੂ ਮਤ ਵਿਚ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ ਤਿੰਨੇ ਦੇਵਤੇ ਸ੍ਰਿਸ਼ਟੀ ਦੇ ਕਰਤਾਕਾਰਕ, ਪ੍ਰਤਿਪਾਲਕ ਅਤੇ ਵਿਨਾਸ਼ਕ ਮੰਨੇ ਜਾਂਦੇ ਸਨ ਤੇ ਹੁਣ ਵੀ ਮੰਨੇ ਜਾਂਦੇ ਹਨ ਪਰ ਗੁਰਦੇਵ ਜੀ ਨੇ ਇਸ ਭਰਮ ਭੁਲੇਖੇ ਨੂੰ ਕਢ ਕੇ ਇਹ ਗਲ ਸਪਸ਼ਟ ਕਰ ਦਿਤੀ ਕਿ ਉਹ ਪਰਮਾਤਮਾ ਇਨ੍ਹਾਂ ਦੇਵਤਿਆਂ ਦੇ ਕੰਮਾਂ ਨੂੰ ਵੇਖਦਾ ਹੈ ਪਰ ਦੇਵਤਿਆਂ ਨੂੰ ਉਹ ਪਰਮਾਤਮਾ ਨਹੀਂ ਦਿਸਦਾ, ਇਹ ਇਕ ਬੜੀ ਅਸਚਰਜ ਗਲ ਹੈ। ਅਸਲ ਵਿਚ ਇਹ ਤਿੰਨੇ ਦੇਵਤੇ ਤ੍ਰੈ ਗੁਣੀ ਮਾਇਆ ਦੇ ਜਾਲ ਵਿਚ ਫਸੇ ਹੋਏ ਹਨ:-

**ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ, ਤ੍ਰਿਗੁਣਿ ਭਰਮਿ ਭੁਲਾਈ॥** [ਪੰਨਾ ੯੦੯

ਇਸ ਪੌਰਾਣਕ ਭੁਲੇਖੇ ਨੂੰ ਕਢਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਗੁਰੂ ਦੀ ਜਾਣ-ਪਛਾਣ ਆਪਣੇ ਪਵਿਤਰ ਮਖਾਰਬਿੰਦ ਦੁਆਰਾ ਇਉਂ ਕਰਾਈ ਹੈ:-

**ਤਤੁ ਨਿਰੰਜਨੁ ਜੋਤਿ ਸਬਾਈ, ਸੋ ਹੰ ਭੇਦੁ ਨ ਕੋਈ ਜੀਉ ॥**
**ਅਪਰੰਪਰ ਪਾਰਬ੍ਰਹਮੁ ਪਰਮੇਸਰੁ,**
**ਨਾਨਕ ਗੁਰੁ ਮਿਲਿਆ ਸੋਈ ਜੀਉ ॥** [ਪੰਨਾ ੫੯੯

## ਸਾਰੰਸ਼ ਅਤੇ ਸਿਧਾਂਤ

ਹਿੰਦੂ ਮੰਦਰਾਂ ਵਿਚ ਭਗਵਾਨ ਦੀਆਂ ਮੂਰਤੀਆਂ ਸਜਾਂਦੇ ਹਨ, ਪੂਜਾ ਕਰਦੇ ਹਨ, ਬੁੱਤਾਂ ਨੂੰ ਇਸ਼ਨਾਨ ਕਰਾਂਦੇ ਹਨ, ਉਨ੍ਹਾਂ ਦਾ ਚਰਨਾਮ੍ਰਿਤ ਲੈ ਕੇ ਪੀਂਦੇ ਹਨ, ਆਰਤੀਆਂ ਉਤਾਰਦੇ ਹਨ, ਅਰਦਾਸਾਂ ਕਰਦੇ ਹਨ, ਮੱਥੇ ਟੇਕਦੇ ਹਨ, ਸੰਖ ਪੂਰਦੇ ਹਨ ਅਤੇ ਅਰਚਾ ਪੂਜਾ ਕਰਦੇ ਹਨ।

ਗੁਰਮਤਿ ਵਿਚ ਮੂਰਤੀ ਪੂਜਾ ਲਈ ਕੋਈ ਥਾਂ ਨਹੀਂ ਕਿਉਂਕਿ ਵਾਹਿਗੁਰੂ ਚਕ੍ਰ ਚਿਹਨ ਤੇ ਰੂਪ-ਰੇਖਾ ਤੋਂ ਰਹਿਤ ਹੈ। ਗੁਰੂ ਨਾਨਕ ਦੇਵ ਜੀ ਨੇ ਮੂਲ ਮੰਤ੍ਰ ਵਿਚੋਂ 'ਅਕਾਲ ਮੂਰਤਿ' ਦਾ ਸੰਕੇਤ ਦਿਤਾ ਹੈ, ਉਹ ਕਾਲ ਤੇ ਦੇਸ਼ ਤੋਂ ਰਹਿਤ ਹੈ। ਮੂਰਤੀ ਤੋਂ ਭਾਵ ਹਸਤੀ ਹੈ। ਹਸਤੀ ਵੀ ਉਹ ਜਿਸ ਉਤੇ ਸਮੇਂ ਦਾ ਕੋਈ ਅਸਰ ਨਹੀਂ। ਗੁਰਮਤਿ ਵਿਚ ਮੂਰਤੀ ਪੂਜਾ ਵਿਵਰਜਿਤ ਹੈ:-

**ਘਰ ਮਹਿ ਠਾਕੁਰ ਨਦਰਿ ਨ ਆਵੈ॥ ਗਲ ਮਹਿ ਪਾਹਣੁ ਲੈ ਲਟਕਾਵੈ॥**
**ਭਰਮੇ ਭੂਲਾ ਸਾਕਤ ਫਿਰਤਾ॥ ਨੀਰ ਬਿਰੋਲੈ ਖਪਿ ਖਪਿ ਮਰਤਾ॥੧॥ ਰਹਾਉ॥**
**ਜਿਸੁ ਪਾਹਣ ਕਉ ਠਾਕੁਰੁ ਕਹਤਾ॥ ਓਹੁ ਪਾਹਣੁ ਲੈ ਉਸ ਕਉ ਡੁਬਤਾ॥੨॥**
**ਗੁਨਹਗਾਰ ਲੂਣ ਹਰਾਮੀ॥ ਪਾਹਣ ਨਾਵ ਨ ਪਾਰਗਿਰਾਮੀ ॥੩॥**
**ਗੁਰ ਮਿਲਿ ਨਾਨਕ ਠਾਕੁਰੁ ਜਾਤਾ॥ ਜਲਿ ਥਲਿ ਮਹੀਅਲ ਪੂਰਨ ਬਿਧਾਤਾ॥**

[ਪੰਨਾ ੭੩੯

ਭਗਤ ਕਬੀਰ ਜੀ ਨੇ ਆਪਣੀ ਰਚਨਾ ਵਿਚ ਪਥਰ ਪੂਜਾ ਦਾ ਖੂਬ ਖੰਡਨ ਕੀਤਾ ਹੈ। ਆਪ ਜੀ ਨੇ ਸਪਸ਼ਟ ਸ਼ਬਦਾਂ ਵਿਚ ਕਹਿਆ ਹੈ:-

**ਜੋ ਪਾਥਰ ਕਉ ਕਹਤੇ ਦੇਵ॥ ਤਾ ਕੀ ਬਿਰਥਾ ਹੋਵੈ ਸੇਵ॥**
**ਜੋ ਪਾਥਰ ਕੀ ਪਾਈ ਪਾਇ॥ ਤਿਸ ਕੀ ਘਾਲ ਅਜਾਂਈ ਜਾਇ॥**
**ਠਾਕੁਰੁ ਹਮਰਾ ਸਦ ਬੋਲੰਤਾ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ॥** [ਪੰਨਾ ੧੧੬੦

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਫੋਕਟ ਕਰਮ ਦਸ ਕੇ ਇਉਂ ਫੁਰਮਾਇਆ ਹੈ:-

**ਜੌ ਜੁਗ ਤੈ ਕਰ ਹੈ ਤਪਸਾ, ਕਛੁ ਤੋਹਿ ਪ੍ਰਸੰਨ ਨ ਪਾਹਨ ਕੈ ਹੈ॥**
**ਹਾਥ ਉਠਾਇ ਭਲੀ ਬਿਧਿ ਸੋ ਜੜ੍ਹ, ਤਹੂ ਕਛੂ ਬਰਦਾਨ ਨ ਦੈ ਹੈ॥**
**ਕਉਨ ਭਰੋਸ ਭਯੋ ਇਹ ਕੋ? ਕਹੁ! ਭੀਰ ਪਰੀ ਨਹਿ ਆਨ ਬਚੈ ਹੈ॥**
**ਜਾਨ ਰੇ ਜਾਨ ਅਜਾਨ ਹਠੀ, ਇਹ ਫੋਕਟ ਧਰਮ ਸੁ ਭਰਮ ਗਵੈ ਹੈ॥** [੩੩ ਸਵਯੇ

ਅਕਾਲ ਪੁਰਖ ਜੀ ਨੂੰ ਕਿਸੇ ਤਰ੍ਹਾਂ ਵੀ ਮੂਰਤੀਮਾਨ ਨਹੀਂ ਕੀਤਾ ਜਾ ਸਕਦਾ। ਉਹ ਕਰਤਾ ਪੁਰਖ ਹੈ, ਕਿਸੇ ਦਾ ਕੀਤਾ ਹੋਇਆ ਨਹੀਂ ਅਤੇ ਨਾ ਹੀ ਸਥਾਪਤ ਕੀਤਾ ਜਾ ਸਕਦਾ ਹੈ? ਆਸਾ ਕੀ ਵਾਰ ਦੀ ਪਹਿਲੀ ਪਉੜੀ ਵਿਚ ਵੀ ਇਹ ਗਲ ਸਪਸ਼ਟ ਕਰ ਦਿਤੀ ਹੈ:-

**ਆਪੀਨੈ੍ ਆਪਿ ਸਾਜਿਓ, ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ ॥......** [ਪੰਨਾ ੪੬੩

ਹੋਰ-

**ਆਪੇ ਆਪਿ ਨਿਰੰਜਨਾ, ਜਿਨਿ ਆਪੁ ਉਪਾਇਆ ॥**
**ਆਪੇ ਖੇਲੁ ਰਚਾਇਓਨੁ ਸਭ ਜਗਤ ਸਬਾਇਆ ॥**
**ਤ੍ਰੈ ਗੁਣ ਆਪਿ ਸਿਰਜੀਅਨੁ, ਮਾਇਆ ਮੋਹੁ ਵਧਾਇਆ ॥੧॥** [ਪੰਨਾ ੧੨੩੭

ਸੋ, ਵਾਹਿਗੁਰੂ ਅਜੂਨੀ ਤੇ ਸੈਭੰ ਹੈ। ਮੂਰਤਿ ਘੜਨਹਾਰੇ ਦੀ ਕਲਪਨਾ ਚੋਂ ਨਿਕਲਦੀ ਹੈ, ਸੁਤੇ ਪ੍ਰਕਾਸ਼ ਨਹੀਂ ਹੁੰਦੀ। ਇਸ ਲਈ ਅਜਿਹੇ ਵਿਆਪਕ ਦੀ ਸੇਵਾ ਕਰਨ ਲਈ ਤਿੰਨ ਵਿਸ਼ੇਸ਼ ਗੁਣਾਂ ਦੀ ਪਰਧਾਨਤਾ ਨੂੰ ਉਜਾਗਰ ਕੀਤਾ ਹੈ:-

**ਗਾਵੀਐ, ਸੁਣੀਐ, ਮਨਿ ਰਖੀਐ ਭਾਉ ॥**

ਪਰਮੇਸ਼ਰ ਨਾ ਕਿਸੇ ਪਾਸੋਂ ਥਾਪਿਆ ਜਾ ਸਕਦਾ ਹੈ, ਨਾ ਕਿਸੇ ਦੀ ਕਲਪਨਾ ਰੂਪੀ ਕ੍ਰਿਤ ਹੈ, ਓਹ ਤਾਂ ਆਪਣੇ ਆਪ ਤੋਂ ਪ੍ਰਗਟ ਹੋ ਕੇ ਜਲਾਂ ਥਲਾਂ ਵਿਚ ਸਭ ਪਾਸੇ ਹੀ ਵਿਆਪਕ ਹੈ।

ਗੁਰੂ ਨਾਨਕ ਦੇਵ ਜੀ ਨੇ ਸ਼ਬਦ ਨੂੰ ਗੁਰੂ ਮੰਨਿਆ ਹੈ- "ਸਬਦੁ ਗੁਰ ਪੀਰਾ ਗਹਿਰ ਗੰਭੀਰਾ, ਬਿਨੁ ਸਬਦੈ ਜਗੁ ਬਉਰਾਨੰ॥" (ਪੰਨਾ ੬੩੫) ਅਤੇ "ਗੁਰਮੁਖਿ ਨਾਦੰ, ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ॥ ਗੁਰੁ ਈਸਰੁ, ਗੋਰੁ ਗੋਰਖ ਬਰਮਾ, ਗੁਰੁ ਪਾਰਬਤੀ ਮਾਈ"। ਆਪ ਨੇ ਸਾਰਾ ਭਰਮ ਦੂਰ ਤੇ ਚਿਕਨਾ ਚੂਰ ਕਰ ਦਿੱਤਾ ਹੈ। ਭਾਵ (ਸ਼ਬਦ) ਗੁਰੂ ਹੀ ਮੇਰਾ ਸ਼ਿਵ, (ਸ਼ਬਦ) ਗੁਰੂ ਹੀ ਵਿਸ਼ਨੂੰ ਅਤੇ (ਸ਼ਬਦ) ਗੁਰੂ ਹੀ ਮੇਰੇ ਲਈ ਬ੍ਰਹਮਾ (ਸੁਰਸ੍ਰਤੀ ਤੇ ਲਛਮੀ) ਹੈ।

ਸਿਧਾਂਤ ਇਹ ਹੈ ਕਿ ਗੁਰਬਾਣੀ ਹੀ ਗੁਰੂ ਹੈ। ਗੁਰਬਾਣੀ ਹੀ ਨਾਦ ਵੇਦ ਹੈ:-

**ਸਭਿ ਨਾਦ ਬੇਦ ਗੁਰਬਾਣੀ॥ ਮਨੁ ਰਾਤਾ ਸਾਰਿਗਪਾਣੀ॥** [ਪੰਨਾ ੮੭੯

'ਸੋ ਮੈ ਵਿਸਰਿ ਨ ਜਾਈ' ਇਹ ਜੋਦੜੀ ਰੂਪ ਹੈ। ਬਾਕੀ ਅਗੇ ਪੜ੍ਹੋ ਛੇਵੀਂ ਪਉੜੀ ਦਾ ਸਾਰੰਸ਼ ਅਤੇ ਸਿਧਾਂਤ।

**ਤੀਰਥਿ ਨਾਵਾ, ਜੇ ਤਿਸੁ ਭਾਵਾ, ਵਿਣੁ ਭਾਣੇ, ਕਿ ਨਾਇ ਕਰੀ ॥**
**ਜੇਤੀ ਸਿਰਠਿ ਉਪਾਈ ਵੇਖਾ, ਵਿਣੁ ਕਰਮਾ ਕਿ ਮਿਲੈ ਲਈ ॥ ਮਤਿ**

**ਵਿਚਿ ਰਤਨ ਜਵਾਹਰ ਮਾਣਿਕ, ਜੇ ਇਕ ਗੁਰ ਕੀ ਸਿਖ ਸੁਣੀ ॥ ਗੁਰਾ! ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਭਾਵਾਂ, ਕਰੀਂ, ਵੇਖਾਂ, ਕਰਮਾਂ, ਲਈ, ਜੀਆਂ।

**ਬਿੰਦੀ ਰਹਿਤ :** 'ਨਾਵਾ' ਤੇ 'ਨਾਇ' ਜਦੋਂ 'ਨਾਮ' ਦੇ ਅਰਥਾਂ ਵਿਚ ਨਾ ਹੋਣ, ਇਸ਼ਨਾਨ ਦੇ ਸੂਚਕ ਹੋਣ ਤਾਂ 'ਨਾਇ' ਤੇ 'ਨਾਵਾ' ਨੂੰ 'ਨ੍ਹਾਇ' ਤੇ 'ਨ੍ਹਾਵਾਂ' ਉਚਾਰਨਾ ਚਾਹੀਦਾ ਹੈ ਕਿਉਂਕਿ ਨੰਨੇ ਵਿਚ ਅੱਧਾ 'ਹ' ਲੁਪਤ ਹੁੰਦਾ ਹੈ।

**ਫੁਟਕਲ :** 'ਸਿਰਠਿ' ਨੂੰ 'ਸ੍ਰਿਸਟਿ' ਨਹੀਂ ਪੜ੍ਹਨਾ ਚਾਹੀਦਾ, ਸ਼ਬਦ ਸਰੂਪ ਨੂੰ ਚੰਗੀ ਤਰ੍ਹਾਂ ਵੇਖ ਕੇ ਸ਼ੁੱਧ ਉਚਾਰਨ ਕਰਨਾ ਚਾਹੀਦਾ ਹੈ।

**ਪਦ ਅਰਥ :** ਤੀਰਥਿ=ਤੀਰਥ ਉਤੇ। ਨਾਵਾ=(ਮੈਂ) ਨ੍ਹਾਵਾਂ, ਇਸ਼ਨਾਨ ਕਰਾਂ। ਤਿਸੁ=ਉਸ (ਪਰਮਾਤਮਾ) ਨੂੰ। ਵਿਣੁ ਭਾਣੇ=ਬਿਨਾਂ ਚੰਗੇ ਲਗੇ। ਨਾਇ=ਨਹਾ ਕੇ। ਸਿਰਠਿ= ਸ੍ਰਿਸ਼ਟੀ, ਰਚਨਾ। ਉਪਾਈ=ਪੈਦਾ ਕੀਤੀ ਹੋਈ। ਵੇਖਾ=ਵੇਖਦਾ ਹਾਂ। ਲਈ=ਲੈ ਲਵਾਂ। ਮਤਿ=(ਆਤਮ ਵਿਸ਼ੈਣੀ) ਬੁੱਧੀ ਵਿਚ ਹੀ। ਰਤਨ, ਜਵਾਹਰ ਮਾਣਿਕ=ਤਿੰਨਾਂ ਦਾ ਇਕੋ ਅਰਥ ਹੈ- ਬਹੁ-ਮੁਲੇ (ਕੀਮਤੀ) ਪੱਥਰ ਭਾਵ ਅਮੋਲਕ ਗੁਣ। ਸਿਖ=ਸਿਖਿਆ।

**ਅਰਥ :** (ਮੈਂ ਕਿਸੇ) ਤੀਰਥ ਉਤੇ (ਜਾ ਕੇ ਤਾਂ) ਇਸ਼ਨਾਨ ਕਰਾਂ ਜੇ (ਇਸ ਤਰ੍ਹਾਂ ਕਰਨ ਨਾਲ ਮੈਂ) ਉਸ (ਪਰਮੇਸ਼ਰ) ਨੂੰ ਚੰਗਾ ਲਗ ਜਾਵਾਂ। ਚੰਗੇ ਲੱਗੇ ਬਿਨਾ (ਮੈਂ ਤੀਰਥ ਉਤੇ) ਇਸ਼ਨਾਨ ਕਰ ਕੇ ਕੀ ਕਰਾਂ? (ਭਾਵ ਅਜਿਹੇ ਇਸ਼ਨਾਨ ਦਾ ਕੋਈ ਲਾਭ ਨਹੀਂ)। (ਮੈਂ) ਜਿਤਨੀ ਸ੍ਰਿਸ਼ਟੀ ਪੈਦਾ (ਕੀਤੀ) ਹੋਈ ਵੇਖਦਾ ਹਾਂ ਬਿਨਾਂ ਭਾਗਾਂ ਤੋਂ (ਕਿਸੇ ਨੂੰ) ਕੀ ਮਿਲਦਾ ਹੈ? (ਜੋ ਮੈਂ ਵੀ ਲੈ ਲਵਾਂ)। (ਤੱਤ ਵਾਲੀ ਗਲ ਇਹ ਹੈ-) ਜੇ (ਭੈ-ਭਾਵਨਾ ਸਹਿਤ) ਸਤਿਗੁਰੂ ਜੀ ਦੀ ਇਕ ਸਿਖਿਆ ਸੁਣੀ ਜਾਏ (ਤਾਂ ਜੀਵ ਦੀ) ਆਤਮ (ਵਿਸ਼ੈਣੀ) ਬੁਧੀ ਵਿੱਚ ਹੀ ਰਤਨ, ਜਵਾਹਰ ਤੇ ਮਾਣਕ (ਭਾਵ ਅਮੋਲਕ ਗੁਣ ਆ ਪ੍ਰਗਟ ਹੁੰਦੇ ਹਨ)। ਹੇ ਗੁਰੂ ਪਰਮੇਸ਼ਰ ਜੀਓ ! (ਮੈਨੂੰ) ਇਕ ਗੱਲ ਸਮਝਾ ਦਿਓ (ਭਾਵ ਦ੍ਰਿੜ੍ਹ ਕਰਾ ਦਿਉ ਕਿ) ਸਾਰੇ ਜੀਆਂ ਦਾ ਇਕੋ-ਇਕ ਦਾਤਾ (ਤੂੰ ਆਪ ਹੀ) ਹੈ, ਸੋ, (ਇਹ ਸਿਖਿਆ) ਮੈਨੂੰ (ਕਦੇ ਵੀ) ਭੁੱਲ ਨਾ ਜਾਵੇ।੬।

## ਅਰਥ ਭੇਦ ਅਤੇ ਨਿਰਣੈ

**ਜੇਤੀ ਸਿਰਠਿ ਉਪਾਈ ਵੇਖਾ, ਵਿਣੁ ਕਰਮਾ, ਕਿ ਮਿਲੈ, ਲਈ ॥**

ਇਸ ਪੰਕਤੀ ਦੇ ਹੇਠ ਲਿਖੇ ਕਈ ਅਰਥ ਕੀਤੇ ਗਏ ਹਨ:-

੧. ਜਿਤਨੀ ਸ੍ਰਿਸ਼ਟੀ ਹੈ ਤੇ ਉਸ ਵਿਚ ਜਿਤਨੇ ਜੀਵ ਹਨ ਸਭ ਨੂੰ ਬਗ਼ੈਰ ਕਰਮਾਂ ਤੋਂ ਕੁਛ ਨਹੀਂ ਮਿਲਦਾ.... ਬਿਨ ਕਰਮਾਂ ਦੇ ਮਿਲੇ ਕਿਆ? ਤੇ ਲਈਏ ਕੀ? ਬਗ਼ੈਰ ਬੀਜ ਤੋਂ ਫਲ ਕਿਵੇਂ? ਇਸ ਲਈ ਨੇਕ ਕੰਮ ਕਰਨੇ ਚਾਹੀਦੇ ਹਨ। [ਜਪੁਜੀ ਕਥਾ

੨. ਜਿਤਨੀ (ਕਰਤਾ ਪੁਰਖ ਦੀ) ਉਪਜਾਈ ਰਚਨਾ ਮੈਂ ਵੇਖਦਾ ਹਾਂ (ਉਸ ਵਿਚ) ਕਿਸੇ ਨੂੰ ਕਰਮਾਂ (ਭਾਗਾਂ) ਬਾਝੋਂ ਕੀਹ ਮਿਲਦਾ ਹੈ? (ਭਾਵ ਕੁਝ ਨਹੀਂ, ਜੇ ਮਿਲਦਾ ਹੈ ਤਾਂ ਕੋਈ) ਲੈ ਲਵੇ (ਅਰਥਾਤ ਲੈ ਕੇ ਦਿਖਾਵੇ, ਭਾਵ ਹੈ ਆਪਣੇ ਲੈਣ ਦੇ ਜ਼ੋਰ ਨਾਲ ਕੁਝ ਨਹੀਂ ਲਭਦਾ)। [ਸੰਥਯਾ ਪੋਥੀ

੩. 'ਕਿ ਮਿਲੈ ਲਈ' ਪਦ ਛੇਦ ਕਰਨਾ ਵਿਆਕਰਣ ਤੋਂ ਵਿਰੁੱਧ ਹੈ। ਕਿਉਂਕਿ ਏਥੇ

ਆਤਮ-ਨੇਪਦੀ ਮੰਨਣ ਨਾਲ ਹੀ ਅਰਥ ਸੰਗਤ ਹੁੰਦਾ ਹੈ, ਜੋ ਕਿ 'ਕਿਮ' ਅੱਵਯ ਅਤੇ 'ਲੈ ਲਈ' ਕ੍ਰਿਆ ਪਦ ਮੰਨ ਕੇ ਹੀ ਬਣਦਾ ਹੈ। ਸੋ 'ਕਿਮ ਲੈ ਲਈ' ਪਾਠ ਹੀ ਸ਼ੁੱਧ ਹੈ।

[ਜਪੁ-ਨਿਸਾਣ, ਪੰ. ਕਰਤਾਰ ਸਿੰਘ ਦਾਖਾ

**ਨਿਰਣੈ :** ਅਖਰੀ ਅਰਥ ਤਾਂ ਇਹ ਠੀਕ ਬਣਦੇ ਹਨ ਕਿ ਜਿਤਨੀ ਸ੍ਰਿਸ਼ਟੀ ਵਾਹਿਗੁਰੂ ਜੀ ਦੀ ਪੈਦਾ ਕੀਤੀ ਹੋਈ ਮੈਂ ਵੇਖਦਾ ਹਾਂ ਉਸ ਵਿਚ ਬਿਨਾਂ ਕੰਮ ਕੀਤੇ ਕੀ ਮਿਲਦਾ ਹੈ ਜੋ ਮੈਂ ਵੀ ਲੈ ਲਵਾਂ। ਪਰ ਅਸਾਂ ਗੁਰਬਾਣੀ ਦੀ ਕਸਵਟੀ ਉਤੇ ਪਰਖ ਕਰਕੇ ਉਨ੍ਹਾਂ ਅਰਥਾਂ ਨੂੰ ਅਪਨਾਉਣਾ ਹੈ ਜਿਹੜੇ ਗੁਰਮਤਿ ਆਸ਼ੇ ਦੇ ਅਨੁਕੂਲ ਹੋਣ।

ਜਗਿਆਸੂ ਨੂੰ ਗੁਰਬਾਣੀ ਵਿਚ ਸ਼ੁਭ ਕਰਮ ਕਰਨ ਦੀ ਪ੍ਰੇਰਨਾ ਸਤਿਗੁਰੂ ਸਚੇ ਪਾਤਸ਼ਾਹ ਜੀ ਇਉਂ ਦੇਂਦੇ ਹਨ:-

**ਉਦਮ ਕਰਿ ਹਰਿ ਜਾਪਣਾ, ਵਡਭਾਗੀ ਧਨੁ ਖਾਟਿ ॥** [ਪੰਨਾ ੪੮

ਗੁਰਬਾਣੀ ਅੰਦਰ ਅਨੇਕਾਂ ਪ੍ਰਮਾਣ ਇਹੋ ਸੇਧ ਦੇਂਦੇ ਹਨ ਕਿ ਬਿਨਾਂ ਪਰਮੇਸ਼ਰ ਦੀ ਬਖ਼ਸ਼ਿਸ਼ ਤੋਂ ਕੁਝ ਨਹੀਂ ਮਿਲਦਾ:-

੧. **ਕਰਮਿ ਮਿਲੈ ਤਾ ਪਾਈਐ, ਹੋਰੁ ਹਿਕਮਤਿ ਹੁਕਮੁ ਖੁਆਰੁ ॥** [ਪੰਨਾ ੪੬੫

੨. **ਕਰਮਿ ਮਿਲੈ ਤਾ ਪਾਈਐ, ਆਪਿ ਨ ਲਇਆ ਜਾਇ ॥** [ਪੰਨਾ ੬੧

ਸਤਿਗੁਰੂ ਜੀ ਨੇ ਕਰਮ ਕਰਨ ਲਈ ਉਪਦੇਸ਼ ਦਿਤਾ ਹੈ ਪਰ ਉਸ ਕਰਮ ਦਾ ਫਲ ਪਰਦਾਤਾ ਅਕਾਲ ਪੁਰਖ ਨੂੰ ਦਸਿਆ ਹੈ। ਜੇ ਜੀਵ ਦੇ ਆਪਣੇ ਹੱਥ ਵਿਚ ਸ਼ਕਤੀ ਹੋਵੇ ਤਾਂ ਇਹ ਆਪਣੀ ਇਛਾ ਅਨੁਸਾਰ ਸਭ ਕੁਝ ਲੈ ਲਵੇ, ਹੋਰ ਕਿਸੇ ਦੇ ਪਲੇ ਕੁਝ ਪਾਏ ਹੀ ਨਾ, ਜਿਵੇਂ ਕਿ ਗੁਰਵਾਕ ਹਨ:-

**ਇਸੁ ਕੈ ਹਾਥਿ ਹੋਇ ਤ ਸਭੁ ਕਿਛੁ ਲੇਇ ॥** [ਪੰਨਾ ੨੭੭

ਜਿਥੋਂ ਤਕ 'ਕਿਮ ਲੈ ਲਈ' ਪਾਠ ਦਾ ਸਬੰਧ ਹੈ, ਉਹ ਨਿਜੀ ਵਿਦਵਤਾ ਨਾਲ ਪਦ ਛੇਦ ਕੀਤਾ ਹੋਇਆ ਪਾਠ ਹੈ। ਵਿਆਕਰਣ ਦੀ ਉਥੇ ਲੋੜ ਹੁੰਦੀ ਹੈ ਜਿਥੇ ਅਰਥਾਂ ਵਿਚ ਕੋਈ ਗੁੰਝਲ ਹੋਵੇ। ਜਦੋਂ ਉਪਰੋਕਤ ਪੰਕਤੀ ਦੇ ਅਰਥ ਸਪਸ਼ਟ ਬਣਦੇ ਹਨ ਕਿ ਵਾਹਿਗੁਰੂ ਦੀ ਬਖ਼ਸ਼ਿਸ਼ ਤੋਂ ਬਿਨਾਂ ਕੁਝ ਨਹੀਂ ਮਿਲਦਾ ਜੋ ਮੈਂ ਆਪਣੇ ਕਰਮਾਂ ਦੇ ਜ਼ੋਰ ਨਾਲ ਲੈ ਲਵਾਂ। ਫਿਰ ਅਜਿਹਾ ਵਿਲੱਖਣ ਪਾਠ ਕਰਨ ਦੀ ਵਿਸ਼ੇਸ਼ਤਾ ਕੀ ਹੋਈ ਜਦੋਂ ਕਿ ਦੋਹਾਂ ਪਾਠਾਂ ਦੇ ਅਰਥ ਹੀ ਇਕੋ ਜਿਹੇ ਬਣਦੇ ਹਨ? ਪਾਠਕਾਂ ਨੂੰ ਅਜਿਹੇ ਪਦ-ਛੇਦ ਪਾਠ ਅਪਨਾਉਣ ਤੋਂ ਸੁਚੇਤ ਰਹਿਣਾ ਚਾਹੀਦਾ ਹੈ।

## ਸਾਰਿੰਸ਼ ਅਤੇ ਸਿਧਾਂਤ

ਹਿੰਦੂ ਧਰਮ ਵਿਚ ਤੀਰਥ-ਇਸ਼ਨਾਨ, ਮੂਰਤੀ ਪੂਜਾ, ਵਰਤ ਅਤੇ ਹੋਰ ਕਰਮ ਕਾਂਡਾਂ ਉਤੇ ਬਹੁਤ ਜ਼ੋਰ ਦਿਤਾ ਗਿਆ ਹੈ ਪਰ ਗੁਰਮਤਿ ਦਾ ਨਿਸ਼ਾਨਾ ਵਿਲਖਣ ਹੈ:-

ੳ. **ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥**
**ਤਹ ਬੈਕੁੰਠੁ ਜਹ ਨਾਮੁ ਉਚਰਹਿ ॥**
**ਸਰਬ ਅਨੰਦ ਜਬ ਦਰਸਨੁ ਪਾਈਐ ॥**
**ਰਾਮ ਗੁਣਾ ਨਿਤ ਨਿਤ ਹਰਿ ਗਾਈਐ ॥** [ਪੰਨਾ ੮੯੧

ਅ. **ਨਾਮੁ ਅਵਖਧੁ ਨਾਮੁ ਆਧਾਰੁ,**
**ਅਰੁ ਨਾਮੁ ਸਮਾਧਿ ਸੁਖੁ, ਸਦਾ ਨਾਮ ਨੀਸਾਣੁ ਸੋਹੈ ॥**
**ਰੰਗਿ ਰਤੌਂ ਨਾਮ ਸਿਉ, ਕਲ ਨਾਮੁ ਸੁਰਿ ਨਰਹ ਬੋਹੈ ॥**
**ਨਾਮ ਪਰਸੁ ਜਿਨਿ ਪਾਇਓ, ਸਤੁ ਪ੍ਰਗਟਿਓ ਰਵਿ ਲੋਇ ॥** [ਪੰਨਾ ੧੩੯੨

ਜੇ ਬੁੱਧੀ ਉਜਲ ਨਾ ਹੋਈ ਤਾਂ 'ਤੀਰਥ ਵਿਚ ਇਸ਼ਨਾਨ ਕਰਨ ਦਾ ਕੀ ਲਾਭ? ਜਦ ਕਿ ਗੁਰੂ

ਦੀ ਸਿਖਿਆ ਸੁਣ ਕੇ ਮੰਨ ਕੇ ਹੀ ਬੁਧੀ ਬਿਬੇਕ ਸਹਿਤ ਹੋਣੀ ਹੈ। ਫੋਕਟ ਕਰਮਾਂ ਤੋਂ ਖਹਿੜਾ ਤਾਂ ਛੁਟਣਾ ਹੈ ਜੇ ਗੁਰੂ ਦੀ ਸਿਖਿਆ ਤੇ ਅਮਲ ਹੋਵੇ।

ਜਦ ਤਕ ਜੀਵ ਪਰਮੇਸ਼ਰ ਦਾ ਨਾਮ ਨਹੀਂ ਜਪਦਾ, ਉਸਦਾ ਹੁਕਮ ਨਹੀਂ ਮੰਨਦਾ, ਕੁਝ ਵੀ ਪ੍ਰਾਪਤ ਨਹੀਂ ਕਰ ਸਕਦਾ। ਜੀਵ ਦੀ ਬੁਧੀ ਵਿਚ ਹੀ ਸੁੱਚੇ ਮੋਤੀ ਤੇ ਮਾਣਕ ਹਨ ਪਰ ਓਹ ਆਪਣੇ ਜ਼ੋਰ ਜਾਂ ਜਤਨ ਨਾਲ ਪ੍ਰਾਪਤ ਹੋਣੇ ਸੰਭਵ ਨਹੀਂ। ਗੁਰੂ ਦੇ ਬਚਨ ਸੁਣ ਮੰਨ ਕੇ ਗੁਰੂ ਅਗੇ ਇਉਂ ਅਰਦਾਸਿ ਕਰਨ ਵਿਚ ਹੀ ਭਲਾ ਹੈ:-

**ਗੁਰਾ, ਇਕ ਦੇਹਿ ਬੁਝਾਈ ॥**
**ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥੬॥**

**ਜੇ, ਜੁਗ ਚਾਰੇ ਆਰਜਾ, ਹੋਰ ਦਸੂਣੀ ਹੋਇ ॥ ਨਵਾ ਖੰਡਾ ਵਿਚਿ ਜਾਣੀਐ, ਨਾਲਿ ਚਲੈ ਸਭੁ ਕੋਇ ॥ ਚੰਗਾ ਨਾਉ ਰਖਾਇ ਕੈ, ਜਸੁ ਕੀਰਤਿ ਜਗਿ ਲੇਇ ॥ ਜੇ, ਤਿਸੁ ਨਦਰਿ ਨ ਆਵਈ, ਤਾ ਵਾਤ ਨ ਪੁਛੈ ਕੇ ॥ ਕੀਟਾ ਅੰਦਰਿ ਕੀਟੁ, ਕਰਿ ਦੋਸੀ ਦੋਸੁ ਧਰੇ ॥ ਨਾਨਕ, ਨਿਰਗੁਣਿ ਗੁਣੁ ਕਰੇ, ਗੁਣਵੰਤਿਆ ਗੁਣੁ ਦੇ ॥ ਤੇਹਾ ਕੋਇ ਨ ਸੁਝਈ, ਜਿ ਤਿਸੁ ਗੁਣੁ ਕੋਇ ਕਰੇ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਵਾਂ, ਖੰਡਾਂ, ਨਾਉਂ, ਕੀਟਾਂ, ਗੁਣਵੰਤਿਆਂ।

**ਬਿੰਦੀ ਰਹਿਤ :** 'ਦੋਸੀ' ਪਦ ਨੂੰ 'ਦੋਸੀਂ' ਉਚਾਰਨਾ ਅਸ਼ੁੱਧ ਹੈ, ਕਿਉਂਕਿ ਇਸ ਤੋਂ ਅਗਲਾ ਪਦ 'ਦੋਸੁ' 'ਸ' ਔਂਕੜ ਸਹਿਤ ਹੋਣ ਕਰਕੇ ਇਕ ਬਚਨ ਦਾ ਲਖਾਇਕ ਹੈ।

**ਪਦ ਅਰਥ :** ਆਰਜਾ=ਉਮਰ। ਦਸੂਣੀ=ਦਸ ਗੁਣਾਂ। ਨਵਾ ਖੰਡਾ ਵਿਚਿ=(ਧਰਤੀ ਦੇ) ਨੌਂ ਹਿੱਸਿਆਂ (ਭਾਵ ਸਾਰੇ ਜਗਤ) ਵਿੱਚ। ਜਾਣੀਐ=ਜਾਣਿਆ ਜਾਂਦਾ ਹੋਵੇ। ਜਸੁ=ਵਡਿਆਈ, ਸੋਭਾ। ਜਗਿ=ਸੰਸਾਰ ਵਿਚ। ਲੇਇ=ਲੈ ਲਏ। ਤਿਸੁ=ਉਸ (ਵਾਹਿਗੁਰੂ)। ਨਦਰਿ=ਦ੍ਰਿਸ਼ਟੀ ਵਿਚ। ਵਾਤ=ਸਾਰ, ਖ਼ਬਰ, ਕੈੜ। ਕੇ=ਕੋਈ। ਕੀਟਾ=ਕੀੜਿਆਂ (ਭਾਵ ਨੀਚ ਮਨੁੱਖਾਂ)। ਕੀਟੁ=ਕੀੜਾ (ਨੀਚ ਮਨੁੱਖ)। ਕਰਿ=ਕਰਕੇ। ਦੋਸੀ=ਅਪਰਾਧੀ। ਦੋਸੁ=ਅਪਰਾਧ, ਕਲੰਕ। ਨਿਰਗੁਣਿ=ਗੁਣਾਂ ਤੋਂ ਸਖਣੇ (ਮਨੁੱਖਾਂ) ਅੰਦਰ। ਗੁਣਵੰਤਿਆ=ਗੁਣਵਾਨਾਂ ਨੂੰ। ਤਿਸੁ=ਉਸ (ਵਾਹਿਗੁਰੂ) ਨੂੰ।

**ਅਰਥ :** ਜੇ (ਕਿਸੇ ਮਨੁੱਖ ਦੀ) ਉਮਰ ਚਾਰ ਜੁੱਗਾਂ (ਜਿਤਨੀ ਹੀ ਨਹੀਂ ਸਗੋਂ) ਹੋਰ ਦਸ ਗੁਣਾਂ ਹੋ ਜਾਵੇ; (ਉਹ ਮਨੁੱਖ ਧਰਤੀ ਦੇ) ਨੌਂ ਹਿੱਸਿਆਂ (ਭਾਵ ਸਾਰੇ ਸੰਸਾਰ) ਵਿਚ ਜਾਣਿਆ ਜਾਂਦਾ ਹੋਵੇ (ਅਤੇ ਉਸ ਦੇ ਸਤਿਕਾਰ ਲਈ) ਸਭ ਕੋਈ (ਉਠ ਕੇ ਉਸ ਦੇ) ਨਾਲ ਟੁਰ ਪਵੇ, (ਉਹ) ਚੰਗਾ ਨਾਮ ਸਦਵਾ ਕੇ ਸਾਰੇ ਸੰਸਾਰ ਵਿਚ ਸ਼ੋਭਾ ਤੇ ਵਡਿਆਈ (ਖਟ) ਲਵੇ, ਜੇ (ਅਜਿਹਾ ਮਨੁੱਖ) ਉਸ (ਪਰਮਾਤਮਾ) ਦੀ ਦ੍ਰਿਸ਼ਟੀ ਵਿੱਚ ਨਹੀਂ ਆਉਂਦਾ (ਭਾਵ ਕਿਰਪਾ-ਦ੍ਰਿਸ਼ਟੀ ਦਾ ਪਾਤਰ ਨਹੀਂ ਬਣਦਾ) ਤਾਂ (ਉਸ ਮਨੁੱਖ) ਦੀ ਕੋਈ ਖ਼ਬਰ (ਸਾਰ) ਨਹੀਂ ਪੁਛਦਾ। (ਇਥੋਂ ਤਕ ਕਿ ਨਦਰ-ਵਿਹੂਣਾ ਮਨੁੱਖ) ਕੀੜਿਆਂ (ਭਾਵ ਨੀਚ ਆਦਮੀਆਂ) ਵਿਚ (ਸਭ ਤੋਂ ਨੀਚ) ਕੀੜਾ (ਭਾਵ ਘਟੀਆ ਆਦਮੀ ਗਿਣਿਆ ਜਾਂਦਾ ਹੈ), ਅਪਰਾਧੀ (ਮਨੁੱਖ ਵੀ ਉਸ ਉਤੇ ਅਪਰਾਧੀ ਹੋਣ ਦਾ) ਦੋਸ਼ ਥੱਪਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਵਾਹਿਗੁਰੂ ਬੜੇ ਉਦਾਰਚਿਤ ਵਾਲਾ, ਦਇਆਲੂ ਪਿਤਾ ਹੈ) ਗੁਣਾਂ ਤੋਂ ਸਖਣੇ (ਮਨੁੱਖਾਂ) ਅੰਦਰ ਸ਼ੁੱਭ ਗੁਣ (ਪੈਦਾ) ਕਰਦਾ ਹੈ (ਅਤੇ) ਗੁਣਵਾਨ (ਮਨੁੱਖਾਂ ਨੂੰ ਪਹਿਲਾਂ ਨਾਲੋਂ ਵਧੀਕ)

ਗੁਣ ਪਰਦਾਨ ਕਰਦਾ ਹੈ। (ਸੰਸਾਰ ਵਿਚ ਅਜਿਹਾ) ਕੋਈ (ਵਿਅਕਤੀ) ਨਹੀਂ ਦਿਸਦਾ ਜਿਹੜਾ ਕਿ ਉਸ (ਪਰਮਾਤਮਾ) ਨੂੰ ਕੋਈ ਗੁਣ ਕਰ ਸਕਦਾ ਹੋਵੇ।੭।

## ਅਰਥ ਭੇਦ ਅਤੇ ਨਿਰਣੈ

**ੳ) ਕੀਟਾ ਅੰਦਰਿ ਕੀਟੁ ਕਰਿ, ਦੋਸੀ ਦੋਸੁ ਧਰੇ ॥**

ਇਸ ਸ਼ਬਦ ਦੇ ਬਿਸਰਾਮ ਤੇ ਅਰਥਾਂ ਵਿਚ ਵਿਦਵਾਨਾਂ ਦਾ ਪਰਸਪਰ ਮਤਭੇਦ ਹੈ:-

੧. ਸਗੋਂ ਉਹ ਕੀੜਿਆਂ ਵਿਚੋਂ ਭੀ ਨੀਚ ਕੀੜਾ ਕਰਕੇ ਮੰਨਿਆ ਜਾਏਗਾ ਅਤੇ ਮੁਜਰਮ ਲੋਕ ਭੀ ਉਹਨੂੰ ਮੁਜਰਮ ਠਹਿਰਾਣਗੇ। [ਪ੍ਰਿੰ. ਤੇਜਾ ਸਿੰਘ

੨. (ਸਗੋਂ ਅਜੇਹਾ ਮਨੁੱਖ ਅਕਾਲ ਪੁਰਖ ਦੇ ਸਾਹਮਣੇ) ਇਕ ਮਾਮੂਲੀ ਜਿਹਾ ਕੀੜਾ ਹੈ। (ਖਸਮੈ ਨਦਰੀ ਕੀੜਾ ਆਵੇ...' ਆਸਾ ਮ: ੧) ਅਕਾਲ ਪੁਰਖ ਉਸਨੂੰ ਦੋਸ਼ੀ ਥਾਪ ਕੇ (ਉਸ ਉਤੇ ਨਾਮੁ ਨੂੰ ਭੁੱਲਣ ਦਾ ਦੋਸ਼ ਲਾਉਂਦਾ ਹੈ)। [ਪ੍ਰੋ. ਸਾਹਿਬ ਸਿੰਘ

੩. (ਸਗੋਂ ਉਸ ਦੇ ਕੀਤੇ) ਦੋਸ਼ (ਉਸ ਦੇ) ਜਿੰਮੇ ਲਾ ਕੇ (ਉਹ) ਦੋਸ਼ੀ (ਠਹਿਰਾਇਆ ਜਾਏਗਾ) ਤੇ ਉਹ ਕੀੜਿਆਂ ਵਿਚ ਕੀੜਾ ਕੀਤਾ ਜਾਏਗਾ। [ਭਾ. ਵੀਰ ਸਿੰਘ

**ਨਿਰਣੈ :** ਇਸ ਪੰਕਤੀ ਦਾ ਪ੍ਰਚਲਤ ਬਿਸਰਾਮ 'ਕੀਟਾ ਅੰਦਰਿ ਕੀਟੁ ਕਰਿ, ਦੋਸੀ ਦੋਸੁ ਧਰੇ' ਸਦੀਆਂ ਤੋਂ ਚਲਾ ਆਉਂਦਾ ਹੈ ਪਰ ਪ੍ਰੋ. ਸਾਹਿਬ ਸਿੰਘ ਜੀ ਨੇ 'ਕੀਟੁ' ਸ਼ਬਦ ਮਗਰੋਂ ਅਰਧ ਬਿਸਰਾਮ ਚਿੰਨ ਲਾਉਣ ਦੀ ਨਵੀਂ ਪਿਰਤ ਪਾਈ ਹੈ ਅਤੇ ਅਰਥ ਵੀ ਉਹਨਾਂ ਟੀਕਾਕਾਰਾਂ ਨਾਲੋਂ ਵਖਰੇ ਕੀਤੇ ਹਨ। ਇਸ ਪੰਗਤੀ ਦਾ ਸਪਸ਼ਟ ਅਰਥ ਇਹ ਹੈ ਕਿ ਜਿਸ ਮਨੁੱਖ ਦੀ ਆਰਬਲਾ ਚਾਰ ਜੁਗਾਂ ਜਿਤਨੀ ਹੀ ਨਹੀਂ ਸਗੋਂ ਇਸ ਤੋਂ ਦਸ ਗੁਣਾਂ ਵਧੇਰੇ ਵੀ ਹੋ ਜਾਵੇ ਅਤੇ ਉਹ ਸਾਰੀ ਪ੍ਰਿਥਵੀ ਖੰਡਾਂ ਬ੍ਰਹਿਮੰਡਾਂ ਵਿਚ ਭਾਵ ਹਰ ਥਾਂ ਹੀ ਜਾਣਿਆ ਜਾਂਦਾ ਹੋਵੇ, ਅਤੇ ਸਾਰੇ ਸੰਸਾਰ ਦੀ ਸੋਭਾ ਵੀ ਖਟ ਲਵੇ ਪਰ ਜੇ ਉਹ ਮਨੁੱਖ ਵਾਹਿਗੁਰੂ ਜੀ ਦੀ ਮਿਹਰ ਦੀ ਨਜ਼ਰ ਹੇਠਾਂ ਨਹੀਂ ਆਉਂਦਾ ਭਾਵ ਨਦਰ ਦਾ ਪਾਤਰ ਨਹੀਂ ਬਣਦਾ, ਸਾਰੀ ਦੁਨੀਆਂ ਵਿਚੋਂ ਕੋਈ ਮਨੁੱਖ ਵੀ ਉਸ ਦੀ ਵਾਤ (ਸਾਰ-ਖ਼ਬਰ) ਨਹੀਂ ਲੈਂਦਾ। ਉਹ ਸਾਰੇ ਸੰਸਾਰ ਦੀ ਨੀਵੀਂ ਤੋਂ ਨੀਵੀਂ ਸ਼੍ਰੇਣੀ ਦੇ ਮਨੁੱਖਾਂ ਵਿਚ ਨੀਵਾਂ ਕਰਕੇ ਸਮਝਿਆ ਜਾਂਦਾ ਹੈ ਅਤੇ ਇਥੋਂ ਤਕ ਕਿ ਅਪਰਾਧੀ ਪੁਰਸ਼ ਵੀ ਉਸ ਉਤੇ ਦੋਸ਼ ਥਪਦਾ ਹੈ। ਨਦਰ ਵਿਹੂਣੇ ਮਨੁੱਖ ਦੀ ਭੈੜੀ ਹਾਲਤ, ਹੇਠ ਲਿਖੀਆਂ ਪੰਕਤੀਆਂ ਤੋਂ ਭਲੀ ਪ੍ਰਕਾਰ ਪ੍ਰਗਟ ਹੁੰਦੀ ਹੈ:-

੧. **ਅੰਧੇ ਅਕਲੀ ਬਾਹਰੇ, ਮੂਰਖ ਅੰਧ ਗਿਆਨੁ ॥**
**ਨਾਨਕ, ਨਦਰੀ ਬਾਹਰੇ, ਮੂਰਖ ਅੰਧ ਗਿਆਨੁ ॥** [ਪੰਨਾ ੭੯੯

੨. **ਨਦਰਿ ਉਪਠੀ ਜੇ ਕਰੇ, ਸੁਲਤਾਨਾ ਘਾਹੁ ਕਰਾਇਦਾ ॥** [ਪੰਨਾ ੪੭੨

ਉਪਰੋਕਤ ਵੀਚਾਰ ਤੋਂ ਇਹ ਗੱਲ ਸਿਧ ਹੁੰਦੀ ਹੈ ਕਿ ਨਾਮ ਵਿਹੂਣੇ ਮਨੁੱਖ ਦੀ ਭੈੜੀ ਹਾਲਤ ਦਾ ਸਬੰਧ ਇਸ ਦੁਨੀਆ ਵਿਚ ਰਹਿੰਦੇ ਹੋਏ ਦੁਨੀਆਦਾਰਾਂ ਦੇ ਸਮਾਜ ਨਾਲ ਹੈ, ਵਾਹਿਗੁਰੂ ਜੀ ਨਾਲ ਨਹੀਂ, ਕਿਉਂਕਿ ਵਾਹਿਗੁਰੂ ਜੀ ਤਾਂ ਸਾਰਿਆਂ ਮਨੁੱਖਾਂ ਨੂੰ ਇਕੋ ਨਜ਼ਰ ਨਾਲ ਵੇਖ ਰਹੇ ਹਨ ਪਰ ਮਨੁੱਖ ਨੂੰ ਆਪਣੀ ਭਾਵਨਾ ਅਨੁਸਾਰ ਚੰਗਾ ਮੰਦਾ ਫਲ ਮਿਲਦਾ ਹੈ:-

**ਏਕ ਨਦਰਿ ਕਰ ਵੇਖੈ ਸਭ ਊਪਰਿ, ਜੇਹਾ ਭਾਉ, ਤੇਹਾ ਫਲੁ ਪਾਈਐ ॥** [ਪੰਨਾ ੬੦੭

ਦੂਜਾ ਨੁਕਤਾ ਇਹ ਹੈ ਕਿ 'ਕੀਟੁ' ਮਗਰੋਂ ਬਿਸਰਾਮ ਲਾਉਣ ਨਾਲ ਪਾਠ ਦੀ ਚਾਲ ਨਿਰੱਸੀ ਹੋ ਜਾਂਦੀ ਹੈ। 'ਕੀਟੁ' ਸ਼ਬਦ ਗੁਰਬਾਣੀ ਵਿਚ ਹੋਰ ਕਈ ਥਾਵਾਂ ਤੇ ਵਰਤਿਆ ਗਿਆ ਪਰ ਕਿਸੇ ਪੰਗਤੀ ਵਿਚ ਵੀ 'ਕੀਟੁ' ਮਗਰੋਂ ਬਿਸਰਾਮ ਨਹੀਂ ਲਗਦਾ।

**ਅ) ਤੇਹਾ ਕੋਇ ਨ ਸੁਝਈ, ਜਿ ਤਿਸੁ ਗੁਣੁ ਕੋਇ ਕਰੈ ॥**

ਹੁਣ ਤੀਕ ਹੋਏ ਜਪੁ ਜੀ ਸਾਹਿਬ ਦੇ ਟੀਕਿਆਂ ਵਿੱਚ ਇਸ ਪੰਕਤੀ ਦੇ ਅਰਥ ਦੋ ਤਰ੍ਹਾਂ ਕੀਤੇ

ਗਏ ਹਨ:-

੧. ਇਹੋ ਜਿਹਾ ਕੋਈ ਹੋਰ ਨਹੀਂ ਦਿਸਦਾ ਜੋ ਨਿਰਗੁਣ ਜੀਵ ਨੂੰ ਕੋਈ ਗੁਣ ਦੇ ਸਕਦਾ ਹੋਵੇ। [ਪ੍ਰੋ. ਸਾਹਿਬ ਸਿੰਘ

੨. ਪਰ ਇਹੋ ਜਿਹਾ ਕੋਈ ਪ੍ਰਾਣੀ ਨਹੀਂ ਦਿਸਦਾ ਜੋ ਰਬ ਨੂੰ ਕੋਈ ਗੁਣ ਦੇ ਸਕੇ।[ਪ੍ਰਿੰ. ਤੇਜਾ ਸਿੰਘ

**ਨਿਰਣੈ :** ਟੀਕਾਕਾਰਾਂ ਦੀ ਬਹੁਸੰਮਤੀ ਨੰਬਰ ੨ ਵਾਲੇ ਅਰਥਾਂ ਨਾਲ ਹੈ। ਨੰਬਰ 1 ਵਾਲੇ ਅਰਥ ਕੇਵਲ ਗਿ. ਗਿਆਨ ਸਿੰਘ ਨੇ 'ਸਿੰਘ ਸ਼ਕਤ ਜਪੁ ਨੀਸਾਣੁ' ਦੇ ਪੰਨਾ 24 ਉਤੇ ਦਿਤੇ ਹਨ।

ਨੰਬਰ ੧ ਵਾਲੇ ਅਰਥਾਂ ਨੂੰ ਜੇ ਗਹੁ ਨਾਲ ਵੀਚਾਰੀਏ ਤਾਂ ਠੀਕ ਨਹੀਂ ਜਾਪਦੇ ਕਿਉਂਕਿ ਦੁਨਿਆਵੀ ਵਾਤਾਵਰਨ ਵਿਚ ਇਹੋ ਜਿਹਾ ਕੋਈ ਕੋਈ ਗੁਣਵਾਨ ਬੰਦਾ ਹੋ ਸਕਦਾ ਹੈ ਜਿਹੜਾ ਨਿਰਗੁਣੀ ਜੀਵ ਨੂੰ ਵਿਦਿਆ ਦੇ ਕੇ ਗੁਣਵਾਨ ਬਣਾ ਲਵੇ ਪਰ ਅਜਿਹਾ ਕੋਈ ਵੀ ਗੁਣਵਾਨ ਪੁਰਸ਼ ਨਹੀਂ ਹੋ ਸਕਦਾ ਜਿਹੜਾ ਸਿਰਜਣਹਾਰ ਨੂੰ ਕੋਈ ਗੁਣ ਦੇ ਸਕਦਾ ਹੋਵੇ। ਗੁਰਵਾਕ ਹਨ:-

**ਕੀਤਾ ਕਹਾ ਕਰੈ ਮਨਿ ਮਾਨੁ ॥ ਦੇਵਣਹਾਰੇ ਕੈ ਹਥਿ ਦਾਨੁ ॥**
**ਭਾਵੈ ਦੇਇ ਨ ਦੇਈ ਸੋਇ ॥ ਕੀਤੇ ਕੈ ਕਹਿਐ ਕਿਆ ਹੋਇ॥ [ਪੰਨਾ ੨੫**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਬਦਾਵਲੀ ਦੇ ਦਰਸ਼ਨ ਕਰੀਏ ਤਾਂ 'ਤਿਸੁ' ਪਦ ਪੜਨਾਵ ਦਾ ਪ੍ਰਤੀਕ ਹੈ ਜਿਸ ਦਾ ਸਬੰਧ ਜੀਵ ਅਤੇ ਪਰਮਾਤਮਾ ਦੋਹਾਂ ਨਾਲ ਹੋਣਾ ਸੁਭਾਵਿਕ ਹੈ-

**੧. ਤਿਸੁ ਅਗੈ ਅਰਦਾਸਿ, ਜਿਨਿ ਉਪਾਇਆ ॥ [ਪੰਨਾ ੫੧੬**
**੨. ਤਿਸੁ ਸਾਹਿਬ ਕੀ ਟੇਕ, ਨਾਨਕ ਮਨੈ ਮਾਹਿ ॥ [ਪੰਨਾ ੫੧੭**
**੩. ਤਿਸੁ ਜਨ ਹੋਇ ਨ ਦੂਖ ਸੰਤਾਪੁ ॥ [ਪੰਨਾ ੧੧੪੬**
**੪. ਤਿਸੁ ਊਪਰ ਤੇ ਕਾਲੁ ਪਰਹਰੈ ॥ [ਪੰਨਾ ੧੧੪੬**

ਪਰ ਇਸ ਪੰਕਤੀ ਵਿਚ ਨਿਰਸੰਦੇਹ 'ਤਿਸੁ' ਪਦ ਦਾ ਸਬੰਧ ਪਰਮਾਤਮਾ ਨਾਲ ਹੈ।

ਨੋਟ: ਕਈ ਗੁਟਕਿਆਂ ਵਿਚ 'ਜਿ ਤਿਸੁ ਗੁਣੁ ਕੋਇ ਕਰੇ' ਦੀ ਥਾਂ 'ਜੇ ਤਿਸੁ. . .' ਅਸ਼ੁੱਧ ਸਰੂਪ ਛਪਿਆ ਹੋਇਆ ਹੈ (ਵੇਖੋ ਨਿਤਨੇਮ ਸਟੀਕ ਪ੍ਰੋ. ਸਾਹਿਬ ਸਿੰਘ)। 'ਜੇ' ਤੇ 'ਜਿ' ਦਾ ਅਰਥ-ਅੰਤਰ ਯਾਦ ਰਖਣਾ ਚਾਹੀਦਾ ਹੈ:-

**੧. ਜੇ ਤਿਨ ਮਿਲਾ ਤ ਕੀਰਤਿ ਆਖਾ....**
**੨. ਨਾਨਕ, ਤਿਨ ਕੀ ਬਾਣੀ ਸਦਾ ਸਚੁ ਹੈ, ਜਿ ਨਾਮਿ ਰਹੇ ਲਿਵ ਲਾਇ॥**

'ਜੇ' ਦੇ ਅਰਥ ਹਨ- ਜੇਕਰ ਅਤੇ 'ਜਿ' ਦੇ ਅਰਥ ਹਨ- ਜਿਹੜਾ, ਜਿਹੜੇ।

## ਸਾਰੰਸ਼ ਅਤੇ ਸਿਧਾਂਤ

ਸਿੱਧਾਂ ਨੂੰ ਇਸ ਗਲ ਦਾ ਮਾਣ, ਅਹੰਕਾਰ ਸੀ ਕਿ ਉਹ ਆਪਣੀ ਸਾਧਨਾ-ਸ਼ਕਤੀ ਨਾਲ ਮਨੁੱਖੀ ਉਮਰ ਵਿਚ ਵਾਧਾ ਕਰ ਸਕਦੇ ਹਨ, ਲੋਕਾਂ ਦੀਆਂ ਮਨ-ਭਾਉਂਦੀਆਂ ਲੋੜਾਂ ਦੀ ਪੂਰਤੀ ਕਰ ਸਕਦੇ ਹਨ। ਅਜਿਹੇ ਲਾਲਚ ਦੇ ਕੇ ਉਨ੍ਹਾਂ ਨੇ ਆਪਣੇ ਚੇਲੇ-ਚਾਟੜੇ ਬਣਾਉਣ ਦਾ ਅਡੰਬਰ ਰਚਿਆ ਹੋਇਆ ਸੀ। ਕਈ ਪ੍ਰਕਾਰ ਦੀਆਂ ਸਿਧੀਆਂ ਤੇ ਕਰਾਮਾਤੀ ਸ਼ਕਤੀਆਂ ਨਾਲ ਲੋਕਾਂ ਨੂੰ ਵਸੀਕਾਰ ਕਰ ਲੈਂਦੇ ਸਨ। ਗੁਰੂ ਬਾਬਾ ਜੀ ਨੇ ਅਜਿਹੇ ਵੀਚਾਰਾਂ ਉਤੇ ਟਿਪਣੀ ਕਰਦਿਆਂ ਸਚਾਈ ਨੂੰ ਇਉਂ ਪ੍ਰਗਟ ਕੀਤਾ- ਜੇ ਪਰਮੇਸ਼ਰ ਦਾ ਭਜਨ ਨਹੀਂ ਤਾਂ ਚਾਰ ਜੁੱਗਾਂ ਦੀ ਥਾਂ ਜੇ ਦਸ ਗੁਣਾਂ ਉਮਰ ਹੋ ਜਾਵੇ ਤਾਂ ਉਸ ਦਾ ਕੀ ਲਾਭ? ਜੇ ਮਨੁੱਖ ਗੁਰਦੁਆਰੇ ਨਾ ਗਿਆ, ਸਾਧਸੰਗਤ ਨਾ ਕੀਤੀ, ਧੁਰੋਂ ਆਈ ਅੰਮ੍ਰਿਤ ਬਾਣੀ ਦਾ ਅਭਿਆਸ ਨਾ ਕੀਤਾ, ਸ਼ਬਦ ਦਾ ਪਛਾਣੂੰ ਨਾ ਬਣਿਆ, ਤਾਂ ਦੁਨਿਆਵੀ ਆਦਰ ਕਿਸ ਲੇਖੇ? ਪਰਮੇਸ਼ਰ ਜੀ ਦੇ ਨਾਮ ਤੋਂ ਬਿਨਾ ਸੰਸਾਰ ਦੀ ਕੋਈ ਵਸਤੂ ਵੀ ਰੱਬੀ-ਦਰਗਾਹ ਵਿਚ ਨਾਲ ਨਹੀਂ ਜਾਂਦੀ। ਅੰਤ ਸਮੇਂ ਪਛਤਾਵਾ ਹੀ ਪਲੇ ਪੈਂਦਾ ਹੈ। ਸੱਚੇ ਨਾਮ ਵਿਚ ਅਥਾਹ ਸ਼ਕਤੀ ਹੈ ਜੋ ਨਿਰਗੁਣੀ ਪੁਰਸ਼ਾਂ ਨੂੰ ਗੁਣਵਾਨ ਬਣਾਉਂਦੀ ਅਤੇ ਗੁਣਵੰਤਿਆਂ ਨੂੰ ਹੋਰ ਦੈਵੀ ਗੁਣ ਪਰਦਾਨ ਕਰਦੀ ਹੈ। ਮਨੁੱਖ ਨੇ

ਨਾਮ ਆਪਣੀ ਜੀਵਨ-ਉਸਾਰੀ ਲਈ ਜਪਣਾ ਹੈ, ਸੰਸਾਰੀ ਵਿਖਾਵੇ ਲਈ ਨਹੀਂ। ਸਿਰਜਨਹਾਰੁ ਪਿਤਾ ਜੀ ਸਰਬ ਗੁਣਾਂ ਤੇ ਸਰਬ ਕਲਾਂ ਸਪੰਨ ਹਨ।-'ਛਿਨ ਮਹਿ ਰਾਉ ਰੰਕ ਕਉ ਕਰਈ, ਰਾਉ ਰੰਕ ਕਰਿ ਡਾਰੇ॥ ਰੀਤੇ ਭਰੇ, ਭਰੇ ਸਖਨਾਵੈ, ਯਹ ਤਾ ਕੋ ਬਿਵਹਾਰੇ' (ਪੰਨਾ ੫੩੭) ਅਥਵਾ 'ਖਿਨ ਮਹਿ ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ ਪਾਰਾਵਾਰਾ' (ਪੰਨਾ ੨੭੬) ਭਾਵ ਵਿਡਾਣ ਵਿਸ਼ੇਸ਼ਤਾ ਦੇ ਮਾਲਕ ਹਨ ਜਿਸ ਨਾਲ ਕਿਸੇ ਦੀ ਤੁਲਨਾ ਨਹੀਂ ਕੀਤੀ ਜਾ ਸਕਦੀ:-

**ਇਕੁ ਦਾਤਾ ਸਭਿ ਮੰਗਤੇ, ਫਿਰਿ ਦੇਖਹਿ ਆਕਾਰੁ ॥**
**ਨਾਨਕ, ਏਵੈ ਜਾਣੀਐ, ਜੀਵੈ ਦੇਵਣਹਾਰੁ ॥** [ਪੰਨਾ ੧੨੪੨

**ਸੁਣਿਐ, ਸਿਧ ਪੀਰ ਸੁਰਿ ਨਾਥ ॥ ਸੁਣਿਐ, ਧਰਤਿ ਧਵਲ ਆਕਾਸ ॥ ਸੁਣਿਐ, ਦੀਪ ਲੋਅ ਪਾਤਾਲ ॥ ਸੁਣਿਐ, ਪੋਹਿ ਨ ਸਕੈ ਕਾਲੁ ॥ ਨਾਨਕ, ਭਗਤਾ ਸਦਾ ਵਿਗਾਸੁ ॥ ਸੁਣਿਐ, ਦੂਖ ਪਾਪ ਕਾ ਨਾਸੁ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੁਣਿਐਂ, ਭਗਤਾਂ। **ਫੁਟਕਲ :** ਪੋਹਿ ਨੂੰ 'ਪੋਹੇ' ਪੜ੍ਹਨਾ ਅਸ਼ੁੱਧ ਹੈ। 'ਲੋਅ' ਨੂੰ 'ਲੋਆ' ਪੜ੍ਹਨਾ ਠੀਕ ਨਹੀਂ।

**ਪਦ ਅਰਥ :** ਸੁਣਿਐ=ਸੁਣਨ ਨਾਲ, (ਨਾਮ ਦੇ) ਸੁਣਿਆਂ। ਸਿਧ=ਸ਼ਕਤੀਵਾਨ ਜੋਗੀਆਂ। ਪੀਰ=ਮੁਸਲਮਾਨੀ ਮਜ਼ਬ ਦੇ ਆਗੂ। ਸੁਰਿ=ਦੇਵਤੇ (ਸ੍ਰੇਸ਼ਟ ਜੀਵਨ ਵਾਲੇ)। ਨਾਥ=ਵੱਡੇ ਜੋਗੀ। ਧਰਤਿ=ਧਰਤੀ। ਧਵਲ=(ਧਰਤੀ ਥੰਮਣ ਵਾਲਾ ਫਰਜ਼ੀ) ਬੈਲ। ਆਕਾਸ=ਆਸਮਾਨ। ਦੀਪ=ਚੌਹਾਂ ਪਾਸਿਉਂ ਪਾਣੀ ਨਾਲ ਘਿਰੇ ਹੋਏ ਦੇਸ਼, ਟਾਪੂ। ਲੋਅ=ਲੋਕ। ਪਾਤਾਲ=ਧਰਤੀ ਹੇਠ ਵਸਣ ਵਾਲੇ ਦੇਸ਼। ਪੋਹਿ ਨ ਸਕੈ=ਛੋਹ ਨਹੀਂ ਸਕਦਾ। ਕਾਲੁ=ਮੌਤ। ਵਿਗਾਸੁ=ਖੇੜਾ। ਨਾਸੁ=ਖ਼ਾਤਮਾ।

**ਅਰਥ :** (ਗੁਰੂ ਦੀ ਸਿਖਿਆ-ਨਾਮ) ਸੁਣਨ ਨਾਲ (ਸਿਧੀ ਵਾਲੇ) ਸਿੱਧਾਂ (ਮੁਸਲਮਾਨੀ ਮਤ ਦੇ) ਪੀਰਾਂ, (ਹਿੰਦੂ ਮਤ ਦੇ) ਦੇਵਤਿਆਂ (ਅਤੇ ਜੋਗ ਮਤ) ਦੇ ਨਾਥਾਂ (ਵਰਗੀ ਕਰਾਮਾਤੀ ਸ਼ਕਤੀ ਬਾਰੇ ਜਾਣਕਾਰੀ ਪ੍ਰਾਪਤ ਹੋ ਜਾਂਦੀ ਹੈ)। (ਨਾਮ) ਸੁਣਨ ਨਾਲ ਧਰਤੀ (ਨੂੰ ਥੰਮਣ ਵਾਲੇ ਫ਼ਰਜ਼ੀ ਬੈਲ) ਅਤੇ ਆਸਮਾਨ (ਨੂੰ ਥੰਮਣ ਵਾਲੀ ਸ਼ਕਤੀ ਬਾਰੇ ਗਿਆਨ ਹੋ ਜਾਂਦਾ ਹੈ)। (ਨਾਮ) ਸੁਣਨ ਨਾਲ (ਸਮੁੰਦਰੀ) ਟਾਪੂਆਂ (ਚੌਦਾਂ) ਲੋਕਾਂ (ਅਤੇ) ਧਰਤੀ ਹੇਠ ਵਸਣ ਵਾਲੇ ਜੀਵ-ਜੰਤੂਆਂ (ਬਾਰੇ ਥਹੁ-ਪਤਾ ਲਗ ਜਾਂਦਾ ਹੈ)। (ਨਾਮ) ਸੁਣਨ ਨਾਲ ਕਾਲ (ਵੀ) ਛੋਹ ਨਹੀਂ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਰਬੀ) ਭਗਤਾਂ ਦੇ ਹਿਰਦੇ (ਅੰਦਰ ਨਾਮ ਸਿਮਰਨ ਦਾ) ਖੇੜਾ ਸਦਾ ਹੀ ਬਣਿਆ ਰਹਿੰਦਾ ਹੈ। (ਨਾਮੁ) ਸੁਣਨ ਨਾਲ (ਸਮੂਹ) ਦੁੱਖਾਂ ਤੇ ਪਾਪਾਂ ਦਾ ਨਾਸ਼ (ਹੋ ਜਾਂਦਾ ਹੈ)।੮।

**ਸੁਣਿਐ, ਈਸਰੁ ਬਰਮਾ ਇੰਦੁ ॥ ਸੁਣਿਐ, ਮੁਖਿ ਸਾਲਾਹਣ ਮੰਦੁ ॥ ਸੁਣਿਐ, ਜੋਗ ਜੁਗਤਿ ਤਨਿ ਭੇਦ ॥ ਸੁਣਿਐ, ਸਾਸਤ ਸਿਮ੍ਰਿਤਿ ਵੇਦ ॥ ਨਾਨਕ, ਭਗਤਾ ਸਦਾ ਵਿਗਾਸੁ ॥ ਸੁਣਿਐ, ਦੂਖ ਪਾਪ ਕਾ ਨਾਸ ॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** 'ਬਰਮਾ' ਸ਼ਬਦ ਦਾ 'ਮਾ' ਬਿੰਦੀ ਰਹਿਤ ਉਚਾਰਨਾ ਅਸ਼ੁੱਧ ਹੈ ਕਿਉਂਕਿ 'ਮ' ਅਨੁਨਾਸਕੀ ਪਦ ਹੈ।

**ਫੁਟਕਲ:** 'ਸਿਮ੍ਰਿਤਿ' ਪਦ ਦਾ ਉਚਾਰਨ ਕਰਨ ਵੇਲੇ ਚੇਤੰਨ ਹੋਣਾ ਚਾਹੀਦਾ ਹੈ। 'ਸਾਲਾਹਣ-

ਮੰਦੁ' ਜੁੜਤ ਪਦ ਨਹੀਂ, ਇਸ ਲਈ 'ਸਾਲਾਹਣ ਮੰਦੁ' ਪਦ ਛੇਦ ਕਰਕੇ ਉਚਾਰਨਾ ਚਾਹੀਦਾ ਹੈ।

**ਪਦ ਅਰਥ :** ਈਸਰੁ=ਸ਼ਿਵ। ਬਰਮਾ=ਬ੍ਰਹਮਾ। ਇੰਦੁ=ਇੰਦਰ ਦੇਵਤਾ। ਮੁਖਿ=ਮੂੰਹ ਦੁਆਰਾ। ਸਾਲਾਹਣ=ਸਿਫਤਾਂ। ਮੰਦੁ=ਮੰਦ ਬੁਧੀਵਾਲਾ ਮਨੁੱਖ। ਜੋਗ ਜੁਗਤਿ=ਜੁੜਨ ਦੀ ਜੁਗਤੀ। ਤਨਿ=ਸਰੀਰ ਦੇ ਗੁਝੇ ਭੇਦ ਭਾਵ ਸ੍ਵੈ-ਸਰੂਪ ਦੀ ਲਖਤਾ ਦੀਆਂ ਰਮਜ਼ਾਂ। ਸਾਸਤ=ਹਿੰਦੂ ਧਰਮ ਦੇ ਛੇ ਸ਼ਾਸਤਰ- ਮੀਮਾਂਸਾ, ਵਿਸ਼ੇਸ਼ਕ, ਸਾਂਖਯ, ਨਿਆਇ, ਯੋਗ, ਵੇਦਾਂਤ। ਸਿਮ੍ਰਿਤਿ=ਹਿੰਦੂ ਧਰਮ ਦੀਆਂ ਸਿਮਰਤੀਆਂ ਜਿਨ੍ਹਾਂ ਦੀ ਗਿਣਤੀ ਕਈ ਪ੍ਰਕਾਰ ਦੱਸੀ ਜਾਂਦੀ ਹੈ। ਵੇਦ=ਹਿੰਦੂ ਧਰਮ ਦੇ ਚਾਰ ਵੇਦ- ਰਿਗ, ਯੁਜਰ, ਅਥਰਬਣ, ਸ਼ਾਮ।

**ਅਰਥ :** (ਨਾਮੁ) ਸੁਣਨ ਨਾਲ ਸ਼ਿਵ ਜੀ, ਬ੍ਰਹਮਾ ਅਤੇ ਇੰਦਰ (ਆਦਿਕ ਦੇਵਤਿਆਂ ਦੀ ਅਵਸਥਾ ਬਾਰੇ ਸਹਿਜੇ ਹੀ ਲਖਤਾ ਹੋ ਜਾਂਦੀ ਹੈ)। (ਨਾਮ) ਸੁਣਨ ਨਾਲ ਮੰਦਬੁਧੀ ਵਾਲ (ਜੀਵ ਵੀ) ਆਪਣੇ ਮੂੰਹ ਤੋਂ (ਪਰਮਾਤਮਾ ਦੀ) ਸ਼ਲਾਘਾ ਸਿਫ਼ਤਾਂ (ਕਰਨ ਵਾਲਾ ਬਣ ਜਾਂਦਾ ਹੈ)। (ਨਾਮ) ਸੁਣਨ ਨਾਲ (ਪ੍ਰਭੂ ਮਿਲਾਪ) ਦੀ ਜੁਗਤੀ ਅਤੇ ਸਰੀਰ ਵਿਚ ਅੰਦਰਲੇ ਗੁਪਤ ਭੇਦਾਂ ਬਾਰੇ (ਚਾਨਣ ਹੋ ਜਾਂਦਾ ਹੈ)। (ਨਾਮੁ) ਸੁਣਨ ਨਾਲ ਸ਼ਾਸਤਰਾਂ, ਸਿਮਰਤੀਆਂ ਅਤੇ ਵੇਦਾਂ ਦਾ ਗਿਆਨ (ਹੋ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਭਗਤਾਂ ਦੇ (ਹਿਰਦੇ ਅੰਦਰ ਨਾਮ-ਸਿਮਰਨ ਦਾ) ਖੇੜਾ ਸਦਾ ਬਣਿਆ ਰਹਿੰਦਾ ਹੈ। (ਨਾਮੁ) ਸੁਣਨ ਨਾਲ (ਸਮੂਹ) ਦੁੱਖਾਂ ਅਤੇ ਪਾਪਾਂ ਦਾ ਨਾਸ਼ (ਹੋ ਜਾਂਦਾ ਹੈ)।੯।

## ਅਰਥ ਭੇਦ ਅਤੇ ਨਿਰਣੈ

**ਸੁਣਿਐ, ਮੁਖਿ ਸਾਲਾਹਣ ਮੰਦੁ ॥**

ਇਸ ਪੰਕਤੀ ਦੇ ਅਰਥਾਂ ਨੇ ਵਿਦਵਾਨਾਂ ਨੂੰ ਐਨੀ ਗੁੰਝਲ ਵਿਚ ਪਾਇਆ ਹੈ ਕਿ ਉਹ ਇਸ ਬਾਰੇ ਕੋਈ ਪ੍ਰਮਾਣੀਕ ਨਿਰਣਾ ਨਹੀਂ ਕਰ ਸਕੇ। ਕੁਝ ਕੁ ਮੁਖੀ ਟੀਕਾਕਾਰਾਂ ਦੇ ਅਰਥ ਹੇਠ ਦਿਤੇ ਜਾਂਦੇ ਹਨ:-

੧. ਅਕਾਲ ਪੁਰਖ ਦੇ ਨਾਮ ਵਿਚ ਸੁਰਤ ਜੋੜਨ ਦਾ ਸਦਕਾ..., ਮੰਦਾ ਮਨੁੱਖ ਭੀ ਮੂੰਹੋਂ ਰਬ ਦੀਆਂ ਸਿਫਤਾਂ ਕਰਨ ਲਗ ਪੈਂਦਾ ਹੈ। [ਪ੍ਰੋ. ਸਾਹਿਬ ਸਿੰਘ

੨. (ਨਾਮ) ਸੁਣਨੇ ਨਾਲ ਮੰਦਾ ਪੁਰਖ ਭੀ ਸਿਫਤ ਸਲਾਹਾਂ ਕਰਦਾ ਕਰਦਾ ਮੁਖੀ (ਸ੍ਰੇਸ਼ਟ) ਹੋ ਜਾਂਦਾ ਹੈ। [ਭਾ. ਵੀਰ ਸਿੰਘ

੩. ਨਾਮ ਸੁਣਨ ਨਾਲ ਮੂੰਹ ਸਲਾਹੁਣ ਵਾਲਾ ਹੋ ਜਾਂਦਾ ਹੈ। [ਪੰ. ਕਰਤਾਰ ਸਿੰਘ 'ਦਾਖਾ'

੪. ਗੁਰ ਉਪਦੇਸ਼ ਸੁਣਨ ਦੁਆਰਾ... ਸਭ ਤੋਂ ਮੁਖੀ ਸਲਾਹੁਣ ਯੋਗ ਵਾਹਿਗੁਰੂ ਦਾ ਪਤਾ ਲਗਦਾ ਹੈ ਕਿ ਉਸ ਦੇ ਕੀਤੇ ਸਭ ਹਨ। [ਸੰਤ ਸਿਪਾਹੀ, ਅਪ੍ਰੈਲ 1960

੫. ਨਾਮ ਗੁਰਦੀਖਿਆ ਦੀ ਪਾਰਸ ਰਸਾਇਣੀ ਸਰਵਣ ਕਲਾ ਕਰਕੇ ਹੀ ਮੁਖਾਰਬਿੰਦ ਦੁਆਰਾ ਸੁੰਦਰ ਸੁਹਾਵਣਾ ਤੱਤ ਗੁਰਮਤੀ ਅੱਤ ਸ੍ਰੇਸ਼ਟ ਸਿਮਰਨ ਸਾਲਾਹਣ ਹੁੰਦਾ ਹੈ ਅਤੇ ਸਹਜ ਸੁਭਾਵ ਹੀ ਹੋਇ ਆਂਵਦਾ ਹੈ। [ਭਾ. ਰਣਧੀਰ ਸਿੰਘ

ਇਸ ਪੰਕਤੀ ਵਿਚ ਆਏ 'ਮੁਖਿ ਸਾਲਾਹਣ ਅਤੇ ਮੰਦੁ' ਸ਼ਬਦਾਂ ਦੇ ਅਰਥਾਂ ਬਾਰੇ ਵਿਦਵਾਨਾਂ ਦੀ ਪਰਸਪਰ ਅਸੰਮਤੀ ਹੈ।

**ਨਿਰਣੈ :** *ਮੁਖਿ-* ਭਾ. ਵੀਰ ਸਿੰਘ ਜੀ ਨੇ ਇਸ ਸ਼ਬਦ ਦੇ ਅਰਥ 'ਮੁਖੀ' ਭਾਵ ਪਰਧਾਨ ਕੀਤੇ ਹਨ ਅਤੇ ਪੰ. ਕਰਤਾਰ ਸਿੰਘ ਦਾਖਾ ਨੇ 'ਮੂੰਹ' ਕੀਤੇ ਹਨ। ਹਿੰਦੀ ਭਾਸ਼ਾ ਵਿਚ 'ਮੁਖਿ' ਪਦ ਦੇ ਅਰਥ 'ਮੁਖੀ' ਅਰਥਾਤ 'ਸ੍ਰੇਸ਼ਟ' ਹਨ, ਪਰ ਇਥੇ ਇਹ ਭਾਵ ਠੀਕ ਨਹੀਂ ਢੁਕਦਾ। ਇਸ ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਹੇਠ ਲਿਖੇ ਰੂਪਾਂ ਵਿਚ ਮਿਲਦੀ ਹੈ:-

ੳ) **ਮੁਖਿ ਨਿੰਦਾ ਆਖਾ, ਦਿਨ ਰਾਤਿ ॥** (ਮੂੰਹ ਤੋਂ) [ਪੰਨਾ ੨੪

ਅ) **ਮੁਖਿ ਨਿੰਦਕ ਕੈ, ਛਾਈ ॥** (ਮੂੰਹ ਵਿੱਚ) [ਪੰਨਾ ੬੩੦

ੲ) **ਤਿਨ ਮੁਖਿ ਟਿਕੇ ਨਿਕਲਹਿ.... ॥** (ਮੱਥੇ ਉਤੇ) [ਪੰਨਾ ੧੬

ਸ) **ਰਾਮ ਗੋਬਿੰਦ ਜਪੇਦਿਆ, ਹੋਆ ਮੁਖੁ ਪਵਿਤ੍ਰੁ॥** (ਮੂੰਹ) [ਪੰਨਾ ੨੧੮

ਹ) **ਗੁਰਸਿਖਾ ਕੇ ਮੁਖ ਉਜਲੇ... ॥** (ਬਹੁਵਚਨ ਮੂੰਹ) [ਪੰਨਾ ੬੬੭

ਉਪਰਕੋਤ ੳ), ਅ) ਅਤੇ ੲ) ਵਾਲੇ ਗੁਰ ਪ੍ਰਮਾਣਾਂ ਤੋਂ ਸਿੱਧ ਹੁੰਦਾ ਹੈ ਕਿ 'ਮੁਖਿ' ਸ਼ਬਦ ਦੇ ਅਰਥ ਹਮੇਸ਼ਾਂ 'ਮੂੰਹ ਵਿੱਚ, ਮੂੰਹ ਤੋਂ, ਮੂੰਹ ਰਾਹੀਂ' ਅਤੇ 'ਮੂੰਹ ਉਤੇ' ਹੀ ਹੋਂਦੇ ਹਨ। ਸੋ, ਪ੍ਰਮਾਣ ਤੋਂ ਪ੍ਰਗਟ ਹੁੰਦਾ ਹੈ ਕਿ ਇਹ ਸ਼ਬਦ ਜਦੋਂ ਇਕ ਵਚਨ ਪੁਲਿੰਗ ਸੰਗਿਆ ਵਾਚਕ ਹੋਵੇ ਇਸ ਦੇ 'ਖਖੇ' ਨੂੰ ਔਂਕੁੜ ਲਗ ਜਾਂਦਾ ਹੈ ਅਤੇ 'ਹ' ਪ੍ਰਮਾਣ ਅਨੁਸਾਰ ਬਹੁਵਚਨ ਵੇਲੇ 'ਖਖੇ' ਹੇਠੋਂ ਔਂਕੁੜ ਲਹਿ ਜਾਂਦਾ ਹੈ। ਇਸ ਲਈ ਇਸ ਸ਼ਬਦ ਦੇ ਅਰਥ ਗੁਰਬਾਣੀ ਅੰਦਰ 'ਮੁਖੀ' ਜਾਂ ਕੇਵਲ 'ਮੂੰਹ' ਕਰਨੇ ਉਚਿਤ ਨਹੀਂ ਹਨ।

**ਸਾਲਾਹਣ–** ਗੁਰਬਾਣੀ ਵਿਚ ਇਹ ਸ਼ਬਦ ਕੇਵਲ ਇਥੇ ਹੀ 'ਣ' ਮੁਕਤੇ ਨਾਲ ਵਰਤ੍ਰਿਆ ਗਿਆ ਹੈ ਜੋ ਬਹੁਵਚਨ ਸੰਗਿਆ ਦਾ ਸੂਚਕ ਹੈ। ਇਕ ਵਚਨ ਸ਼ਬਦ ਹਮੇਸ਼ਾਂ 'ਣ' ਔਂਕੁੜ ਸਹਿਤ ਹੁੰਦਾ ਹੈ ਜਿਸ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚੋਂ ਵੇਖੀ ਜਾ ਸਕਦੀ ਹੈ:-

੧. **ਸਿਫਤਿ ਸਾਲਾਹਣੁ ਤੇਰਾ, ਹੁਕਮ ਰਜਾਈ ॥** [ਪੰਨਾ ੧੦੦

੨. **ਸਿਫਤਿ ਸਲਾਹਣੁ ਛਡਿ ਕੈ, ਕਰੰਗੀ ਲਗਾ ਹੰਸੁ ॥** [ਪੰਨਾ ੭੯੦

ਇਹ ਸ਼ਬਦ ਜਿਥੇ ਕਿਰਿਆ ਵਾਚਕ ਹੋਵੇ ਉਥੇ ਇਸ ਦੇ 'ਣ' ਜਾਂ 'ਨ' ਅਖਰ ਨੂੰ ਸਿਹਾਰੀ ਲਗ ਜਾਂਦੀ ਹੈ:-

੧. **ਮੇਰੇ ਪ੍ਰਭ ਸਾਲਾਹਨਿ ਸੇ ਭਲੇ... ॥** [ਪੰਨਾ ੬੩੬

੨. **ਤੁਧੁ ਸਾਲਾਹਨਿ ਤਿਨ ਧਨੁ ਪਲੈ... ॥** [ਪੰਨਾ ੧੩੨੮

ਇਸ ਪੰਕਤੀ ਦੇ ਇਹ ਅਰਥ ਕਰਨੇ ਕਿ 'ਮੰਦਾ ਮਨੁੱਖ ਭੀ ਸਲਾਹਣ-ਯੋਗ ਹੋ ਜਾਂਦਾ ਹੈ' ਗੁਰਬਾਣੀ ਵਿਆਕਰਣ ਦੇ ਅਨੁਕੂਲ ਨਹੀਂ, ਕਿਉਂਕਿ ਜਿਥੇ ਸ਼ਬਦ ਸੰਗਿਆ ਵਾਚਕ ਹੋਵੇ ਉਥੇ ਇਸ ਦੇ ਅਰਥ 'ਸਿਫਤਾਂ, ਵਡਿਆਈਆਂ' ਹੁੰਦੇ ਹਨ।

**ਸਾਲਾਹਣ ਮੰਦੁ–** ਸਿਰਫ਼ ਦੋ ਤਿੰਨ ਟੀਕਾਕਾਰਾਂ ਨੇ 'ਸਾਲਾਹਣ' ਦੀ ਥਾਂ 'ਸਾਲਾਹਣਮੰਦੁ' ਜੁੜਤ ਸ਼ਬਦ ਦਸਿਆ ਹੈ। ਉਨ੍ਹਾਂ ਦਾ ਵਿਚਾਰ ਹੈ ਕਿ ਜਿਵੇਂ ਫ਼ਾਰਸੀ ਵਿਚ 'ਅਕਲਮੰਦ, ਦਾਨਸ਼ਮੰਦ ਅਤੇ ਫ਼ਿਕਰਮੰਦ' ਆਦਿ ਸ਼ਬਦ ਹਨ, ਉਸੇ ਤਰ੍ਹਾਂ ਇਹ ਵੀ ਜੁੜਤ ਸ਼ਬਦ ਹੈ। ਇਹ ਠੀਕ ਹੈ ਕਿ ਫ਼ਾਰਸੀ ਵਿਚ 'ਮੰਦੁ' ਸ਼ਬਦ ਦੇ ਅਰਥ 'ਵਾਲਾ' ਜਾਂ 'ਯੋਗ' ਹੁੰਦੇ ਹਨ, ਪਰ 'ਸਾਲਾਹਣ' ਸ਼ਬਦ ਨਾ ਹਿੰਦੀ ਦਾ ਹੈ ਅਤੇ ਨਾ ਹੀ ਫ਼ਾਰਸੀ ਦਾ। ਇਸ ਲਈ ਇਸ ਨੂੰ ਜੁੜਤ ਸ਼ਬਦ ਮੰਨਣਾ ਆਪੋ ਆਪਣੀ ਬੁੱਧੀ ਦੀ ਮਨੌਤ ਹੈ। ਸੰਸਕ੍ਰਿਤ ਵਿਚ 'ਮੰਦੁ' ਸ਼ਬਦ ਦੇ ਅਰਥ ਹਨ- 'ਧੀਵੀਂ* ਚਾਲ, ਆਹਿਸਤਾ ਆਹਿਸਤਾ' ਅਤੇ ਰਿਗ ਵੇਦ ਵਿਚ ਇਸ ਦੇ ਅਰਥ ਹਨ 'ਹੰਸਮੁਖ' ਪਰ ਪੰਜਾਬੀ ਵਿਚ ਇਸ ਦੇ ਅਰਥ 'ਭੈੜਾ ਜਾਂ ਨੀਚ' ਹਨ। ਭਾਵੇਂ ਅਜੋਕੀ ਹਿੰਦੀ-ਨੁਮਾ ਪੰਜਾਬੀ ਨੇ ਇਸ ਦਾ ਅਰਥ ਇਉਂ ਹੀ ਅਪਨਾਉਣਾ ਸ਼ੁਰੂ ਕਰ ਦਿੱਤਾ ਹੈ ਪਰ ਗੁਰਬਾਣੀ ਵਿਚ ਸਾਨੂੰ ਇਸ ਦੇ ਅਰਥ ਇਸ ਭਾਵ ਵਿਚ ਕਿਤੇ ਨਹੀਂ ਮਿਲਦੇ। ਇਹ ਸ਼ਬਦ ਔਂਕੁੜ ਨਾਲ ਕੇਵਲ ਇਕ ਥਾਂ ਤੇ ਸਾਰੰਗ ਵਾਰ ਵਿਚ ਆਉਂਦਾ ਹੈ, ਹੋਰ ਕਿਸੇ ਥਾਂ ਤੇ ਇਹ ਸਰੂਪ ਨਜ਼ਰੀਂ ਨਹੀਂ ਪਿਆ:-

**ਇਸਤ੍ਰੀ ਪੁਰਖੈ ਅਤਿ ਨੇਹੁ, ਬਹਿ ਮੰਦੁ ਪਕਾਇਆ ॥** [ਪੰਨਾ ੧੨੫੦

ਹੁਣ ਤਕ ਹੋਏ ਪੁਰਾਤਨ ਤੇ ਨਵੀਨ ਟੀਕਿਆਂ ਵਿਚ 'ਮੰਦੁ' ਸ਼ਬਦ ਇਕ ਵਖਰਾ ਸ਼ਬਦ ਮੰਨਿਆ ਗਿਆ ਹੈ, ਜੋ ਠੀਕ ਹੈ। 'ਮੰਦੁ' ਤੋਂ 'ਮੰਦਾ' ਸ਼ਬਦ ਗੁਰਬਾਣੀ ਅੰਦਰ ਮਧਮ-ਭਾਵ (bad

---

*'ਗੁਰਮਤਿ ਨਾਮ ਅਭਿਆਸ ਕਮਾਈ' ਪੁਸਤਕ ਵਿਚ ਭਾ. ਰਣਧੀਰ ਸਿੰਘ ਜੀ ਨੇ 'ਮੰਦੁ ਮੰਦੁ ਮੁਸਕਰਾਉਂਦੇ'ਅਰਥ ਕੀਤੇ ਹਨ।

sense) ਵਿੱਚ ਵਰਤਿਆ ਗਿਆ ਵਿਸ਼ੇਸ਼ਣ ਵਾਚਕ ਹੈ:-

੧. **ਮੰਦਾ ਕਿਸੈ ਨ ਆਖੀਐ.... ॥** [ਪੰਨਾ ੪੭੩

੨. **ਮੰਦਾ ਚੰਗਾ ਆਪਣਾ.... ॥** [ਪੰਨਾ ੪੭੦

ਇਸ ਵਿਚ ਸੰਦੇਹ ਨਹੀਂ ਕਿ ਵਿਦਵਾਨਾਂ ਨੇ ਆਪੋ ਆਪਣੀ ਬੁੱਧੀ ਅਨੁਸਾਰ ਇਸ ਪੰਕਤੀ ਦੇ ਵਖੋ ਵਖਰੇ ਅਰਥ ਕੀਤੇ ਹਨ ਪਰ ਸਮੁੱਚੇ ਤੌਰ ਤੇ ਪ੍ਰਚਲਤ ਅਰਥ ਕੇਵਲ ਦੋ ਰੂਪਾਂ ਵਿੱਚ ਉਪਲਬਧ ਹਨ:-

੧. ਨਾਮ ਸੁਣਨ ਨਾਲ ਮੰਦਾ ਮਨੁੱਖ ਵੀ ਆਪਣੇ ਮੂੰਹੋਂ ਰੱਬ ਦੀਆਂ ਸਿਫਤਾਂ ਕਰਨ ਲਗ ਜਾਂਦਾ ਹੈ।

੨. ਨਾਮ ਸੁਣਨ ਨਾਲ ਮੰਦਾ ਮਨੁੱਖ ਭੀ ਲੋਕਾਂ ਦੇ ਮੂੰਹੋਂ ਸਲਾਹਿਆ ਜਾਂਦਾ ਹੈ ਅਥਵਾ ਸਾਰਾ ਸੰਸਾਰ ਉਸ ਦੀਆਂ ਸਿਫਤਾਂ ਕਰਦਾ ਹੈ।

ਇਹ ਦੋਵੇਂ ਅਰਥ ਰੂਪ ਇਕ ਦੂਜੇ ਨਾਲ ਐਨੇ ਜੁੜੇ ਹੋਏ ਅਤੇ ਪ੍ਰਭਾਵਸ਼ਾਲੀ ਹਨ ਕਿ ਇਨ੍ਹਾਂ ਨੂੰ ਇਕ ਦੂਜੇ ਤੋਂ ਲਾਂਭੇ ਕਰਨਾ ਔਖਾ ਪ੍ਰਤੀਤ ਹੁੰਦਾ ਹੈ, ਕਿਉਂਕਿ ਗੁਰਬਾਣੀ ਵਿਚੋਂ ਇਹਨਾਂ ਦੋਹਾਂ ਅਰਥਾਂ ਦੀ ਪੁਸ਼ਟੀ ਲਈ ਪ੍ਰਮਾਣ ਮਿਲਦੇ ਹਨ:-

੧. **ਸੁਆਨ ਸਤ੍ਰੁ ਅਜਾਤ ਸਭ ਤੇ, ਕ੍ਰਿਸਨ ਲਾਵੈ ਹੇਤੁ ॥**
**ਲੋਗੁ ਬਪੁਰਾ ਕਿਆ ਸਰਾਹੈ, ਤੀਨਿ ਲੋਕ ਪ੍ਰਵੇਸ ॥** [ਪੰਨਾ ੧੧੨੪

੨. **ਭਗਤਾ ਮੁਖਿ, ਅੰਮ੍ਰਿਤ ਹੈ ਬਾਣੀ॥ ਗੁਰਮੁਖਿ, ਹਰਿ ਨਾਮੁ ਆਖਿ ਵਖਾਣੀ ॥**
**ਹਰਿ ਹਰਿ ਕਰਤ, ਸਦਾ ਮਨੁ ਬਿਗਸੈ,**
**ਹਰਿ ਚਰਣੀ ਮਨੁ ਲਾਈ ਹੇ ॥** [ਪੰਨਾ ੧੦੬੯

ਜਪੁ ਬਾਣੀ ਵਿਚ 'ਸੁਣਿਐ' ਅਤੇ 'ਮੰਨੈ' ਵਾਲੀਆਂ ਪਉੜੀਆਂ ਦੇ ਭਾਵ ਸਾਰੰਗ ਕੀ ਵਾਰ ਵਿਚ 'ਨਾਇ ਸੁਣਿਐ' ਅਤੇ 'ਨਾਇ ਮੰਨਿਐ' ਵਾਲੀਆਂ ਪਉੜੀਆਂ ਨਾਲ ਬਹੁਤ ਮੇਲ ਖਾਂਦੇ ਹਨ। ਇਥੋਂ ਤਕ ਕਿ 'ਨਾਮ ਸੁਣਨ' ਤੇ 'ਨਾਮ ਮੰਨਣ' ਦਾ ਫਲ ਵੀ ਇਕੋ ਜਿਹਾ ਦਰਸਾਇਆ ਗਿਆ ਹੈ ਪਰ ਇਹ ਅਨੁਭਵੀ ਖੇਡ ਹੈ। ਇਸ ਦਾ ਗਿਆਨ ਉਦੋਂ ਹੁੰਦਾ ਹੈ ਜਦੋਂ 'ਸੁਣਨਾ' ਆਪਣਾ ਰੂਪ ਵਟਾ ਕੇ 'ਮੰਨਣਾ' ਧਾਰਨ ਕਰ ਜਾਂਦਾ ਹੈ।

ਇਸ ਵਾਰ ਵਿਚ ਆਈ ਪੰਕਤੀ 'ਨਾਇ ਸੁਣਿਐ ਮੁਖ ਉਜਲੇ, ਨਾਉ ਗੁਰਮੁਖਿ ਧਿਆਵੈ' ਦਾ ਮੇਲ 'ਸੁਣਿਐ ਮੁਖਿ ਸਾਲਾਹਣ ਮੰਦੁ' ਨਾਲ ਹੋ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਨਾਮ ਸ੍ਰਵਣ ਕਰਨ ਨਾਲ ਨਾਮ ਸੁਣਨ ਵਾਲਿਆਂ ਦੇ ਮੂੰਹ ਨਿਰਮਲ (ਪਵਿਤਰ) ਹੋ ਜਾਂਦੇ ਹਨ। ਕਿਵੇਂ? 'ਨਾਉ ਗੁਰਮੁਖਿ ਧਿਆਵੈ' ਨਾਮ ਸੁਣਨ ਵਾਲਾ ਗੁਰਮੁਖਿ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਆਪਣੀ ਰਸਨਾ ਦੁਆਰਾ ਧਿਆਉਂਦਾ (ਸਿਮਰਦਾ) ਹੈ।

ਇਸ ਪਉੜੀ ਦੀਆਂ ਅੰਤਲੀਆਂ ਪੰਕਤੀਆਂ ਇਸ ਗਲ ਦੀ ਸੋਝੀ ਕਰਾਉਂਦੀਆਂ ਹਨ ਕਿ ਨਾਮ ਸੁਣਨ ਵਾਲੇ ਭਗਤ ਜਨ ਹਨ। ਭਗਤਾਂ ਦੇ ਮੂੰਹ ਵਿਚ ਸਦਾ ਅੰਮ੍ਰਿਤ ਬਾਣੀ ਦਾ ਨਿਵਾਸ ਹੁੰਦਾ ਹੈ, ਉਹ ਆਪਣੇ ਮੂੰਹ ਤੋਂ ਅਕਾਲ ਪੁਰਖ ਦੀਆਂ ਸਿਫਤਾਂ ਕਰਦੇ ਰਜਦੇ ਨਹੀਂ। ਭਗਤ ਜਨ, ਅੱਖਾਂ ਦੁਆਰਾ, ਰੰਗ ਬਰੰਗੀ ਕੁਦਰਤ ਵਿਚੋਂ ਪ੍ਰਭੂ ਜੀ ਦੇ ਦਰਸ਼ਨ ਕਰਦੇ ਹਨ, ਕੰਨਾਂ ਰਾਹੀਂ ਅੰਮ੍ਰਿਤ ਬਾਣੀ ਸੁਣਦੇ ਅਤੇ ਮੁਖ ਤੋਂ ਸਚੇ ਨਾਮ ਦੀਆਂ ਸਿਫਤਾਂ ਕਰਦੇ ਹਨ:-

ੳ. **ਅਖੀ ਕੁਦਰਤਿ, ਕੰਨੀ ਬਾਣੀ, ਮੁਖਿ ਆਖਣੁ, ਸਚੁ ਨਾਮੁ ॥** [ਪੰਨਾ ੧੧੬੮

ਅ. **ਨਾਨਕ, ਭਗਤਾ ਭਲੀ ਰੀਤਿ॥ ਸੁਖਦਾਤਾ ਜਪਦੇ, ਨੀਤ ਨੀਤ॥** [ਪੰਨਾ ੧੧੮੪

ਇਹ ਭਗਤਾਂ ਦੀ ਰਹਿਣੀ ਬਹਿਣੀ ਹੈ, ਇਸ ਕਰਕੇ ਹੀ ਭਗਤਾਂ ਦੇ ਸੁੰਦਰ ਚਿਹਰਿਆਂ ਤੇ ਸਦਾ ਖੇੜਾ ਰਹਿੰਦਾ ਹੈ। ਭਗਤ ਚਾਰ ਪ੍ਰਕਾਰ ਦੇ ਹੁੰਦੇ ਹਨ:-

੧. ਅਰਥਾ ਅਰਥੀ- ਕੇਵਲ ਧਨ ਤੇ ਪਦਾਰਥਾਂ ਦੀ ਪ੍ਰਾਪਤੀ ਲਈ ਪਰਮਾਤਮਾ ਦੀ ਵਡਿਆਈ

ਕਰਨ ਵਾਲੇ।

੨. ਜਗਿਆਸਾ- ਸੰਸਾਰ ਤੋਂ ਛੁਟਕਾਰਾ ਪਾਉਣ ਲਈ ਅਰਾਧਨਾ ਕਰਨ ਵਾਲੇ।

੩. ਆਰਤ- ਦੁਖਾਂ ਕਲੇਸ਼ਾਂ ਦੀ ਨਵਿਰਤੀ ਲਈ ਤਰਲੇ ਕਢਣ ਵਾਲੇ।

੪. ਗਿਆਨ- ਆਪਣਾ ਆਪ ਭਾਵ 'ਜੋਤਿ ਸਰੂਪ' ਦੀ ਪਛਾਣ ਕਰਨ ਵਾਲੇ।

ਗਿਆਨਵਾਨ ਭਗਤ ਦੀ ਅਵਸਥਾ ਨੂੰ ਹੇਠ ਲਿਖੀਆਂ ਪੰਕਤੀਆਂ ਨਿਰੂਪਣ ਕਰਦੀਆਂ ਹਨ:-

**ਕਾਹੂ ਫਲ ਕੀ ਇਛਾ ਨਹੀ ਬਾਛੈ ॥**
**ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥** [ਪੰਨਾ ੨੭੪

ਪਤਾ ਲਗਦਾ ਹੈ ਕਿ ਸਭ ਤੋਂ ਪਹਿਲਾਂ ਭਗਤਾਂ ਨੇ ਨਾਮ ਸੁਣਿਆ ਅਤੇ ਫਿਰ ਮੁਖ ਦੁਆਰਾ ਸਿਫਤ ਕੀਤੀ, ਜਿਵੇਂ ਭਗਤ ਕਬੀਰ ਜੀ ਨੂੰ 'ਰਾਮਾ ਨੰਦ' ਜੀ ਨੇ ਆਪਣੇ ਪੈਰਾਂ ਨਾਲ ਟੁੰਬ ਕੇ ਅਗਿਆਨ ਦੀ ਨਿੰਦ੍ਰਾ ਚੋਂ ਜਗਾਇਆ ਅਤੇ ਸਿਖਿਆ ਸਮਝਾਈ:-

**ਪੈਰੀਂ ਟੁੰਬਿ ਉਠਾਲਿਆ, ਬੋਲਹੁ ਰਾਮ, ਸਿਖ ਸਮਝਾਈ॥** [ਭਾ. ਗੁ. ਵਾ. ੧੦-੧੫

ਇਹ ਸਿਖਿਆ ਸੁਣ ਕੇ ਕਬੀਰ ਜੀ ਨੇ 'ਰਾਮ' ਦੀ ਬੰਦਗੀ ਕਰਕੇ ਉਹ ਪਦਵੀ ਪ੍ਰਾਪਤ ਕੀਤੀ ਜਿਸ ਨਾਲ ਰਾਮ ਦਾ ਹੀ ਰੂਪ ਬਣ ਗਏ ਅਤੇ ਆਖਿਆ:-

**ਰਾਮ ਕਬੀਰਾ ਏਕ ਭਏ, ਕੋਊ ਨ ਸਕੈ ਪਛਾਨੀ ॥** [ਪੰਨਾ ੯੬੯

ਨਾਮ ਦੇਵ, ਕਬੀਰ, ਰਵਿਦਾਸ ਅਤੇ ਸੈਣ ਭਗਤ ਜੀ ਦੀ ਮਹਿਮਾ ਸੁਣ ਕੇ 'ਧੰਨਾ' ਜੀ ਵੀ ਪਰਮੇਸ਼ਰ ਦੀ ਭਗਤੀ ਵਿਚ ਲਿਵਲੀਨ ਹੋਏ:-

**ਇਹ ਬਿਧਿ ਸੁਨ ਕੈ ਜਾਟਰੋ, ਉਠਿ ਭਗਤੀ ਲਾਗਾ ॥**
**ਮਿਲੈ ਪ੍ਰਤਖਿ ਗੁਸਾਈਆ, ਧੰਨਾ ਵਡਭਾਗਾ ॥** [ਪੰਨਾ ੪੮੮

ਜ਼ਰਾ ਨੀਚ ਕਰਮ ਕਰਨ ਵਾਲੇ ਬਾਲਮੀਕ ਬਟਵਾਰੇ ਦੇ ਜੀਵਨ ਵਲ ਵੇਖੋ ਕਿ ਉਹ ਕਿਵੇਂ 'ਮੁਖ ਦੁਆਰਾ' ਸੰਤਾਂ ਦਾ ਉਪਦੇਸ਼ ਸੁਣ ਕੇ 'ਰਾਮ ਰਾਮ' ਦੀ ਥਾਂ 'ਮਰਾ ਮਰਾ' ਅਭਿਆਸ ਕਰਕੇ ਤ੍ਰੈ-ਕਾਲ ਦਰਸੀ ਹੋ ਗਿਆ ਅਤੇ ਰਾਮਾਇਣ ਦਾ ਪ੍ਰਸੰਗ ਰਾਵਣ ਯੁਧ ਤੋਂ ਹਜ਼ਾਰਾਂ ਵਰ੍ਹੇ ਪਹਿਲਾਂ ਹੀ ਲਿਖ ਦਿੱਤਾ। ਇਹ ਸਭ ਨਾਮ ਸੁਣਨ ਦੀਆਂ ਬਰਕਤਾਂ ਹਨ। ਇਸ ਪਉੜੀ ਵਿਚ ਆਈਆਂ ਪੰਕਤੀਆਂ ਦੇ ਮੁਖ-ਭਾਵ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਮੰਦ ਬੁਧੀ ਵਾਲਾ ਜੀਵ ਨਾਮ ਸੁਣ ਕੇ ਵਾਹਿਗੁਰੂ ਜੀ ਦੀਆਂ ਸਿਫਤਾਂ ਕਰਦਾ ਕਰਦਾ ਗੁਰਮੁਖ ਬਣ ਜਾਂਦਾ ਹੈ ਅਤੇ ਇਕ ਦਿਨ ਸੰਸਾਰ ਵਿਚ ਭਗਤ ਰੂਪ ਪ੍ਰਗਟ ਹੋ ਜਾਂਦਾ ਹੈ।

ਜੇ ਇਸ ਪੰਕਤੀ ਵਿਚ ਆਏ ਸਾਰੇ ਸ਼ਬਦਾਂ ਦੇ ਅਖਰੀ ਅਰਥਾਂ ਨੂੰ ਇਕ ਤਰਤੀਬ ਵਿਚ ਰਖੀਏ ਤਾਂ ਇਹੋ ਅਰਥ ਸਪਸ਼ਟ ਹੁੰਦੇ ਹਨ ਕਿ ਨਾਮ ਸੁਣਨ ਵਾਲਾ ਮੰਦਾ ਮਨੁੱਖ ਵੀ ਆਪਣੇ ਮੂੰਹੋਂ ਵਾਹਿਗੁਰੂ ਦੀਆਂ ਸਿਫਤਾਂ ਕਰਨ ਲਗ ਪੈਂਦਾ ਹੈ:-

ਸੁਣਿਐ=(ਨਾਮ) ਸੁਣਨ ਨਾਲ, (ਸੁਣਨ ਵਾਲਾ), ਮੁਖਿ=ਮੂੰਹ ਤੋਂ, ਸਾਲਾਹਣ=ਸਿਫਤਾਂ, ਮੰਦੁ=ਭੈੜਾ-ਮਲੀਨ ਮਨੁੱਖ।

ਹੁਣ ਇਨ੍ਹਾਂ ਦੀ ਇਕਸਾਰਤਾ ਵਲ ਧਿਆਨ ਦਿਓ।

(ਨਾਮ) ਸੁਣਨ ਨਾਲ ਮੰਦਾ (ਮਨੁੱਖ ਵੀ ਆਪਣੇ) ਮੂੰਹ ਤੋਂ (ਵਾਹਿਗੁਰੂ ਜੀ ਦੀਆਂ) ਸਿਫਤਾਂ (ਕਰਨ ਲਗ ਪੈਂਦਾ ਹੈ)।

**ਸੁਣਿਐ, ਸਤੁ ਸੰਤੋਖੁ ਗਿਆਨੁ ॥ ਸੁਣਿਐ, ਅਠਸਠਿ ਕਾ ਇਸਨਾਨੁ ॥**
**ਸੁਣਿਐ, ਪੜਿ ਪੜਿ ਪਾਵਹਿ ਮਾਨੁ॥ ਸੁਣਿਐ, ਲਾਗੈ ਸਹਜਿ ਧਿਆਨੁ॥**
**ਨਾਨਕ, ਭਗਤਾ ਸਦਾ ਵਿਗਾਸੁ॥ ਸੁਣਿਐ, ਦੂਖ ਪਾਪ ਕਾ ਨਾਸੁ ॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** 'ਪਾਵਹਿ' ਨੂੰ 'ਪਾਵੇ' ਪੜ੍ਹਨਾ ਅਸ਼ੁੱਧ ਹੈ। ਇਹ ਸ਼ਬਦ ਬਹੁਵਚਨ ਦਾ ਸੂਚਕ ਹੈ; ਇਸ ਲਈ ਬਿੰਦੀ ਸਹਿਤ 'ਪਾਵਹਿਂ' ਪੜ੍ਹਨਾ ਚਾਹੀਦਾ ਹੈ।

**ਫੁਟਕਲ :** 'ਇਸਨਾਨ' ਦਾ ਸ਼ੁੱਧ ਉਚਾਰਨ 'ਇਸ਼ਨਾਨ' ਹੈ। 'ਪੜਿ ਪੜਿ' ਨੂੰ 'ਪੜ੍ਹਿ ਪੜ੍ਹਿ' ਭਾਰ ਸਹਿਤ ਉਚਾਰਨਾ ਚਾਹੀਦਾ ਹੈ।

**ਪਦ ਅਰਥ :** ਸਤੁ=ਸੱਚਾ। ਸੰਤੋਖੁ=ਸਬਰ। ਗਿਆਨੁ=ਚਾਨਣ, ਪ੍ਰਕਾਸ਼। ਅਠਸਠਿ-ਅਠਾਹਠ (੬੮ ਤੀਰਥ)। ਪੜਿ ਪੜਿ=ਪੜ੍ਹ ਪੜ੍ਹ ਕੇ (ਨਾਮ ਬਾਣੀ ਦਾ ਅਭਿਆਸ ਕਰਕੇ)। ਮਾਨੁ=ਸਤਿਕਾਰ, ਵਡਿਆਈ। ਸਹਜਿ=ਅਡੋਲ ਅਵਸਥਾ ਵਿੱਚ।

**ਅਰਥ :** (ਨਾਮ) ਸੁਣਨ ਨਾਲ ਸੱਚ, ਸੱਬਰ (ਅਤੇ ਹੋਰ ਆਤਮਿਕ ਗੁਣਾਂ ਦਾ ਪ੍ਰਕਾਸ਼ (ਹੋ ਜਾਂਦਾ ਹੈ)। (ਨਾਮ) ਸੁਣਨ ਨਾਲ ਅਠਾਹਠ ਤੀਰਥਾਂ ਦਾ ਇਸ਼ਨਾਨ (ਹੋ ਜਾਂਦਾ ਹੈ)। (ਨਾਮੁ) ਸੁਣਨ ਨਾਲ ਜੀਵ ਰੂਪ ਜਗਿਆਸੂ (ਗੁਰਮਤਿ ਗਿਆਨ) ਪੜ੍ਹ ਪੜ੍ਹ ਕੇ (ਸੱਚਾ) ਮਾਣ ਪਾਉਂਦੇ ਹਨ। (ਨਾਮੁ) ਸੁਣਨ ਨਾਲ (ਜਗਿਆਸੂ ਦਾ) ਸਹਜ (ਵਾਲੀ ਅਡੋਲ ਅਵਸਥਾ) ਵਿਚ ਧਿਆਨ ਲਗ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਭਗਤਾਂ ਦੇ (ਹਿਰਦੇ ਅੰਦਰ) ਸਦਾ ਹੀ (ਨਾਮ ਸਿਮਰਨ ਦਾ) ਖੇੜਾ ਰਹਿੰਦਾ ਹੈ। (ਨਾਮ) ਸੁਣਨ ਨਾਲ (ਸਾਰੇ) ਦੁੱਖਾਂ ਅਤੇ ਪਾਪਾਂ ਦਾ ਨਾਸ਼ (ਹੋ ਜਾਂਦਾ ਹੈ)।੧੦।

## ਅਰਥ ਭੇਦ ਅਤੇ ਨਿਰਣੈ

**ਸੁਣਿਐ ਸਤੁ ਸੰਤੋਖੁ ਗਿਆਨੁ ॥**

ਇਸ ਪੰਕਤੀ ਦੇ ਹੇਠ ਲਿਖੇ ਅਰਥ ਆਮ ਟੀਕਿਆਂ ਨਾਲੋਂ ਵਿਲੱਖਣ ਹਨ:-

੧. ਰਬ ਦੇ ਨਾਮ ਵਿਚ ਜੁੜਨ ਨਾਲ (ਹਿਰਦੇ ਵਿਚ) ਦਾਨ (ਦੇਣ ਦਾ ਸੁਭਾਉ) ਸੰਤੋਖ ਤੇ ਪ੍ਰਕਾਸ਼ ਪ੍ਰਗਟ ਹੋ ਜਾਂਦਾ ਹੈ। [ਦਰਪਣ

੨. ਗੁਰੂ ਦੀ ਸਿਖਿਆ ਸੁਣਨ ਨਾਲ ਸਿਦਕ ਸਬੂਰੀ ਅਤੇ ਵਿਚਾਰਾਂ ਦਾ ਪਤਾ ਲਗਦਾ ਹੈ। [ਪ੍ਰਿੰ. ਤੇਜਾ ਸਿੰਘ

**ਨਿਰਣੈ :** ਨੰਬਰ ੧ ਵਿੱਚ ਕੀਤੇ ਗਏ ਅਰਥਾਂ ਦੀ ਪੁਸ਼ਟੀ ਲਈ ਪ੍ਰੋ . ਸਾਹਿਬ ਸਿੰਘ ਜੀ ਨੇ ਇਹ ਦਲੀਲ ਦਿੱਤੀ ਹੈ ਕਿ ਦਾਨੀ ਤੇ ਸੰਤੋਖੀ ਦਾ ਆਪਸ ਵਿਚ ਬਹੁਤ ਡੂੰਘਾ ਸਬੰਧ ਹੈ, ਜਿਵੇਂ ਪ੍ਰਚਲਤ ਹੈ 'ਸਤੀ ਦੇਇ ਸੰਤੋਖੀ ਖਾਇ'। ਇਸ ਭਾਵ ਨੂੰ ਸਿਧ ਕਰਨ ਲਈ ਆਪ ਜੀ ਨੇ ਹੇਠ ਲਿਖੇ ਤਿੰਨ ਪ੍ਰਮਾਣ ਵੀ ਦਿਤੇ ਹਨ:-

ੳ) **ਸਤੁ ਸੰਤੋਖ, ਹੋਵੈ ਅਰਦਾਸਿ॥ ਤਾ, ਸੁਣਿ ਸਦਿ ਬਹਾਲੇ ਪਾਸਿ ॥**

ਅ) **ਜਤੁ ਸਤੁ ਸੰਜਮੁ, ਸਚੁ ਸੁਚੀਤ ॥ ਨਾਨਕ, ਜੋਗੀ ਤ੍ਰਿਭਵਣ ਮੀਤੁ ॥**

ੲ) **ਸਤੀਆ ਮਨਿ ਸੰਤੋਖੁ ਉਪਜੈ, ਦੇਣੈ ਕੈ ਵੀਚਾਰਿ ॥**

ਇਹ ਠੀਕ ਹੈ ਕਿ ਕੋਸ਼ਕਾਰਾਂ ਨੇ 'ਸਤੁ' ਸ਼ਬਦ ਦੇ ਅਰਥ 'ਦਾਨ' ਵੀ ਕੀਤੇ ਹਨ ਪਰ ਇਥੇ 'ਸਤੁ' ਦੇ ਅਰਥ 'ਸਚੁ' ਹੀ ਠੀਕ ਢੁਕਦੇ ਹਨ ਕਿਉਂਕਿ ਗੁਰਬਾਣੀ ਵਿਚ ਜਿਥੇ 'ਦਾਨ' ਦਾ ਭਾਵ ਹੋਵੇ ਉਥੇ 'ਸਤੁ' ਦੇ ਨਾਲ ਹੀ 'ਦਾਨੁ' ਸ਼ਬਦ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ, ਜਿਵੇਂ:-

**ਬ੍ਰਹਮਣ ਚੁਲੀ ਸੰਤੋਖ ਕੀ, ਗਿਰਹੀ ਕਾ ਸਤੁ ਦਾਨ ॥** [ਪੰਨਾ ੧੨੯੦

ਗੁਰਬਾਣੀ ਵਿਚ 'ਸਤੁ' ਸ਼ਬਦ ਦੀ ਵਰਤੋਂ 'ਸੰਤੋਖ' ਸ਼ਬਦ ਨਾਲ ਬਹੁਤ ਥਾਵਾਂ ਤੇ ਹੋਈ ਹੋਈ ਮਿਲਦੀ ਹੈ ਜੋ 'ਸਚੁ' ਦੇ ਅਰਥ ਪ੍ਰਗਟ ਕਰਦੀ ਹੈ। ਇਸੇ ਤਰ੍ਹਾਂ ਨੰਬਰ ੨ ਵਿਚ 'ਸਤੁ' ਦੇ ਅਰਥ 'ਸਿਦਕ' ਕਰਨੇ ਵੀ ਓਪਰੇ ਜਿਹੇ ਲਗਦੇ ਹਨ। ਗੁਰਮਤਿ ਦਾ ਨਿਰਣਾ ਤਾਂ ਇਹ ਹੈ:-

**ਨਾਇ ਸੁਣਿਐ, ਸੰਤੋਖੁ ਹੋਇ, ਕਵਲਾ ਚਰਨ ਧਿਆਵੈ ॥** [ਪੰਨਾ ੧੨੪੦

**ਸੁਣਿਐ, ਸਰਾ ਗੁਣਾ ਕੇ ਗਾਹ ॥ ਸੁਣਿਐ, ਸੇਖ ਪੀਰ ਪਾਤਿਸਾਹ ॥**
**ਸੁਣਿਐ, ਅੰਧੇ ਪਾਵਹਿ ਰਾਹੁ ॥ ਸੁਣਿਐ, ਹਾਥ ਹੋਵੈ ਅਸਗਾਹੁ ॥**
**ਨਾਨਕ, ਭਗਤਾ ਸਦਾ ਵਿਗਾਸੁ ॥ ਸੁਣਿਐ, ਦੂਖ ਪਾਪ ਕਾ ਨਾਸੁ॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਰਾਂ, ਗੁਣਾਂ, ਪਾਵਹਿਂ।

**ਫੁਟਕਲ :** ੧. 'ਸੇਖ' ਦਾ ਉਚਾਰਨ 'ਸ਼ੇਖ' ਹੈ, ਇਹ ਅਰਬੀ ਦਾ ਸ਼ਬਦ ਹੈ।

੨. 'ਪਾਤਿਸਾਹ' ਨੂੰ 'ਪਾਤਿਸ਼ਾਹ' ਉਚਾਰਨਾ ਠੀਕ ਹੈ।

੩. 'ਰਾਹੋ' ਤੇ 'ਅਸਗਾਹੋ' ਉਚਾਰਨ ਅਸ਼ੁੱਧ ਹਨ ਕਿਉਂਕਿ 'ਰਾਹੁ' ਅਤੇ 'ਅਸਗਾਹੁ' ਦੇ ਹਾਹੇ ਨੂੰ ਲਗਾ ਔਂਕੜ ਇਕ ਵਚਨ ਪੁਲਿੰਗ ਨਾਵ ਅਤੇ ਵਿਸ਼ੇਸ਼ਣ ਦਾ ਲਖਾਇਕ ਹੈ।

**ਪਦ ਅਰਥ :** ਸਰਾ=ਸਮੁੰਦਰਾਂ ਦੇ, (ਮਹਾਨ ਕੋਸ਼ ਵਿਚ 'ਸਰਾ' ਦੇ ਅਰਥ 'ਸ਼ਰਾਅ' ਧਰਮ ਦੀ ਮਰਯਾਦਾ ਕੀਤੇ ਗਏ ਹਨ)। ਗਾਹ=ਗਾਹ ਲਈਦਾ ਹੈ, ਅਰਥਾਤ ਬੇਅੰਤ ਗੁਣਾਂ ਤੋਂ ਜਾਣੂੰ ਹੋ ਜਾਈਦਾ ਹੈ। ਅਸਗਾਹੁ=ਡੂੰਘਾ (ਸਮੁੰਦਰ)। ਸੇਖ=ਪ੍ਰਧਾਨ ਪੁਰਖ। ਪੀਰ=ਮੁਸਲਮਾਨੀ ਧਰਮ ਵਿਚ ਉਚਤਮ ਪਦਵੀ। ਪਾਤਿਸਾਹੁ=ਜਨਤਾ ਅਤੇ ਰਾਜ ਅਧਿਕਾਰੀਆਂ ਉਤੇ ਹੁਕਮ ਚਲਾਉਣ ਵਾਲੇ। ਅੰਧੇ=ਵਿਚਾਰ ਰੂਪੀ ਨੇਤਰਾਂ ਤੋਂ ਹੀਣੇ। ਰਾਹੁ=ਰਸਤਾ ਭਾਵ ਪ੍ਰਭੂ ਮਿਲਾਪ ਦਾ ਮਾਰਗ।

**ਅਰਥ :** (ਨਾਮ) ਸੁਣਨ ਨਾਲ (ਬੇਅੰਤ) ਗੁਣਾਂ ਦੇ ਸਮੁੰਦਰਾਂ ਨੂੰ ਗਾਹ ਲਈਦਾ ਹੈ (ਅਰਥਾਤ ਹਿਰਦੇ ਵਿਚ ਪ੍ਰਵੇਸ਼ਕਾ ਦੈਵੀ ਗੁਣਾਂ ਤੋਂ ਜਾਣੂੰ ਹੋ ਜਾਈਦਾ ਹੈ (ਅਰਥਾਤ ਅਨੂਪ ਵਸਤੂ ਦੇ ਦਰਸ਼ਨ ਹੋ ਜਾਂਦੇ ਹਨ ਜਿਵੇਂ ਗੁਰੂ ਜੀ ਦੇ ਪਵਿਤਰ ਵਾਕ ਹਨ-'ਸਮੁੰਦੁ ਵਿਰੋਲਿ ਸਰੀਰ ਹਮ ਦੇਖਿਆ, ਇਕ ਵਸਤੁ ਅਨੂਪ ਦਿਖਾਈ॥ ਗੁਰ ਗੋਵਿੰਦੁ, ਗੋੁਵਿੰਦੁ ਗੁਰੂ ਹੈ, ਨਾਨਕ ਭੇਦ ਨ ਭਾਈ' (ਪੰਨਾ ੪੪੨)

(ਨਾਮੁ) ਸੁਣਨ ਨਾਲ ਸ਼ੇਖਾਂ (ਮੁਸਲਮਾਨੀ ਵਿਦਵਾਨ ਪੁਰਖਾਂ), ਪੀਰਾਂ, ਪਾਤਿਸ਼ਾਹਾਂ (ਜਨਤਾ ਅਤੇ ਰਾਜ ਅਧਿਕਾਰੀਆਂ ਉਤੇ ਹੁਕਮ ਚਲਾਉਣ ਵਾਲੀ ਅਤੇ ਅਧਿਆਤਮਿਕ ਮਾਰਗ ਦੀ ਡੂੰਘਾਈ ਵਾਲੀ (ਗਿਆਨ ਪਦਵੀ ਸਹਿਜੇ ਹੀ ਪਾ ਲਈਦੀ ਹੈ)। (ਨਾਮੁ) ਸੁਣਨ ਨਾਲ ਅੰਧੇ (ਭਾਵ ਮਨ ਦੇ ਅੰਧੇ ਅਗਿਆਨੀ ਮਨੁੱਖ ਮੁਕਤੀ ਦਾ) ਮਾਰਗ ਲਭ ਲੈਂਦੇ ਹਨ (ਭਾਵ ਅਗਿਆਨੀ ਵੀ ਧਰਮ ਮਾਰਗ ਉਤੇ ਚਲਣ ਦੇ ਸਮਰਥ ਹੋ ਜਾਂਦੇ ਹਨ)। (ਨਾਮੁ) ਸੁਣਨ ਨਾਲ ਅਥਾਹ (ਸਮੁੰਦਰ ਦੇ ਤਲ ਦਾ) ਥਹੁ ਲਗ ਜਾਂਦਾ ਹੈ (ਅਰਥਾਤ ਔਖੀ ਤੋਂ ਔਖੀ ਘਾਟੀ ਨੂੰ ਸਹਿਜੇ ਹੀ ਪਾਰ ਕਰ ਲਈਦਾ ਹੈ ਜਿਵੇਂ ਕਿ ਗੁਰਵਾਕ ਹੈ-'ਸਾਗਰੁ ਤਰਿਓ ਬਾਛਰੁ ਖੋਜ')। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਭਗਤਾਂ ਦੇ (ਹਿਰਦੇ ਅੰਦਰ) ਸਦਾ ਹੀ (ਨਾਮ ਸਿਮਰਨ ਦਾ ਸਦਕਾ) ਖੇੜਾ (ਬਣਿਆ) ਰਹਿੰਦਾ ਹੈ। (ਨਾਮੁ) ਸੁਣਨ ਨਾਲ ਜੋ ਪ੍ਰਭਾਵ ਪੈਂਦਾ ਹੈ, ਉਸ ਦੀ ਬਰਕਤ ਨਾਲ ਦੁਖਾਂ ਅਤੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।੧੧।

## ਸਾਰੰਸ ਅਤੇ ਸਿਧਾਂਤ

(ਸੁਣਿਐ ਵਾਲੀਆਂ ਪਉੜੀਆਂ ੮ ਤੋਂ ੧੧)

ਜੀਵ ਦੀ ਸੁਰਤਿ ਜਦੋਂ ਸਥੂਲ ਜਗਤ ਵਲੋਂ ਮੋੜਾ ਖਾਂਦੀ ਹੈ ਤਾਂ ਸੁਤੇ ਹੀ ਇਸ ਦੀਆਂ ਵਾਸ਼ਨਾਵਾਂ ਦਾ ਅਭਾਵ ਹੋਣਾ ਸ਼ੁਰੂ ਹੋ ਜਾਂਦਾ ਹੈ। ਨਾਮ ਸੁਣਨ ਦੀ ਬਰਕਤ ਸਦਕਾ ਜੀਵ ਨੂੰ ਸਿਧਾਂ, ਪੀਰਾਂ, ਨਾਥਾਂ, ਯੋਗ ਅਭਿਆਸ, ਧਰਤੀਆਂ, ਪਾਤਾਲਾਂ, ਖੰਡਾਂ ਬ੍ਰਹਮੰਡਾਂ ਅਤੇ ਵੇਦਾਂ ਬਾਰੇ ਗੂਹੜ ਗਿਆਨ ਪ੍ਰਾਪਤ ਹੋ ਜਾਂਦਾ ਹੈ। ਇਥੇ ਸੁਰਤਿ ਜਾਗ੍ਰਤ ਅਵਸਥਾ ਵਿਚ ਜਾਗਤ-ਜੋਤਿ ਨੂੰ ਅਨੁਭਵ ਕਰਨ ਲਗ ਜਾਂਦੀ ਹੈ ਅਤੇ ਨਾਮ ਸੁਣਨ ਦਾ ਰੂਪ ਇਉਂ ਨਿਖਰ ਆਉਂਦਾ ਹੈ:-

**ਜੇਤਾ ਸੁਨਣਾ, ਤੇਤਾ ਨਾਮੁ ॥** [ਪੰਨਾ ੨੩੬

ਇਸ ਮੰਡਲ ਵਿਚ ਵਾਹਿਗੁਰੂ ਜੀ ਦੀ ਸੁਅਸਤ ਬਾਣੀ ਸੁਣਾਈ ਦੇਂਦੀ ਹੈ। ਧਰਤੀ, ਆਕਾਸ਼, ਪਾਤਾਲ, ਭਾਵ ਸਭ ਦ੍ਰਿਸ਼ਟ ਅਨਦ੍ਰਿਸ਼ਟ ਚੀਜ਼ਾਂ ਇਕ ਅਕਾਲ ਪੁਰਖ ਜੀ ਦਾ ਜਾਪ ਕਰਦੀਆਂ ਸੁਣਾਈ ਦੇਂਦੀਆਂ ਹਨ:-

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ! ਸਭ ਹਰਿ ਹਰਿ ਨਾਮੁ ਧਿਆਵੈ ਰਾਮ॥**
**ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ! ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ॥** [ਪੰ. ੫੪੦

ਇਸ ਅਵਸਥਾ ਵਿਚ ਆਤਮਿਕ ਰਸੀਆਂ ਨੂੰ ਗਾਉਣ ਤੇ ਸੁਣਨ ਵਾਲੇ ਸਾਧਕ ਵੱਖ ਵੱਖ ਨਹੀਂ ਦਿਸਦੇ, ਸਗੋਂ ਘਟਾਂ ਘਟਾਂ ਵਿੱਚ ਜੰਗਲਾਂ ਅਤੇ ਹਰੇਕ ਥਾਂ ਤੇ ਇਕ ਨੂਰੀ ਜੋਤਿ ਦੀਆਂ ਰਿਸ਼ਮਾਂ ਦਾ ਝਲਕਾਰਾ ਵਜਦਾ ਹੈ। ਨਾਮ ਸੁਣ ਕੇ 'ਰਸਨਾ ਜਪਤੀ ਤੂੰਹੀ ਤੂੰਹੀ' ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

ਤੱਤ ਇਹ ਹੈ ਕਿ ਇਸ ਅਵਸਥਾ ਵਾਲਾ ਜਗਿਆਸੂ ਸਦਾ ਖੇੜੇ ਵਿਚ ਰਹਿੰਦਾ ਹੈ ਅਤੇ ਇਕ 'ਨਿਰਭਉ' ਤੋਂ ਬਿਨਾਂ ਕਿਸੇ ਦਾ ਭੈ ਨਹੀਂ ਮੰਨਦਾ। ਬਸ, 'ਸੁਣਿਐ' ਦੀ ਅੰਤਲੀ ਸਥਿਤੀ ਇਹ ਹੈ:-

**ਜੋ ਬੋਲਤ ਹੈ, ਮ੍ਰਿਗ ਮੀਨ ਪੰਖੇਰੂ, ਸੁ, ਬਿਨੁ ਹਰਿ ਜਾਪਤ ਹੈ ਨਹੀ ਹੋਰ॥** [ਪੰਨਾ ੧੨੬੫

ਜੇ ਗਹੁ ਨਾਲ ਵੀਚਾਰੀਏ ਤਾਂ ਪਰੰਪਰਾ ਤੋਂ ਗੁਰ-ਮਰਯਾਦਾ ਚਲੀ ਆਉਂਦੀ ਹੈ ਕਿ ਪਹਿਲਾਂ ਗੁਰ-ਮੰਤ੍ਰ (ਗੁਰ ਉਪਦੇਸ਼) ਕੰਨਾਂ ਦੁਆਰਾ ਜਗਿਆਸੂ ਦੇ ਅੰਦਰ ਪਰਵੇਸ਼ ਕਰਦਾ ਹੈ ਜਿਵੇਂ ਗੁਰਬਾਣੀ ਵਿਚ ਸਤਿਗੁਰ ਜੀ ਦਾ ਫ਼ੁਰਮਾਨ ਹੈ:-

**ਮਨਹਿ ਪ੍ਰਗਾਸੁ ਭਇਓ, ਭ੍ਰਮੁ ਨਾਸਿਓ, ਮੰਤ੍ਰੁ ਦੀਓ ਗੁਰ ਕਾਨ ॥** [ਪੰਨਾ ੧੩੦੨

ਫਿਰ ਕੰਨਾਂ ਦੁਆਰਾ ਸੁਣੇ ਅੰਮ੍ਰਿਤ ਨਾਮ ਦਾ ਅਭਿਆਸ ਰਸਨਾ ਦੁਆਰਾ ਕੀਤਾ ਜਾਂਦਾ ਹੈ। ਫਿਰ ਨਾਮ-ਸਿਮਰਨ ਦੀ ਰੌ ਹਿਰਦੇ ਵਿਚ ਚਲਦੀ ਹੈ। ਸਿਮਰਨ ਦੀਆਂ ਰਸਮਈ ਲਹਿਰਾਂ ਨਾਲ ਇਉਂ ਪ੍ਰਤੀਤ ਹੁੰਦਾ ਹੈ ਕਿ ਮੂੰਹ ਵਿਚ ਵੀ 'ਵਾਹਿਗੁਰੂ', ਹਿਰਦੇ ਵਿਚ ਵੀ ਵਾਹਿਗੁਰੂ ਅਤੇ ਨੇਤਰਾਂ ਵਿਚ ਵੀ ਵਾਹਿਗੁਰੂ ਵਸ ਰਹਿਆ ਹੈ। ਨਾਮ ਸਿਮਰਨ ਦੇ ਲਗਾਤਾਰ ਅਭਿਆਸ ਨਾਲ ਭਰਮ ਵਾਲੀ ਤ੍ਰਿਕੁਟੀ ਫੁਟਦੀ ਹੈ ਜਿਸ ਤੋਂ ਉਪਰੰਤ ਵਿਸਮਾਦੀ ਨਾਮ ਦੀਆਂ ਅਨੰਤ-ਤਰੰਗੀ ਝਰਨਾਟਾਂ ਛਿੜਦੀਆਂ ਹਨ ਤੇ ਜੋਤਿ ਦੇ ਝਲਕਾਰੇ ਵਜਦੇ ਹਨ। ਬਿਰਤੀ ਹਰਿ-ਰਸ ਵਿਚ ਐਨੀ ਗੜੂੰਦ ਹੁੰਦੀ ਹੈ ਕਿ ਪਹਿਲਾਂ ਜਿਨ੍ਹਾਂ ਚੀਜ਼ਾਂ ਦਾ ਅੰਤਰ ਆਤਮੇ ਅਨੁਭਵ ਹੁੰਦਾ ਸੀ, ਉਹੋ ਜਾਗਤ-ਜੋਤਿ ਦੇ ਰੂਪ ਵਿਚ ਦ੍ਰਿਸ਼ਟੀ ਆਉਣ ਲਗ ਪੈਂਦੀਆਂ ਹਨ। ਇਥੇ 'ਗੁਰਮੁਖਿ ਰੋਮ ਰੋਮ ਹਰਿ ਧਿਆਵੈ' ਵਾਲਾ ਸੰਗੀਤ ਸੁਣੀਂਦਾ ਹੈ ਅਤੇ ਆਤਮਾ ਦਿਨ ਰਾਤ ਅਨਹਦ ਸ਼ਬਦ ਦੀ ਮਧੁਰ ਧੁਨੀ ਵਿਚ ਲੀਨ ਹੋ ਜਾਂਦੀ ਹੈ। ਇਹ ਪਰਾ-ਭਗਤੀ ਹੈ। ਅਜਿਹੀ ਅਵਸਥਾ ਵਡੇ ਭਾਗਾਂ ਨਾਲ ਸਤਿਗੁਰੂ ਜੀ ਦੀ ਬਖ਼ਸ਼ਿਸ਼ ਦੁਆਰਾ ਹੀ ਪ੍ਰਾਪਤ ਹੁੰਦੀ ਹੈ।

**ਮੰਨੇ ਕੀ ਗਤਿ, ਕਹੀ ਨ ਜਾਇ ॥ ਜੇ ਕੋ ਕਹੈ, ਪਿਛੈ ਪਛੁਤਾਇ ॥**
**ਕਾਗਦਿ, ਕਲਮ ਨ ਲਿਖਣਹਾਰੁ ॥ ਮੰਨੇ ਕਾ, ਬਹਿ ਕਰਨਿ ਵੀਚਾਰੁ ॥**
**ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ, ਮਨਿ ਕੋਇ ॥੧੨॥**

## ਉਚਾਰਨ ਸੇਧ

**ਫੁਟਕਲ :** 'ਮੰਨਿ ਅਤੇ ਮਨਿ' ਦੋਹਾਂ ਦਾ ਉਚਾਰਣ ਇਕੋ ਜਿਹਾ ਨਹੀਂ ਕਰਨਾ।

'ਮੰਨੇ ਕਾ, ਬਹਿ ਕਰਨਿ ਵੀਚਾਰੁ' ਨੂੰ 'ਮੰਨੇ ਕਾਬਹਿ ਕਰਨਿ ਵੀਚਾਰੁ' ਪੜ੍ਹਨਾ ਅਸ਼ੁੱਧ ਹੈ। ਇਸ ਪਉੜੀ ਵਿਚ 'ਮੰਨੈ' ਦੀ ਥਾਂ 'ਮੰਨੇ' ਸਰੂਪ ਇਸ ਕਰਕੇ ਹੈ ਕਿ 'ਮੰਨੇ' ਦੇ ਅਗੇ 'ਕੀ' ਤੇ 'ਕਾ' ਸਬੰਧਕੀ ਪਦ ਅੰਕਿਤ ਹਨ। 'ਨਿਰੰਜਨੁ' ਦਾ ਉਚਾਰਨ 'ਨਰਿੰਜਨ' ਕਰਨਾ ਠੀਕ ਨਹੀਂ ਹੈ।

**ਪਦ ਅਰਥ :** ਮੰਨੇ ਕੀ=(ਨਾਮ) ਮੰਨਣ ਵਾਲੇ ਦੀ। ਗਤਿ=ਹਾਲਤ, ਅਵਸਥਾ। ਲਿਖਣਹਾਰੁ=(ਕਾਗਜ਼ ਉਤੇ ਕਲਮ ਨਾਲ ਲਿਖਣ ਵਾਲਾ) ਲਿਖਾਰੀ। ਬਹਿ=ਬੈਠ ਕੇ। ਨਿਰੰਜਨੁ= ਮਾਇਆ ਤੋਂ ਰਹਿਤ (ਵਾਹਿਗੁਰੂ)। ਮੰਨਿ ਜਾਣੈ=ਮੰਨ ਕਰਕੇ ਮਨਣਾ ਜਾਣ ਲਵੇ। ਮਨਿ=ਮਨ ਕਰਕੇ।

**ਅਰਥ :** (ਅੰਮ੍ਰਿਤ ਨਾਮੁ) ਮੰਨਣ ਵਾਲੇ (ਜਗਿਆਸੂ) ਦੀ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ। ਜੇ ਕੋਈ (ਉਸ ਅਵਸਥਾ ਬਾਰੇ ਕੁਝ) ਦੱਸੇ (ਤਾਂ ਉਸ ਨੂੰ) ਪਿਛੋਂ ਪਛਤਾਉਣਾ ਪੈਂਦਾ ਹੈ। (ਨਾਮੁ) ਮੰਨਣ ਵਾਲੇ (ਜਗਿਆਸੂ ਦੇ ਜੀਵਨ) ਦਾ (ਦਾਨੇ ਲੋਕ ਸਭਾਵਾਂ ਵਿਚ) ਬੈਠ ਕੇ ਵੀਚਾਰ ਕਰਦੇ ਹਨ (ਪਰ ਉਸ ਅਕਥ-ਅਵਸਥਾ ਨੂੰ) ਕਾਗਜ਼ ਉਤੇ (ਲਿਖਣ ਲਈ) ਨਾ ਕਲਮ ਹੈ ਨਾ ਲਿਖਣ ਵਾਲਾ (ਕੋਈ ਲਿਖਾਰੀ ਹੈ)। ਮਾਇਆ ਤੋਂ ਰਹਿਤ (ਪ੍ਰਭੂ ਦਾ) ਨਾਮ ਇਹੋ ਜਿਹਾ (ਭਾਵ ਬਹੁਤ ਸੁਖਦਾਈ ਹੈ) ਜੇ ਕੋਈ (ਉਸ ਨਾਮ ਨੂੰ) ਮਨ ਕਰਕੇ ਮੰਨਣਾ ਜਾਣ ਲਏ।੧੨।

**ਮੰਨੈ, ਸੁਰਤਿ ਹੋਵੈ ਮਨਿ ਬੁਧਿ ॥ ਮੰਨੈ, ਸਗਲ ਭਵਣ ਕੀ ਸੁਧਿ ॥**
**ਮੰਨੈ, ਮੁਹਿ ਚੋਟਾ ਨਾ ਖਾਇ ॥ ਮੰਨੈ, ਜਮ ਕੈ ਸਾਥਿ ਨ ਜਾਇ ॥**
**ਐਸਾ ਨਾਮ ਨਿਰੰਜਨੁ ਹੋਇ ॥ ਜੇ ਕੋ, ਮੰਨਿ ਜਾਣੈ ਮਨਿ ਕੋਇ ॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੁਹਿਂ, ਚੋਟਾਂ।

**ਪਦ ਅਰਥ :** ਮੰਨੈ=ਮੰਨਣ ਵਾਲਾ, (ਜੋ ਅੰਮ੍ਰਿਤ ਨਾਮ ਨੂੰ ਮੰਨਦਾ ਹੈ)। ਸੁਰਤਿ=ਸੋਝੀ। ਮਨਿ=ਮਨ ਕਰਕੇ। ਬੁਧਿ=ਬੁੱਧੀ ਵਿਚ (ਗਿਆਨ ਸ਼ਕਤੀ)। ਸਗਲ=ਸਾਰੇ ਭਵਨਾਂ ਦੀ (ਭਾਵ ਸਾਰੇ ਲੋਕਾਂ ਦੀ)। ਸੁਧਿ=ਸੋਝੀ, ਅੰਤਰਜਾਮਤਾ। ਮੁਹਿ=ਮੂੰਹ ਉਤੇ। ਚੋਟਾ=ਸੱਟਾਂ। ਸਾਥਿ=ਨਾਲ।

**ਅਰਥ :** (ਜੋ ਅੰਮ੍ਰਿਤ ਨਾਮ) ਮੰਨਣ ਵਾਲਾ (ਜਗਿਆਸੂ ਹੈ ਉਸ ਦੇ) ਮਨ ਅਤੇ ਬੁਧੀ ਵਿੱਚ (ਇਕ ਅਗੰਮੀ) ਸੋਝੀ ਹੋ ਆਉਂਦੀ ਹੈ। (ਨਾਮ) ਮੰਨਣ ਵਾਲੇ (ਜਗਿਆਸੂ) ਦੇ ਹਿਰਦੇ ਅੰਦਰ ਸਾਰੇ ਲੋਕਾਂ ਦੀ ਖ਼ਬਰ ਹੋ ਜਾਂਦੀ ਹੈ (ਭਾਵ ਉਹ ਤ੍ਰੈ-ਕਾਲ ਦਰਸੀ ਹੋ ਜਾਂਦਾ ਹੈ)। (ਨਾਮੁ) ਮੰਨਣ ਵਾਲਾ (ਜਗਿਆਸੂ ਆਪਣੇ) ਮੂੰਹ ਉਤੇ (ਜਮਾਂ ਦੀਆਂ) ਸੱਟਾਂ ਨਹੀਂ ਖਾਂਦਾ। (ਨਾਮੁ) ਮੰਨਣ ਵਾਲਾ (ਜਗਿਆਸੂ) ਜਮਦੂਤ ਦੇ ਨਾਲ ਨਹੀਂ ਜਾਂਦਾ (ਭਾਵ ਨਰਕ-ਗਾਮੀ ਨਹੀਂ ਬਣਦਾ)। ਮਾਇਆ ਤੋਂ ਰਹਿਤ (ਪ੍ਰਭੂ ਦਾ) ਨਾਮ ਇਹੋ ਜਿਹਾ (ਸੁਖਦਾਈ ਹੈ ਪ੍ਰੰਤੂ) ਜੇ ਕੋਈ ਮਨ ਕਰਕੇ (ਉਸ ਨਾਮ ਨੂੰ) ਮੰਨਣਾ ਜਾਣਦਾ ਹੋਵੇ।੧੩।

## ਅਰਥ ਭੇਦ ਅਤੇ ਨਿਰਣੈ

**ਮੰਨੈ ਮੁਹਿ ਚੋਟਾ ਨਾ ਖਾਇ ॥**

ਕਈ ਸਜਣ ਇਸ ਪੰਕਤੀ ਵਿਚ ਆਏ 'ਮੁਹਿ' ਸ਼ਬਦ ਦਾ ਅਰਥ ਇਹ ਕਰਦੇ ਹਨ ਕਿ ਨਾਮ ਨੂੰ ਮੰਨਣ ਵਾਲਾ ਮਨੁੱਖ ਮਾਇਆ ਅਥਵਾ ਪਰਵਾਰ ਦੇ ਮੋਹ ਦੀਆਂ ਚੋਟਾਂ ਨਹੀਂ ਖਾਂਦਾ ਪਰ ਇਥੇ 'ਮੁਹਿ' ਦੇ ਅਰਥ 'ਮੋਹ' (ਝੂਠਾ ਪਿਆਰ) ਕਰਕੇ ਠੀਕ ਨਹੀਂ, ਕਿਉਂਕਿ ਗੁਰਬਾਣੀ ਵਿਚ 'ਮੁਹਿ' ਸ਼ਬਦ 'ਮੋਹ' ਦੇ ਅਰਥਾਂ ਵਿਚ ਕਿਤੇ ਵੀ ਨਹੀਂ ਆਉਂਦਾ, ਇਹ ਹਮੇਸ਼ਾਂ 'ਮੂੰਹ ਉਤੇ' ਵਾਲੇ ਅਰਥ ਪ੍ਰਗਟਾਉਂਦਾ ਹੈ। ਪਾਠਕਾਂ ਦੀ ਗਿਆਤ ਲਈ ਗੁਰਬਾਣੀ ਵਿਚੋਂ ਇਸ ਸ਼ਬਦ ਦੇ ਵੱਖ ਵੱਖ ਰੂਪ ਹੇਠ ਦਿੱਤੇ ਜਾਂਦੇ ਹਨ:-

੧. **ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ॥** (ਮੂੰਹ ਉਤੇ) [ਪੰਨਾ ੪੭੪

੨. **ਮੋਹਿ ਸੰਤ ਟਹਲ ਦੀਜੈ ਗੁਣਤਾਸਿ ॥** (ਮੈਨੂੰ) [ਪੰਨਾ ੩੯੨

੩. **ਮੋਹ ਕੁਟੰਬ ਬਿਖੈ ਰਸ ਮਾਤੇ ਮਿਥਿਆ ਗਹਨ ਗਹੇ ॥** (ਪਰਵਾਰ ਦੇ ਮੋਹ ਵਿਚ) [ਪੰਨਾ ੪੦੬

ਇਸ ਗਲ ਨੂੰ ਸਦਾ ਯਾਦ ਰਖਣਾ ਚਾਹੀਦਾ ਹੈ ਕਿ ਗੁਰਬਾਣੀ ਵਿਚ ਜਿਥੇ ਵੀ 'ਮੁਹਿ' ਸ਼ਬਦ 'ਮ' ਨੂੰ ਔਂਕੜ ਅਤੇ 'ਹ' ਨੂੰ ਸਿਹਾਰੀ ਨਾਲ ਆਵੇ ਇਸ ਦਾ ਅਰਥ 'ਮੂੰਹ ਉਤੇ' ਹੋਵੇਗਾ, 'ਮੋਹ' ਨਹੀਂ ਹੋ ਸਕਦਾ, ਇਹ ਗੁਰਬਾਣੀ ਵਿਆਕਰਣ ਦਾ ਪੱਕਾ ਨਿਯਮ ਹੈ।

**ਮੰਨੈ, ਮਾਰਗਿ ਠਾਕ ਨ ਪਾਇ ॥ ਮੰਨੈ, ਪਤਿ ਸਿਉ ਪਰਗਟੁ ਜਾਇ ॥ ਮੰਨੈ, ਮਗੁ ਨ ਚਲੈ ਪੰਥੁ ॥ ਮੰਨੈ, ਧਰਮ ਸੇਤੀ ਸਨਬੰਧੁ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ, ਮੰਨਿ ਜਾਣੈ ਮਨਿ ਕੋਇ ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ। **ਫੁਟਕਲ :** 'ਮਗੁ ਨ' ਨੂੰ 'ਮਗੁਨ' ਜੁੜਤ ਪਦ ਸਮਝ ਕੇ ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ :** ਮਾਰਗਿ=ਰਸਤੇ ਵਿਚ। ਠਾਕ=ਰੁਕਾਵਟ। ਪਤਿ=ਇਜ਼ਤ, ਸੋਭਾ ਨਾਲ। ਪਰਗਟੁ=ਪ੍ਰਤੱਖ ਰੂਪ। ਮਗੁ=ਰਸਤਾ। ਪੰਥੁ=ਅਖਉਤੀ ਫ਼ਿਰਕਾ, ਜਮਾਤ। ਸੇਤੀ=ਨਾਲ। ਸਨਬੰਧੁ= ਰਿਸ਼ਤਾ, ਸਬੰਧ।

**ਅਰਥ :** (ਜੋ ਅੰਮ੍ਰਿਤ ਨਾਮੁ) ਮੰਨਣ ਵਾਲਾ (ਮਨੁੱਖ ਹੈ ਉਸ) ਨੂੰ ਜੀਵਨ ਦੇ ਰਾਹ ਵਿਚ (ਕਿਸੇ ਪ੍ਰਕਾਰ ਦੀ) ਰੁਕਾਵਟ ਨਹੀਂ ਆ ਸਕਦੀ। (ਅੰਮ੍ਰਿਤ ਨਾਮੁ) ਮੰਨਣ ਵਾਲਾ (ਜਗਿਆਸੂ) ਪ੍ਰਤੱਖ ਰੂਪ, ਪਤਿ-ਸੋਭਾ ਨਾਲ (ਪਾਰਬ੍ਰਹਮ ਦੇ ਦੁਆਰੇ ਪਹੁੰਚ) ਜਾਂਦਾ ਹੈ। (ਨਾਮ) ਮੰਨਣ ਵਾਲਾ (ਜੀਵ) ਨਾ (ਕਿਸੇ ਦੁਬਿਧਾ ਵਾਲੇ) ਮਾਰਗ ਉਤੇ, ਨਾ (ਕਿਸੇ ਪਾਖੰਡੀ ਦੇ ਅਖਉਤੀ) ਪੰਥ ਉਤੇ ਚਲਦਾ ਹੈ (ਉਹ ਨਿਰੋਲ ਗੁਰਮਤਿ ਮਾਰਗ ਨੂੰ ਅਪਨਾਉਂਦਾ ਹੈ)। (ਨਾਮੁ) ਮੰਨਣ ਵਾਲਾ (ਜੀਵ) ਆਪਣੇ ਜੀਵਨ ਦਾ ਸਬੰਧ (ਸਿੱਧਾ) ਧਰਮ ਨਾਲ (ਜੋੜਦਾ ਹੈ)। (ਉਸ ਨੂੰ ਦ੍ਰਿੜ੍ਹ ਨਿਸਚਾ ਹੋ ਜਾਂਦਾ ਹੈ ਕਿ) ਮਾਇਆ ਰਹਿਤ (ਪ੍ਰਭੂ ਦਾ) ਨਾਮ (ਇਹੋ ਜਿਹਾ ਸੁਖਦਾਈ ਹੈ ਪਰ) ਜੇ ਕੋਈ (ਉਸ ਨਾਮ ਨੂੰ) ਮਨ ਕਰਕੇ ਮੰਨਣਾ ਜਾਣਦਾ ਹੋਵੇ।੧੪।

## ਅਰਥ ਭੇਦ ਅਤੇ ਨਿਰਣੈ

**ਮੰਨੈ, ਮਗੁ ਨ ਚਲੈ ਪੰਥੁ ॥**

'ਮਗੁ' ਅਤੇ 'ਧਰਮ' ਸ਼ਬਦਾਂ ਦੇ ਅਰਥਾਂ ਵਿਚ ਟੀਕਾਕਾਰਾਂ ਦੀ ਅਸੰਮਤੀ ਹੋਣ ਕਾਰਨ ਇਨ੍ਹਾਂ ਪੰਕਤੀਆਂ ਦੇ ਹੇਠ ਲਿਖੇ ਕਈ ਅਰਥ ਕੀਤੇ ਗਏ ਹਨ:-

੧. ਮੰਨ ਲੈਣ ਨਾਲ (ਮੰਨ ਲੈਣ ਵਾਲਾ) ਧਰਮ ਰਾਜ ਦੇ ਦਰ ਤੋਂ ਜੀਵਾਂ ਨੂੰ ਨਰਕ ਸੁਰਗ ਵਿਚ ਲੈ ਜਾਣ ਵਾਲੇ ਰਸਤੇ ਉਤੇ ਨਹੀਂ ਚਲਦਾ (ਕਿਉਂਕਿ) ਮਨਨ ਕਰਕੇ ਧਰਮ ਨਾਲ ਤਾਂ ਉਸ ਦਾ ਮੈਤ੍ਰੀ ਸਬੰਧ ਹੋ ਗਿਆ ਹੈ। [ਭਾ. ਵੀਰ ਸਿੰਘ

੨. ਮੰਨਣ ਕਰਕੇ ਆਤਮਿਕ ਰਸਤੇ ਵਿਚ ਬੇਪਰਵਾਹ ਹੋ ਕੇ ਚਲੀਦਾ ਹੈ, ਭਾਵ ਕਿਸੇ ਕਿਸਮ ਦਾ ਖ਼ਤਰਾ ਨਹੀਂ ਰਹਿੰਦਾ ਕਿਉਂਕਿ ਮੰਨਣ ਵਾਲਿਆਂ ਦਾ ਤਅੱਲਕ ਕੇਵਲ ਧਰਮ ਨਾਲ ਹੁੰਦਾ ਹੈ। [ਗਿ. ਸ਼ੇਰ ਸਿੰਘ

੩. ਸਤਿਸੰਗਤ ਦੀ ਮਗ-ਮਰਯਾਦਾ ਨੂੰ ਮੰਨੈ ਤਾਂ ਜਮ ਪੰਥ ਵਿਚ ਨਹੀਂ ਪੈਂਦਾ। ਨਾਮ ਅਭਿਆਸ ਕਰਨ ਤੋਂ ਧਰਮ ਰਾਜ ਨਾਲ ਮੇਲ ਹੋ ਜਾਂਦਾ ਹੈ। [ਪੰ. ਕਰਤਾਰ ਸਿੰਘ 'ਦਾਖਾ'

੪. ਨਾਮ ਦੇ ਮੰਨਣ ਵਾਲਿਆਂ ਦਾ ਗੁਰਮਤਿ ਮਾਰਗੀ ਪਰਗਟ ਪੰਥ ਕਦੇ ਭੀ ਚਲਾਇਮਾਨ ਨਹੀਂ ਹੁੰਦਾ, ਸਦਾ ਨਿਹਚਲ ਰਹਿੰਦਾ ਹੈ। [ਗੁਰਮਤ ਨਾਮ ਅਭਿਆਸ ਕਮਾਈ-ਭਾ. ਰਣਧੀਰ ਸਿੰਘ

੫. ੳ) ਮੰਨਣ ਵਾਲਾ ਪਗਡੰਡੀ ਤੇ ਨਹੀਂ ਚਲਦਾ ਸਗੋਂ 'ਪੰਥੁ' (ਸ਼ਾਹੀ ਸੜਕ) ਤੇ ਤੁਰਦਾ ਹੈ। ਅ) ਗੁਰੂ ਦੀ ਸਿਖਿਆ ਮੰਨਣ ਵਾਲਾ ਲੋਕਾਂ ਦੇ ਖ਼ਾਸ ਖ਼ਾਸ ਬਝਵਿਆਂ ਤਰੀਕਿਆਂ ਦਾ ਪਾਬੰਦ ਨਹੀਂ ਹੁੰਦਾ ਭੇਖਾਂ ਅਤੇ ਫਿਰਕਾਬੰਦੀ ਵਿਚ ਨਹੀਂ ਪੈਂਦਾ। [ਫੁਟਕਲ ਟੀਕੇ

**ਨਿਰਣੈ :** ਸਭ ਤੋਂ ਪਹਿਲਾਂ 'ਮਗੁ ਨ' ਅਤੇ 'ਮਗੁਨ' ਪਾਠ ਦਾ ਨਿਰਣਾ ਕਰਨਾ ਜਰੂਰੀ ਹੈ। ਇਨ੍ਹਾਂ

ਦੋਹਾਂ ਸ਼ਬਦਾਂ ਦੇ ਅਰਥਾਂ ਨੂੰ ਸਪਸ਼ਟ ਕਰਨ ਲਈ ਹੇਠ ਲਿਖੇ ਪ੍ਰਮਾਣ ਦਿਤੇ ਜਾਂਦੇ ਹਨ:-

**ੳ) ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ ਤੁਹਾਰੀ॥ (ਮਸਤ) [ਪੰ. ੧੧੨੦**

**ਅ) ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ॥ (ਮਸਤ) [ਪੰ. ੧੩੬੪**

ਗੁਰਬਾਣੀ ਵਿਆਕਰਣ ਅਨੁਸਾਰ ਜਿਥੇ ਵੀ 'ਮਗਨ' ਪਾਠ ਆਉਂਦਾ ਹੈ ਇਸ ਦਾ 'ਨ' ਅਖਰ ਮੁਕਤਾ ਹੁੰਦਾ ਹੈ ਜਾਂ 'ਨ' ਨੂੰ ਔਂਕੁੜ ਲਗਾ ਹੁੰਦਾ ਹੈ ਪਰ 'ਗ' ਅਖਰ ਨੂੰ ਕਦੇ ਵੀ ਔਂਕੁੜ ਨਹੀਂ ਲਗਾ ਹੁੰਦਾ, ਇਹ ਇਕ ਪੱਕਾ ਨਿਯਮ ਹੈ। ਜਿਹੜੇ ਸਜਣ ਇਹ ਸ਼ੰਕਾ ਕਰਦੇ ਹਨ ਕਿ ਇਕੋ ਪੰਕਤੀ ਵਿਚ 'ਮਗੁ' ਤੇ 'ਪੰਥੁ' ਸ਼ਬਦ ਦਾ ਅਰਥ ਵਖੋ ਵਖਰਾ ਹੈ, ਉਹ ਭੁਲੇਖੇ ਵਿਚ ਹਨ। ਇਹਨਾਂ ਦੋਹਾਂ ਸ਼ਬਦਾਂ ਦੇ ਅਰਥ 'ਰਸਤੇ ਵਿਚ' ਜਾਂ 'ਰਸਤੇ ਉਤੇ' ਕਰਨਾ ਵੀ ਠੀਕ ਨਹੀਂ ਜਾਪਦੇ, ਕਿਉਂਕਿ ਇਨ੍ਹਾਂ ਹੇਠ ਲਗੇ 'ਔਂਕੁੜ ਇਹ ਪ੍ਰਗਟ ਕਰਦੇ ਹਨ ਕਿ ਇਹ ਦੋਵੇਂ ਸ਼ਬਦ ਸੰਗਿਆ ਵਾਚਕ ਹਨ। ਜੇਕਰ ਔਂਕੁੜ ਦੀ ਥਾਂ ਸਿਹਾਰੀ ਹੁੰਦੀ ਤਾਂ 'ਰਸਤੇ ਵਿਚ' ਅਥਵਾ 'ਰਸਤੇ ਉਤੇ' ਆਦਿ ਅਰਥ ਬਣ ਸਕਦੇ ਸਨ।

ਗੁਰਬਾਣੀ ਵਿਚ 'ਮਗੁ ਨ' ਸ਼ਬਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚੋਂ ਵੀ ਮਿਲਦੀ ਹੈ ਜੋ ਇਸ ਗਲ ਦਾ ਪ੍ਰਤੱਖ ਸਬੂਤ ਹੈ ਕਿ 'ਮਗੁ ਨ' ਪਾਠ ਕਰਨਾ ਸ਼ੁੱਧ ਹੈ:-

**ੳ) ਨਾ ਜਲੁ ਡੂੰਗਰੁ, ਨ ਊਚੀ ਧਾਰ॥**
**ਨਿਜ ਘਰਿ ਵਾਸਾ, ਤਹ ਮਗੁ ਨ ਚਾਲਣਹਾਰੁ ॥ [ਪੰਨਾ ੧੨੭੫**

**ਅ) ਕੂੜੁ ਕਪਟੁ ਕਮਾਵੈ, ਮਹਾ ਦੁਖੁ ਪਾਵੈ,**
**ਵਿਣੁ ਸਤਿਗੁਰ ਮਗੁ ਨ ਪਾਇਆ ॥ [ਪੰਨਾ ੭੭੩**

ਜਿਥੋਂ ਤਕ ਇਕੋ ਭਾਵ ਦੇ ਸ਼ਬਦਾਂ ਦਾ ਇਕੋ ਪੰਕਤੀ ਵਿਚ ਆਉਣ ਦਾ ਸਬੰਧ ਹੈ ਉਹ ਗੁਰਬਾਣੀ ਦੇ ਪਾਠ-ਅਭਿਆਸ ਤੋਂ ਪਤਾ ਲਗਦਾ ਹੈ ਕਿ ਗੁਰਬਾਣੀ ਵਿਚ ਕਿਸੇ ਚੀਜ਼ ਦੀ ਅਧਿਕਤਾ ਜਾਂ ਨਿਊਨਤਾ ਨੂੰ ਦਰਸਾਉਣ ਲਈ ਏਦਾਂ ਦੇ ਸਾਂਝੇ ਭਾਵਾਂ ਵਾਲੇ ਸ਼ਬਦਾਂ ਦੀ ਵਰਤੋਂ ਬਹੁਤ ਥਾਵਾਂ ਤੇ ਮਿਲਦੀ ਹੈ। ਜਿਵੇਂ, 'ਸਿਫਤਿ ਸਾਲਾਹ' 'ਸੁਰਿ ਦੇਵ', 'ਮੂਰਖ ਮੁਗਧ' ਆਦਿ। ਜਿਹੜੇ ਟੀਕਾਕਾਰ ਸੁਖਮਨੀ ਸਾਹਿਬ ਵਿਚ ਆਏ 'ਬੰਧੁ ਨ' ਸ਼ਬਦਾਂ ਦਾ ਉਚਾਰਨ 'ਬੰਧੁਨ' ਕਰਦੇ ਹਨ, ਉਹੋ ਹੀ 'ਮਗੁ ਨ' ਨੂੰ 'ਮਗੁਨ' ਇਕਠਾ ਉਚਾਰਦੇ ਹਨ। ਸਚਾਈ ਇਹ ਹੈ ਕਿ 'ਮਗੁ ਨ ਚਲੈ ਪੰਥੁ' ਵਿਚਕਾਰ ਲਗਾ ਨ ਦੇਹੁਰੀ ਦੀਪਕ ਹੈ ਅਤੇ ਇਸ ਦਾ ਸਪਸ਼ਟ ਅਰਥ ਇਹ ਬਣਦਾ ਹੈ ਕਿ ਨਾਮ ਮੰਨਣ ਵਾਲਾ ਜੀਵ ਸੰਸਾਰ ਦੇ ਪ੍ਰਚਲਤ ਰਸਤਿਆਂ ਵਿਚੋਂ (ਨਾ ਇਧਰ, ਨਾ ਉਧਰ) ਭਾਵ ਕਿਸੇ ਰਸਤੇ ਨੂੰ ਨਹੀਂ ਅਪਨਾਉਂਦਾ, ਉਹ ਨਿਰੋਲ ਗੁਰੂ ਦੇ ਦਰਸਾਏ ਪੰਥ ਦਾ ਧਾਰਨੀ ਬਣਦਾ ਹੈ:-

**ਗੁਰਮੁਖ ਪੰਥ ਨਿਰੋਲੁ, ਨ ਰਲੇ ਰਲਾਈਐ ॥ [ਭਾ. ਗੁ. ਵਾ. ੩-੫**

ਉਸਦਾ 'ਪੰਥ' ਨਿਰਾਲਾ ਭਾਵ ਸ਼ੁੱਧ, ਖ਼ਾਲਸ, ਅਚੰਚਲਤਾ ਵਾਲਾ ਮਾਰਗ, ਨਾਟਕ ਚੇਟਕ ਦਾ ਤਿਆਗੀ ਪੰਥ ਹੁੰਦਾ ਹੈ, ਜਿਵੇਂ:-

**ੳ) ਕਹੁ ਕਬੀਰ, ਜਨ ਭਏ ਖ਼ਾਲਸੇ, ਪ੍ਰੇਮ ਭਗਤਿ ਜਿਹ ਜਾਨੀ ॥ [ਪੰਨਾ ੬੫੪**

**ਅ) ਦੁਬਿਧਾ ਪੰਥਿ ਨ ਧਾਵਨੀ, ਮਾਇਆ ਵਿਚ ਉਦਾਸੁ ਰਹੰਦੇ ॥ [ਭਾ. ਗੁ. ੬-੧੩**

**ੲ) ਗੁਰਮੁਖਿ ਸਚਾ ਪੰਥੁ ਹੈ, ਸਿਖੁ ਸਹਜ ਘਰਿ ਜਾਇ ਖਲੋਵੈ ॥ [ਭਾ. ਗੁ. ੨੮-੯**

ਉਹ ਕੇਵਲ ਜਾਗਤ-ਜੋਤਿ ਨੂੰ ਜਪਦਾ ਹੈ। ਇਸ ਤੋਂ ਪਹਿਲੀ ਪਉੜੀ ਵਿਚ 'ਮੰਨੈ ਜਮ ਕੈ ਸਾਥਿ ਨ ਜਾਇ' ਦਾ ਜ਼ਿਕਰ ਆ ਚੁਕਾ ਹੈ ਇਸ ਲਈ ਇਸ ਪਉੜੀ ਵਿਚ 'ਮਗੁ' ਤੇ 'ਪੰਥੁ' ਦੇ ਅਰਥ 'ਜਮ ਮਾਰਗ' ਕਰਨਾ ਵੀ ਅਢੁਕਵੇਂ ਹਨ। ਇਹ ਪੰਕਤੀ ਸਾਨੂੰ ਦ੍ਰਿੜ੍ਹਤਾ ਕਰਾਉਂਦੀ ਹੈ ਕਿ ਨਾਮ ਮੰਨਣ ਵਾਲੇ ਗੁਰਮੁਖ ਦੇ ਪੈਰ ਦੁਬਿਧਾ ਪੰਥ ਵਲ ਨਹੀਂ ਜਾਂਦੇ, ਕਿਉਂਕਿ ਉਹ ਸਹਿਜ ਅਵਸਥਾ ਵਿਚ

ਟਿਕੇ ਹੋਏ ਹੁੰਦੇ ਹਨ। ਸੋ, ਮਾਇਆ ਦੀ ਮਮਤਾ ਤੋਂ ਨਿਰਲੇਪ ਹੋ ਕੇ ਹੀ ਗੁਰਮਤਿ-ਰਾਹ ਦਾ ਧਾਰਨੀ ਬਣੀਦਾ ਹੈ, ਜਿਹੜਾ ਕਿ ਅਚੱਲ ਤੇ ਅਟੱਲ ਹੈ:-

**ਗੁਰਮਤਿ ਮਤਿ ਅਚਲੁ ਹੈ, ਚਲਾਇ ਨ ਸਕੈ ਕੋਇ ॥** [ਪੰਨਾ ੫੪੮

**੨) ਮੰਨੈ, ਧਰਮ ਸੇਤੀ ਸਨਬੰਧੁ॥**

ਇਸ ਪੰਕਤੀ ਵਿਚ 'ਧਰਮ' ਦਾ ਅਰਥ 'ਧਰਮਰਾਜ' ਕਰਨਾ ਠੀਕ ਨਹੀਂ, ਕਿਉਂਕਿ ਨਾਮ ਮੰਨਣ ਵਾਲੇ 'ਅਧਿਆਤਮੀ ਪੁਰਸ਼' ਨੂੰ ਧਰਮ ਰਾਜ ਨਾਲ ਸਬੰਧ ਜੋੜਨ ਦੀ ਕੋਈ ਲੋੜ ਨਹੀਂ ਪੈਂਦੀ। ਧਰਮਰਾਇ ਤਾਂ ਆਪ ਹੀ ਨਾਮ ਮੰਨਣ ਵਾਲਿਆਂ ਦਾ ਸੇਵਕ ਹੈ ਅਤੇ ਉਸ ਨੂੰ ਇਹ ਹੁਕਮ ਅਕਾਲ ਪੁਰਖ ਜੀ ਵਲੋਂ ਮਿਲਿਆ ਹੋਇਆ ਹੈ:-

**ਧਰਮਰਾਇ ਨੋ ਹੁਕਮੁ ਹੈ, ਬਹਿ ਸਚਾ ਧਰਮੁ ਬੀਚਾਰਿ ॥**
**ਦੂਜੈ ਭਾਇ ਦੁਸਟੁ ਆਤਮਾ, ਓਹੁ ਤੇਰੀ ਸਰਕਾਰ ॥**
**ਅਧਿਆਤਮੀ ਹਰਿ ਗੁਣਤਾਸੁ, ਮਨਿ ਜਪਹਿ ਏਕੁ ਮੁਰਾਰਿ ॥**
**ਤਿਨ ਕੀ ਸੇਵਾ ਧਰਮਰਾਇ ਕਰੈ, ਧੰਨੁ ਸਵਾਰਣਹਾਰੁ ॥** [ਪੰਨਾ ੩੮-੩੯

ਫਿਰ ਗੁਰਬਾਣੀ ਵਿਚ 'ਧਰਮ' ਸ਼ਬਦ ਧਰਮਰਾਇ ਦੇ ਅਰਥਾਂ ਵਿਚ ਬਹੁਤ ਘਟ ਆਉਂਦਾ ਹੈ। ਜਿਥੇ 'ਧਰਮ ਰਾਜ' ਅਰਥ ਹੋਣ ਇਸ ਦੇ 'ਮ' ਨੂੰ ਔਂਕੁੜ ਹੁੰਦਾ ਹੈ, ਜਿਵੇਂ:-

**ਲਿਖਿ ਨਾਵੈ, ਧਰਮੁ ਬਹਾਲਿਆ ॥** [ਪੰਨਾ ੪੬੩

## ਮੰਨੈ, ਪਾਵਹਿ ਮੋਖੁ ਦੁਆਰੁ ॥ ਮੰਨੈ ਪਰਵਾਰੈ ਸਾਧਾਰੁ ॥ ਮੰਨੈ, ਤਰੈ ਤਾਰੇ ਗੁਰੁ ਸਿਖ ॥ ਮੰਨੈ, ਨਾਨਕ ਭਵਹਿ ਨ ਭਿਖ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ, ਮਨਿ ਕੋਇ ॥੧੫॥

### ਉਚਾਰਨ ਸੇਧ

**ਬਿੰਦੀ ਸਹਿਤ :** ਪਾਵਹਿਂ, ਭਵਹਿਂ।

**ਪਦ ਅਰਥ :** ਪਾਵਹਿ=ਪਾਉਂਦੇ, ਪ੍ਰਾਪਤ ਕਰ ਲੈਂਦੇ ਹਨ। ਮੋਖੁ ਦੁਆਰੁ=ਮੁਕਤੀ ਰੂਪ ਦਰਵਾਜਾ। ਸਾਧਾਰੁ=ਸਾ+ਆਧਾਰ, ਆਸਰੇ ਸਹਿਤ। ਤਰੈ=(ਆਪ) ਤਰਦਾ ਹੈ। ਤਾਰੇ=ਤਾਰਨ ਵਾਲਾ। ਗੁਰੁ ਸਿਖ= ਗੁਰੂ ਰੂਪ ਸਿਖਿਆ ('ਗੁਰੂ ਸਿਖ ਸਿਖੁ ਗੁਰੂ ਹੈ, ਗੁਰ ਉਪਦੇਸੁ ਚਲਾਏ' ਪੰਨਾ ੪੪੪)। ਭਵਹਿ ਨ=ਭਉਂਦੇ ਨਹੀਂ ਹਨ। ਭਿਖ=ਭਿਖਿਆ (ਲਈ)।

**ਅਰਥ :** (ਅੰਮ੍ਰਿਤ ਨਾਮੁ) ਮੰਨਣ ਵਾਲੇ (ਜਗਿਆਸੂ) ਮੁਕਤੀ ਦਾ ਦਰਵਾਜਾ ਪ੍ਰਾਪਤ ਕਰ ਲੈਂਦੇ ਹਨ। (ਨਾਮ) ਮੰਨਣ ਵਾਲਾ (ਜਗਿਆਸੂ ਆਪਣੇ) ਪਰਿਵਾਰ ਨੂੰ (ਭੀ ਨਾਮ ਦੇ) ਆਸਰੇ ਸਹਿਤ (ਸੰਸਾਰ ਭਉਜਲ) ਤੋਂ ਪਾਰ ਕਰ ਲੈਂਦਾ ਹੈ)। (ਨਾਮੁ) ਮੰਨਣ ਵਾਲਾ (ਨਾਮ-ਅਭਿਆਸ ਕਮਾਈ ਦਾ ਸਦਕਾ ਆਪ ਇਸ ਸੰਸਾਰ ਤੋਂ) ਤਰ ਜਾਂਦਾ ਹੈ (ਅਤੇ) ਗੁਰੂ ਰੂਪ ਸਿਖਿਆ ਦੁਆਰਾ (ਉਪਦੇਸ਼ਟਾ ਬਣ ਕੇ) ਹੋਰ ਗੁਰਸਿਖਾਂ ਨੂੰ (ਵੀ) ਤਾਰ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ) ਮੰਨਣ ਵਾਲਾ (ਜਗਿਆਸੂ ਹੈ, ਓਹ ਭਿਖਾਰੀ ਵਾਂਗ) ਭਿਖਿਆ ਲਈ (ਬੂਹੇ ਬੂਹੇ) ਭਉਂਦਾ (ਨਹੀਂ, ਨਾਮ ਮੰਨਣ ਵਾਲਾ ਨਾਮ ਦੇ ਆਸਰੇ ਨਿਜ ਘਰ ਵਿਚ ਟਿਕ ਕੇ ਬਹਿੰਦਾ ਹੈ)। ਉਸ ਨੂੰ ਨਿਸਚੇ ਹੋ ਜਾਂਦਾ ਹੈ ਕਿ ਮਾਇਆ ਤੋਂ ਰਹਿਤ (ਪ੍ਰਭੂ ਦਾ) ਨਾਮ ਇਸ ਤਰ੍ਹਾਂ (ਸੁਖਦਾਈ ਹੈ, ਪਰ ਨਿਸਚਾ ਤਾਂ ਹੀ ਬਝਦਾ ਹੈ) ਜੇ ਕੋਈ (ਜਗਿਆਸੂ) ਮਨ ਕਰਕੇ (ਅੰਮ੍ਰਿਤ ਨਾਮ) ਮੰਨਣਾ ਜਾਣਦਾ ਹੋਵੇ।੧੫।

### ਅਰਥ ਭੇਦ ਅਤੇ ਨਿਰਣੈ

**ਮੰਨੈ, ਤਰੈ ਤਾਰੇ ਗੁਰੁ ਸਿਖ ॥**

ਇਸ ਪੰਕਤੀ ਵਿਚ 'ਗੁਰੁਸਿਖ' ਪਦ ਇਕੱਠਾ ਤੇ 'ਗੁਰੁ ਸਿਖ' ਦੋ ਵਖਰੇ ਪਦ ਮੰਨ ਕੇ ਕਈ ਤਰ੍ਹਾਂ ਅਰਥ ਕੀਤੇ ਗਏ ਹਨ ਜਿਵੇਂ:-

੧. ਪੂਰਨ ਗੁਰੂ ਸਿਖ ਨੂੰ ਤਾਰ ਲਏਗਾ ਅਰ ਸਿਖ ਗੁਰੂ ਨੂੰ ਤਾਰ ਲਏਗਾ ਜਿਵੇਂ ਵਿਸ਼ੇਸ਼ਰ ਨਾਥ ਬਾਲਕਾ (ਕਾਲੀ ਨਾਥ ਜੋਗੀ), ਛੇਵੇਂ ਪਾਤਸ਼ਾਹ ਦੇ ਸਮੇਂ ਦਾ ਪ੍ਰਸੰਗ ਹੈ। [ਸੰਤ ਸੰਗਤ ਸਿੰਘ ਜੀ ਕਮਾਲੀਏ

੨. ਨਾਮ ਵਿਚ ਮਨ ਪਤੀਜਣ ਕਰਕੇ ਹੀ ਸਤਿਗੁਰੂ (ਭੀ) ਆਪ (ਸੰਸਾਰ ਸਾਗਰ ਤੋਂ) ਪਾਰ ਲੰਘ ਜਾਂਦਾ ਹੈ ਤੇ ਸਿਖਾਂ ਨੂੰ ਪਾਰ ਲੰਘਾਉਂਦਾ ਹੈ। [ਪ੍ਰੋ. ਸਾਹਿਬ ਸਿੰਘ

੩. ਗੁਰੂ ਕਾ ਸ਼ਬਦ ਮੰਨਣ ਨਾਲ ਮਨੁੱਖ ਆਪ ਤਰਦਾ ਹੈ ਅਤੇ ਹੋਰ ਜੋ ਸਿਖਿਆ ਲੈਣ ਆਉਣ ਉਨ੍ਹਾਂ ਨੂੰ ਉਪਦੇਸ਼ ਦਾਤਾ ਹੋ ਕੇ ਤਾਰਦਾ ਹੈ। ਇਥੇ 'ਗੁਰੂ' ਇਕ ਵਚਨ ਹੈ ਅਤੇ 'ਸਿਖ' ਬਹੁ-ਵਚਨ ਹੈ। [ਪ੍ਰਿੰ. ਤੇਜਾ ਸਿੰਘ

**ਨਿਰਣੈ :** ਗੁਰਬਾਣੀ ਵਿਚ ਸਿਖ ਗੁਰੂ ਅਗੇ ਬੇਨਤੀ ਕਰਦਾ ਹੈ 'ਗੁਰ! ਤਾਰਿ ਤਾਰਣਹਾਰਿਆ॥ ਦੇਹਿ ਭਗਤਿ ਪੂਰਨ ਅਵਿਨਾਸੀ ਹਉ ਤੁਝ ਕਉ ਬਲਿਹਾਰਿਆ॥' ਪਰ ਉਪਰੋਕਤ ਨੰਬਰ ੧ ਅਤੇ ੨ ਦੇ ਅਰਥ ਪੜ੍ਹ ਕੇ ਪਾਠਕਾਂ ਦੇ ਮੰਨਾਂ ਵਿਚ ਸ਼ੰਕਾ ਉਠਦੀ ਹੈ ਕਿ ਕੀ ਗੁਰੂ ਵੀ ਬੰਧਨ ਵਿਚ ਹੁੰਦਾ ਹੈ? ਕੀ ਉਸ ਨੂੰ ਵੀ ਇਸ ਭਉਜਲ ਸੰਸਾਰ ਤੋਂ ਤਰਨ ਦੀ ਲੋੜ ਹੈ? ਕੀ ਇਹ ਅਰਥ ਗੁਰਮਤਿ ਆਸ਼ੇ ਦੇ ਉਲਟ ਨਹੀਂ?

**ਉਤਰ-** ਬੰਧਨ ਵਿਚ ਉਹ ਹੁੰਦਾ ਹੈ ਜਿਹੜਾ ਭੁੱਲਾਂ ਕਰੇ। ਸਤਿਗੁਰੂ ਜੀ ਤਾਂ 'ਅਭੁਲ ਕਰਤਾਰ' ਹਨ ਅਤੇ ਉਝੜ ਜਾਂਦਿਆਂ ਨੂੰ ਰਾਹ ਪਾਉਣ ਵਾਲੇ ਹਨ। ਇਹ ਗੱਲ ਕਿਵੇਂ ਮੰਨੀ ਜਾਵੇ ਕਿ ਸਿਖ ਵਿਚ 'ਗੁਰੂ' ਨੂੰ ਤਾਰਣ ਦੀ ਸਮਰਥਾ ਹੈ। ਹਾਂ, ਸੰਸਾਰ ਦੇ ਡਿੰਭੀ ਗੁਰੂਆਂ ਕੋਲ ਅਣਭੋਲ ਸਿਖ ਫਸ ਜਾਵੇ ਤੇ ਹੋਵੇ ਆਤਮਕ ਰਸੀਆ, ਅਜਿਹਾ ਸਿਖ ਉਸ 'ਕਚੇ ਗੁਰੂ' ਨੂੰ ਤਾਰ ਸਕਦਾ ਹੈ। ਪਰ ਜਿਹੜੇ ਧੁਰੋਂ ਹੀ 'ਆਪਿ ਨਾਰਾਇਣ ਕਲਾ ਧਾਰਿ ਜਗ ਮਹਿ ਪਰਵਰਿਯਿਉ' ਪ੍ਰਗਟ ਹੋ ਕੇ ਸੰਸਾਰ ਦਾ ਉਧਾਰ ਕਰਨ ਆਏ ਹੋਣ, ਉਨ੍ਹਾਂ ਤੇ ਇਹ ਪੰਕਤੀਆਂ ਘਟਾ ਕੇ ਅਰਥ ਕਰਨੇ, ਅਨਰਥ ਹਨ। ਗੁਰਮਤਿ ਵਿਚ ਸਿਖ ਨੂੰ ਨਾਮ ਅਭਿਆਸ ਕਮਾਈ ਦਾ ਸਦਕਾ ਚਾਹੇ ਕਿਤਨੀ ਹੀ ਵਡੀ ਪਦਵੀ ਕਿਉਂ ਨਾ ਮਿਲ ਜਾਵੇ ਪਰ ਉਹ ਗੁਰੂ ਦੀ ਬਰਾਬਰੀ ਨਹੀਂ ਕਰਦਾ। ਇਹ ਠੀਕ ਹੈ ਕਿ ਸਿਖ ਆਪ 'ਨਾਮੁ' ਨੂੰ ਮੰਨਦਾ ਹੈ ਅਤੇ ਉਪਦੇਸ਼ਟਾ ਬਣ ਕੇ ਗੁਰੂ ਦੀ ਸਿਖਿਆ ਰਾਹੀਂ ਹੋਰ ਸਿਖ-ਸੰਗਤਾਂ ਨੂੰ ਤਾਰਦਾ ਹੈ। ਪ੍ਰੰਤੂ ਆਪ ਬਾ-ਅਦਬ ਰਹਿੰਦਾ ਹੈ, ਬੇ-ਅਦਬ ਨਹੀਂ ਬਣਦਾ:-

**ਤਾਲਿਬਾਨੇ ਹਕ ਹਮੇਸ਼ਾ ਬਾ-ਅਦਬ॥ ਬਾ-ਅਦਬ ਬਾਸ਼ੰਦ ਅੰਦਰਿ ਯਾਦਿ ਰਬ॥**

**[ਜ਼ਿੰਦਗੀ ਨਾਮਾ ਭਾ. ਨੰਦ ਲਾਲ ਜੀ**

ਉਹ ਸਦੀਵ ਕਾਲ ਆਪਣੇ ਗੁਰੂ ਅਗੇ ਨਮਸਕਾਰਾਂ ਕਰਕੇ ਗੁਰੂ ਤੋਂ ਵਾਰਨੇ ਤੇ ਬਲਿਹਾਰਨੇ ਜਾਂਦਾ ਹੈ:-

**ਨਾਰਾਇਨ ਨਰਪਤਿ ਨਮਸਕਾਰੈ॥ ਐਸੇ ਗੁਰ ਕਉ, ਬਲਿ ਬਲਿ ਜਾਈਐ,**
**ਆਪਿ ਮੁਕਤੁ, ਮੋਹਿ ਤਾਰੈ ॥** **[ਪੰਨਾ ੧੩੦੧-੨**

ਜਿਥੋਂ ਤਕ 'ਗੁਰੁ' ਤੇ 'ਸਿਖ' ਦੇ ਪਦ ਵਖਰੇ ਮੰਨਣ ਦਾ ਸੁਆਲ ਹੈ, ਇਸ ਬਾਰੇ ਇਹ ਵਿਚਾਰ ਹੈ ਕਿ ਗੁਰਬਾਣੀ ਵਿਆਕਰਣ ਅਨੁਸਾਰ 'ਗੁਰੁ' ਦੇ 'ਰ' ਨੂੰ ਲਗਾ ਔਂਕੁੜ ਇਕ ਵਚਨ ਪੁਲਿੰਗ ਦਾ ਲਖਾਇਕ ਹੈ। ਇਸ ਦਾ ਭਾਵ ਹੈ-ਅਗਿਆਨਤਾ ਰੂਪੀ ਅੰਧੇਰੇ ਵਿਚ ਪ੍ਰਕਾਸ਼ ਕਰਨ ਵਾਲਾ ਅਥਵਾ ਉਪਦੇਸ਼ਟਾ। ਉਪਦੇਸ਼ ਗੁਰੂ ਵੀ ਕਰਦਾ ਹੈ ਅਤੇ ਮੁਖੀ ਸਿਖ ਵੀ, ਜਿਵੇਂ ਗੁਰਵਾਕ ਹਨ:-

**ਗੁਰੂ ਸਿਖੁ, ਸਿਖੁ ਗੁਰੂ ਹੈ, ਏਕੋ ਗੁਰਉਪਦੇਸੁ ਚਲਾਏ ॥** **[ਪੰਨਾ ੪੪੪**

ਗੁਰਬਾਣੀ ਅੰਦਰ ਇਸ ਭਾਵ ਦੇ ਬੇਅੰਤ ਪ੍ਰਮਾਣ ਮਿਲਦੇ ਹਨ ਕਿ ਗੁਰੂ ਉਪਦੇਸ਼ ਦੀ ਕਮਾਈ ਕਰਨ ਵਾਲਾ ਗੁਰਸਿਖ, ਜਿਸਦੇ ਹਿਰਦੇ ਵਿਚ ਨਾਮ ਵਸ ਜਾਂਦਾ ਹੈ ਉਹ ਆਪ ਤਰ ਜਾਂਦਾ ਹੈ, ਆਪਣੇ

ਪਰਵਾਰ ਤੇ ਹੋਰ ਸੰਸਾਰ ਨੂੰ ਵੀ ਤਾਰ ਲੈਂਦਾ ਹੈ। ਜਿਵੇਂ:-

**੧. ਜੋ ਅਨਦਿਨੁ ਹਿਰਦੈ ਨਾਮੁ ਧਿਆਵਹਿ, ਸਭੁ ਜਨਮੁ ਤਿਨਾ ਕਾ ਸਫਲੁ ਭਇਆ॥**
**ਓਇ ਆਪਿ ਤਰੇ ਸ੍ਰਿਸਟਿ ਸਭ ਤਾਰੀ, ਸਭੁ ਕੁਲੁ ਭੀ ਪਾਰਿ ਪਇਆ॥ [ਪੰ. ੧੨੬੪**

**੨. ਐਸਾ ਕੋ ਵਡਭਾਗੀ ਆਇਆ॥ ਆਠ ਪਹਰ ਜਿਨਿ ਖਸਮੁ ਧਿਆਇਆ॥**
**ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ, ਸੋ ਪਰਵਾਰ ਸਧਾਰਣਾ ॥ [ਪੰਨਾ ੧੦੭੭**

**੩. ਗੁਰਮੁਖਿ ਕੋਟਿ ਉਧਾਰਦਾ ਭਾਈ ! ਦੇ ਨਾਵੈ ਏਕ ਕਣੀ ॥ [ਪੰਨਾ ੬੦੮**

**੪. ਗੁਰਮੁਖਿ ਤਾਰੇ ਪਾਰਿ ਉਤਾਰੇ॥ ਨਾਨਕ, ਗੁਰਮੁਖਿ ਸਬਦਿ ਨਿਸਤਾਰੇ॥ [ਪੰਨਾ ੯੪੧**

**੫. ਬਲਿਹਾਰੀ ਤਿਨਾ ਗੁਰਸਿਖਾ, ਆਪ ਤਰੇ ਤਾਰੇਨਿ ਸਰਿੱਠਾ ॥ [ਭਾ. ਗੁ. ੧-੧੨**

ਜੇ ਗਹੁ ਨਾਲ ਵਿਚਾਰੀਏ ਤਾਂ 'ਗਾਵੈ' 'ਸੁਣਿਐ' ਅਤੇ 'ਮੰਨੈ' ਵਾਲੀਆਂ ਪਉੜੀਆਂ ਵਿਚ ਗੁਰੂ ਦਾ ਕਿਤੇ ਜ਼ਿਕਰ ਹੀ ਨਹੀਂ ਆਉਂਦਾ। ਇਨ੍ਹਾਂ ਵਿਚ ਕੇਵਲ ਨਾਮ ਅਭਿਆਸੀ ਸਿਖਾਂ ਦੀਆਂ ਅਵਸਥਾਵਾਂ ਨੂੰ ਦਰਸਾਇਆ ਗਿਆ ਹੈ ਕਿ ਨਾਮ ਜਪਣ, ਸੁਣਨ ਤੇ ਮੰਨਣ ਨਾਲ ਕਿਤਨੀਆਂ ਵਡੀਆਂ ਵਡੀਆਂ ਬਰਕਤਾਂ ਪਲੇ ਪੈਂਦੀਆਂ ਹਨ। ਇਥੋਂ ਤਕ ਕਿ ਸਿਖ ਆਪ ਪਰਵਾਰ ਸਹਿਤ ਸੰਸਾਰ ਸਾਗਰ ਤੋਂ ਤਰ ਜਾਂਦੇ ਹਨ ਅਤੇ ਜਗਤ ਨੂੰ ਤਾਰ ਲੈਂਦਾ ਹੈ ਜਿਵੇਂ ਕਿ ਗੁਰਵਾਕ ਹਨ:-

**ਓਇ ਆਪਿ ਛੁਟੇ ਪਰਵਾਰ ਸਿਉ, ਸਭੁ ਜਗਤੁ ਛਡਾਇਆ ॥ [ਪੰਨਾ ੭੨੫**

ਸੋ, ਸਿਖ ਇਸ ਪਦਵੀ ਤੇ ਅਪੜ ਕੇ ਵੀ ਆਪਣੇ ਆਪ ਨੂੰ 'ਗੁਰੂ' ਨਹੀਂ ਸਮਝਦਾ ਸਗੋਂ ਸ਼ਰਧਾ ਤੇ ਭਰੋਸੇ ਵਾਲਾ ਜੀਵਨ ਬਤੀਤ ਕਰਦਾ ਹੋਇਆ ਨਿੰਮਰਤਾ ਸਹਿਤ ਆਖਦਾ ਹੈ:-

**ਘਾਲ ਸਿਆਣਪ ਉਕਤਿ ਨ ਮੇਰੀ, ਪੂਰੈ ਗੁਰੂ ਕਮਾਈ ॥ [ਪੰਨਾ ੯੧੫**

## ਸਾਰੰਸ਼ ਅਤੇ ਸਿਧਾਂਤ

(ਮੰਨੇ ਵਾਲੀਆਂ ਪਉੜੀਆਂ ੧੨ ਤੋਂ ੧੫)

ਮਨ, ਬਚਨ ਅਤੇ ਕਰਮ ਕਰਕੇ ਵਾਹਿਗੁਰੂ ਜੀ ਦੇ ਪਵਿਤਰ ਨਾਮ ਨੂੰ ਗਾਇਨ ਅਤੇ ਸ੍ਰਵਣ ਕਰਨ ਤੋਂ ਉਪਰੰਤ ਗੁਰਸਿਖ ਜਗਿਆਸੂ ਦੀ ਆਤਮਕ ਅਵਸਥਾ ਵਿਚ ਇਕ ਇਹੋ ਜਿਹਾ ਪਰਿਵਰਤਨ ਆਉਂਦਾ ਹੈ ਜਿਸ ਨਾਲ ਉਸ ਦਾ ਜੀਵਨ ਬ੍ਰਹਮ-ਬੇਤਾ, ਬ੍ਰਹਮ-ਸ੍ਰੋਤਾ ਅਤੇ ਬ੍ਰਹਮ-ਨੇਸ਼ਟਾ ਵਰਗਾ ਹੋ ਨਿਬੜਦਾ ਹੈ:-

**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ ॥**
**ਆਤਮ ਪਸਾਰਾ ਕਰਣਹਾਰਾ, ਪ੍ਰਭ ਬਿਨਾ ਨਹੀ ਜਾਣੀਐ ॥ [ਪੰਨਾ ੮੪੬**

ਅਜਿਹੀ ਅਵਸਥਾ ਵਿਚ ਬਿਰਤੀ ਅਠੇ ਪਹਿਰ ਇਕ ਰਸ ਟਿਕਾਉ ਵਿਚ ਰਹਿੰਦੀ ਹੈ। ਇਥੇ ਫ਼ਿਲਾਸਫ਼ੀ ਦੀਆਂ ਹੱਦਾਂ ਟੁੱਟ ਜਾਂਦੀਆਂ ਹਨ ਅਤੇ ਜਗਿਆਸੂ ਦਾ ਮਨ ਸੰਕਲਪਾਂ-ਵਿਕਲਪਾਂ, ਮਨੋਰੰਜਨ-ਭਾਵਾਂ, ਅਨ-ਹੋਣੀਆਂ ਉਧੇੜਾਂ ਬੁਣਾਂ ਦੇ ਖਲਜਗਨ ਵਿਚ ਨਹੀਂ ਪੈਂਦਾ। ਇਸ ਦੀ ਸੁਰਤਿ ਬਾਹਰਮੁਖੀ ਕਰਮ ਉਪਾਸ਼ਨਾ ਵਲੋਂ ਮੋੜਾ ਖਾ ਕੇ ਅੰਤਰ ਮੁਖੀ 'ਨਾਮ ਪੂਜਾ' ਵਿਚ ਪਰਵਿਰਤ ਹੋ ਜਾਂਦੀ ਹੈ। ਇਥੇ 'ਗਉਣਾ ਤੇ ਸੁਣਨਾ 'ਮੰਨਣ' ਦਾ ਰੂਪ ਵਟਾ ਲੈਂਦਾ ਹੈ। ਇਥੇ ਨਾਮ ਵਿਚ ਨਿਸਚਾ ਬਝ ਜਾਂਦਾ ਹੈ ਅਤੇ ਗੁਰਬਾਣੀ ਦਾ ਸਤਿਕਾਰ ਤੇ ਸ਼ੁਕਰ ਜਗਿਆਸੂ ਦੀ ਲੂੰ ਲੂੰ ਵਿਚ ਧੱਸ ਜਾਂਦਾ ਹੈ। ਇਥੇ ਹੁਕਮੀ ਬੰਦਾ ਬਣ ਕੇ ਸਾਂਈ ਦੀ ਰਜ਼ਾ ਨੂੰ ਹਰ ਵੇਲੇ ਮਿੱਠਾ ਮੰਨਣ ਵਾਲਾ ਸਬਕ ਚੇਤੇ ਰਹਿੰਦਾ ਹੈ:-

**ਕਾਰਣੁ ਕਰਤਾ ਜੋ ਕਰੇ, ਸਿਰਿ ਧਰਿ ਮੰਨਿ ਕਰੈ ਸ਼ੁਕਰਾਣਾ ॥ [ਭਾ. ਗੁ. ੧੮-੨੧**

ਗੁਰਸਿਖ ਦਾ ਮਨ ਵਾਹਿਗੁਰੂ ਜੀ ਨੂੰ 'ਪਰਗਟ ਪਹਾਰੇ ਜਾਪਦਾ' ਵੇਖ ਕੇ ਉਸ ਦੀਆਂ ਸਿਫਤਾਂ ਵਿਚ ਪ੍ਰੋਤਾ ਜਾਂਦਾ ਹੈ। ਇਸੇ ਨੂੰ ਸ਼ਬਦ ਸੁਰਤਿ ਦਾ ਪਰਚਾ ਆਖਿਆ ਜਾਂਦਾ ਹੈ ਜਿਸ ਦੀ ਬਰਕਤ ਨਾਲ ਅਜਰ ਵਸਤੂ ਨੂੰ ਜਰ ਲਈਦਾ ਹੈ। ਨਾਮ ਮੰਨਣ ਵਾਲਾ ਗੁਰਸਿਖ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਲਾਏ ਸਰਬ-ਸਾਂਝੇ ਧਰਮ ਨੂੰ ਅਪਨਾਉਂਦਾ ਹੈ ਅਤੇ ਗੁਰਮਤਿ ਬਿਨਾਂ ਹੋਰ ਕਿਸੇ ਮਾਰਗ ਨੂੰ ਨਹੀਂ ਅਪਨਾਉਂਦਾ,

ਕੇਵਲ ਗਾਡੀ-ਰਾਹ ਤੇ ਚਲਦਾ ਹੈ। ਭਾਣੇ ਦੀ ਅਵਸਥਾ ਵਿਚ ਖੇਡਦਾ ਹੋਇਆ ਨਾਮ ਦੇ ਆਸਰੇ (ਨਾਮ ਮੰਨਣ ਵਾਲਾ) ਆਪ ਇਸ ਭਉਜਲ ਤੋਂ ਤਰ ਜਾਂਦਾ ਹੈ ਅਤੇ ਹੋਰ ਗੁਰਸਿਖ ਮਿਤਰਾਂ ਸਬੰਧੀਆਂ ਦਾ ਨਿਸਤਾਰਾ ਕਰਾਉਣ ਵਿਚ ਸਹਾਇਕ ਬਣਦਾ ਹੈ। ਸੋ, ਇਹ 'ਮੰਨੈ' ਦੀ ਸਥਿਤੀ ਹੈ:-

ਜਿਨੀ ਸੁਣਿ ਕੈ ਮੰਨਿਆ, ਤਿਨਾ ਨਿਜ ਘਰਿ ਵਾਸੁ ॥ [ਪੰਨਾ ੨੭

**ਪੰਚ ਪਰਵਾਣ, ਪੰਚ ਪਰਧਾਨੁ* ॥ ਪੰਚੇ, ਪਾਵਹਿ ਦਰਗਹਿ ਮਾਨੁ ॥ ਪੰਚੇ ਸੋਹਹਿ, ਦਰਿ ਰਾਜਾਨੁ ॥ ਪੰਚਾ ਕਾ, ਗੁਰੁ ਏਕੁ ਧਿਆਨੁ ॥ ਜੇ ਕੋ ਕਹੈ, ਕਰੈ ਵੀਚਾਰੁ ॥ ਕਰਤੇ ਕੈ ਕਰਣੈ, ਨਾਹੀ ਸੁਮਾਰੁ ॥ ਧੌਲੁ ਧਰਮੁ, ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥ ਜੇ ਕੋ ਬੁਝੈ, ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥ ਧਰਤੀ ਹੋਰੁ, ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ, ਤਲੈ ਕਵਣੁ ਜੋਰੁ ॥ ਜੀਅ ਜਾਤਿ, ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥ ਏਹੁ ਲੇਖਾ ਲਿਖਿ ਜਾਣੈ ਕੋਇ ॥ ਲੇਖਾ ਲਿਖਿਆ ਕੇਤਾ ਹੋਇ ॥ ਕੇਤਾ ਤਾਣੁ, ਸੁਆਲਿਹੁ ਰੂਪੁ ॥ ਕੇਤੀ ਦਾਤਿ, ਜਾਣੈ ਕੌਣੁ* ਕੂਤੁ ॥ ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥ ਕੁਦਰਤਿ ਕਵਣ, ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਾਵਹਿਂ, ਸੋਹਹਿਂ, ਪੰਚਾਂ, ਰੰਗਾਂ, ਨਾਂਵ, ਕਲਾਂਮ,ਕਹਾਂ, ਜਾਵਾਂ।

**ਫੁਟਕਲ :** 'ਇਹੁ ਜਾਂ' 'ਏਹੁ' ਨੂੰ 'ਏਹੋ' ਪੜ੍ਹਨਾ ਅਸ਼ੁੱਧ ਹੈ, ਔਂਕੁੜ ਇਕ ਵਚਨ ਪੁਲਿੰਗ ਪੜਨਾਵ ਨੂੰ ਦਰਸਾਉਂਦਾ ਹੈ।

ਗੁਰਬਾਣੀ ਵਿਚ ਕਉਣ ਕਉਣੁ, ਕਉਨ ਕਵਣ, ਕਵਨ, ਕਵਨੁ, ਸਰੂਪਾਂ ਦੀ ਵਰਤੋਂ ਆਮ ਮਿਲਦੀ ਹੈ। ਪੁਰਾਤਨ ਬੀੜਾਂ ਵਿਚ ਇਸ ਪੰਕਤੀ ਦਾ 'ਕਉਣ' ਸਰੂਪ ਉਪਲਬਧ ਹੈ।

**ਪਦ ਅਰਥ :** ਪੰਚ=ਪੁਗੇ ਹੋਏ ਗੁਰਮੁਖ ਜੋ ਪ੍ਰਪੰਚ ਵਿਚ ਨਹੀਂ ਫਸਦੇ। ਪਰਵਾਣ=ਮਨਜ਼ੂਰਸ਼ੁਦਾ, ਪ੍ਰਮਾਣੀਕ। ਪਰਧਾਨ=ਵੱਡੇ ਮੁਖੀਏ। ਸੋਹਹਿ=ਸੋਭਦੇ ਹਨ। ਦਰਿ=ਦਰ ਉਤੇ, ਦਰਬਾਰ ਵਿਚ। ਰਾਜਾਨੁ=ਸ਼੍ਰੋਮਣੀ ਰਾਜਿਆਂ ਦਾ ਰਾਜਾ (ਅਕਾਲ ਪੁਰਖ)। ਧਿਆਨੁ= ਨਿਸ਼ਾਨਾ, ਬ੍ਰਿਤੀ। ਸੁਮਾਰੁ=ਗਿਣਤੀ, ਅੰਦਾਜ਼ਾ। ਧੌਲੁ=ਚਿੱਟਾ (ਬੈਲ)। ਧਰਮੁ=ਨਿਯਮ, ਮਰਯਾਦਾ। ਪੂਤੁ=ਪੁੱਤਰ। ਥਾਪਿ=ਬਣਾ ਕੇ। ਜਿਨਿ=ਜਿਸ (ਵਾਹਿਗੁਰੂ ਜੀ) ਨੇ। ਸੂਤਿ=ਹੁਕਮ ਰੂਪੀ ਸੂਤਰ ਨਾਲ। ਜੀਅ ਜਾਤਿ=ਕਈ ਜਾਤਾਂ (ਸ਼੍ਰੇਣੀਆਂ) ਦੇ ਜੀਵ। ਰੰਗਾ=ਕਈ ਰੰਗਾਂ (ਤਰ੍ਹਾਂ) ਦੇ। ਨਾਵ=ਨਾਮ। ਵੁੜੀ=ਵਗੀ ਹੋਈ। ਕਲਾਮ=ਕਲਮ। ਲਿਖਿਆ=ਲਿਖਣ ਨਾਲ ਲਿਖਣ ਲਗਿਆ। ਕੇਤਾ=ਕਿਤਨਾ ਹੀ। ਤਾਣੁ=ਬਲ। ਸੁਆਲਿਹੁ=ਸੁੰਦਰ ਰੂਪ (ਜਹੁ ਜਲਾਲ ਵਾਲਾ) ਸਰੂਪ। ਕੂਤੁ=ਅਨੁਮਾਨ, ਅੰਦਾਜ਼ਾ।

---

*ਪੁਰਾਤਨ ਹਥ ਲਿਖਤ ਸਰੂਪਾਂ ਵਿਚ 'ਪਰਧਾਨ' ਰੂਪ ਉਪਲਬਧ ਹੈ।

ਪਸਾਉ=ਪਸਾਰਾ। ਕਵਾਉ=ਵਾਕ (ਸ਼ਬਦ) ਤੋਂ। ਦਰੀਆਉ=ਦਰਜਾ। ਕੁਦਰਤਿ ਕਵਣ=(ਮੇਰੀ ਕੀ ਸ਼ਕਤੀ) ਸਮਰਥਾ ਹੈ। ਕਹਾ=ਆਖਾਂ। ਵਾਰਿਆ=ਵਾਰਨੇ, ਕੁਰਬਾਨ। ਏਕ=ਇਕੋ ਵਾਰੀ ਹੀ। ਸਲਾਮਤਿ=ਜ਼ਿੰਦਾ ਰਹਿਣ ਵਾਲੇ, ਨਿਹਚਲ। ਨਿਰੰਕਾਰ=ਹੇ ਅਕਾਰ ਤੋਂ ਰਹਿਤ ਵਾਹਿਗੁਰੂ ਜੀ!।

**ਨੋਟ**- ਗੁਰਬਾਣੀ ਦੀ ਸ਼ਬਦਾਵਲੀ ਵਿਚ ਹਰ ਥਾਂ 'ਸੁਆਲਿਉ' ਸ਼ਬਦ ਦੇ 'ਉ' ਸਰੂਪ ਸਹਿਤ ਦਰਸ਼ਨ ਹੁੰਦੇ ਹਨ। ਕੇਵਲ ਇਥੇ ਹੀ ਹਾਹੇ ਔਂਕੁੜ ਸਹਿਤ ਹੈ। ਉਤਾਰਾ ਕਰਨ ਸਮੇਂ ਇਹੋ ਜਿਹੀਆਂ ਉਕਾਈਆਂ ਲਿਖਾਰੀਆਂ ਪਾਸੋਂ ਰਹਿ ਵੀ ਜਾਂਦੀਆਂ ਹਨ, ਖੋਜ ਕਰਨ ਦੀ ਲੋੜ ਹੈ।

**ਅਰਥ :** ਪੰਚ (ਜੋ ਦੁਨਿਆਵੀ ਪਰਪੰਚ ਤੋਂ ਰਹਿਤ ਗੁਰਮੁਖ ਹਨ, ਉਹ ਰੱਬੀ ਦਰਗਾਹ ਵਿਚ) ਪਰਵਾਣ (ਹੁੰਦੇ ਹਨ ਅਤੇ ਇਹੋ ਜਿਹੇ) ਪੰਚ ਹੀ ਪਰਧਾਨ ਮੁੱਖੀ (ਮੰਨੇ ਜਾਂਦੇ ਹਨ)। (ਅਜਿਹੇ) ਪੰਚ ਹੀ (ਰੱਬੀ) ਦਰਗਾਹ ਵਿਚ ਆਦਰ-ਸਤਿਕਾਰ ਪਾਉਂਦੇ ਹਨ। (ਜੋ) ਰਾਜਿਆਂ ਦਾ ਰਾਜਾ ਅਕਾਲ ਪੁਰਖ ਹੈ, ਉਸ ਦੇ ਦਰ ਉਤੇ (ਅਜਿਹੇ) ਪੰਚ ਸ਼ੋਭਾ ਪਾਉਂਦੇ ਹਨ। (ਅਜਿਹੇ) ਪੰਚਾਂ (ਪਰਵਾਣ ਪੁਰਸ਼ਾਂ) ਦਾ ਧਿਆਨ (ਨਿਸ਼ਾਨਾ) ਕੇਵਲ ਇਕ ਗੁਰੂ ਨੂੰ (ਸਲਾਹੁਣਾ ਹੁੰਦਾ ਹੈ)। ਜੇ ਕੋਈ (ਜੀਵ) ਰਚਨਹਾਰ ਦੀ ਸਿਰਜਣਾ ਬਾਰੇ ਕੁਝ ਵੀਚਾਰ ਕਰਦਾ ਹੈ (ਤਾਂ ਉਹਨੂੰ ਇਹੀ ਕਹਿੰਦਾ ਹੈ ਕਿ) ਕਰਤੇ ਦੇ ਕੀਤੇ ਹੋਏ ਕੰਮਾਂ ਦਾ ਸੁਮਾਰ (ਅੰਦਾਜ਼ਾ) ਨਹੀਂ ਲਗ ਸਕਦਾ (ਕਿਉਂਕਿ ਕਰਤੇ ਦੇ ਕਾਰਣਾਂ ਦੀ ਲੜੀ ਅਮੁੱਕ ਹੈ)।

(ਇਕ ਪੁਰਾਣਾ ਵਹਿਮ, ਕਿ ਧਰਤੀ ਨੂੰ ਇਕ ਚਿੱਟੇ ਬੈਲ ਨੇ ਆਪਣੇ ਸਿੰਙਾਂ ਉਤੇ ਚੁਕਿਆ ਹੋਇਆ ਹੈ, ਇਸ ਭਰਮ ਨੂੰ ਕਢਣ ਲਈ, ਗੁਰੂ ਬਾਬਾ ਜੀ ਬੜੇ ਸੌਖੇ ਤੇ ਸਪਸ਼ਟ ਸ਼ਬਦਾਂ ਵਿਚ ਸਮਝਾਉਂਦੇ ਹਨ ਕਿ ਧਰਤੀਆਂ ਦਾ ਐਨਾ ਵਡਾ ਭਾਰ ਚੁਕਣ ਲਈ ਇਕ ਛੋਟਾ ਜਿਹਾ ਬੈਲ ਕਿਵੇਂ ਸਮਰਥ ਹੋ ਸਕਦਾ ਹੈ? ਅਸਲ ਵਿਚ ਇਕ ਧਰਮ ਰੂਪੀ ਬੈਲ ਹੈ (ਜਿਹੜਾ ਕਿ) ਦਇਆ ਦਾ ਪੁਤਰ ਹੈ ਜਿਸਨੇ ਸੰਤੋਖ ਨੂੰ ਟਿਕਾ ਕੇ (ਵਿਸ਼ਵ ਦੀ ਮਰਯਾਦਾ ਵਿਚ ਬੰਨ੍ਹ ਕੇ) ਰਖਿਆ ਹੋਇਆ ਹੈ (ਭਾਵ ਇਹ 'ਧੀਰਜ ਧਰਮੁ ਧਰਣੀਧਰ ਟੇਕ' (ਪੰਨਾ ੬੯੬) ਦੀ ਅਗੰਮੀ ਸ਼ੋਭਾ ਹੈ)। ਜੇ ਕੋਈ (ਮਨੁੱਖ ਉਪਰੋਕਤ ਵੀਚਾਰ ਵਾਲੇ ਭੇਦ ਨੂੰ) ਸਮਝ ਲਏ (ਤਾਂ ਸਹੀ ਅਰਥਾਂ ਵਿਚ ਉਹ) ਸਚਿਆਰ (ਹੋਣ ਦਾ ਦਾਵੇਦਾਰ) ਹੋ ਸਕਦਾ ਹੈ। ਬੈਲ ਉਤੇ (ਧਰਤੀ ਅਤੇ ਇਸ ਉਤੇ ਵਸਦੇ ਲੋਕਾਂ ਦਾ) ਕਿਤਨਾ (ਵੱਡਾ) ਭਾਰ ਹੈ? ਧਰਤੀ ਦੇ (ਹੇਠਾਂ) ਹੋਰ (ਬੈਲ ਉਸ ਤੋਂ ਪਰੇ ਹੋਰ ਹੋਰ (ਭਾਵ ਕਈ ਧਰਤੀਆਂ ਹਨ, ਇਹ ਸੋਚੋ ਕਿ) ਉਸ (ਬੈਲ) ਉਤੇ (ਹੋਰ ਕਿਤਨਾ ਵੱਡਾ) ਭਾਰ (ਹੋਵੇਗਾ, ਫਿਰ ਉਸ ਦੇ) ਹੇਠਾਂ ਕਿਹੜਾ ਜੋਰ ਹੈ? (ਇਸ ਦਾ ਉਤਰ ਵਹਿਮੀ ਭਰਮੀ ਲੋਕ ਨਹੀਂ ਦੇ ਸਕਦੇ)। ਅੰਤ, ਉਨ੍ਹਾਂ ਨੂੰ ਮੰਨਣਾ ਪੈਂਦਾ ਹੈ ਕਿ ਰੱਬੀ-ਸ਼ਕਤੀ ਦੇ ਸਹਾਰੇ ਹੀ ਸਾਰਾ ਪਸਾਰਾ ਕਾਇਮ ਹੈ। (ਫਿਰ ਧਿਆਨ ਦਿਓ ਕਿ ਇਸ ਧਰਤੀ ਉਤੇ ਕਈ ਪ੍ਰਕਾਰ ਦੇ) ਜੀਵ (ਵਸਦੇ ਹਨ ਜਿਨ੍ਹਾਂ ਦੀਆਂ ਕਈ) ਜਾਤਾਂ (ਨਸਲਾਂ) ਹਨ, (ਕਈ ਪ੍ਰਕਾਰ ਦੇ ਚਿੱਟੇ ਕਾਲੇ ਆਦਿ) ਰੰਗਾਂ (ਵਾਲੇ ਜੀਵ ਹਨ ਜਿਨ੍ਹਾਂ ਦੇ) ਕਈ (ਪ੍ਰਕਾਰ ਦੇ) ਨਾਮ ਹਨ। ਸਭ (ਜੀਆਂ ਦੇ ਮੱਥਿਆਂ ਉਤੇ ਅਕਾਲ ਪੁਰਖ ਦੀ) ਕਲਮ ਵਗੀ ਹੋਈ ਹੈ (ਅਤੇ ਕਰਮਾਂ ਰੂਪੀ ਲੇਖਾ) ਲਿਖਿਆ ਹੋਇਆ ਹੈ। ਇਹ ਲੇਖਾ (ਜੇ) ਕੋਈ (ਮਨੁੱਖ) ਲਿਖਣਾ ਜਾਣਦਾ ਹੋਵੇ (ਤਾਂ ਦੱਸੇ?)। (ਇਹ) ਲਿਖਿਆ ਹੋਇਆ ਲੇਖਾ ਕਿਤਨਾ (ਵੱਡਾ) ਹੋ ਜਾਵੇਗਾ (ਭਾਵ ਮੁਕਣ ਵਿਚ ਨਹੀਂ ਆਵੇਗਾ)। (ਉਸ ਅਕਾਲ ਪੁਰਖ ਦਾ) ਕਿਤਨਾ (ਅਮਿਤ) ਬੱਲ ਹੈ, ਕਿਤਨਾ ਸੁੰਦਰ ਸਰੂਪ ਹੈ। (ਉਸ ਦੀ) ਕਿਤਨੀ (ਵੱਡੀ) ਦਾਤਿ ਹੈ। (ਉਸ ਦੀ ਬੇਅੰਤਤਾ ਬਾਰੇ) ਕੌਣ ਅੰਦਾਜਾ ਲਗਾ ਸਕਦਾ ਹੈ? (ਭਾਵ ਕੋਈ ਨਹੀਂ ਸਮਝ ਸਮਝਾ ਸਕਦਾ)। (ਕਰਤਾਰ ਨੇ) ਇਕ ਵਾਕ (ਸ਼ਬਦ) ਤੋਂ (ਸਾਰੀ ਰਚਨਾ ਦਾ) ਪਸਾਰਾ ਕਰ ਦਿਤਾ। ਫਿਰ (ਉਸ ਸ਼ਬਦ) ਤੋਂ ਲੱਖਾਂ ਦਰੀਆਉ (ਭਾਵ ਅਨਗਿਣਤ ਜੀਵਨ-ਪ੍ਰਵਾਹ ਹੋਂਦ ਵਿਚ ਆਏ, ਭਾਵ ਇਸ ਤਰ੍ਹਾਂ ਕੁਦਰਤੀ ਪਸਾਰੇ ਦਾ ਆਰੰਭ) ਅਨੁਮਾਨ ਲਾਇਆ ਗਿਆ। (ਹੇ ਕਰਤਾਰ !) ਮੇਰੀ ਕੀ ਸਮਰਥਾ ਹੈ ਕਿ (ਮੈਂ ਤੇਰਾ, ਤੇਰੀ ਬੇਅੰਤ ਰਚਨਾ ਬਾਰੇ ਕੋਈ) ਵੀਚਾਰ ਆਖ ਸਕਾਂ? (ਇਸ ਲਈ ਮੇਰਾ ਚਿਤ ਕਰਦਾ ਹੈ ਕਿ ਮੈਂ) ਇਕੋ ਵਾਰ ਹੀ (ਤੈਥੋਂ) ਕੁਰਬਾਨ ਹੋ ਜਾਵਾਂ (ਪਰ ਇਹ ਵੀ ਮੇਰੇ ਵਸ ਵਿੱਚ ਨਹੀਂ, ਹਾਂ, ਤੱਤ

ਵਾਲੀ ਇਕੋ ਗਲ ਹੈ ਕਿ) ਜੋ (ਕਾਰ) ਤੈਨੂੰ ਚੰਗੀ ਲਗਦੀ ਹੈ ਉਹੀ ਭਲੀ ਕਾਰ ਹੈ, ਹੇ ਆਕਾਰ ਤੋਂ ਰਹਿਤ (ਪ੍ਰਭੂ!) ਤੂੰ ਸਦੀਵੀ ਕਾਲ ਕਾਇਮ ਰਹਿਣ ਵਾਲਾ ਹੈਂ।੧੬।

## ਅਰਥ ਭੇਦ ਅਤੇ ਨਿਰਣੈ

### ੳ) ਪੰਚ ਪਰਵਾਣੁ, ਪੰਚ ਪਰਧਾਨ ॥

ਕਈ ਸਜਣ 'ਪੰਚ' ਦਾ ਅਰਥ ਗਿਣਤੀ ਵਾਲੇ ਪੰਜ ਅਖਰ ਕਰਦੇ ਹਨ ਜਿਵੇਂ ਡਾਕਟਰ ਮੋਹਨ ਸਿੰਘ 'ਦੀਵਾਨਾ' ਨੇ ਕੀਤੇ ਹਨ ਅਤੇ ਕਈ ਪੁਰਾਤਨ ਟੀਕਾਕਾਰਾਂ ਨੇ ਵੀ 'ਪੰਚ' ਤੋਂ ਪੰਜ ਤੱਤਾਂ ਦਾ ਭਾਵ ਲੈ ਲਿਆ ਹੈ। ਇਹ ਵੀ ਵੇਖਣ ਵਿਚ ਆਉਂਦਾ ਹੈ ਕਿ ਕਿਸੇ ਥਾਂ ਤੇ ਪੰਜ ਸਿਖ ਇਕੱਠੇ ਹੋਣ ਤਾਂ ਉਥੇ ਵੀ ਇਸ ਪੰਕਤੀ ਨੂੰ ਖ਼ਾਸ ਕਰਕੇ ਦੁਹਰਾਇਆ ਜਾਂਦਾ ਹੈ ਅਤੇ ਉਨ੍ਹਾਂ ਦਾ ਇਹ ਭਾਵ ਹੁੰਦਾ ਹੈ ਕਿ ਪੰਜਾਂ ਵਿਚ ਪਰਮੇਸ਼ਰ ਹੈ।

ਇਹ ਗਲ ਠੀਕ ਹੈ ਕਿ ਖ਼ਾਲਸਾ ਪੰਥ ਦੇ ਰਾਜਸੀ ਅਤੇ ਧਾਰਮਿਕ ਮਤ-ਭੇਦਾਂ ਨੂੰ ਨਜਿੱਠਣ ਲਈ ਪੰਜਾਂ ਪਿਆਰਿਆਂ ਨੂੰ ਪੂਰਾ ਅਧਿਕਾਰ ਹੈ ਪਰ ਗਿਣਤੀ ਦੇ ਪੰਜ ਸਿਖਾਂ ਨੂੰ ਨਹੀਂ। ਇਥੇ 'ਪੰਚ' ਸ਼ਬਦ ਦੇ ਅਰਥ ਗਿਣਤੀ ਵਾਲੇ (ਪੰਜ) ਨਹੀਂ, ਪੰਚ ਤੋਂ ਭਾਵ ਹੈ, ਗਾਉਣ, ਸੁਣਨ, ਮੰਨਣ ਤੇ ਨਿਧਆਸਨ ਕਰਨ ਵਾਲੇ ਗੁਰਮੁਖ ਜੋ ਜੀਵਤ ਭਾਵ ਤੋਂ ਮਰ ਚੁਕੇ ਹੋਣ। 'ਪੰਚ' ਸ਼ਬਦ ਦੀ ਪਰਿਭਾਸ਼ਾ ਗੁਰਬਾਣੀ ਵਿਚ ਇਉਂ ਉਪਲਬਧ ਹੈ:-

**੧. ਪੰਚਮਿ, ਪੰਚ ਪ੍ਰਧਾਨ ਤੇ, ਜਿਹ ਜਾਨਿਓ ਪਰਪੰਚੁ ॥** [ਪੰਨਾ ੨੯੭

**੨. ਜੋ ਜੀਵਨ ਮਰਨਾ ਜਾਨੈ ॥ ਸੋ, ਪੰਚ ਸੈਲ ਸੁਖ ਮਾਨੈ ॥** [ਪੰਨਾ ੬੫੫

**੩. ਜਿਨਿ ਮਨਿ ਵਸਿਆ ਪਾਰਬ੍ਰਹਮੁ, ਸੇ ਪੂਰੇ ਪਰਧਾਨ ॥** [ਪੰਨਾ ੪੫

ਗੁਰਮਤਿ ਅਨੁਸਾਰ ਕੇਵਲ ਉਹ ਪੰਜ ਸਿਖ ਹੀ ਪਰਵਾਨ ਗਿਣੇ ਜਾਂਦੇ ਹਨ ਜੋ ਰਹਿਣੀ ਬਹਿਣੀ ਅਤੇ ਕਹਿਣੀ-ਕਰਣੀ ਦੇ ਸੂਰੇ ਹੋਣ। ਭਾ. ਸ. ਗੁਰਦਾਸ ਜੀ 'ਪੰਚ' ਦੀ ਪ੍ਰਭਾਸ਼ਾ ਨੂੰ ਇਉਂ ਵਰਨਣ ਕਰਦੇ ਹਨ-

**੧. ਗੁਰਮਤਿ ਪੰਚ ਸਖੇ ਗੁਰਭਾਈ ॥** [ਪੰਨਾ ੧੦੪੧

**੨. ਸਨਮੁਖਿ ਮਿਲਿ ਪੰਚ ਆਖੀਅਨਿ, ਬਿਰਦ ਪੰਚ ਪਰਮੇਸਰੁ ਪਾਸੀ ॥**
**ਗੁਰਮੁਖਿ ਮਿਲਿ ਪਰਵਾਣ ਪੰਚ, ਸਾਧ ਸੰਗਤਿ ਸਚਖੰਡ ਬਿਲਾਸੀ॥** [ਭਾ. ਗੁ. ੩੯-੧੭

ਨੋਟ : ਛਾਪੇ ਦੀਆਂ ਬੀੜਾਂ ਵਿਚ 'ਪੰਚ ਪਰਵਾਣ' ਦੇ ਨਾਲ 'ਪੰਚ ਪਰਧਾਨੁ' ਦਾ ਸਰੂਪ ਗੁਰਬਾਣੀ ਲਗਮਾਤਰੀ ਨੇਮਾਂ ਦੇ ਆਧਾਰ ਤੇ ਅਸ਼ੁੱਧ ਹੈ ਇਸ ਦਾ ਸ਼ੁੱਧ ਸਰੂਪ 'ਪਰਧਾਨ' ਮੁਕਤੇ ਸਹਿਤ ਹੈ ਕਿਉਂਕਿ 'ਪਾਵਹਿ' ਕ੍ਰਿਆ ਬਹੁਬਚਨੀ ਹੈ। 'ਨ' ਔਂਕੜ ਤੋਂ ਰਹਿਤ ਵਾਲਾ ਪਰਧਾਨ ਸਰੂਪ ਪੁਰਾਤਨ ਹਥ ਲਖਤੀ ਸਰੂਪਾਂ ਵਿਚ ਵੀ ਮਿਲਦਾ ਹੈ।

### ਅ) ਪੰਚੇ ਸੋਹਹਿ, ਦਰਿ ਰਾਜਾਨੁ ॥

ਟੀਕਾਕਾਰਾਂ ਨੇ 'ਰਾਜਾਨੁ' ਸ਼ਬਦ ਦੇ ਹੇਠ ਲਿਖੇ ਕਈ ਅਰਥ ਕੀਤੇ ਹਨ:-

੧. (ਐਸਾ ਕਿ ਉਸ ਸ਼ਹਿਨਸ਼ਾਹ ਦੇ ਦਰਿ) ਦਰਬਾਰ ਵਿਚ (ਏਹ) ਪੰਚ ਰਾਜਿਆਂ ਦੀ ਨਿਆਈਂ ਸੁਭਾਇਮਾਨ ਹੁੰਦੇ ਹਨ। [ਭਾ. ਵੀਰ ਸਿੰਘ ਜੀ

੨. ਪੰਚ ਪੁਰਖ ਹੀ ਧਰਮਰਾਜ ਦੇ ਦਰ ਤੇ ਸੁਭਾਇਮਾਨ ਹੁੰਦੇ ਹਨ। [ਪੰ. ਕਰਤਾਰ ਸਿੰਘ ਜੀ

੩. ਰਾਜ ਦਰਬਾਰਾਂ ਵਿਚ ਭੀ ਉਹ ਪੰਚ ਜਨ ਹੀ ਸੋਭਦੇ ਹਨ। [ਪ੍ਰੋ. ਸਾਹਿਬ ਸਿੰਘ ਜੀ

੪. ਉਹ ਪੰਚ ਹੀ ਸ਼ਾਹੀ ਦੀਵਾਨਾਂ ਵਿਚ ਸੋਹਣੇ ਲਗਦੇ ਹਨ। [ਪ੍ਰਿੰ. ਤੇਜਾ ਸਿੰਘ ਜੀ

੫. ਰਾਜਾਨ-ਛਤ੍ਰਿਯ, ਸੂਰਵੀਰ, 'ਪੰਚੇ ਸੋਹਹਿ ਦਰਿ ਰਾਜਾਨੁ' (ਜਪੁ) ਸਾਧੁ ਜਨ (ਗੁਰਮੁਖ) ਛਤ੍ਰੀ ਸਮਾਜ ਵਿਚ ਸ਼ੋਭਾ ਦਿੰਦੇ ਹਨ, ਭਾਵ ਪ੍ਰਜਾ ਰਖਯਾ ਦਾ ਧਰਮ ਸਭ ਤੋਂ ਵਧ ਕੇ ਨਿਬਾਹੁੰਦੇ ਹਨ। [ਮਹਾਨ ਕੋਸ਼

**ਨਿਰਣੈ :** ਇਥੇ 'ਰਾਜਾਨੁ' ਤੋਂ ਭਾਵ ਰਾਜਿਆਂ ਦਾ ਵੱਡਾ ਰਾਜਾ (ਵਾਹਿਗੁਰੂ) ਹੈ ਕਿਉਂਕਿ 'ਰਾਜਾਨੁ' ਦੇ 'ਨ' ਅਖਰ ਨੂੰ ਲਗਾ ਹੋਇਆ ਔਂਕੁੜ ਇਹ ਪ੍ਰਗਟ ਕਰਦਾ ਹੈ ਕਿ ਇਹ ਸ਼ਬਦ ਇਕ ਵਚਨ ਸੰਗਿਆ ਵਾਚਕ ਹੈ। ਜਿਥੇ 'ਰਾਜਾਨੁ' ਬਹੁ ਵਚਨੀ ਭਾਵ ਲਈ ਵਰਤਿਆ ਗਿਆ ਹੈ, ਉਥੇ 'ਨ' ਮੁਕਤਾ ਹੈ:-

**ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ ॥** [ਪੰਨਾ ੪੭੩

ਗੁਰਬਾਣੀ ਵਿਆਕਰਣ ਅਨੁਸਾਰ 'ਵਿਚਿ' ਜਾਂ 'ਉਤੇ' ਦੇ ਅਰਥ ਤਾਂ ਬਣਨੇ ਸਨ, ਜੇ ਨੰਨੇ ਨੂੰ ਕਾਰਕ ਰੂਪ ਸਿਹਾਰੀ ਲਗੀ ਹੋਈ ਹੁੰਦੀ। ਸੋਚਣ ਵਾਲੀ ਇਹ ਗਲ ਹੈ, ਜਦ ਕਿ 'ਪੰਚੇ ਪਾਵਹਿ ਦਰਗਹਿ ਮਾਨੁ' ਵਾਲੀ ਪੰਕਤੀ ਪੰਚਾਂ ਨੂੰ ਪਹਿਲਾਂ ਹੀ ਰੱਬੀ ਦਰਗਾਹ ਵਿਚ ਲੈ ਜਾਂਦੀ ਹੈ, ਫਿਰ ਉਨ੍ਹਾਂ ਦਾ ਦੁਨਿਆਵੀ ਰਾਜਿਆਂ ਦੇ ਦਰਬਾਰ ਵਿਚ ਮਾਣ ਪਾਉਣ ਦਾ ਕੀ ਅਰਥ? ਜਾਪੁ ਸਾਹਿਬ ਵਿਚ ਵੀ ਕਲਗੀਧਰ ਪਿਤਾ ਜੀ ਨੇ ਅਕਾਲ ਪੁਰਖ ਜੀ ਨੂੰ 'ਰਾਜਾਨ ਰਾਜ' ਕਰਕੇ ਹੀ ਲਿਖਿਆ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਇਸੇ ਭਾਵ ਦੇ ਕਈ ਸ਼ਬਦ ਮਿਲਦੇ ਹਨ:-

**੧. ਰਾਜਨ ਮਹਿ, ਤੂੰ ਰਾਜਾ ਕਹੀਅਹਿ, ਭੂਮਨ ਮਹਿ ਭੂਮਾ ॥** [ਪੰਨਾ ੫੦੭

**੨. ਹਮਰਾ ਰਾਜਨੁ ਸਦਾ ਸਲਾਮਤਿ, ਤਾ ਕੋ ਸਗਲ ਘਟਾ ਜਸੁ ਗਾਇਓ॥** [ਪੰਨਾ ੧੨੫

ਇਸ ਪੰਕਤੀ ਵਿਚ 'ਰਾਜਾਨੁ' ਦੇ ਅਰਥ 'ਰਾਜਿਆਂ ਦੀ ਨਿਆਈਂ ਮਾਨ ਪਾਉਣਾ' ਜਾਂ 'ਧਰਮਰਾਜ' ਦੋਵੇਂ ਹੀ ਠੀਕ ਨਹੀਂ ਕਿਉਂਕਿ ਰੱਬੀ ਦਰਗਾਹ ਅਥਵਾ ਅਕਾਲਪੁਰਖ ਦੀ ਹਜ਼ੂਰੀ ਵਿਚ ਤਾਂ ਸੇਵਕ ਭਾਵਨਾ ਨਾਲ ਨਿਰਮਾਣ ਹੋ ਕੇ ਜਾਈਦਾ ਹੈ ਜਿਥੇ ਧਰਮਰਾਜ ਦੀ ਕੋਈ ਪਹੁੰਚ ਹੀ ਨਹੀਂ ਹੁੰਦੀ। ਉਥੇ ਧਰਮਰਾਜਾ ਆਪ ਹੁਕਮੀ ਬੰਦਾ ਹੋ ਕੇ ਰਾਜਿਆਂ ਦੇ ਰਾਜੇ (ਵਾਹਿਗੁਰੂ) ਦੇ ਹੁਕਮ ਦੀ ਪਾਲਨਾ ਲਈ ਖੜਾ ਹੁੰਦਾ ਹੈ। ਇਸ ਲਈ ਇਥੇ 'ਰਾਜਾਨੁ' ਸ਼ਬਦ ਦੇ ਅਰਥ 'ਵਾਹਿਗੁਰੂ' ਕਰਨਾ ਹੀ ਠੀਕ ਹਨ।

## ੲ) ਵਾਰਿਆ ਨ ਜਾਵਾ ਏਕ ਵਾਰ ॥

ਇਸ ਪੰਕਤੀ ਵਿਚ ਆਏ 'ਵਾਰਿਆ' ਅਤੇ 'ਵਾਰ' ਸ਼ਬਦਾਂ ਦੇ ਕਈ ਕਈ ਅਰਥ ਕੀਤੇ ਗਏ ਹਨ:-

੧. ਇਕ ਐਤਵਾਰ ਯਾ ਕੋਈ ਹੋਰ ਨਹੀਂ ਬਲਕਿ ਪਲ ਪਲ ਤੇ ਛਿਨ ਛਿਨ ਸਦਕੇ ਜਾਂਦਾ ਹਾਂ। ਵਾਰਿਆ-ਪ੍ਰਕਰਮਾ। ਸਦਕੇ। ਮੈਂ ਆਪ ਦੀ ਪ੍ਰਕਰਮਾ ਨਹੀਂ ਕਰ ਸਕਦਾ ਤੇ ਦੂਜਾ ਅਰਥ ਤੇਰੀ ਬ੍ਰੰਦਗੀ ਕਰਨ ਵਾਸਤੇ ਮੇਰੇ ਲਈ ਕੋਈ ਖ਼ਾਸ ਇਕ ਵਾਰ ਮੁਕਰਰ ਨਹੀਂ, ਬਲਕਿ ਦਮ ਦਮ ਹਰ ਦਮ ਯਾਦ ਤੇ ਸਿਮਰਨ ਕਰਦਾ ਹਾਂ।

[ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ

੨. ਮੈਂ ਤਾਂ ਤੇਰੇ ਉਤੋਂ ਇਕ ਵੇਰ ਸਦਕੇ ਹੋਣ ਜੋਗਾ ਭੀ ਨਹੀਂ ਹਾਂ। [ਪ੍ਰਿੰ. ਤੇਜਾ ਸਿੰਘ ਜੀ

੩. ਕਿਉਂ ਨਾ ਮੈਂ ਇਕੋ ਵੇਰੀ (ਰਚਨਹਾਰ ਤੋਂ) ਸਦਕੇ ਹੋ ਜਾਵਾਂ? [ਭਾ. ਵੀਰ ਸਿੰਘ ਜੀ

ਇਸ ਤੋਂ ਇਲਾਵਾ ਕਈ ਟੀਕਿਆਂ ਵਿਚ ਹੇਠ ਲਿਖੇ ਪਦ ਅਰਥ ਕੀਤੇ ਹੋਏ ਮਿਲਦੇ ਹਨ:-

੧. ਵਾਰਿਆ : ਵਰਨਿਆ, ਵਰਜਿਆ।

੨. ਵਾਰ : ਵਾਲ (ਰੋਮ), ਦਿਨ (ਐਤਵਾਰ)।

**ਨਿਰਣੈ :** ਇਹ ਦੋਵੇਂ ਸ਼ਬਦ ਆਮ ਪ੍ਰਚਲਤ ਹਨ ਅਤੇ ਇਨ੍ਹਾਂ ਵਿਚ ਕੋਈ ਭੁਲੇਖੇ ਵਾਲੀ ਗਲ ਨਹੀਂ ਜਾਪਦੀ, ਪਰ ਆਪੋ ਆਪਣੀ ਬੁਧੀ ਅਨੁਸਾਰ ਇਨ੍ਹਾਂ ਦੇ ਭਿੰਨ ਭਿੰਨ ਅਰਥ ਕਰ ਦਿਤੇ ਗਏ ਹਨ। ਗੁਰਬਾਣੀ ਵਿਚ 'ਵਾਰਿਆ' ਸ਼ਬਦ ਦੀ ਵਰਤੋਂ ਅਨੇਕ ਥਾਵਾਂ ਤੇ ਮਿਲਦੀ ਹੈ ਅਤੇ ਅਰਥ 'ਸਦਕੇ' ਤੇ 'ਕੁਰਬਾਣ ਹੋ ਜਾਣਾ' ਹੀ ਢੁਕਵੇਂ ਹਨ। 'ਵਾਰ' ਸ਼ਬਦ ਦੇ ਕਈ ਅਰਥ ਹਨ ਪਰ ਇਥੇ 'ਇਕੋ ਵਾਰੀ' ਹੀ ਠੀਕ ਹਨ:-

**੧. ਜੇ ਡੇਖੈ ਹਿਕ ਵਾਰ, ਤਾ ਸੁਖ ਕੀਮਾਹੂ ਬਾਹਰੇ ॥** [ਪੰਨਾ ੧੦੯੮

੨. ਬਲਿਹਾਰੀ ਗੁਰ ਆਪਣੇ, ਦਿਉਹਾੜੀ ਸਦ ਵਾਰ ॥ [ਪੰਨਾ ੪੬੨

੩. ਸਤਿਗੁਰ ਵਿਟਹੁ ਵਾਰਿਆ, ਜਿਤੁ ਮਿਲਿਐ ਖਸਮੁ ਸਮਾਲਿਆ ॥ [ਪੰਨਾ ੪੭੦

੪. ਹਉ ਵਾਰਿਆ ਆਪਣੇ ਗੁਰੂ ਕਉ,
ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ ॥ [ਪੰਨਾ ੬੫੨

**ਅਸੰਖ ਜਪ, ਅਸੰਖ ਭਾਉ ॥ ਅਸੰਖ ਪੂਜਾ, ਅਸੰਖ ਤਪ ਤਾਉ ॥ ਅਸੰਖ ਗਰੰਥ ਮੁਖਿ ਵੇਦ ਪਾਠ ॥ ਅਸੰਖ ਜੋਗ, ਮਨਿ ਰਹਹਿ ਉਦਾਸ ॥ ਅਸੰਖ ਭਗਤ, ਗੁਣ ਗਿਆਨ ਵੀਚਾਰ॥ ਅਸੰਖ ਸਤੀ, ਅਸੰਖ ਦਾਤਾਰ॥ ਅਸੰਖ ਸੂਰ ਮੁਹ ਭਖ ਸਾਰ ॥ ਅਸੰਖ ਮੋਨਿ, ਲਿਵ ਲਾਇ ਤਾਰ ॥ ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ, ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਰਹਹਿੰ, ਮੁਹਂ, ਲਾਇੰ, ਜਾਵਾਂ, ਕਹਾਂ।

**ਪਦ ਅਰਥ :** *ਅਸੰਖ=ਅਨਗਿਣਤ। ਜਪ=ਮੰਤ੍ਰ, ਜਾਪ ਕਰਨ ਵਾਲੇ। ਭਾਉ=ਪ੍ਰੇਮ (ਕਰਨ ਵਾਲੇ)। ਪੂਜਾ=ਧੂਪ ਦੀਪ ਫੁਲ ਆਦਿ ਦੁਆਰਾ ਇਸ਼ਟ ਦੇਵ ਦੀ ਪੂਜਾ ਕਰਨ ਵਾਲੇ। ਤਪ ਤਾਉ=ਧੂਣੀਆਂ ਤਪਾਉਣ ਵਾਲੇ। ਗਰੰਥ=ਵੇਦ ਆਦਿਕ। ਮੁਹਿ=ਮੂੰਹ ਦੁਆਰਾ। ਮਨਿ=ਮਨ ਕਰਕੇ। ਉਦਾਸ=ਉਪਰਾਮ। ਸਤੀ=ਸਤਿਵਾਦੀ। ਦਾਤਾਰ=ਦਾਨੀ ਲੋਕ। ਸੂਰ=ਸੂਰਮੇ। ਮੁਹ ਭਖ ਸਾਰ=ਮੂੰਹ ਉਤੇ ਲੋਹਾ ਖਾਂਦੇ ਹਨ, ਭਾਵ ਸਨਮੁਖ ਹੋ ਕੇ ਸ਼ਸਤਰ ਦੇ ਵਾਰ ਸਹਾਰਦੇ ਹਨ। ਮੋਨਿ=ਮੋਨੀ-ਚੁੱਪ ਰਹਿਣ ਵਾਲੇ। ਤਾਰ=ਤਾੜੀ, ਸਮਾਧੀ।

**ਅਰਥ :** (ਉਸ ਸਿਰਜਨਹਾਰ ਦੀ ਕੁਦਰਤ ਵਿਚ) ਅਨਗਿਣਤ ਹੀ ਜਪ (ਕਰਨ ਵਾਲੇ) ਹਨ ਅਤੇ ਅਨਗਿਣਤ ਹੀ ਪ੍ਰੇਮ (ਕਰਨ ਵਾਲੇ ਹਨ)। ਅਨਗਿਣਤ ਹੀ ਪੂਜਾ (ਕਰਨ ਵਾਲੇ) ਹਨ (ਅਤੇ ਅਨਗਿਣਤ ਹੀ ਆਪਣੇ) ਮੂੰਹ ਦੁਆਰਾ ਵੇਦਾਂ ਆਦਿ ਦਾ ਪਾਠ (ਕਰਨ ਵਾਲੇ ਹਨ)। ਅਨਗਿਣਤ ਹੀ ਜੋਗ (ਦੀ ਸਾਧਨਾ ਕਰਨ ਵਾਲੇ ਜੋਗੀ ਹਨ ਜੋ) ਮਨ ਕਰਕੇ ਉਪਰਾਮ ਰਹਿੰਦੇ ਹਨ। ਅਨਗਿਣਤ ਹੀ ਭਗਤ ਹਨ ਜਿਹੜੇ (ਉਸ ਅਕਾਲ ਪੁਰਖ ਦੀਆਂ) ਸਿਫਤਾਂ ਦਾ ਵੀਚਾਰ ਕਰਦੇ ਹਨ। ਅਨਗਿਣਤ ਹੀ ਸਤਿਵਾਦੀ (ਪਵਿੱਤਰ ਜੀਵਨ ਵਾਲੇ) ਹਨ ਅਤੇ ਅਨਗਿਣਤ ਹੀ ਦਾਨੀ ਹਨ। ਅਨਗਿਣਤ ਹੀ ਸੂਰਮੇ ਹਨ (ਜੋ) ਮੂੰਹ-ਦੂੰਹ (ਆਹਮੋ-ਸਾਹਮਣੇ) ਹੋ ਕੇ ਸ਼ਸਤਰਾਂ (ਦਾ ਵਾਰ) ਸਹਾਰਦੇ ਹਨ। ਅਨਗਿਣਤ ਹੀ ਚੁੱਪ ਧਾਰਨ ਵਾਲੇ (ਮੋਨੀ) ਹਨ (ਜੋ) ਇਕ ਲਿਵ ਲਾ ਕੇ ਤਾੜੀ (ਸਮਾਧੀ) ਲਾਉਂਦੇ ਹਨ (ਭਾਵ ਇਕ ਰਸ ਮਗਨ ਹੋ ਕੇ ਬਹਿੰਦੇ ਹਨ)। (ਬਾਕੀ ਪੰਕਤੀਆਂ ਦੇ ਓਹੀ ਪਿਛਲੇ ਅਰਥ)।੧੭।

**ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥ ਅਸੰਖ ਅਮਰ ਕਰਿ ਜਾਹਿ ਜੋਰ ॥ ਅਸੰਖ ਗਲਵਢ ਹਤਿਆ ਕਮਾਹਿ ॥ ਅਸੰਖ ਪਾਪੀ ਪਾਪੁ ਕਰਿ ਜਾਹਿ ॥ ਅਸੰਖ ਕੂੜਿਆਰ, ਕੂੜੇ ਫਿਰਾਹਿ ॥ ਅਸੰਖ**

---

*ਦਸ ਸੌ ਦਾ ਇਕ ਹਜ਼ਾਰ, ਸੌ ਹਜ਼ਾਰ ਦਾ ਇਕ ਲੱਖ, ਸੌ ਲੱਖ ਦਾ ਇਕ ਕਰੋੜ, ਸੌ ਕਰੋੜ ਦਾ ਅਰਬ, ਸੌ ਅਰਬ ਦਾ ਇਕ ਖਰਬ, ਸੌ ਖਰਬ ਦਾ ਇਕ ਨੀਲ, ਸੌ ਨੀਲ ਦਾ ਇਕ ਪਦਮ, ਸੌ ਪਦਮ ਦਾ ਇਕ ਸੰਖ (੧,੦੦,੦੦,੦੦,੦੦,੦੦,੦੦,੦੦,੦੦)। ਅਗੇਤਰ 'ਅ' ਲਗਣ ਨਾਲ ਇਸਦਾ ਅਰਥ ਅਨਗਿਣਤ ਹੋ ਜਾਂਦਾ ਹੈ।

**ਮਲੇਛ ਮਲੁ ਭਖਿ ਖਾਹਿ॥ ਅਸੰਖ ਨਿੰਦਕ, ਸਿਰਿ ਕਰਹਿ ਭਾਰੁ॥ ਨਾਨਕੁ ਨੀਚੁ, ਕਹੈ ਵੀਚਾਰੁ ॥ ਵਾਰਿਆ ਨ ਜਾਵਾ, ਏਕ ਵਾਰ ॥ ਜੋ ਤੁਧੁ ਭਾਵੈ, ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਹਿਂ, ਕਮਾਹਿਂ, ਫਿਰਾਹਿਂ, ਖਾਹਿਂ, ਕਰਹਿਂ।

**ਫੁਟਕਲ :** ੧. 'ਗਲਵਢ' ਜੁੜਤ ਸ਼ਬਦ ਹੈ, ਇਸ ਦਾ ਉਚਾਰਨ 'ਗਲ ਵਢ' ਨਖੇੜ ਕੇ ਕਰਨਾ ਅਸ਼ੁੱਧ ਹੈ। ੨. 'ਨੀਚੁ' ਨੂੰ 'ਨੀਚੋ' ਪੜ੍ਹਨਾ ਅਤੇ ਅਰਥ 'ਨੀਚਾਂ' ਕਰਨੇ ਅਸ਼ੁੱਧ ਹਨ।

**ਪਦ ਅਰਥ :** ਅੰਧ ਘੋਰ=ਮਹਾਂ ਅਗਿਆਨੀ। ਹਰਾਮਖੋਰ=ਬੇਈਮਾਨੀ ਦਾ ਖਟਿਆ ਖਾਣ ਵਾਲੇ ਹਰਾਮੀ। ਅਮਰ ਕਰਿ=ਹੁਕਮ (ਭਾਵ ਹਕੂਮਤ ਕਰਕੇ)। ਜਾਹਿ=(ਮਰ) ਜਾਂਦੇ ਹਨ। ਜੋਰ=ਜ਼ੋਰ ਜ਼ੁਲਮ। ਗਲਵਢ=ਕਸਾਈ, ਕਾਤਲ। ਹਤਿਆ=ਖ਼ੂਨ ਕਰਨਾ। ਫਿਰਾਹਿ=ਫਿਰਦੇ ਹਨ। ਮਲੇਛ=ਮਲੀਨ ਇਛਾ ਵਾਲੇ। ਮਲੁ=ਮੈਲ, ਜੂਠ। ਭਖਿ=ਖਾ ਕੇ। ਖਾਹਿ=ਖਾਂਦੇ ਹਨ। ਸਿਰਿ=ਸਿਰ ਉੱਤੇ। ਭਾਰੁ=(ਨਿੰਦਾ ਦਾ) ਬੋਝ। ਨੀਚੁ=ਨੀਂਵਾ, ਨਿਮਾਣਾ।

**ਅਰਥ :** (ਉਸ ਸਿਰਜਨਹਾਰ ਦੀ ਸ੍ਰਿਸ਼ਟੀ ਵਿਚ) ਅਨਗਿਣਤ ਮੂਰਖ ਅਤੇ ਮਹਾਂ ਅਗਿਆਨੀ (ਜੀਵ) ਹਨ। ਅਨਗਿਣਤ ਹਰਾਮੀ ਬੇਈਮਾਨੀ ਦਾ ਖਟਿਆ ਖਾਣ ਵਾਲੇ ਹਨ। ਅਨਗਿਣਤ ਜੀਵ (ਦੂਜੇ ਮਨੁੱਖਾਂ ਤੇ ਜ਼ੋਰ ਜ਼ੁਲਮ ਕਰਕੇ ਇਸ ਸੰਸਾਰ ਤੋਂ ਚਲੇ) ਜਾਂਦੇ ਹਨ (ਭਾਵ ਮਰ ਜਾਂਦੇ ਹਨ)। ਅਨਗਿਣਤ ਜੀਵ (ਬੇ-ਗੁਨਾਹਾਂ ਦਾ) ਗਲਾ ਵੱਢਣ ਵਾਲੇ (ਕਾਤਲ) ਹਨ (ਜੋ ਕਿ ਜੀਵ-) ਹਤਿਆ (ਵਾਲਾ ਪਾਪ ਕਰਮ) ਕਮਾਉਂਦੇ ਹਨ। ਅਨਗਿਣਤ ਹੀ ਪਾਪੀ (ਪੁਰਸ਼ ਜੀਵਨ ਭਰ) ਪਾਪ (ਕਰਮ) ਕਰਕੇ (ਇਸ ਸੰਸਾਰ ਤੋਂ ਸਦਾ ਲਈ) ਚਲੇ ਜਾਂਦੇ ਹਨ। ਅਨਗਿਣਤ ਹੀ ਕੂੜ ਬੋਲਣ ਵਾਲੇ (ਮਨੁੱਖ) ਹਨ ਜੋ ਕੂੜ ਵਿਚ ਹੀ ਫਿਰਦੇ ਹਨ (ਭਾਵ ਝੂਠ ਵਿਚ ਪਰਵਿਰਤ ਹੋਏ ਰਹਿੰਦੇ ਹਨ)। ਅਨਗਿਣਤ ਭ੍ਰਿਸ਼ਟਾਚਾਰੀ (ਜੀਵ ਚੰਡਾਲ ਚੌਕੜੀ ਵਿਚ ਇਕ ਦੂਜੇ ਦੀ) ਜੂਠ ਖਾ ਕੇ (ਗੰਦ ਮੰਦ) ਖਾਂਦੇ ਰਹਿੰਦੇ ਹਨ। ਅਨਗਿਣਤ ਨਿੰਦਕ (ਪੁਰਸ਼) ਹਨ ਜੋ ਪਰਾਈ (ਨਿੰਦਾ ਦਾ) ਭਾਰ ਆਪਣੇ ਸਿਰ ਉਤੇ ਚੁਕਦੇ ਹਨ। ਨੀਵਾਂ ਨਾਨਕ (ਪਾਪ ਕਰਮੀਆਂ ਦੇ ਵਿਹਾਰ ਬਾਰੇ ਇਹ) ਵੀਚਾਰ ਆਖਦਾ ਹੈ (ਹੇ ਕਰਤਾਰ ! ਮੇਰੀ) ਕੀ ਸਮਰਥਾ ਹੈ (ਕਿ ਮੈਂ ਤੇਰੀ ਬੇਅੰਤ ਰਚਨਾ ਬਾਰੇ ਪੂਰਨ ਵੀਚਾਰ ਆਖ ਸਕਾਂ, ਮੇਰਾ ਚਿਤ ਕਰਦਾ ਹੈ ਕਿ) ਮੈਂ ਤੈਥੋਂ ਇਕੋ ਵਾਰ ਹੀ ਕੁਰਬਾਨ ਕਿਉਂ ਨਾ ਹੋ ਜਾਵਾਂ? (ਪਰ ਇਹ ਕਰਨਾ ਵੀ ਮੇਰੇ ਵਸ ਨਹੀਂ, ਅਸਲ ਵਿਚ) ਜੋ (ਕਾਰ) ਤੈਨੂੰ ਚੰਗੀ ਲਗਦੀ ਹੈ ਓਹੀ ਚੰਗੀ ਕਾਰ ਹੈ। ਹੇ ਆਕਾਰ ਤੋਂ ਰਹਿਤ (ਪ੍ਰਭੂ!) ਤੂੰ ਸਦੀਵ ਕਾਲ ਕਾਇਮ ਰਹਿਣ ਵਾਲਾ ਹੈਂ।੧੮।

## ਅਰਥ ਭੇਦ ਅਤੇ ਨਿਰਣੈ

### ੳ) ਅਸੰਖ ਗਲਵਢ, ਹਤਿਆ ਕਮਾਹਿ ॥

ਕਈ ਪਾਠੀ ਸਿੰਘ 'ਗਲਵਢ' ਸ਼ਬਦ ਦੇ ਦੋ ਹਿੱਸੇ ਕਰਕੇ ਇਉਂ ਪਾਠ ਕਰਦੇ ਹਨ-'ਅਸੰਖ ਗਲ ਵਢ, ਹਤਿਆ ਕਮਾਹਿ' ਅਤੇ ਅਰਥ ਕਰਦੇ ਹਨ ਕਿ 'ਅਣਗਿਣਤ ਹੀ ਲੋਕਾਂ ਦੇ ਗਲੇ ਵਢ ਕੇ ਹਤਿਆ ਕਰਨ ਦਾ ਪਾਪ ਕਰਦੇ ਹਨ'। ਇਥੇ 'ਗਲ ਵਢ ਕੇ' ਅਰਥ ਤਾਂ ਬਣ ਸਕਦੇ ਸਨ ਜੇ 'ਢ' ਅਖਰ ਨੂੰ ਸਿਹਾਰੀ ਲਗੀ ਹੋਈ ਹੁੰਦੀ। ਸੋ, ਇਥੇ 'ਗਲਵਢ' ਬਹੁਵਚਨ ਹੈ ਅਤੇ ਇਸ ਦੇ ਅਰਥ ਹਨ, 'ਅਣਗਿਣਤ ਗਲ ਵਢਣ ਵਾਲੇ (ਕਾਤਲ, ਗਲ ਵਢਣ ਦੀ) ਹਤਿਆ ਕਮਾਉਂਦੇ ਹਨ।'

### ਅ) ਨਾਨਕੁ ਨੀਚੁ, ਕਹੈ ਵੀਚਾਰੁ ॥

ਇਸ ਪੰਕਤੀ ਵਿਚ 'ਨੀਚੁ' ਪਦ ਦੇ ਦੋ ਤਰ੍ਹਾਂ ਅਰਥ ਪ੍ਰਚਲਤ ਹਨ, ਜਿਵੇਂ:-

੧. ਗੁਰਦੇਵ ਇਹ ਵਿਚਾਰ ਕਥਨ ਕਰਦੇ ਹਨ ਕਿ ਇਹ (ਸਭ) ਨੀਚ ਹਨ। [ਪੰ. ਕਰਤਾਰ ਸਿੰਘ 'ਦਾਖਾ'

੨. (ਇਹ ਨੀਚ ਕਰਮਾਂ ਵਾਲਿਆਂ ਦੀ) ਵੀਚਾਰ ਨੀਵਾਂ ਨਾਨਕ ਕਹਿ ਰਹਿਆ ਹੈ। [ਭਾ. ਵੀਰ ਸਿੰਘ

**ਨਿਰਣੈ :** ਇਥੇ 'ਨੀਚੁ' ਸ਼ਬਦ ਦੇ ਅਰਥ 'ਨੀਵਾਂ' ਕਰਨ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਤਿਕਾਰ ਨੂੰ ਕੋਈ ਧੱਕਾ ਨਹੀਂ ਵਜਦਾ, ਸਗੋਂ ਗੁਰੂ ਸਾਹਿਬ ਦੀ ਮਹਾਨਤਾ ਅਤੇ ਵਡਿਆਈ ਵਿਚ ਵਾਧਾ ਹੁੰਦਾ ਹੈ। ਜੇ ਕਿਸੇ ਵਿਦਵਾਨ ਦੇ ਇਨ੍ਹਾਂ ਅਰਥਾਂ ਨੂੰ ਕਬੂਲ ਕੀਤਾ ਜਾਵੇ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਪਉੜੀ ਵਿਦ ਆਏ ਨੀਚਾਂ ਦਾ ਵਿਚਾਰ ਆਖਦੇ ਹਨ, ਪਾਠਕਾਂ ਨੂੰ ਭਾਵੇਂ ਕੋਈ ਭੁਲੇਖਾ ਪਵੇ ਜਾਂ ਨਾ ਪਵੇ ਪਰ ਇਹ ਅਰਥ ਗੁਰਬਾਣੀ ਵਿਆਕਰਣ ਦੇ ਨਿਯਮਾਂ ਅਨੁਸਾਰ ਨਹੀਂ। ਜਿਸ ਸ਼ਬਦ ਦੇ ਹੇਠਾਂ ਔਂਕੁੜ ਲਗਾ ਹੋਵੇ, ਉਹ ਇਕ ਬਚਨ ਪੁਲਿੰਗ ਪਦ ਹੁੰਦਾ ਹੈ, ਬਹੁ-ਬਚਨ ਦਾ ਸੂਚਕ ਨਹੀਂ ਬਣ ਸਕਦਾ ਜਿਵੇਂ:-

**੧. ਨੀਚੁ ਅਨਾਥੁ ਅਜਾਨੁ ਮੈ, ਨਿਰਗੁਨੁ ਗੁਣਹੀਨ ॥** [ਪੰਨਾ ੮੧੫

**੨. ਨੀਚ ਤੇ ਨੀਚੁ ਅਤਿ ਨੀਚੁ ਹੋਇ, ਕਰਿ ਬਿਨਉ ਬੁਲਾਵਉ ॥** [ਪੰਨਾ ੮੧੨

ਜੇ ਇਥੇ 'ਨੀਚੁ' ਸ਼ਬਦ ਦੇ 'ਚ' ਅਖਰ ਨੂੰ ਔਂਕੁੜ ਨਾ ਲਗਾ ਹੁੰਦਾ ਤਾਂ ਬਹੁ-ਵਚਨ ਬਣ ਕੇ ਵਿਦਵਾਨਾਂ ਦੇ ਕੀਤੇ ਅਰਥ ਸਹੀ ਹੋ ਸਕਦੇ ਸਨ। ਗੁਰਬਾਣੀ ਵਿਚ 'ਨੀਚੁ' ਸ਼ਬਦ ਕੇਵਲ ਜਪੁ ਜੀ ਸਾਹਿਬ ਵਿਚ ਹੀ ਨਹੀਂ ਵਰਤਿਆ ਗਿਆ ਹੋਰ ਅਨੇਕ ਥਾਵਾਂ ਤੇ ਇਸ ਦੀ ਵਰਤੋਂ ਮਿਲਦੀ ਹੈ ਅਤੇ ਉਥੇ ਵੀ ਅਰਥ- ਨੀਵਾਂ, ਗਰੀਬ ਨਿਮਾਣਾ ਭਾਵ ਵਾਲੇ ਲਏ ਜਾਂਦੇ ਹਨ। ਗੁਰੂ ਨਾਨਕ ਦੇਵ ਜੀ ਅਰਸ਼ ਕੁਰਸ ਦੇ ਮਾਲਕ ਸਨ। ਏਦਾਂ ਦੇ ਸ਼ਬਦ ਵਰਤ ਕੇ ਆਪ ਜੀ ਨੇ ਸਾਨੂੰ ਇਸ ਗਿਆਨ ਦੀ ਸੋਝੀ ਕਰਾਈ ਹੈ ਕਿ ਨਿਮਰਤਾ ਧਾਰਨੀ ਸਭ ਤੋਂ ਵੱਡੀ ਵਡਿਆਈ ਹੈ ਅਤੇ ਅਹੰਕਾਰ ਕਰਨਾ ਸਭ ਤੋਂ ਵੱਡਾ ਅਵਗੁਣ ਹੈ:-

**੧. ਨਾਨਕੁ ਨੀਚੁ ਭਿਖਿਆ ਦਰਿ ਜਾਚੈ, ਮੈ ਦੀਜੈ ਨਾਮੁ ਵਡਾਈ ਹੇ ॥** [ਪੰਨਾ ੧੦੨੧

**੨. ਨਾਨਕੁ ਨੀਚੁ, ਕਹੈ ਲਿਵਲਾਇ ॥** [ਪੰਨਾ ੨੨੩

**੩. ਨਾਨਕੁ ਨੀਚੁ, ਕਹੈ ਬੀਚਾਰੁ ॥** [ਪੰਨਾ ੨੪

ਇਨ੍ਹਾਂ ਸ਼ਬਦਾਂ ਵਿਚ 'ਨਾਨਕੁ ਨੀਚੁ' ਦਾ ਸ਼ਬਦ ਜੋੜ ਸਰੂਪ ਜਪੁ ਜੀ ਦੇ ਸ਼ਬਦ ਜੋੜ ਸਰੂਪ ਨਾਲ ਮਿਲਦਾ ਹੈ ਅਤੇ ਇਨ੍ਹਾਂ ਸ਼ਬਦਾਂ ਵਿਚ ਹੋਰ ਨੀਚਾਂ ਦਾ ਕੋਈ ਜ਼ਿਕਰ ਨਹੀਂ ਆਉਂਦਾ। ਜਿਸ ਤੋਂ ਇਹ ਸਿਧ ਹੁੰਦਾ ਕਿ ਗੁਰੂ ਜੀ ਨੇ ਇਥੇ 'ਨੀਚੁ' ਸ਼ਬਦ ਨਿੰਮਰ ਭਾਵ ਦਰਸਾਉਣ ਲਈ ਹੀ ਵਰਤਿਆ ਹੈ। 'ਨਾਨਕੁ' ਦੇ ਕ ਨੂੰ ਲਗਾ ਔਂਕੁੜ 'ਉਤਮ ਪੁਰਖ' ਦਾ ਲਖਾਇਕ ਹੈ।

**ਅਸੰਖ ਨਾਵ, ਅਸੰਖ ਥਾਵ ॥ ਅਗੰਮ ਅਗੰਮ, ਅਸੰਖ ਲੋਅ ॥**
**ਅਸੰਖ ਕਹਹਿ, ਸਿਰਿ ਭਾਰੁ ਹੋਇ ॥ ਅਖਰੀ ਨਾਮੁ, ਅਖਰੀ ਸਾਲਾਹ ॥**
**ਅਖਰੀ ਗਿਆਨੁ, ਗੀਤ ਗੁਣ ਗਾਹ॥ ਅਖਰੀ, ਲਿਖਣੁ ਬੋਲਣੁ ਬਾਣਿ ॥**
**ਅਖਰਾ ਸਿਰਿ, ਸੰਜੋਗੁ ਵਖਾਣਿ॥ ਜਿਨਿ ਏਹਿ ਲਿਖੇ, ਤਿਸੁ ਸਿਰਿ ਨਾਹਿ॥**
**ਜਿਵ ਫੁਰਮਾਏ, ਤਿਵ ਤਿਵ ਪਾਹਿ ॥ ਜੇਤਾ ਕੀਤਾ, ਤੇਤਾ ਨਾਉ ॥**
**ਵਿਣੁ ਨਾਵੈ, ਨਾਹੀ ਕੋ ਥਾਉ ॥ ਕੁਦਰਤਿ ਕਵਣ, ਕਹਾ ਵੀਚਾਰੁ ॥**
**ਵਾਰਿਆ ਨ ਜਾਵਾ, ਏਕ ਵਾਰ!॥ ਜੋ ਤੁਧੁ ਭਾਵੈ, ਸਾਈ ਭਲੀ ਕਾਰ ॥**
**ਤੂ ਸਦਾ ਸਲਾਮਤਿ, ਨਿਰੰਕਾਰ ! ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:**ਨਾਂਵ, ਥਾਂਵ, ਕਹਹਿੰ, ਅਖਰੀਂ, ਨਾਹਿੰ, ਪਾਹਿੰ, ਨਾਉਂ, ਨਾਹੀਂ, ਥਾਉਂ, ਕਹਾਂ।

**ਫੁਟਕਲ :** 'ਲੋਅ' ਦਾ ਉਚਾਰਨ 'ਲੋਆ' ਨਹੀਂ ਕਰਨਾ। 'ਅ' ਥੋੜੇ ਜਿਹੇ ਲਮਕਾਅ ਲਈ ਲਗਦਾ ਹੈ।

**ਪਦ ਅਰਥ :** ਨਾਵ=ਨਾਮ, ਨਾਉਂ। ਥਾਵ=ਅਸਥਾਨ, ਥਾਂ-ਟਿਕਾਣਾ। ਅਗੰਮ=ਅਪਹੁੰਚ। ਲੋਅ=ਲੋਕ, ਮੰਡਲ। ਸਿਰਿ=ਸਿਰ ਉਤੇ। ਭਾਰੁ=(ਅਤਿ ਕਥਨੀ ਦਾ) ਬੋਝ। ਅਖਰੀ=ਅੱਖਰਾਂ ਦੁਆਰਾ। ਸਾਲਾਹ=ਸਿਫਤ ਸ਼ਲਾਘਾ। ਗਾਹ=ਗਾਹੁਣਾ, ਮਥਣਾ। ਬਾਣਿ=ਸੁਭਾਅ, ਆਦਤ। ਅਖਰਾ=ਅੱਖਰਾਂ ਕਰਕੇ। ਸਿਰਿ=ਸਿਰ ਉਤੇ। ਸੰਜੋਗੁ=ਮੇਲ। ਵਖਾਣਿ=ਵਰਨਣ ਹੁੰਦਾ ਹੈ। ਜਿਨਿ=ਜਿਸ (ਬਿਧਾਤੇ) ਨੇ।

**ਅਰਥ :** (ਉਸ ਸਿਰਜਨਹਾਰ ਦੀ ਕੁਦਰਤ ਵਿਚ) ਅਨਗਿਣਤ ਨਾਮ ਹਨ ਅਤੇ ਅਨਗਿਣਤ ਅਸਥਾਨ ਹਨ। (ਮਨੁੱਖੀ) ਪਹੁੰਚ ਤੋਂ ਪਰੇ ਬੇਅੰਤ ਲੋਕ ਹਨ। ਅਨਗਿਣਤ (ਅਜਿਹੇ ਜੀਵ ਹਨ ਜੋ ਉਸ ਪ੍ਰਭੂ ਦੇ ਰਚੇ ਹੋਏ) ਨਾਵਾਂ, ਥਾਵਾਂ (ਦੇ ਲੋਕਾਂ ਦੀ ਫਰਜ਼ੀ ਗਿਣਤੀ ਮਿਥ ਕੇ) ਦਸਦੇ ਹਨ, (ਪਰ ਇਸ ਤਰ੍ਹਾਂ ਦੀ ਫੋਕੀ ਕਥਨੀ ਕਰਨ ਵਾਲਿਆਂ ਦੇ) ਸਿਰ ਉਤੇ (ਪਾਪਾਂ ਦਾ) ਭਾਰ ਚੜ੍ਹਦਾ ਹੈ।

ਅਖਰਾਂ ਦੁਆਰਾ (ਪ੍ਰਭੂ ਦਾ) ਨਾਮੁ (ਅਤੇ ਉਸ ਦੀ) ਸਿਫਤ-ਸ਼ਲਾਘਾ (ਕੀਤੀ ਜਾਂਦੀ ਹੈ)। ਅਖਰਾਂ ਦੁਆਰਾ (ਰੱਬੀ) ਗਿਆਨ (ਸਿਫਤ ਰੂਪੀ) ਗੀਤ ਅਤੇ ਗੁਣ ਦਾ ਮੰਥਨ ਕੀਤਾ ਜਾਂਦਾ ਹੈ। ਅਖਰਾਂ ਦੁਆਰਾ ਹੀ ਬਾਣੀ ਦਾ ਲਿਖਣ, ਬੋਲਣ (ਰੂਪੀ ਗਿਆਨ ਪ੍ਰਾਪਤ ਹੁੰਦਾ ਹੈ)। ਮੱਥੇ ਤੇ (ਲਿਖੇ) ਅਖਰਾਂ ਦੁਆਰਾ ਹੀ (ਹਰੇਕ ਜੀਵ ਦੇ ਮਥੇ ਤੇ ਲਿਖਿਆ) ਸੰਜੋਗ (ਤੇ ਵਿਜੋਗ) ਦਸਿਆ ਜਾਂਦਾ ਹੈ। ਜਿਸ (ਬਿਧਾਤੇ) ਨੇ ਇਹ (ਸੰਜੋਗ-ਰੂਪੀ ਅੱਖਰ) ਲਿਖੇ ਹਨ (ਉਸ ਦੇ ਆਪਣੇ ਮੱਥੇ ਤੇ ਇਹ ਲੇਖ) ਨਹੀਂ (ਲਿਖੇ ਹੋਏ)। (ਪ੍ਰੰਤੂ) ਜਿਸ ਤਰ੍ਹਾਂ (ਅਲੇਖ ਪ੍ਰਭੂ ਜੀ ਫੁਰਮਾਨ) ਹੁਕਮ ਕਰਨ ਉਸੇ ਤਰ੍ਹਾਂ ਦੇ (ਲੇਖਾਂ ਅਨੁਸਾਰ ਸਾਰੇ ਜੀਵ ਦੁਖ-ਸੁਖ) ਪਾਉਂਦੇ ਹਨ। ਜਿਤਨਾ (ਪਸਾਰਾ) ਕੀਤਾ ਹੋਇਆ ਹੈ, ਉਤਨਾ ਹੀ (ਕਿਸੇ ਨਾ ਕਿਸੇ) ਨਾਮ ਵਾਲਾ ਹੈ। (ਉਸ ਦੇ) ਨਾਮ ਤੋਂ ਬਿਨਾ ਕੋਈ ਵੀ (ਅਜਿਹਾ) ਥਾਂ ਨਹੀਂ (ਜਿਸ ਦਾ ਕੋਈ ਨਾਮ ਨਾ ਹੋਵੇ)। (ਹੇ ਕਰਤਾਰ ! ਮੇਰੀ) ਕੀ ਸਮਰਥਾ ਹੈ ਕਿ ਤੇਰੀ ਬੇਅੰਤ ਰਚਨਾ ਬਾਰੇ ਕੋਈ) ਵੀਚਾਰ ਆਖ ਸਕਾਂ। (ਮੇਰਾ ਚਿਤ ਕਰਦਾ ਹੈ ਕਿ) ਮੈਂ ਇਕੋ ਵਾਰ ਹੀ (ਤੈਥੋਂ) ਕੁਰਬਾਨ ਕਿਉਂ ਨਾ ਹੋ ਜਾਵਾਂ? (ਪਰ ਇਹ ਭੀ ਮੇਰੇ ਵਸ) ਨਹੀਂ। ਹੇ ਨਿਰੰਕਾਰ! ਜੋ (ਕਾਰ) ਤੈਨੂੰ ਭਾਉਂਦੀ-ਸੁਖਾਉਂਦੀ ਹੈ, ਓਹੀ ਚੰਗੀ ਕਾਰ ਹੈ।੧੯।

## ਅਰਥ ਭੇਦ ਅਤੇ ਨਿਰਣੈ

**ਅਸੰਖ ਕਹਹਿ, ਸਿਰਿ ਭਾਰੁ ਹੋਇ ॥**

ਵੱਖ ਵੱਖ ਅਰਥ :

੧. ਅਨਗਿਣਤ (ਵਿਦਵਾਨ) ਸਿਰ ਪਰਨੇ ਹੋ ਕੇ ਪੂਰਾ ਜੋਰ ਲਾ ਕੇ ਉਸ ਦੀ ਰਚਨਾ ਨੂੰ ਕਹਿੰਦੇ ਹਨ (ਬਿਆਨ ਕਰਦੇ ਹਨ)। [ਗਿ. ਸ਼ੇਰ ਸਿੰਘ ਜੀ

੨. ਉਸ ਵਾਹਿਗੁਰੂ ਨੂੰ ਜਪਦੇ ਹਨ ਅਨੰਤ ਜੋਗੀ ਕਪਾਲੀ ਆਸਨ (ਸਿਰ ਭਾਰ ਹੋਇ) ਵਿਚ ਉਸ ਦੇ ਨਾਮ ਨੂੰ ਕਹਿੰਦੇ ਹਨ, ਯਾ ਜੋ ਆਖਣ ਕਿ ਅਸੀਂ ਕਹਾਂਗੇ, ਅਸੀਂ ਵਰਨਣ ਕਰ ਸਕਦੇ ਹਾਂ, ਉਨ੍ਹਾਂ ਦੇ ਸਿਰ ਤੇ ਭਾਰ ਹੋਵੇਗਾ। [ਸੰਤ ਸੰਗਤ ਸਿੰਘ ਕਮਾਲੀਏ

**ਨਿਰਣੈ :** ਇਸ ਪੰਕਤੀ ਵਿਚ ਆਏ ਸ਼ਬਦ 'ਸਿਰਿ ਭਾਰੁ' ਦੇ ਅਰਥ 'ਸਿਰ ਪਰਣੇ ਹੋ ਕੇ' ਤਾਂ ਹੀ ਬਣ ਸਕਦੇ ਸਨ ਜੇ 'ਸਿਰ' ਦੇ ਰ ਅਖਰ ਨੂੰ ਸਿਹਾਰੀ ਨਾ ਹੁੰਦੀ, ਜਿਵੇਂ ਸ੍ਰੀ ਆਸਾ ਕੀ ਵਾਰ ਵਿਚ ਹੈ:-

**ਭੈ ਵਿਚਿ, ਇੰਦੁ ਫਿਰੈ ਸਿਰ ਭਾਰਿ ॥** [ਪੰਨਾ ੪੬੪

ਇਥੇ ਇਸ ਪੰਕਤੀ ਦੇ ਅਰਥ ਹਨ, 'ਅਸੰਖ ਕਹਿੰਦੇ ਹੋਏ ਵੀ ਸਿਰ ਉਤੇ (ਪਾਪਾਂ ਰੂਪੀ) ਭਾਰ ਚੜ੍ਹਦਾ ਹੈ', ਭਾਵ ਵਾਹਿਗੁਰੂ ਜੀ ਬੇਅੰਤ ਹਨ। ਜੇ ਗਿਣਤੀ ਕਰੀਏ ਅਤੇ ਇਹ ਸਮਝ ਲਈਏ ਕਿ ਹੁਣ ਸਾਨੂੰ ਉਸ ਦੀ ਸੋਝੀ ਆ ਗਈ ਹੈ, ਇਸ ਤਰ੍ਹਾਂ ਦੀ ਗਲ ਕਰਨ ਨਾਲ ਸਿਰਿ ਤੇ ਪਾਪਾਂ ਰੂਪੀ ਭਾਰ ਚੜ੍ਹਦਾ ਹੈ। ਭਾਈ ਸਾਹਿਬ ਗੁਰਦਾਸ ਜੀ ਵੀ ਇਸ ਦੀ ਪੁਸ਼ਟੀ ਹੇਠ ਲਿਖੇ ਕਬਿਤ ਰਾਹੀਂ ਕਰਦੇ ਹਨ:-

**ਜਾ ਕੇ ਏਕ ਫਣਿ ਅਗ੍ਰ ਭਾਗ ਹੈ ਧਰਨਿ ਧਾਰੀ,**
**ਤਾਂਹਿ ਗਿਰਿਧਰ ਕਹੈ, ਕੌਨ ਸੀ ਬਡਾਈ ਹੈ ॥**
**ਜਾਂਕੋ ਏਕ ਬਾਵਰੋ ਹੂੰ, ਵਿਸ਼੍ਵਨਾਥ ਨਾਮ ਕਹੈ,**
**ਤਾਂਹਿ ਬ੍ਰਿਜਨਾਥ ਕਹੇ, ਕੌਨ ਅਧਿਕਾਈ ਹੈ ॥**
**ਅਨਿਕ ਅਕਾਰ, ਓਅੰਕਾਰ ਕੈ ਬਿਥਾਰ ਤਾਂਹਿ,**
**ਨੰਦ ਕੋ ਨੰਦਨ ਕਹੇ, ਕੌਨ ਪ੍ਰਭੁਤਾਈ ਹੈ ॥**
**ਜਾਨੈ ਉਸਤਤਿ, ਔਰ ਕਰਤ ਹੈਂ ਨਿੰਦਾ ਮੂੜ੍ਹ,**
**ਐਸੇ ਹੀ ਆਰਾਧਬੇ ਤੇ, ਮੌਨ ਸੁਖਦਾਈ ਹੈ ॥** **[ਕਬਿਤ ਨੰਬਰ ੫੫**

'ਸਿਰਿ ਭਾਰ' ਸ਼ਬਦਾਂ ਦੇ ਅਰਥ 'ਸਿਰ ਪਰਣੇ' ਨਹੀਂ ਹੋ ਸਕਦੇ ਕਿਉਂਕਿ ਗੁਰਬਾਣੀ ਵਿਚ ਹੇਠ ਲਿਖੀ ਪੰਕਤੀ ਇਸ ਦੇ ਅਰਥਾਂ ਨੂੰ ਸਪਸ਼ਟ ਕਰਦੀ ਹੈ ਕਿ ਅਣਗਿਣਤ ਲੋਕ ਨਿੰਦਾ ਦਾ ਭਾਰ ਸਿਰ ਤੇ ਉਠਾਉਂਦੇ ਹਨ:-

**ਅੰਤਰਿ ਲੋਭੁ ਫਿਰਹਿ ਹਲਕਾਏ ॥ ਨਿੰਦਾ ਕਰਹਿ ਸਿਰਿ ਭਾਰੁ ਉਠਾਏ॥ [ਪੰ. ੩੭੨**

## ਸਾਰੰਸ਼ ਅਤੇ ਸਿਧਾਂਤ

(੧੬ ਤੋਂ ੧੯)

ਮਨ ਵਿਚ ਜਿਤਨੇ ਵਧੇਰੇ ਖ਼ਿਆਲ ਉਠਣ, ਜਾਣੋ ਉਤਨੀ ਵਧੀਕ ਸਾਈਂ ਨਾਲੋਂ ਵਿੱਥ ਪੈ ਜਾਂਦੀ ਹੈ ਜਿਸ ਨਾਲ ਮਨ ਭਾਰਾ ਤੇ ਬੇਸੁਆਦਾ ਜਿਹਾ ਹੋ ਜਾਂਦਾ ਹੈ। ਨਾਮ-ਹੀਣ ਮਿਤਰ ਪਿਆਰਿਆਂ ਅਤੇ ਕੁਟੰਬੀਆਂ ਦਾ ਮੋਹ ਮਨ ਅੰਦਰ ਕਈ ਪ੍ਰਕਾਰ ਦੇ ਤੌਖਲੇ ਲਾ ਦੇਂਦਾ ਹੈ। ਜਗਿਆਸੂ ਦੀ ਇਸ ਡਾਵਾਂ-ਡੋਲ ਦਸ਼ਾ ਵਿਚ ਕੀਤੇ ਸਾਰੇ ਕਰਮ ਧਰਮ ਵਿਅਰਥ ਜਾਂਦੇ ਹਨ। ਇਸ ਲਈ ਗੁਰੂ ਜੀ ਨੇ ਇਕ ਸੁੰਦਰ ਸੇਧ ਬਖ਼ਸ਼ੀ ਹੈ:-

**ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ, ਮਾਇਆ ਮੋਹ ਪਸਾਰੀ ॥**
**ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ, ਦੁਬਿਧਾ ਕਰਮ ਬਿਕਾਰੀ ॥ [ਪੰਨਾ ੧੧੯੮**

ਜਗਿਆਸੂ ਨੂੰ ਦੁਬਿਧਾ ਵਿਚੋਂ ਕਢਣ ਲਈ ਸਭ ਤੋਂ ਪਹਿਲਾਂ ਗੁਰੂ ਵਲੋਂ ਕੀਰਤਨ ਦੀ ਦਾਤ ਪ੍ਰਾਪਤ ਹੁੰਦੀ ਹੈ। ਕੀਰਤਨ ਗਾਉਣ ਤੇ ਹਿਰਦੇ ਵਿਚ ਵਸਾਉਣ ਨਾਲ ਇੰਦਰਿਆਂ ਨੂੰ ਅੰਮ੍ਰਿਤ ਰਸ ਦਾ ਸੁਆਦ ਪ੍ਰਤੀਤ ਹੁੰਦਾ ਹੈ ਅਤੇ ਜੀਵ ਬਿਖੇ ਰਸਾਂ ਤੋਂ ਸੰਕੋਚ ਕਰਨ ਲਗ ਜਾਂਦਾ ਹੈ। ਸਹਿਜੇ ਸਹਿਜੇ ਇਹ ਆਪ ਹੀ ਰਬੀ-ਕੀਰਤਨ ਨੂੰ ਆਪਣੇ ਕੰਨਾਂ ਰਾਹੀਂ ਸੁਣਨ ਲਗ ਜਾਂਦਾ ਹੈ। ਬਾਹਰ ਦਾ ਗਾਵਿਆ ਸੁਣਿਆ ਜਦੋਂ ਹਿਰਦੇ ਅੰਦਰ ਸਮਾਉਂਦਾ ਹੈ ਤਾਂ ਇਸ ਦੇ ਫੁਰਨਿਆਂ ਦਾ ਅਭਾਵ ਹੋਣਾ ਸ਼ੁਰੂ ਹੋ ਜਾਂਦਾ ਹੈ। ਨਾਮ ਅਭਿਆਸ ਕਮਾਈ ਨਾਲ ਇਹ ਅੰਮ੍ਰਿਤ ਕੀਰਤਨ ਅੰਦਰੋਂ ਅੰਦਰੀਂ ਅਜਿਹਾ ਹੁਲਾਰਾ ਦੇਣ ਲਗ ਜਾਂਦਾ ਹੈ ਕਿ ਉਠਦੇ ਬਹਿੰਦੇ, ਫਿਰਦੇ-ਤੁਰਦੇ, ਖਾਂਦੇ-ਪੀਂਦੇ, ਸੌਂਦੇ-ਜਾਗਦੇ ਅਤੇ ਕਾਰ-ਵਿਹਾਰ ਕਰਦੇ ਹੋਏ ਕੀਰਤਨ ਦੀਆਂ ਹਿਰਦੇ ਵਿਚ ਆਤਮ-ਰੰਗੀਆਂ ਝਰਨਾਟਾਂ ਛਿੜਨ ਲਗ ਜਾਂਦੀਆਂ ਹਨ। ਗੁਰਬਾਣੀ ਦਾ ਕੀਰਤਨ ਸੁਣਨ ਨਾਲ ਮਨ ਦ੍ਰਵ (ਭਿਜ) ਜਾਂਦਾ ਹੈ ਅਤੇ 'ਨਿਜ ਸਰੂਪ' ਵਿਚ ਨਿਵਾਸ ਕਰਨ ਲਗ ਜਾਂਦਾ ਹੈ:-

**ਗੁਰਬਾਣੀ ਸੁਨਤ, ਮੇਰਾ ਮਨੁ ਦ੍ਰਵਿਆ, ਮਨੁ ਭੀਨਾ, ਨਿਜ ਘਰਿ ਆਵੈਗੋ॥**

**ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ, ਨੀਝਰ ਧਾਰ ਚੁਆਵੈਗੋ॥ [ਪੰਨਾ ੧੩੦੮**

'ਗਾਵੈ' ਤੇ 'ਸੁਣਿਐ' ਦੋ ਪੜਾਅ ਟਪ ਕੇ, ਮਨ ਦੀ ਸਥਿਤੀ ਮੰਨਣ ਦੀ ਅਵਸਥਾ ਵਿਚ ਬਦਲ ਜਾਂਦੀ ਹੈ। ਇਸ ਅਵਸਥਾ ਵਿਚ ਜੀਵ ਨੂੰ ਖੰਡਾ ਬ੍ਰਹਮੰਡਾਂ ਭਾਵ ਸਾਰੇ ਭਵਣਾਂ ਦੀ ਸੋਝੀ ਹੋ ਜਾਂਦੀ ਹੈ। ਇਸ ਦੀ ਜਾਗੀ ਹੋਈ ਸੁਰਤਿ ਨੂੰ ਸਭ ਪਾਸੇ ਇਕੋ ਜੋਤਿ ਦਾ ਝਲਕਾਰਾ ਵਜਦਾ ਹੈ। ਇਸ ਅਵਸਥਾ ਵਿਚੋਂ ਉਠ ਕੇ ਇਹ ਨਿਧਿਆਧਨ ਅਵਸਥਾ ਵਿਚ ਪੁਜਦਾ ਹੈ। ਇਥੇ ਹਿਰਦੇ ਰੂਪੀ ਸੋਮੇਂ ਵਿਚੋਂ ਪ੍ਰੇਮ ਦੀਆਂ ਉਮਾਹੂ ਧਾਰਾਂ ਜਲ ਵਾਂਗੂੰ ਫੁਟ ਫੁਟ ਕੇ ਬਾਹਰ ਨਿਕਲਦੀਆਂ ਹਨ ਜਿਨ੍ਹਾਂ ਤੋਂ 'ਭਾਉ' ਦਾ ਮਿੱਠਾ ਸਰੂਪ ਅਨੁਭਵ ਹੁੰਦਾ ਹੈ। ਇਥੇ ਵਗਦੀਆਂ ਤੇਗਾਂ, ਵਹਿੰਦਾ-ਖੂਨ, ਵੈਰੀ-ਮਿਤਰ ਦਾ ਭੇਦ, ਭਉ ਆਦਿ ਤੇ ਭਾਉ, ਪ੍ਰੀਤ-ਪ੍ਰੋਤੀ ਜਿੰਦੜੀ ਦੀ ਨੇਸ਼ਟਾ ਨਹੀਂ ਬਦਲ ਸਕਦੇ। ਇਹ 'ਭਾਉ' ਕੁਝ ਸਮੇਂ ਲਈ ਨਹੀਂ ਸਦੀਵੀ ਹੁੰਦਾ ਹੈ। ਇਥੇ ਰਜੋ, ਤਮੋ ਤੇ ਸਤੋ ਗੁਣਾਂ ਦੀ ਨੀਂਦ ਲਈ ਕੋਈ ਥਾਂ ਨਹੀਂ, ਸਦੀਵੀ ਜਾਗ੍ਰਿਤੀ ਹੁੰਦੀ ਹੈ। ਇਥੇ ਨਾ ਕੂੜ ਤੇ ਨਾ ਕੂੜ ਦੀ ਪਾਲਿ, ਸਭ ਸਚ ਹੀ ਸਚ ਨਜ਼ਰੀਂ ਆਉਂਦਾ ਹੈ। ਸਚੇ ਖੰਡ, ਸਚੇ ਬ੍ਰਹਮੰਡ, ਸਚੇ ਆਕਾਰ ਆਦਿ ਭਾਵ ਕਰਤੇ ਦੇ ਕੀਤੇ ਹੋਏ ਸਭ 'ਸਤਿ ਸਰੂਪ' ਹੀ ਦਿਸਦੇ ਹਨ। ਇਥੇ 'ਮੈਂ' 'ਤੂੰ' ਵਿਚ ਲੈਅ ਹੋ ਜਾਂਦੀ ਹੈ ਤੇ 'ਤੂੰਹੀ ! ਤੂੰਹੀ !' ਦੀ ਤਾਰ ਟੁਣਕਣ ਲਗ ਜਾਂਦੀ ਹੈ। ਹੁਕਮੀ ਦੀ ਰਜ਼ਾ ਵਿਚ 'ਤੂਹੀ ! ਤੂੰਹੀ!' ਦਾ ਰਾਗ ਗਾਈਦਾ, ਸੁਣੀਦਾ ਤੇ ਅਨੁਭਵ ਕਰੀਦਾ ਹੈ। ਇਥੇ ਯਾਰੜੇ ਦਾ ਕੰਡਿਆਲਾ ਤੇ ਤਪਦਾ-ਸਥਰ, ਸ਼ਾਹੀ ਮਹੱਲਾਂ ਦੇ ਮਖਮਲੀ ਵਿਛੌਣਿਆਂ ਨਾਲੋਂ ਅਤੀ ਸੁੰਦਰ ਤੇ ਮਨਮੋਹਣਾ ਜਾਪਦਾ ਹੈ। ਇਥੇ ਸਾਈਂ ਵਿਚ ਜੁੜਿਆ, ਚਰਨ ਕਮਲ ਦੀ ਮੌਜ ਮਾਣਦਾ ਹੋਇਆ ਜਗਿਆਸੂ ਪਿਆਰ ਨਾਲ ਗੁਰਦੇਵ ਜੀ ਦੇ ਬਚਨਾਂ ਨੂੰ ਇਉਂ ਗਾਇਨ ਕਰਦਾ ਹੈ:-

**ਰਾਜੁ ਨ ਚਾਹਉ, ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ॥ [ਪੰਨਾ ੫੩੪**

ਇਸ ਮੌਜ ਵਿਚ ਅੰਮ੍ਰਿਤ ਰਸ ਚੋਂਦਾ ਹੈ ਅਤੇ ਇਸ ਸਵਾਂਤੀ ਬੂੰਦ ਨਾਲ ਜੀਵ ਰੂਪ ਪਪੀਹੇ ਦੀ ਤ੍ਰਿਪਤੀ ਹੋ ਜਾਂਦੀ ਹੈ। ਇਥੇ ਵਾਹਿਗੁਰੂ ਜੀ ਦੇ ਦਰਸ਼ਨਾਂ ਦੇ ਲਟਬੌਰੇ ਨੂੰ ਦੁਖ-ਸੁਖ ਅਤੇ ਮਾਨ-ਅਪਮਾਨ ਦਾ ਖੇਦ ਨਹੀਂ ਹੁੰਦਾ। ਇਥੇ ਸਾਰਾ ਸੰਸਾਰ ਆਪਣਾ ਤੇ ਆਪਾ ਸਾਰੇ ਸੰਸਾਰ ਦਾ ਦ੍ਰਿਸ਼ਟੀ ਆਉਂਦਾ ਹੈ। ਪਰਾਈ ਤਾਤ ਤੇ ਦੂਈ ਦੀ ਲਕੀਰ ਮਿਟ ਜਾਂਦੀ ਹੈ, ਵਾਹਿਗੁਰੂ ਰਾਜਨ ਨਾਲ ਮੇਲ ਹੋ ਜਾਂਦਾ ਹੈ। ਇਹ ਪੁਗੇ ਹੋਏ 'ਪੰਚ' ਦੀ ਸਥਿਤੀ ਹੈ:-

**ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ ॥**
**ਦੂਰਿ ਪਰਾਇਓ ਮਨ ਕਾ ਬਿਰਹਾ, ਤਾ ਮੇਲੁ ਕੀਓ ਮੇਰੈ ਰਾਜਨ ॥**
**ਬਿਨਸਿਓ ਢੀਠਾ, ਅੰਮ੍ਰਿਤੁ ਵੂਠਾ, ਸਬਦੁ ਲਗੋ ਗੁਰ ਮੀਠਾ ॥**
**ਜਲਿ ਥਲਿ ਮਹੀਅਲਿ, ਸਰਬ ਨਿਵਾਸੀ, ਨਾਨਕ ਰਮਈਆ ਡੀਠਾ ॥ [ਪੰਨਾ ੬੭੧**

**ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥**
**ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ, ਲਈਐ ਓਹੁ ਧੋਇ ॥**
**ਭਰੀਐ ਮਤਿ, ਪਾਪਾ ਕੈ ਸੰਗਿ ॥ ਓਹੁ ਧੋਪੈ, ਨਾਵੈ ਕੈ ਰੰਗਿ ॥**
**ਪੁੰਨੀ ਪਾਪੀ, ਆਖਣੁ ਨਾਹਿ ॥ ਕਰਿ ਕਰਿ, ਕਰਣਾ ਲਿਖਿ ਲੈ ਜਾਹੁ ॥**
**ਆਪੇ ਬੀਜਿ, ਆਪੇ ਹੀ ਖਾਹੁ ॥ ਨਾਨਕ, ਹੁਕਮੀ ਆਵਹੁ ਜਾਹੁ ॥੨੦॥**

ਉਚਾਰਨ ਸੇਧ

**ਬਿੰਦੀ ਸਹਿਤ :** ਪਾਪਾਂ, ਨਾਵੈਂ, ਨਾਹਿਂ।

**ਫੁਟਕਲ :** ੧. 'ਉਤਰਸੁ ਖੇਹ' ਨੂੰ 'ਉਤਰ ਸੁ ਖੇਹ' ਪੜ੍ਹਨਾ ਅਸ਼ੁੱਧ ਹੈ।
੨. 'ਸਾਬੂਣੁ' ਨੂੰ 'ਸਾਬੁਣੁ' ਪੜ੍ਹਨਾ ਉਚਿਤ ਨਹੀਂ।

**ਪਦ ਅਰਥ :** ਭਰੀਐ=ਭਰਿਆ (ਭਾਵ ਲਿਬੜ) ਜਾਏ। ਤਨੁ ਦੇਹ=ਦੇਹੀ (ਸਰੀਰ) ਦਾ ਅੰਗ। ਉਤਰਸੁ=(ਨੋਟ-ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਲਾਇਬ੍ਰੇਰੀ ਵਿਚ ਇਕ ਪੁਰਾਤਨ ਹੱਥ ਲਿਖਤੀ ਸਰੂਪ ਵਿਚ 'ਉਤਰਸਿ' ਪਾਠ ਅੰਕਿਤ ਹੈ) ਉਤਰ ਜਾਂਦੀ ਹੈ। ਖੇਹ=ਮਿਟੀ (ਮੈਲ)। ਮੂਤ=ਮੂਤਰ, ਪਿਸ਼ਾਬ। ਪਲੀਤੀ=ਅਪਵਿੱਤਰ ਹੋਇਆ। ਧੋਪੈ=ਧੋਤੀ ਜਾਂਦੀ ਹੈ। ਪੁੰਨੀ=ਸ਼ੁਭ ਕਰਨੀ ਵਾਲੇ। ਆਖਣੁ ਨਾਹਿ=ਆਖਣ ਮਾਤਰ, (ਭਾਵ ਕਹਾਵਤ) ਨਹੀਂ। ਕਰਣਾ=ਕਰਮਾਂ ਦਾ ਕਮਾਇਆ ਹੋਇਆ। ਲਿਖਿ=ਲਿਖ ਕੇ। ਜਾਹੁ=ਜਾਉਗੇ। ਖਾਹੁ=ਖਾਉਗੇ। ਹੁਕਮੀ=ਹੁਕਮ ਅਨੁਸਾਰ। ਆਵਹੁ ਜਾਹੁ=ਆਉਗੇ ਜਾਉਗੇ, ਜਨਮ ਮਰਨ ਦੇ ਗੇੜ ਵਿਚ ਪਏ ਰਹੋਗੇ

**ਅਰਥ :** (ਜੇ ਕਿਸੇ ਦਾ) ਹੱਥ, ਪੈਰ, ਸਰੀਰ ਦਾ ਕੋਈ ਅੰਗ ਜਾਂ ਸਰੀਰ (ਮਿਟੀ ਗਾਰੇ ਜਾਂ ਕਿਸੇ ਹੋਰ ਕਿਸੇ ਗੰਦੀ ਚੀਜ਼ ਨਾਲ) ਲਿਬੜ ਜਾਏ (ਤਾਂ) ਪਾਣੀ ਨਾਲ ਧੋਤਿਆਂ ਮਿਟੀ ਲਹਿ ਜਾਂਦੀ ਹੈ। (ਜੇ ਕੋਈ) ਕਪੜਾ ਮਲ-ਮੂਤ੍ਰ ਦੀ ਅਪਵਿਤ੍ਰਤਾ ਵਾਲਾ ਹੋਵੇ (ਤਾਂ) ਸਾਬਣ ਲਾ ਕੇ (ਉਹ ਕਪੜਾ) ਧੋ ਲਈਦਾ ਹੈ। (ਇਸੇ ਤਰ੍ਹਾਂ ਜਦੋਂ) ਪਾਪਾਂ ਦੀ ਸੰਗਤ ਕਰਕੇ ਬੁੱਧੀ (ਮਲੀਨ) ਹੋ ਜਾਏ (ਤਾਂ) ਉਹ ਨਾਮ (ਬਾਣੀ ਦੇ) ਪ੍ਰੇਮ ਰੂਪੀ ਰੰਗ ਵਿਚ ਧੋਤੀ ਜਾਂਦੀ ਹੈ (ਭਾਵ ਸ਼ੁੱਧ ਹੋ ਜਾਂਦੀ ਹੈ)। ਪੁੰਨੀ ਅਤੇ ਪਾਪੀ ਆਖਣ, ਕਹਿਣ (ਮਾਤਰ ਭਾਵ ਨਿਰੀ ਅਖੌਤ) ਨਹੀਂ ਹੈ। (ਤੱਤ ਗਲ ਇਹ ਹੈ ਕਿ ਪੁੰਨੀ ਤੇ ਪਾਪੀ ਦੀ ਹਾਲਤ ਵਿਚ (ਕਰਮਾਂ ਦਾ) ਕਰਣਾ ਕਰ ਕਰ ਕੇ ਲਿਖਕੇ (ਆਪਣੇ ਨਾਲ) ਲੈ ਜਾਉਗੇ। ਆਪੇ ਹੀ (ਆਪਣੇ ਕਰਮਾਂ ਰੂਪੀ ਬੀਜ ਨੂੰ) ਬੀਜ ਕੇ, ਆਪ ਹੀ (ਉਨ੍ਹਾਂ ਕਰਮਾਂ ਦਾ ਫਲ ਖਾਉਗੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਦੇ) ਹੁਕਮ ਅਨੁਸਾਰ ਹੀ (ਇਸ ਸੰਸਾਰ ਵਿਚ ਆਉਗੇ ਤੇ ਹੁਕਮ ਅਨੁਸਾਰ ਹੀ ਸੰਸਾਰ ਵਿਚੋਂ) ਚਲੇ ਜਾਉਗੇ (ਭਾਵ ਮਰ ਜਾਉਗੇ)।੨੦।

## ਅਰਥ ਭੇਦ ਅਤੇ ਨਿਰਣੈ

**ਪਾਣੀ ਧੋਤੈ ਉਤਰਸੁ ਖੇਹ ॥**

ਭਿੰਡਰਾਂ ਵਾਲੀ ਟਕਸਾਲ ਅਤੇ ਹੋਰ ਸੰਪ੍ਰਦਾਵਾਂ ਦੇ ਵਿਦਿਆਰਥੀ 'ਉਤਰਸੁ' ਪਦ ਨੂੰ 'ਉਤਰ ਸੁ' ਪਾਠ ਪਦ ਛੇਦ ਕਰਦੇ ਹਨ ਜੋ ਕਿ ਅਸ਼ੁੱਧ ਹੈ। ਨਿਰਣੈ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਇਹ ਜੁੜਤ ਪਦ ਹੈ। ਪੁਰਾਤਨ ਹਥ ਲਿਖਤੀ ਬੀੜਾਂ ਵਿਚ ਇਸ ਪਦ ਦਾ ਰੂਪ 'ਉਤਰਸਿ' ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ 'ਜਪੁ' ਬਾਣੀ ਵਿਚ ਹੀ 'ਉਤਰਸੁ' ਸਸੇ ਔਂਕੜ ਸਹਿਤ ਅੰਕਿਤ ਹੈ, ਕਈ ਪੰਕਤੀਆਂ ਵਿੱਚ ਇਹ ਪਦ ਸਸੇ ਦੀ ਸਿਹਾਰੀ ਵਾਲੇ ਸਰੂਪ ਨਾਲ 'ਉਤਰਸਿ' ਹੀ ਅੰਕਿਤ ਹੈ। ਗੁਰਬਾਣੀ ਵਿਆਕਰਣ ਦੇ ਨੇਮਾਂ ਅਨੁਸਾਰ ਇਹ ਕਿਰਿਆ ਵਾਚਕ ਪਦ ਸਿਹਾਰੀ ਸਾਹਿਤ ਹੀ ਠੀਕ ਹੈ। ਲਿਖਾਰੀਆਂ ਪਾਸੋਂ ਉਤਾਰਾ ਕਰਨ ਵੇਲੇ ਕਈ ਥਾਵਾਂ ਤੇ ਲਗਮਾਤਰੀ ਉਕਾਈਆਂ ਰਹਿ ਗਈਆਂ ਹਨ ਜੋ ਛਾਪੇ ਵਾਲੇ ਸਰੂਪਾਂ ਵਿਚ ਵੀ ਉਸੇ ਤਰ੍ਹਾਂ ਪ੍ਰਚਲਤ ਹੋ ਗਈਆਂ ਹਨ। ਇਹ ਪਦ ਸਸੇ ਸਿਹਾਰੀ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੯੯, ੨੨੯,੩੨੬,੭੯੧,੮੩੮,੬੬੪,੯੦੧, ੯੦੩ ਅਤੇ ੯੭੨ ਤੇ ਵੇਖਿਆ ਜਾ ਸਕਦਾ ਹੈ। ਇਸ ਪਦ ਦੇ ਅਰਥ ਦੇ ਸੁਮੇਲ ਨੂੰ ਮੁਖ ਰਖੀਏ ਤਾਂ ਹੇਠ ਲਿਖੀਆਂ ਪੰਕਤੀਆਂ ਤੋਂ ਵੀ ਭਲੀ ਪ੍ਰਕਾਰ ਪ੍ਰੋੜਤਾ ਹੋ ਜਾਂਦੀ ਹੈ:-

੧. **ਗੁਨ ਗਾਵਤ ਤੇਰੀ ਉਤਰਸਿ ਮੈਲੁ ॥** [ਪੰਨਾ ੨੯੯

੨. **ਤੀਰਥ ਨਾਇ ਨ ਉਤਰਸਿ ਮੈਲੁ ॥** [ਪੰਨਾ ੮੯੦

੩. **ਇੰਦ੍ਰੀ ਕੀ ਜੂਠਿ ਉਤਰਸਿ ਨਾਹੀ, ਬ੍ਰਹਮ ਅਗਨਿ ਕੇ ਲੂਠੇ ॥** [ਪੰਨਾ ੧੧੯੫

**ਮੂਤ ਪਲੀਤੀ ਕਪੜੁ ਹੋਇ ॥**

ਇਸ ਪੰਕਤੀ ਦਾ ਅਰਥ ਕਰਨ ਵੇਲੇ ਲਗਭਗ ਸਮੂਹ ਟੀਕਾਕਾਰਾਂ ਨੇ 'ਜੇ ਮੂਤਰ (ਪਿਸ਼ਾਬ) ਨਾਲ ਕਪੜਾ ਪਲੀਤ (ਅਪਵਿਤਰ) ਹੋ ਜਾਏ' ਅਰਥ ਕੀਤੇ ਹਨ। ਪੁਰਾਤਨ ਹਥ-ਲਿਖਤੀ ਬੀੜਾਂ ਵਿਚ

'ਮੂਤ' ਦਾ ਸਰੂਪ 'ਮੂਤਿ' ਤਤੇ ਸਿਹਾਰੀ ਨਾਲ ਵੀ ਉਪਲਬਧ ਹੈ ਜਿਸ ਨੂੰ ਵੇਖ ਕੇ ਕਈ ਗੁਰਬਾਣੀ ਵਿਆਕਰਣੀਆਂ ਨੂੰ ਇਹ ਸਰੂਪ ਸ਼ੁੱਧ ਹੋਣ ਦਾ ਟਪਲਾ ਲਗਦਾ ਹੈ ਕਿਉਂਕਿ ਸਿਹਾਰੀ ਨਾਲ ਦੇ ਅਰਥ ਦਿੰਦੀ ਹੈ। ਮੁਕਤੇ ਚੋਂ 'ਨਾਲ' ਵਾਲੇ ਅਰਥ ਨਹੀਂ ਨਿਕਲਦੇ।

'ਮੂਤ' ਪਦ ਦੇ ਅਗੇ ਜੇ 'ਪਲੀਤੀ' ਦੀ ਥਾਂ 'ਪਲੀਤ' ਪਦ ਹੁੰਦਾ ਤਾਂ ਸੰਗਿਆ ਰੂਪ ਵਿਚ ਇਸ ਦੇ ਪ੍ਰਚਲਤ ਅਰਥ ਠੀਕ ਮੰਨੇ ਜਾ ਸਕਦੇ ਸਨ, ਪਰ ਇਥੇ 'ਪਲੀਤੀ' ਪਦ ਵਿਸ਼ੇਸ਼ਣ ਰੂਪ ਵਿਚ ਵਰਤਿਆ ਗਿਆ ਹੈ ਜਿਸ ਕਰਕੇ ਇਸ ਦੇ ਅਰਥ 'ਮੂਤਰ ਦੀ ਅਪਵਿਤ੍ਰਤਾ ਵਾਲਾ ਕਪੜਾ' ਕਰਨੇ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਜੀ ਦੇ ਪਾਵਨ ਬਚਨ ਹਨ:-

**ਮਨਿ ਮੈਲੈ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ ॥**
**ਇਹ ਜਗਤੁ ਭਰਮਿ ਭੁਲਾਇਆ, ਵਿਰਲਾ ਬੂਝੈ ਕੋਇ ॥** [ਪੰਨਾ ੫੫੮

ਮਨੁੱਖ ਦਾ ਜੋੜ, ਲੋੜ ਤੋਂ ਵਧੇਰੇ, ਮਾਇਆ ਨਾਲ ਹੈ। ਮਾਇਆ ਦੀ ਮਮਤਾ ਕਰਕੇ ਹੀ ਮਨੁੱਖੀ ਮਨ ਮੈਲਾ ਹੈ। ਮੈਲੇ ਮਨ ਨੂੰ ਨਿਰਮਲ ਕਰਨ ਦੀ ਜੁਗਤੀ ਪਰਮੇਸ਼ਰ ਤੋਂ ਨਾਮ ਨਾਲ ਪ੍ਰੀਤਿ ਕਰਨ ਤੋਂ ਸਿਵਾਏ ਹੋਰ ਕੋਈ ਨਹੀਂ। ਮਨ ਦੀ ਮਲੀਨਤਾ ਕਾਰਨ ਹੀ ਜੀਵ ਦੀ ਪਰਮੇਸ਼ਰ ਦੇ ਨਾਮ ਨਾਲ ਤਦਰੂਪਤਾ ਨਹੀਂ ਹੋ ਸਕਦੀ। ਗੁਰੂ ਬਾਬਾ ਜੀ ਨੇ ਅੰਤਸ਼ਕਰਨ ਨੂੰ ਸ਼ੁੱਧ ਕਰਨ ਲਈ ਨਿਤ ਵਰਤੋਂ ਦਾ ਪ੍ਰਮਾਣ ਦੇ ਕੇ ਸਮਝਾਇਆ ਹੈ ਕਿ ਜਿਵੇਂ ਮਿਟੀ ਨਾਲ ਗੰਦੇ ਲਿਬੜੇ ਹੋਏ ਸਰੀਰਕ ਅੰਗਾਂ ਨੂੰ ਪਾਣੀ ਨਾਲ ਧੋ ਕੇ ਸੁਵਛ ਕਰ ਲਈਦਾ ਹੈ, ਮਲ ਮੂਤਰ ਨਾਲ ਪਲੀਤ ਹੋਏ ਕਪੜੇ ਨੂੰ ਸਾਬਣ ਲਾ ਕੇ ਧੋ ਲਈਦਾ ਹੈ, ਇਸੇ ਤਰ੍ਹਾਂ ਪ੍ਰਭੂ ਦੇ ਨਾਮ ਨਾਲ ਪਿਆਰ ਕੀਤਿਆਂ ਪਾਪਾਂ ਨਾਲ ਮੈਲੀ ਹੋਈ ਬੁੱਧੀ ਧੋਤੀ ਜਾ ਸਕਦੀ ਹੈ। ਇਹ ਮੈਲ ਬਾਹਰਮੁਖੀ ਵਿਖਾਵਿਆਂ ਵਾਲੇ ਕਰਮਾਂ ਨਾਲ ਦੂਰ ਨਹੀਂ ਹੋ ਸਕਦੀ। ਮਾੜੇ ਕੰਮਾਂ ਦਾ ਮਾੜਾ ਪ੍ਰਣਾਮ ਚੰਗੇ ਕੰਮਾਂ ਦਾ ਚੰਗਾ ਫਲ ਅਵੱਸ਼ ਹੀ ਮਿਲਦਾ ਹੈ। ਜੋ ਬੀਜਾਂਗੇ, ਓਹੀ ਖਾਵਾਂਗੇ, ਕਿਕਰ ਬੀਜ ਕੇ ਬਿਜਉਰ ਦੀ ਦਾਖ ਨਹੀਂ ਮਿਲ ਸਕਦੀ।

ਵਿਸ਼ੇਸ਼ ਗਲ ਇਹ ਸਮਝਾਈ ਹੈ ਕਿ ਪੁੰਨ ਤੇ ਪਾਪ ਕਥਨੀ ਮਾਤਰ ਨਹੀਂ, ਇਨ੍ਹਾਂ ਨਾਲ ਜੋ ਸੰਸਕਾਰ ਬਣਦੇ ਹਨ ਓਹੀ 'ਕਰਿ ਕਰਿ ਕਰਣਾ ਲਿਖਿ ਲੈ ਜਾਹੁ' ਦੇ ਪ੍ਰਤੀਕ ਹੁੰਦੇ ਹਨ। ਸੋ, ਪਾਪਾਂ ਦੀਆਂ ਰੁਚੀਆਂ ਤੋਂ ਛੁਟਕਾਰਾ ਪਾ ਕੇ ਨਾਮ-ਸਿਮਰਨ ਕੀਤਿਆਂ ਹੀ ਮਨ ਦੀ ਮੈਲ ਉਤਰਨੀ ਹੈ ਤੇ ਅੰਤਸ਼ਕਰਨ ਨਿਰਮਲ ਹੋਣਾ ਹੈ। ਗੁਰਵਾਕ ਹਨ:-

**ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥**
**ਅੰਮ੍ਰਿਤ ਨਾਮੁ, ਰਿਦ ਮਾਹਿ ਸਮਾਇ ॥** [ਪੰਨਾ ੨੬੩

ਸਾਰੀ ਗਲ ਨਾਮ-ਅਭਿਆਸ ਦੀ ਹੈ। ਜਿਉਂ ਜਿਉਂ ਨਾਮ ਜਪੀਦਾ ਹੈ, ਤਿਉਂ ਤਿਉਂ ਪਾਪਾਂ ਦੀ ਅਗਨੀ ਦਾ ਅਭਾਵ ਹੁੰਦਾ ਹੈ ਅਤੇ ਹਿਰਦੇ ਵਿਚ ਸ਼ਾਂਤੀ ਪ੍ਰਵੇਸ਼ ਕਰ ਜਾਂਦੀ ਹੈ।

**ਤੀਰਥੁ, ਤਪੁ, ਦਇਆ ਦਤੁ ਦਾਨੁ ॥ ਜੇ ਕੋ ਪਾਵੈ, ਤਿਲ ਕਾ ਮਾਨੁ ॥**
**ਸੁਣਿਆ ਮੰਨਿਆ, ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ, ਮਲਿ ਨਾਉ ॥**
**ਸਭਿ ਗੁਣ ਤੇਰੇ, ਮੈ ਨਾਹੀ ਕੋਇ ॥ ਵਿਣੁ ਗੁਣ ਕੀਤੇ, ਭਗਤਿ ਨ ਹੋਇ ॥**
**ਸੁਅਸਤਿ ਆਥਿ, ਬਾਣੀ ਬਰਮਾਉ ॥ ਸਤਿ, ਸੁਹਾਣੁ, ਸਦਾ ਮਨਿ ਚਾਉ ॥**
**ਕਵਣੁ ਸੁ ਵੇਲਾ, ਵਖਤੁ ਕਵਣੁ, ਕਵਣ ਥਿਤਿ, ਕਵਣੁ ਵਾਰੁ ॥**

*ਕਵਣਿ ਸਿ ਰੁਤੀ, ਮਾਹੁ ਕਵਣੁ ਜਿਤੁ ਹੋਆ ਆਕਾਰੁ ॥
ਵੇਲ ਨ ਪਾਈਆ ਪੰਡਤੀ, ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ, ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ, ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ, ਆਪੇ ਜਾਣੈ ਸੋਈ ॥
ਕਿਵ ਕਰਿ ਆਖਾ, ਕਿਵ ਸਾਲਾਹੀ, ਕਿਉ ਵਰਨੀ, ਕਿਵ ਜਾਣਾ ॥
ਨਾਨਕ, ਆਖਣਿ ਸਭੁ ਕੋ ਆਖੈ, ਇਕਦੂ ਇਕੁ ਸਿਆਣਾ ॥
ਵਡਾ ਸਾਹਿਬੁ, ਵਡੀ ਨਾਈ, ਕੀਤਾ ਜਾ ਕਾ ਹੋਵੈ ॥
ਨਾਨਕ, ਜੇ ਕੋ ਆਪੌ ਜਾਣੈ, ਅਗੈ ਗਇਆ ਨ ਸੋਹੈ ॥ ੨੧ ॥

## ਉਚਾਰਨ ਸੇਧ

**ਬਿੰਦੀ ਸਹਿਤ :** ਪੰਡਤੀਂ, ਕਾਦੀਆਂ, ਆਖਾਂ, ਸਾਲਾਹੀਂ, ਕਿਉਂ, ਵਰਨੀਂ, ਜਾਣਾਂ।

**ਬਿੰਦੀ ਰਹਿਤ :** ਜਾ, ਨਾਈ, ਗਇਆ।

**ਫੁਟਕਲ :** ੧. 'ਤਿਲ ਕਾ ਮਾਨੁ' ਨੂੰ 'ਤਿਲਕਾ ਮਾਨੁ' ਪੜ੍ਹਨਾ ਮਨੋਕਲਪਿਤ ਉਚਾਰਨ ਹੈ।
੨. 'ਅੰਤਰਗਤਿ' ਇਕੱਠਾ ਉਚਾਰਨਾ ਹੈ।
੩. 'ਨਾਉ' ਦਾ ਉਚਾਰਨ 'ਨ੍ਹਾਉ' ਕਰਨਾ ਹੈ, ਕਿਉਂਕਿ ਇਹ ਇਸ਼ਨਾਨ ਦੇ ਅਰਥ ਦਿੰਦਾ ਹੈ।
੪. 'ਮਾਹੁ' ਦਾ ਉਚਾਰਨ 'ਮਾਹੋ' ਕਰਨਾ ਅਸ਼ੁੱਧ ਹੈ, ਇਹ ਮਹੀਨੇ ਦਾ ਸੰਕੇਤਕ ਹੈ।
੫. 'ਸਿਰਠੀ' ਨੂੰ 'ਸ੍ਰਿਸਟੀ' ਪੜ੍ਹਨਾ ਅਸ਼ੁੱਧ ਹੈ, ਜਿਵੇਂ ਕਿ 'ਸਿਰਠਿ' ਨੂੰ 'ਸ੍ਰਿਸ਼ਟ' ਪੜ੍ਹਨਾ ਹੈ।

**ਪਦ ਅਰਥ :** ਦਇਆ=ਤਰਸ। ਦਤੁ=ਦੇਣ ਯੋਗ ਦਾਨ। ਤਿਲ=ਥੋੜਾ ਜਿਹਾ। ਮਾਨੁ=ਆਦਰ, ਵਡਿਆਈ। ਅੰਤਰਗਤਿ=ਅੰਤਰਮੁਖੀ। ਤੀਰਥਿ=ਤੀਰਥ ਉਤੇ। ਮਲਿ=ਮਲ ਕੇ। ਨਾਉ=ਨਹਾਉਣਾ ਕੀਤਾ ਹੈ। ਸੁਅਸਤਿ=ਕਲਿਆਣ ਸਰੂਪ। ਆਥਿ=ਮਾਇਆ। ਬਾਣੀ=ਬਚਨ, ਵਾਕ। ਬਰਮਾਉ=ਬ੍ਰਹਮਾ। ਸਤਿ=ਸੱਚ। ਸੁਹਾਣੁ=ਸੁੰਦਰ ਸਰੂਪ। ਚਾਉ=ਖੇੜਾ, ਅਨੰਦ। ਵਖਤੁ=ਵੇਲਾ, ਸਮਾਂ। ਥਿਤਿ=ਚੰਦਰਮਾ ਦੀ ਕਲਾ ਅਨੁਸਾਰ ਗਿਣੇ ਜਾਣ ਵਾਲੇ ਪੱਖ। ਵਾਰੁ=(ਸੱਤ ਵਾਰਾਂ ਵਿਚੋਂ ਕਿਹੜਾ) ਵਾਰ ਸੀ?। ਰੁਤੀ=ਰੁੱਤ। ਮਾਹੁ=ਮਹੀਨਾ। ਆਕਾਰੁ=ਰਚਨਾ, ਪਸਾਰਾ। ਵੇਲ=ਵੇਲਾ। ਪੰਡਤੀ=ਪੰਡਤਾਂ ਨੇ। ਪੁਰਾਣੁ=ਹਿੰਦੂ ਮਤ ਦੇ ੧੮ ਪੁਰਾਣ। ਕਾਦੀਆ=ਕਾਜ਼ੀਆਂ ਨੇ। ਸਿਰਠੀ=ਸ੍ਰਿਸ਼ਟੀ। ਕਿਉ ਵਰਨੀ= ਕਿਸ ਤਰ੍ਹਾਂ ਵਰਨਣ ਕਰਾਂ, ਆਖਾਂ। ਆਖਣਿ=ਆਖਣ (ਵਖਿਆਨ, ਪ੍ਰਮਾਣਾਂ) ਦੁਆਰਾ। ਇਕਦੂ=ਇਕ ਤੋਂ ਇਕ। ਨਾਈ=(ਨਾਮ ਦੀ) ਵਡਿਆਈ। ਆਪੌ=ਆਪ ਨੂੰ। ਸੋਹੈ=ਸੋਭਾ ਪਾਉਂਦਾ।

**ਅਰਥ :** ਤੀਰਥ (ਯਾਤਰਾ), ਤਪ (ਸਾਧਨ), ਤਰਸ (ਜੀਅ ਦਇਆ), ਦੇਣ ਯੋਗ ਦਾਨ, ਜੇ ਕੋਈ (ਮਨੁੱਖ ਇਨ੍ਹਾਂ ਸਾਰੇ ਕਰਮਾਂ ਨੂੰ) ਪ੍ਰਾਪਤ ਕਰਦਾ ਹੈ (ਤਾਂ ਉਸਦਾ ਫਲ) ਤਿਲ ਜਿੰਨਾ (ਥੋੜੇ ਸਮੇਂ) ਦਾ ਆਦਰ-ਸਤਿਕਾਰ ਹੈ (ਭਾਵ ਤੁਛ ਵਡਿਆਈ ਹੈ)। (ਪਰ ਜਿਸ ਮਨੁੱਖ ਨੇ ਪਹਿਲਾਂ ਸਤਿਨਾਮੁ) ਸੁਣਿਆ, (ਫਿਰ ਉਸ ਨੂੰ) ਮੰਨਿਆ, (ਫਿਰ) ਆਪਣੇ ਮਨ ਵਿਚ (ਨਾਮ ਨੂੰ) ਪਿਆਰ ਕੀਤਾ ਹੈ, (ਇਹ ਸਮਝੋ ਕਿ ਉਸ ਨੇ) ਅੰਤਰਗਤਿ (ਭਾਵ ਹਿਰਦੇ ਰੂਪੀ) ਤੀਰਥ ਉਤੇ ਮਲ ਕੇ (ਚੰਗੀ ਤਰ੍ਹਾਂ) ਇਸ਼ਨਾਨ ਕਰ ਲਿਆ ਹੈ (ਭਾਵ ਉਸਨੇ ਆਪਣੇ ਅੰਤਸ਼ ਕਰਨ ਨੂੰ ਸ਼ੁੱਧ ਕਰ ਲਿਆ ਹੈ)। (ਅਜਿਹਾ ਮਨੁੱਖ ਫਿਰ

---

***ਗੁਰਬਾਣੀ ਵਿਚ 'ਕਵਣਿ'** ਸਰੂਪ ਕਿਤੇ ਨਹੀਂ ਵਰਤਿਆ ਗਿਆ।

ਸ਼ੁੱਧ ਹਿਰਦੇ ਨਾਲ ਆਪਣੇ ਸਾਹਿਬ ਅਗੇ ਜੋਦੜੀ ਕਰਦਾ ਹੈ, ਹੇ ਸਾਹਿਬ ਜੀ!) ਸਾਰੇ ਗੁਣ ਤੇਰੇ (ਹੀ ਬਖ਼ਸ਼ੇ ਹੋਏ ਮਿਲਦੇ ਹਨ) ਪਰ ਮੇਰੇ ਵਿਚ ਕੋਈ ਗੁਣ ਨਹੀਂ ਹੈ (ਮੈਨੂੰ ਭਗਤੀ ਕਰਨ ਦਾ ਚਾਅ ਤਾਂ ਉਠਦਾਹੈ ਪਰ) ਗੁਣਾਂ ਦਾ (ਸੰਗ੍ਰਹਿ) ਕੀਤੇ ਬਿਨਾਂ (ਤੇਰੀ) ਭਗਤੀ ਨਹੀਂ ਹੋ ਸਕਦੀ। (ਇਸ ਲਈ ਮੈਂ ਉਪਰੋਕਤ ਕਰਮਾਂ ਨੂੰ ਛੋੜ ਕੇ ਤੈਥੋਂ ਭਗਤੀ ਕਰਨ ਵਾਲੇ ਸ਼ੁੱਭ ਗੁਣਾਂ ਦਾ ਦਾਨ ਮੰਗਦਾ ਹਾਂ.ਕਿਉਂਕਿ ਹੇ ਪ੍ਰਭੂ ! ਤੂੰ ਹੀ) ਕਲਿਆਣ ਸਰੂਪ ਹੈਂ, (ਭਾਵ ਮੁਕਤੀ ਸਰੂਪ ਹੈਂ, ਤੂੰ ਹੀ) ਸੁੰਦਰ ਰੂਪ ਹੈਂ, (ਤੂੰ ਹੀ) ਬਾਣੀ ਰੂਪ ਹੈਂ, (ਤੂੰ ਹੀ) ਬ੍ਰਹਮ ਰੂਪ ਹੈਂ, (ਤੂੰ ਹੀ) ਸਤਿ-ਸਰੂਪ ਹੈਂ, (ਤੂੰ ਹੀ) ਸੁੰਦਰ ਰੂਪ ਹੈਂ, (ਅਤੇ ਤੂੰ ਹੀ) ਸਦਾ ਖਿੜੇ ਹੋਏ ਮਨ ਵਾਲਾ ਹੈਂ (ਭਾਵ ਤੂੰ ਸਤ ਚਿਤ ਅਨੰਦ ਹੈਂ, ਮਾਇਆ ਬਾਣੀ ਅਤੇ ਬ੍ਰਹਮਾ, ਸਭ ਤੇਰੀ ਰਚਨਾ ਹੈ)।

(ਪ੍ਰਸ਼ਨ)- ਉਹ ਕਿਹੜਾ ਵੇਲਾ ਸੀ? ਕਿਹੜਾ ਵਕਤ (ਸਮਾਂ) ਸੀ? ਕਿਹੜੀ ਥਿਤ ਸੀ? ਕਿਹੜਾ ਵਾਰ ਸੀ? ਉਹ ਰੁੱਤ ਕਿਹੜੀ ਸੀ? ਮਹੀਨਾ ਕਿਹੜਾ ਸੀ? ਜਿਸ ਸਮੇਂ ਰੂਪਮਾਨ (ਸ੍ਰਿਸ਼ਟੀ ਦਾ ਪਸਾਰਾ) ਹੋਇਆ?

(ਉਤਰ)- ਪੰਡਤਾਂ ਨੇ (ਉਸ) ਵੇਲੇ (ਦੀ ਸਾਰ) ਨਹੀਂ ਪਾਈ ਜਿਹੜਾ (ਪ੍ਰਮਾਣ) ਪੁਰਾਣ ਰੂਪੀ ਲੇਖ ਤੋਂ (ਸਿੱਧ ਹੁੰਦਾ) ਹੋਵੇ। (ਉਸ) ਵਕਤ (ਸਮੇਂ) ਨੂੰ ਕਾਜ਼ੀਆਂ ਨੇ ਵੀ ਨਹੀਂ ਬੁਝਿਆ, ਜੇ ਬੁਝਿਆ ਹੁੰਦਾ ਤਾਂ ਉਹ ਇਸ ਬਾਰੇ ਕੁਰਾਨ ਰੂਪੀ ਲੇਖ (ਸ਼ਰ੍ਹਾ) ਲਿਖ ਦੇਂਦੇ। (ਕੋਈ) ਜੋਗੀ ਵੀ (ਜਗਤ ਰਚਨਾ ਬਾਰੇ) ਥਿਤ, ਵਾਰ ਨਹੀਂ ਜਾਣਦਾ (ਅਤੇ) ਨਾ ਕੋਈ (ਹੋਰ ਸਿਆਣਾ) ਰੁੱਤ, ਮਹੀਨਾ (ਦਸ ਸਕਦਾ ਹੈ)। (ਸਿਧਾਂਤ ਇਹ ਹੈ ਕਿ) ਜਿਸ ਵੇਲੇ ਕਰਤਾ (ਪੁਰਖ) ਸ੍ਰਿਸ਼ਟੀ ਸਿਰਜਦਾ ਹੈ (ਉਸ ਸਮੇਂ ਨੂੰ ਕੇਵਲ) ਉਹ ਆਪ ਹੀ ਜਾਣਦਾ ਹੈ (ਬਾਕੀ ਸਭ ਕਥਨੀ ਮਨੁੱਖੀ-ਕਲਪਨਾ ਹੈ)।

(ਮੈਂ ਉਸ ਕਰਤੇ ਦੀ ਸ੍ਰਿਸ਼ਟੀ ਰਚਨਾ ਦਾ ਆਰੰਭ) ਕਿਸ ਤਰ੍ਹਾਂ ਦਸਾਂ? ਕਿਸ ਤਰ੍ਹਾਂ (ਉਸ ਕਰਤੇ ਦੀ) ਸਿਫਤ-ਸ਼ਲਾਘਾ ਕਰਾਂ? ਕਿਸ ਤਰ੍ਹਾਂ (ਉਸ ਦਾ ਵਿਸਥਾਰ ਸਹਿਤ) ਵਰਨਣ ਕਰਾਂ? ਅਤੇ ਕਿਸ ਤਰ੍ਹਾਂ (ਉਸ ਬੇਅੰਤ ਮਾਲਕ ਨੂੰ) ਜਾਣਾਂ-ਪਛਾਣਾਂ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਆਪਣੇ ਵਲੋਂ) ਹਰ ਕੋਈ (ਮਨੁੱਖ ਆਪਣੇ) ਆਪ ਨੂੰ ਇਕ ਦੂਜੇ (ਨਾਲੋਂ) ਸਿਆਣਾ (ਸਮਝ ਕੇ ਉਸ ਦੀ ਕੁਦਰਤ ਦਾ) ਵਖਿਆਨ ਕਰਦਾ ਹੈ, (ਪਰ ਉਸ ਦਾ ਭੇਦ ਕੋਈ ਵੀ ਨਹੀਂ ਪਾ ਸਕਿਆ ਕਿਉਂਕਿ 'ਕੁਦਰਤਿ ਕੀਮ ਨ ਜਾਣੀਐ, ਕਾਦਰ ਕਿਨ ਪਾਯਾ')।

ਜਿਸ (ਪਰਮੇਸ਼ਰ) ਦਾ ਕੀਤਾ ਹੋਇਆ (ਸਭ ਕੁਝ) ਹੁੰਦਾ ਹੈ, (ਉਹ) ਵੱਡਾ ਸਾਹਿਬ ਹੈ (ਉਸ ਦੀ) ਵਡਿਆਈ ਵੱਡੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜੇ ਕੋਈ (ਮਨੁੱਖ) ਆਪਣੇ ਆਪ ਨੂੰ (ਵੱਡਾ) ਜਾਣਦਾ ਹੈ (ਤਾਂ ਉਹ) ਅਗੇ (ਸਾਹਿਬ ਦੇ ਦਰਬਾਰ ਵਿਚ) ਗਿਆ ਹੋਇਆ ਸੋਭਾ ਨਹੀਂ ਪਾਉਂਦਾ।੨੧।

## ਅਰਥ ਭੇਦ ਅਤੇ ਨਿਰਣੈ

**ਤੀਰਥੁ ਤਪੁ, ਦਇਆ ਦਤੁ ਦਾਨੁ ॥ ਜੇ ਕੋ ਪਾਵੈ, ਤਿਲ ਕਾ ਮਾਨੁ ॥**

ਵਿਦਵਾਨਾਂ ਨੇ ਇਨ੍ਹਾਂ ਪੰਕਤੀਆਂ ਦੇ ਹੇਠ ਲਿਖੇ ਕਈ ਅਰਥ ਕੀਤੇ ਹਨ:-

੧. ਜੋ ਆਦਮੀ ਤੀਰਥ ਤੇ ਤਪ ਆਦਿ ਕਰਦੇ ਹਨ ਅਤੇ ਦਇਆ ਕਰਕੇ ਆਪਣਾ ਕਮਾਇਆ ਹੋਇਆ ਧਨ ਦਾਨ ਕਰਦੇ ਹਨ ਤੇ ਉਤਮ ਦਾਨ ਭੂਮੀ ਦਾ, ਸਵਰਨ ਦਾ, ਕੀਤਾ ਹੈ ਅਤੇ ਇਹ ਦਾਨ ਪੁੰਨ ਕਰਕੇ ਵਾਹਿਗੁਰੂ ਦੇ ਸਮਰਪਣ ਕੀਤਾ ਹੈ, ਉਨ੍ਹਾਂ ਲੋਕਾਂ ਦਾ ਇਕ ਤਿਲ ਦਾ ਮਣ ਬਣ ਜਾਏਗਾ। [ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ

੨. ਜੇ ਕਿਸੇ ਨੂੰ ਵਾਹਿਗੁਰੂ ਦੇ ਨਾਮ ਦਾ ਕਿਣਕਾ ਭਰ ਭੀ ਮਾਣ ਮਿਲ ਜਾਏ ਤਾਂ ਸਮਝੋ ਕਿ ਉਸਨੇ ਤੀਰਥਾਂ ਦਾ ਇਸ਼ਨਾਨ, ਤਪ ਦੀ ਸਾਧਨਾ, ਜੀਆਂ ਉਤੇ ਦਇਆ ਅਤੇ ਪੁੰਨ ਦਾਨ ਕਰ ਲਏ। [ਪ੍ਰਿੰ. ਤੇਜਾ ਸਿੰਘ ਜੀ

੩. ਤੀਰਥ (ਯਾਤਰਾ), ਤਪ (ਸਾਧਣੇ), ਦਇਆ (ਧਾਰਨੀ), ਦਾਨ ਦੇਣਾ, ਜੇ ਕਿਸੇ ਨੂੰ (ਇਹ ਕੁਛ) ਪ੍ਰਾਪਤ ਹੋ ਜਾਵੇ (ਤਾਂ ਉਸ ਦਾ ਫਲ ਉਸ ਨੂੰ) ਥੋੜੇ (ਸਮੇਂ ਦਾ) ਮਾਨ ਪ੍ਰਾਪਤ ਹੁੰਦਾ ਹੈ।
[ਭਾਈ ਵੀਰ ਸਿੰਘ ਜੀ

**ਨਿਰਣੈ :** ਕਈ ਸਜਣਾਂ ਨੇ 'ਤਿਲ ਕਾ ਮਾਨੁ' ਦੀ ਥਾਂ 'ਤਿਲਕਾ ਮਾਨੁ' ਇਕਠਾ ਪਾਠ ਕਰਕੇ ਇਸ ਦੇ ਅਰਥ ਕੀਤੇ ਹਨ-'ਤਿਲਕਣ ਵਾਲਾ ਮਾਣ, ਨਾਸ ਹੋਣ ਵਾਲੀ ਵਡਿਆਈ' ਅਤੇ 'ਦਤੁ' ਸ਼ਬਦ ਦੇ ਅਰਥ ਕਿਰਿਆ ਵਾਚਕ 'ਦੇਣਾ' ਕੀਤੇ ਹਨ।

ਇਨ੍ਹਾਂ ਪੰਕਤੀਆਂ ਵਿਚ ਜਿਵੇਂ 'ਤੀਰਥੁ' 'ਤਪੁ' ਸ਼ਬਦ ਸੰਗਿਆ ਵਾਚਕ ਹਨ ਤਿਵੇਂ 'ਦਤੁ' ਦੇ ਸ਼ਬਦ ਨੂੰ ਵੀ ਔਂਕੁੜ ਲਗਾ ਹੋਇਆ ਹੈ ਅਤੇ ਸੰਗਿਆ ਵਾਚਕ ਹੈ। 'ਮਾਨੁ' ਸ਼ਬਦ ਦਾ ਅਰਥ 'ਮਣ' ਕਰਨਾ ਮਨੋਕਲਪਿਤ ਜਿਹੇ ਅਰਥ ਲਗਦੇ ਹਨ। 'ਮਾਨੁ' ਸ਼ਬਦ ਇਕ ਪ੍ਰਚਲਤ ਸ਼ਬਦ ਹੈ ਜੋ 'ਮਾਣ, ਆਦਰ, ਵਡਿਆਈ' ਦੇ ਅਰਥਾਂ ਵਿਚ ਹੀ ਵਰਤਿਆ ਜਾਂਦਾ ਹੈ ਜਿਵੇਂ ਪਿਛੇ ਆਈ ਪੰਕਤੀ 'ਜਿਨਿ ਸੇਵਿਆ ਤਿਨਿ ਪਾਇਆ ਮਾਨੁ' ਦੇ ਅਰਥਾਂ ਵਿਚ ਗੁਰਬਾਣੀ ਦੇ ਪ੍ਰਮਾਣਾਂ ਰਾਹੀਂ ਸਪਸ਼ਟ ਕੀਤਾ ਜਾ ਚੁੱਕਾ ਹੈ। 'ਤਿਲੁ' ਸ਼ਬਦ ਦੀ ਵਰਤੋਂ ਵੀ ਗੁਰਬਾਣੀ ਵਿਚ ਅਨੇਕ ਥਾਵਾਂ ਤੇ ਕੀਤੀ ਹੋਈ ਮਿਲਦੀ ਹੈ-

ੳ) **ਬਿਘਨ ਨ ਲਾਗੈ ਤਿਲ ਕਾ ਕੋਈ, ਕਾਰਜ ਸਗਲ ਸਵਾਰੇ ॥** [ਪੰਨਾ ੬੨੪

ਅ) **ਜਾ ਕਉ ਚੀਤਿ ਆਵੈ ਗੁਰੁ ਅਪਨਾ ॥**
**ਤਾ ਕਉ ਦੂਖੁ ਨਹੀ ਤਿਲੁ ਸੁਪਨਾ॥** [ਪੰਨਾ ੧੨੯੮

ਜਿਵੇਂ ਤਿਲ ਦਾ ਆਪਣਾ ਰੂਪ ਛੋਟਾ ਹੈ ਤਿਵੇਂ ਇਸ ਦੇ ਅਰਥ ਵੀ 'ਛੋਟਾ' ਅਥਵਾ 'ਥੋੜਾ ਜਿਹਾ' ਕੀਤੇ ਜਾਂਦੇ ਹਨ। ਇਸ ਪਉੜੀ ਵਿਚ ਦੋ ਪ੍ਰਕਾਰ ਦੇ ਦਾਨ ਇਸ਼ਨਾਨ ਦਸੇ ਹਨ ਅਤੇ ਨਾਲ ਹੀ ਉਨ੍ਹਾਂ ਦਾ ਫਲ ਵਰਨਣ ਕੀਤਾ ਹੈ। ਪਹਿਲੀ ਪੰਕਤੀ ਵਿਚ ਬਾਹਰਲੇ ਕਰਮ ਦਸੇ ਹਨ ਅਤੇ ਉਨ੍ਹਾਂ ਦਾ ਫਲ ਥੋੜਾ ਜਿਹਾ ਆਦਰ ਸਤਿਕਾਰ ਦਸਿਆ ਹੈ। ਦੂਜੀ ਪੰਕਤੀ ਵਿਚ ਅੰਦਰਲਾ ਤੀਰਥ ਦਸਿਆ ਹੈ ਜਿਸ ਵਿਚ ਇਸ਼ਨਾਨ ਕਰਨ ਨਾਲ ਸਾਰੇ ਪਾਪਾਂ ਦੀ ਮੈਲ ਲਹਿ ਜਾਂਦੀ ਹੈ।

ਪ੍ਰਿੰਸੀਪਲ ਤੇਜਾ ਸਿੰਘ ਜੀ ਦੇ ਕਥਨ ਅਨੁਸਾਰ ਕਿ ਜਿਸ ਕਿਸੇ ਨੂੰ ਵਾਹਿਗੁਰੂ ਜੀ ਦੇ ਨਾਮ ਦਾ ਕਿਣਕਾ ਭਰ ਭੀ ਮਾਣ ਮਿਲ ਜਾਏ ਤਾਂ ਮਾਨੋ ਉਸ ਨੇ ਸਭ ਤੀਰਥਾਂ ਦੇ ਇਸ਼ਨਾਨ ਤੇ ਬਾਕੀ ਦੇ ਕਰਮ ਕਰ ਲਏ ਇਹ ਅਰਥ ਵੀ ਠੀਕ ਨਹੀਂ ਜਾਪਦੇ। ਇਥੇ 'ਮਾਨੁ' ਸ਼ਬਦ ਦਾ ਭਾਵ 'ਦੁਨਿਆਵੀ ਮਾਣ-ਵਡਿਆਈ' ਹੈ, ਨਾਮ ਵਾਲਾ ਮਾਣ ਨਹੀਂ। ਜੇ ਪਹਿਲਾਂ ਹੀ ਨਾਮ ਦਾ ਕਿਣਕਾ ਮਿਲ ਗਿਆ ਤਾਂ ਪਿਛੋਂ ਤੀਰਥ ਇਸ਼ਨਾਨ ਆਦਿ ਬਿਆਨ ਕਰਨ ਦੀ ਵਿਸ਼ੇਸ਼ਤਾ ਹੀ ਕੀ ਰਹਿ ਜਾਂਦੀ ਹੈ? ਗੁਰਬਾਣੀ ਵਿਚ 'ਨਾਮ ਤੀਰਥ' ਦਾ ਵਿਚਾਰ ਹੀ ਸੱਚਾ ਤੇ ਸੁੱਚਾ ਇਸ਼ਨਾਨ ਹੈ:-

**ਤੀਰਥਿ ਨਾਵਣ ਜਾਉ, ਤੀਰਥੁ ਨਾਮੁ ਹੈ ॥**
**ਤੀਰਥ ਸਬਦ ਬੀਚਾਰੁ, ਅੰਤਰਿ ਗਿਆਨੁ ਹੈ ॥** [ਪੰਨਾ ੬੮੭

ਬਾਕੀ ਦੇ ਸਾਰੇ ਕਰਮ ਇਸ ਦੇ ਮੁਕਾਬਲੇ ਤੇ ਤੁਛ ਹਨ। ਇਥੇ ਬਾਹਰਲੇ ਕਰਮ ਤੇ ਅੰਦਰਲੀ ਰਹਿਤ ਦਾ ਪਰਸਪਰ ਮੁਕਾਬਲਾ ਕੀਤਾ ਗਿਆ ਹੈ ਜਿਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਨਾਮ ਸਭ ਕਰਮਾਂ ਤੋਂ ਉਤਮ ਹੈ:-

**ਕਰਮ ਧਰਮ ਅਨੇਕ ਕਿਰਿਆ, ਸਭ ਊਪਰਿ ਨਾਮੁ ਅਚਾਰੁ ॥** [ਪੰਨਾ ੪੦੫

(ਅ) **ਅੰਤਰਗਤਿ ਤੀਰਥਿ, ਮਲਿ ਨਾਉ ॥**

ਕਈ ਟੀਕਿਆਂ ਵਿਚ ਇਸ ਪੰਕਤੀ ਨੂੰ ਪਦ ਛੇਦ ਕਰਕੇ 'ਅੰਤਰਿ ਗਤਿ' ਪਾਠ ਛਪਿਆ ਹੋਇਆ ਮਿਲਦਾ ਹੈ। ਜ਼ਬਾਨੀ ਪਾਠ ਕਰਨ ਵੇਲੇ ਵੀ ਇਸ ਨੂੰ ਆਮ ਪਾਠੀ ਪਦ ਛੇਦ ਕਰਕੇ ਹੀ ਪੜ੍ਹਦੇ ਹਨ। ਅਸਲ ਵਿੱਚ ਇਹ ਇਕ ਜੁੜਵਾਂ ਸ਼ਬਦ ਹੈ। ਜਦੋਂ 'ਅੰਤਰ' ਤੇ 'ਗਤਿ' ਦੋ ਵੱਖੋ ਵਖਰੇ ਸ਼ਬਦ

ਆਉਂਦੇ ਹਨ ਤਾਂ ਇਨ੍ਹਾਂ ਦੋਹਾਂ ਵਿਚਕਾਰ 'ਕੀ' ਸ਼ਬਦ ਲਗ ਜਾਂਦਾ ਹੈ ਤੇ ਅਰਥਾਂ ਵਿਚ ਨਵੀਨਤਾ ਆ ਜਾਂਦੀ ਹੈ ਜਿਵੇਂ:-

**੧. ਨਿਰਮਲ ਨਾਮੁ ਜਪਹੁ ਸਦ ਗੁਰਮੁਖਿ, ਅੰਤਰ ਕੀ ਗਤਿ ਤਾਹੀ ਜੀਉ॥** [ਪੰਨਾ ੫੯੮

**੨. ਅੰਤਰਿ ਕੀ ਗਤਿ ਤੁਧੁ ਪਹਿ ਸਾਰੀ, ਤੁਧੁ ਜੇਵਡ ਅਵਰੁ ਨ ਕੋਈ॥** [ਪੰਨਾ ੭੪੮

ਅਜਿਹੀਆਂ ਪੰਕਤੀਆਂ ਵਿਚ ਇਸਦੇ ਅਰਥ 'ਅੰਤਰ ਆਤਮੇ ਦੀ ਗਤੀ' ਹਨ ਪਰ 'ਅੰਤਰਗਤਿ ਤੀਰਥਿ' ਦੇ ਅਰਥ ਹਨ-'ਅੰਦਰਲੇ ਤੀਰਥ ਉਤੇ' ਭਾਵ ਹਿਰਦੇ ਰੂਪੀ ਤੀਰਥ ਉਤੇ।

**(ੲ) ਸੁਅਸਤਿ ਆਥਿ, ਬਾਣੀ ਬਰਮਾਉ॥ ਸਤਿ ਸੁਹਾਣੁ, ਸਦਾ ਮਨਿ ਚਾਉ ॥**

ਇਨ੍ਹਾਂ ਪੰਕਤੀਆਂ ਦੇ ਹੇਠ ਲਿਖੇ ਕਈ ਅਰਥ ਕੀਤੇ ਗਏ ਹਨ:-

੧. ਮੈਂ ਆਪ ਦੇ ਸਾਹਮਣੇ ਕੋਈ ਭੇਟਾ ਨਹੀਂ ਰਖ ਸਕਦਾ, ਮੈਂ ਤਾਂ ਸਿਰਫ ਅਸ਼ੀਰਬਾਦ ਦੇ ਸਕਦਾ ਹਾਂ। ਇਹ ਸੁਅਸਤੈਣ ਹੈ। ਮੈਂ ਇਕ ਬ੍ਰਾਹਮਣ ਹਾਂ। ਭਾਵ ਭਿਖ਼ਸ਼ਕ ਹਾਂ, ਰਾਜਾਨ ਰਾਜ ਨੂੰ ਇਹ ਬ੍ਰਾਹਮਣ ਇਤਨੀ ਹੀ ਬਾਣੀ ਕਹਿ ਸਕਦਾ ਹੈ ਕਿ ਸੁਅਸਤਿ=ਆਪ ਦਾ ਅਟੱਲ ਰਾਜ ਰਹੇ। ਸੁਅਸਤੈਣ ਕੀ ਹੈ? 'ਸਤਿ ਸੁਹਾਣੁ ਸਦਾ ਮਨਿ ਚਾਉ' ਸੁਹਾਣੁ ਤੇ ਸਤਿ ਨੂੰ ਜਦੋਂ ਚਾਉ ਚੜ੍ਹਿਆ ਤਾਂ ਬਾਣੀ ਹੋਈ ਤੇ ਬਰਮਾਉ ਭਾਵ ਬ੍ਰਹਮਾ ਆਦਿ ਉਤਪਤ ਹੋਏ।

[ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ

੨. (ਹੇ ਨਿਰੰਕਾਰ) ਤੇਰੀ ਸਦਾ ਜੈ ਹੋਵੇ। ਤੂੰ ਆਪੇ ਹੀ ਮਾਇਆ ਹੈਂ, ਤੂੰ ਆਪ ਹੀ ਬਾਣੀ ਹੈਂ, ਤੂੰ ਆਪ ਹੀ ਬ੍ਰਹਮਾ ਹੈਂ .....ਤੂੰ ਸਦਾ ਥਿਰ ਹੈਂ, ਸੁਹਣਾ ਹੈਂ ਤੇਰੇ ਮਨ ਵਿਚ ਸਦਾ ਖਿੜਾਉ ਹੀ ਖਿੜਾਉ ਹੈ। [ਪ੍ਰੋ. ਸਾਹਿਬ ਸਿੰਘ ਜੀ

੩. ਅਕਾਲਪੁਰਖ ਦਾ ਜਸ, ਰਬੀ ਬਾਣੀ ਦਾ ਉਚਾਰਨ, ਸਚ ਦੀ ਭਾਣਕ ਅਤੇ ਸਦੀਵੀ ਉਮਾਹ (ਇਹ ਚਾਰ ਗੁਣ) ਹੋਣ। [ਪੰਡਿਤ ਕਰਤਾਰ ਸਿੰਘ ਜੀ 'ਦਾਖਾ'

੪. ਨਮਸਕਾਰ ਹੈ ਉਸਨੂੰ ਜੋ ਆਪ 'ਮਾਇਆ' ਹੈ 'ਬਾਣੀ' ਹੈ ਅਤੇ 'ਬ੍ਰਹਮ' ਹੈ। ਉਹ ਸਤਿ ਸਰੂਪ ਹੈ, ਸੁੰਦਰਤਾ ਹੈ ਅਤੇ ਮਨ ਵਿਚ ਸਦਾ ਨੇਕੀ ਦੇ ਚਾਉ ਦੀ ਸ਼ਕਲ ਵਿਚ ਰਹਿੰਦਾ ਹੈ।

[ਪ੍ਰਿੰ. ਤੇਜਾ ਸਿੰਘ ਜੀ

**ਨਿਰਣੈ :** ਇਸ ਵਿਚ ਸੰਦੇਹ ਨਹੀਂ ਕਿ 'ਸੁਆਸਤਿ' ਸ਼ਬਦ ਦੇ ਅਰਥ 'ਅਸ਼ੀਰਵਾਦ' ਹਨ ਪ੍ਰੰਤੂ ਹੇਠ ਲਿਖੇ ਹੋਰ ਕਈ ਅਰਥ ਹਨ:-

ਕੁਸ਼ਲ (ਮੰਗਲ) ਬੋਧਕ, ਅੰਗੀਕਾਰ ਬੋਧਕ, ਹਾਂ, ਠੀਕ ਓਅੰਕਾਰ ਦੀ ਧੁਨ, ਕਲਿਆਣ ਸਰੂਪ ਆਦਿ। ਇਸ ਸ਼ਬਦ ਦੇ ਅਰਥ ਇਨ੍ਹਾਂ ਪੰਕਤੀਆਂ ਵਿਚ 'ਕਲਿਆਣ ਸਰੂਪ ਵਾਹਿਗੁਰੂ' ਠੀਕ ਢੁਕਦੇ ਹਨ ਕਿਉਂਕਿ ਵਾਹਿਗੁਰੂ ਜੀ ਦੀ ਬਾਣੀ (ਹੁਕਮ) ਦੁਆਰਾ ਪਹਿਲਾਂ ਮਾਇਆ ਦੀ ਉਤਪਤੀ ਹੋਈ ਫਿਰ ਬ੍ਰਹਮਾ ਹੋਇਆ, ਸਹਿਜੇ ਸਹਿਜੇ ਸਾਰੀ ਰਚਨਾ ਦਾ ਵਿਸਥਾਰ ਹੋਇਆ। ਸੋ, 'ਸਤਿ' ਸੁਹਾਣੁ ਵਾਹਿਗੁਰੂ ਜੀ ਨੂੰ ਆਪਣੀ ਰਚੀ ਹੋਈ ਕੁਦਰਤ ਵੇਖ ਕੇ ਆਪਣੇ ਮਨ ਅੰਦਰ ਉਸ ਦਾ ਚਾਓ ਚੜ੍ਹਨਾ ਸੁਭਾਵਿਕ ਹੈ। ਵਾਹਿਗੁਰੂ ਜੀ ਕੇਵਲ ਨੇਕੀ ਤੇ ਚਾਉ ਦੀ ਸ਼ਕਲ ਵਿਚ ਹੀ ਨਹੀਂ, ਕਈ ਸ਼ਕਲਾਂ ਵਿਚ ਸਾਡੇ ਨਾਲ ਰਹਿੰਦੇ ਹਨ। ਉਪਰ ਆਈਆਂ ਪੰਕਤੀਆਂ ਵਿਚ ਅਕਾਲ ਪੁਰਖ ਦੀ ਉਸਤਤੀ ਹੈ ਇਸ ਲਈ 'ਸਤਿ ਸੁਹਾਣੁ ਸਦਾ ਮਨਿ ਚਾਉ' ਪੰਕਤੀ ਦਾ ਸਬੰਧ ਵਾਹਿਗੁਰੂ ਜੀ ਨਾਲ ਹੈ, ਮਨੁੱਖ ਦੇ ਮਨ ਨਾਲ ਨਹੀਂ। ਇਸ ਤੋਂ ਉਪਰੰਤ ਇਸ ਪੰਕਤੀ ਵਿਚ 'ਬਾਣੀ' ਦੇ ਅਰਥ 'ਬਣਾਵਟ' ਨਹੀਂ, 'ਬਚਨ, ਹੁਕਮ' ਆਦਿ ਹਨ।

**(ਸ) ....ਕਵਣ ਥਿਤਿ ਕਵਣੁ ਵਾਰੁ ॥**

'ਕਵਣ' ਤੇ 'ਕਵਣੁ' ਪਦਾਂ ਦੀ ਵਰਤੋਂ ਗੁਰਬਾਣੀ ਵਿਚ ਬਹੁਤ ਥਾਈਂ ਕੀਤੀ ਹੋਈ ਮਿਲਦੀ ਹੈ। 'ਕਵਣਿ' ਸਿਹਾਰੀ ਵਾਲਾ ਸਰੂਪ ਕੇਵਲ ਜਪੁ ਜੀ ਸਾਹਿਬ ਵਿਚ ਛਪਿਆ ਹੋਇਆ ਮਿਲਦਾ ਹੈ ਜੋ

ਕਿ ਠੀਕ ਨਹੀਂ ਜਾਪਦਾ। 'ਕਵਣ' ਵਿਸ਼ੇਸ਼ਣ ਰੂਪ ਵਿਚ ਇਸਤਰੀਲਿੰਗ ਨਾਵ ਨਾਲ ਹਮੇਸ਼ਾਂ ਮੁਕਤਾ ਰੂਪ ਵਿਚ ਅਤੇ ਪੁਲਿੰਗ ਨਾਵ ਨਾਲ ਔਂਕੁੜ ਸਹਿਤ ਹੁੰਦਾ ਹੈ। ਇਥੇ 'ਰੁਤੀ' ਇਸਤਰੀਵਾਚਕ ਪਦ ਨਾਲ 'ਕਵਣ' ਦਾ ਅੰਤਲਾ ਅਖਰ ਮੁਕਤਾ ਹੀ ਚਾਹੀਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਅਜਿਹੀਆਂ ਅਸ਼ੁੱਧੀਆਂ ਜੋ ਅਸ਼ੁੱਧ ਉਤਾਰੇ ਕਾਰਨ ਲਿਖਾਰੀਆਂ ਪਾਸੋਂ ਹੋਂਦ ਵਿੱਚ ਆਈਆਂ ਹਨ, ਠੀਕ ਕਰਾਉਣੀਆਂ ਚਾਹੀਦੀਆਂ ਹਨ।

## ਸਾਰੰਸ਼ ਅਤੇ ਸਿਧਾਂਤ

ਤੀਰਥਾਂ ਉਤੇ ਇਸ਼ਨਾਨ ਅਤੇ ਦਇਆ-ਦਾਨ ਕਰਨ ਨਾਲ ਜੋ ਮਾਣ ਪ੍ਰਾਪਤ ਹੁੰਦਾ ਹੈ, ਉਹ ਥੋੜੇ ਸਮੇਂ ਲਈ ਥੋੜਾ ਜਿਹਾ ਮਾਣ ਹੀ ਪ੍ਰਾਪਤ ਹੁੰਦਾ ਹੈ। ਪਰ ਜਿਹੜਾ ਮਨ ਵਿਚ ਪ੍ਰੇਮ-ਭਾਵਨਾ ਧਾਰਨ ਕਰਦਾ ਹੈ, ਉਹ ਸਹੀ ਅਰਥਾਂ ਵਿੱਚ ਆਪਣੇ ਅੰਦਰਲੇ ਹਿਰਦੇ ਰੂਪੀ ਤੀਰਥ ਉਤੇ ਇਸ਼ਨਾਨ ਕਰਦਾ ਹੈ। ਇਸ਼ਨਾਨ ਤੇ ਦਾਨ ਚੰਗਾ ਕਰਮ ਹੈ ਪਰ ਇਸ ਨਾਲ ਮਨ ਅੰਦਰ ਅਭਿਮਾਨ ਆ ਵੜਦਾ ਹੈ। ਤੀਰਥਾਂ ਤੇ ਇਸ਼ਨਾਨ ਕਰਨ ਨਾਲ ਮਨ ਤੋਂ ਮੈਲ ਨਹੀਂ ਉਤਰਦੀ ਹੈ। ਗੁਰਵਾਕ ਹਨ:-

**ਤੀਰਥ ਨਾਇ ਨ ਉਤਰਸਿ ਮੈਲੁ॥ ਕਰਮ ਧਰਮ ਸਭਿ ਹਉਮੈ ਫੈਲ॥**

ਇਸ ਲਈ ਗੁਰਦੇਵ ਪਿਤਾ ਜੀ ਨੇ ਸ਼ਬਦ-ਵੀਚਾਰ ਅਤੇ ਆਤਮ-ਗਿਆਨ ਤੇ ਜ਼ੋਰ ਦਿੱਤਾ ਹੈ:-

**ਤੀਰਥਿ ਨਾਵਣ ਜਾਉ ਤੀਰਥ ਨਾਮੁ ਹੈ ॥**
**ਤੀਰਥ ਸਬਦ ਬੀਚਾਰੁ, ਅੰਤਰਿ ਗਿਆਨੁ ਹੈ ॥**
**ਗੁਰ ਗਿਆਨੁ ਸਾਚਾ ਥਾਨੁ ਤੀਰਥੁ, ਦਸ ਪੁਰਬ ਸਦਾ ਦਸਾਹਰਾ॥**
**ਹਉ ਨਾਮੁ ਹਰਿ ਕਾ ਸਦਾ ਜਾਚਉ, ਦੇਹੁ ਪ੍ਰਭ ਧਰਣੀ ਧਰਾ॥...** [ਪੰਨਾ ੬੮੭

ਜਗਿਆਸੂ ਨੂੰ ਤਾਂ ਨਿੰਮਰਤਾ ਧਾਰਨ ਕਰਦੇ ਹੋਏ ਪ੍ਰਭੂ ਚਰਨਾ ਵਿਚ ਇਉਂ ਅਰਦਾਸ ਕਰਨੀ ਚਾਹੀਦੀ ਹੈ:-

**ਸਭਿ ਗੁਣ ਤੇਰੇ ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥**

ਸੋ, ਜਗਿਆਸੂ ਨੂੰ ਨਾਮ-ਦਾਨ ਦੀ ਜਾਚਨਾ ਕਰਨੀ ਚਾਹੀਦੀ ਹੈ। ਜਾਚਕ ਤਾਂ ਸਦਾ ਅਸ਼ੀਰਵਾਦ ਦਾ ਅਭਿਲਾਸ਼ੀ ਹੁੰਦਾ ਹੈ।

ਜਿਥੋਂ ਤਕ ਪ੍ਰਭੂ ਦੀ ਰਚਨਾ ਦਾ ਸਬੰਧ ਹੈ, ਓਹ ਬੇਅੰਤ ਹੈ, ਉਸ ਦੀ ਬੇਅੰਤਤਾ ਦਾ ਕੋਈ ਗਿਆਨੀ ਤੇ ਵਿਗਿਆਨੀ ਵੀ ਥਹੁ ਨਹੀਂ ਪਾ ਸਕਦਾ। ਪੰਡਿਤ, ਮੌਲਵੀਆਂ, ਸਿਧਾਂ, ਜੋਗੀਆਂ ਨੇ ਸਮਾਧੀ ਰਾਹੀਂ ਪ੍ਰਭੂ ਦੀ ਰਚਨਾ ਬਾਰੇ ਭੇਦ ਲਭਣ ਦਾ ਬਹੁਤ ਜਤਨ ਕੀਤਾ ਪਰ ਸਭ ਹਾਰ ਗਏ। ਗੁਰੂ ਗੋਬਿੰਦ ਸਿੰਘ ਜੀ ਨੇ 'ਕਬਯੋ ਬਾਚ' ਚੌਪਈ ਅੰਦਰ ਇਕ ਲਾਈਨ ਵਿੱਚ ਸਿਧਾਂਤਕ ਨਿਰਣਾ ਕਰ ਦਿਤਾ ਹੈ:- **ਤੁਮਰਾ ਲਖਾ ਨ ਜਾਇ ਪਸਾਰਾ॥ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ॥**

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**
**ਓੜਕ ਓੜਕ ਭਾਲਿ ਥਕੇ, ਵੇਦ ਕਹਿਨ ਇਕ ਵਾਤ ॥**
**ਸਹਸ ਅਠਾਰਹ ਕਹਿਨ ਕਤੇਬਾ, ਅਸੁਲੂ ਇਕੁ ਧਾਤੁ ॥**
**ਲੇਖਾ ਹੋਇ ਤ ਲਿਖੀਐ, ਲੇਖੈ ਹੋਇ ਵਿਣਾਸੁ ॥**
**ਨਾਨਕ, ਵਡਾ ਆਖੀਐ, ਆਪੇ ਜਾਣੈ ਆਪੁ ॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਾਤਾਲਾਂ, ਆਗਾਸਾਂ, ਕਤੇਬਾਂ।

**ਫੁਟਕਲ :** ਵਿਆਕਰਣੀ ਵੀਰ 'ਪਾਤਾਲਾ ਤੇ ਆਗਾਸਾ' ਦੇ ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ ਕਰਨ ਦੀ ਸੇਧ ਦਿੰਦੇ ਹਨ ਉਹ ਰੁਖੀ ਜਿਹੀ ਲਗਦੀ ਹੈ ਕਿਉਂਕਿ ਜਦੋਂ ਇਹ ਸ਼ਬਦ ਬਹੁਵਚਨੀ ਰੂਪ ਵਿਚ ਵਰਤੇ ਜਾਂਦੇ ਹਨ, ਇਨ੍ਹਾਂ ਦਾ ਉਚਾਰਨ ਅਨੁਨਾਸਕੀ ਹੁੰਦਾ ਹੈ। 'ਪਾਤਾਲਾ ਆਗਾਸ ਲਖ ਓੜਕਿ ਭਾਲੀ ਖ਼ਬਰੁ ਸੁਣਾਈ' (ਭਾ.ਗੁ. ੧-੩੬)। ਇਸੇ ਤਰ੍ਹਾਂ 'ਅਠਾਰਹ' ਨੂੰ 'ਅਠਾਰਾਂ' ਪੜ੍ਹਨਾ ਠੀਕ ਨਹੀਂ ਜਾਪਦਾ, ਅੰਤ 'ਹ' ਨਾਲ ਸ਼ਬਦਾਂ ਦਾ ਜਿਵੇਂ ਅਨੁਨਾਸਕੀ ਉਚਾਰਨ ਕੀਤਾ ਜਾਂਦਾ ਹੈ, ਓਸੇ ਤਰ੍ਹਾਂ ਕਰਨਾ ਚਾਹੀਦਾ ਹੈ। ਗੁਰਬਾਣੀ ਵਿਚ ਕਿਤੇ ਸੋਲਾਂ, ਸਤਾਰਾਂ, ਅਠਾਰਾਂ ਉਚਾਰਨ ਦਾ ਸੰਕੇਤ ਨਹੀਂ ਮਿਲਦਾ, 'ਲਖ' ਦੇਹਲੀ ਦੀਪਕ ਹੈ। 'ਅਸੁਲੂ' ਨੂੰ 'ਅਸੁ ਲੂ' ਪਦ ਛੇਦ ਕਰਨਾ ਅਸ਼ੁੱਧ ਹੈ। ਪਰ ਜੁੜਤ ਰੂਪ ਵਿਚ 'ਅਸੁਲੂ' ਦਾ 'ਸੁ' ਉਚਾਰਨ ਕਰਨਾ ਹੈ।

**ਪਦ ਅਰਥ :** ਪਾਤਾਲਾ ਪਾਤਾਲ=ਪਾਤਾਲ ਹੀ ਪਤਾਲ। ਆਗਾਸਾ ਆਗਾਸ=ਅਕਾਸ਼ਾਂ ਹੀ ਅਕਾਸ਼। ਓੜਕ=ਹਦ, ਅੰਤ। ਭਾਲਿ=ਢੂੰਡ ਕੇ। ਵਾਤ=ਇਕ ਬਾਤ, ਗਲ। ਸਹਸ ਅਠਾਰਹ=ਅਠਾਰ੍ਹਾਂ ਹਜ਼ਾਰ (ਆਲਮ)। ਕਤੇਬਾ=ਮੁਸਲਮਾਨੀ ਮਤ ਦੀਆਂ ਚਾਰ ਕਿਤਾਬਾਂ। ਅਸੁਲੂ=ਮੂਲ, ਮੁੱਢ। ਧਾਤੁ=ਸਭ ਨੂੰ ਧਾਰਨ ਵਾਲਾ ਕਰਤਾ ਪੁਰਖ। ਵਿਣਾਸੁ=ਨਾਸ਼ ਹੋ ਜਾਂਦਾ ਹੈ। ਆਪੇ=(ਅਕਾਲ ਪੁਰਖ) ਆਪ ਹੀ। ਆਪੁ=ਆਪ।

**ਅਰਥ :** (ਉਸ ਸਾਹਿਬ ਦੀ ਰਚਨਾ ਵਿਚ) ਲਖਾਂ ਪਾਤਾਲ ਹੀ ਪਾਤਾਲ ਅਤੇ ਲਖਾਂ ਅਕਾਸ਼ ਹੀ ਆਕਾਸ਼ ਹਨ। (ਉਸ ਪ੍ਰਭੂ ਦੀ ਕੁਦਰਤਿ ਦਾ) ਓੜਕ (ਹੱਦ ਬੰਨਾਂ) ਲਭਦੇ ਹੋਏ ਸਾਰੇ ਹੀ ਥਕ ਕੇ (ਰਹਿ ਗਏ ਪਰ ਕਿਸੇ ਨੂੰ 'ਓੜਕ' ਨਾ ਲਭਿਆ)। (ਚਾਰੇ ਵੇਦ) ਇਕ ਗਲ ਹੀ ਆਖਦੇ ਹਨ। ਅਠਾਰਾਂ ਹਜ਼ਾਰ (ਆਲਮ ਅਤੇ ਮੁਸਲਮਾਨੀ ਚਾਰ) ਕਿਤਾਬਾਂ (ਕੁਰਾਨ, ਅੰਜੀਲ, ਤੌਰੇਤ, ਜੰਬੂਰ ਵੀ ਇਹੋ ਹੀ) ਆਖਦੀਆਂ ਹਨ ਕਿ (ਸਭ ਰਚਨਾ ਦਾ) ਮੂਲ (ਬੁਨਿਆਦ) ਧਾਰਨ ਵਾਲਾ (ਕੇਵਲ) ਇਕ (ਕਰਤਾ ਪੁਰਖੁ ਹੀ) ਹੈ। (ਜੇ ਉਸਦੀ ਕੁਦਰਤ ਦਾ ਕੋਈ) ਹਿਸਾਬ-ਕਿਤਾਬ ਹੋ ਸਕਦਾ ਹੋਵੇ ਤਾਂ ਲਿਖਣ (ਦਾ ਜਤਨ) ਕਰੀਏ (ਲੇਖਾ ਗਿਣਤੀ ਕਰਦਿਆਂ ਮਨੁੱਖ ਦਾ ਆਪਣਾ ਹੀ) ਵਿਨਾਸ਼ ਹੋ ਜਾਂਦਾ ਹੈ (ਪ੍ਰੰਤੂ ਲੇਖਾ ਨਹੀਂ ਮੁਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਸਾਹਿਬ ਨੂੰ) ਵੱਡਾ ਆਖਣਾ ਚਾਹੀਦਾ ਹੈ (ਕਿਉਂਕਿ ਉਹ ਅਕਾਲ ਪੁਰਖ) ਆਪ ਹੀ (ਆਪਣੇ ਕੀਤੇ ਹੋਏ ਪਸਾਰੇ ਨੂੰ ਪੂਰੀ ਤਰ੍ਹਾਂ) ਜਾਣਦਾ ਹੈ।੨੨।

## ਸਾਰੰਸ਼ ਅਤੇ ਸਿਧਾਂਤ

ਸ੍ਰਿਸ਼ਟੀ ਦੇ ਰਚਨ-ਕਾਲ ਬਾਰੇ ਕਿਸੇ ਨੂੰ ਪਤਾ ਨਹੀਂ। ਲਖਾਂ ਹੀ ਪਾਤਾਲ ਤੇ ਆਕਾਸ਼ ਹਨ, ਭਾਵ ਰਚਨਾ ਦੇ ਵਿਸਥਾਰ ਦੀ ਕੋਈ ਵੀ ਗਿਣਤੀ ਨਹੀਂ ਕਰ ਸਕਿਆ। ਜੇ ਕਿਸੇ ਨੂੰ ਰਚਨਾ ਦਾ ਭੇਦ ਲਭਿਆ ਹੁੰਦਾ ਤਾਂ ਵੇਦਾਂ, ਪੁਰਾਣਾਂ, ਕਿਤਾਬਾਂ ਵਿਚ ਕਿਤੇ ਨਾ ਕਿਤੇ ਤਾਂ ਜ਼ਰੂਰ ਜ਼ਿਕਰ ਹੁੰਦਾ। ਪਰ ਪ੍ਰਭੂ ਦੀ ਬੇਅੰਤ ਕਲਾ ਨੂੰ ਕੋਈ ਨਹੀਂ ਲਖ ਸਕਿਆ। ਕਿਹੜੀ ਕਿਹੜੀ ਚੀਜ਼ ਦਾ ਜ਼ਿਕਰ ਕੀਤਾ ਜਾਏ ਜਦ ਓਹ ਆਪ ਹੀ ਅਕਥ ਤੇ ਅਗਣਤ ਹੈ, ਫਿਰ ਉਸ ਦੀ ਰਚਨਾ ਦਾ ਕਿਵੇਂ ਮਾਪ ਤੋਲ ਕੀਤਾ ਜਾ ਸਕਦਾ ਹੈ। ਇਸ ਲਈ ਇਸ ਪਉੜੀ ਵਿੱਚ ਅੰਕਿਤ ਕਰ ਦਿਤਾ ਹੈ:-

**ਲੇਖਾ ਹੋਇ ਤ ਲਿਖੀਐ, ਲੇਖੈ ਹੋਇ ਵਿਣਾਸੁ ॥**

ਗੁਰਬਾਣੀ ਵਿਚ ਵਰਣਨ ਆਉਂਦਾ ਹੈ:-

**ਲਿਖਦਿਆ ਲਿਖਦਿਆ ਕਾਗਦ ਮਸੁ ਖੋਈ ॥**

ਕਰਤੇ ਦੀ ਕੁਦਰਤਿ ਦਾ ਅੰਤ ਕੋਈ ਬ੍ਰਹਮ-ਬੇਤਾ ਵੀ ਨਹੀਂ ਪਾ ਸਕਦਾ। ਜੇ ਕਿਸੇ ਨੂੰ ਪ੍ਰਭੂ ਨੇ ਆਪਣਾ-ਆਪਾ ਵਿਖਾਇਆ ਤਾਂ ਉਹ ਵਿਸਮਾਦ ਵਿਚ ਹੀ ਲੋਟ-ਪੋਟ ਹੋ ਗਿਆ, ਬੋਲਣ ਤੇ ਦਸਣ ਜੋਗਾ ਹੀ ਨਹੀਂ ਰਹਿਆ। ਸੋ, 'ਜੇਵਡੁ ਆਪਿ ਜਾਣੈ ਆਪਿ ਆਪਿ' ਆਖ ਕੇ ਪ੍ਰਭੂ ਜੀ ਦੀ ਸਿਫਤਿ ਸਾਲਾਹ ਵਿਚ ਮਗਨ ਹੋਣਾ ਹੀ ਸਭ ਤੋਂ ਵਧੀਆ ਗਲ ਹੈ।

**ਸਾਲਾਹੀ ਸਾਲਾਹਿ, ਏਤੀ ਸੁਰਤਿ ਨ ਪਾਈਆ ॥**
**ਨਦੀਆ ਅਤੈ ਵਾਹ, ਪਵਹਿ ਸਮੁੰਦਿ, ਨ ਜਾਣੀਅਹਿ ॥**
**ਸਮੁੰਦ ਸਾਹ ਸੁਲਤਾਨ, ਗਿਰਹਾ ਸੇਤੀ ਮਾਲੁ ਧਨੁ ॥**
**ਕੀੜੀ ਤੁਲਿ ਨ ਹੋਵਨੀ, ਜੇ ਤਿਸੁ ਮਨਹੁ ਨ ਵੀਸਰਹਿ ॥੨੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਲਾਹਿੰ, ਨਦੀਆਂ, ਪਵਹਿੰ, ਜਾਣੀਅਹਿੰ, ਗਿਰਹਾਂ, ਮਨਹੁੰ, ਵੀਸਰਹਿੰ ਸ਼ਬਦਾਂ ਨੂੰ ਬਿੰਦੀ ਸਹਿਤ ਉਚਾਰਨਾ ਚਾਹੀਦਾ ਹੈ। **ਬਿੰਦੀ ਰਹਿਤ :** ਸਾਲਾਹੀ।

**ਫੁਟਕਲ :** 'ਸਾਹ' ਦਾ ਉਚਾਰਨ 'ਸ਼ਾਹ' ਕਰਨਾ ਹੀ ਪ੍ਰਸੰਗਕ ਹੈ।

**ਪਦ ਅਰਥ:** ਸਾਲਾਹੀ=ਸਾਲਾਹੁਣ ਯੋਗ ਵਾਹਿਗੁਰੂ ਨੂੰ। ਸਾਲਾਹਿ=ਸਲਾਹੁੰਦੇ ਹਨ। ਏਤੀ=ਇਤਨੀ ਕੁ (ਭਾਵ ਥੋੜੀ ਜਿਹੀ ਵੀ)। ਸੁਰਤਿ=ਸੋਝੀ। ਵਾਹ=ਛੋਟੇ ਛੋਟੇ ਵਹਿਣ, ਨਦੀਆਂ ਦੇ ਨਾਲੇ। ਪਵਹਿ ਸਮੁੰਦਿ=ਸਮੁੰਦਰ ਵਿਚ ਪੈਂਦੇ ਹਨ। ਨ ਜਾਣੀਅਹਿ=ਨਹੀਂ ਪਛਾਣੇ ਜਾ ਸਕਦੇ। ਸਮੁੰਦ=ਸਮੁੰਦਰਾਂ ਦੇ। ਸਾਹ=ਮਾਲਕ। ਸੁਲਤਾਨ=ਬਾਦਸ਼ਾਹ। ਗਿਰਹਾ ਸੇਤੀ=ਪਹਾੜਾਂ ਜਿਤਨਾ (ਭਾਵ ਬੇਅੰਤ)। ਮਾਲੁ=ਪਦਾਰਥ। ਧਨੁ=ਦੌਲਤ। ਤੁਲਿ=ਬਰਾਬਰ, ਸਮਾਨ। ਤਿਸੁ=ਉਸ (ਕੀੜੀ)। ਮਨਹੁ ਨ ਵੀਸਰਹਿ=ਮਨ ਤੋਂ ਵਿਸਰ ਨਾ ਜਾਏ।

**ਅਰਥ :** ਸਾਲਾਹੁਣ ਯੋਗ (ਵਾਹਿਗੁਰੂ ਨੂੰ ਸਾਰੇ) ਸਲਾਹੁੰਦੇ ਹਨ, (ਪਰ ਉਨ੍ਹਾਂ ਨੇ) ਵਾਹਿਗੁਰੂ ਬਾਰੇ ਥੋੜੀ ਜਿਹੀ ਸੋਝੀ ਵੀ ਨਹੀਂ ਪਾਈ। ਦਰਿਆ ਅਤੇ ਛੋਟੇ ਛੋਟੇ ਨਾਲੇ ਸਮੁੰਦਰ ਵਿਚ (ਜਾ) ਪੈਂਦੇ ਹਨ (ਪਰ ਉਹ ਸਮੁੰਦਰ ਤੋਂ ਵਖਰੇ) ਨਹੀਂ ਜਾਣੇ ਜਾਂਦੇ (ਭਾਵ ਨਦੀਆਂ ਨਾਲ ਸਮੁੰਦਰ ਵਿਚ ਸਮਾਅ ਜਾਂਦੇ ਹਨ ਉਨ੍ਹਾਂ ਦੀ ਵੱਖਰੀ ਹੋਂਦ ਖ਼ਤਮ ਹੋ ਜਾਂਦੀ ਹੈ ਤਿਵੇਂ ਸਿਫਤਾਂ ਕਰਨ ਵਾਲੇ ਆਪਣੇ ਸਾਈਂ ਵਿਚ ਇਕਮਿਕ ਹੋ ਜਾਂਦੇ ਹਨ:-"ਧਾਤੁ ਮਿਲੈ ਫੁਨ ਧਾਤੁ ਕਉ, ਸਿਫਤੀ ਸਿਫਤਿ ਸਮਾਇ"। (ਭਾਵੇਂ ਕਈ) ਸਮੁੰਦਰਾਂ ਦੇ ਸ਼ਾਹ (ਮਾਲਕ) ਪਾਤਸ਼ਾਹ (ਜਿਨ੍ਹਾਂ ਕੋਲ) ਪਹਾੜਾਂ ਜਿਤਨਾ ਧਨ ਪਦਾਰਥ ਹੋਵੇ (ਪਰ ਉਹ ਉਸ ਨਿਕੀ ਜਿਹੀ) ਕੀੜੀ ਦੇ ਬਰਾਬਰ ਨਹੀਂ ਹੋ ਸਕਦੇ, ਜੇਕਰ ਹੇ ਪ੍ਰਭੂ! (ਤੂੰ) ਉਸ (ਕੀੜੀ ਦੇ) ਮਨ ਵਿਚੋਂ ਵਿਸਰ ਨਾ ਜਾਵੇਂ।੨੩।

## ਅਰਥ ਭੇਦ ਅਤੇ ਨਿਰਣੈ

**ਸਮੁੰਦ ਸਾਹ ਸੁਲਤਾਨ, ਗਿਰਹਾ ਸੇਤੀ ਮਾਲੁ ਧਨੁ ॥**
**ਕੀੜੀ ਤੁਲਿ ਨ ਹੋਵਨੀ, ਜੇ ਤਿਸੁ ਮਨਹੁ ਨ ਵੀਸਰਹਿ ॥**

ਭਾਈ ਵੀਰ ਸਿੰਘ ਜੀ ਨੇ ਇਨ੍ਹਾਂ ਪੰਕਤੀਆਂ ਦੇ ਅਰਥ ਸੰਬੋਧਨ ਰੂਪ ਵਿਚ ਕੀਤੇ ਹਨ 'ਹੇ ਸ਼ਾਹ, ਹੇ ਸ਼ਹਿਨਸ਼ਾਹ ! (ਵਾਹਿਗੁਰੂ ! ਮੈਂ ਤੈਨੂੰ ਸਮੁੰਦਰ ਨਾਲ ਉਪਮਾ ਦਿੱਤੀ ਹੈ ਪਰ ਸਾਰੇ) ਸਮੁੰਦਰ (ਜਿਨ੍ਹਾਂ ਵਿਚ ਕਿ) ਪਹਾੜਾਂ ਸਰੀਖੇ ਮਾਲ ਧਨ (ਪਏ ਹਨ ਉਸ) ਕੀੜੀ ਦੀ ਬਰਾਬਰੀ ਨਹੀਂ ਕਰ ਸਕਦੇ ਜਿਸ ਦੇ ਮਨ ਵਿਚੋਂ ਕਿ ਤੂੰ ਨਾ ਵਿਸਰੇਂ।

**ਨਿਰਣੈ:** ਇਥੇ 'ਸਾਹ ਸੁਲਤਾਨ' ਦਾ ਭਾਵ 'ਵਾਹਿਗੁਰੂ' ਨਹੀਂ 'ਦੁਨਿਆਵੀ ਬਾਦਸ਼ਾਹ' ਤੋਂ ਹੈ, ਜਿਨ੍ਹਾਂ ਕੋਲ ਸਮੁੰਦਰਾਂ ਅਤੇ ਪਹਾੜਾਂ ਦੀ ਨਿਆਈਂ ਅਣਗਿਣਤ ਮਾਲ ਪਦਾਰਥ ਹੁੰਦਾ ਹੈ। ਅਜਿਹੇ ਦੁਨਿਆਵੀ ਬਾਦਸ਼ਾਹ ਇਕ ਨਿਕੀ ਜਿਹੀ ਕੀੜੀ ਦੀ ਬਰਾਬਰੀ ਨਹੀਂ ਕਰ ਸਕਦੇ। ਜੇਕਰ (ਹੇ ਵਾਹਿਗੁਰੂ ! ਤੂੰ) ਉਸ ਕੀੜੀ ਦੇ ਮਨ ਤੋਂ ਨਾ ਵਿਸਰੇਂ। 'ਵੀਸਰਹਿ' ਸ਼ਬਦ ਸੰਬੋਧਨ ਰੂਪ ਦੇ ਅਰਥ ਵਿਚ ਆ ਸਕਦਾ ਹੈ ਪਰ (Indirect voice) ਵਿੱਚ 'ਵਿਸਰੇ' ਅਰਥ ਕਰਨਾ ਵੀ ਅਸ਼ੁੱਧ ਨਹੀਂ ਕਿਹਾ ਜਾ ਸਕਦਾ।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੀ ਸਿਫਤ ਕਰਨ ਵਾਲੇ ਸਲਾਹੁਣ ਯੋਗ ਪ੍ਰਮਾਤਮਾ ਨੂੰ ਸਲਾਹੁੰਦੇ ਹਨ, ਉਸ ਦੀਆਂ ਸਿਫਤਾਂ ਕਰਦੇ ਹਨ, ਬਹੁਤ ਚੰਗੀ ਗਲ ਹੈ। ਕਿਸੇ ਜਗਿਆਸੂ ਦੇ ਮਨ ਵਿਚ ਇਹ ਵੀਚਾਰ ਕਦੇ ਵੀ ਨਹੀਂ ਲਿਆਉਣੀ ਚਾਹੀਦੀ ਕਿ ਉਹ ਇਸ ਤਰ੍ਹਾਂ ਕਰਨ ਨਾਲ ਵਾਹਿਗੁਰੂ ਜੀ ਦਾ ਅੰਤ ਪਾ ਲਵੇਗਾ। ਅਸਲੀਅਤ ਇਹ ਹੈ ਕਿ ਜਿਹੜਾ ਗੁਰੂ ਨਾਲ ਮਿਲ ਕੇ ਪ੍ਰਮਾਤਮਾ ਦੀ ਸਿਫਤ ਸਲਾਹ ਕਰਦਾ ਹੈ, ਉਹ ਸਿਫਤਾਂ ਕਰਦਿਆਂ ਕਰਦਿਆਂ ਸਿਫਤਾਂ ਦੇ ਮਾਲਕ ਨਾਲ ਤਦ ਰੂਪ ਹੋ ਜਾਂਦਾ ਹੈ ਜਿਵੇਂ ਗੁਰਵਾਕ ਹਨ:-

**ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ, ਅੰਭੈ ਅੰਭੁ ਮਿਲੋਗਨੀ ॥** [ਪੰਨਾ ੯੮੩

ਜਿਵੇਂ ਨਦੀਆਂ ਨਾਲੇ ਸਮੁੰਦਰ ਵਿਚ ਪੈ ਕੇ ਆਪਣੀ ਹੋਂਦ ਗਵਾ ਦਿੰਦੇ ਹਨ ਤਿਵੇਂ ਗੁਰੂ ਪਿਆਰੇ ਪ੍ਰਭੂ ਦੀਆਂ ਸਿਫਤਾਂ ਕਰਦੇ ਕਰਦੇ ਨਿਰੰਕਾਰੀ ਜੋਤਿ ਵਿਚ ਅਭੇਦ ਹੋ ਜਾਂਦੇ ਹਨ:-

**ਜਿਉ ਜਲ ਮਹਿ ਜਲੁ ਆਇ ਖਟਾਨਾ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ॥** [ਪੰਨਾ ੨੭੮

ਸੋ, ਜਦੋਂ ਤਕ ਬ੍ਰਿਤੀ ਬ੍ਰਹਮਕਾਰ ਨਹੀਂ ਹੁੰਦੀ ਤਦੋਂ ਤਕ ਸਾਈਆਂ ਦੀਆਂ ਸਿਫਤਾਂ ਕਰਦੇ ਰਹਿਣਾ ਚਾਹੀਦਾ ਹੈ। ਜਿਵੇਂ ਨਦੀਆਂ ਨਾਲੇ ਸਮੁੰਦਰ ਦਾ ਅੰਤ ਨਹੀਂ ਪਾ ਸਕਦੇ ਤਿਵੇਂ ਛੋਟੇ ਵਡੇ ਸੰਤ ਮਹਾਤਮਾ, ਪਰਮਾਤਮਾ ਰੂਪੀ ਸਮੁੰਦਰ ਵਿਚ ਪ੍ਰਵੇਸ਼ ਕਰ ਜਾਂਦੇ ਹਨ, ਉਸ ਨਾਲ ਇਕ-ਮਿਕ ਹੋ ਜਾਂਦੇ ਹਨ ਅਤੇ ਵਖਰਾਪਨ ਖ਼ਤਮ ਹੋ ਜਾਂਦਾ ਹੈ। ਗੁਰਵਾਕ ਹਨ:-

**ਜਬ ਹਮ ਹੋਤੇ ਤਬ ਤੁਮ ਨਾਹੀ, ਅਬ ਤੁਮ ਹਹੁ, ਹਮ ਨਾਹੀ ॥**
**ਅਬ ਹਮ ਤੁਮ ਏਕ ਭਏ ਹਹਿ, ਏਕੈ ਦੇਖਤ ਮਨੁ ਪਤੀਆਹੀ॥੧॥** [ਪੰਨਾ ੩੩੯

ਅੰਤਲੀਆਂ ਪੰਗਤੀਆਂ ਦਾ ਭਾਵ ਹੈ ਕਿ ਚਕ੍ਰਵਰਤੀ ਰਾਜੇ ਜਿਨ੍ਹਾਂ ਪਾਸ ਪਹਾੜਾਂ ਜਿਤਨਾ ਧਨ ਹੋਵੇ, ਓਹ ਬੇਸ਼ਕ "ਰਸ ਭੋਗਹਿ ਖੁਸੀਆ ਕਰਹਿ, ਮਾਣਹਿ ਰੰਗ ਅਪਾਰ' (ਪੰਨਾ ੪੨) ਭਾਵ ਮੌਜਾਂ, ਰੰਗ ਰਲੀਆਂ ਮੰਨਾਉਂਦੇ ਹੋਣ ਪਰ ਓਹ ਸੇਵਕ ਨਾਮ ਰਸੀਏ ਕੀੜੀ ਤੁਲ (ਨਿੰਮਰਤਾ) ਧਾਰਨ ਵਾਲੇ ਸਤਿਪੁਰਸ਼ ਜੋ ਪਰਮਾਤਮਾ ਦੇ ਮਨ ਵਿਚੋਂ ਨਹੀਂ ਵਿਸਰਦੇ, ਬੇਅੰਤ ਧਨਾਢ ਉਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕਦੇ। ਨਿੰਮਰਤਾ ਜੁਟਾਉਣ ਲਈ ਕੀੜੀ ਦਾ ਸੰਕੇਤ ਦਿਤਾ ਹੈ ਜਿਵੇਂ ਸਲੋਕ ਸਹਸਕ੍ਰਿਤੀ ਅਤੇ ਸਲੋਕ ਭਗਤ ਕਬੀਰ ਜੀ ਵਿਚੋਂ ਸੁੰਦਰ ਪ੍ਰਮਾਣ ਉਪਲਬਧ ਹਨ:-

ੳ) **ਹੇ ਪਪੀਲਕਾ ਗ੍ਰਸਟੇ, ਗੋਬਿੰਦ ਸਿਮਰਣ ਤੁਯੰ ਧਨੇ ॥**
**ਨਾਨਕ ਅਨਿਕ ਬਾਰ ਨਮੋ ਨਮਹ ॥** [ਪੰਨਾ ੧੩੫੯

ਅ) **ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ, ਹਾਥੀ ਚੁੰਨੀ ਨ ਜਾਇ ॥**
**ਕਹਿ ਕਬੀਰ ਗੁਰਿ ਭਲੀ ਬੁਝਾਈ, ਕੀਟੀ ਹੋਇ ਕੈ ਖਾਇ॥** [ਪੰਨਾ ੧੩੭੭

**ਅੰਤੁ ਨ ਸਿਫਤੀ, ਕਹਣਿ ਨ ਅੰਤੁ ॥ ਅੰਤੁ ਨ ਕਰਣੈ, ਦੇਣਿ ਨ ਅੰਤੁ ॥ ਅੰਤੁ ਨ ਵੇਖਣਿ, ਸੁਣਣਿ ਨ ਅੰਤੁ ॥ ਅੰਤੁ ਨ ਜਾਪੈ, ਕਿਆ ਮਨਿ ਮੰਤੁ ॥ ਅੰਤੁ ਨ ਜਾਪੈ, ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ ॥ ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥ ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ, ਬਹੁਤਾ ਹੋਇ ॥ ਵਡਾ ਸਾਹਿਬੁ, ਊਚਾ ਥਾਉ ॥ ਊਚੇ ਉਪਰਿ, ਊਚਾ ਨਾਉ ॥ ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥ ਜੇਵਡੁ ਆਪਿ, ਜਾਣੈ ਆਪਿ ਆਪਿ ॥**

## ਨਾਨਕ, ਨਦਰੀ ਕਰਮੀ ਦਾਤਿ ॥੨੪॥

### ਉਚਾਰਨ ਸੇਧ

**ਬਿੰਦੀ ਸਹਿਤ :** ਸਿਫਤੀਂ, ਬਿਲਲਾਹਿਂ, ਜਾਹਿਂ, ਥਾਇਂ, ਨਾਉਂ।

**ਪਦ ਅਰਥ :** ਸਿਫਤੀ=ਸਿਫਤਾਂ, ਵਡਿਆਈਆਂ (ਕਰਨ ਨਾਲ)। ਕਹਣਿ=ਕਥਨ ਦੁਆਰਾ, ਆਖਣ ਨਾਲ 'ਕਹਿਣ ਕਥਨਿ, ਵਾਰਾ ਨਹੀ ਆਵੈ' (ਪੰਨਾ ੩੫੨)। ਕਰਣੈ=ਕਰਣਿਆਂ, ਕਰਤਾਰੀ ਕੰਮਾਂ, ਕਾਰਨਾਮਿਆਂ ਦਾ। ਦੇਣਿ=ਦੇਣ ਨਾਲ। ਵੇਖਣਿ=ਵੇਖਣ ਨਾਲ। ਸੁਣਣਿ=ਸੁਣਨ ਨਾਲ। ਮਨਿ=ਮਨ ਵਿੱਚ। ਮੰਤੁ=ਮੰਤਵ, ਸੰਕਲਪ। ਆਕਾਰੁ=ਪਰਪੰਚ, ਪਸਾਰਾ। ਪਾਰਾਵਾਰੁ=ਪਾਰਲਾ ਤੇ ਉਰਾਰਲਾ ਪਾਸਾ। ਕਾਰਣਿ=ਵਾਸਤੇ, ਲਈ। ਬਿਲਲਾਹਿ=ਵਿਲਕਦੇ, ਤਰਲੇ ਲੈਂਦੇ ਹਨ।

**ਅਰਥ :** ਸਿਫਤਾਂ ਕਰਨ ਨਾਲ (ਸਤਿ ਸੁਹਾਣ ਪ੍ਰਭੂ ਦੀ ਹਜ਼ੂਰੀ ਤਾਂ) ਮਿਲ ਸਕਦੀ ਹੈ (ਪਰ ਇਸ ਤਰ੍ਹਾਂ ਕਰਨ ਨਾਲ ਉਸ ਦਾ) ਅੰਤ ਨਹੀਂ (ਪਾਇਆ ਜਾ ਸਕਦਾ) ਨਾ ਹੀ ਕਹਣਿ (ਕਥਨੀ ਦੁਆਰਾ (ਉਸਦਾ) ਅੰਤ (ਪਾਇਆ ਜਾ ਸਕਦਾ ਹੈ)। (ਉਸ ਕਰਤਾ ਪੁਰਖ ਦੇ) ਕਰਣੈ (ਕਾਰਨਾਮਿਆਂ ਭਾਵ ਕਰਤਾਰੀ ਕੰਮਾਂ ਦਾ) ਅੰਤ ਨਹੀਂ (ਪਾਇਆ ਜਾ ਸਕਦਾ ਅਤੇ) ਨਾ ਹੀ (ਉਸ ਦੀਆਂ ਦਾਤਾਂ ਚੋਂ ਕੁਝ) ਦੇਣ ਨਾਲ (ਉਸਦਾ) ਅੰਤ (ਪਾਇਆ ਜਾ ਸਕਦਾ ਹੈ)। (ਪ੍ਰਭੂ ਦੀ ਕੁਦਰਤਿ ਨੂੰ ਅਖਾਂ ਦੁਆਰਾ) ਵੇਖਣ ਨਾਲ (ਉਸਦਾ) ਅੰਤ ਨਹੀਂ (ਪਾਇਆ ਜਾ ਸਕਦਾ ਅਤੇ) ਨਾ (ਕੰਨਾ ਰਾਹੀਂ ਕੁਦਰਤਿ ਬਾਰੇ ਅਸਚਰਜ ਗੱਲਾਂ) ਸੁਣਨ ਨਾਲ (ਉਸਦਾ) ਅੰਤ (ਪਾਇਆ ਜਾ ਸਕਦਾ ਹੈ)। (ਰਚਨਾ ਰਚਣ ਬਾਰੇ ਸਾਹਿਬ ਦੇ) ਮਨ ਵਿਚ ਕੀ ਮੰਤਵ ਸੀ (ਇਸ ਦਾ) ਅੰਤ (ਵੀ) ਨਹੀਂ (ਪਾਇਆ ਜਾ ਸਕਦਾ)। (ਪ੍ਰਭੂ ਨੇ ਜੋ ਸੰਸਾਰ ਰੂਪੀ) ਪਸਾਰਾ ਕੀਤਾ ਹੈ (ਇਸਦਾ) ਅੰਤ ਨਹੀਂ (ਪਾਇਆ ਜਾ ਸਕਦਾ)। (ਉਸਦੇ) ਉਰਵਾਰ ਪਾਰ (ਦਾ ਕੋਈ ਹੱਦ ਬੰਨਾ ਨਹੀਂ, ਇਸ ਲਈ ਉਸ ਦਾ) ਅੰਤ ਨਹੀਂ (ਜਾਣਿਆ ਜਾ ਸਕਦਾ)। (ਉਸ ਪ੍ਰਭੂ ਦਾ) ਅੰਤ ਲਭਣ ਲਈ ਕਿਤਨੇ (ਲੋਕ ਹੀ) ਵਿਲਕ ਰਹੇ ਹਨ (ਭਾਵ ਲਿਲਕੜੀਆਂ ਲੈ ਰਹੇ ਹਨ ਪਰ) ਉਸ (ਰਬ) ਦੇ ਅੰਤ (ਹੱਦ ਬੰਨੇ) ਨਹੀਂ ਲਭੇ ਜਾ ਸਕਦੇ। (ਵਿਸ਼ੇਸ਼) ਅੰਤੁ ਇਹ ਹੈ ਕਿ (ਇਸ ਨੂੰ) ਕੋਈ ਜਾਣ ਹੀ ਨਹੀਂ ਸਕਦਾ। (ਪ੍ਰਭੂ ਦੇ ਅੰਤ ਨੂੰ ਜਿਤਨਾ) ਬਹੁਤ (ਬਾਰ ਬਾਰ) ਆਖੀਏ (ਉਤਨਾ ਵਿਸਥਾਰ ਹੋਰ) ਬਹੁਤਾ ਹੋ ਜਾਂਦਾ ਹੈ। (ਜਿਤਨਾ) ਸਾਹਿਬ ਵੱਡਾ ਹੈ (ਉਤਨਾ ਹੀ ਉਸ ਦਾ) ਸਥਾਨ (ਸੋਦਰੁ) ਉੱਚਾ ਹੈ। ਉੱਚੇ ਤੋਂ ਉੱਚਾ (ਭਾਵ ਬਹੁਤ ਹੀ) ਉੱਚਾ (ਉਸ ਦਾ) ਨਾਉਂ ਹੈ। ਇਤਨਾ ਵੱਡਾ ਤੇ ਉੱਚਾ (ਕੋਈ) ਹੋਵੇ (ਤਾਂ ਹੀ) ਉਸ ਉੱਚੇ (ਸਾਹਿਬ ਨੂੰ) ਕੋਈ ਜਾਣੇ। (ਯਥਾਰਥ ਗਲ ਇਹ ਹੈ ਕਿ ਜਹਾਨ ਵਿਚ ਉਸ ਜਿਤਨਾ ਵੱਡਾ ਕੋਈ ਵੀ ਨਹੀਂ ਹੈ)। ਜਿਤਨਾ ਵੱਡਾ (ਸਾਹਿਬ) ਆਪ ਹੈ (ਉਸ ਨੂੰ ਕੇਵਲ ਉਹ) ਆਪ ਹੀ ਜਾਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਸਾਹਿਬ ਨੂੰ ਵੱਡੇ ਤੋਂ ਵੱਡਾ ਅਤੇ ਬੇਅੰਤ ਆਖਣ ਵਾਲੀ) ਦਾਤ (ਵੀ ਉਸ ਦੀ ਕਿਰਪਾ) ਦ੍ਰਿਸ਼ਟੀ ਅਤੇ ਬਖ਼ਸ਼ਿਸ਼ ਦੁਆਰਾ (ਹੀ ਜੀਵ ਨੂੰ ਨਸੀਬ ਹੁੰਦੀ ਹੈ)।੨੪।

### ਅਰਥ ਭੇਦ ਅਤੇ ਨਿਰਣੈ

**ਅੰਤੁ ਨ ਸਿਫਤੀ, ਕਹਣਿ ਨ ਅੰਤੁ ॥ ਅੰਤ ਨ ਕਰਣੈ, ਦੇਣਿ ਨ ਅੰਤੁ ॥**

ਇਸ ਪਉੜੀ ਵਿਚ ਆਏ ਸ਼ਬਦ ਕਹਿਣ, ਦੇਣਿ, ਵੇਖਣਿ, ਸੁਣਣਿ ਦੇ ਅਰਥ ਬਹੁਤੇ ਟੀਕਾਕਾਰਾਂ ਨੇ 'ਵਾਹਿਗੁਰੂ ਜੀ ਦੇ ਕਹਿਣ, ਦੇਣਿ, ਵੇਖਣਿ ਤੇ ਸੁਣਣਿ ਦਾ ਅੰਤ ਨਹੀਂ' ਕੀਤੇ ਹਨ। ਦੂਜਾ ਅਰਥ ਇਹ ਕੀਤਾ ਜਾਂਦਾ ਹੈ ਕਿ-'ਵਾਹਿਗੁਰੂ ਨੂੰ ਕਹਿਣ ਵਾਲਿਆਂ, ਦਾਨ ਦੇਣ ਵਾਲਿਆਂ, ਵੇਖਣ ਵਾਲਿਆਂ ਤੇ ਸੁਣਨ ਵਾਲਿਆਂ ਦਾ ਅੰਤ ਨਹੀਂ। ਦੂਜਾ ਅਰਥ ਗੁਰਬਾਣੀ ਵਿਆਕਰਣ ਦੇ ਅਧਾਰ ਤੇ ਠੀਕ ਨਹੀਂ ਜਾਪਦਾ ਕਿਉਂਕਿ ਇਨ੍ਹਾਂ ਸ਼ਬਦਾਂ ਵਿਚ ਲਗੀ ਸਿਹਾਰੀ 'ਨਾਲ' ਦੇ ਅਰਥ ਪ੍ਰਗਟ ਕਰਦੀ

ਹੈ। ਜੀਵ ਅਨੰਤ ਕਾਲ ਤੋਂ ਅਨੰਤ (ਵਾਹਿਗੁਰੂ) ਦੇ ਅੰਤ ਨੂੰ ਲਭਣ ਦੇ ਯਤਨਾਂ ਵਿਚ ਲਗਾ ਹੋਇਆ ਹੈ। ਇਹ ਆਪਣੀਆਂ ਕਰਨੀਆਂ ਨਾਲ ਦਾਨੀ ਬਣ ਕੇ, ਉਸ ਕਾਦਰ ਦੀ ਕੁਦਰਤਿ ਦੇ ਕੁਝ ਹਿਸੇ ਨੂੰ ਵੇਖ ਕੇ, ਉਸ ਵਾਹਿਗੁਰੂ ਜੀ ਬਾਰੇ ਬਹੁਤੀਆਂ ਗਿਆਨ ਭਰਪੂਰ ਗੱਲਾਂ ਸੁਣ ਸੁਣ ਕੇ ਇਹ ਸਮਝਦਾ ਹੈ ਕਿ ਮੈਂ 'ਬੇਅੰਤ ਦੇ ਅੰਤੁ ਨੂੰ ਲਭ ਲਿਆ ਹੈ ਪਰ ਗੁਰੂ ਸਾਹਿਬ ਨੇ ਇਸ ਭਰਮ ਨੂੰ ਮਿਟਾਉਣ ਲਈ ਇਕੋ ਗਲ ਵਿਚ ਸਪਸ਼ਟ ਨਿਰਣਾ ਕਰ ਦਿਤਾ ਹੈ-'ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥' ਸੋ, ਉਸਦਾ ਅੰਤ ਉਕਾ ਹੀ ਨਹੀਂ ਲਭਿਆ ਜਾ ਸਕਦਾ, ਸਾਰੇ ਹੈਰਾਨ ਤੇ ਬਉਰੇ ਹੋਈ ਫਿਰਦੇ ਹਨ:- **ਓੜਕ ਮੂਲਿ ਨ ਲਭਈ, ਸਭੇ ਹੋਇ ਫਿਰਨਿ ਹੈਰਾਣੈ ॥** [ਭਾ. ਗੁ. ੭-੧੮

**ਨਾਨਕ ਨਦਰੀ ਕਰਮੀ ਦਾਤਿ ॥**

ਇਸ ਪੰਕਤੀ ਵਿੱਚ 'ਦਾਤਿ' ਸ਼ਬਦ ਦੇ ਅਰਥਾਂ ਵਿੱਚ ਵੀ ਕਈ ਮਤ-ਭੇਦ ਹਨ। ਕਈ ਸਜਣਾਂ ਨੇ ਨਾਮ ਰੂਪੀ ਦਾਤਿ ਅਤੇ ਕਈਆਂ ਨੇ ਸਿਫਤ ਰੂਪੀ ਦਾਤਿ ਦੇ ਅਰਥ ਕੀਤੇ ਹਨ। ਪਰ ਇਥੇ ਇਨ੍ਹਾਂ ਦੋਹਾਂ ਦਾਤਾਂ ਦਾ ਇਸ ਪਉੜੀ ਨਾਲ ਕੋਈ ਸਬੰਧ ਨਹੀਂ। ਇਥੇ ਵਿਸ਼ਾ 'ਅੰਤੁ' ਦਾ ਚਲ ਰਿਹਾ ਹੈ। ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ 'ਬੇਅੰਤ' ਹੈ ਅਤੇ ਉਸ ਨੂੰ 'ਬੇਅੰਤ' ਆਖਣ ਦੀ ਦਾਤ ਵੀ ਵਾਹਿਗੁਰੂ ਦੀ ਨਜ਼ਰੇ-ਅਨਾਇਤ ਨਾਲ ਹੀ ਨਸੀਬ ਹੁੰਦੀ ਹੈ, ਕਿਸੇ ਜੀਵ ਦੀ ਮਨਮਰਜ਼ੀ ਨਹੀਂ ਚਲ ਸਕਦੀ।

## ਸਾਰੰਸ਼ ਅਤੇ ਸਿਧਾਂਤ

ਅਕਾਲ ਪੁਰਖ ਜੀ ਦੇ ਬੇਅੰਤ ਗੁਣ ਹਨ ਜਿਨ੍ਹਾਂ ਨੂੰ ਪੂਰੀ ਤਰ੍ਹਾਂ ਵਰਨਣ ਕਰਨਾ ਅਸੰਭਵ ਹੈ। ਉਹ ਵੱਡਾ ਸਾਹਿਬ, ਉਚੇ ਨਾਵ ਤੇ ਥਾਵ ਵਾਲਾ। ਉਸ ਦੇ ਉਚਤਮ ਬਾਰੇ ਓਹੀ ਦਸ ਸਕਦਾ ਹੈ ਜੋ ਪ੍ਰਭੂ ਜਿਤਨਾ ਵਡਾ ਹੋਵੇ। ਪ੍ਰਭੂ ਜਿਤਨਾ ਵਡਾ ਨਾ ਕੋਈ ਹੋਇਆ ਹੈ ਤੇ ਨਾ ਹੋਵੇਗਾ। ਇਸ ਲਈ ਗੁਰਬਾਣੀ ਵਿਚ ਇਸ ਬਾਰੇ ਅੰਤਮ ਵੀਚਾਰ ਇਉਂ ਪ੍ਰਗਟਾਏ ਗਏ ਹਨ:-

**ੳ. ਅਤਿ ਊਚਾ ਤਾ ਕਾ ਦਰਬਾਰਾ॥ ਅੰਤੁ ਨਹੀ ਕਿਛੁ ਪਾਰਾਵਾਰਾ॥**
**ਕੋਟਿ ਕੋਟਿ ਕੋਟਿ ਲਖ ਧਾਵੈ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ॥** [ਪੰਨਾ ੫੬੨

**ਅ. ਤੂ ਅਗਮ ਦਇਆਲੁ ਬੇਅੰਤੁ, ਤੇਰੀ ਕੀਮਤਿ ਕਹੈ ਕਉਣੁ ॥**
**ਤੁਧੁ ਸਿਰਜਿਆ ਸਭੁ ਸੰਸਾਰੁ, ਤੂ ਨਾਇਕੁ ਸਗਲ ਭਉਣ ॥**
**ਤੇਰੀ ਕੁਦਰਤਿ ਕੋਇ ਨ ਜਾਣੈ, ਮੇਰੇ ਠਾਕੁਰ ਸਗਲ ਰਉਣ ॥**
**ਤੁਧੁ ਅਪੜਿ ਕੋਇ ਸਕੈ, ਤੂ ਅਬਿਨਾਸੀ ਜਗ ਉਧਰਣ॥....** [ਪੰਨਾ ੧੦੯੪

ਪਿਛੇ ੨੨ਵੀਂ ਪਉੜੀ ਵਿਚ 'ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥ ਓੜਕ ਓੜਕ ਭਾਲਿ ਥਕੇ...' ਪੜ੍ਹ ਆਏ ਹਾਂ।

ਵਡੇ ਵਡੇ ਅਵਤਾਰਾਂ ਨੇ ਪ੍ਰਭੂ ਦਾ ਅੰਤ ਲਭਣ ਲਈ ਪੂਰਾ ਟਿਲ ਲਾਇਆ ਪਰ ਕਿਸੇ ਦੇ ਪਲੇ ਕੁਝ ਨਹੀਂ ਪਿਆ। ਆਖ਼ਰ ਗੁਰੂ ਬਾਬਾ ਜੀ ਨੇ ਇਹੋ ਕਹਿਣਾ ਹੀ ਠੀਕ ਸਮਝਿਆ:-

**ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥** [ਪੰਨਾ ੪੬੯

ਅਕਾਲ ਪੁਰਖ ਜੀ ਦੇ ਮਨ ਵਿਚ ਕੀ ਗੁਪਤ ਮੰਤਵ ਹੈ? ਇਹ ਕੌਣ ਬੁਝ ਸਕਦਾ ਹੈ? ਉਹ ਨਿਰ ਆਕਾਰ ਹੈ। ਆਕਾਰ ਵਾਲਾ ਜੀਵ ਆਪਣੇ ਮੂੰਹ ਨਾਲ ਆਖਣ, ਅੱਖਾਂ ਨਾਲ ਵੇਖਣ ਅਤੇ ਕੰਨਾ ਨਾਲ ਸੁਣਨ ਜਾਂ ਗਿਆਨ ਚਰਚਾ ਕਰਨ ਨਾਲ ਪ੍ਰਭੂ ਦੇ ਅੰਤ ਬਾਰੇ ਕੀ ਬਿਆਨ ਕਰ ਸਕਦਾ ਹੈ? ਓਹ ਤਾਂ-'ਅੰਤੁ ਨ ਅੰਤਾ, ਸਦਾ ਬੇਅੰਤਾ, ਕਹੁ ਨਾਨਕ ਊਚੋ ਊਚਾ' (ਪੰਨਾ ੮੨੧) ਹੈ। ਜਗਿਆਸੂ ਨੂੰ ਜੋ ਸੋਧ ਸਤਿਗੁਰਾਂ ਨੇ ਬਖ਼ਸ਼ੀ ਹੈ, ਉਸ ਤੇ ਪਹਿਰਾ ਦੇਣਾ ਹੀ ਸੋਭਦਾ ਹੈ:-

**ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ ॥**

**ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰ ਪਾਰਬ੍ਰਹਮ ਬੇਅੰਤੁ ॥** [ਪੰਨਾ ੮੯੪

ਮੁਕਦੀ ਗਲ ਹੈ ਕਿ ਪ੍ਰਮੇਸ਼ਰ ਆਪਣੇ ਆਕਾਰ ਅਤੇ ਪ੍ਰਪੰਚ-ਲੀਲਾ ਨੂੰ ਆਪ ਹੀ ਜਾਣਦਾ ਹੈ।

**ਬਹੁਤਾ ਕਰਮੁ, ਲਿਖਿਆ ਨਾ ਜਾਇ ॥ ਵਡਾ ਦਾਤਾ, ਤਿਲੁ ਨ ਤਮਾਇ ॥ ਕੇਤੇ ਮੰਗਹਿ ਜੋਧ ਅਪਾਰ ॥ ਕੇਤਿਆ ਗਣਤ ਨਹੀ ਵੀਚਾਰੁ ॥ ਕੇਤੇ ਖਪਿ ਤੁਟਹਿ ਵੇਕਾਰ ॥ *ਕੇਤੇ ਲੈ ਲੈ ਮੁਕਰੁ ਪਾਹਿ ॥ ਕੇਤੇ ਮੂਰਖ ਖਾਹੀ ਖਾਹਿ ॥ ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ, ਦਾਤਿ ਤੇਰੀ, ਦਾਤਾਰ!॥ ਬੰਦਿ ਖਲਾਸੀ, ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ ॥ ਜੇ ਕੋ ਖਾਇਕੁ, ਆਖਣਿ ਪਾਇ ॥ ਓਹੁ ਜਾਣੈ, ਜੇਤੀਆ ਮੁਹਿ ਖਾਇ ॥ ਆਪੇ ਜਾਣੈ, ਆਪੇ ਦੇਇ ॥ ਆਖਹਿ ਸਿ ਭਿ, ਕੇਈ ਕੇਇ ॥ ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ, ਪਾਤਸਾਹੀ ਪਾਤਿਸਾਹੁ ॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੰਗਹਿਂ, ਤੁਟਹਿਂ, ਪਾਹਿਂ, ਤੁਟਹਿਂ, ਪਾਹਿਂ, ਖਾਹੀਂ, ਖਾਹਿ, ਕੇਤਿਆਂ, ਜੇਤੀਆਂ, ਮੁਹਿਂ, ਆਖਹਿਂ, ਪਾਤਿਸਾਹੀਂ। (ੳ) 'ਭਿ' ਨੂੰ 'ਭੀ' ਉਚਾਰਨਾ ਅਸ਼ੁੱਧ ਹੈ। (ਅ) ਬਖਸ਼ੇ, ਸਿਫ਼ਤਿ, ਪਾਤਿਸ਼ਾਹੀ ਪਾਤਿਸ਼ਾਹੁ ਵਿਸ਼ੇਸ਼ ਧੁਨੀ ਨਾਲ ਉਚਾਰਨਾ ਹੀ ਠੀਕ ਹੈ।

**ਪਦ ਅਰਥ :** ਕਰਮੁ=ਫਜ਼ਲ, ਬਖ਼ਸ਼ਿਸ਼। ਤਮਾਇ=ਲਾਲਚ। ਜੋਧ=ਜੋਧੇ, ਸੂਰਮੇ। ਅਪਾਰ= ਬੇਅੰਤ। ਖਪਿ=ਖਪ ਕੇ। ਤੁਟਹਿ ਵੇਕਾਰ=ਵਿਕਾਰਾਂ ਵਿਚ ਨਾਸ਼ ਹੁੰਦੇ ਹਨ। ਮੁਕਰੁ=ਮੁਨਕਰ। ਖਾਹੀ ਖਾਹਿ=ਖਾਣ ਵਾਲੇ ਖਾਂਦੇ ਹਨ, ਭਾਵ ਖਾਈ ਹੀ ਖਾਈ ਜਾਂਦੇ ਹਨ। ਕੇਤਿਆ=ਕਿਤਨੇ (ਜੀਵਾਂ) ਨੂੰ। ਸਦ=ਸਦਾ ਹੀ। ਏਹਿ ਭਿ=ਇਹ ਵੀ। ਬੰਦਿ ਖਲਾਸੀ=ਬੰਦੀ (ਕੈਦ ਤੋਂ) ਖਲਾਸੀ, ਛੁਟਕਾਰਾ। ਭਾਣੈ=ਭਾਣੇ, ਹੁਕਮ ਅਨੁਸਾਰ। ਖਾਇਕੁ=ਮੂਰਖ। ਮੁਹਿ ਖਾਇ=ਮੂੰਹ ਉਤੇ ਖਾਂਦਾ ਹੈ। ਸਿ=ਓਹ। ਭਿ=ਭੀ। ਕੇਈ ਕੇਇ=ਕਈਆਂ ਵਿਚੋਂ ਕੋਈ ਭਾਵ ਵਿਰਲੇ।

**ਅਰਥ :** (ਉਸ ਦਾਤੇ ਦਾ) ਕਰਮੁ (ਫਜ਼ਲ) ਬਹੁਤ ਹੈ, (ਜਿਹੜੇ ਕਿ ਕਿਸੇ ਦੀ ਕਲਮ ਨਾਲ) ਲਿਖਿਆ ਨਹੀਂ ਜਾ ਸਕਦਾ। (ਉਹ) ਵੱਡਾ ਦਾਤਾ ਹੈ, (ਉਸ ਨੂੰ) ਥੋੜਾ ਜਿੰਨਾ ਵੀ ਲਾਲਚ ਨਹੀਂ ਹੈ। (ਉਸ ਦੇ ਦਰ ਤੋਂ) ਕਿਤਨੇ ਬਹਾਦਰ ਸੂਰਮੇ (ਜੁੱਧ-ਸ਼ਕਤੀ ਦੀ ਦਾਤਿ) ਮੰਗਦੇ ਹਨ। ਕਿਤਨੇ (ਹੋਰ ਅਜਿਹੇ ਮੰਗਤੇ ਹਨ ਜਿਨ੍ਹਾਂ) ਦੀ ਗਿਣਤੀ ਦਾ ਵੀਚਾਰ (ਅੰਦਾਜ਼ਾ ਵੀ) ਨਹੀਂ ਲਾਇਆ ਜਾ ਸਕਦਾ।

ਕਿਤਨੇ (ਹੀ ਅਜਿਹੇ ਮਨੁੱਖ ਹਨ ਜੋ) ਵਿਸ਼ੇ ਵਿਕਾਰਾਂ ਵਿਚ ਖਪ (ਸੜ) ਕੇ ਨਾਸ਼ ਹੁੰਦੇ ਹਨ। ਕਿਤਨੇ (ਅਜਿਹੇ ਮਨੁੱਖ ਹਨ ਜੋ ਦਾਤੇ ਪਾਸੋਂ ਦਾਤਾਂ) ਲੈ ਲੈ ਕੇ ਮੁਕਰ ਜਾਂਦੇ ਹਨ। ਕਿਤਨੇ (ਅਜਿਹੇ) ਮੂਰਖ ਖਾਣ-ਪੀਣ ਵਾਲੇ ਹਨ (ਜੋ ਉਸ ਦੀਆਂ ਦਾਤਾਂ ਨੂੰ) ਖਾਈ ਹੀ ਖਾਈ ਜਾਂਦੇ ਹਨ (ਪਰ ਉਸ ਦਾ ਸ਼ੁਕਰਾਨਾ ਨਹੀਂ ਕਰਦੇ)। ਕਿਤਨਿਆਂ ਹੀ (ਜੀਆਂ) ਨੂੰ ਦੁੱਖ ਅਤੇ ਭੁੱਖ ਦੀ ਮਾਰ (ਪੈਂਦੀ ਰਹਿੰਦੀ) ਹੈ। ਹੇ ਦਾਤਾਰ ! ਇਹ ਵੀ (ਉਨ੍ਹਾਂ ਉਤੇ ਇਕ ਪ੍ਰਕਾਰ) ਤੇਰੀ ਦਾਤਿ (ਬਖ਼ਸ਼ਿਸ਼ ਹੈ, ਭਾਵ ਦੁਖ ਹੀ ਉਨ੍ਹਾਂ ਦਾ ਦਾਰੂ ਬਣ ਜਾਂਦਾ ਹੈ)। ਬੰਦੀ ਤੋਂ ਛੁਟਕਾਰਾ (ਪ੍ਰਭੂ ਦੇ) ਭਾਣੇ ਅਨੁਸਾਰ ਹੀ ਹੁੰਦਾ ਹੈ। ਹੋਰ (ਕੋਈ ਮਨੁੱਖ ਉਸ ਹੁਕਮ ਬਾਰੇ) ਕੁਝ ਨਹੀਂ ਆਖ ਸਕਦਾ। ਜੇ ਕੋਈ ਮੂਰਖ (ਮਨੁੱਖ ਉਸ ਹੁਕਮ ਨੂੰ)

---

*ਦੇਦੇ ਤੋਟਿ ਨ ਆਵੈ ਸਾਚੇ॥ ਲੈ ਲੈ ਮੁਕਰਿ ਪਉਦੇ ਕਾਚੇ॥ (ਪੰਨਾ ੧੦੨੪)

ਆਖਣ ਦਾ (ਜਤਨ) ਕਰੇ (ਤਾਂ) ਉਹੀ (ਮਨੁੱਖ) ਜਾਣਦਾ ਹੈ ਜਿਤਨੀਆਂ (ਚਪੇੜਾਂ ਉਹ ਆਪਣੇ) ਮੂੰਹ ਉਤੇ ਖਾਂਦਾ ਹੈ। (ਪ੍ਰਭੂ) ਆਪ ਹੀ ਜੀਆਂ (ਦੀਆਂ ਲੋੜਾਂ ਨੂੰ) ਜਾਣਦਾ ਹੈ (ਅਤੇ) ਆਪ ਹੀ (ਉਨ੍ਹਾਂ ਨੂੰ ਲੋੜੀਂਦੀਆਂ ਦਾਤਾਂ) ਦਿੰਦਾ (ਬਖ਼ਸ਼ਿਸ਼ ਕਰਦਾ) ਹੈ। (ਪਰ) ਇਹ (ਗੱਲ) ਵੀ ਕਈਆਂ ਵਿਚੋਂ ਕੋਈ (ਭਾਣੇ ਵਿਚ ਰਹਿਣ ਵਾਲੇ ਵਿਰਲੇ ਬੰਦੇ ਹੀ) ਆਖਦੇ ਹਨ। (ਜਿਸ ਜੀਵ) ਨੂੰ (ਦਾਤਾ ਆਪਣੀ) ਸਿਫਤ ਸਲਾਹ ਬਖ਼ਸ਼ ਦੇਵੇ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ ਮਾਨੋ) ਪਾਤਸ਼ਾਹੀਆਂ ਦਾ ਪਾਤਿਸ਼ਾਹ (ਭਾਵ ਸਭ ਤੋਂ ਵੱਡਾ ਪਾਤਸ਼ਾਹ) ਹੈ।੨੫।

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਜੀ ਦਾ ਕਰਤ੍ਰਿਤਵ ਪ੍ਰਪੰਚ ਆਦਿ ਬਹੁਤ ਹੈ ਜੋ ਨਾ ਲਖਿਆ ਜਾ ਸਕਦਾ ਹੈ, ਨਾ ਲਿਖਿਆ ਜਾ ਸਕਦਾ ਹੈ। ਉਸ ਦਾਤੇ ਨੂੰ ਤਿਲ ਮਾਤ੍ਰ ਵੀ ਲਾਲਚ ਨਹੀਂ। ਉਸ ਦੇ ਲਾਮ ਲਸ਼ਕਰ ਦਾ ਪਤਾ ਹੀ ਨਹੀਂ ਚਲਦਾ। ਕਿਤਨੇ ਹੀ ਉਸ ਪਾਸ ਜੋਧੇ ਹਨ, ਜਿਨ੍ਹਾਂ ਦੀ ਗਿਣਤੀ ਹੀ ਨਹੀਂ ਹੋ ਸਕਦੀ। ਕਿਤਨੇ ਨਿਸ਼ਕਾਮ ਕਰਮ ਕਰਨ ਵਾਲੇ ਅੰਮ੍ਰਿਤ ਵੇਲੇ ਉਠ ਕੇ ਬੰਦਗੀ ਕਰਨ ਵਾਲੇ, ਕਿਤਨੇ ਹੀ ਸਕਾਮ ਕਰਮ ਕਰਨ ਵਾਲੇ ਵਿਸ਼ੇ ਵਿਕਾਰਾਂ ਵਿਚ ਫਸ ਕੇ ਹੰਕਾਰੀ ਬਣੇ ਹੋਏ ਹਨ। ਕਿਤਨੇ ਹੀ ਪ੍ਰਭੂ ਪਾਸੋਂ ਦਾਤਾਂ ਲੈ ਕੇ ਮੁਕਰ ਜਾਂਦੇ ਹਨ। ਕਿਤਨੇ ਲੋਕ ਵੇਦ ਰੂਪੀ ਸ਼ੀਸ਼ਾ ਹਥ ਵਿਚ ਫੜ ਕੇ ਲੋਕਾਂ ਨੂੰ ਵਿਖਾਉਂਦੇ ਹਨ, ਭਾਵ ਬੇਦ ਸ਼ਾਸਤਰ ਪੜ੍ਹ ਕੇ ਹੋਰਨਾਂ ਨੂੰ ਸੁਣਾਉਂਦੇ ਹਨ ਪਰ ਆਪ ਧਾਰਨ ਨਹੀਂ ਕਰਦੇ, ਗਿਆਨ ਤੋਂ ਸਖਣੇ ਹੀ ਰਹਿੰਦੇ ਹਨ। ਉਨ੍ਹਾਂ ਦਾ ਪਰਮੇਸ਼ਰ ਤੇ ਭਰੋਸਾ ਨਹੀਂ ਹੈ। ਉਹ ਪ੍ਰੇਮਾ-ਭਗਤੀ ਕਰਦੇ ਹੀ ਨਹੀਂ।

ਸ੍ਰਿਸ਼ਟੀ ਵਿਚ ਕਿਤਨੇ ਹੀ ਮੂਰਖ ਹਨ ਜੋ ਪਦਾਰਥਾਂ ਨੂੰ ਖਾ ਖਾ ਕੇ ਰਜਦੇ ਹੀ ਨਹੀਂ। ਮਨੁੱਖ ਸਮਝਦਾ ਹੈ ਕਿ ਓਹ ਪਦਾਰਥ ਖਾ ਰਹਿਆ ਹੈ, ਪਰ ਉਸ ਨੂੰ ਇਸ ਗਲ ਦਾ ਗਿਆਨ ਨਹੀਂ ਕਿ ਪਦਾਰਥ ਹੀ ਉਸ ਨੂੰ ਖਾ ਰਹੇ ਹਨ। ਅਸਲ ਵਿਚ ਦੁਖਾਂ ਦਾ ਕਾਰਨ ਹੀ ਸੁਖਾਂ ਵਿਚ ਮਸਤ ਹੋਣਾ ਹੈ। ਸੰਸਾਰ ਵਿਚ ਅਨਗਿਣਤ ਅਜਿਹੇ ਜੀਵ ਹਨ ਜੋ ਦੁਖ ਤੇ ਭੁੱਖ ਦੇ ਹਥੋਂ ਮਰਦੇ ਹਨ। ਸਿਧਾਂਤ ਇਹ ਹੈ ਕਿ ਜਿਹੜੇ ਜੀਵ ਅਕਾਲ ਪੁਰਖ ਜੀ ਦੀ ਰਜ਼ਾ ਵਿਚ ਰਹਿੰਦੇ ਹਨ, ਓਹ ਸੁਖੀ ਰਹਿੰਦੇ ਹੋਏ ਬੰਧਨਾਂ ਤੋਂ ਛੁਟਕਾਰਾ ਪਾ ਲੈਂਦੇ ਹਨ।

ਇਸ ਪਉੜੀ ਵਿਚ 'ਬੰਦਿ ਖਲਾਸੀ ਭਾਣੈ ਹੋਇ' ਦਾ ਜੋ ਉਲੇਖ ਕੀਤਾ ਹੈ ਕਮਾਲ ਦਾ ਹੈ। ਭਾਵ ਬੰਦ ਤੋਂ ਖ਼ਲਾਸੀ ਪ੍ਰਭੂ ਦੇ ਭਾਣੇ ਅਨੁਸਾਰ ਹੀ ਹੁੰਦੀ ਹੈ, ਇਸ ਖ਼ਲਾਸੀ ਦਾ ਹੋਰ ਕੋਈ ਤਰੀਕਾ ਨਹੀਂ। ਜੇ ਕੋਈ ਮੂਰਖ ਹੋਰ ਕੁਝ ਦਸਣ ਦੀ ਦਲੇਰੀ ਕਰੇ ਤਾਂ ਉਸ ਦਾ ਬੁਰਾ ਹਾਲ ਹੁੰਦਾ ਹੈ ਜੋ ਬਿਆਨ ਤੋਂ ਬਾਹਰ ਹੈ। ਸਭ ਤੋਂ ਵੱਡੀ ਦਾਤਿ ਪਰਮੇਸ਼ਰ ਦੀ ਸਿਫਤਿ ਸਾਲਾਹ ਹੈ, ਇਸ ਦੀ ਮਹੱਤਤਾ ਨੂੰ ਗੁਰੂ ਬਾਬਾ ਜੀ ਨੇ ਆਪ ਹੀ ਵਰਨਣ ਕਰ ਦਿਤਾ ਹੈ:-

**ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ, ਪਾਤਿਸਾਹੀ ਪਾਤਿਸਾਹੁ॥ [ਪੰਨਾ ੫**

ਪਰਮੇਸ਼ਰ ਨੇ ਆਪਣੀ ਸਿਫਤਿ ਸਾਲਾਹ ਕਿਸੇ ਵਿਰਲੇ ਨੂੰ ਬਖ਼ਸ਼ਿਸ਼ ਕੀਤੀ ਹੈ, ਬਾਕੀਆਂ ਦੀ ਹਾਲਤ ਤਾਂ ਹੈ-'ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਜਾਣੈ ਨਾਹੀ ਮਰਣੁ ਵਿਚਾਰਾ' (ਪੰਨਾ ੬੭੬)

ਗੁਰਬਾਣੀ ਦਾ ਸਿਧਾਂਤ ਹੈ-'ਸਿਫਤੀ ਗੰਢੁ ਪਵੈ ਦਰਬਾਰਿ' (ਪੰਨਾ ੧੪੩) ਸਿਫਤਿ-ਸਾਲਾਹ ਹੀ ਨਾਮ ਸਿਮਰਨ ਹੈ। ਸੋ, ਆਤਮਿਕ ਸੁਖਾਂ ਦਾ ਖ਼ਜ਼ਾਨਾ ਹੀ ਸਾਈਆਂ ਜੀਉ ਦੀ ਸਿਫਤਿ-ਸਾਲਾਹ ਵਿਚ ਹੈ। ਗੁਰੂ ਪਾਤਿਸ਼ਾਹ ਜੀ ਨੇ ਤੱਤ ਕਢ ਕੇ ਗੁਰੂ ਪਿਆਰਿਆਂ ਅਗੇ ਰਖ ਦਿਤਾ ਹੈ:-

**ਤੇਰੀ ਸਿਫਤਿ ਸੁਆਲਿਓ ਸਰੂਪ ਹੈ, ਜਿਨਿ ਕੀਤੀ ਤਿਸੁ ਪਾਰ ਲਘਾਈ॥ [ਪੰ. ੩੦੧**

ਸੰਸਾਰ ਸਾਗਰ ਤੋਂ ਪਾਰ ਹੋਣ ਦਾ ਸਭ ਤੋਂ ਸੁਖੈਨ ਮਾਰਗ ਰਬੀ ਸਿਫਤਿ ਹੈ-

**ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ, ਜਿਨਿ ਕੀਤੀ ਸੋ ਪਾਰਿ ਪਇਆ॥ [ਪੰ . ੪੬੯**

**ਅਮੁਲ ਗੁਣ, ਅਮੁਲ ਵਾਪਾਰ ॥ ਅਮੁਲ ਵਾਪਾਰੀਏ, ਅਮੁਲ ਭੰਡਾਰ ॥ ਅਮੁਲ ਆਵਹਿ, ਅਮੁਲ ਲੈ ਜਾਹਿ ॥ ਅਮੁਲ ਭਾਇ, ਅਮੁਲਾ ਸਮਾਹਿ ॥ ਅਮੁਲੁ ਧਰਮੁ, ਅਮੁਲੁ ਦੀਬਾਣੁ ॥ ਅਮੁਲੁ ਤੁਲੁ, ਅਮੁਲੁ ਪਰਵਾਣੁ ॥ ਅਮੁਲੁ ਬਖਸੀਸ, ਅਮੁਲੁ ਨੀਸਾਣੁ ॥ ਅਮੁਲੁ ਕਰਮੁ, ਅਮੁਲੁ ਫੁਰਮਾਣੁ ॥ ਅਮੁਲੋ ਅਮੁਲੁ, ਆਖਿਆ ਨ ਜਾਇ ॥ ਆਖਿ ਆਖਿ ਰਹੇ ਲਿਵ ਲਾਇ॥ ਆਖਹਿ, ਵੇਦ ਪਾਠ ਪੁਰਾਣ॥ ਆਖਹਿ ਪੜੇ, ਕਰਹਿ ਵਖਿਆਣ॥ ਆਖਹਿ ਬਰਮੇ, ਆਖਹਿ ਇੰਦ॥ ਆਖਹਿ ਗੋਪੀ ਤੈ ਗੋਵਿੰਦ ॥ ਆਖਹਿ ਈਸਰ, ਆਖਹਿ ਸਿਧ ॥ ਆਖਹਿ, ਕੇਤੇ ਕੀਤੇ ਬੁਧ ॥ ਆਖਹਿ ਦਾਨਵ, ਆਖਹਿ ਦੇਵ ॥ ਆਖਹਿ ਸੁਰਿ ਨਰ, ਮੁਨਿ ਜਨ, ਸੇਵ ॥ ਕੇਤੇ ਆਖਹਿ, ਆਖਣਿ ਪਾਹਿ ॥ ਕੇਤੇ, ਕਹਿ ਕਹਿ, ਉਠਿ ਉਠਿ ਜਾਹਿ ॥ ਏਤੇ ਕੀਤੇ ਹੋਰਿ ਕਰੇਹਿ ॥ ਤਾ ਆਖਿ ਨ ਸਕਹਿ ਕੇਈ ਕੇਇ ॥ ਜੇਵਡੁ ਭਾਵੈ, ਤੇਵਡੁ ਹੋਇ ॥ ਨਾਨਕ, ਜਾਣੈ ਸਾਚਾ ਸੋਇ ॥ ਜੇ ਕੋ ਆਖੈ ਬੋਲੁ ਵਿਗਾੜੁ ॥ ਤਾ ਲਿਖੀਐ, ਸਿਰਿ ਗਾਵਾਰਾ ਗਾਵਾਰੁ ॥੨੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਆਵਹਿਂ, ਜਾਹਿਂ, ਸਮਾਹਿਂ, ਆਖਹਿਂ, ਗੋਪੀਂ, ਕਰਹਿਂ, ਪਾਹਿਂ, ਜਾਹਿਂ, ਕਰੇਹਿਂ, ਤਾਂ, ਸਕਹਿਂ, ਗਾਵਾਰਾਂ। ਫੁਟਕਲ : ਬਖ਼ਸ਼ੀਸ਼, ਨੀਸ਼ਾਣੁ, ਫ਼ੁਰਮਾਣ।

**ਪਦ ਅਰਥ:** ਅਮੁਲ=ਅਮੋਲਕ, ਮੁੱਲ ਤੋਂ ਪਰੇ। ਭਾਇ=ਪ੍ਰੇਮ ਸ਼ਰਧਾ ਵਿਚ। ਧਰਮੁ=ਨਿਆਂ। ਦੀਬਾਣੁ=ਦਰਬਾਰ (ਕਚਹਿਰੀ)। ਤੁਲੁ=ਧਰਮ-ਕੰਡਾ, ਤਕੜੀ। ਪਰਵਾਣੁ=ਵੱਟਾ। ਨੀਸਾਣੁ=ਨਿਸ਼ਾਨ, ਚਿੰਨ੍ਹ। ਕਰਮੁ=ਬਖ਼ਸ਼ਿਸ਼, ਕਿਰਪਾ। ਫੁਰਮਾਣੁ=ਹੁਕਮ। ਰਹੇ=ਰਹਿ ਗਏ। ਲਿਵ ਲਾਇ=ਲਿਵ ਲਾ ਕੇ। ਆਖਹਿ=ਆਖਦੇ ਹਨ। ਗੋਪੀ=ਗੋਪੀਆਂ। ਤੈ=ਅਤੇ। ਗੋਵਿੰਦ=ਕ੍ਰਿਸ਼ਨ। ਈਸਰ=ਸ਼ਿਵ। ਸਿਧ=ਸਿਧੀ ਵਾਲੇ, ਸ਼ਕਤੀਵਾਨ। ਬੁਧ=ਬੁਧੀਵਾਨ (ਬੁਧ ਅਵਤਾਰ ਆਦਿਕ)। ਦਾਨਵ=ਦੈਂਤ, ਰਾਖ਼ਸ਼। ਦੇਵ=ਦੇਵਤੇ। ਸੁਰਿਨਰ=ਦੈਵੀ ਸੁਭਾਵ ਵਾਲੇ ਮਨੁੱਖ। ਮੁਨਿ=ਮੁਨੀਸ਼ਰ ਲੋਕ। ਸੇਵ=ਸੇਵਕ, ਉਪਾਸ਼ਕ। ਏਤੇ ਕੀਤੇ=ਇਤਨੇ ਪੈਦਾ ਕੀਤੇ ਹੋਏ। ਕਰੇਹਿ=(ਤੂੰ) ਕਰ ਦੇਵੇਂ। ਕੇਈ ਕੇਇ=ਇਨ੍ਹਾਂ ਕਈਆਂ ਵਿਚੋਂ ਕੋਈ ਵੀ। ਬੋਲੁ ਵਿਗਾੜੁ=ਬੜਬੋਲਾ। ਗਾਵਾਰੁ=ਮੂਰਖ।

**ਅਰਥ :** (ਸਿਰਜਨਹਾਰ ਦਾਤਾਰ ਜੀ ਦੇ) ਗੁਣ ਮੁਲ ਤੋਂ ਪਰੇ ਹਨ ਅਤੇ ਵਪਾਰ ਵੀ ਅਮੋਲਕ (ਮੁਲ ਤੋਂ ਪਰੇ) ਹਨ। (ਉਨ੍ਹਾਂ ਗੁਣਾਂ ਦਾ) ਬਿਉਪਾਰ ਕਰਨ ਵਾਲੇ (ਵੀ) ਅਮੋਲਕ ਹਨ ਅਤੇ (ਉਸ ਦਾਤੇ ਦੇ) ਭੰਡਾਰ ਵੀ ਅਮੋਲਕ ਹਨ। (ਉਨ੍ਹਾਂ ਗੁਣਾਂ ਨੂੰ ਵਿਹਾਝਣ ਲਈ ਜੋ ਗੁਰਮੁਖਿ ਵਪਾਰੀ) ਆਉਂਦੇ ਹਨ (ਉਹ ਵੀ) ਅਮੋਲਕ ਹਨ (ਅਤੇ ਜੋ ਗੁਣਾਂ ਨੂੰ ਖ਼ਰੀਦ ਕੇ) ਲੈ ਜਾਂਦੇ ਹਨ (ਉਹ ਵੀ) ਅਮੋਲਕ ਹਨ। (ਉਸ ਦੇ) ਪ੍ਰੇਮ ਸ਼ਰਧਾ ਵਿਚ (ਰਹਿਣ ਵਾਲੇ) ਅਮੋਲਕ ਹਨ (ਜੋ ਪ੍ਰੇਮ ਕਰਦੇ ਕਰਦੇ ਉਸੇ ਵਿਚ) ਸਮਾਅ ਜਾਂਦੇ ਹਨ। (ਉਹ ਵੀ) ਅਮੋਲਕ ਹਨ। (ਉਸ ਦਾਤੇ ਦਾ) ਧਰਮ (ਨਿਆਉਂ) ਅਮੋਲਕ ਹੈ (ਅਤੇ ਉਸ ਦਾ) ਦਰਬਾਰ ਵੀ ਅਮੋਲਕ ਹੈ। (ਨਿਆਉਂ ਕਰਨ ਵਾਲਾ ਉਸਦਾ) ਧਰਮ-ਕੰਡਾ ਅਮੋਲਕ ਹੈ (ਅਤੇ ਉਸਨੂੰ ਤੋਲਣ ਵਾਲਾ) ਵੱਟਾ ਵੀ ਅਮੋਲਕ ਹੈ। ਬਖ਼ਸ਼ਿਸ਼ (ਵਜੋਂ ਦਿਤੀ ਉਸ ਦੀ) ਦਾਤਿ

ਅਮੋਲਕ ਹੈ ਅਤੇ (ਉਸ ਬਖ਼ਸ਼ਿਸ਼ ਦਾ) ਨਿਸ਼ਾਨ ਵੀ ਅਮੋਲਕ ਹੈ। (ਉਸ ਦਾ) ਕਰਮ (ਫਜ਼ਲ) ਅਮੋਲਕ ਹੈ ਅਤੇ (ਉਸ ਦਾ) ਫੁਰਮਾਨ (ਸ਼ਾਹੀ-ਹੁਕਮ ਵੀ) ਅਮੋਲਕ ਹੈ। (ਉਹ ਵਾਹਿਗੁਰੂ ਆਪ) ਅਮੋਲਕ ਤੋਂ ਅਮੋਲਕ ਹੈ, (ਜਿਸ ਦਾ) ਬਿਆਨ ਨਹੀਂ ਕੀਤਾ ਜਾ ਸਕਦਾ। (ਉਸ ਦੀ ਅਮੋਲਕਤਾ ਨੂੰ) ਆਖ ਆਖ ਕੇ ਸਾਰੇ (ਸਿਆਣੇ) ਰਹਿ ਗਏ (ਭਾਵ ਹਾਰ ਗਏ, ਪਰ ਅਮੁਲ ਪੁਣੇ ਦਾ ਅੰਤ ਨਹੀਂ ਪਾ ਸਕੇ)।

(ਉਸ ਦਾਤੇ ਦੀਆਂ ਵਡਿਆਈਆਂ) ਵੇਦ ਅਤੇ ਪੁਰਾਣਾਂ ਦਾ ਪਾਠ (ਕਰਨ ਵਾਲੇ ਪ੍ਰਾਣੀ ਉਸ ਦੀਆਂ ਸਿਫਤਾਂ) ਆਖਦੇ ਹਨ। ਪੜ੍ਹੇ ਹੋਏ ਵਿਦਵਾਨ ਪ੍ਰਭੂ ਦੇ ਗੁਣ ਉਨ੍ਹਾਂ ਦਾ) ਵਰਣਨ ਕਰਦੇ ਅਤੇ ਵਖਿਆਨ ਕਰਦੇ ਹਨ। (ਕਿਤਨੇ ਹੀ) ਬ੍ਰਹਮੇ (ਵਾਹਿਗੁਰੂ ਜੀ ਦੇ ਅਮੋਲਕ ਗੁਣਾਂ ਨੂੰ) ਉਚਾਰਦੇ ਹਨ। (ਅਤੇ ਕਿਤਨੇ ਹੀ) ਇੰਦਰ ਰਾਜੇ (ਵੀ ਅਮੋਲਕ ਗੁਣਾਂ ਦਾ) ਵਰਣਨ ਕਰਦੇ ਹਨ। (ਕਿਤਨੀਆਂ) ਗੋਪੀਆਂ ਅਤੇ ਕ੍ਰਿਸ਼ਨ (ਪ੍ਰਭੂ ਦੇ ਅਮੋਲਕ ਗੁਣਾਂ ਨੂੰ) ਆਖਦੇ ਹਨ। (ਕਿਤਨੇ ਹੀ) ਸ਼ਿਵ ਜੀ (ਪ੍ਰਭੂ ਦੇ ਅਮੋਲਕ ਗੁਣਾਂ ਨੂੰ) ਆਖਦੇ ਹਨ (ਅਤੇ ਕਿਤਨੇ ਹੀ) ਸ਼ਕਤੀਵਾਨ (ਸਿਧ ਵੀ ਉਸ ਦੇ ਅਮੋਲਕ ਗੁਣ) ਵਰਣਨ ਕਰਦੇ ਹਨ। (ਉਸ ਵਾਹਿਗੁਰੂ ਦੇ ਪੈਦਾ) ਕੀਤੇ ਹੋਏ ਕਿਤਨੇ ਹੀ ਬੁਧ ਵੀ (ਪ੍ਰਭੂ ਦੇ ਅਮੋਲਕ ਗੁਣ) ਆਖਦੇ ਹਨ। (ਕਿਤਨੇ ਹੀ) ਰਾਖ਼ਸ਼ (ਪ੍ਰਭੂ ਦੇ ਅਮੋਲਕ ਗੁਣ) ਉਚਾਰਦੇ ਹਨ (ਕਿਤਨੇ ਹੀ) ਦੇਵਤੇ (ਹਰੀ ਦੇ ਅਮੋਲਕ ਗੁਣ) ਬਿਆਨ ਕਰਦੇ ਹਨ। (ਕਿਤਨੇ ਹੀ) ਦੈਵੀ-ਸੁਭਾਵ ਵਾਲੇ ਮਨੁੱਖ, ਮੁਨੀਸ਼ਰ ਲੋਕ ਅਤੇ ਸੇਵਕ (ਪ੍ਰਭੂ ਦੇ ਅਮੋਲਕ ਗੁਣਾਂ ਨੂੰ) ਵਰਣਨ ਕਰਦੇ ਹਨ। ਕਿਤਨੇ (ਜੀਵ ਉਸ ਵਾਹਿਗੁਰੂ ਦੀਆਂ ਸਿਫਤਾਂ ਨੂੰ) ਆਖਦੇ ਹਨ (ਕਿਤਨੇ ਹੀ ਨਿਰੰਤਰ) ਆਖਣ ਲਈ (ਜਤਨਸ਼ੀਲ) ਹੋਏ ਰਹਿੰਦੇ ਹਨ। ਕਿਤਨੇ (ਹੀ ਜੀਵ ਉਸ ਦੀਆਂ ਵਡਿਆਈਆਂ) ਆਖ ਆਖ ਕੇ (ਇਸ ਸੰਸਾਰ ਤੋਂ) ਉਠ ਕੇ ਚਲੇ ਜਾਂਦੇ ਹਨ (ਭਾਵ ਮਰ ਜਾਂਦੇ ਹਨ)। ਇਤਨੇ (ਪੈਦਾ) ਕੀਤੇ ਹੋਏ (ਜੀਵ ਜੇ ਵਾਹਿਗੁਰੂ ਇਤਨੇ) ਹੋਰ (ਪੈਦਾ) ਕਰ ਦੇਵੇ (ਤਾਂ ਵੀ ਉਨ੍ਹਾਂ) ਕਈਆਂ ਵਿਚੋਂ ਕੋਈ (ਵੀ ਉਸ ਪ੍ਰਭੂ ਦੀ ਅਮੋਲਕਤਾ ਵਾਲੇ ਗੁਣ ਪੂਰੀ ਤਰ੍ਹਾਂ) ਆਖ ਕੇ ਨਹੀਂ ਦਸ ਸਕਣਗੇ। ਜਿਤਨਾ ਵੱਡਾ ਹੋਣਾ (ਉਸ ਦਾਤੇ ਨੂੰ) ਚੰਗਾ ਲਗੇ ਉਤਨਾ ਹੀ (ਉਹ) ਵੱਡਾ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਸੱਚਾ ਆਪ ਹੀ (ਆਪਣੀ ਗੌਰਵਤਾ ਨੂੰ) ਜਾਣਦਾ ਹੈ। ਜੇ ਕੋਈ ਬੜਬੋਲਾ ਇਹ ਆਖੇ ਕਿ ਉਹ ਵਾਹਿਗੁਰੂ ਦੇ ਗੁਣਾਂ ਨੂੰ ਪੂਰੀ ਤਰ੍ਹਾਂ ਬਿਆਨ ਕਰ ਸਕਦਾ ਹੈ ਤਾਂ (ਉਸ ਦਾ ਨਾਮ) ਮੂਰਖਾਂ ਸਿਰਿ ਮੂਰਖ (ਵਾਲੀ ਸੂਚੀ ਵਿੱਚ) ਸ਼੍ਰੋਮਣੀ-ਮੂਰਖ ਲਿਖਿਆ ਜਾਂਦਾ ਹੈ।੨੬।

## ਅਰਥ ਭੇਦ ਅਤੇ ਨਿਰਣੈ

**ਅਮੁਲ ਗੁਣ, ਅਮੁਲ ਵਾਪਾਰ॥**
**ਅਮੁਲ ਵਾਪਾਰੀਏ, ਅਮੁਲ ਭੰਡਾਰ॥**

ਟੀਕਾਕਾਰਾਂ ਦੀ ਬਹੁ ਸੰਮਤੀ ਨੇ 'ਅਮੁਲ ਗੁਣ' ਦੇ ਅਰਥ ਵਾਹਿਗੁਰੂ ਜੀ ਦੇ ਅਮੁਲ (ਅਮੋਲਕ) ਗੁਣ ਕੀਤੇ ਹਨ, ਪਰ ਭਾਈ ਵੀਰ ਸਿੰਘ ਜੀ ਨੇ ਇਸ ਪਉੜੀ ਦੇ ਅਰਥ ਪਿਛਲੀਆਂ ਪੰਕਤੀਆਂ 'ਜਿਸਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ' ਨਾਲ ਸਬੰਧਤ ਕਰਕੇ ਇਸ ਪ੍ਰਕਾਰ ਕੀਤੇ ਹਨ:-

'ਉਹ ਪਾਤਸ਼ਾਹ ਜ਼ੋਰ ਜ਼ਰ ਦੇ ਪਾਤਸ਼ਾਹ ਨਹੀਂ ਹੋ ਜਾਂਦੇ, ਉਹ ਵਾਪਾਰੀ ਹੋ ਜਾਂਦੇ ਹਨ। ਉਹ ਵਪਾਰੀ ਮਾਲ ਮਿਲਖ ਦੇ ਨਹੀਂ, ਪਰ ਗੁਣਾਂ ਦੇ ਵਪਾਰੀ ਹੋ ਜਾਂਦੇ ਹਨ। ਉਹ ਮਾਯਕ ਗੁਣਾਂ ਤੇ ਸੰਸਾਰਕ ਖੂਬੀਆਂ ਦੇ ਵਪਾਰੀ ਨਹੀਂ ਹੋ ਜਾਂਦੇ ਪਰ ਉਹ ਅਮੁਲ (ਪਦ ਦੇ) ਗੁਣਾਂ ਦੇ ਵਪਾਰੀ ਹੋ ਜਾਂਦੇ ਹਨ ਜਿਥੇ 'ਮਨੁ ਤਨੁ ਸਾਚਿ ਵਿਗਸਿਆ ਕੀਮਤਿ ਕਹਣੁ ਨ ਜਾਇ' (ਸਿਰੀ ਮ: ੧, ਅਸਟ. ੯) ਵਾਲੀ ਅਮੁਲਤਾ ਹੈ, ਉਹ ਫਿਰ (ਇਨ੍ਹਾਂ) ਅਮੁਲ (ਗੁਣਾਂ ਦਾ) ਵਪਾਰ ਕਰਦੇ ਹਨ ਅਮੁਲ ਦੇ ਭੰਡਾਰ (ਉਨ੍ਹਾਂ ਪਾਸ ਭਰੇ ਰਹਿੰਦੇ ਹਨ- ਉਨ੍ਹਾਂ ਦੇ ਉਹ ਫੇਰ) ਅਮੁਲ ਵਪਾਰੀ ਸਦੀਂਦੇ ਹਨ।'

**ਨਿਰਣੈ :** ਇਸ ਪਉੜੀ ਵਿਚ 'ਅਮੁਲ' ਸ਼ਬਦ ਦੇ ਅਰਥਾਂ ਦਾ ਸਬੰਧ ਵਾਹਿਗੁਰੂ ਜੀ ਨਾਲ ਹੈ, ਸਿਖਾਂ ਨਾਲ ਨਹੀਂ। ਸਿੱਖਾਂ ਲਈ 'ਵਾਪਾਰੀਏ' ਸ਼ਬਦ ਵਰਤਿਆ ਗਿਆ ਹੈ। ਇਸ ਤੋਂ ਪਿਛਲੀ ਪਉੜੀ ਵਿਚ 'ਨਾਨਕ ਪਾਤਿਸਾਹੀ ਪਾਤਿਸਾਹੁ' ਦੇ ਅਰਥਾਂ ਨੂੰ 'ਅਮੁਲ ਗੁਣ' ਵਾਲੀ ਪਉੜੀ ਨਾਲ ਜੋੜ ਕੇ 'ਸਿੱਖਾਂ ਦੇ ਅਮੋਲਕ ਗੁਣ' ਦਸਣੇ ਠੀਕ ਨਹੀਂ ਮੰਨੇ ਜਾ ਸਕਦੇ। ਜਪੁ ਬਾਣੀ ਵਿਚ ਆਈਆਂ ਸਾਰੀਆਂ ਪਉੜੀਆਂ ਸੁਤੰਤਰ ਹਨ। ਇਹ ਜਰੂਰੀ ਨਹੀਂ ਕਿ ਇਕ ਪਉੜੀ ਨੂੰ ਦੂਜੀ ਪਉੜੀ ਜਾਂ ਦੂਜੀ ਨੂੰ ਤੀਜੀ ਪਉੜੀ ਨਾਲ ਮਿਲਾ ਕੇ ਸਾਰੀਆਂ ਪਉੜੀਆਂ ਦਾ ਆਪਸ ਵਿਚ ਲੜੀ-ਬੰਧ ਸਬੰਧ ਜੋੜਿਆ ਜਾਵੇ। ਭਾਵੇਂ ਇਕੋ ਭਾਵ ਦੀਆਂ ਕਈ ਪਉੜੀਆਂ ਸਬੰਧਤ ਵੀ ਹਨ, ਜਿਵੇਂ 'ਸੁਣਿਐ, ਮੰਨੈ, ਅਸੰਖ' ਆਦਿ, ਪ੍ਰੰਤੂ ਇਸ ਪਉੜੀ ਅਤੇ ਪਿਛਲੀ ਪਉੜੀ ਦੇ ਅਰਥਾਂ ਨੂੰ ਵਿਚਾਰਿਆਂ ਪਤਾ ਲਗਦਾ ਹੈ ਕਿ ਇਨ੍ਹਾਂ ਦੋਹਾਂ ਵਿਚ ਵਾਹਿਗੁਰੂ ਜੀ ਦੀ ਬੇਅੰਤਤਾ ਨੂੰ ਹੀ ਦਰਸਾਇਆ ਗਿਆ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਵਿਚ ਨਾਮ ਦੀ ਅਮੋਲਕਤਾ ਦੇ ਨੂਰੀ ਦਰਸ਼ਨ ਹੁੰਦੇ ਹਨ। ਜਿਹੜਾ ਆਪਿ ਅਮੋਲਕ ਹੈ, ਉਸ ਦੇ ਗੁਣ, ਉਸ ਦੇ ਵਾਪਾਰੀ, ਭੰਡਾਰੀ ਆਦਿ ਅਮੋਲਕ ਹੋਣੇ ਸੁਭਾਵਿਕ ਹਨ। ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ ਹਨ:-

**ਹਰਿ ਆਪਿ ਅਮੁਲਕੁ ਹੈ, ਮੁਲਿ ਨ ਪਾਇਆ ਜਾਇ ॥**
**ਮੁਲਿ ਨ ਪਾਇਆ ਜਾਇ ਕਿਸੈ ਵਿਟਹੁ, ਰਹੇ ਲੋਕ ਵਿਲਲਾਇ ॥** [ਪੰਨਾ ੯੨੧

ਸ੍ਰੀ ਗੁਰੂ ਨਾਨਕ ਦੇਵ ਜੀ ਗਉੜੀ ਰਾਗ ਵਿਚ ਅਕਾਲ ਪੁਰਖ ਜੀ ਦੀ ਵਡਿਆਈ ਕਰਦਿਆਂ ਵਰਣਨ ਕੀਤਾ ਹੈ:-

**ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ ॥**
**ਤੇਰਾ ਮਹਲੁ ਸਚਾ ਜੀਉ ਨਾਮੁ ਸਚਾ ਵਾਪਾਰੋ ॥**
**ਨਾਮ ਕਾ ਵਾਪਾਰੁ ਮੀਠਾ, ਭਗਤਿ ਲਾਹਾ ਅਨਦਿਨੋ ॥**
**ਤਿਸੁ ਬਾਝੁ ਵਖਰੁ ਕੋਇ ਨ ਸੂਝੈ, ਨਾਮੁ ਲੇਵਹੁ ਖਿਨ ਖਿਨੋ ॥** [ਪੰਨਾ ੨੪੩

ਇਸ ਵਾਪਾਰ ਵਿਚ ਨਾ ਹਰਖ ਨਾ ਸੋਗ, ਸਦਾ ਦੈਵੀ ਗੁਣਾਂ ਦੀ ਸਾਂਝ, ਉਦਾਰਤਾ, ਨਿਰਵੈਰਤਾ ਅਤੇ ਨਾਮੀ ਜਗਿਆਸੂਆਂ ਦੇ ਮਥੇ ਉਤੇ ਸਾਈਂ ਦੀ ਬਖ਼ਸ਼ਿਸ਼ ਦਾ ਨਿਸ਼ਾਨ ਪ੍ਰਗਟ ਹੁੰਦਾ ਹੈ। ਵੇਦ, ਸ਼ਾਸਤਰ, ਸਿਮਰਤੀਆਂ, ਪੁਰਾਣ, ਦੇਵੀ ਦੇਵਤੇ ਸਾਰੇ ਲਿਵ ਲਾ ਕੇ ਪ੍ਰਭੂ ਦਾ ਅਮੋਲਕ ਜਸ ਕਰਦੇ ਹਨ। ਵਿਦਿਆ ਪੜ੍ਹਾਉਣ ਵਾਲੇ ਵਖਿਆਨ ਕਰਨ ਵਾਲੇ ਪੰਡਿਤ ਵੀ 'ਬੇਅੰਤ ਬੇਅੰਤ' ਦਾ ਪਾਠ ਕਰਦੇ ਹਨ। ਈਸ਼ਰ, ਮੁਨੀਸ਼ਰ, ਜੋਗੀਸ਼ਰ, ਬੁਧੀਵਾਨ ਅਥਵਾ ਬੋਧ ਅਵਤਾਰ ਆਦਿ ਅਨੇਕਾਂ ਹੀ ਸਿਫਤਾਂ ਕਰਦੇ ਕਰਦੇ ਥਕ ਜਾਂਦੇ ਹਨ, ਅਨੇਕਾਂ ਗੁਣਨਵਾਦ ਕਰਨ ਲਈ ਜਤਨਸ਼ੀਲ ਹੁੰਦੇ ਹਨ, ਪਰ ਹਾਰ ਕੇ ਸੰਸਾਰ ਤੋਂ ਚਾਲੇ ਪਾ ਜਾਂਦੇ ਹਨ। ਅੰਤਲੀਆਂ ਪੰਕਤੀਆਂ ਵਿਚ ਗੁਰੂ ਬਾਬਾ ਜੀ ਫੁਰਮਾਉਂਦੇ ਹਨ:-

**ਏਤੇ ਕੀਤੇ ਹੋਰਿ ਕਰੇਹਿ॥ ਤਾ ਆਖਿ ਨ ਸਕਹਿ ਕੇਈ ਕੇਇ॥**

ਜੇ ਸਿਰਜਨਹਾਰ ਇਤਨੇ ਬਕਤੇ ਹੋਰ ਰਚ ਦੇਵੇ ਤਾਂ ਉਨ੍ਹਾਂ ਵਿਚੋਂ ਵੀ ਕੋਈ ਨਹੀਂ ਦਸ ਸਕੇਗਾ ਕਿ ਪਰਮੇਸ਼ਰ ਕਿਤਨਾ ਵੱਡਾ ਹੈ। ਅਸਲ ਵਿਚ ਪ੍ਰਭੂ ਜਿਤਨਾ ਵੱਡਾ ਵਡਾ ਹੋਣਾ ਚਾਹੇ, ਉਤਨਾ ਵੱਡਾ ਹੋ ਸਕਦਾ ਹੈ ਪਰ ਇਸ ਸਾਰੀ ਖੇਡ ਨੂੰ ਉਹ ਆਪ ਹੀ ਜਾਣਦਾ ਹੈ। ਜੇ ਕੋਈ ਜੀਵ ਪ੍ਰਭੂ ਦੀ ਅਮੋਲਕਤਾ ਤੇ ਬੇਅੰਤਤਾ ਬਾਰੇ ਇਹ ਆਖੇ ਕਿ ਉਹ ਸੰਪੂਰਨ ਰੂਪ ਵਿਚ ਬਿਆਨ ਕਰ ਸਕਦਾ ਹੈ ਤਾਂ ਉਹ ਬੋਲ-ਵਿਗਾੜ ਮੂਰਖਾਂ ਸਿਰਿ ਮੂਰਖ ਹੀ ਗਰਦਾਨਿਆ ਜਾਏਗਾ।

ਜੋ ਨਾਮ ਰੂਪੀ 'ਅਮੁਲ' ਵਸਤੂ ਹੈ, ਉਸ ਦਾ ਮੁੱਲ ਕੋਈ ਨਹੀਂ ਪਾ ਸਕਦਾ। ਲੰਮੀ ਵਿਆਖਿਆ ਤੋਂ ਸੰਕੋਚ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਨੂੰ ਜੋ ਲਾਲ ਵੇਚਣ ਲਈ ਦਿਤਾ

ਸੀ, ਉਸ ਦਾ ਮੁਲੋ ਮੁੱਲ ਕੋਈ ਨਹੀਂ ਸੀ ਪਾ ਸਕਿਆ। ਸਾਲਸ ਰਾਇ ਜੌਹਰੀ ਨੇ ਜਦ ਲਾਲ ਦੀ ਸੁੰਦਰਤਾ ਤੇ ਅਨੂਪ ਝਲਕ ਵੇਖੀ, ਵਿਸਮਾਦ ਵਿਚ ਆ ਗਿਆ। ਮਰਦਾਨੇ ਨੂੰ ਉਸ ਲਾਲ ਦੀ ਦਰਸ਼ਨ ਭੇਟ ੧੦੦/-ਰੁਪਇਆ ਦੇ ਕੇ ਲਾਲ ਮਰਦਾਨੇ ਨੂੰ ਵਾਪਸ ਕਰ ਦਿਤਾ। ਬਸ, ਸਿਧਾਂਤ ਇਹ ਹੈ ਕਿ ਵਾਹਿਗੁਰੂ 'ਅਮੁਲੋ ਅਮੁਲੁ ਆਖਿਆ ਨ ਜਾਇ' ਹੈ।

**ਸੋ ਦਰੁ ਕੇਹਾ, ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮਾਲੇ ॥ ਵਾਜੇ ਨਾਦ ਅਨੇਕ ਅਸੰਖਾ, ਕੇਤੇ ਵਾਵਣਹਾਰੇ ॥ ਕੇਤੇ ਰਾਗ, ਪਰੀ ਸਿਉ ਕਹੀਅਨਿ, ਕੇਤੇ ਗਾਵਣਹਾਰੇ ॥ ਗਾਵਹਿ ਤੁਹਨੋ, ਪਉਣੁ, ਪਾਣੀ, ਬੈਸੰਤਰੁ, ਗਾਵੈ ਰਾਜਾ ਧਰਮੁ ਦੁਆਰੇ ॥ ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ, ਲਿਖਿ ਲਿਖਿ ਧਰਮੁ ਵੀਚਾਰੇ ॥ ਗਾਵਹਿ ਈਸਰੁ *ਬਰਮਾ ਦੇਵੀ, ਸੋਹਨਿ ਸਦਾ ਸਵਾਰੇ ॥ ਗਾਵਹਿ ਇੰਦ ਇਦਾਸਣਿ ਬੈਠੇ, ਦੇਵਤਿਆ ਦਰਿ ਨਾਲੇ ॥ ਗਾਵਹਿ ਸਿਧ ਸਮਾਧੀ ਅੰਦਰਿ, ਗਾਵਨਿ ਸਾਧ ਵਿਚਾਰੇ ॥ ਗਾਵਨਿ ਜਤੀ ਸਤੀ ਸੰਤੋਖੀ, ਗਾਵਹਿ ਵੀਰ ਕਰਾਰੇ ॥ ਗਾਵਨਿ ਪੰਡਿਤ ਪੜਨਿ ਰਖੀਸਰ, ਜੁਗੁ ਜੁਗੁ ਵੇਦਾ ਨਾਲੇ ॥ ਗਾਵਹਿ ਮੋਹਣੀਆ ਮਨੁ ਮੋਹਨਿ, ਸੁਰਗਾ ਮਛ ਪਇਆਲੇ ॥ ਗਾਵਨਿ ਰਤਨ ਉਪਾਏ ਤੇਰੇ, ਅਠਸਠਿ ਤੀਰਥ ਨਾਲੇ ॥ ਗਾਵਹਿ ਜੋਧ ਮਹਾਬਲ ਸੂਰਾ, ਗਾਵਹਿ ਖਾਣੀ ਚਾਰੇ ॥ ਗਾਵਹਿ ਖੰਡ ਮੰਡਲ ਵਰਭੰਡਾ, ਕਰਿ ਕਰਿ ਰਖੇ ਧਾਰੇ ॥ ਸੇਈ ਤੁਧਨੋ ਗਾਵਹਿ, ਜੋ ਤੁਧੁ ਭਾਵਨਿ, ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਗਾਵਨਿ, ਸੇ ਮੈ ਚਿਤਿ ਨ ਆਵਨਿ, ਨਾਨਕੁ ਕਿਆ ਵੀਚਾਰੇ ॥ ਸੋਈ ਸੋਈ ਸਦਾ ਸਚੁ ਸਾਹਿਬੁ, ਸਾਚਾ, ਸਾਚੀ ਨਾਈ ॥ ਹੈ, ਭੀ, ਹੋਸੀ, ਜਾਇ ਨ ਜਾਸੀ, ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ, ਕਰਿ ਕਰਿ ਜਿਨਸੀ, ਮਾਇਆ ਜਿਨਿ ਉਪਾਈ ॥ ਕਰਿ ਕਰਿ ਵੇਖੈ ਕੀਤਾ ਆਪਣਾ, ਜਿਵ ਤਿਸ ਦੀ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ, ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ, ਸਾਹਾ ਪਾਤਿਸਾਹਿਬੁ, ਨਾਨਕ, ਰਹਣੁ ਰਜਾਈ ॥੨੭॥**

ਉਚਾਰਨ ਸੇਧ

**ਬਿੰਦੀ ਸਹਿਤ :** ਪਰੀਂ, ਸਿਉਂ, ਗਾਵਹਿਂ, ਜਾਣਹਿਂ, ਵੇਦਾਂ, ਮੋਹਣੀਆਂ, ਮਹਾਂਬਲ, ਭਾਂਤੀ, ਪਾਤਿਸ਼ਾਹਾਂ, ਸ਼ਾਹਾਂ, ਰੰਗੀ ਰੰਗੀ ਭਾਂਤੀ। **ਬਿੰਦੀ ਰਹਿਤ :** ਸਮ੍ਹਾਲੇ, ਅਸੰਖਾ, ਵਰਭੰਡਾ, ਨਾਈ।
**ਫੁਟਕਲ :** 'ਸੋ ਦਰੁ' ਦੋ ਸ਼ਬਦ ਹਨ। ਇਨ੍ਹਾਂ ਦਾ ਉਚਾਰਨ 'ਸੋਦਰੁ' ਜੁੜਵਾਂ ਕਰਨਾ ਅਸ਼ੁੱਧ

*ਬ੍ਰਹਮਾ ਬਿਸਨੁ ਮਹੇਸੁ ਦੁਆਰੈ॥ ਊਭੇ ਸੇਵਹਿ ਅਲਖ ਅਪਾਰੈ॥
ਹੋਰ ਕੇਤੀ ਦਰਿ ਦੀਸੈ ਬਿਲਲਾਦੀ, ਮੈ ਗਣਤ ਨ ਆਵੈ ਕਾਈ ਹੇ ॥ [ਪੰਨਾ ੧੦੨੨

ਹੈ। 'ਇਦਾਸਣਿ' ਦਾ ਉਚਾਰਨ ਟਿੱਪੀ ਸਹਿਤ 'ਇੰਦਾਸਣਿ' ਕਰਨਾ ਚਾਹੀਦਾ ਹੈ। ਪੜਨਿ (ਪੜ੍ਹਨਿ)

**ਪਦ ਅਰਥ :** ਕੇਹਾ=ਕਿਹੋ ਜਿਹਾ, ਕਿੰਨਾ ਸੁੰਦਰ ਤੇ ਰਮਣੀਕ। ਜਿਤੁ ਬਹਿ=ਜਿਥੇ ਬੈਠ ਕੇ। ਸਰਬ=ਸਾਰੇ (ਜੀਵ ਜੰਤੂਆਂ ਦੀ)। ਸਮਾਲੇ=ਸਮ੍ਹਾਲ ਕਰ ਰਿਹਾ ਹੈ। ਨਾਦ=ਧੁਨੀ ਕਰਨ ਵਾਲੇ (ਸਾਜ਼)। ਅਨੇਕ=ਅਨਗਿਣਤ। ਵਾਵਣਹਾਰੇ=ਵਜਾਉਣ ਵਾਲੇ, ਜੰਤ੍ਰੀ। ਪਰੀ ਸਿਉ=ਪਰੀਆਂ ਸਹਿਤ। ਰਾਜਾ ਧਰਮੁ=ਧਰਮ ਰਾਜ। ਦੁਆਰੇ=(ਤੇਰੇ) ਦੁਆਰੇ ਉਤੇ। ਚਿਤੁ ਗੁਪਤੁ=ਚਿਤ੍ਰ ਅਤੇ ਗੁਪਤ (ਜੀਆਂ ਦੇ ਕਰਮਾਂ ਦਾ ਹਿਸਾਬ ਲਿਖਣ ਵਾਲੇ) ਧਰਮ ਰਾਜ ਦੇ ਮੁਨਸ਼ੀ। ਸੋਹਨਿ=ਸੋਂਹਦੇ, ਸੋਭਦੇ ਹਨ। ਈਸਰੁ=ਸ਼ਿਵ ਜੀ। ਬਰਮਾ=ਬ੍ਰਹਮਾ। ਦੇਵੀ=ਦੇਵੀ ਦੇਵਤੇ। ਸਵਾਰੇ=ਸਜਾਏ ਬਣਾਏ ਹੋਏ। ਇਦਾਸਣਿ=ਇੰਦਰ ਆਸਣਾਂ ਉਤੇ। ਦੇਵਤਿਆ=ਦੇਵਤਿਆਂ ਨਾਲ। ਦਰਿ=(ਤੇਰੇ) ਦਰਵਾਜੇ ਉਤੇ। ਵਿਚਾਰੇ=ਵੀਚਾਰ ਦੁਆਰਾ। ਇਦਾਸਣਿ=ਇੰਦਰ ਦੇ ਆਸਣ ਉਤੇ। ਦਰਿ=ਦਰ ਉਤੇ। ਸਿਧ=ਸਿਧੀ (ਸ਼ਕਤੀ) ਨੂੰ ਪ੍ਰਾਪਤ ਹੋਏ। ਸਾਧ=ਸਾਧਕ। ਵਿਚਾਰੇ=ਵਿਚਾਰ ਵਿਚ। ਜਤੀ=ਬਿੰਦ ਨੂੰ ਰਖਣ ਵਾਲੇ ਬ੍ਰਹਮਚਾਰੀ। ਸਤੀ=ਸਤਵਾਦੀ। ਸੰਤੋਖ=ਸਬਰ, ਧੀਰਜ ਵਾਲੇ। ਵੀਰ=ਬੀਰ, ਜੋਧੇ। ਗਾਵਨਿ=ਗਾਉਂਦੇ ਹਨ। ਪੜਨਿ=ਪੜ੍ਹਦੇ ਹਨ। ਰਖੀਸਰ=ਇੰਦਰਿਆਂ ਦਾ ਨਿਰੋਧ ਕਰਨ ਵਾਲੇ ਰਿਖੀ। ਮੋਹਣੀਆ=ਮੋਹਣ ਵਾਲੀਆਂ ਇਸਤ੍ਰੀਆਂ, ਸੁੰਦਰੀਆਂ। ਸੁਰਗਾ=ਸੁਰਗਪੁਰੀ ਵਾਲੇ। ਮਛ=ਮਾਤ ਲੋਕ ਵਾਲੇ। ਪਇਆਲੇ=ਪਤਾਲ ਲੋਕ ਵਾਲੇ। ਉਪਾਏ=ਪੈਦਾ ਕੀਤੇ ਹੋਏ। ਅਠਸਠਿ=ਅਠਾਹਠ। ਮਹਾਬਲ=ਵਡੇ ਬਲੀ । ਖਾਣੀ ਚਾਰੇ=ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ)। ਖੰਡ=ਟਾਪੂ। ਮੰਡਲ=ਦੇਸ਼। ਵਰਭੰਡਾ=ਬ੍ਰਹਮੰਡ। ਧਾਰੇ=ਆਸਰੇ ਤੇ। ਰਸਾਲੇ=ਰਸੀਏ। ਕਿਆ ਵੀਚਾਰੇ=ਕੀ ਵੀਚਾਰ ਦਸੇ?। ਸਚੁ=ਸਦੀਵੀ ਹੋਂਦ ਵਾਲਾ। ਸਾਹਿਬ=ਮਾਲਕ। ਨਾਈ=ਵਡਿਆਈ। ਜਾਇ ਨ ਜਾਸੀ=ਨਾ ਜੰਮਦਾ ਹੈ ਨਾ ਮਰਦਾ। ਰੰਗੀ=ਰੰਗਾਂ ਦੀ। ਭਾਂਤੀ=ਭਾਂਤ ਭਾਂਤ ਦੀ, ਨਾਨਾ ਪ੍ਰਕਾਰ ਦੀ। ਜਿਨਸੀ=ਸਮਗ੍ਰੀ। ਮਾਇਆ=ਪ੍ਰਕ੍ਰਿਤੀ। ਜਿਨਿ=ਜਿਸ (ਪ੍ਰਮਾਤਮਾ) ਨੇ। ਉਪਾਈ=ਪੈਦਾ ਕੀਤੀ। ਪਾਤਿਸਾਹਿਬੁ=ਪਾਤਸ਼ਾਹਾਂ। ਰਹਣੁ=ਸਥਿਤੀ। ਰਹਣੂ=ਰਹਿਣਾ। ਰਜਾਈ=ਰਜ਼ਾ ਵਿਚ।

**ਅਰਥ :** ਉਹ ਦੁਆਰਾ ਅਤੇ ਘਰ ਕਿਹੋ ਜਿਹਾ (ਭਾਵ ਸੁੰਦਰ ਤੇ ਰਮਣੀਕ) ਹੈ। ਜਿਸ (ਥਾਂ ਤੇ) ਬੈਠ ਕੇ (ਪਤਾ ਲਗਦਾ ਹੈ ਕਿ ਉਹ ਸਾਹਿਬ) ਸਾਰੇ (ਜੀਵ ਜੰਤੂਆਂ) ਦੀ ਸੰਭਾਲ ਕਰ ਰਿਹਾ ਹੈ। (ਸੋ ਦਰੁ ਵਿੱਚ) ਅਨੇਕ ਪ੍ਰਕਾਰ ਦੇ ਧੁਨੀ ਕਰਨ ਵਾਲੇ (ਸਾਜ਼) ਵਜ ਰਹੇ ਹਨ (ਅਤੇ) ਕਿਤਨੇ ਭਾਵ ਅਣਗਿਣਤ ਹੀ (ਉਨ੍ਹਾਂ ਵਾਜਿਆਂ) ਨੂੰ ਵਜਾਉਣ ਵਾਲੇ ਹਨ। ਕਿਤਨੇ ਹੀ ਰਾਗ ਪਰੀਆਂ (ਰਾਗਣੀਆਂ) ਸਹਿਤ ਗਾਇਨ ਕੀਤੇ ਜਾ ਰਹੇ ਹਨ (ਅਤੇ ਕਿਤਨੇ ਹੀ ਉਨ੍ਹਾਂ ਰਾਗਾਂ ਰਾਹੀਂ) ਤੇਰਾ (ਜਸ) ਗਾਇਨ ਕਰਨ ਵਾਲੇ (ਰਾਗੀ) ਹਨ। ਹਵਾ, ਪਾਣੀ ਅਤੇ ਅਗਨੀ (ਤੇਰਾ ਜਸ) ਗਾਉਂਦੇ ਹਨ ਅਤੇ ਧਰਮ ਰਾਜਾ ਵੀ (ਤੇਰੇ) ਦੁਆਰੇ ਉਤੇ (ਬੈਠਾ ਤੇਰਾ) ਜੱਸ ਗਾਉਂਦਾ ਹੈ। (ਕਿਤਨੇ ਹੀ) ਚਿਤਰ ਤੇ ਗੁਪਤ (ਜੋ ਜੀਆਂ ਦੇ ਕਰਮਾਂ ਦਾ) ਲੇਖਾ ਲਿਖਣਾ ਜਾਣਦੇ ਹਨ (ਅਤੇ) ਧਰਮ-ਰਾਜਾ (ਉਸ ਲੇਖੇ ਨੂੰ) ਲਿਖ ਲਿਖ ਕੇ ਵਾਚਦਾ ਹੈ (ਉਹ ਵੀ ਤੇਰਾ ਜੱਸ) ਗਾਉਂਦੇ ਹਨ। (ਤੇਰੇ) ਸਾਜੇ ਅਤੇ ਸਵਾਰੇ ਹੋਏ ਸ਼ਿਵ ਜੀ, ਬ੍ਰਹਮਾ ਅਤੇ ਦੇਵੀ ਦੇਵਤੇ (ਵੀ ਤੇਰਾ ਜੱਸ) ਗਾ ਰਹੇ ਹਨ। (ਕਿਤਨੇ ਹੀ) ਇੰਦ੍ਰ (ਦੇਵਤੇ) ਇੰਦ੍ਰ-ਆਸਣਾਂ ਉਤੇ ਦੇਵਤਿਆਂ ਸਮੇਤ ਬੈਠੇ ਹੋਏ (ਤੇਰੇ) ਦੁਆਰੇ ਉਤੇ (ਤੇਰਾ ਜੱਸ) ਗਾ ਰਹੇ ਹਨ। (ਅਣਗਿਣਤ) ਬ੍ਰਹਮਚਾਰੀ, ਸਤਿਵਾਦੀ, ਸੰਤੋਖੀ, ਵਡੇ ਜੋਧੇ ਅਤੇ ਸੂਰਮੇ (ਤੇਰਾ ਜੱਸ) ਗਾ ਰਹੇ ਹਨ। (ਅਣਗਿਣਤ) ਪੰਡਿਤ ਅਤੇ ਰਿਖੀ (ਰਾਜ ਜੋ) ਜੁੱਗਾਂ ਜੁੱਗਾਂ ਤੋਂ ਵੇਦਾਂ ਦਾ ਪਠਨ-ਪਾਠਨ (ਕਰਦੇ ਹੋਏ ਤੇਰਾ ਹੀ ਜੱਸ) ਗਾਉਂਦੇ ਹਨ। ਸੁਰਗ, ਮਾਤ ਅਤੇ ਪਾਤਾਲ ਲੋਕ ਵਿਚ (ਵਸਣ ਵਾਲੀਆਂ), ਮਨ ਨੂੰ ਮੋਹਣ ਵਾਲੀਆਂ (ਸੁੰਦਰ) ਇਸਤ੍ਰੀਆਂ (ਆਦਿ ਸਭ ਤੇਰਾ ਹੀ ਜਸ) ਗਾਉਂਦੇ ਹਨ। ਤੇਰੇ ਪੈਦਾ ਕੀਤੇ ਹੋਏ ਰਤਨ (ਸਮਾਨ) ਵਿਦਵਾਨ, ਅਠਾਹਠ ਤੀਰਥਾਂ ਦੇ ਨਾਲ (ਤੇਰਾ ਜੱਸ) ਗਾਉਂਦੇ ਹਨ। ਜੋਧੇ, ਮਹਾਂਬਲੀ, ਸੂਰਮੇ (ਤੇਰਾ ਜਸ) ਗਾਉਂਦੇ ਹਨ, ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ ਆਦਿ ਤੇਰਾ ਹੀ ਜਸ) ਗਾ ਰਹੇ

ਹਨ। (ਅਨਗਿਣਤ) ਖੰਡ, ਮੰਡਲ ਅਤੇ ਬ੍ਰਹਮੰਡ ਜਿਹੜੇ (ਤੁਹਾਡੇ) ਸਹਾਰੇ ਖੜੇ ਹਨ, (ਤੁਹਾਡਾ) ਜੱਸ ਗਾਉਂਦੇ ਹਨ। (ਹੇ ਪ੍ਰਭੂ!) ਓਹੀ (ਜੀਵ) ਤੁਹਾਨੂੰ ਗਾਉਂਦੇ ਹਨ ਜਿਹੜੇ ਤੈਨੂੰ ਚੰਗੇ ਲਗਦੇ ਹਨ, ਤੇਰੇ (ਨਾਮ ਵਿਚ) ਰੱਤੇ ਹੋਏ ਰਸੀਏ ਭਗਤ (ਰੱਸ ਰੱਸ ਕੇ ਤੇਰੇ ਗੁਣ ਗਾਉਂਦੇ ਹਨ)। ਹੋਰ ਕਿਤਨੇ ਹੀ (ਜੀਵ ਤੇਰਾ ਜੱਸ) ਗਾ ਰਹੇ ਹਨ (ਪਰ) ਉਹ ਮੇਰੇ ਚਿਤ (ਚੇਤੇ) ਵਿਚ ਨਹੀਂ ਆਉਂਦੇ, ਨਾਨਕ (ਉਨ੍ਹਾਂ ਦੀ ਗਿਣਤੀ ਬਾਰੇ) ਕੀ ਵੀਚਾਰ ਕਰੇ।

(ਕੇਵਲ) ਉਹੀ ਸਦੀਵੀ ਹੋਂਦ ਵਾਲਾ ਸੱਚਾ ਸਾਹਿਬ ਹੈ, (ਉਸ ਦੀ) ਵਡਿਆਈ ਵੀ ਸੱਚੀ ਹੈ। ਜਿਸ ਨੇ ਸਾਰੀ ਸ੍ਰਿਸ਼ਟੀ ਨੂੰ ਰਚਿਆ ਹੈ (ਉਹ ਸਾਹਿਬ) ਹੁਣ ਵੀ ਹੈ, (ਪਹਿਲਾਂ ਵੀ) ਸੀ, (ਅਤੇ ਅਗੋਂ ਵੀ) ਹੋਵੇਗਾ ਨਾ (ਉਹ) ਜੰਮਦਾ ਹੈ, ਨਾ ਮਰਦਾ ਹੈ। ਭਾਂਤ ਭਾਂਤ ਦੇ ਰੰਗਾਂ (ਵਿਚ ਵੱਖ ਵੱਖ) ਕਿਸਮਾਂ ਦੀ ਜਿਨਸ (ਸਮਿਗਰੀ) ਕਰਕੇ (ਜਿਸ ਪ੍ਰਭੂ ਨੇ) ਮਾਇਆ (ਭਾਵ ਪ੍ਰਕ੍ਰਿਤੀ) ਪੈਦਾ ਕੀਤੀ ਹੈ। (ਉਹ ਆਪਣੀ ਪ੍ਰਕ੍ਰਿਤੀ) ਪੈਦਾ ਕਰ ਕਰਕੇ (ਉਸ ਨੂੰ ਆਪ) ਵੇਖ ਰਿਹਾ ਹੈ, ਜਿਸ ਤਰ੍ਹਾਂ (ਕਿ) ਉਸ ਦੀ ਵਡਿਆਈ (ਜਗਤ ਵਿਚ ਪ੍ਰਸਿਧ ਹੈ)। (ਹੇ ਜੀਵ ! ਯਾਦ ਰਖ) ਜਿਹੜੀ (ਗਲ) ਉਸ (ਸਾਹਿਬ ਨੂੰ) ਚੰਗੀ ਲਗੇਗੀ, ਉਹੋ ਹੀ ਕਰੇਗਾ (ਕਿਉਂਕਿ ਉਸ ਦੇ ਅਗੇ ਕਿਸੇ ਦਾ) ਹੁਕਮ ਨਹੀਂ ਚਲ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਭ ਨੂੰ ਉਸ ਦੀ) ਰਜ਼ਾ ਵਿਚ (ਰਾਜ਼ੀ) ਰਹਿਣਾ ਹੀ ਸੋਭਦਾ ਹੈ (ਕਿਉਂਕਿ) ਉਹ ਪਾਤਿਸ਼ਾਹ ਹੈ (ਜੋ ਸਭ) ਪਾਤਿਸ਼ਾਹੀਆਂ ਦਾ ਪਾਤਿਸ਼ਾਹ ਹੈ।੨੭।

## ਅਰਥ ਭੇਦ ਅਤੇ ਨਿਰਣੈ

**ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥**

ਵੱਖ ਵੱਖ ਅਰਥ :

੧. 'ਇੰਦ੍ਰ-ਤਖਤ' ਉਤੇ ਬੈਠੇ ਹੋਏ ਇੰਦ੍ਰ ਭੀ ਤੈਨੂੰ ਗਾਉਂਦੇ ਹਨ ਅਤੇ ਦੇਵਤੇ ਭੀ ਆਦਰ ਦੇ ਨਾਲ ਤੈਨੂੰ ਗਾਉਂਦੇ ਹਨ। [ਪੰ. ਨਰੈਣ ਸਿੰਘ ਜੀ

੨. ਇੰਦ੍ਰ ਵੀ ਦੇਵਤਿਆਂ ਸਮੇਤ ਆਪਣੇ ਦਰ ਤੇ ਬੈਠਾ ਤੇਰੇ ਜਸ ਨੂੰ ਗਾਇਨ ਕਰ ਰਿਹਾ ਹੈ। [ਹੋਰ ਸਟੀਕ

**ਨਿਰਣੈ :** ਉਪਰੋਕਤ ੧ ਨੰਬਰ ਵਾਲੇ ਅਰਥ ਅਸ਼ੁੱਧ ਜਾਪਦੇ ਹਨ ਕਿਉਂਕਿ 'ਦੇਵਤਿਆ' ਸ਼ਬਦ ਨੂੰ ਪਦ ਛੇਦ ਕਰਕੇ ਇਸਦੇ ਅੰਤਲੇ ਅਖਰ 'ਆ' ਨੂੰ 'ਦਰਿ' ਨਾਲ ਮਿਲਾ ਕੇ 'ਆਦਰਿ' ਬਣਾਉਣਾ ਚੰਚਲ ਬੁਧੀ ਦਾ ਕੰਮ ਹੈ। 'ਦੇਵਤਿ ਆਦਰ ਨਾਲੇ' ਪਾਠ ਵੀ ਅਸ਼ੁੱਧ ਹੈ ਕਿਉਂਕਿ 'ਦੇਵਤਿ' ਸ਼ਬਦ ਗੁਰਬਾਣੀ ਅੰਦਰ 'ਦੇਂਦੇ ਹਨ' ਦੇ ਅਰਥਾਂ ਵਿਚ ਕਿਤੇ ਨਹੀਂ ਵਰਤਿਆ ਗਿਆ। ਜਿਥੋਂ ਤਕ 'ਇੰਦ੍ਰ' ਦਾ ਆਪਣੇ ਦਰਵਾਜੇ ਤੇ ਬੈਠ ਕੇ ਜਸ ਗਾਇਨ ਕਰਨ ਦਾ ਸਬੰਧ ਹੈ, ਉਸ ਬਾਰੇ ਇਹ ਵਿਚਾਰ ਹੈ ਕਿ ਇਥੇ 'ਸੋ ਦਰੁ' ਦਾ ਵਰਨਣ ਹੈ ਕਿਸੇ ਦੇਵਤੇ ਦੇ ਦਰਬਾਰ ਦਾ ਜ਼ਿਕਰ ਨਹੀਂ ਹੋ ਰਿਹਾ, ਸੋ ਜਿਤਨੇ ਵੀ ਸਿਫਤਾਂ ਕਰਨ ਵਾਲੇ ਹਨ, ਸਭ ਵਾਹਿਗੁਰੂ ਅਕਾਲ ਪੁਰਖ ਜੀ ਦੇ ਦਰਵਾਜੇ ਤੇ ਬੈਠੇ ਸਿਫਤਾਂ ਕਰ ਰਹੇ ਹਨ। ਬਾਕੀ ਸਿਫਤਾਂ ਕਰਨ ਵਾਲਿਆਂ ਦੀ ਗਿਣਤੀ ਦਾ ਤਾਂ ਵਰਨਣ ਹੀ ਨਹੀਂ ਹੋ ਸਕਦਾ ਕਿਉਂਕਿ ਗੁਰੂ ਸਾਹਿਬ ਆਪ ਫੁਰਮਾਉਂਦੇ ਹਨ:-

**ਜੇਤੀ ਪ੍ਰਭੂ ਜਨਾਈ, ਰਸਨਾ ਤੇਤ ਭਨੀ॥**
**ਅਨ ਜਾਨਤ ਜੋ ਸੇਵੈ, ਤੇਤੀ ਨਹ ਜਾਇ ਗਨੀ ॥** [ਪੰਨਾ ੪੫੬

ਇਸ ਤੋਂ ਉਪਰੰਤ ਇਸ ਪਉੜੀ ਵਿਚ ਆਈ ਹੇਠ ਲਿਖੀ ਪੰਕਤੀ ਦੇ ਬਿਸਰਾਮ ਬਾਰੇ ਵੀ ਮਤ-ਭੇਦ ਹਨ:-

੧. **ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ, ਮਾਇਆ ਜਿਨਿ ਉਪਾਈ ॥**

੨. **ਰੰਗੀ ਰੰਗੀ ਭਾਤੀ ਕਰਿ ਕਰਿ, ਜਿਨਸੀ ਮਾਇਆ, ਜਿਨਿ ਉਪਾਈ॥**

ਇਸ ਬਾਰੇ ਨਿਰਣਾ ਕਰਨ ਲਈ ਕਈ ਸਜਣਾਂ ਨਾਲ ਵਿਚਾਰ ਕੀਤੀ ਗਈ ਪ੍ਰੰਤੂ ਕਿਸੇ ਸਜਣ ਨੇ ਵੀ ਨੰਬਰ ੨ ਵਾਲੇ ਬਿਸਰਾਮ ਦੀ ਪੁਸ਼ਟੀ ਲਈ ਕੋਈ ਦਲੀਲ ਨਹੀਂ ਦਿਤੀ। ਸੰਤ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ ਜੱਥੇ ਦੇ ਵਿਦਿਆਰਥੀ ਨੰਬਰ ੧ ਵਾਲਾ ਬਿਸਰਾਮ ਹੀ ਸ਼ੁੱਧ ਦਸਦੇ ਹਨ, ਪਰ ਨੰ. ੨ ਦੀ ਅਸ਼ੁੱਧਤਾਈ ਬਾਰੇ ਕੋਈ ਵਿਚਾਰ ਪ੍ਰਗਟ ਨਹੀਂ ਕਰਦੇ। ਇਸ ਬਾਰੇ ਜੇ ਸਹਿਜ ਨਾਲ ਵੀਚਾਰੀਏ ਤਾਂ ਸੁਤੇ ਹੀ ਪਤਾ ਚਲਦਾ ਹੈ ਕਿ ਰਾਗੀ ਸਿੰਘ ਜਦ 'ਸੋਦਰੁ' ਦਾ ਪਾਠ ਆਸਾ ਰਾਗ ਵਿਚ ਗਾਇਨ ਕਰਦੇ ਹਨ ਤਾਂ ਗਾਇਨ ਸਮੇਂ ਇਸ ਪੰਕਤੀ ਦਾ ਬਿਸਰਾਮ ਸੁਤੇ ਸਿਧ ਹੀ 'ਜਿਨਸੀ' ਨੂੰ ਲਗਦਾ ਹੈ। ਜੇ ਕੋਈ 'ਕਰਿ ਕਰਿ' ਤੇ ਬਿਸਰਾਮ ਲਾਉਣਾ ਚਾਹੇ ਤਾਂ ਉਹ ਲੈਅ ਵਿਚ ਥਿੜਕ ਜਾਵੇਗਾ। ਦੂਜੀ ਗਲ, 'ਮਾਇਆ ਜਿਨਿ ਉਪਾਈ' ਦੇ ਪਹਿਲੋਂ ਅਤੇ ਪਿਛੋਂ ਆਉਣ ਵਾਲੀਆਂ ਪੰਕਤੀਆਂ ਦਾ ਅੰਤਲਾ ਭਾਗ ਵੀ ਇਸ ਬਿਸਰਾਮ ਨਾਲ ਮੇਲ ਖਾਂਦਾ ਹੈ ਜਿਵੇਂ:-

...ਸਾਚਾ ਸਾਚੀ ਨਾਈ॥ ਮਾਇਆ ਜਿਨਿ ਉਪਾਈ॥ ਰਚਨਾ ਜਿਨਿ ਰਚਾਈ॥
...ਜਿਵ ਤਿਸ ਦੀ ਵਡਿਆਈ॥...ਹਕਮੁ ਨ ਕਰਣਾ ਜਾਈ॥... ਨਾਨਕ ਰਹਣੁ ਰਜਾਈ॥

ਇਸ ਲਈ, ਪ੍ਰਚਲਤ ਬਿਸਰਾਮ 'ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ' ਤੇ ਦੇਣਾ ਹੀ ਠੀਕ ਹੈ। ਸੋ, ਕਾਵਿ ਚਾਲ ਨੂੰ ਅਖੋਂ ਓਹਲੇ ਨਹੀਂ ਕੀਤਾ ਜਾ ਸਕਦਾ।

## ਸਾਰੰਸ਼ ਅਤੇ ਸਿਧਾਂਤ

ਇਹ ਪਉੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੰਨਾ ੮ ਅਤੇ ਪੰਨਾ ੩੪੭ ਤੇ 'ਸੋ ਦਰੁ' ਦੇ ਸਿਰਲੇਖ ਹੇਠਾਂ ਹੀ ਦਰਜ ਹੈ। ਅਰਥ ਬੋਧ ਦੀ ਘਾਟ ਕਾਰਨ ਕਈ ਪਾਠੀ 'ਸੋ ਦਰੁ' ਦੀ ਥਾਂ 'ਸੋਦਰੁ' ਜੁੜਤ ਸ਼ਬਦ ਉਚਾਰਨ ਕਰਦੇ ਹਨ, ਜੋ ਠੀਕ ਨਹੀਂ ਹੈ। ਇਸ ਬਾਣੀ ਬਾਰੇ ਕਈ ਸਾਖੀਆਂ ਵੀ ਪ੍ਰਚਲਤ ਹਨ। ਕਈ ਥਾਵਾਂ ਤੇ ਇਹ ਲਿਖਿਆ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ 'ਵੇਈ ਨਦੀ' ਵਿਚ ਟੁਭੀ ਮਾਰ ਕੇ ਅਲੋਪ ਹੋਏ ਸਨ, ਓਦੋਂ ਸਚ-ਖੰਡ ਵਿਚ ਗਏ ਸਨ। ਉਥੇ ਆਪ ਜੀ ਨੇ ਅਕਾਲ ਪੁਰਖ ਜੀ ਦੇ ਪਾਵਨ ਦਰਬਾਰ ਦੇ ਦਰਸ਼ਨ ਕੀਤੇ ਅਤੇ ਉਸ ਦਰਬਾਰ ਦੀ ਮਹਿਮਾ ਇਸ ਸੰਸਾਰ ਵਿਚ ਆ ਕੇ ਲੋਕਾਂ ਤਾਈਂ ਸੁਣਾਈ। ਕਈ ਲਿਖਦੇ ਹਨ ਕਿ ਬੇਬੇ ਨਾਨਕੀ ਜੀ ਦੇ ਪੁਛਣ ਤੇ ਉਸ ਨੂੰ ਗੁਰੂ ਜੀ ਨੇ 'ਸੋ ਦਰੁ' ਦਾ ਦਰਸ਼ਨ ਇਸ ਸ਼ਬਦ ਰਾਹੀਂ ਕਰਾਇਆ। ਬਾਕੀ ਗੁਰੂ ਜੀ ਦੀ ਗਤਿ ਗੁਰੂ ਜੀ ਆਪ ਹੀ ਜਾਣਨ ਪਰ ਇਸ ਬਾਣੀ ਵਿਚ ਆਏ ਸ਼ਬਦਾਂ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਇਹ ਬਾਣੀ ਅਕਾਲ ਪੁਰਖ ਜੀ ਦੇ ਪ੍ਰਤੱਖ ਦਰਸ਼ਨ ਕਰਨ ਤੋਂ ਉਪਰੰਤ ਹੀ ਉਚਾਰਨ ਕੀਤੀ ਗਈ ਹੈ। ਇਸ ਬਾਣੀ ਦਾ ਤਿੰਨ ਥਾਵਾਂ ਤੇ ਆਉਣਾ ਇਸ ਗਲ ਦਾ ਸੂਚਕ ਹੈ ਕਿ ਗੁਰੂ ਜੀ ਸਦਾ 'ਸੋ ਦਰੁ' ਭਾਵ ਨਿਰੰਕਾਰੀ ਦਰਬਾਰ ਦੀਆਂ ਸਿਫਤਾਂ ਸੁਣਨ ਵਿਚ ਹੀ ਲੀਨ ਰਹਿੰਦੇ ਸਨ:-

੧. **ਜਿਤੁ ਦਰਿ ਵਸਹਿ, ਕਵਨੁ ਦਰਿ ਕਹੀਐ, ਦਰਾ ਭੀਤਰਿ ਦਰੁ ਕਵਨ ਲਹੈ॥**
**ਜਿਸ ਦਰ ਕਾਰਣਿ, ਫਿਰਾ ਉਦਾਸੀ, ਸੋ ਦਰੁ ਕੋਈ ਆਇ ਕਹੈ॥** [ਪੰਨਾ ੮੭੭

੨. **ਸੂਰਤਿ ਮੂਰਤਿ, ਆਦਿ ਅਨੂਪੁ॥ ਨਾਨਕੁ ਜਾਚੈ, ਸਾਚੁ ਸਰੂਪ॥** [ਪੰਨਾ ੬੯੬

ਜਿਸ ਬਾਣੀ ਨੂੰ ਕਈ ਵਾਰ ਦਰਜ ਕੀਤਾ ਜਾਵੇ, ਉਸ ਦਾ ਇਹ ਭਾਵ ਨਹੀਂ ਸਮਝਣਾ ਚਾਹੀਦਾ ਕਿ ਲਿਖਾਰੀ ਦੀ ਗਲਤੀ ਨਾਲ ਚੜ੍ਹ ਗਈ ਹੋਵੇਗੀ। ਇਸ ਦੇ ਉਲਟ ਇਹ ਸਮਝੋ ਕਿ ਜਿਹੜੀ ਚੀਜ਼ ਗੁਰਦੇਵ ਜੀ ਨੂੰ ਬਹੁਤ ਹੀ ਚੰਗੀ ਲਗੀ, ਉਹ ਮੁੜ ਮੁੜ ਕੇ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੀ ਹੈ। ਜਪੁ ਬਾਣੀ ਦਾ ਨਿਤਾਪ੍ਰਤਿ ਕਈ ਕਈ ਵਾਰ ਪਾਠ ਕਿਉਂ ਕੀਤਾ ਜਾਂਦਾ ਹੈ? ਇਸ ਬਾਰੇ ਸਿਖ ਜਗਤ ਦੀ ਇਹ ਭਾਵਨਾ ਬਣੀ ਹੋਈ ਹੈ ਕਿ ਇਹ ਬਾਣੀ ਜਿਥੇ 'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰ' ਦਾ ਮਿਠਾ ਉਪਦੇਸ਼ ਦਿੰਦੀ ਹੈ ਉਥੇ ਸਾਹਿਬ ਦੀ ਹਜ਼ੂਰੀ ਨੂੰ ਅਨੁਭਵ ਕਰਨ ਦਾ ਸੰਦੇਸ਼ ਵੀ ਦਿੰਦੀ ਹੈ।

ਇਹ ਬਾਣੀ ਤਿੰਨ ਥਾਵਾਂ ਤੇ ਵਿਦਮਾਨ ਹੈ ਪਰ ਤਿੰਨਾਂ ਥਾਵਾਂ ਤੇ ਹੀ ਇਸਦੇ ਕਈ ਸ਼ਬਦਾਂ ਦੇ

ਭਿੰਨ ਭਿੰਨ ਰੂਪ ਦਰਜ ਹਨ। ਇਹ ਗਲ ਆਮ ਸੁਣਨ ਤੇ ਵੇਖਣ ਵਿਚ ਆਉਂਦੀ ਹੈ ਕਿ ਪਾਠਕ 'ਜਪੁ' ਅਤੇ ਬਾਣੀ ਵਿਚ ਅੰਕਿਤ 'ਸੋ ਦਰੁ' ਦੀਆਂ ਕਈ ਪੰਕਤੀਆਂ ਦਾ ਉਚਾਰਨ ਮਿਲ-ਗੋਭਾ ਜਿਹਾ ਕਰ ਜਾਂਦੇ ਹਨ ਜਿਸ ਤੋਂ ਪਾਠਕਾਂ ਨੂੰ ਜਾਣੂੰ ਕਰਾਉਣਾ ਅਤਿ ਜਰੂਰੀ ਹੈ। ਪਾਠਾਂ ਵਿਚ ਆਉਣ ਵਾਲੇ ਕੁਝ ਕੁ ਚੋਣਵੇਂ ਸ਼ਬਦ ਹੇਠ ਦਰਜ ਕੀਤੇ ਜਾਂਦੇ ਹਨ ਤਾਂ ਜੋ ਪਾਠਕ ਵਿਲੱਖਣ ਰੂਪ ਚੇਤੇ ਰਖ ਸਕਣ:-

| ਜਪੁ ਜੀ | ਸੋਦਰੁ (ਰਹਿਰਾਸ) |
|---|---|
| 'ਕਹੀਅਨਿ'। 'ਗਾਵਹਿ ਤੁਹਨੋ ਪਉਣੁ'। | 'ਕਹੀਅਹਿ'। 'ਗਾਵਨਿ ਤੁਧਨੋ ਪਵਣ'। |
| 'ਜਾਣਹਿ' 'ਵੀਚਾਰੇ'। 'ਬਰਮਾ'। | 'ਜਾਣਨਿ'। 'ਬੀਚਾਰੇ'। 'ਬ੍ਰਹਮਾ'। |
| 'ਇੰਦ ਇਦਾਸਣਿ'। 'ਵੀਚਾਰੇ'।'ਸੁਰਗਾ' | 'ਇੰਦ੍ਰ ਇੰਦ੍ਰਾਸਣਿ'। 'ਬੀਚਾਰੇ'।'ਸੁਰਗੁ' |
| 'ਵਰਭੰਡਾ'। 'ਸੇਈ ਤੁਧੁਨੋ ਗਾਵਹਿ, | 'ਬ੍ਰਹਮੰਡਾ'। 'ਸੇਈ ਤੁਧੁਨੋ ਗਾਵਨਿ |
| 'ਵੇਖੈ'। 'ਜਿਵ'। 'ਹੁਕਮੁ ਨ ਕਰਣਾ ਜਾਈ', | 'ਦੇਖੈ'। 'ਜਿਉ'। 'ਫਿਰਿ ਹੁਕਮੁ ਨ ਕਰਣਾ ਜਾਈ' |
| 'ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ'। | 'ਸੋ ਪਾਤਿਸਾਹੁ ਸਾਹਾ ਪਤਿਸਾਹਿਬ'। |

'ਜਪੁ' ਤੇ 'ਸੋਦਰੁ' (ਰਹਰਾਸਿ) ਵਿਚ ਅੰਕਿਤ ਸਰੂਪਾਂ ਨਾਲੋਂ ਵਿਲਖਣ ਸਰੂਪਾਂ ਦੇ ਹੋਰ ਦਰਸ਼ਨ ਕਰੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪੰਨਾ ੩੪੭ ਉਤੇ।

**ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ ॥ ਖਿੰਥਾ ਕਾਲੁ, ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ॥ ਆਈ ਪੰਥੀ, ਸਗਲ ਜਮਾਤੀ, ਮਨਿ ਜੀਤੈ, ਜਗੁ ਜੀਤੁ ॥ ਆਦੇਸੁ, ਤਿਸੈ ਆਦੇਸੁ ॥ ਆਦਿ, ਅਨੀਲੁ, ਅਨਾਦਿ, ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥ ੨੮ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੁੰਦਾਂ, ਕਰਹਿੰ, ਕਾਇਆਂ।

**ਪਦ ਅਰਥ :** ਮੁੰਦਾ=ਮੁੰਦਰਾਂ (ਕੰਨ ਪਾਟੇ ਜੋਗੀ ਬਿਲੌਰ ਦੀਆਂ ਦੋ ਮੁੰਦਰਾਂ ਪਾਉਂਦੇ ਹਨ)। ਸਰਮੁ=ਸ਼ਰਮ, ਲਜਿਆ। ਪਤੁ=ਖੱਪਰ। ਝੋਲੀ=ਭਿੱਛਾ ਪਾਉਣ ਵਾਲੀ ਥੈਲੀ। ਬਿਭੂਤਿ=ਸੁਆਹ, ਛਾਈ। ਖਿੰਥਾ=ਗੋਦੜੀ। ਕਾਲੁ=ਮੌਤ। ਕੁਆਰੀ ਕਾਇਆ=ਅਣ ਵਿਆਹੀ ਕਾਇਆਂ ਭਾਵ ਵਿਸ਼ੇ ਵਿਕਾਰਾਂ ਤੋਂ ਰਹਿਤ ਦੇਹੀ। ਜੁਗਤਿ=ਜੁਗਤੀ। ਡੰਡਾ=ਸੋਟੀ, ਸ਼ਕਤੀ ਰੂਪ ਡੰਡਾ। ਪਰਤੀਤਿ=ਨਿਸਚਾ, ਭਰੋਸਾ। ਆਈ=ਜੋਗੀਆਂ ਦੇ ਫ਼ਿਰਕਿਆਂ ਚੋਂ ਸਭ ਤੋਂ ਵੱਡੇ ਪੰਥ ਦਾ ਨਾਮ 'ਆਈ ਪੰਥ' ਪ੍ਰਸਿਧ ਹੈ। ਸਗਲ=ਸਾਰਿਆਂ ਨੂੰ। ਜਮਾਤੀ=ਸਾਥੀ। ਮਨਿ ਜੀਤੈ=ਮਨ ਨੂੰ ਜਿਤਣ ਨਾਲ। ਜੀਤੁ=ਜਿਤਿਆ ਜਾਂਦਾ ਹੈ। ਆਦੇਸੁ=ਨਮਸਕਾਰ। ਤਿਸੈ=ਉਸ (ਨਿਰੰਕਾਰ ਨੂੰ)। ਅਨੀਲੁ=ਨੀਲ (ਭਾਵ ਰੂਪ ਰੰਗ) ਤੋਂ ਰਹਿਤ। ਅਨਾਦਿ=ਆਦਿ (ਮੁੱਢ) ਤੋਂ ਰਹਿਤ। ਅਨਾਹਤਿ=ਨਾਸ ਰਹਿਤ। ਵੇਸੁ=ਭੇਸ।

(ਜੋਗ ਮੱਤ ਦੇ ਧਰਮ-ਉਪਦੇਸ਼ਟਿਆਂ ਨਾਲ ਹੋਈ ਪ੍ਰਸ਼ਨੋਤਰੀ ਦਾ ਸਾਰ)

**ਅਰਥ :** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸੀਂ ਬਿਲੌਰ ਦੀਆਂ ਮੁੰਦਰਾਂ ਪਾਉਣ ਦੀ ਥਾਂ ਆਪਣੇ ਮਨ ਅੰਦਰ) ਸੰਤੋਖ (ਧਾਰਨਾ ਇਹ ਦੋ) ਮੁੰਦਰਾਂ (ਪਾਉਂਦੇ ਹਾਂ), ਖੱਪਰ ਅਤੇ ਝੋਲੀ (ਰੱਖਣ ਦੀ ਥਾਂ) ਸ਼ਰਮ (ਰੂਪੀ ਭਾਂਡਾ ਰਖਦੇ ਹਾਂ, ਭਾਵ ਘਰ ਘਰ ਮੰਗ ਕੇ ਖਾਣ ਵਿਚ ਵਿਸ਼ਵਾਸ ਨਹੀਂ ਰਖਦੇ) ਅਤੇ ਸਰੀਰ ਉਤੇ) ਸੁਆਹ (ਮਲਣ ਦੀ ਥਾਂ ਅਸੀਂ ਪ੍ਰਮਾਤਮਾ ਦੇ ਚਰਨਾ ਵਿਚ) ਧਿਆਨ (ਜੋੜਦੇ) ਹਾਂ (ਭਾਵ ਦੇਹ ਅਧਿਆਸ ਤਿਆਗ ਦਿੱਤਾ ਹੈ)। ਗੋਦੜੀ (ਦੀ ਥਾਂ ਅਸੀਂ) ਮੌਤ ਨੂੰ (ਚੇਤੇ ਰਖਦੇ ਹਾਂ ਅਤੇ ਅਸੀਂ ਜਾਣਦੇ ਹਾਂ ਜਿਵੇਂ) ਕੁਆਰੀ-ਕੰਨਿਆ (ਪ੍ਰਣਾਈ ਜਾਂਦੀ ਹੈ ਤਿਵੇਂ ਦੇਹੀ ਨੂੰ ਇਕ ਦਿਨ ਕਾਲ ਨੇ ਪ੍ਰਨਾ ਲੈਣਾ ਹੈ-('ਜਿੰਦੁ ਵਹੁਟੀ ਮਰਣੁ ਵਰੁ, ਲੈ ਜਾਸੀ ਪਰਣਾਇ')। (ਜੋਗ ਦੀ) ਜੁਗਤੀ (ਅਤੇ ਹੱਥ

ਵਿਚ) ਡੰਡਾ (ਰਖਣ ਦੀ ਥਾਂ ਸਾਨੂੰ ਆਪਣੇ ਗੁਰੂ ਅਕਾਲ ਪੁਰਖ ਦੇ ਤੱਤ ਗਿਆਨ ਉਤੇ ਪੂਰਨ) ਭਰੋਸਾ ਹੈ। (ਸਭ ਜੀਆਂ ਵਿਚ ਅਕਾਲੀ ਜੋਤਿ ਨੂੰ ਅਨੁਭਵ ਕਰਨਾ ਅਤੇ) ਸਾਰਿਆਂ ਨੂੰ ਆਪਣਾ ਜਮਾਤੀ (ਸਮਝਣਾ ਇਹ ਸਾਡਾ) 'ਆਈ ਪੰਥ' ਹੈ। (ਸੰਸਾਰ ਨੂੰ ਹੋਰ ਕਿਸੇ ਜੁਗਤੀ ਜਾਂ ਭੇਖ ਨਾਲ ਨਹੀਂ ਜਿਤਿਆ ਜਾ ਸਕਦਾ, ਕੇਵਲ ਗੁਰੂ ਦੀ ਕਿਰਪਾ ਦੁਆਰਾ) ਮਨ ਨੂੰ ਜਿਤਣ ਨਾਲ ਹੀ ਸੰਸਾਰ ਜਿਤਿਆ ਜਾ ਸਕਦਾ ਹੈ-('ਜਿਨ ਗੁਰਪਰਸਾਦੀ ਮਨੁ ਜੀਤਿਆ, ਜਗੁ ਤਿਨਹਿ ਜਿਤਾਨਾ')। (ਇਸ ਲਈ) ਉਸ (ਗੁਰੂ ਗੋਰਖ 'ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ') ਨੂੰ ਸਾਡੀ ਨਮਸਕਾਰ ਹੈ। (ਉਹ ਸਭ ਦਾ) ਮੂਲ ਹੈ, ਰੂਪ ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ, ਨਾਸ਼ ਤੋਂ ਰਹਿਤ ਹੈ ਅਤੇ ਜੁੱਗਾਂ ਜੁੱਗਾਂ ਤੋਂ ਇਕੋ ਵੇਸ ਵਾਲਾ ਹੈ (ਭਾਵ ਸਤਿ ਹੋਣ ਕਰਕੇ ਸਦੀਵ ਕਾਲ ਸਥਿਰ ਹੈ)।੨੮।

## ਅਰਥ ਭੇਦ ਅਤੇ ਨਿਰਣੈ

**ੳ) ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ ॥**
**ਅ) ਖਿੰਥਾ ਕਾਲੁ, ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ ॥**

ਇਸ ਪਉੜੀ ਵਿਚ ਉਪ੍ਰੋਕਤ ਪੰਕਤੀਆਂ ਦੇ ਵਿਦਵਾਨਾਂ ਨੇ ਵਖ ਵਖ ਅਰਥ ਕੀਤੇ ਹਨ:-

ੳ) ਹੇ ਜੋਗੀ ! ਜੇ ਤੂੰ ਸੰਤੋਖ ਨੂੰ ਆਪਣੀਆਂ ਮੁੰਦਰਾਂ ਬਣਾਵੇਂ, ਮੇਹਨਤ ਨੂੰ ਖੱਪਰ ਤੇ ਝੋਲੀ, ਅਕਾਲ ਪੁਰਖ ਦੇ ਧਿਆਨ ਦੀ ਸੁਆਹ ਪਿੰਡੇ ਤੇ ਮਲੇ, ਮੌਤ (ਦਾ ਭਉ) ਤੇਰੀ ਗੋਦੜੀ ਹੋਵੇ, ਸਰੀਰ ਨੂੰ ਵਿਕਾਰਾਂ ਤੋਂ ਬਚਾ ਕੇ ਰਖਣਾ ਤੇਰੇ ਲਈ ਜੋਗ ਦੀ ਰਹਿਤ ਹੋਵੇ ਅਤੇ ਸਰਧਾ ਨੂੰ ਡੰਡਾ ਬਣਾਵੇਂ (ਤਾਂ ਅੰਦਰੋਂ ਕੂੜ ਦੀ ਕੰਧ ਟੁੱਟ ਸਕਦੀ ਹੈ)। [ਪ੍ਰੋ. ਸਾਹਿਬ ਸਿੰਘ ਜੀ

ਇਹ ਅਰਥ ਪੜ੍ਹ ਕੇ ਇਉਂ ਪ੍ਰਤੀਤ ਹੁੰਦਾ ਹੈ ਕਿ ਪ੍ਰੋ. ਸਾਹਿਬ ਸਿੰਘ ਜੀ ਨੇ 'ਕਰਹਿ' ਸ਼ਬਦ ਵਲ ਧਿਆਨ ਨਹੀਂ ਦਿਤਾ ਜਿਸ ਦੇ ਅਰਥ ਬਣਦੇ ਹਨ 'ਅਸੀਂ ਕਰਦੇ ਹਾਂ'। ਇਸ ਪਉੜੀ ਦੇ ਅਰਥ ਉਤਮ, ਮਧਮ ਪੁਰਖ ਵਿਚ ਵੀ ਹੋ ਸਕਦੇ ਹਨ ਪਰ ਇਥੇ ਉਤਮ ਪੁਰਖ ਦੁਆਰਾ ਉਪਦੇਸ਼ ਹੈ।

'ਹਰਿ ਜੀ' ਵਾਲਾ ਟੀਕਾ 'ਗਿਆਨ ਰਤਨਾਵਲੀ' ਅਤੇ 'ਸ਼ਬਦਾਰਥ' ਆਦਿ ਵਿਚ 'ਮੁੰਦਾ' ਪਦ ਨੂੰ 'ਮੁੰਦਰਾ' ਬਹੁਵਚਨੀ ਰੂਪ ਵਿਚ ਅਰਥਾਇਆ ਗਿਆ ਹੈ।

੨. 'ਸਰਮੁ' ਫਾਰਸੀ ਦਾ ਸ਼ਬਦ ਹੈ ਅਤੇ ਇਸ ਦੇ ਅਰਥ ਹਨ 'ਸ਼ਰਮ'। ਸੰਸਕ੍ਰਿਤ ਵਿਚ 'ਸ੍ਰਮ' ਸ਼ਬਦ ਹੈ ਜਿਸ ਦੇ ਅਰਥ ਹਨ 'ਉਦਮ' 'ਮਿਹਨਤ' ਆਦਿ। ਗੁਰਬਾਣੀ ਵਿਚ ਇਹ ਦੋਵੇਂ ਰੂਪ ਮਿਲਦੇ ਹਨ:-

੧. **ਸਰਮੁ ਧਰਮੁ ਦੁਇ ਛਪਿ ਖਲੋਏ, ਕੂੜੁ ਫਿਰੈ ਪਰਧਾਨੁ ਵੇ ਲਾਲੋ ॥** [ਪੰਨਾ ੭੨੨
੨. **ਸ੍ਰਮੁ ਕਰਤੇ ਦਮ ਆਢ ਕਉ, ਤੇ ਗਨੀ ਧਨੀਤਾ ॥੫॥** [ਪੰਨਾ ੮੧੦

ਕਈ ਟੀਕਾਕਾਰਾਂ ਨੇ 'ਸਰਮੁ' ਦੇ ਅਰਥ 'ਵਿਸ਼ੇ ਵਿਕਾਰ ਤੋਂ ਲਜਿਆ ਕਰਨੀ' ਕੀਤੇ ਹਨ ਪਰ ਇਥੇ 'ਚਿੱਪੀ ਅਤੇ ਝੋਲੀ' ਦੀ ਥਾਂ 'ਸ਼ਰਮ ਦਾ ਭਾਂਡਾ' ਦਸਿਆ ਹੈ। ਗੁਰਬਾਣੀ ਵਿਚ ਜੋਗੀਆਂ ਨੂੰ ਘਰ ਘਰ ਮੰਗਣ ਤੋਂ ਕਈ ਹੋਰ ਸ਼ਬਦਾਂ ਵਿਚ ਵੀ ਵਰਜਿਆ* ਹੈ ਜਿਵੇਂ "ਘਰਿ ਘਰਿ ਮਾਗਤ ਲਾਜ ਨ ਲਾਗੈ" (ਪੰਨਾ ੯੦੩)।

ਅ) ਇਸ ਪੰਕਤੀ ਦੇ ਦੋ ਤਰ੍ਹਾਂ ਬਿਸਰਾਮ ਅਤੇ ਹੇਠ ਲਿਖੇ ਕਈ ਅਰਥ ਪ੍ਰਚਲਤ ਹਨ:-

ਬਿਸਰਾਮ ਨੰਬਰ ੧

ਖਿੰਥਾ ਕਾਲੁ ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ ॥

---

*ਗੁਰਬਾਣੀ ਵਿਚ ਫ਼ੁਰਮਾਨ ਹੈ 'ਵਿਣੁ ਤੁਧੁ ਹੋਰੁ ਜਿ ਮੰਗਣਾ, ਸਿਰਿ ਦੁਖਾ ਕੈ ਦੁਖ' ਸੋ ਗੁਰਮਤ ਅਨੁਸਾਰ ਸਭ ਤੋਂ ਸ੍ਰੇਸ਼ਟ ਮੰਗਣ ਬਾਰੇ ਇਉਂ ਉਪਦੇਸ਼ ਦਿਤਾ ਹੈ:-

ਮਾਗਨਾ ਮਾਗਨੁ ਨੀਕਾ, ਹਰਿ ਜਸੁ ਗੁਰ ਤੇ ਮਾਗਨਾ ॥ [ਪੰਨਾ ੧੦੧੮

ਬਿਸਰਾਮ ਨੰਬਰ ੨

ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ, ਡੰਡਾ ਪਰਤੀਤਿ ॥

ਪੁਰਾਤਨ ਅਤੇ ਨਵੀਨ ਟੀਕਾਕਾਰਾਂ ਦੀ ਬਹੁਗਿਣਤੀ ਨੇ ਨੰਬਰ ੧ ਵਾਲੇ ਬਿਸਰਾਮ ਨੂੰ ਅਪਨਾਇਆ ਹੈ ਪਰ ਕੁਝ ਨਵੀਨ ਟੀਕਾਕਾਰਾਂ ਨੇ ਨੰਬਰ ੨ ਵਾਲਾ ਬਿਸਰਾਮ ਮੁੱਖ ਰਖਿਆ ਹੈ। ਪਾਠਕਾਂ ਦੀ ਗਿਆਤ ਲਈ ਦੋਹਾਂ ਬਿਸਰਾਮਾਂ ਵਾਲੇ ਅਰਥ ਅਤੇ ਵਿਸ਼ੇਸ਼ ਵਿਚਾਰ ਹੇਠ ਦਿਤੇ ਜਾਂਦੇ ਹਨ-

## ਪੁਰਾਤਨ

੧. ਅਰ ਜੋ ਕਾਲ ਦਾ ਗ੍ਰਾਸ ਕਾਇਆ ਹੈ ਸੋ ਖਿੰਥਾ ਪਹਿਰੀ ਹੈ॥ ਅਰ ਜੋ ਗੁਰਾਂ ਨੇ ਭਜਨ ਦੀ ਜੁਗਤਿ ਦਸੀ ਹੈ ਸੋ ਡੰਡਾ ਹਥ ਲੀਆ ਹੈ ਅਤੇ ਗੁਰਾਂ ਦੇ ਵਚਨਾਂ ਤੇ ਪ੍ਰਤੀਤ ਕੀਤੀ ਹੈ॥

[ਜਨਮ ਸਾਖੀ ਛਾਪਾ ਬੰਬਈ ਕ੍ਰਿਤ ਭਾਈ ਮਨੀ ਸਿੰਘ ਜੀ

੨. ਜੋਗੀ ਖਿੰਥਾ ਰਾਖਤ ਹੈਂ ਅਨੇਕ ਰੰਗ ਕੀ, ਸੋ ਖਿੰਥਾ ਕਾਇਆ, ਜੋ ਦੇਹ ਅਨੇਕ ਰੰਗ ਕੀ ਸਯਾਮ, ਗੌਰ, ਸੇਤ, ਤਿਸ ਕੀ ਸਮਝਿ ਰਾਖੈ। ਕਹਾ ਸਮਝੈ? ਜੈਸੇ ਬਸਤ੍ਰ ਉਪਰ ਲੈਬੇ ਕੋ ਹੋਤ ਹੈ ਤੈਸੇ ਹੀ ਦੇਹ ਹੈ। ਬਸਤ੍ਰ ਭੀ ਜੀਰਨ ਹੂਏ ਗੇਰ ਦਈਤਾ ਹੈ, ਦੇਹ ਭੀ ਜੀਰਨ ਹੂਏ ਤੇ ਗੇਰ ਦਈਤੀ ਹੈ, ਨਈ ਧਾਰ ਲਈਤੀ ਹੈ। ਤਾਂ ਤੇ ਅਹੰਤਾ ਇਸ ਕੀ ਨਾ ਕਰੇ। ਸੋ ਦੇਹ ਰੂਪੀ ਖਿੰਥਾ ਕੈਸੀ ਹੈ? 'ਕਾਲੁ ਕੁਆਰੀ' ਕਾਲ ਕੀ ਬੁਰਕੀ ਹੈ। 'ਕੁਆਰ' ਨਾਮ ਬੁਰਕੀ ਕਾ ਹੈ, ਕਾਹੇ ਤੇ? ਨਿਤ ਹੀ ਕਾਲ ਗ੍ਰਸਤੋ ਜਾਤ ਹੈ। ਖਿੰਥਾ ਕੋ ਪਹਿਰ ਕੈ ਜੋਗੀ ਅੰਤਰ ਜਿਸ ਕੇ ਰਹਿਤ ਹੈਂ, ਇਹ ਜੀਵ ਭੀ ਦੇਹ ਕੇ ਅੰਤਰ ਰਹਿਤ ਹੈ, ਇਹ ਸਮਤਾ।.... 'ਜੁਗਤਿ ਡੰਡਾ' ਜੁਗਤਿ ਨਾਮ ਪਰਮੇਸ਼ਰ ਕੇ ਸਰੂਪ ਮੈਂ ਜੁੜਨਿ ਕੋ, ਤਿਸ ਕੋ ਡੰਡਾ ਕਰੇ, ਕਿਆ? ਸੋਟਾ ਕਰੇ। ਜੋਗੀ ਹਾਥ ਡੰਡਾ ਭੀ ਰਾਖਤ ਹੈਂ, ਸੋ ਡੰਡਾ ਸੂਧੋ ਹੋਤ ਹੈ ਅਰ ਜੁੜਨੋ ਭੀ, ਜਬ ਚਿਤ ਕੀ ਬ੍ਰਿਤਿ ਜਗਤ ਕੀ ਦਿਸ ਤੇ ਹਟਿ ਗਈ ਸੂਧੀ ਹੋਤ ਹੈ ਤਬ ਹੀ ਜੁੜਤ ਹੈ, ਇਹ ਸਮਤਾ। .. 'ਪਰਤੀਤ' ਏਕ ਨਿਸਚੇ ਕੋ ਏਕ ਪਰਮ ਅਤੀਤ ਕੋ ਦੋ ਅਰਥ ਹੋਨ ਤੇ ਸ਼ਲੇਖਾਲੰਕਾਰ ਹੋਤ ਹੈ। [ਗਰਬ ਗੰਜਨੀ ਟੀਕਾ ਰਚਿਤ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ

## ਨਵੀਨ

੧. ਮੌਤ (ਦੀ ਯਾਦ ਸਾਡੀ) (ਖਿੰਥਾ ਹੈ ਸਰੀਰ ਨੂੰ) (ਕੁਆਰੀ=) ਪਵਿੱਤ੍ਰ ਰਖਣਾ (ਸਾਡੀ ਜੋਗ ਦੀ) ਜੁਗਤੀ ਹੈ (ਪਰਮੇਸ਼ਰ ਤੇ) ਸਿਦਕ (ਰਖਣਾ ਸਾਡਾ) ਡੰਡਾ ਹੈ।

ਇਨ੍ਹਾਂ ਅਰਥਾਂ ਬਾਰੇ ਭਾਈ ਭਾਈ ਵੀਰ ਸਿੰਘ ਜੀ ਨੇ ਆਪਣੀ ਟੀਕੇ ਦੇ ਨਿਰੁਕਤ ਵਿਚ ਦਸਿਆ ਹੈ ਕਿ '...ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ਦੇ ਅਰਥ ਸਰੀਰ ਨੂੰ ਕੁਆਰਿਆਂ ਭਾਵ ਪਵਿਤਰ ਰਖਣਾ' ੧੭੫੮ ਬਿ: ਤੋਂ ੧੯੨੫ ਤੱਕ ਇਹੋ ਅਰਥ ਮਿਲਦੇ ਹਨ। 'ਪੁਤ੍ਰੀ' ਅਰਥ ਨਹੀਂ ਬਣ ਸਕਦੇ ਕਿਉਂਕਿ ਕਾਲ ਨੂੰ ਔਂਕੁੜ ਲਗਾ ਹੋਇਆ ਹੈ। ਇਥੇ 'ਕਾਲ ਦੀ ਇਸਤ੍ਰੀ' ਜੋ 'ਕਾਲ ਕੁਆਰੀ' ਪਾਠ ਹੁੰਦਾ ਤਾਂ ਲਗੇ ਮੁਕਤੇ ਵਿਚੋਂ 'ਦੀ' ਦੇ ਅਰਥ ਨਿਕਲ ਸਕਦੇ ਸਨ।

੨. ਦੇਹ ਨੂੰ ਕਾਲ ਦਾ ਗ੍ਰਾਸ ਜਾਣਨਾ ਇਹ ਖਿੰਥਾ ਹੈ। [ਭਾ ਕਾਨ੍ਹ ਸਿੰਘ ਜੀ ਨਾਭਾ

੩. ਕਾਲ ਨੂੰ ਗੋਦੜੀ, ਕਾਇਆ ਦੀ ਕੁਮਾਰੀ ਅਤੇ ਜੋਗ ਦੀ ਜੁਗਤਿ (ਪਟ੍ਰਕਾ) ਤਥਾ ਡੰਡੇ ਦੇ ਥਾਂ ਸੱਚ ਦੀ ਪ੍ਰਤੀਤੀ (ਖਿਆਤੀ ਅਥਵਾ ਭਰੋਸਾ) ਨੂੰ ਮੰਨਦੇ ਹਾਂ। [ਪੰ. ਕਰਤਾਰ ਸਿੰਘ ਦਾਖਾ

੪. ਜੁਗਤੀ ਜੀਵਨ ਦੀ ਇਹ ਡੰਡਾ ਬਣਾ ਅਤੇ ਗੁਰੂ ਦੇ ਬਚਨਾਂ ਤੇ ਪਰਤੀਤ ਕਰਨੀ ਇਹ ਜੁਗਤੀ ਹੈ। [ਗਿਆਨੀ ਸੰਤ ਰਾਮ ਜੀ

੫. ਦੇਹ ਨੂੰ ਆਤਮਾ ਤੋਂ ਵੱਖਰਾ ਜਾਣਨਾ ਸੋਈ ਖਿੰਥਾ ਹੈ। ਭਜਨ ਤੇ ਭਰੋਸਾ ਕਰਕੇ ਜੁਗਤ ਜੁੜੇ, ਡੰਡਾ। [ਸੰਤ ਨਿਰੰਕਾਰ ਸਿੰਘ ਨਿਰਮਲੇ

**ਨਿਰਣੈ :** 'ਖਿੰਥਾ' ਦੇ ਅਰਥ ਹਨ 'ਖਫ਼ਣੀ'। ਜੋਗੀ ਅਤੇ ਸਾਧੂ ਲੋਕ ਪੁਰਾਣੀਆਂ ਰੰਗ- ਬਰੰਗੀਆਂ ਟਾਕੀਆਂ ਜੋੜ ਜੋੜ ਕੇ ਸਰੀਰ ਉਤੇ ਪਾਉਣ ਲਈ ਇਹ ਕਪੜਾ ਰਖਦੇ ਹਨ। ਗੁਰਬਾਣੀ ਵਿਚ ਇਹ ਸ਼ਬਦ ਜਿਥੇ ਵੀ ਆਉਂਦਾ ਹੈ 'ਕਾਇਆ' ਨਾਲ ਸਬੰਧ ਰਖਦਾ ਹੈ, 'ਜੁਗਤਿ' ਨਾਲ ਨਹੀਂ ਰਖਦਾ। ਜਿਵੇਂ:-

**੧. ਖਿੰਥਾ ਇਹੁ ਤਨੁ ਸੀਅਉ ਅਪਨਾ, ਨਾਮੁ ਕਰਉ ਆਧਾਰੁ ਰੇ॥** [ਪੰਨਾ ੯੭੦

**੨. ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ, ਕਾਇਆ ਕੀਜੈ ਖਿੰਥਾ ਤਾ॥** [ਪੰਨਾ ੧੫੫

'ਜੁਗਤਿ' ਸ਼ਬਦ ਦੇ ਅਰਥ ਹਨ, ਜੁਗਤੀ, ਸੰਜਮ, ਤਰੀਕਾ ਆਦਿ। ਜੁੜਨ ਦੇ ਅਰਥ ਉਦੋਂ ਬਣਦੇ ਹਨ ਜਦੋਂ ਸ਼ਬਦ ਸਰੂਪ 'ਜੋਗ ਜੁਗਤਿ' ਹੋਵੇ। ਇਸ ਪਉੜੀ ਵਿਚ 'ਜੁਗਤਿ' ਸ਼ਬਦ ਦੀ ਵਰਤੋਂ 'ਕਾਇਆ' ਸ਼ਬਦ ਨਾਲੋਂ 'ਡੰਡਾ' ਸ਼ਬਦ ਨਾਲ ਵਧੇਰੇ ਠੀਕ ਜਾਪਦੀ ਹੈ ਕਿਉਂਕਿ ਇਹ ਸਾਡੇ ਦੇਸ਼ ਦੀ ਪ੍ਰਚਲਤ ਭਾਸ਼ਾ ਹੈ ਕਿ 'ਜਿਹੜਾ ਕੰਮ ਜੁਗਤੀ ਨਾਲ ਨਿਕਲਦਾ ਹੈ ਓਹ ਡੰਡੇ ਨਾਲ ਨਹੀਂ ਨਿਕਲ ਸਕਦਾ।' ਵੈਸੇ ਆਰਥਕ ਅਤੇ ਪ੍ਰਮਾਰਥਕ ਦੋਵੇਂ ਕੰਮ ਹੀ ਜੁਗਤੀ ਨਾਲ ਰਾਸ ਆਉਂਦੇ ਹਨ।

**ਡੰਡਾ**

ਕਈ ਸਜਣਾਂ ਦਾ ਵਿਚਾਰ ਹੈ ਕਿ ਜੋਗੀ ਲੋਕ ਕੁਤਿਆਂ ਬਿਲਿਆਂ ਨੂੰ ਹਟਾਉਣ ਲਈ ਹੱਥ ਵਿਚ ਡੰਡਾ ਰਖਦੇ ਸਨ ਅਤੇ ਕਈ ਇਹ ਸਮਝਦੇ ਹਨ ਕਿ ਜੋਗੀ ਲੋਕ ਡੰਡੇ ਦੇ ਆਸਰੇ ਸਮਾਧੀ ਲਾਉਂਦੇ ਸਨ। ਇਸ ਬਾਰੇ ਇਕ ਹੋਰ ਵਿਚਾਰ ਹੈ ਕਿ ਇਹ ਡੰਡਾ ਸ਼ਕਤੀ ਰੂਪ ਹੁੰਦਾ ਹੈ ਜਿਵੇਂ ਪਾਰੇ ਦਾ ਗੁਟਕਾ ਮੂੰਹ ਵਿਚ ਰਖ ਕੇ ਜੋਗੀ ਲੋਕ ਆਕਾਸ਼ ਵਿਚ ਉਡਦੇ ਸਨ, ਇਸੇ ਤਰ੍ਹਾਂ ਇਸ ਨਾਲ ਵੀ ਕੋਈ ਅਜਿਹਾ ਅਦਭੁਤ ਕੌਤਕ ਕਰਕੇ ਲੋਕਾਂ ਨੂੰ ਚਕ੍ਰਿਤ ਕਰਦੇ ਸਨ।

ਜਿਥੋਂ ਤੱਕ 'ਡੰਡਾ' ਰਖਣ ਦਾ ਦੁਨਿਆਵੀ ਭਾਵ ਹੈ ਉਹ ਕੁਤੇ ਬਿਲੇ ਹਟਾਉਣ ਲਈ ਵੀ ਠੀਕ ਹੈ ਪਰ ਕਿਸੇ ਧਰਮ ਦੇ ਚਿੰਨ੍ਹ ਦਾ ਇਤਨਾ ਕੁ ਹੀ ਭਾਵ ਨਹੀਂ ਸਮਝਣਾ ਚਾਹੀਦਾ। ਜੋਗੀਆਂ ਕੋਲ ਸਮਾਧੀ ਲਾਉਣ ਲਈ 'ਬੈਰਾਗਣ' ਹੁੰਦੀ ਹੈ, ਡੰਡਾ ਨਹੀਂ ਹੁੰਦਾ। ਇਹ ਗਲ ਅਸੀਂ ਨਿਤ ਵਰਤੋਂ ਦੇ ਜੀਵਨ ਵਿਚ ਵੇਖਦੇ ਹਾਂ ਕਿ 'ਡੰਡੇ' ਦੀ ਵਰਤੋਂ ਕਿਸੇ ਨੂੰ ਤਾੜਨਾ ਦੇਣ ਲਈ ਕੀਤੀ ਜਾਂਦੀ ਹੈ ਜਿਵੇਂ ਪੁਰਾਤਨ ਮਾਸਟਰ ਵੀ ਵਿਦਿਆਰਥੀਆਂ ਨੂੰ ਡੰਡੇ ਨਾਲ ਮਾਰ ਕੇ ਉਨ੍ਹਾਂ ਦੀ ਸੋਝੀ ਵਿਚ ਵਾਧਾ ਕਰਦੇ ਹੁੰਦੇ ਸਨ।

ਜੇਕਰ ਇਤਿਹਾਸਕ ਪਖ ਤੋਂ 'ਡੰਡਾ' ਸ਼ਬਦ ਦੀ ਮਹਾਨਤਾ ਵੇਖੀਏ ਤਾਂ ਪੁਰਾਤਨ ਸਮੇਂ ਵਿਚ ਮਹਾਂਪੁਰਸ਼ 'ਛਿਟੀ' ਜਾਂ 'ਛਿੜੀ' ਰਖਦੇ ਹੁੰਦੇ ਸਨ। ਜਿਵੇਂ ਅਠਵੀਂ ਪਾਤਿਸ਼ਾਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਮਹਾਰਾਜ ਨੇ ਇਕ ਗੂੰਗੇ ਝੀਵਰ ਦੇ ਸਿਰ ਤੇ ਛਿਟੀ ਰਖਕੇ ਗੀਤਾ ਦੇ ਅਰਥ ਕਰਵਾ ਕੇ ਭਰਮੀ ਪੰਡਤ ਦਾ ਸੰਸਾ ਨਵਿਰਤ ਕੀਤਾ ਸੀ। ਇਸੇ ਤਰ੍ਹਾਂ ਜੋਗੀ ਲੋਕ ਸ਼ਕਤੀ ਰੂਪ ਡੰਡਾ ਰਖਦੇ ਸਨ। ਗੁਰਮਤਿ ਵਿਚ ਸ਼ਕਤੀਆਂ ਵਿਖਾਉਣ ਲਈ ਏਦਾਂ ਦੇ ਚਿੰਨ ਧਾਰਨਾ ਸਿਖੀ ਆਦਰਸ਼ ਦੇ ਵਿਰੁਧ ਹਨ, ਇਸ ਲਈ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜੋਗੀਆਂ ਨੂੰ ਕਿਹਾ ਕਿ ਸਾਡੇ ਕੋਲ ਸਭ ਤੋਂ ਵੱਡੀ ਸ਼ਕਤੀ ਆਪਣੇ ਗੁਰੂ (ਅਕਾਲ ਪੁਰਖ ਜੀ) ਦੀ ਦਸੀ ਹੋਈ ਜੁਗਤੀ ਹੀ ਗਿਆਨ ਰੂਪ 'ਡੰਡਾ' ਹੈ। ਗੁਰਬਾਣੀ ਵਿਚ ਗਿਆਨ ਧਿਆਨ ਰੂਪ ਡੰਡੀ ਦਸਿਆ ਹੈ। ਆਪਣੇ ਗੁਰੂ ਦੇ ਗਿਆਨ ਧਿਆਨ ਉਤੇ ਪੂਰਾ ਨਿਸਚਾ ਸਭ ਤੋਂ ਵੱਡੀ ਸ਼ਕਤੀ ਹੈ ਅਤੇ ਗੁਰਮਤਿ ਵਿਚ ਇਹ ਡੰਡਾ ਪਰਵਾਨ ਹੈ:-

**੧. ਤਤੁ ਬੀਚਾਰੁ, ਡੰਡਾ ਕਰਿ ਰਾਖਿਓ, ਜੁਗਤਿ ਨਾਮੁ ਮਨਿ ਭਾਨੀ ॥** [ਪੰਨਾ ੨੦੮

**੨. ਪਤੁ ਵੀਚਾਰੁ, ਗਿਆਨ ਮਤਿ ਡੰਡਾ, ਵਰਤਮਾਨ ਬਿਭੂਤੰ ॥** [ਪੰਨਾ ੩੬੦

ਭਾਈ ਗੁਰਦਾਸ ਜੀ ਨੇ ਇਸ ਪਉੜੀ ਦਾ ਅਨੁਵਾਦ ਇਉਂ ਕੀਤਾ ਹੈ:-

**ਮੁੰਦ੍ਰਾ, ਗੁਰ ਉਪਦੇਸੁ, ਮੰਤ੍ਰ ਸੁਣਾਇਆ॥ ਖਿੰਥਾ, ਖਿਮਾ ਸਿਵਾਇ, ਝੋਲੀ ਪਤਿ ਪਾਇਆ॥**
**ਪੈਰੀ ਪੈ ਪਾ ਖਾਕ, ਬਿਭੂਤ ਬਣਾਇਆ॥ ਪਿਰਮ ਪਿਆਲਾ ਪਤ, ਭੋਜਨੁ ਭਾਇਆ॥**

**ਡੰਡਾ ਗਿਆਨ ਵੀਚਾਰੁ, ਦੂਤ ਸਿਧਾਇਆ॥ ਸਹਜ ਗੁਫਾ ਸਤਿਸੰਗੁ, ਸਮਾਧ ਸਮਾਇਆ॥**
[ਭਾ.ਗੁ. ੨੦-੧੬

**ਸਿੰਙੀ ਸੁਰਤਿ ਵਿਸੇਖ, ਸਬਦ ਵਜਾਇਆ॥ ਗੁਰਮੁਖਿ ਆਈ ਪੰਥ, ਨਿਜ ਘਰ ਪਾਇਆ॥**
**ਆਦਿ ਪੁਰਖੁ ਆਦੇਸੁ, ਅਲਖੁ ਲਖਾਇਆ॥ ਗੁਰ ਚੇਲੇ ਰਹਰਾਸਿ, ਮਨੁ ਪਰਚਾਇਆ॥**
**ਵੀਹ ਇਕੀਹ ਚੜ੍ਹਾਇ, ਸਬਦੁ ਮਿਲਾਇਆ ॥** [ਭਾ.ਗੁ. ੨੦-੧੭

ਇਸ ਤੋਂ ਉਪਰੰਤ ...'ਜੁਗਤਿ ਡੰਡਾ ਪਰਤੀਤਿ' ਪਾਠ ਕਰਨ ਨਾਲ ਪਾਠ ਦੀ ਚਾਲ ਵਿਚ ਬੜੀ ਸਪਸ਼ਟਤਾ ਹੈ ਪਰ ਕੇਵਲ 'ਡੰਡਾ ਪਰਤੀਤਿ' ਪਾਠ ਕਾਵਿ ਦੀ ਚਾਲ ਵਿਚ ਵਿਘਨ ਪਾਉਂਦਾ ਹੈ। ਜਿਵੇਂ ਪਹਿਲੀ ਪੰਕਤੀ ਦਾ ਅੰਤਲਾ ਪਾਠ ਹੈ:-

ਪਹਿਲੀ ਪੰਕਤੀ..... ਧਿਆਨ ਕੀ ਕਰਹਿ ਬਿਭੂਤਿ ॥
ਦੂਜੀ ਪੰਕਤੀ ......ਜੁਗਤਿ ਡੰਡਾ ਪਰਤੀਤਿ ॥
ਤੀਜੀ ਪੰਕਤੀ ......ਮਨਿ ਜੀਤੈ ਜਗੁ ਜੀਤੁ ॥

ਜੇਕਰ ਇਨ੍ਹਾਂ ਦੇ ਹੇਠ ...'ਡੰਡਾ ਪਰਤੀਤਿ' ਸ਼ਬਦ ਲਿਖੀਏ ਤਾਂ ਇਸ ਗਲ ਦਾ ਨਿਰਣਾ ਹੋ ਜਾਂਦਾ ਹੈ ਕਿ ਮਾਤ੍ਰਾਂ ਪੂਰੀਆਂ ਨਹੀਂ ਹੁੰਦੀਆਂ। ਸੋ, ਉਪਰੋਕਤ ਕੀਤੀ ਗਈ ਵਿਚਾਰ ਤੋਂ ਇਹ ਸਿੱਧ ਹੁੰਦਾ ਹੈ ਕਿ ਇਸ ਪੰਕਤੀ ਦਾ ਪਾਠ ਬਿਸਰਾਮ ਹੇਠ ਲਿਖੇ ਅਨੁਸਾਰ ਹੀ ਠੀਕ ਹੈ:-

**ਖਿੰਥਾ ਕਾਲੁ, ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ ॥**

**ਭੁਗਤਿ ਗਿਆਨੁ, ਦਇਆ ਭੰਡਾਰਣਿ, ਘਟਿ ਘਟਿ ਵਾਜਹਿ ਨਾਦ ॥ ਆਪਿ ਨਾਥੁ, ਨਾਥੀ ਸਭ ਜਾ ਕੀ, ਰਿਧਿ ਸਿਧਿ ਅਵਰਾ ਸਾਦ ॥ ਸੰਜੋਗੁ ਵਿਜੋਗੁ ਦੁਇ, ਕਾਰ ਚਲਾਵਹਿ, ਲੇਖੇ ਆਵਹਿ ਭਾਗ ॥ ਆਦੇਸੁ, ਤਿਸੈ ਆਦੇਸੁ ॥ ਆਦਿ ਅਨੀਲੁ, ਅਨਾਦਿ ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥੨੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਾਜਹਿਂ, ਚਲਾਵਹਿਂ, ਆਵਹਿਂ। **ਬਿੰਦੀ ਰਹਿਤ:** ਜਾ ਕੀ, ਨਾਥੀ, ਅਵਰਾ।

**ਪਦ ਅਰਥ:** ਭੁਗਤਿ=ਭੋਜਨ। ਭੰਡਾਰਣਿ=ਭੰਡਾਰਾ ਵੰਡਣ ਵਾਲੀ, ਵਰਤਾਵੀ। ਵਾਜਹਿ=ਵਜਦੇ ਹਨ। ਨਾਦ=ਸ਼ਬਦ, ਧੁਨੀ, ਵਾਜੇ। ਨਾਥੁ=ਸ਼੍ਰੋਮਣੀ ਅਕਾਲ ਪੁਰਖ ਨਾਥ। ਨਾਥੀ=ਨੱਥੀ ਹੋਈ। ਰਿਧਿ=ਮਾਇਕ ਸ਼ਕਤੀ ਆਦਿ। ਸਿਧਿ=ਸਿਧੀ, ਕਰਾਮਾਤੀ ਸ਼ਕਤੀ। ਅਵਰਾ=ਹੋਰ ਭਾਵ ਘਟੀਆ। ਸਾਦ=ਸੁਆਦ, ਚੇਟਕ-ਚਸਕੇ। ਸੰਜੋਗੁ=ਮੇਲ। ਵਿਜੋਗੁ=ਵਿਛੋੜਾ। ਦੁਇ=ਦੋਵੇਂ ਹੀ। ਭਾਗ=ਹਿੱਸੇ।

**ਅਰਥ :** (ਸਾਡਾ) ਭੋਜਨ (ਆਪਣੇ ਗੁਰੂ ਦਾ ਤੱਤ) ਗਿਆਨ ਹੈ, ਭੰਡਾਰਾ ਵੰਡਣ ਵਾਲੀ (ਸਾਡੇ ਹਿਰਦੇ ਅੰਦਰ) ਦਇਆ ਹੈ, ਘਟਾਂ ਘਟਾਂ ਵਿਚ (ਜੋ ਆਤਮਕ ਸ਼ਬਦ ਦੇ) ਵਾਜੇ ਵਜਦੇ ਹਨ (ਉਹ ਸਾਡੀ ਨਾਦੀ ਸਿੰਙੀ ਹੈ)। (ਉਹ) ਆਪ (ਅਕਾਲ ਪੁਰਖ ਸਾਡਾ) ਮਾਲਕ ਹੈ ਜਿਸ ਦੀ ਨੱਥੀ ਹੋਈ ਸਾਰੀ ਸ੍ਰਿਸ਼ਟੀ ਹੈ, ਰਿੱਧੀ, ਸਿੱਧੀ (ਸ਼ਕਤੀਆਂ ਦੀ ਪ੍ਰਾਪਤੀ ਇਹ) ਹੋਰ (ਨਾਮ ਬਿਹੂਣੇ ਮਨਮੁਖਾਂ ਦੇ) ਚਸਕੇ (ਸੁਆਦ) ਹਨ। (ਉਸ ਮਾਲਕ ਦੇ ਹੁਕਮ ਅਨੁਸਾਰ) ਮੇਲ ਤੇ ਵਿਛੋੜਾ ਦੋਵੇਂ (ਹੀ ਸੰਸਾਰ ਦੀ) ਕਾਰ ਚਲਾ ਰਹੇ ਹਨ ਅਤੇ (ਲਿਖੇ ਹੋਏ ਕਰਮਾਂ ਦੇ) ਹਿਸਾਬ ਨਾਲ (ਹਰੇਕ ਨੂੰ ਆਪੋ ਆਪਣੇ) ਹਿੱਸੇ ਮਿਲਦੇ ਹਨ। (ਇਸ ਲਈ) ਉਸ (ਗੁਰੂ ਗੋਰਖ 'ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ' ਭਾਵ ਨਿਰੰਕਾਰ) ਨੂੰ ਸਾਡੀ ਨਮਸਕਾਰ ਹੈ। (ਉਹ ਸਭ ਦਾ) ਮੂਲ ਹੈ, ਰੂਪ ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ, ਨਾਸ਼ ਤੋਂ ਰਹਿਤ ਹੈ ਅਤੇ ਜੁੱਗਾਂ ਜੁੱਗਾਂ ਤੋਂ ਇਕੋ ਵੇਸ ਵਾਲਾ ਹੈ (ਭਾਵ ਸਤਿ ਹੋਣ ਕਰਕੇ

ਸਦਾ ਸਥਿਰ ਹੈ ਉਹ ਬਣਾਉਟੀ ਭੇਸ ਵਾਲਾ ਨਹੀਂ)।੨੯।

## ਅਰਥ ਭੇਦ ਅਤੇ ਨਿਰਣੈ

**ਆਪਿ ਨਾਥੁ, ਨਾਥੀ ਸਭ ਜਾ ਕੀ, ਰਿਧਿ ਸਿਧਿ, ਅਵਰਾ ਸਾਦ ॥**

ਇਸ ਪੰਕਤੀ ਵਿਚ ਆਏ 'ਨਾਥੁ' ਤੇ 'ਨਾਥੀ' ਸ਼ਬਦਾਂ ਦੇ ਅਰਥ ਪੰਡਤ ਕਰਤਾਰ ਸਿੰਘ ਜੀ ਦਾਖਾ ਨੇ ਇਸ ਪ੍ਰਕਾਰ ਕੀਤੇ ਹਨ:-

੧. ਓਹ (ਅਕਾਲ ਪੁਰਖ) ਆਪ ਹੀ ਵਡਾ ਨਾਥ ਅਤੇ ਹੋਰ ਸਭ ਓਸ ਦੀਆਂ ਨਾਥਣੀਆਂ ਹਨ। ਰਿਧੀਆਂ ਸਿਧੀਆਂ ਦੇ ਤਾਂ ਘਟੀਆ ਸੁਆਦ ਹਨ।

੨. ਇਸ ਪੰਕਤੀ ਬਾਰੇ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲਿਆਂ ਦਾ ਇਹ ਵਿਚਾਰ ਹੈ-'ਨਾਥ ਤਾਂ ਇਕ ਸ੍ਰੀ ਵਾਹਿਗੁਰੂ ਹੀ ਹੈ, ਜੋਗੀ ਅਤੇ ਜਿਤਨੇ ਬਾਕੀ ਜੀਵ ਰੂਹਾਂ ਹਨ ਸਭ ਉਸ ਦੀਆਂ ਦਾਸੀਆਂ ਹਨ, ਜੋ ਸਭ ਉਸ ਦੀਆਂ ਨਥੀਆਂ ਹੋਈਆਂ ਹਨ। ਉਸਦੇ ਹੁਕਮ ਵਿਚ ਬਣੇ ਹੋਏ ਮਨ ਅਤੇ ਬ੍ਰਹਮਾਨੰਦ ਅਤੇ ਆਤਮ ਰਸ ਵਿਚ ਜੋ ਰਿਧੀਆਂ ਹਨ ਇਹ ਉਸ ਸੁਆਦ ਵਿਚ ਪਰਦਾ ਹਨ। ਅਵਰਾ= ਅਵਰਨ=ਪਰਦਾ ਰੁਕਾਵਟ ਹਨ।

੩. ਬਹੁਤ ਸਾਰੇ ਟੀਕਾਕਾਰਾਂ ਨੇ 'ਅਵਰਾ ਸਾਦ' ਦੇ ਅਰਥ 'ਹੋਰ' ਦੂਜੇ ਸੁਆਦ ਕੀਤੇ ਹਨ।

**ਨਿਰਣੈ :** ਜਿਥੋਂ ਤਕ 'ਨਾਥ' ਤੇ 'ਨਾਥੀ' ਸ਼ਬਦਾਂ ਦਾ ਸਬੰਧ ਹੈ, 'ਨਾਥ' ਸ਼ਬਦ ਦੇ ਅਰਥ ਤਾਂ ਸਮੂਹ ਟੀਕਾਕਾਰਾਂ ਨੇ 'ਅਕਾਲ ਪੁਰਖ ਵਾਹਿਗੁਰੂ' ਜੀ ਕੀਤੇ ਹਨ ਪਰ 'ਨਾਥੀ' ਸ਼ਬਦ ਦੇ ਅਰਥ 'ਨਾਥਣੀਆਂ' ਜਾਂ 'ਦਾਸੀਆਂ' ਸਿਵਾਏ ਉਪਰੋਕਤ ਦੋ ਵਿਦਵਾਨਾਂ ਦੇ ਹੋਰ ਕਿਸੇ ਦੇ ਕੀਤੇ ਹੋਏ ਟੀਕੇ ਚੋਂ ਨਜ਼ਰੀਂ ਨਹੀਂ ਪਏ। ਜਦੋਂ ਸਾਨੂੰ ਗੁਰਬਾਣੀ ਵਿਚੋਂ ਇਸ ਭਾਵ ਦੇ ਕਈ ਸ਼ਬਦ ਮਿਲਦੇ ਹਨ ਕਿ ਸਾਰੀ ਸ੍ਰਿਸ਼ਟੀ ਦਾ ਨਾਥ 'ਮਾਲਕ' ਆਪ ਅਕਾਲ ਪੁਰਖ ਹੈ ਅਤੇ ਸਾਰੀ ਸ੍ਰਿਸ਼ਟੀ ਉਸਦੇ ਹੁਕਮ ਰੂਪੀ ਨਕੇਲ ਵਿਚ ਨਥੀ ਹੋਈ ਹੈ ਫਿਰ 'ਨਾਥੀ' ਸ਼ਬਦ ਦਾ ਉਚਾਰਨ 'ਨਾਥੀਂ' ਬਿੰਦੀ ਸਹਿਤ ਉਚਾਰ ਕੇ 'ਨਾਥਣੀਆਂ' ਅਰਥ ਕਰਨਾ ਕਿਵੇਂ ਉਚਿਤ ਹੋ ਸਕਦਾ ਹੈ? ਇਥੇ ਜੋਗੀਆਂ (ਨਾਥਾਂ) ਨਾਲ ਚਰਚਾ ਹੋ ਰਹੀ ਹੈ, ਨਾਥਣੀਆਂ ਨਾਲ ਨਹੀਂ। ਗੁਰੂ ਸਾਹਿਬ ਤਾਂ ਨਾਥਾਂ ਦੇ ਚੇਲਿਆਂ ਨੂੰ ਆਪਣਾ ਵੀਚਾਰ ਪ੍ਰਗਟ ਕਰ ਰਹੇ ਹਨ ਕਿ ਤੁਸੀਂ ਜੋ 'ਗੋਰਖ' ਨੂੰ ਆਪਣਾ ਨਾਥ ਮੰਨੀ ਬੈਠੇ ਹੋ, ਇਹ ਠੀਕ ਨਹੀਂ। ਨਾਥ ਤਾਂ ਇਕੋ ਅਕਾਲ ਪੁਰਖ ਹੈ ਜੋ ਸਾਰੇ ਨਾਥਾਂ ਦਾ ਸ਼੍ਰੋਮਣੀ ਨਾਥ ਹੈ ਅਤੇ ਦੁਨੀਆ ਦੇ ਸਭ ਨਾਥਾਂ ਨੂੰ ਨਥਣ ਵਾਲਾ ਹੈ:-

੧. **ਆਪਿ ਨਾਥੁ, ਨਥੀ ਸਭ ਜਾ ਕੀ, ਬਖਸੇ ਮੁਕਤਿ ਕਰਾਇਦਾ ॥** [ਪੰਨਾ ੧੦੩੭

੨. **ਆਪਿ ਨਾਥੁ, ਸਭ ਨਥੀਅਨੁ, ਸਭ ਹੁਕਮਿ ਚਲਾਈ ॥** [ਪੰਨਾ ੧੨੫੧

੩. **ਜਗੰਨਾਥ, ਸਭਿ ਜੰਤ੍ਰ ਉਪਾਏ, ਨਕਿ ਖੀਨੀ, ਸਭ ਨਥਹਾਰੇ ॥** [ਪੰਨਾ ੯੮੧

**ਅਵਰਾ ਸਾਦ**

ਇਨ੍ਹਾਂ ਸ਼ਬਦਾਂ ਦੇ ਅਰਥ 'ਪਰਦਾ ਜਾਂ ਰੁਕਾਵਟ' ਨਹੀਂ ਢੁਕਦੇ ਜਿਵੇਂ ਕਿ ਪੰ. ਕਰਤਾਰ ਸਿੰਘ 'ਦਾਖਾ' ਨੇ ਕੀਤੇ ਹਨ। 'ਅਵਰਾ' ਦੇ ਅਰਥ 'ਹੋਰ ਭਾਵ ਦੂਜੇ ਪਾਸੇ ਦੇ ਘਟੀਆ ਸੁਆਦ' ਕਰਨੇ ਹੀ ਠੀਕ ਹਨ। ਗੁਰਬਾਣੀ ਵਿਚ ਅਵਰ, ਅਵਰੀ, ਅਵਰੁ ਆਦਿ ਸ਼ਬਦ ਪ੍ਰਚਲਤ ਅਰਥ ਦੀ ਹੀ ਪ੍ਰੋੜਤਾ ਕਰਦੇ ਹਨ।

**ਏਕਾ ਮਾਈ, ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ ॥ ਇਕੁ ਸੰਸਾਰੀ, ਇਕੁ ਭੰਡਾਰੀ, ਇਕੁ ਲਾਏ ਦੀਬਾਣੁ ॥ ਜਿਵ ਤਿਸੁ ਭਾਵੈ, ਤਿਵੈ ਚਲਾਵੈ, ਜਿਵ ਹੋਵੈ ਫੁਰਮਾਣੁ ॥ ਓਹੁ ਵੇਖੈ, ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ॥ ਆਦੇਸੁ, ਤਿਸੈ ਆਦੇਸੁ॥ ਆਦਿ ਅਨੀਲੁ,**

**ਅਨਾਦਿ ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥੩੦॥**

## ਉਚਾਰਨ ਸੇਧ

**ਫੁਟਕਲ :** 'ਇਕੁ ਲਾਇ ਦੀਬਾਣੁ' ਨੂੰ 'ਇਕੁ ਲਾਇ ਦੀ ਬਾਣੁ' ਪਦ ਛੇਦ ਕਰਕੇ ਪੜ੍ਹਨਾ ਠੀਕ ਨਹੀਂ ਜਿਵੇਂ ਕਿ ਭਾ. ਜੋਗਿੰਦਰ ਸਿੰਘ ਜੀ 'ਤਲਵਾੜਾ' ਨੇ ਕੀਤੇ ਹਨ। ਇਹ ਸੰਪ੍ਰਦਾਈਆਂ ਦੀ ਨਕਲ ਹੈ।

**ਪਦ ਅਰਥ :** ਮਾਈ=ਮਾਇਆ। ਵਿਆਈ=ਪ੍ਰਸੂਤ ਹੋਈ। ਤਿਨਿ=ਉਸ (ਮਾਇਆ) ਦੇ। ਪਰਵਾਣੁ=ਪ੍ਰਮਾਣੀਕ। ਸੰਸਾਰੀ=ਬ੍ਰਹਮਾ (ਹਿੰਦੂਮਤ ਅਨੁਸਾਰ ਸ੍ਰਿਸ਼ਟੀ ਨੂੰ ਸਾਜਣ ਵਾਲਾ)। ਭੰਡਾਰੀ=ਵਿਸ਼ਨੂੰ (ਭੰਡਾਰ ਵਰਤਾਉਣ ਵਾਲਾ, ਰੋਜ਼ੀਦਾਤਾ)। ਦੀਬਾਣੁ=ਦਰਬਾਰ। ਵਿਡਾਣੁ=ਅਸਚਰਜ।

**ਅਰਥ :** (ਇਹ ਪੌਰਾਣਿਕ ਵਿਚਾਰ ਪ੍ਰਚਲਤ ਹੈ ਕਿ ਪਹਿਲਾਂ) ਇਕ ਮਾਈ (ਮਾਇਆ) ਜੁਗਤੀ ਨਾਲ ਪ੍ਰਸੂਤ ਹੋਈ, ਉਸ (ਮਾਇਆ) ਦੇ (ਤਿੰਨ) ਚੇਲੇ (ਸੰਸਾਰ ਵਿਚ) ਪ੍ਰਮਾਣੀਕ ਹੋਏ। (ਇਨ੍ਹਾਂ ਚੇਲਿਆਂ ਵਿਚੋਂ) ਇਕ ਸੰਸਾਰੀ (ਬ੍ਰਹਮਾ), ਇਕ ਭੰਡਾਰੀ (ਵਿਸ਼ਨੂੰ) ਅਤੇ ਇਕ ਦਰਬਾਰੀ (ਦਰਬਾਰ ਲਾਉਣ ਵਾਲਾ ਸ਼ਿਵ ਜੀ) ਹੈ। )ਪਰ ਅਸਲੀਅਤ ਇਹ ਹੈ ਕਿ) ਜਿਸ ਤਰ੍ਹਾਂ ਉਸ (ਅਕਾਲ ਪੁਰਖ ਨੂੰ) ਚੰਗਾ ਲਗਦਾ ਹੈ (ਉਹ) ਉਸੇ ਤਰ੍ਹਾਂ (ਇਨ੍ਹਾਂ ਨੂੰ) ਚਲਾਉਂਦਾ ਹੈ (ਭਾਵ ਇਹ ਦੇਵਤੇ ਉਸੇ ਤਰ੍ਹਾਂ ਕੰਮ ਕਰਦੇ ਹਨ) ਜਿਸ ਤਰ੍ਹਾਂ (ਅਕਾਲ ਪੁਰਖ ਜੀ ਦਾ) ਫ਼ੁਰਮਾਨ ਹੁੰਦਾ ਹੈ। ਸਭ ਤੋਂ ਵਧੇਰੇ ਹੈਰਾਨੀ ਵਾਲੀ ਗਲ ਇਹ ਹੈ ਕਿ ਉਹ (ਅਕਾਲ ਪੁਰਖ, ਇਨ੍ਹਾਂ ਤਿੰਨਾਂ ਦੇ ਕੰਮ ਹਰ ਵੇਲੇ) ਵੇਖਦਾ ਹੈ (ਪਰ ਉਹ ਆਪ) ਉਨ੍ਹਾਂ (ਤਿੰਨ੍ਹਾਂ ਨੂੰ) ਨਜ਼ਰ ਨਹੀਂ ਆਉਂਦਾ। (ਇਸ ਲਈ) ਉਸ (ਗੁਰੂ ਗੋਰਖ 'ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ') ਨੂੰ ਸਾਡੀ ਨਮਸਕਾਰ ਹੈ। (ਉਹ ਸਭ ਦਾ) ਮੂਲ ਹੈ, ਰੂਪ ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ, ਨਾਸ਼ ਤੋਂ ਰਹਿਤ ਹੈ ਅਤੇ ਜੁੱਗਾਂ ਜੁੱਗਾਂ ਤੋਂ ਇਕੋ ਵੇਸ ਵਾਲਾ ਹੈ (ਭਾਵ ਸਤਿ ਹੋਣ ਕਰਕੇ ਸਦਾ ਸਥਿਰ ਹੈ)।੩੦।

**ਆਸਣੁ ਲੋਇ, ਲੋਇ ਭੰਡਾਰ ॥ ਜੋ ਕਿਛੁ ਪਾਇਆ, ਸੋ ਏਕਾ ਵਾਰ ॥ ਕਰਿ ਕਰਿ ਵੇਖੈ, ਸਿਰਜਣਹਾਰੁ ॥ ਨਾਨਕ, ਸਚੇ ਕੀ ਸਾਚੀ ਕਾਰ ॥ ਆਦੇਸੁ, ਤਿਸੈ ਆਦੇਸੁ ॥ ਆਦਿ, ਅਨੀਲੁ, ਅਨਾਦਿ, ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥੩੧॥**

## ਉਚਾਰਨ ਸੇਧ

**ਫੁਟਕਲ :** 'ਲੋਇ ਲੋਇ' ਨੂੰ 'ਲੋਅ ਲੋਅ' ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ :** ਆਸਣੁ=ਗੱਦੀ, ਸਿੰਘਾਸਣ, ਟਿਕਾਣਾ। ਲੋਇ ਲੋਇ=ਹਰੇਕ ਲੋਕ ਵਿੱਚ। ਭੰਡਾਰ=ਭੰਡਾਰੇ, ਲੰਗਰ। ਕਾਰ=ਕਿਰਿਆ।

**ਅਰਥ :** ਹਰੇਕ ਲੋਕ ਵਿਚ (ਅਕਾਲ ਪੁਰਖ ਦਾ) ਆਸਣ ਹੈ (ਅਤੇ ਹਰੇਕ ਲੋਕ ਵਿੱਚ ਉਸਦੇ ਅਤੁੱਟ) ਭੰਡਾਰੇ (ਚਲ ਰਹੇ ਹਨ)। (ਉਨ੍ਹਾਂ ਭੰਡਾਰਿਆਂ ਵਿਚ) ਜੋ ਕਿਛ (ਪ੍ਰਭੂ ਨੇ) ਪਾਇਆ ਹੈ, ਉਹ ਇਕੋ ਵਾਰ ਹੀ ਪਾ ਦਿਤਾ ਹੈ। (ਉਹ) ਸਿਰਜਣਹਾਰ (ਸ੍ਰਿਸ਼ਟੀ ਦੇ ਜੀਆਂ ਨੂੰ ਪੈਦਾ) ਕਰ ਕਰਕੇ (ਉਸ ਦੀ) ਭਾਲ ਕਰ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਸੱਚੇ (ਸਿਰਜਨਹਾਰ) ਦੀ ਸੱਚੀ ਕਿਰਿਆ ਹੈ। (ਇਸ ਲਈ) ਉਸ (ਗੁਰੂ ਗੋਰਖ 'ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ') ਨੂੰ ਸਾਡੀ ਨਮਸਕਾਰ ਹੈ। (ਉਹ ਸਭ ਦਾ) ਮੂਲ ਹੈ, ਰੂਪ ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ, ਨਾਸ਼ ਤੋਂ ਰਹਿਤ ਹੈ ਅਤੇ ਜੁੱਗਾਂ ਜੁੱਗਾਂ ਤੋਂ ਇਕੋ ਵੇਸ ਵਾਲਾ ਹੈ (ਭਾਵ ਸਤਿ ਹੋਣ ਕਰਕੇ

ਸਦਾ ਸਥਿਰ ਹੈ)।੩੧।

## ਸਾਰੰਸ਼ ਅਤੇ ਸਿਧਾਂਤ

(ਪਉੜੀ ੨੮ ਤੋਂ ੩੧)

ਕਿਸੇ ਸਮੇਂ ਜੋਗੀਆਂ, ਸਿੱਧਾਂ ਦਾ ਲੋਕਾਈ ਉਤੇ ਬੜਾ ਬੋਲ ਬਾਲਾ ਰਹਿਆ ਕਿਉਂਕਿ ਉਹ ਸਿਧੀਆਂ ਤੇ ਕਰਮਾਤੀ ਸ਼ਕਤੀਆਂ ਨਾਲ ਲੋਕਾਂ ਨੂੰ ਕੀਲ ਲੈਂਦੇ ਸਨ। ਉਨ੍ਹਾਂ ਦੇ ਜੋਗਮਤ ਦਾ ਪ੍ਰਚਾਰ ਕਰਨ ਲਈ ਆਪਣੇ ਬਾਣੇ, ਭੇਸ ਨੂੰ ਮੁਖ ਰਖਿਆ। ਘਰ ਬਾਰ ਛਡ ਕੇ ਤਿਆਗੀ ਬਣਨ ਦਾ ਉਪਦੇਸ਼ ਦਿਤਾ। ਗੁਰੂ ਨਾਨਕ ਦੇਵ ਜੀ ਨਾਲ ਸਿਧਾਂ ਦੀ ਭੇਟ ਹੋਈ ਜਿਸ ਦੇ ਫਲਸਰੂਪ 'ਸਿਧ ਗੋਸਟਿ' ਬਾਣੀ ਹੋਂਦ ਵਿਚ ਆਈ। ਪਾਠਕ ਇਸ ਬਾਰੇ ਵਿਸਥਾਰ ਸਹਿਤ ਉਸ ਬਾਣੀ ਦਾ ਅਧਿਐਨ ਕਰ ਸਕਦੇ ਹਨ।

ਇਥੇ ਸੰਖੇਪ ਰੂਪ ਵਿਚ ਜੋਗ-ਮਤ ਦੇ ਚਿੰਨਾ ਦੀ ਗਲ ਹੈ। ਮੁੰਦਰਾ, ਖਿੰਥਾ, ਝੋਲੀ, ਡੰਡਾ ਆਦਿ, ਪ੍ਰਭੂ ਮਿਲਾਪ ਕਰਾਉਣ ਵਿਚ ਸਹਾਈ ਨਹੀਂ ਹੋ ਸਕਦੇ। ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਵਾਕ ਹਨ:-

**ਵਿਣੁ ਮਨੁ ਮਾਰੇ ਕੋਇ ਨ ਸਿਝਈ, ਵੇਖਹੁ ਕੋ ਲਿਵ ਲਾਇ ॥**
**ਭੇਖਧਾਰੀ ਤੀਰਥੀ ਭਵਿ ਥਕੇ, ਨਾ ਏਹੁ ਮਨੁ ਮਾਰਿਆ ਜਾਇ॥** [ਪੰਨਾ ੬੫੦

ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਹਨ:-

**ਝੂਠ ਵਿਕਾਰ ਮਹਾ ਦੁਖੁ ਦੇਹ॥ ਭੇਖ ਵਰਨ ਦੀਸਹਿ ਸਭਿ ਖੇਹ॥**
**ਜੋ ਉਪਜੈ ਸੋ ਆਵੈ ਜਾਇ॥ ਨਾਨਕ, ਅਸਥਿਰੁ ਨਾਮੁ ਰਜਾਇ॥** [ਪੰਨਾ ੩੫੨

ਮਾਰੂ ਵਾਰ ਮਹਲਾ ੫ ਦੀ ੧੩ਵੀਂ ਪਉੜੀ ਵਿਚ ਗੁਰਮਤਿ ਸਿਧਾਂਤ ਰਾਹੀਂ ਨਿਰਣਾ ਕਰ ਦਿਤਾ ਹੈ:-

**ਅਕਲ ਕਲਾ ਨਹ ਪਾਈਐ, ਪ੍ਰਭ ਅਲਖ ਅਲੇਖੰ ॥**
**ਖਟ ਦਰਸਨ ਭ੍ਰਮਤੇ ਫਿਰਹਿ, ਨਹ ਮਿਲੀਐ ਭੇਖੰ ॥**
**ਵਰਤ ਕਰਹਿ ਚੰਦ੍ਰਾਇਣਾ, ਸੇ ਕਿਤੈ ਨ ਲੇਖੰ ॥**
**ਬੇਦ ਪੜਹਿ ਸੰਪੂਰਨਾ, ਤਤੁ ਸਾਰ ਨ ਪੇਖੰ ॥**
**ਤਿਲਕੁ ਕਢਹਿ ਇਸਨਾਨੁ ਕਰਿ, ਅੰਤਰਿ ਕਾਲੇਖੰ ॥**
**ਭੇਖੀ ਪ੍ਰਭੂ ਨ ਲਭਈ, ਵਿਣੁ ਸਚੀ ਸਿਖੰ ॥**
**ਭੂਲਾ ਮਾਰਗਿ ਸੋ ਪਵੈ, ਜਿਸੁ ਧੁਰਿ ਮਸਤਕਿ ਲੇਖੰ ॥**
**ਤਿਨਿ ਜਨਮੁ ਸਵਾਰਿਆ ਆਪਣਾ, ਜਿਨਿ ਗੁਰ ਅਖੀ ਦੇਖੰ ॥** [ਪੰਨਾ ੧੦੯੯

ਜਿਹੜਾ ਜਗਿਆਸੂ ਰਬੀ-ਰਜ਼ਾ ਵਿਚ ਰਹਿੰਦਾ ਹੈ, ਓਹੀ 'ਸੋ ਦਰੁ' ਵਿਚ ਪਹੁੰਚਦਾ ਹੈ, ਉਸ ਉਤੇ ਹੀ ਕਰਤਾ ਪੁਰਖ ਦੀ 'ਨਦਰਿ' ਹੁੰਦੀ ਹੈ।

ਰਿਧੀਆਂ ਸਿਧੀਆਂ ਦੀ ਪ੍ਰਾਪਤੀ ਪ੍ਰਭੂ ਨਾਲੋਂ ਵਿਛੋੜਨ ਵਾਲੀ ਹੈ। ਪ੍ਰਭੂ ਸਭ ਨੂੰ ਰਿਜ਼ਕ ਪਹੁੰਚਾ ਰਿਹਾ ਹੈ, ਇਸ ਵਿਚ ਕਦੇ ਵੀ ਢਿਲ ਮਠ ਨਹੀਂ ਹੁੰਦੀ। ਜੋਗੀ ਬੜਾ ਚਿਰ ਸਮਾਜ ਤੇ ਛਾਏ ਰਹੇ। ਨਾਥਾਂ ਨੇ ਤਾਂ ਸਮਾਜ ਦਾ ਸੀਰਾਜ਼ਾ ਹੀ ਬਖੇਰ ਦਿਤਾ। ਮੰਤਰਾਂ ਤੰਤਰਾਂ ਰਾਹੀਂ ਲੋਕਾਂ ਨੂੰ ਆਪਣੇ ਵਸ ਵਿਚ ਕਰਨਾ ਕੀ ਸਦਾਚਾਰਕ ਜੀਵਨ ਹੈ?

੩੦ਵੀਂ ਪਉੜੀ ਰਾਹੀਂ ਲੋਕਾਂ ਦੇ ਮਨ ਚੋਂ ਇਹ ਭੁਲੇਖਾ ਦੂਰ ਕਰ ਦਿਤਾ ਹੈ ਕਿ ਸੰਸਾਰ ਦੀ ਕਾਰ ਦਾ ਕੰਟਰੋਲ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਦੇ ਹਥਾਂ ਵਿਚ ਹੈ, ਭਾਵ ਓਹ ਚਲਾ ਰਹੇ ਹਨ। ਸਚਾਈ ਇਹ ਹੈ ਕਿ ਇਹ ਦੇਵਤੇ ਪ੍ਰਭੂ ਦੇ ਪੈਦਾ ਕੀਤੇ ਹੋਏ ਹਨ। ਜੇ ਇਹ ਆਪਣੇ ਆਪ ਹੀ ਸ਼ਕਤੀਵਾਨ ਹੋਣ ਤਾਂ ਪ੍ਰਭੂ ਦਾ ਦਰਸ਼ਨ ਨਾ ਕਰ ਲੈਣ, ਇਹ ਵਡਾ ਅਸਚਰਜ ਹੈ 'ਓਹੁ ਵੇਖੈ ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ'। ਸੋ, ਹਰੇਕ ਜੁਗ ਵਿਚ ਹੋਂਦ ਵਾਲਾ ਕੇਵਲ ਅਕਾਲ ਪੁਰਖੁ ਹੈ,

ਜਿਸ ਦਾ ਕੋਈ ਮੁੱਢ ਨਹੀਂ ਅਤੇ ਉਹ ਨਾਸ਼ ਤੋਂ ਰਹਿਤ ਹੈ। ੩੧ਵੀਂ ਪਉੜੀ ਵਿਚ ਇਹ ਸੇਧ ਬਖ਼ਸ਼ੀ ਹੈ ਕਿ ਨਿਰਾ ਜੀਭਾਂ ਨਾਲ ਲਖਾਂ ਵਾਰੀ ਨਾਮ ਜਪਣ ਨਾਲ ਉਸ ਪ੍ਰਭੂ ਨੂੰ ਪ੍ਰਾਪਤ ਨਹੀਂ ਕਰ ਸਕੀਦਾ। ਸਗੋਂ ਜੀਵ ਹੋਰ ਹਉਮੈ ਵਿਚ ਗ੍ਰਸਿਆ ਜਾਂਦਾ ਹੈ। ਲੋੜ ਹੈ ਜੀਵਨ ਵਿਚ ਨਾਮ ਜਪਣ ਦੇ ਨਾਲ ਨਿੰਮਰ-ਭਾਵੀ ਸੁਭਾਵ ਅਤੇ ਇਕਾਗਰ ਚਿਤ ਨਾਲ ਸਿਮਰਨ ਕਰਨ ਦੀ, ਪਰਮੇਸ਼ਰ ਉਤੇ ਪਰਤੀਤੀ ਅਤੇ ਸੰਤੋਖੀ ਜੀਵਨ ਬਿਨਾ, ਸਭ ਕੁਝ ਝੂਠ ਫ਼ਰੇਬ ਹੈ।

**ਇਕ ਦੂ ਜੀਭੌ ਲਖ ਹੋਹਿ, ਲਖ ਹੋਵਹਿ ਲਖ ਵੀਸ ॥ ਲਖੁ ਲਖੁ ਗੇੜਾ ਆਖੀਅਹਿ, ਏਕੁ ਨਾਮੁ ਜਗਦੀਸ ॥ ਏਤੁ ਰਾਹਿ ਪਤਿ ਪਵੜੀਆ, ਚੜੀਐ ਹੋਇ ਇਕੀਸ ॥ ਸੁਣਿ ਗਲਾ ਆਕਾਸ ਕੀ, ਕੀਟਾ ਆਈ ਰੀਸ ॥ ਨਾਨਕ, ਨਦਰੀ ਪਾਈਐ, ਕੂੜੀ ਕੂੜੈ ਠੀਸ ॥ ੩੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਜੀਭੌਂ, ਹੋਹਿਂ, ਹੋਵਹਿਂ, ਆਖੀਅਹਿਂ, ਪਵੜੀਆਂ, ਗਲਾਂ, ਕੀਟਾਂ।

**ਬਿੰਦੀ ਰਹਿਤ :** ਨਦਰੀ। ਇਸਦਾ ਉਚਾਰਨ 'ਨਦਰੀਂ' ਕਰਨਾ ਠੀਕ ਨਹੀਂ ਹੈ।

**ਪਦ ਅਰਥ :** ਇਕ ਦੂ ਜੀਭੌ=ਇਕ ਜੀਭ ਤੋਂ। ਵੀਸ=ਵੀਹ। ਗੇੜਾ=ਫੇਰਾ, ਬਾਰ ਬਾਰ। ਆਖੀਅਹਿ=ਜਪੀ ਜਾਈਏ। ਜਗਦੀਸ=ਜਗਤ ਦੇ ਮਾਲਕ ਦਾ। ਪਤਿ=ਇਜ਼ਤ। ਪਵੜੀਆ=ਸਿਮਰਨ ਰੂਪੀ ਪੌੜੀਆਂ। ਇਕੀਸ=21 ਇੱਕੀ, ਇਕ ਮਿਕ ਹੋਣ ਵਾਲੀ ਆਤਮਿਕ ਅਵਸਥਾ। ਗਲਾ=ਬਾਤਾਂ। ਕੀਟਾ=ਕੀੜਿਆਂ ਨੂੰ। ਨਦਰੀ=(ਸਾਈਂ ਦੀ) ਨਜ਼ਰ ਨਾਲ। ਕੂੜੀ=ਝੂਠੀ। ਕੂੜੈ=ਝੂਠੇ (ਮਨੁੱਖ) ਦੀ। ਠੀਸ=ਗੱਪ।

**ਅਰਥ :** (ਜੇ) ਇਕ ਜੀਭ ਤੋਂ (ਇਕ) ਲੱਖ ਜੀਭਾਂ ਹੋ ਜਾਣ, ਇਕ ਲੱਖ ਤੋਂ ਵਧ ਕੇ ਵੀਹ ਲਖ (ਜੀਭਾਂ) ਹੋ ਜਾਣ (ਭਾਵ ਅਨਗਿਣਤ ਜੀਭਾਂ ਹੋ ਜਾਣ)। (ਇਤਨੀਆਂ ਜੀਭਾਂ ਨਾਲ) ਲਖ ਲਖ ਗੇੜਾ (ਭਾਵ ਮੁੜ ਮੁੜ ਕੇ) ਜਗਤ ਦੇ ਮਾਲਕ ਦਾ ਇਕ ਨਾਮ ਜਪੀ ਜਾਈਏ। ਇਸ ਤਰ੍ਹਾਂ (ਨਾਮ ਸਿਮਰਨ ਰੂਪੀ) ਰਸਤੇ ਉਤੇ (ਵਾਹਿਗੁਰੂ ਨਾਲ ਮਿਲਾਪ ਦੀਆਂ) ਇਜ਼ਤ ਵਾਲੀਆਂ ਪਉੜੀਆਂ ਹਨ, (ਜਿਨ੍ਹਾਂ ਉਤੇ) ਚੜ੍ਹ ਜਾਈਏ (ਤਾਂ ਲਗਾਤਾਰ ਇਕ ਰਸ ਨਾਮ ਅਭਿਆਸ ਨਾਲ ਅੰਤਸ਼ਕਰਨ ਸ਼ੁੱਧ ਹੁੰਦਾ ਹੈ ਅਤੇ ਇਕੀਹਵੀਂ ਪਉੜੀ ਤੇ ਚੜ੍ਹ ਕੇ ਵਾਹਿਗੁਰੂ ਨਾਲ ਵਾਸਤਵ ਰੂਪ ਵਿਚ ਇਕਮਿਕ ਹੋ ਜਾਈਦਾ ਹੈ। (ਜੇ ਕੋਈ ਨਿਰੀਆਂ ਗੱਲਾਂ ਨਾਲ ਹੀ ਉਸ ਸਾਈਂ ਦਾ ਮਹਲ ਪ੍ਰਾਪਤ ਕਰਨਾ ਚਾਹੇ ਤਾਂ ਇਉਂ ਜਾਣੋ ਜਿਵੇਂ) ਅਸਮਾਨ ਦੀਆਂ ਗਲਾਂ ਸੁਣ ਕੇ (ਧਰਤੀ ਉਤੇ ਰਹਿਣ ਵਾਲੇ) ਕੀੜਿਆਂ ਨੂੰ (ਉਡ ਕੇ ਅਸਮਾਨ ਉਤੇ) ਪਹੁੰਚਣ ਦੀ ਰੀਸ ਆਈ ਹੋਵੇ (ਪਰ ਉਨ੍ਹਾਂ ਦੀ ਅਸਮਾਨ ਤਕ ਪਹੁੰਚ ਨਹੀਂ ਹੋ ਸਕਦੀ ਤਿਵੇਂ ਨੀਚ ਕਰਮੀਆਂ ਦੀ ਪਰਮਾਤਮਾ ਤੱਕ ਪਹੁੰਚ ਨਹੀਂ ਹੋ ਸਕਦੀ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਮਾਲਕ ਦੀ ਦਇਆ ਦ੍ਰਿਸ਼ਟੀ ਤੇ ਗਿਆਨ ਰੂਪੀ) ਨਜ਼ਰ ਨਾਲ ਹੀ (ਰਬੀ ਮਹਲ ਨੂੰ) ਪਾਈਦਾ ਹੈ। (ਰੱਬੀ ਨਜ਼ਰ ਤੋਂ ਬਿਨਾਂ ਉਸ ਮਹਲ ਵਿਚ ਪਹੁੰਚਣਾ) ਕੂੜੇ (ਮਨੁੱਖ) ਦੀ ਕੂੜੀ ਗੱਪ (ਵਾਂਗ) ਹੈ (ਹੋਰ ਵਿਸਥਾਰ ਲਈ ਪੜ੍ਹੋ ਅਰਥ ਭੇਦ ਅਤੇ ਨਿਰਣੈ)।੩੨।

## ਅਰਥ ਭੇਦ ਅਤੇ ਨਿਰਣੈ

**ਏਤਿ ਰਾਹਿ, ਪਤਿ ਪਵੜੀਆ, ਚੜੀਐ ਹੋਇ ਇਕੀਸ ॥**

ਇਸ ਪੰਕਤੀ ਵਿਚ ਆਏ 'ਪਤਿ' ਸ਼ਬਦ ਦੇ ਅਰਥ ਕਈ ਟੀਕਾਕਾਰਾਂ ਨੇ 'ਇਜ਼ਤ' ਕੀਤੇ ਹਨ ਅਤੇ 'ਇਕੀਸ' ਸ਼ਬਦ ਦੇ ਅਰਥ ਹੇਠ ਲਿਖੇ ਅਨੁਸਾਰ ਕੀਤੇ ਗਏ ਹਨ:-

੧. ਇਸ ਰਸਤੇ ਵਿਚ (ਪਰਮਾਤਮਾ ਨਾਲੋਂ ਵਿੱਥ ਦੂਰ ਕਰਨ ਵਾਲੇ ਰਾਹ ਵਿਚ) ਅਕਾਲ ਪੁਰਖ ਨੂੰ

ਮਿਲਣ ਵਾਸਤੇ ਜੋ ਪਉੜੀਆਂ ਹਨ, ਓਹਨਾਂ ਉਤੇ ਆਪਾ-ਭਾਵ ਗਵਾ ਕੇ ਚੜ੍ਹ ਸਕੀਦਾ ਹੈ (ਲੱਖਾਂ ਜੀਭਾਂ ਨਾਲ ਭੀ ਨਿਰੇ ਗਿਣਤੀ ਦੇ ਸਿਮਰਨ ਨਾਲ ਕੁਝ ਨਹੀਂ ਬਣਦਾ)।

[ਪ੍ਰੋ. ਸਾਹਿਬ ਸਿੰਘ ਜੀ

੨. ਇਹ ਹੈ ਰਾਹ (ਜਿਸ ਵਿਚ ਪੱਤੀ ਦੇ ਮਹਿਲ) ਦੀਆਂ ਪਉੜੀਆਂ ਹਨ (ਉਨ੍ਹਾਂ ਉਤੇ) ਚੜ੍ਹਨ ਨਾਲ (ਜਗਤ ਦੇ) ਈਸ਼ਰ ਨਾਲ ਇਕ ਹੋਈਦਾ ਹੈ। [ਭਾ. ਵੀਰ ਸਿੰਘ ਜੀ

੩. 'ਇਕੀਸ' ਸ਼ਬਦ ਦੇ ਅਰਥ 'ਇਕ-ਈਸ' ਹੋਰ ਕਈ ਟੀਕਾਕਾਰਾਂ ਨੇ ਵੀ ਕੀਤੇ ਹਨ ਪਰ ਇਹ ਠੀਕ ਨਹੀਂ ਜਾਪਦੇ ਕਿਉਂਕਿ ਇਹ ਹਿੰਦੀ ਜਾਂ ਸੰਸਕ੍ਰਿਤ ਦਾ ਸ਼ਬਦ ਨਹੀਂ, ਜਿਸ ਤਰ੍ਹਾਂ ਕਿ ਉਨ੍ਹਾਂ ਬੋਲੀਆਂ ਦੇ ਸ਼ਬਦਾਂ ਦੀ ਸੰਧੀ ਜਾਂ ਪਦ ਛੇਦ ਕਰਕੇ ਅਰਥ ਕੀਤੇ ਜਾਂਦੇ ਹਨ। ਇਹ ਫ਼ਾਰਸੀ ਦਾ ਸ਼ਬਦ ਹੈ ਅਤੇ ਇਸ ਦੇ ਅਰਥ 'ਇੱਕੀ' ਹਨ। ਗੁਰਬਾਣੀ ਵਿਚ '**ਗੁਰਮੁਖਿ ਮਿਲੀਐ ਬੀਸ ਇਕੀਸ**' ਪੰਕਤੀ ਵੀ ਹੈ ਅਤੇ ਭਾਈ ਗੁਰਦਾਸ ਜੀ ਨੇ ਇਸ ਸ਼ਬਦ ਦੀ ਵਰਤੋਂ ਬਹੁਤ ਹੀ ਕੀਤੀ ਹੈ (ਵੇਖੋ- ਵਾਰ ੧੧ ਪਉੜੀ ੫, ੮ ਅਤੇ ੨੧ ਆਦਿ)। ਇਨ੍ਹਾਂ ਸ਼ਬਦਾਂ ਦੀ ਵਿਆਖਿਆਂ ਅਤੇ ਨਿਰਣਾ ਭਾਈ ਮਨੀ ਸਿੰਘ ਜੀ ਨੇ ਹੇਠ ਲਿਖੇ ਅਨੁਸਾਰ ਕੀਤਾ ਹੈ:-

'ਇਸ ਰਾਹਿ ਦੇ ਵਿਚ ਪਤਿ ਦੀਆਂ ਪਵੜੀਆਂ ਹੈਂ॥ ਜੋ ਇਸ ਪ੍ਰਕਾਰ ਅਠ ਪਹਰ ਭਜਨ ਕਰਦੇ ਹੈਨ ਉਨ੍ਹਾਂ ਦੇ ਅੰਤਹਕਰਨ ਸੁਧ ਹੋਂਦੇ ਹੈਨਿ॥ ਤੇ ਗਿਆਨ ਨੂੰ ਪ੍ਰਾਪਤ ਹੋ ਕੇ ਬ੍ਰਹਮ ਨਾਲ ਉਨ੍ਹਾਂ ਦੀ ਏਕਤਾ ਹੋਂਦੀ ਹੈ ॥ ਵੀਹ ਬਿੰਦੀਆਂ ਤਕ ਤ੍ਰਿਹ ਗੁਣਾਂ ਦੀ ਗਣਤੀ ਹੈ ਤੇ ਇਕੀਵਹ ਤੁਰੀਆ ਹੈ ਅੰਕ ਸੋ ਭਜਨ ਵਾਲੇ ਨੂੰ ਪ੍ਰਾਪਤ ਹੋਏ ਹੈਨਿ।'

**ਨਿਰਣੈ :** ਜਿਥੋਂ ਤਕ 'ਪਤਿ' ਦਾ ਅਰਥ 'ਇਜ਼ਤ' ਕਰਨ ਦਾ ਸਬੰਧ ਹੈ, ਇਹ ਅਰਥ ਠੀਕ ਜਾਪਦੇ ਹਨ ਕਿਉਂਕਿ ਗੁਰਬਾਣੀ ਵਿਚ ਕਲਾ 'ਪਤਿ' ਪਦ 'ਇਜ਼ਤ' ਦੇ ਅਰਥਾਂ ਵਿਚ ਹੀ ਵਰਤਿਆ ਗਿਆ ਹੈ, ਪਤੀ ਦੇ ਅਰਥਾਂ ਵਿਚ ਨਹੀਂ। ਹਾਂ, ਜਿਥੇ 'ਪਤੀ' ਦੇ ਅਰਥ ਦਿੰਦਾ ਹੈ, ਉਥੇ ਜੁੜਵੇਂ ਰੂਪ ਵਿਚ ਆਉਂਦਾ ਹੈ ਜਿਵੇਂ ਪ੍ਰਾਨਪਤਿ, ਸੁਰਪਤਿ, ਨਰਪਤਿ ਆਦਿ ਆਦਿ। ਭਾ.ਸ. ਗੁਰਦਾਸ ਜੀ ਨੇ ਇਸ ਬਾਰੇ ਜੋ ੧੯ਵੀਂ ਵਾਰ ਦੀ ੧੪ਵੀਂ ਪਉੜੀ ਵਿਚ ਵੀਚਾਰ ਅੰਕਿਤ ਕੀਤੀ ਹੈ, ਉਹ 'ਪਤਿ ਪਉੜੀਆਂ' ਵਾਲੇ ਅਰਥਾਂ ਤੇ ਮੁਹਰ ਲਾਉਂਦੀ ਹੈ:-

**ਪਤਿ ਪਉੜੀ ਚੜਿ, ਨਿਜ ਘਰਿ ਆਇਆ ॥**

ਇਸ ਪੰਕਤੀ ਬਾਰੇ ਪ੍ਰੋ. ਸਾਹਿਬ ਸਿੰਘ ਜੀ ਦਾ ਸੀਮਤ ਨੋਟ 'ਲੱਖਾਂ ਜੀਭਾਂ ਨਾਲਿ ਭੀ ਨਿਰੇ ਗਿਣਤੀ ਦੇ ਸਿਮਰਨ ਨਾਲ ਕੁਝ ਨਹੀਂ ਬਣਦਾ' ਗੁਰਮਤਿ ਆਸ਼ੇ ਦੇ ਉਲਟ ਜਾਪਦਾ ਹੈ ਕਿ ਉਂਕਿ ਗੁਰੂ ਸਾਹਿਬ ਨੇ ਰਸਨਾ ਦੁਆਰਾ ਸਿਮਰਨ ਕਰਨ ਤੇ ਬੜਾ ਜ਼ੋਰ ਦਿੱਤਾ ਹੈ ਅਤੇ ਉਹ ਆਪ ਵੀ ਅਕਾਲਪੁਰਖ ਜੀ ਪਾਸੋਂ ਲੱਖਾਂ ਜੀਭਾਂ ਮੰਗਦੇ ਹਨ:-

**ੳ) ਲਾਖ ਜਿਹਵਾ ਦੇਹੁ ਮੇਰੇ ਪਿਆਰੇ! ਮੁਖ ਹਰਿ ਆਰਾਧੇ ਮੇਰਾ ਰਾਮ ॥** [ਪੰਨਾ ੯੧੨

**ਅ) ਸੋ ਜਾਨੈ ਜਿਨਿ ਚਾਖਿਆ, ਹਰਿਨਾਮੁ ਅਮੋਲਾ ॥** [ਪੰਨਾ ੮੦੮

ਇਹ ਰਸ ਬਹੁਤੀਆਂ ਸਿਆਣਪਾਂ ਨਾਲ ਪਲੇ ਨਹੀਂ ਪੈਂਦਾ, ਇਸ ਦੀ ਪ੍ਰਾਪਤੀ ਵਾਹਿਗੁਰੂ ਜੀ ਦੀ ਬਖ਼ਸ਼ਿਸ਼ ਦੁਆਰਾ ਕੀਤੀ ਕਮਾਈ ਸਦਕਾ ਹੋਂਦੀ ਹੈ। ਇਹ ਠੀਕ ਹੈ ਕਿ ਜਗਿਆਸੂ ਨੂੰ ਸਾਰੀ ਉਮਰ ਬਾਹਰਮੁਖੀ ਸਿਮਰਨ ਵਿਚ ਨਹੀਂ ਗੁਜ਼ਾਰਨੀ ਚਾਹੀਦੀ ਪਰ ਇਹ ਅਗੰਮੀ ਦਾਤਿ ਹੈ ਕਿਸੇ ਦੇ ਵਸ ਦੀ ਗਲ ਨਹੀਂ, ਜਿਸ ਨੂੰ ਅਕਾਲਪੁਰਖ ਜੀ ਆਪ ਬਖ਼ਸ਼ਿਸ਼ ਕਰਨ, ਉਸ ਨੂੰ ਹੀ ਇਹ ਪਿਰਮ ਪਿਆਲਾ ਮਿਲਦਾ ਹੈ:-

**ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ ॥**
**ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥** [ਪੰਨਾ ੧੩੭੮

ਸਤਿਗੁਰੂ ਜੀ ਕਿਰਪਾ ਕਰਨ, ਦੋ ਦੂਣੇ ਚਾਰ ਦੀ ਮੁਹਾਰਨੀ ਵਾਂਗ ਚੌ-ਅਖਰੇ ਸ਼ਬਦ 'ਵਾਹਿਗੁਰੂ' ਦੀ ਧੁਨੀ ਦਾ ਸਾਸ-ਗਿਰਾਸ ਗੇੜਾ ਚਲਦਾ ਰਹਿਣਾ ਹੀ ਸੁਖਦਾਈ ਹੈ ਕਿਉਂਕਿ ਇਸ ਨਾਮ ਦੇ ਬਲ ਨਾਲ ਪੰਚ ਦੂਤ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਮਰਦੇ ਹਨ ਅਤੇ ਨਾਮ ਰਸ ਹਿਰਦੇ ਵਿਚ ਟਿੱਕਦਾ ਹੈ। ਗੁਰਵਾਕ ਹਨ:-

**ਤੀਖਣ ਬਾਣ ਚਲਾਇ, ਨਾਮੁ ਪ੍ਰਭ ਧ੍ਯ਼ਾਈਐ ॥**
**ਹਰਿਹਾਂ, ਮਹਾਂ ਬਿਖਾਦੀ ਘਾਤ, ਪੂਰਨ ਗੁਰੁ ਪਾਈਐ ॥** [ਪੰਨਾ ੧੩੬੩

ਇਸ ਤੱਤ ਵੀਚਾਰ ਨੂੰ ਸਦਾ ਚੇਤੇ ਰਖਣਾ ਚਾਹੀਦਾ ਹੈ। ਸਾਨੂੰ ਰਸਨਾ ਦੁਆਰਾ ਨਾਮ ਸਿਮਰਨ ਵਾਲਾ ਉਪਦੇਸ਼ ਕਦੇ ਵੀ ਨਹੀਂ ਭੁਲਣਾ ਚਾਹੀਦਾ। ਜੇ ਇਸ ਪਉੜੀ ਤੇ ਚੜ੍ਹ ਕੇ ਸਹਿਜੇ ਸਹਿਜੇ ਵੀਹ ਪਉੜੀਆਂ ਅਥਵਾਂ ਤਿੰਨ ਗੁਣਾ ਵਾਲਾ ਮਾਰਗ ਨਾ ਮੁਕਾਇਆ ਤਾਂ ਇਕੀਹਵੀਂ ਪਉੜੀ 'ਤੁਰੀਆ ਪਦ' ਦੀ ਪ੍ਰਾਪਤੀ ਹੋਣੀ ਅਸੰਭਵ ਹੈ।

## ਸਾਰੰਸ਼ ਅਤੇ ਸਿਧਾਂਤ

ਨਿਰਾ ਜੀਭ ਦੁਆਰਾ ਉਸ ਪ੍ਰਭੂ ਦੇ ਨਾਮ ਦਾ ਰਟਨ ਕੀਤਿਆਂ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਬੇਸ਼ਕ ਕੋਈ ਜੀਵ ਲਖਾਂ ਵਾਰੀ ਪ੍ਰਮੇਸ਼ਰ ਦਾ ਨਾਮ ਜਪੀ ਜਾਵੇ ਪਰ ਅੰਤਰ ਆਤਮੇ ਝਾਤ ਮਾਰਨੀ ਹੈ, ਕੀ ਉਹ ਮੈਂ ਮੈਂ ਤੋਂ ਉਪਰ ਉਠ ਗਿਆ ਹੈ। ਜੇ ਹਿਰਦੇ ਵਿਚ ਹਉਮੈ ਹੈ ਤਾਂ ਅਸ਼ਾਂਤੀ ਹੈ, ਜੋ ਹਉਮੈ ਤੋਂ ਮੁਕਤਿ ਹੋ ਗਿਆ ਤਾਂ ਸ਼ਾਂਤੀ ਹੈ, ਮਸਤੀ ਹੈ, ਜਿਵੇਂ ਕੋਈ ਉੱਚਾ ਮੰਦਰ ਹੋਵੇ ਤਾਂ ਉਸ ਵਿਚ ਪਹੁੰਚਣ ਲਈ ਪਉੜੀਆਂ ਦੀ ਲੋੜ ਪੈਂਦੀ ਹੈ, ਇਸੇ ਤਰ੍ਹਾਂ ਪ੍ਰਮੇਸ਼ਰ, ਜਿਸ ਜਿਤਨਾ ਕੋਈ ਉਚਾ ਨਹੀਂ, ਉਸ ਦੇ ਮਿਲਾਪ ਲਈ ਸਿਮਰਨ ਰੂਪੀ ਪਉੜੀ ਦੀ ਲੋੜ ਪੈਂਦੀ ਹੈ। ਸਿਮਰਨ ਕਰਦਿਆਂ ਕਰਦਿਆਂ ਜਦੋਂ ਲੀਨਤਾ ਵਾਲੀ ਸਥਿਤੀ ਬਣ ਜਾਂਦੀ ਹੈ ਤਾਂ ਸੁਰਤਿ ਦਾ ਵਿਕਾਸ ਹੋ ਜਾਂਦਾ ਹੈ। ਜਿਵੇਂ ਅਕਾਲ ਪੁਰਖ ਦੀਆਂ ਗਲਾਂ ਸੁਣ ਕੇ ਨੀਵੇਂ ਜੀਆਂ ਦੇ ਹਿਰਦਿਆਂ ਵਿਚ ਪ੍ਰਭੂ-ਮਿਲਾਪ ਦਾ ਚਾਉ ਪੈਦਾ ਹੁੰਦਾ ਹੈ ਪਰ ਉਹ ਕਿਸੇ ਨਾਮਰਸੀਏ ਦੀ ਰੀਸ ਕਰਕੇ 'ਊਚੇ ਤੇ ਊਚਾ ਭਗਵੰਤ' ਦਾ ਦਰਸ਼ਨ ਆਪਣੇ ਬਲ ਨਾਲ ਨਹੀਂ ਕਰ ਸਕਦਾ। ਹਾਂ, ਪਾਰਬ੍ਰਹਮ ਦੀ ਨਦਰ ਹੋ ਜਾਵੇ, ਮਿਹਰ ਬਖ਼ਸ਼ਿਸ਼ ਹੋ ਜਾਵੇ ਤਾਂ ਸਫਲਤਾ ਮਿਲ ਸਕਦੀ ਹੈ।

ਪ੍ਰੇਮ-ਪਦਾਰਥ ਪ੍ਰਾਪਤ ਕਰਨ ਲਈ ਪਹਿਲਾਂ ਪਰਮੇਸ਼ਰ ਦੇ ਗੁਣ ਗਾਇਨ ਕਰਨੇ ਚਾਹੀਦੇ ਹਨ ਕਿਉਂਕਿ ਗੁਣ ਗਾਉਣ ਨਾਲ ਮਨ ਦੀ ਮੈਲ ਉਤਰਦੀ ਹੈ:-

**ਗੁਨ ਗਾਵਤ ਤੇਰੀ ਉਤਰਸਿ ਮੈਲੁ॥ ਬਿਨਸਿ ਜਾਇ ਹਉਮੈ ਬਿਖੁ ਫੈਲੁ॥** [ਪੰਨਾ ੨੮੯

ਜਦੋਂ ਮਨ ਨਿਰਮਲ ਹੋ ਜਾਂਦਾ ਹੈ, ਫਿਰ ਨਿਰਮਲ ਪ੍ਰਭੂ ਨਾਲ ਮੇਲਾ ਹੁੰਦਾ ਹੈ ਕਿਉਂਕਿ ਗੁਰਮਤਿ ਦਾ ਸਿਧਾਂਤ ਹੈ:-

**ਨਿਰਮਲ ਤੇ ਸਭ ਨਿਰਮਲ ਹੋਵੈ॥ ਨਿਰਮਲੁ ਮਨੂਆ ਹਰਿ ਸਬਦਿ ਪਰੋਵੈ ॥**
**ਨਿਰਮਲ ਨਾਮਿ ਲਗੇ ਬਡਭਾਗੀ, ਨਿਰਮਲੁ ਨਾਮਿ ਸੁਹਾਵਣਿਆ ॥** [ਪੰਨਾ ੧੨੧

ਨਿਰਮਲ ਹਿਰਦੇ ਨਾਲ ਨਿਰਮਲ ਨਾਮ ਜਪਿਆਂ ਜੀਵ ਤੇ ਬ੍ਰਹਮ ਦੀ ਅਭੇਦਤਾ ਹੋ ਜਾਂਦੀ ਹੈ। ਰਸਨਾ ਨੂੰ ਰਸਮਈ ਬਣਾਉਣ ਹਿਤ ਨਿਰੰਤਰ ਜਾਪ ਕਰਨਾ ਜਰੂਰੀ ਹੁੰਦਾ ਹੈ- 'ਗੁਰਮੁਖਿ ਰੋਮ ਰੋਮਿ ਹਰਿ ਧਿਆਵੈ'। ਸਿਮਰਨ ਕਥਨੀ ਮਾਤ੍ਰ ਨਹੀਂ ਕਰਨਾ। ਲੱਖਾਂ ਜੀਭਾਂ ਨਾਲ ਨਾਮ ਦਾ ਲਖ ਲਖ ਗੇੜਾ ਆਖਣਾ ਨਾਮ-ਜਾਪ ਦੀ ਨਿਖੇਧੀ ਦਾ ਪ੍ਰਤੀਕ ਨਹੀਂ ਕਿਉਂਕਿ ਗੁਰਬਾਣੀ ਵਿਚ ਰਸਨਾ ਨਾਲ ਪਰਮੇਸ਼ਰ ਦੇ ਗੁਣ ਤੇ ਨਾਮ ਜਪਣ ਦੀ ਪ੍ਰੇਰਨਾ ਕੀਤੀ ਗਈ ਹੈ:-

੧. **ਹਰਿ ਗੁਨ ਗਾਵਹੁ ਜਗਦੀਸ ॥ ਏਕਾ ਜੀਹ ਕੀਚੈ ਲਖ ਬੀਸ ॥** [ਪੰਨਾ ੧੨੯੬
੨. **ਰਸਨਾ ਜਪੀਐ ਏਕੁ ਨਾਮ ॥**
**ਈਹਾ ਸੁਖੁ ਆਨਦੁ ਘਨਾ, ਆਗੈ ਜੀਆ ਕੈ ਸੰਗਿ ਕਾਮ ॥** [ਪੰਨਾ ੨੧੧

ਇਕ ਰਸ ਨਾਮ ਸਿਮਰਨ ਲਿਵ ਵਿਚ ਬਦਲ ਜਾਂਦਾ ਹੈ, ਲਿਵ ਨਾਲ ਹੰਗਤਾ ਨਾਸ ਹੋ ਜਾਂਦੀ ਹੈ, ਨਾਮ ਸੁਭਾਅ ਵਿਚ ਵਸ ਜਾਂਦਾ ਹੈ। ਗਲ ਕੀ, ਨਾਮ ਦਾ ਨਿਵਾਸ ਹੀ ਨਿਰੰਕਾਰ ਜੀ ਦੀ ਨਦਰ ਦਾ ਪਾਤਰ ਬਣਾਉਂਦਾ ਹੈ।

**ਆਖਣਿ ਜੋਰੁ, ਚੁਪੈ ਨਹ ਜੋਰੁ ॥ ਜੋਰੁ ਨ ਮੰਗਣਿ, ਦੇਣਿ ਨ ਜੋਰੁ ॥ ਜੋਰੁ ਨ ਜੀਵਣਿ, ਮਰਣਿ ਨਹ ਜੋਰੁ ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥ ਜੋਰੁ ਨ, ਸੁਰਤੀ ਗਿਆਨਿ ਵੀਚਾਰਿ ॥ ਜੋਰੁ ਨ, ਜੁਗਤੀ ਛੁਟੈ ਸੰਸਾਰੁ ॥ ਜਿਸੁ ਹਥਿ ਜੋਰੁ, ਕਰਿ ਵੇਖੈ ਸੋਇ ॥ ਨਾਨਕ, ਉਤਮੁ ਨੀਚੁ ਨ ਕੋਇ ॥੩੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਜ਼ੋਰ। **ਬਿੰਦੀ ਰਹਿਤ :** ਸੁਰਤੀ, ਜੁਗਤੀ।

**ਫੁਟਕਲ :** 'ਸੋਰੁ' ਦਾ ਉਚਾਰਨ 'ਸ਼ੋਰੁ' ਕਰਨਾ ਹੀ ਉਚਿਤ ਹੈ।

**ਪਦ ਅਰਥ :** ਆਖਣਿ=ਬੋਲਣ ਵਿਚ। ਜੋਰੁ=ਤਾਕਤ। ਚੁਪੈ=ਚੁਪ ਰਹਿਣ ਵਿਚ। ਦੇਣਿ=ਦਾਨ ਦੇਣ ਵਿਚ। ਜੀਵਣਿ=ਜੀਉਂਦੇ ਰਹਿਣ ਵਿਚ। ਮਰਣਿ=ਮੌਤ ਵਿਚ। ਰਾਜਿ ਮਾਲਿ=ਰਾਜ ਕਰਕੇ, ਦੌਲਤ ਕਰਕੇ। ਮਨਿ=ਮਨ ਵਿਚ। ਸੋਰੁ=ਸ਼ੋਰ, ਰੌਲਾ-ਗੌਲਾ। ਸੁਰਤੀ=ਸੁਰਤ (ਜੋੜਨ) ਵਿਚ। ਗਿਆਨਿ= ਗਿਆਨ ਅਤੇ ਵੀਚਾਰ ਵਿਚ। ਜੁਗਤੀ=ਸਾਧਨਾ, ਬਿੱਧੀ ਨਾਲ। ਛੁਟੈ=ਸੰਸਾਰ ਤੋਂ ਛੁਟਣ ਦੀ। ਸੋਇ=ਉਹ (ਵਾਹਿਗੁਰੂ)।

**ਅਰਥ :** (ਨਾ) ਬੋਲਣ ਵਿਚ (ਜੀਵ ਦਾ) ਜ਼ੋਰ (ਚਲ ਸਕਦਾ ਹੈ), ਨਾ ਚੁਪ ਰਹਿਣ ਵਿਚ ਜ਼ੋਰ (ਚਲ ਸਕਦਾ ਹੈ)। ਨਾ ਮੰਗਣ ਵਿਚ (ਆਪਣਾ) ਜ਼ੋਰ (ਚਲ ਸਕਦਾ ਹੈ), ਨਾ (ਦਾਨ) ਦੇਣ ਵਿਚ (ਆਪਣਾ) ਜ਼ੋਰ (ਚਲਦਾ ਹੈ)। ਨਾ ਜੀਉਂਦੇ ਰਹਿਣ ਵਿਚ (ਅਤੇ) ਨਾ ਮਰਣ ਵਿਚ (ਆਪਣਾ) ਜ਼ੋਰ (ਚਲ ਸਕਦਾ ਹੈ)। ਰਾਜ ਕਰਕੇ, ਦੌਲਤ ਕਰਕੇ ਮਨ ਵਿਚ (ਜੋ) ਰੌਲਾ-ਗੌਲਾ ਪੈਂਦਾ ਹੈ, (ਉਸ ਨੂੰ ਦੂਰ ਕਰਨ ਵਿਚ ਮਨੁੱਖ ਦਾ ਕੋਈ) ਜ਼ੋਰ ਨਹੀਂ ਚਲ ਸਕਦਾ। ਸੁਰਤਿ (ਜੋੜਨ) ਵਿਚ ਗਿਆਨ ਅਤੇ ਵੀਚਾਰ ਵਿਚ (ਕਿਸੇ ਦਾ) ਜ਼ੋਰ ਨਹੀਂ (ਚਲ ਸਕਦਾ)। (ਜਿਸ) ਜੁਗਤੀ ਨਾਲ ਸੰਸਾਰ ਤੋਂ ਛੁਟਕਾਰਾ ਹੋ ਸਕਦਾ ਹੈ (ਉਸ ਦੇ ਕਮਾਉਣ) ਵਿਚ (ਵੀ ਜੀਵ ਦਾ) ਜ਼ੋਰ ਨਹੀਂ ਚਲ ਸਕਦਾ। (ਤੱਤ ਵਾਲੀ ਗਲ ਇਹ ਹੈ ਕਿ) ਜਿਸ (ਅਕਾਲ ਪੁਰਖ ਦੇ) ਹੱਥ ਵਿਚ (ਸਾਰਾ) ਜ਼ੋਰ ਹੈ, ਉਹੀ (ਆਪਣੇ ਜ਼ੋਰ ਨਾਲ ਸਾਰੀ ਸ੍ਰਿਸ਼ਟੀ ਨੂੰ ਪੈਦਾ) ਕਰਕੇ (ਸਾਰਾ ਪ੍ਰਬੰਧ) ਵੇਖ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਆਪਣੇ ਜ਼ੋਰ ਕਰਕੇ) ਨਾ ਕੋਈ (ਮਨੁੱਖ) ਚੰਗਾ ਹੈ ਨਾ (ਕੋਈ) ਮੰਦਾ ਹੈ।੩੩।

## ਅਰਥ ਭੇਦ ਅਤੇ ਨਿਰਣੈ

**ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥**

ਇਸ ਪੰਕਤੀ ਦੇ ਅਰਥ ਕੁਝ ਸਜਣਾਂ ਨੇ ਇਉਂ ਕੀਤੇ ਹਨ- "ਜਿਸ (ਦੇ ਖ਼ਿਆਲ ਅਨੁਸਾਰ ਉਸ ਦੇ ਆਪਣੇ) ਹੱਥ ਵਿੱਚ ਹੈ ਜ਼ੋਰ ਉਹ (ਆਪਣਾ ਜ਼ੋਰ) ਕਰਕੇ ਵੇਖ ਲਵੇ"।

ਇਹ ਠੀਕ ਹੈ ਕਿ 'ਜਿਸੁ' ਅਤੇ 'ਸੋਇ' ਸ਼ਬਦਾਂ ਦੀ ਵਰਤੋਂ ਜਿਥੇ ਮਨੁੱਖ ਲਈ ਹੋ ਸਕਦੀ ਹੈ ਉਥੇ ਇਹ ਸ਼ਬਦ ਵਾਹਿਗੁਰੂ ਜੀ ਲਈ ਵੀ ਵਰਤੇ ਜਾ ਸਕਦੇ ਹਨ। ਪ੍ਰੰਤੂ ਨਿਰਣਾ ਇਸ ਗਲ ਦਾ ਕਰਨਾ ਹੈ ਕਿ ਇਥੇ ਕਿਹੜੇ ਅਰਥ ਠੀਕ ਢੁਕਵੇਂ ਹਨ?

**ਨਿਰਣੈ :** ਗੁਰਬਾਣੀ ਵਿਚ ਬਹੁਤ ਥਾਵਾਂ ਤੇ ਇਸ ਭਾਵ ਦੀਆਂ ਪੰਕਤੀਆਂ ਮਿਲਦੀਆਂ ਹਨ ਜਿਵੇਂ:-

੧. **ਕਰਿ ਕਰਿ ਵੇਖੈ ਕੀਤਾ ਆਪਣਾ, ਜਿਵ ਤਿਸ ਦੀ ਵਡਿਆਈ ॥** [ਪੰਨਾ ੬

੨. **ਕਰਿ ਕਰਿ ਵੇਖੈ ਕੀਤਾ ਆਪਣਾ, ਕਰਣੀ ਕਾਰ ਕਰਾਇਦਾ ॥** [ਪੰਨਾ ੧੦੩੫

੩. **ਜਿਤੁ ਕੀਤਾ ਪਾਈਐ ਆਪਣਾ, ਸਾ ਘਾਲ ਬੁਰੀ ਕਿਉ ਘਾਲੀਐ ॥** [ਪੰਨਾ ੪੭੪

ਜਦੋਂ ਕਿਸੇ ਮਨੁੱਖ ਦੇ ਹੱਥ ਵਿਚ ਜ਼ੋਰ ਹੀ ਨਹੀਂ ਤਾਂ ਉਹ ਜ਼ੋਰ ਤੋਂ ਬਿਨਾਂ ਕਿਹੜੀ ਗਲ ਜਾਂ ਕੰਮ ਕਰਕੇ ਵੇਖ ਸਕਦਾ ਹੈ? ਗੁਰਬਾਣੀ ਅੰਦਰ 'ਜਿਸੁ' ਅਤੇ 'ਸੋਇ' ਸ਼ਬਦਾਂ ਦੀ ਬਹੁਤੀ ਵਰਤੋਂ ਵਾਹਿਗੁਰੂ ਜੀ ਨਾਲ ਸਬੰਧਤ ਭਾਵਾਂ ਵਿਚ ਆਉਂਦੀ ਹੈ। 'ਵੇਖੈ' ਸ਼ਬਦ ਦੇ ਅਰਥ 'ਵੇਖਦਾ ਹੈ' ਹੀ ਗੁਰਬਾਣੀ ਵਿਆਕਰਣ ਦੇ ਆਧਾਰ ਤੇ ਠੀਕ ਬਣਦੇ ਹਨ।

ਇਸ ਪਉੜੀ ਦੀ ਸਮੁੱਚੀ ਵੀਚਾਰ ਤੋਂ ਇਹ ਪਤਾ ਲਗਦਾ ਹੈ ਕਿ ਪਹਿਲੀਆਂ ਪੰਕਤੀਆਂ ਵਿਚ ਗੁਰੂ ਜੀ ਨੇ ਇਸ ਗਲ ਨੂੰ ਮੁੜ ਮੁੜ ਦੁਹਰਾਇਆ ਹੈ ਕਿ ਕਿਸੇ ਮਨੁੱਖ ਦੇ ਹੱਥ ਵਿਚ ਕੋਈ ਤਾਕਤ ਨਹੀਂ। ਜਗਿਆਸੂ ਆਪਣੇ ਸੰਸੇ ਦੀ ਨਵਿਰਤੀ ਲਈ ਪੁਛਦਾ ਹੈ ਜੇਕਰ ਮਨੁੱਖ ਦੇ ਹੱਥ ਵਿੱਚ ਜ਼ੋਰ ਨਹੀਂ ਤਾਂ ਫਿਰ ਕਿਸ ਦੇ ਹੱਥ ਵਿਚ ਜ਼ੋਰ ਹੈ? ਉਸ ਦਾ ਨਿਰਣਾ ਗੁਰੂ ਸਾਹਿਬ ਇਉਂ ਕਰਦੇ ਹਨ ਕਿ ਜਿਸ ਵਾਹਿਗੁਰੂ ਦੇ ਹੱਥ ਵਿਚ ਜ਼ੋਰ ਹੈ ਉਹ ਆਪੇ ਹੀ ਸਭ ਕੁਝ ਕਰਦਾ ਅਤੇ ਵੇਖਦਾ ਹੈ। ਉਸ ਅਗੰਮੀ ਤਾਕਤ ਅਗੇ ਮਨੁੱਖ ਦਾ ਕੋਈ ਜ਼ੋਰ ਨਹੀਂ ਚਲ ਸਕਦਾ। ਇਸ ਲਈ, ਨਿਤਾਣਾ ਹੋ ਕੇ ਨਿੰਮਰ ਭਾਵ ਵਿਚ ਅਕਾਲ ਪੁਰਖ ਜੀ ਦੇ ਚਰਨਾਂ ਵਿਚ ਇਉਂ ਬੇਨਤੀ ਕਰਨੀ ਚਾਹੀਦੀ ਹੈ:-

**ਜੋਰੁ ਸਕਤਿ ਨਾਨਕ ਕਿਛੁ ਨਾਹੀ, ਪ੍ਰਭ ਰਾਖਹੁ ਸਰਣਿ ਪਰੇ ॥** [ਪੰਨਾ ੭੧੪

## ਸਾਰੰਸ਼ ਅਤੇ ਸਿਧਾਂਤ

ਜੇ ਗਿਆਨ ਦ੍ਰਿਸ਼ਟੀ ਨਾਲ ਵੇਖੀਏ ਤਾਂ ਮਨੁੱਖ ਕਿਸੇ ਵੀ ਕਾਰਜ ਵਿਚੋਂ ਆਪਣੀ ਮਰਜ਼ੀ ਨਾਲ ਸਫਲ ਨਹੀਂ ਹੋ ਸਕਦਾ। ਨਾ ਜੀਵ ਦਾ ਬੋਲਣ ਤੇ ਚੁਪ ਰਹਿਣ ਵਿਚ ਜ਼ੋਰ ਚਲ ਸਕਦਾ ਹੈ, ਨਾ ਜੀਵਨ ਅਤੇ ਮਰਣ ਵਿਚ ਇਸ ਦੀ ਮਰਜ਼ੀ ਚਲ ਸਕਦੀ ਹੈ। ਆਪਣੀ ਤਾਕਤ ਨਾਲ ਨਾ ਕੋਈ ਬਕਤਾ ਬਣ ਸਕਦਾ ਹੈ, ਨਾ ਕੋਈ ਸੁਰਤਾ ਬਣ ਸਕਦਾ ਹੈ। ਨਾ ਮੰਗਤਾ ਬਣ ਸਕਦਾ ਹੈ, ਨਾ ਦਾਤਾ ਬਣ ਸਕਦਾ ਹੈ। ਭਾਵ ਕਿਸੇ ਕੰਮ ਵਿਚ ਵੀ ਜੀਵ ਦਾ ਜ਼ੋਰ ਨਹੀਂ ਚਲ ਸਕਦਾ ਹੈ।

ਅਸਲ ਵਿਚ 'ਜ਼ੋਰ' ਹਠ ਦਾ ਹੀ ਰੂਪ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਬਾਰੇ ਗਉੜੀ ਰਾਗ ਵਿਚ ਇਉਂ ਸਪਸ਼ਟੀਕਰਨ ਦਿਤਾ ਹੈ:-

**ਹਠੁ ਕਰਿ ਮਰੈ ਨ ਲੇਖੈ ਪਾਵੈ॥ ਵੇਸ ਕਰੈ ਬਹੁ ਭਸਮ ਲਗਾਵੈ॥**
**ਨਾਮੁ ਬਿਸਾਰਿ ਬਹੁਰਿ ਪਛੁਤਾਵੈ ॥੧੧॥** [ਪੰਨਾ ੨੨੬

ਗੁਰਮਤਿ ਸਹਿਜ ਦਾ ਮਾਰਗ ਹੈ। ਸ਼ੇਖ ਫ਼ਰੀਦ ਜੀ ਦੇ ਮਨ ਵਿਚ ਪ੍ਰਭੂ-ਮਿਲਾਪ ਲਈ ਜੋ ਤਾਂਘ ਉਠੀ ਸੀ, ਤਾਂ ਆਖਿਆ:-

**ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ ॥**
**ਪੈਰੀ ਥਕਾ, ਸਿਰਿ ਜੁਲਾ, ਜੇ ਮੂੰ ਪਿਰੀ ਮਿਲੰਨਿ॥੧੧੯॥**

ਗੁਰੂ ਨਾਨਕ ਦੇਵ ਜੀ ਨੇ ਇਹ ਹਠ-ਧਰਮੀ ਨੂੰ ਪਸੰਦ ਨਹੀਂ ਕੀਤਾ ਅਤੇ ਇਉਂ ਫੁਰਮਾਇਆ:-

**ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ ॥**
**ਸਿਰਿ ਪੈਰੀ ਕਿਆ ਫੇੜਿਆ, ਅੰਦਰਿ ਪਿਰੀ ਨਿਹਾਲਿ॥੧੨੦॥** [ਪੰਨਾ ੧੩੮੪

ਇਸੇ ਤਰ੍ਹਾਂ, ਸ਼ੇਖ ਫ਼ਰੀਦ ਜੀ ਨੂੰ ਬ੍ਰਹਮ-ਉਪਦੇਸ਼ ਦੇਂਦਿਆਂ ਸਿਰੀ ਰਾਗ ਵਿਚ ਜੀਵਨ ਦੀ ਇਉਂ ਸੇਧ ਬਖ਼ਸ਼ਿਸ਼ ਕੀਤੀ:-

**ਜਾਇ ਪੁਛਹੁ ਸੋਹਾਗਣੀ, ਤੁਸੀ ਰਾਵਿਆ ਕਿਨੀ ਗੁਣੀ ॥**
**ਸਹਜਿ ਸੰਤੋਖਿ ਸੀਗਾਰੀਆ, ਮਿਠਾ ਬੋਲਣੀ ॥**

**ਪਿਰੁ ਰੀਸਾਲੂ ਤਾ ਮਿਲੈ, ਜਾ ਗੁਰ ਕਾ ਸਬਦੁ ਸੁਣੀ॥** [ਪੰਨਾ ੧੭-੧੮

ਸਹਿਜ ਤੋਂ ਬਿਨਾਂ ਹਰ ਪ੍ਰਕਾਰ ਦੀ ਕਥਨੀ ਵਿਅਰਥ ਹੈ। ਅਸਲ ਵਿਚ ਇਹ 'ਜ਼ੋਰ' ਵਾਲਾ ਮਾਰਗ ਨਹੀਂ। ਨਿੰਮਰਤਾ ਧਾਰਨ ਨਾਲ ਹੀ ਜੀਵਨ ਵਿਚ ਸਫਲਤਾ ਮਿਲਦੀ ਹੈ। ਪ੍ਰਭੂ ਨੇ ਜਿਤਨੇ ਸੁਆਸ ਦੇਹੀ ਵਿਚ ਪਾਏ ਹਨ, ਨਾ ਕੋਈ ਘਟਾਅ ਸਕਦਾ ਹੈ ਨਾ ਵਧਾਅ ਸਕਦਾ ਹੈ, ਫਿਰ ਜੋਰ ਦੀ ਗੱਲ ਕਿਥੇ ਰਹਿ ਗਈ?-

**ਮਿਰਤੁ ਦੂਖ ਸੂਖ ਲਿਖਿ ਪਾਏ॥ ਤਿਲੁ ਨਹੀ ਬਧਹਿ, ਘਟਹਿ ਨ ਘਟਾਏ॥** [ਪੰਨਾ ੧੦੮੬

ਸਿਧਾਂਤ ਇਹ ਹੈ 'ਜੋਰ' ਛਡ ਕੇ ਜੀਵ ਗੁਰੂ ਪਰਮੇਸ਼ਰ ਜੀ ਦੇ ਚਰਨਾਂ ਵਿਚ ਢਹਿ ਪਵੇ ਅਤੇ ਪਿਆਰ ਨਾਲ ਇਉਂ ਬੇਨਤੀ ਕਰੇ:-

**ਜੋਰੁ ਸਕਤਿ ਨਾਨਕ ਕਿਛੁ ਨਾਹੀ, ਪ੍ਰਭ ਰਾਖਹੁ ਸਰਣਿ ਪਰੇ॥** [ਪੰਨਾ ੭੧੪

**ਰਾਤੀ, ਰੁਤੀ, ਥਿਤੀ, ਵਾਰ ॥ ਪਵਣ, ਪਾਣੀ, ਅਗਨੀ ਪਾਤਾਲ ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥ ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਤਿਨਕੇ ਨਾਮ ਅਨੇਕ ਅਨੰਤ ॥ ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ, ਸਚਾ ਦਰਬਾਰੁ ॥ ਤਿਥੈ, ਸੋਹਨਿ ਪੰਚ ਪਰਵਾਣੁ ॥ ਨਦਰੀ ਕਰਮਿ ਪਵੈ ਨੀਸਾਣੁ ॥ ਕਚ ਪਕਾਈ, ਓਥੈ ਪਾਇ ॥ ਨਾਨਕ, ਗਇਆ ਜਾਪੈ ਜਾਇ ॥੩੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਰਾਤੀਂ, ਰੁਤੀਂ, ਥਿਤੀਂ, ਅਗਨੀਂ, ਕਰਮੀਂ, ਗਇਆਂ।

**ਫੁਟਕਲ :** 'ਜੀਅ ਜੁਗਤਿ' ਨੂੰ 'ਜੀਆ ਜੁਗਤਿ' ਨਹੀਂ ਪੜ੍ਹਨਾ ਚਾਹੀਦਾ।

**ਪਦ ਅਰਥ :** ਰਾਤੀ=ਰਾਤਾਂ। ਰੁਤੀ=ਰੁੱਤਾਂ। ਥਿਤੀ=ਥਿੱਤਾਂ। ਧਰਮਸਾਲ=ਧਰਮ ਕਮਾਉਣ ਦੀ ਥਾਂ ਜਾਂ ਘਰ। ਕੇ=ਕੋਈ। ਕਰਮੀ=ਕਰਮਾਂ ਅਨੁਸਾਰ। ਸੋਹਨਿ=ਸੋਭਦੇ ਹਨ। ਕਚ=ਕਚਿਆਈ। ਪਕਾਈ=ਪਕਿਆਈ। ਓਥੈ=ਉਸ ਥਾਂ (ਭਾਵ ਰਬੀ ਦਰਬਾਰ ਵਿਚ)। ਗਇਆ=ਗਇਆਂ, ਪਹੁੰਚਿਆਂ। ਜਾਪੈ=ਪਤਾ ਲਗਦਾ ਹੈ। ਜਾਇ=ਜਾ ਕੇ।

**ਅਰਥ :** (ਅਕਾਲ ਪੁਖ ਜੀ ਨੇ ਸ੍ਰਿਸ਼ਟੀ ਦੀ ਕਾਰ ਚਲਾਉਣ ਲਈ) ਰਾਤਾਂ, ਰੁੱਤਾਂ, ਥਿੱਤਾਂ, ਵਾਰ (ਬਣਾਏ ਹਨ)। ਹਵਾ, ਪਾਣੀ, ਅੱਗ ਅਤੇ ਪਾਤਾਲ (ਰਚੇ ਹਨ)। ਉਸ (ਪਸਾਰੇ) ਵਿਚ ਧਰਤੀ ਨੂੰ ਧਰਮਸਾਲ (ਦੇ ਰੂਪ ਵਿਚ) ਬਣਾ ਕੇ ਰਖ ਦਿੱਤਾ ਹੈ। ਉਸ (ਪਾਸਾਰੇ) ਵਿਚ ਕਈ ਪ੍ਰਕਾਰ ਦੇ ਰੰਗਾਂ ਦੇ ਜੀਵ, (ਉਨ੍ਹਾਂ ਦੇ ਰਹਿਣ ਬਹਿਣ ਦੀ) ਜੁਗਤੀ (ਬਣਾ ਦਿਤੀ ਹੈ)। ਉਨ੍ਹਾਂ (ਜੀਆਂ) ਦੇ ਅਨੇਕਾਂ ਹੀ ਨਾਉਂ ਹਨ। (ਹਰੇਕ ਜੀਵ ਦੇ ਹਿਸਾਬ ਦਾ) ਵੀਚਾਰ (ਉਨ੍ਹਾਂ ਦੇ ਆਪੋ ਆਪਣੇ ਕੀਤੇ ਹੋਏ) ਕਰਮਾਂ ਅਨੁਸਾਰ ਹੁੰਦਾ ਹੈ। ਉਹ (ਮਾਲਕ) ਆਪ ਸੱਚਾ ਹੈ (ਅਤੇ ਉਸਦਾ) ਦਰਬਾਰ ਵੀ ਸੱਚਾ ਹੈ। ਉਥੇ (ਧਰਮਖੰਡ ਵਾਲੇ ਦਰਬਾਰ ਵਿਚ) ਪਰਵਾਣ ਹੋਏ (ਗੁਰਮੁਖ) ਪੰਚ ਸੋਭਾ ਪਾਉਂਦੇ ਹਨ। ਨਦਰੀ (ਨਦਰ ਕਰਨ ਵਾਲੇ ਪ੍ਰਭੂ ਦੀ) ਬਖ਼ਸ਼ਿਸ਼ ਦੁਆਰਾ (ਉਨ੍ਹਾਂ ਦੇ ਮਸਤਕ ਉਤੇ ਪਰਵਾਨਗੀ ਦਾ) ਨਿਸ਼ਾਨ ਪੈਂਦਾ ਹੈ। ਕਚਿਆਈ ਅਤੇ ਪਕਿਆਈ ਦਾ (ਭੇਦ) ਉਥੇ (ਭਾਵ ਧਰਮਖੰਡ ਵਿਚ) ਪਤਾ ਲਗਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਗਲ ਦਾ ਭੇਦ ਉਥੇ) ਗਇਆਂ (ਪਹੁੰਚਿਆਂ ਹੀ) ਪਤਾ ਲਗਦਾ ਹੈ।੩੪।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦੀ ਰਚਨਾ ਸਾਈਆਂ ਜੀਓ ਨੇ ਨਿਯਮ ਬੱਧ ਕੀਤੀ ਹੋਈ ਹੈ। ਇਹ ਧਰਤੀ ਜਿਸ ਤੇ

ਜੀਵ ਵਿਚਰ ਰਹੇ ਹਨ ਧਰਮਸਾਲ ਵਜੋਂ ਸਥਾਪਤ ਕੀਤੀ ਹੈ। ਭਾ.ਸ. ਗੁਰਦਾਸ ਜੀ ਨੇ ਇਸ ਵੀਚਾਰ ਨੂੰ ਆਪਣੀ ਰਚਨਾ ਵਿਚ ਇਉਂ ਕਲਮਬੰਦ ਕੀਤਾ ਹੈ:-

**ਜਾਣਹੁ ਧਰਤੀ ਧਰਮ ਕੀ, ਸਚੀ ਧਰਮਸਾਲਾ ॥** [ਵਾਰ ੩੪-੭

ਪਰਮੇਸ਼ਰ ਜੀ ਨੇ ਰਾਤਾਂ, ਰੁੱਤਾਂ, ਥਿਤਾਂ, ਵਾਰ, ਪਉਣ, ਪਾਣੀ, ਅਗਨੀ ਆਦਿ ਜੀਆਂ ਦੇ ਕਰਮ ਕਮਾਉਣ ਹਿਤ ਸਹੂਲਤ ਲਈ ਬਣਾਏ ਹਨ। ਅਥਵਾ ਇਹ ਕਹਿ ਸਕਦੇ ਹਾਂ ਕਿ ਬੰਦਗੀ ਲਈ ਦਿਨ ਰਾਤ ਅਤੇ ਹੋਰ ਵਸਤੂਆਂ ਦੀ ਲੋੜ ਸੀ। ਜਲ ਤੇ ਹਵਾ ਤੋਂ ਬਿਨਾਂ ਮਨੁੱਖ ਕਿਵੇਂ ਜ਼ਿੰਦਾ ਰਹਿ ਸਕਦਾ ਹੈ? ਜੇ ਹੋਰ ਜੂਨਾਂ ਦੇ ਜੀਆਂ ਲਈ ਸਾਰਾ ਪ੍ਰਬੰਧ ਕੀਤਾ ਹੈ, ਤਾਂ ਮਨੁੱਖ ਜਿਸ ਨੂੰ ਇਸ ਧਰਤੀ ਦੀ ਸਿਕਦਾਰੀ ਬਖ਼ਸ਼ਿਸ਼ ਕੀਤੀ ਹੈ, ਉਸ ਦੇ ਆਰਾਮ ਲਈ ਭੋਜਨ ਆਦਿ ਲਈ ਸਮਗਰੀ ਬਖ਼ਸ਼ਿਸ਼ ਕੀਤੀ ਹੈ। ਫਿਰ ਵੀ ਮੂਰਖ ਜੀਵ ਪ੍ਰਭੂ ਦੇ ਉਪਕਾਰ ਭੁਲਾ ਕੇ ਨਿਜੀ ਅਪਣਤ ਨੂੰ ਮੂਹਰੇ ਰਖੀ ਬੈਠਾ ਹੈ:-

**ਸਭ ਜੀਉ ਪਿੰਡੁ ਮੁਖੁ ਨਕੁ ਦੀਆ, ਵਰਤਣ ਕਉ ਪਾਣੀ ॥**
**ਅੰਨੁ ਖਾਣਾ ਕਪੜੁ ਪੈਨਣੁ ਦੀਆ, ਰਸ ਅਨਿ ਭੋਗਾਣੀ ॥**
**ਜਿਨਿ ਦੀਏ ਸੁ ਚਿਤਿ ਨ ਆਵਈ, ਪਸੂ ਹਉ ਕਰਿ ਜਾਣੀ ॥** [ਪੰਨਾ ੧੬੭

ਇਸੇ ਧਰਤੀ ਉਤੇ ਸੰਤ, ਸਾਕਤ ਅਤੇ ਅਕ੍ਰਿਤਘਣ ਵਸਦੇ ਹਨ ਪਰ ਖੇਡ 'ਕਰਮੀ ਆਪੋ ਆਪਣੀ' ਦੀ ਹੈ:- **ਜੇਹੇ ਕਰਮ ਕਮਾਇ, ਤੇਹਾ ਹੋਇਸੀ ॥** [ਪੰਨਾ ੭੩੦

ਵਾਹਿਗੁਰੂ ਆਪ ਸੱਚਾ ਹੈ, ਉਸ ਦਾ ਦਰਬਾਰ ਸੱਚਾ ਹੈ। ਉਸ ਦੇ ਦਰਬਾਰ ਵਿਚ ਪੰਚ (ਸੰਤ) ਜਨ ਸੋਭਾ ਪਾਉਂਦੇ ਹਨ। ਜਿਹੜੀ ਹੁਕਮੀ ਬੰਦੇ ਹੁੰਦੇ ਹਨ, ਉਨ੍ਹਾਂ ਦੇ ਮੱਥੇ ਉਤੇ ਹੀ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਦਾ ਨਿਸ਼ਾਨ ਚਮਕਦਾ ਹੈ, ਇਹ 'ਨੀਸਾਣੁ' ਪਰਵਾਨਗੀ ਦਾ ਪ੍ਰਤੀਕ ਹੈ। ਸਿਧਾਂਤ ਇਹ ਹੈ ਕਿ ਆਪਣੀ ਮਰਜ਼ੀ ਤੇ ਜ਼ੋਰ ਨਾਲ ਕੁਝ ਨਹੀਂ ਲਭਦਾ, ਕਰਮਾਂ ਦੇ ਆਧਾਰ ਉਤੇ ਹਰੇਕ ਜੀਵ ਨੂੰ ਦੁਖ ਸੁਖ ਮਿਲਦਾ ਹੈ। ਗੁਰਵਾਕ ਹਨ:-

**ਆਪਣੁ ਲੀਆ ਜੇ ਮਿਲੈ, ਤਾ ਸਭੁ ਕੋ ਭਾਗਠ ਹੋਇ ॥**
**ਕਰਮਾ ਉਪਰਿ ਨਿਬੜੈ, ਜੇ ਲੋਚੈ ਸਭੁ ਕੋਇ ॥** [ਪੰਨਾ ੧੫੭

**ਧਰਮਖੰਡ ਕਾ ਏਹੋ ਧਰਮੁ ॥ ਗਿਆਨਖੰਡ ਕਾ ਆਖਹੁ ਕਰਮੁ ॥ ਕੇਤੇ ਪਵਣ ਪਾਣੀ ਵੈਸੰਤਰ, ਕੇਤੇ ਕਾਨ੍ ਮਹੇਸ ॥ ਕੇਤੇ ਬਰਮੇ ਘਾੜਤਿ ਘੜੀਅਹਿ, ਰੂਪ ਰੰਗ ਕੇ ਵੇਸ ॥ ਕੇਤੀਆ ਕਰਮ ਭੂਮੀ, ਮੇਰ ਕੇਤੇ, ਕੇਤੇ ਧੂ ਉਪਦੇਸ ॥ ਕੇਤੇ ਇੰਦ ਚੰਦ, ਸੂਰ ਕੇਤੇ, ਕੇਤੇ ਮੰਡਲ ਦੇਸ ॥ ਕੇਤੇ ਸਿਧ ਬੁਧ, ਨਾਥ ਕੇਤੇ, ਕੇਤੇ ਦੇਵੀ ਵੇਸ ॥ ਕੇਤੇ ਦੇਵ ਦਾਨਵ ਮੁਨਿ ਕੇਤੇ, ਕੇਤੇ ਰਤਨ ਸਮੁੰਦ ॥ ਕੇਤੀਆ ਖਾਣੀ, ਕੇਤੀਆ ਬਾਣੀ, ਕੇਤੇ ਪਾਤ ਨਰਿੰਦ॥ ਕੇਤੀਆ ਸੁਰਤੀ, ਸੇਵਕ ਕੇਤੇ, ਨਾਨਕ, ਅੰਤੁ ਨ ਅੰਤੁ॥੩੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਘੜੀਅਹਿੰ, ਕੇਤੀਆਂ, ਭੂਮੀਂ, ਦੇਵੀਂ, ਸੁਰਤੀਂ।

**ਫੁਟਕਲ :** 'ਕੇਤੇ ਕੇਤੇ' ਚਲੰਤ ਪਾਠ ਕਰਨ ਵਾਲੇ ਪ੍ਰੇਮੀਆਂ ਨੂੰ ਇਸ ਪਉੜੀ ਵਿਚ ਉਪਰੋਕਤ ਬਿਸਰਾਮਾਂ ਅਨੁਸਾਰ ਹੀ ਸਹਿਜੇ ਸਹਿਜੇ ਪਾਠ ਕਰਨਾ ਚਾਹੀਦਾ ਹੈ।

**ਪਦ ਅਰਥ :** ਕਾਨ੍=ਕ੍ਰਿਸ਼ਨ। ਮਹੇਸ=ਸ਼ਿਵ। ਬਰਮੇ=ਬ੍ਰਹਮੇ। ਘਾੜਤਿ=ਘਾੜਤ (ਰੂਪ ਕਲਾ) ਵਿਚ। ਘੜੀਅਹਿ=ਘੜੇ (ਸਾਜੇ) ਜਾਂਦੇ ਹਨ। ਕੇਤੀਆ=ਕਿਤਨੀਆਂ ਹੀ। ਵੇਸ=ਭੇਸ, ਪਹਿਰਾਵੇ।

ਕਰਮ ਭੂਮੀ=ਕਰਮ ਕਮਾਉਣ ਵਾਲੀਆਂ ਧਰਤੀਆਂ। ਮੇਰ=ਵੱਡੇ ਪਹਾੜ। ਧੂ ਉਪਦੇਸ=ਧੂ (ਭਗਤ ਅਤੇ ਉਨ੍ਹਾਂ ਦੇ) ਉਪਦੇਸ਼। ਸੂਰ=ਸੂਰਜ। ਮੰਡਲ ਦੇਸ=ਤਾਰਿਆਂ ਦੇ ਦੇਸ਼। ਦੇਵੀ ਵੇਸ=ਦਿਬ ਸਰੂਪ ਵਾਲੇ। ਦਾਨਵ=ਰਾਖ਼ਸ਼। ਮੁਨਿ=ਰਿਸ਼ੀ, ਮੁਨੀ। ਰਤਨ ਸਮੁੰਦ=ਕੀਮਤੀ ਪੱਥਰ, ਸਮੁੰਦਰ। ਖਾਣੀ=ਖਾਣੀਆਂ (ਚਾਰ ਪ੍ਰਕਾਰ ਦੀਆਂ ਨਹੀਂ, ਅਨੇਕਾਂ ਹਨ)। ਬਾਣੀ=ਬਾਣੀਆਂ (ਚਾਰ ਪ੍ਰਕਾਰ ਦੀਆਂ ਨਹੀਂ, ਇਹ ਵੀ ਬੇਅੰਤ ਹਨ)। ਪਾਤ=ਪਾਤਸ਼ਾਹ। ਨਰਿੰਦ=ਰਾਜੇ। ਸੁਰਤੀ=ਸੁਰਤ ਵਾਲੀਆਂ ਆਤਮਾਵਾਂ।

**ਅਰਥ :** ਧਰਮ ਖੰਡਾਂ ਦਾ ਇਹ ਧਰਮ ਹੈ (ਜੋ ਪਿਛੇ ਵਰਨਣ ਹੋ ਚੁਕਿਆ ਹੈ)। (ਹੁਣ ਮੈਂ) ਗਿਆਨ ਖੰਡ (ਦੇ ਵਰਤਾਰੇ) ਦਾ ਵਰਨਣ ਕਰਦਾ ਹਾਂ।

(ਇਸ ਖੰਡ ਵਿਚ) ਕਈ (ਪ੍ਰਕਾਰ ਦੀ) ਹਵਾ, ਕਈ (ਪ੍ਰਕਾਰ ਦਾ) ਪਾਣੀ, ਕਈ (ਪ੍ਰਕਾਰ ਦੀ) ਅਗਨੀ, ਕਿਤਨੇ ਹੀ ਕ੍ਰਿਸ਼ਨ ਤੇ ਸ਼ਿਵ ਜੀ ਹਨ (ਇਥੇ ਕਿਤਨੇ ਹੀ ਬ੍ਰਹਮੇ ਰਬੀ) ਘਾੜਤ ਵਿਚ ਘੜੇ ਜਾਂਦੇ ਹਨ (ਜਿਨ੍ਹਾਂ ਦੇ) ਕਈ (ਪ੍ਰਕਾਰ ਦੇ) ਰੂਪ ਰੰਗ, ਅਤੇ ਵੇਸ ਹਨ। (ਇਥੇ) ਕਿਤਨੀਆਂ ਹੀ ਕਰਮ ਕਮਾਉਣ ਵਾਲੀਆਂ ਧਰਤੀਆਂ, ਕਿਤਨੇ ਹੀ (ਸੁਮੇਰ) ਪਰਬਤ, ਕਿਤਨੇ ਹੀ ਧ੍ਰੂ (ਭਗਤ ਅਤੇ ਉਨ੍ਹਾਂ ਦੇ) ਉਪਦੇਸ਼ (ਕਰਨ ਵਾਲੇ ਹਨ)। (ਇਥੇ) ਕਿਤਨੇ ਹੀ ਇੰਦਰ (ਦੇਵਤੇ) ਚੰਦਰਮੇ, ਕਿਤਨੇ ਹੀ ਸੂਰਜ, ਕਿਤਨੇ ਹੀ (ਤਾਰਿਆਂ ਦੇ) ਮੰਡਲ (ਅਤੇ ਹੋਰ ਅਨਗਿਣਤ) ਦੇਸ਼ ਹਨ। (ਇਥੇ) ਕਿਤਨੇ ਹੀ ਸਿਧ, ਬੁਧਵਾਨ (ਲੋਕ), ਕਿਤਨੇ ਹੀ ਜੋਗੀ, ਕਿਤਨੇ ਹੀ ਦੇਵੀਆਂ ਦੇ (ਵੱਖ ਵੱਖ) ਸਰੂਪ ਹਨ। ਕਿਤਨੇ ਹੀ ਦੇਵਤੇ ਅਤੇ ਦੈਂਤ ਹਨ, ਕਿਤਨੇ ਹੀ ਰਿਸ਼ੀ-ਮੁਨੀ ਹਨ, ਕਿਤਨੇ ਹੀ (ਵੱਖ ਵੱਖ ਪ੍ਰਕਾਰ ਦੇ) ਰਤਨ ਅਤੇ ਸਮੁੰਦਰ ਹਨ। ਕਈ (ਕਿਸਮਾਂ ਦੀਆਂ) ਖਾਣੀਆਂ, ਕਈ (ਪ੍ਰਕਾਰ ਦੀਆਂ) ਬਾਣੀਆਂ ਹਨ, ਕਿਤਨੇ ਹੀ ਰਾਜੇ ਤੇ ਪਾਤਿਸ਼ਾਹ ਹਨ। ਕਿਤਨੀਆਂ ਸੁਰਤ ਵਾਲੀਆਂ ਰੂਹਾਂ ਕਿਤਨੇ ਹੀ ਸੇਵਕ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਖੰਡ ਵਿਚ ਕਿਸੇ ਚੀਜ਼ ਦਾ) ਬਿਲਕੁਲ ਅੰਤ ਹੀ ਨਹੀਂ ਹੈ।੩੫।

## ਸਾਰੰਸ਼ ਅਤੇ ਸਿਧਾਂਤ

**ਧਰਮ ਖੰਡ–**

**ਇਹੁ ਸਰੀਰੁ ਸਭੁ ਧਰਮੁ ਹੈ, ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥**
**ਗੁਹਜ ਰਤਨ ਵਿਚਿ ਲੁਕਿ ਰਹੇ, ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥ [ਪੰਨਾ ੩੦੯**

ਧਰਮ ਉਨ੍ਹਾਂ ਸ਼ੁਭ ਕਰਣੀਆਂ ਦਾ ਨਾਉਂ ਹੈ ਜਿਨ੍ਹਾਂ ਦੇ ਕਰਨ ਨਾਲ ਇਸ ਸੰਸਾਰ ਤੇ ਸੋਭਾ ਅਤੇ ਪਰਲੋਕ ਵਿਚ ਮੂੰਹ ਉਜਲਾ ਹੋਂਦਾ ਹੈ। ਧਰਮ ਦੇ ਦੋ ਪੱਖ ਹਨ, ਸੰਸਾਰ ਵਿਚ ਖਚਿਤ ਹੋਣਾ ਅਤੇ ਸੰਸਾਰ ਵਲੋਂ ਨਿਰਲੇਪ ਹੋਣਾ। ਇਨ੍ਹਾਂ ਦੋਹਾਂ ਪੱਖਾਂ ਵਿਚ 'ਧਰਮ' ਇਕ ਵਕੀਲ ਦੀ ਨਿਆਈਂ ਆਪਣਾ ਕੰਮ ਕਰ ਰਿਹਾ ਹੈ:-

**ਪਰਵਿਰਤਿ ਨਿਰਵਿਰਤਿ ਹਾਠਾ ਦੋਵੈ, ਵਿਚਿ ਧਰਮੁ ਫਿਰੈ ਰੈਬਾਰਿਆ॥ [ਪੰ. ੧੨੮੦**

ਧਰਮ ਦੀ ਪ੍ਰਾਪਤੀ ਲਈ ਜਗਿਆਸੂ ਨੂੰ ਸਭ ਤੋਂ ਪਹਿਲਾਂ ਇਸ ਖੰਡ ਵਿਚ ਪੈਰ ਰਖਣਾ ਪੈਂਦਾ ਹੈ। ਇਸ ਖੰਡ ਦਾ ਮੁਖ ਨਿਯਮ ਇਹ ਹੈ ਕਿ ਜਗਿਆਸੂ ਸਦਾ ਧਰਮ ਕਮਾਉਣ ਦੇ ਯਤਨਾਂ ਵਿਚ ਤਤਪਰ ਰਹਿੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸਹਸਕ੍ਰਿਤੀ ਸਲੋਕਾਂ ਅੰਦਰ ਧਰਮ ਦੇ ਲਖਣ ਇਉਂ ਵਰਣਨ ਕੀਤੇ ਹਨ:-

**ਦੁਰਗਮ ਸਥਾਨ ਸੁਗਮੰ, ਮਹਾ ਦੂਖ ਸਰਬ ਸੂਖਣਹ ॥**
**ਦੁਰਬਚਨ ਭੇਦ ਭਰਮੰ, ਸਾਕਤ ਪਿਸਨੰ ਤ ਸੁਰਜਨਹ ॥**
**ਅਸਿਥਤੰ ਸੋਗ ਹਰਖੰ, ਭੈ ਖੀਣੰਤ, ਨਿਰਭਵਹ ॥**
**ਭੈ ਅਟਵੀਅੰ, ਮਹਾਨਗਰ ਬਾਸੰ, ਧਰਮ ਲਖ੍ਹਣ ਪ੍ਰਭ ਮਇਆ॥ [ਪੰਨਾ ੧੩੫੮**

**ਅਰਥਾਤ–** ਔਖੇ ਥਾਂ, ਸੌਖੇ ਹੋ ਜਾਂਦੇ ਹਨ। ਅਜਗਰ ਦੁੱਖ, ਸਾਰੇ ਸੁੱਖ ਬਣ ਜਾਂਦੇ ਹਨ। ਖਟ ਬਚਨਾਂ

ਦਾ ਭਰਮ ਭੇਦ, ਮਿਟ ਜਾਂਦਾ ਹੈ। ਸਾਕਤ ਅਤੇ ਚੁਗਲ ਪੁਰਸ਼, ਸਜਣ ਬਣ ਜਾਂਦੇ ਹਨ। ਗ਼ਮੀ ਤੇ ਖ਼ੁਸ਼ੀ ਵਿਚ ਮਨ ਦੀ ਅਵਸਥਾ ਇਕੋ ਜਿਹੀ ਰਹਿੰਦੀ ਹੈ (ਭਾਵ ਮਨ ਸਥਿਰ ਹੋ ਜਾਂਦਾ ਹੈ) ਡਰ ਨਾਸ਼ ਹੋ ਜਾਂਦਾ ਹੈ, ਨਿਰਭਉ ਸਰੂਪ ਵਿਚ ਸਮਾਈ ਹੋ ਜਾਂਦੀ ਹੈ। ਡਰਾਉਣੇ ਜੰਗਲ, ਘੁਘ ਨਗਰ ਵਿਖਾਈ ਦੇਂਦੇ ਹਨ। ਇਹ ਹਨ ਧਰਮ ਦੇ ਲਖਣ ਜਿਹੜੇ ਪ੍ਰਭੂ ਦੀ ਕਿਰਪਾ ਨਾਲ ਪ੍ਰਾਪਤ ਹੁੰਦੇ ਹਨ।

ਧਰਮੀ ਬੰਦਾ ਸੰਸਾਰ ਨੂੰ ਬੜੇ ਗਹੁ ਨਾਲ ਵੇਖਦਾ ਹੈ ਅਤੇ ਕਾਦਰ ਦੇ ਦਰਸ਼ਨ ਕੁਦਰਤਿ ਵਿਚੋਂ ਕਰਦਾ ਹੈ। ਉਹ ਵੇਖਦਾ ਹੈ ਕਿ ਧਰਮ ਖੰਡ ਵਿਚ ਰਚਨਾ ਦੀ ਵੰਡ ਦੇਸ਼ ਕਾਲ ਦੇ ਆਧਾਰ ਤੇ ਹੈ। ਇਸ ਵਿਚ ਰੁੱਤਾਂ, ਰਾਤਾਂ, ਥਿਤਾਂ, ਵਾਰ, ਪਉਣ, ਪਾਣੀ, ਅਗਨੀ ਸਥੂਲ ਰੂਪ ਵਿਚ ਹਨ ਅਤੇ ਇਨ੍ਹਾਂ ਦੇ ਵਿਚਕਾਰ ਅਕਾਲ ਪੁਰਖ ਜੀ ਨੇ ਜੀਆਂ ਦੇ ਕਰਮ ਕਮਾਉਣ ਲਈ ਧਰਤੀ 'ਧਰਮ ਰੂਪੀ ਧਰਮਸਾਲ' ਬਣਾ ਦਿਤੀ ਹੈ। ਇਸ ਧਰਤੀ ਉਤੇ ਰੰਗ-ਬਰੰਗੇ ਅਨੇਕ ਪ੍ਰਕਾਰ ਦੇ ਜੀਅ ਜੰਤੂ ਹਨ ਅਤੇ ਉਨ੍ਹਾਂ ਦੇ ਅਨੇਕਾਂ ਹੀ ਨਾਮ ਹਨ। ਇਹ ਦ੍ਰਿਸ਼ਟਮਾਨ ਖੰਡ ਹੈ ਜਿਸਨੋ ਅਸੀਂ 'ਮਾਤ ਲੋਕ' ਆਖਦੇ ਹਾਂ। ਇਸ ਭੂਮੀ ਤੇ ਰਹਿਣ ਵਾਲਾ ਭਾਵੇਂ ਰਾਜਾ ਹੋਵੇ ਭਾਵੇਂ ਕੰਗਾਲ, ਸਭ ਨੂੰ ਧੁਰੋਂ ਪਈ ਕਿਰਤ ਅਨੁਸਾਰ ਕੰਮ ਕਰਨਾ ਪੈਂਦਾ ਹੈ। ਮਨੁੱਖ ਨੂੰ ਵਾਹਿਗੁਰੂ ਜੀ ਨੇ ਸ੍ਰਿਸ਼ਟੀ ਦੀਆਂ ਵੱਖ ਵੱਖ ਜਾਤੀਆਂ ਵਿਚ ਸਭ ਦਾ ਚੌਧਰੀ ਥਾਪਿਆ ਹੈ:-

**ਅਵਰ ਜੋਨਿ, ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ, ਤੇਰੀ ਸਿਕਦਾਰੀ॥** [ਪੰਨਾ ੩੭੪

ਜਦੋਂ ਜੀਵ ਆਪਣੀ ਸੁਰਤਿ ਨੂੰ ਸੰਭਾਲਦਾ ਹੈ ਤਾਂ ਇਸ ਨੂੰ ਕੁਦਰਤਿ ਦੀ ਹਰੇਕ ਚੀਜ਼ ਕੰਮ ਕਰਦੀ ਵਿਖਾਈ ਦਿੰਦੀ ਹੈ ਜਿਸ ਨੂੰ ਵੇਖ ਕੇ ਇਸ ਦੇ ਮਨ ਵਿਚ ਕੰਮ ਕਰਨ ਲਈ ਸੁਤੇ ਹੀ ਚਾਅ ਉਠਦਾ ਹੈ। ਕੰਮ ਕਰਦੇ ਮਨੁੱਖ ਅੰਦਰ ਕੰਮ ਦੇ ਫਲ ਦੀ ਵਾਸ਼ਨਾ ਅਤੇ ਇਹ ਲੋਚਾ ਲਗਦੀ ਹੈ ਕਿ ਵਾਹਿਗੁਰੂ ਜੀ ਇਸ ਦੇ ਕੀਤੇ ਕੰਮਾਂ ਤੇ ਪ੍ਰਸੰਨ ਹੋ ਕੇ ਇਸ ਦੇ ਮੱਥੇ ਤੇ ਆਪਣੀ ਬਖ਼ਸ਼ਿਸ਼ ਦਾ ਨਿਸ਼ਾਨ ਪਾ ਦੇਣ। ਪ੍ਰੰਤੂ ਇਸ ਲੋਕ ਵਿਚ ਕੀਤੇ ਚੰਗੇ ਮੰਦੇ ਕਰਮਾਂ ਦੇ ਫਲ ਦਾ ਅਨੁਮਾਨ ਲਾਉਣਾ ਸੌਖਾ ਨਹੀਂ। ਜਦੋਂ ਜੀਵ 'ਵਾਹਿਗੁਰੂ ਨਾਮ' ਦਾ ਕੀਰਤਨ ਕਰਕੇ, ਸੁਣ ਕੇ, ਮੰਨ ਕੇ 'ਨਿਧਿਆਸਨ' ਅਵਸਥਾ ਤੇ ਪੁਜਦਾ ਹੈ ਤਾਂ 'ਪੰਚ' ਬਣ ਜਾਂਦਾ ਹੈ। ਪ੍ਰੰਤੂ ਇਸ ਗਲ ਦਾ ਨਿਰਣਾ ਰਬੀ ਦਰਬਾਰ ਵਿਚ ਹੀ ਪਹੁੰਚਣ ਤੇ ਹੁੰਦਾ ਹੈ ਕਿ ਕਿਹੜਾ ਕੰਮ ਚੰਗਾ ਸੀ ਤੇ ਕਿਹੜਾ ਮੰਦਾ ਸੀ।

ਧਰਮ ਖੰਡ ਵਿਚ ਮਨੁੱਖ ਨੂੰ ਇਸ ਸੰਸਾਰ ਤੇ ਆਉਣ ਦਾ ਮੰਤਵ ਪਤਾ ਲਗ ਜਾਂਦਾ ਹੈ ਅਤੇ ਉਹ ਗੁਰੂ ਸਾਹਿਬ ਦੇ ਹੇਠ ਲਿਖੇ ਉਪਦੇਸ਼ ਨੂੰ ਸ੍ਰਵਣ ਕਰਕੇ ਗਿਆਨ ਦੀ ਪ੍ਰਾਪਤੀ ਲਈ ਲੱਕ ਬੰਨ੍ਹ ਲੈਂਦਾ ਹੈ:-

**੧) ਬਹੁਤੁ ਜਨਮ ਭਰਮਤ ਤੈ ਹਾਰਿਓ, ਅਸਥਿਰ ਮਤਿ ਨਹੀ ਪਾਈ॥**
**ਮਾਨਸ ਦੇਹ ਪਾਇ ਪਦ ਹਰਿ ਭਜੁ, ਨਾਨਕ, ਬਾਤ ਬਤਾਈ ॥** [ਪੰਨਾ ੬੩੨

**੨) ਕਰਮ ਭੂਮਿ ਮਹਿ ਬੋਅਹੁ ਨਾਮੁ॥ ਪੂਰਨ ਹੋਇ ਤੁਮਾਰਾ ਕਾਮੁ॥** [ਪੰਨਾ ੧੭੬

**੩) ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥** [ਪੰਨਾ ੫੨੨

ਗੁਰਬਾਣੀ ਦੇ ਆਧਾਰ ਤੇ ਸਰੀਰ ਹੀ ਕਰਮ ਕਮਾਉਣ ਲਈ ਧਰਤੀ ਹੈ। ਜਿਥੇ ਧਰਮ ਕਮਾਇਆ ਜਾਂਦਾ ਹੈ, ਸਹੀ ਅਰਥਾਂ ਵਿਚ ਉਹੀ ਧਰਮਸਾਲ ਹੈ। ਗੁਰਵਾਕ ਹਨ:-

**ੳ) ਕਰਮ ਧਰਤੀ ਸਰੀਰੁ, ਕਲਿਜੁਗ ਵਿਚਿ, ਜੇਹਾ ਕੋ ਬੀਜੇ, ਤੇਹਾ ਕੋ ਖਾਏ ॥** [ਪੰ. ੩੦੮

**ਅ) ਇਹੁ ਸਰੀਰੁ ਕਰਮ ਕੀ ਧਰਤੀ, ਗੁਰਮੁਖਿ, ਮਥਿ ਮਥਿ, ਤਤੁ ਕਢਈਆ॥** [ਪੰ. ੮੩੪

**ੲ) ਖੇਤਿ ਸਰੀਰਿ, ਜੋ ਬੀਜੀਐ, ਸੋ ਅੰਤਿ ਖਲੋਆ ਆਇ ॥** [ਪੰਨਾ ੧੪੧੭

**ਸ) ਜਾਣਹੁ ਧਰਤੀ ਧਰਮ ਕੀ, ਸਚੀ ਧਰਮਸਾਲਾ ॥** [ਭਾ.ਗੁ.ਵਾ. ੩੪-੧

ਸੋ, ਇਸ ਖੰਡ ਦਾ ਸਭ ਤੋਂ ਸ੍ਰੇਸ਼ਟ ਧਰਮ ਸੁਖਮਨੀ ਬਾਣੀ ਵਿਚ ਇਉਂ ਵਰਣਨ ਕੀਤਾ ਗਿਆ ਹੈ:-

**ਸਰਬ ਧਰਮ ਮਹਿ, ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥** [ਪੰਨਾ ੨੬੬

**ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ ਤਿਥੈ, ਨਾਦ ਬਿਨੋਦ ਕੋਡ ਅਨੰਦੁ ॥ ਸਰਮ ਖੰਡ ਕੀ ਬਾਣੀ ਰੂਪੁ ॥ ਤਿਥੈ, ਘਾੜਤਿ ਘੜੀਐ ਬਹੁਤੁ ਅਨੂਪੁ ॥ ਤਾ ਕੀਆ ਗਲਾ, ਕਥੀਆ ਨਾ ਜਾਹਿ ॥ ਜੇ ਕੋ ਕਹੈ, ਪਿਛੈ ਪਛੁਤਾਇ ॥ ਤਿਥੈ ਘੜੀਐ, ਸੁਰਤਿ ਮਤਿ ਮਨਿ ਬੁਧਿ ॥ ਤਿਥੈ ਘੜੀਐ, ਸੁਰਾ ਸਿਧਾ ਕੀ ਸੁਧਿ ॥੩੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿੰ, ਕੀਆਂ, ਗਲਾਂ, ਕਥੀਆਂ, ਜਾਹਿੰ, ਸੁਰਾਂ, ਸਿੱਧਾਂ।

**ਪਦ ਅਰਥ :** ਪਰਚੰਡੁ=ਪ੍ਰਕਾਸ਼, ਤੇਜ਼। ਤਿਥੈ=ਉਸ ਥਾਂ (ਗਿਆਨ ਖੰਡ ਵਿਚ)। ਨਾਦ=ਸ਼ਬਦ। ਬਿਨੋਦ=ਤਮਾਸ਼ੇ, ਖੁਸ਼ੀਆਂ। ਕੋਡ=ਕੌਤਕਾਂ, ਚੋਜਾਂ। ਸਰਮ=ਅਨੰਦਮਈ ਖੰਡ, ਆਤਮਿਕ ਖੁਸ਼ੀਆਂ ਦਾ ਮੰਡਲ। ਰੂਪੁ=ਸੁੰਦਰ, ਸੁਹਾਵਣੀ। ਘਾੜਤਿ ਘੜੀਐ=ਘਾੜਤ ਵਿਚ ਘੜੀ ਜਾਂਦੀ ਹੈ। ਅਨੂਪੁ=ਬੇਅੰਤ ਸੁੰਦਰ। ਤਾ ਕੀਆ=ਉਥੋਂ ਦੀਆਂ। ਸੁਰਤਿ=ਧਿਆਨ ਸ਼ਕਤੀ। ਮਤਿ=ਸਮਝਣ ਵਾਲੀ ਸ਼ਕਤੀ। ਮਨਿ=ਸੰਕਲਪ ਵਿਕਲਪ ਬ੍ਰਿਤੀ ਵਾਲੀ ਸ਼ਕਤੀ ਵਿਚ। ਬੁਧਿ=ਚੰਗੇ ਮੰਦੇ ਵਿਚਾਰ ਕਰਨ ਵਾਲੀ ਸ਼ਕਤੀ ਵਿਚ। ਸੁਰਾ=ਦੇਵਤਿਆਂ। ਸਿਧਾ=ਸ਼ਕਤੀਵਾਨਾਂ ਦੀ। ਸੁਧਿ=ਅਕਲ, ਬੁੱਧੀ।

**ਅਰਥ :** ਗਿਆਨ ਖੰਡ ਵਿਚ ਗਿਆਨਮਈ ਪ੍ਰਕਾਸ਼ ਹੈ। ਉਥੇ (ਕਰੋੜਾਂ ਆਤਮਿਕ) ਵਾਦ ਦੀਆਂ ਖੁਸ਼ੀਆਂ, ਖੇਡਾਂ (ਅਤੇ ਵਿਸਮਾਦੀ) ਚੋਜਾਂ ਦਾ ਅਨੰਦ ਹੈ। ਸਰਮ (ਅਨੰਦਮਈ) ਖੰਡ ਦੀ ਬਣਾਵਟ ਸੁੰਦਰ ਰੂਪ (ਉਤੇ ਆਧਾਰਤ) ਹੈ। ਉਥੇ ਘਾੜਤ ਵਿਚ (ਸੁੰਦਰਤਾ ਹੀ) ਘੜੀ ਜਾਂਦੀ ਹੈ (ਜੋ ਕਿ) ਬਹੁਤ ਅਨੂਪ (ਭਾਵ ਅਤੀ ਸੁੰਦਰ ਹੁੰਦੀ ਹੈ)। ਉਸ (ਧਰਮ ਖੰਡ) ਦੀਆਂ ਗਲਾਂ ਕਥਨ ਨਹੀਂ ਕੀਤੀਆਂ ਜਾ ਸਕਦੀਆਂ। ਜੇ ਕੋਈ (ਉਥੋਂ ਦੀਆਂ ਗੱਲਾਂ) ਕਹਿੰਦਾ ਹੈ, ਪਿਛੋਂ ਪਛਤਾਉਂਦਾ ਹੈ (ਕਿਉਂਕਿ ਉਹ ਗੱਲਾਂ ਆਮ ਮਨੁੱਖੀ ਬੋਲੀ ਵਿਚ ਹੋਣੀਆਂ ਸੰਭਵ ਹੀ ਨਹੀਂ)। ਉਥੇ (ਦੇ ਵਸਨੀਕਾਂ ਦੀ) ਸੁਰਤਿ, ਮਤਿ, ਮਨ ਅਤੇ ਬੁੱਧੀ ਵਿਚ (ਸੁੰਦਰਤਾ) ਘੜੀ ਜਾਂਦੀ ਹੈ। ਉਥੇ ਦੇਵਤਿਆਂ ਅਤੇ ਸਿੱਧਾਂ ਦੀ ਅਕਲ ਵੀ ਘੜੀ ਜਾਂਦੀ ਹੈ (ਭਾਵ ਉਥੇ ਹਰੇਕ ਚੀਜ਼ ਵਿਚ ਸੁੰਦਰਤਾ ਦਾ ਪ੍ਰਵੇਸ਼ ਹੁੰਦਾ ਹੈ)।੩੬।

## ਸਾਰੰਸ਼ ਅਤੇ ਸਿਧਾਂਤ

**ਗਿਆਨ ਖੰਡ**–**ਦੇਖੌ ਭਾਈ ਗ੍ਯਾਨ ਕੀ ਆਈ ਆਂਧੀ॥**

**ਸਭੈ ਉਡਾਨੀ ਭ੍ਰਮ ਕੀ ਟਾਟੀ, ਰਹੈ ਨ ਮਾਇਆ ਬਾਂਧੀ ॥੧॥ ਰਹਾਉ॥**
**ਦੁਚਿਤੇ ਕੀ ਦੁਇ ਥੂਨਿ ਗਿਰਾਨੀ, ਮੋਹ ਬਲੇਂਡਾ ਟੂਟਾ ॥**
**ਤਿਸਨਾ ਛਾਨਿ ਪਰੀ ਧਰ ਊਪਰਿ, ਦੁਰਮਤਿ ਭਾਂਡਾ ਫੂਟਾ॥੧॥**
**ਆਂਧੀ ਪਾਛੇ ਜੋ ਜਲੁ ਬਰਖੈ, ਤਿਹਿ ਤੇਰਾ ਜਨੁ ਭੀਨਾਂ ॥**
**ਕਹਿ ਕਬੀਰ ਮਨਿ ਭਇਆ ਪ੍ਰਗਾਸਾ, ਉਦੈ ਭਾਨੁ ਜਬ ਚੀਨਾ॥੨॥੪੩॥** [ਪੰਨਾ ੩੩੧

ਧਰਮ ਖੰਡ ਵਿਚ ਕੀਤੇ ਸ਼ੁਭ ਕਰਮਾਂ ਦੀ ਕਮਾਈ ਤੋਂ ਉਪਰੰਤ ਜਗਿਆਸੂ ਦੀ ਸੁਰਤਿ ਗਿਆਨ ਮੰਡਲ ਵਿਚ ਉਡਾਰੀਆਂ ਲਾਉਂਦੀ ਹੈ। ਇਹ ਆਤਮ ਉਨਤੀ ਦਾ ਦੂਜਾ ਪੜਾਅ ਹੈ। ਧਰਮ ਖੰਡ ਵਿਚ ਇਕ ਪਾਣੀ, ਇਕ ਅਕਾਸ਼ ਅਤੇ ਇਕ ਪਤਾਲ ਆਦਿ ਦ੍ਰਿਸ਼ਟੀ ਪਏ ਸਨ; ਕਰਮਾਂ ਦੇ ਬਦਲੇ ਫਲ ਦੀ ਪ੍ਰਾਪਤੀ ਦੀ ਇਛਾ ਉਤਪੰਨ ਹੋਈ ਸੀ, ਵਾਹਿਗੁਰੂ ਦੇ ਨਿਆਉਂ ਬਾਰੇ ਕੰਨਸੋ ਪਈ ਸੀ ਕਿ ਕੀਤੇ ਕਰਮਾਂ ਦਾ ਲੇਖਾ ਅਗੇ ਹੁੰਦਾ ਹੈ ਅਤੇ ਵਾਹਿਗੁਰੂ ਦੀ ਬਖ਼ਸ਼ਿਸ਼ ਦਾ ਨਿਸ਼ਾਨ ਪੰਚਾਂ ਦੇ ਮਸਤਕ ਤੇ ਪੈਂਦਾ ਹੈ ਪਰ ਜਦੋਂ ਵਿਚਾਰ ਦੀਆਂ ਅੱਖਾਂ ਖੁਲ੍ਹਦੀਆਂ ਹਨ ਤਾਂ ਨਾਮ ਅਭਿਆਸ ਕਮਾਈ ਦਾ ਸਦਕਾ ਜਗਿਆਸੂ ਦੀ

ਸੁਰਤਿ ਅਕਾਸ਼ੀ ਮੰਡਲਾਂ ਵਲ ਉਡਦੀ ਹੈ ਅਤੇ ਬ੍ਰਿਤੀ ਨੂੰ ਅਜਿਹਾ ਹੁਲਾਰਾ ਆਉਂਦਾ ਹੈ ਕਿ ਪਦਾਰਥਕਵਾਦ ਦਾ ਅੰਧਕਾਰ ਸਦਾ ਲਈ ਦੂਰ ਹੋ ਜਾਂਦਾ ਹੈ। ਨੇਤ੍ਰਾਂ ਵਿਚ ਗੁਰ-ਗਿਆਨ ਦਾ ਸੁਰਮਾ ਪੈਣ ਨਾਲ ਅੰਦਰ ਬਾਹਰ ਸਭ ਪਾਸੇ ਰੱਬੀ ਨੂਰ ਹੀ ਨੂਰ ਦਿਸਣ ਲਗ ਜਾਂਦਾ ਹੈ:-

**ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ, ਤਾ ਕਉ ਸਰਬ ਪ੍ਰਗਾਸਾ॥**
**ਅਗਿਆਨ ਅੰਧੇਰੈ ਸੂਝਸਿ ਨਾਹੀ, ਬਹੁੜਿ ਬਹੁੜਿ ਭਰਮਾਤਾ ॥** [ਪੰਨਾ ੬੧੦

ਇਥੇ ਗਿਣਤੀ ਦਾ ਗਿਆਨ ਨਹੀਂ ਹੁੰਦਾ ਅਤੇ ਨਾ ਹੀ ਅਨੁਮਾਨ ਲਾਉਣ ਦੀ ਲੋੜ ਪੈਂਦੀ ਹੈ। ਜਿਵੇਂ ਸੂਰਜ ਦੇ ਚੜ੍ਹਨ ਨਾਲ ਰਾਤਰੀ ਦਾ ਅਭਾਵ ਹੋ ਜਾਂਦਾ ਹੈ, ਤਿਵੇਂ ਗੁਰੂ ਦੀ ਆਤਮਾ ਰਸਾਇਣੀ ਸਿਖਿਆ ਸੁਣਨ ਨਾਲ ਦਿਬ ਦ੍ਰਿਸ਼ਟੀ ਹੋ ਜਾਂਦੀ ਹੈ:-

**ਹਰਿ ਕੇ ਸੰਤ ਸੁਣਹੁ ਜਨ ਭਾਈ! ਹਰਿ ਸਤਿਗੁਰ ਕੀ ਇਕ ਸਾਖੀ॥**
**ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ, ਤਿਨਿ ਜਨਿ ਲੈ ਹਿਰਦੈ ਰਾਖੀ॥**
**ਹਰਿ ਅੰਮ੍ਰਿਤ ਕਥਾ ਸਰੇਸਟ ਊਤਮ, ਗੁਰਬਚਨੀ ਸਹਜੇ ਚਾਖੀ ॥**
**ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ, ਜਿਉ ਸੂਰਜ ਰੈਣਿ ਕਿਰਾਖੀ॥**
**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ, ਸੋ ਦੇਖਿਆ ਗੁਰਮੁਖਿ ਆਖੀ॥** [ਪੰਨਾ ੮੭

ਮਨ ਦੀਆਂ ਸਭ ਕਲਪਨਾਵਾਂ, ਅਗਿਆਨਤਾ ਅਤੇ ਹੋਰ ਭੇਦ ਮਿਟ ਜਾਂਦੇ ਹਨ, ਅਪਰੋਖਸ਼ ਗਿਆਨ ਦੀ ਪ੍ਰਾਪਤੀ ਹੋਂਦੀ ਹੈ। ਮਲੋਮਲੀ ਮੂੰਹ ਵਿਚੋਂ ਵਾਹੁ! ਵਾਹੁ!! ਵਾਹੁ!!! ਸ਼ਬਦ ਦੀ ਅਨਹਦ ਧੁਨੀ ਨਿਕਲਦੀ ਹੈ ਜੋ ਜਗਿਆਸੂਆਂ ਨੂੰ 'ਵਿਸਮਾਦੁ ਰੂਪ ਵਿਸਮਾਦੁ ਰੰਗ' ਵਿਚ ਲੈ ਜਾਂਦੀ ਹੈ ਜਿਸ ਦੇ ਫਲਸਰੂਪ ਓਹ ਨਿਰੰਤਰ 'ਵਾਹਿਗੁਰੂ ਵਾਹਿਗੁਰੂ' ਜਪਣ ਲਗ ਜਾਂਦੇ ਹਨ:-

**ਸਉਦੇ ਵਾਹੁ ਵਾਹੁ ਉਚਰਹਿ, ਉਠਦੇ ਭੀ ਵਾਹੁ ਕਰੇਨਿ॥** [ਪੰਨਾ ੩੧੩

ਸਹੀ ਅਰਥਾਂ ਵਿਚ ਜਦ ਗੁਰੂ ਗਿਆਨ ਦਾ ਦੀਵਾ ਹਿਰਦੇ ਅੰਦਰ ਬਲਦਾ ਹੈ ਤਾਂ ਇਸ ਦੀਆਂ ਰਿਸ਼ਮਾਂ-ਕਿਰਨਾਂ ਆਤਮਾ ਵਿਚ ਚਾਨਣ ਹੀ ਚਾਨਣ ਭਰ ਦੇਂਦੀਆਂ ਹਨ। ਇਥੇ ਅਜਿਹਾ ਕੌਤਕੀ ਨਜ਼ਾਰਾ ਬਝਦਾ ਹੈ ਕਿ ਕਰੋੜਾਂ ਤਮਾਸ਼ਿਆਂ ਅਤੇ ਖੁਸ਼ੀਆਂ ਦਾ ਅਨੰਦ ਸੁਤੇ ਹੀ ਪ੍ਰਾਪਤ ਹੋ ਜਾਂਦਾ ਹੈ। ਇਸ ਖੰਡ ਵਿਚ ਕਿਸੇ ਵਸਤੂ ਦੀ ਗਿਣਤੀ ਮਿਣਤੀ ਮਿਥੀ ਹੋਈ ਨਹੀਂ। ਇਥੇ ਅਨੇਕ ਪ੍ਰਕਾਰ ਦੀ ਪਉਣ, ਪਾਣੀ, ਅਗਨੀ ਤੋਂ ਇਲਾਵਾ ਕ੍ਰਿਸ਼ਨ, ਸ਼ਿਵ ਜੀ ਅਤੇ ਬ੍ਰਹਮੇ ਆਦਿਕ ਕਈ ਰੂਪ ਤੇ ਕਈ ਰੰਗ ਵੇਖੇ ਜਾ ਸਕਦੇ ਹਨ। ਇਥੇ ਇਕ ਧਰਤੀ ਨਹੀਂ ਬੇਅੰਤ ਭੂਮੀਆਂ, ਸੁਮੇਰ ਪਰਬਤ, ਧ੍ਰੂ ਭਗਤਾਂ ਦੇ ਉਪਦੇਸ਼, ਚੰਦਰਮੇ, ਸੂਰਜ, ਦੇਵੀਆਂ, ਦੇਵਤੇ, ਰਾਖ਼ਸ਼, ਮੁਨੀ, ਰਤਨ, ਸਮੁੰਦਰ, ਖਾਣੀਆਂ, ਰਾਜੇ, ਸੇਵਕ ਅਤੇ ਦਾਸੀਆਂ ਹਨ, ਭਾਵ ਇਥੇ ਬੇਅੰਤਤਾ ਵਾਲੀ ਖੇਡ ਦਾ ਵਰਤਾਰਾ ਹੈ।

ਜਦ ਹਉਮੈ ਦੀ ਗੰਢ ਖੁਲ੍ਹਦੀ ਹੈ ਤਦ ਮੁਕਤੀ ਵਾਲੇ ਕਰਮਾਂ ਦੀ ਪੰਡ ਨਹੀਂ ਚੁੱਕਣੀ ਪੈਂਦੀ ਕਿਉਂਕਿ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ:-

**ਗਿਆਨੈ ਕਾਰਨ, ਕਰਮ ਅਭਿਆਸੁ ॥**
**ਗਿਆਨੁ ਭਇਆ, ਤਉ ਕਰਮਹ ਨਾਸੁ ॥** [ਪੰਨਾ ੧੧੬੭

ਇਸ ਖੰਡ ਵਿਚ ਲੇਖੇ ਆਉਣ ਵਾਲੀ 'ਇਕ ਗਲ' ਦਾ ਪ੍ਰਕਾਸ਼ ਹੁੰਦਾ ਹੈ:-

**ਨਾਨਕ, ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖ ॥** [ਪੰਨਾ ੪੬੭

ਇਸ ਖੰਡ ਵਿਚ ਮਨ ਅੰਦਰ ਇਹ ਦ੍ਰਿੜ੍ਹਤਾ ਆ ਜਾਂਦੀ ਹੈ ਕਿ ਸਭ ਕੁਝ ਪ੍ਰਭੂ ਆਪਣੀ ਇਛਾ ਅਨੁਸਾਰ ਕਰਵਾ ਰਿਹਾ ਹੈ ਅਤੇ ਇਹ ਗਿਆਨ ਖੰਡ ਦੀ ਸਥਿਤੀ ਹੈ:-

**ਕਰਮ ਸੁਕਰਮ ਕਰਾਏ ਆਪੇ, ਇਸੁ ਜੰਤੈ ਵਸਿ ਕਿਛੁ ਨਾਹਿ ॥** [ਪੰਨਾ ੭੭

## ਸਰਮ ਖੰਡ-

ਧਰਮ ਖੰਡ ਵਿਚ ਵਾਹਿਗੁਰੂ ਜੀ ਦੀ ਰਚਨਾ ਅਤੇ ਜੀਆਂ ਦੇ ਕੰਮਾਂ ਬਾਰੇ ਪਤਾ ਲਗਾ ਸੀ। ਗਿਆਨ ਖੰਡ ਵਿਚ ਵਾਹਿਗੁਰੂ ਜੀ ਦੀ ਅਨੇਕਤਾ ਬਾਰੇ ਚਾਨਣ ਹੋਇਆ ਸੀ ਅਤੇ ਬੇਅੰਤ ਖੁਸ਼ੀਆਂ ਦਾ

ਹੁਲਾਰਾ ਮਾਣਿਆ ਸੀ। ਹੁਣ 'ਸਰਮ ਖੰਡ' ਜਿਸ ਨੂੰ ਅਨੰਦਮਈ ਜਾਂ ਵਿਸਮਾਦਿਕ ਮੰਡਲ ਆਖਿਆ ਜਾਂਦਾ ਹੈ, ਇਥੋਂ ਦੀ ਬੋਲੀ 'ਰੂਪ' ਹੈ ਜੋ ਧਿਆਨ ਰੂਪ ਨਹੀਂ ਕੀਤੀ ਜਾ ਸਕਦੀ। ਧਰਮ ਜਾਂ ਗਿਆਨ ਖੰਡ ਦੀ ਬੋਲੀ ਰਾਹੀਂ ਇਥੋਂ ਦੇ ਭਾਵ ਪ੍ਰਗਟ ਨਹੀਂ ਕੀਤੇ ਜਾ ਸਕਦੇ। ਇਥੇ ਖੁਸ਼ੀ, ਰਸ ਅਤੇ ਚਾਅ ਹਰ ਵੇਲੇ ਹਿਰਦੇ ਅੰਦਰ ਭਰਪੂਰ ਰਹਿੰਦਾ ਹੈ। ਇਸ ਮੰਡਲ ਵਿਚ ਮਾਇਕੀ ਪਦਾਰਥਾਂ ਦਾ ਮੋਹ ਜੀਵ ਨੂੰ ਨਹੀਂ ਛਲ ਸਕਦਾ ਕਿਉਂਕਿ ਜੀਵ ਦੀ ਸੁਰਤਿ, ਮਤਿ, ਮਨ, ਬੁਧੀ ਅਗੰਮੀ ਰੱਸ ਦੇ ਸੰਚੇ ਵਿਚ ਢਾਲੇ ਜਾਂਦੇ ਹਨ ਅਤੇ ਉਨ੍ਹਾਂ ਉਤੇ ਅਨੂਪਮ ਰੰਗ ਚੜ੍ਹ ਜਾਂਦਾ ਹੈ।

ਇਥੇ ਮਨੁੱਖ ਦੇ ਦ੍ਰਿਸ਼ਟੀਕੋਨ ਵਿਚ ਐਨਾ ਪਰਿਵਰਤਨ ਆ ਜਾਂਦਾ ਹੈ ਕਿ ਧਿਆਨ ਜਿਹੜਾ ਪਹਿਲਾਂ ਟਿਕਦਾ ਨਹੀਂ ਸੀ ਹੁੰਦਾ, 'ਪਿਆਰੇ ਜੀ' ਦੇ ਸੁੰਦਰ ਸਰੂਪ ਵਿਚ ਟਿਕਣ ਲਗ ਜਾਂਦਾ ਹੈ। ਮਨ ਅਟਕਲਪਚੂ ਗਲਾਂ, ਸੋਚਾਂ ਅਤੇ ਫ਼ਿਲਾਸਫ਼ੀਆਂ ਦੇ ਹੱਦ ਬੰਨੇ ਤੋੜ ਕੇ ਅਨੰਦ ਮੰਡਲ ਅਰਥਾਤ ਵਾਹਿਗੁਰੂ ਦੇ ਵਿਸਮਾਦ ਰੂਪ ਕੇਂਦਰ ਨਾਲ ਪੱਕੀ ਸਾਂਝ ਪਾ ਲੈਂਦਾ ਹੈ। ਦੁਖ ਕਲੇਸ਼ ਦੀ ਚਿੰਤਾ ਮੁਕ ਜਾਂਦੀ ਹੈ। ਇਥੇ ਲੋਕਾਚਾਰੀ ਵਾਲੇ ਸਾਰੇ ਹਾਵ ਭਾਵ ਮੁੱਕ ਜਾਂਦੇ ਹਨ, ਮਨ ਅਡੋਲ ਅਤੇ ਸ਼ਾਂਤੀ ਭਰਪੂਰ ਹੋ ਜਾਂਦਾ ਹੈ। ਧਰਮ ਦੀ ਖ਼ਾਤਰ ਆਪਣੀ ਅਹੂਤੀ ਦੇਣ ਲਈ ਨਿਝੱਕ ਅਤੇ ਨਿਡਰ ਹੋ ਕੇ ਆਪਣਾ ਮੂਹਢਾ ਅਗੇ ਡਾਹ ਦੇਂਦਾ ਹੈ, ਪਿਛਾਂਹ ਨਹੀਂ ਹਟਦਾ। ਇਥੇ ਡਾਗਾਂ ਦੀਆਂ ਮਾਰਾਂ, ਚਰਖੜੀਆਂ ਤੇ ਚੜ੍ਹਨਾ, ਇੰਜਣਾਂ ਹੇਠਾਂ ਸਿਰ ਦੇਣੇ, ਅਤੇ ਛੋਟੇ ਛੋਟੇ ਬਚਿਆਂ ਦੇ ਟੋਟੇ ਟੋਟੇ ਕਰਵਾ ਕੇ ਗਲਾਂ ਵਿਚ ਹਾਰ ਪਵਾਉਣੇ, ਦੁਖਦਾਈ ਨਹੀਂ ਭਾਸਦੇ। ਹੁਕਮੀ ਦੀ ਰਜ਼ਾ ਅੰਦਰ ਸਦਾ ਪ੍ਰਸੰਨਤਾ ਰਹਿੰਦੀ ਹੈ। ਇਹ ਸਾਰੀ ਪ੍ਰੇਰਨਾ 'ਰੂਪ' ਰਾਹੀਂ ਪ੍ਰਗਟ ਹੁੰਦੀ ਹੈ, ਕੇਵਲ ਆਖਣ ਨਾਲ ਇਸਦਾ ਅਨੰਦ ਨਹੀਂ ਆਉਂਦਾ। ਇਸ ਵਿਸਮਾਦੀ ਅਨੰਦ ਦੀ ਸੋਝੀ ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦੀ ਹੈ:-

**ਆਨੰਦੁ ਆਨੰਦੁ ਸਭੁ ਕੋ ਕਹੈ, ਆਨੰਦੁ ਗੁਰੂ ਤੇ ਜਾਣਿਆ ॥**
**ਜਾਣਿਆ ਆਨੰਦੁ ਸਦਾ ਗੁਰ ਤੇ, ਕ੍ਰਿਪਾ ਕਰੇ ਪਿਆਰਿਆ ॥**
**ਕਰਿ ਕਿਰਪਾ ਕਿਲਵਿਖ ਕਟੇ, ਗਿਆਨ ਅੰਜਨੁ ਸਾਰਿਆ ॥**
**ਅੰਦਰਹੁ ਜਿਨ ਕਾ ਮੋਹੁ ਤੁਟਾ, ਤਿਨ ਕਾ ਸਬਦੁ ਸਚੈ ਸਵਾਰਿਆ ॥**
**ਕਹੈ ਨਾਨਕੁ ਏਹੁ ਅਨੰਦੁ ਹੈ, ਆਨੰਦੁ ਗੁਰ ਤੇ ਜਾਣਿਆ ॥** [ਪੰਨਾ ੯੧੭

ਇਸ ਅਵਸਥਾ ਤੇ ਪੁਜ ਕੇ ਵੀ ਜੀਵ ਦੇ ਹਿਰਦੇ ਅੰਦਰ ਇਕ ਗਲ ਦੀ ਇਛਾ ਰਹਿ ਜਾਂਦੀ ਹੈ ਕਿ ਜਿਹੜੀ ਕਿ ਧਰਮ ਖੰਡ ਤੋਂ ਇਸ ਦੇ ਨਾਲ ਟੁਰਦੀ ਆ ਰਹੀ ਹੁੰਦੀ ਹੈ, ਉਹ ਹੈ-'ਬਖ਼ਸ਼ਿਸ਼ ਦਾ ਨਿਸ਼ਾਨ'। ਮਨੁੱਖ ਇਸ ਪ੍ਰਬਲ ਇਛਾ ਦੀ ਪੂਰਤੀ ਲਈ ਮੁੜ ਮੁੜ ਅਰਦਾਸਾਂ ਤੇ ਬੇਨਤੀਆਂ ਕਰਦਾ ਹੈ ਜਿਸ ਨੂੰ ਗੁਰਬਾਣੀ ਅੰਦਰ ਇਉਂ ਵਰਨਣ ਕੀਤਾ ਹੈ:-

**ਇਹ ਬਖਸੀਸ, ਖਸਮ ਤੇ ਪਾਵਾ॥ ਆਠ ਪਹਰ, ਕਰ ਜੋੜਿ ਧਿਆਵਾ॥**
**ਨਾਮੁ ਜਪੀ, ਨਾਮਿ ਸਹਜਿ ਸਮਾਵਾ, ਨਾਮੁ ਨਾਨਕ ਮਿਲੈ ਉਚਾਰਣਾ॥** [ਪੰ. ੧੦੭੭

**ਕਰਮਖੰਡ ਕੀ ਬਾਣੀ ਜੋਰੁ ॥ ਤਿਥੈ, ਹੋਰੁ ਨ ਕੋਈ ਹੋਰੁ ॥ ਤਿਥੈ, ਜੋਧ ਮਹਾਬਲ ਸੂਰ ॥ ਤਿਨ ਮਹਿ, ਰਾਮੁ ਰਹਿਆ ਭਰਪੂਰ ॥ ਤਿਥੈ, ਸੀਤੋ ਸੀਤਾ ਮਹਿਮਾ ਮਾਹਿ ॥ ਤਾ ਕੇ ਰੂਪ ਨ ਕਥਨੇ ਜਾਹਿ ॥ ਨ ਓਹਿ ਮਰਹਿ, ਨ ਠਾਗੇ ਜਾਹਿ ॥ ਜਿਨ ਕੈ, ਰਾਮੁ ਵਸੈ ਮਨ ਮਾਹਿ ॥ ਤਿਥੈ, ਭਗਤ ਵਸਹਿ ਕੇ ਲੋਅ ॥ ਕਰਹਿ ਅਨੰਦੁ, ਸਚਾ ਮਨਿ ਸੋਇ ॥ ਸਚਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥ ਤਿਥੈ,**

**ਖੰਡ ਮੰਡਲ ਵਰਭੰਡ ॥ ਜੇ ਕੋ ਕਥੈ, ਤ ਅੰਤ ਨ ਅੰਤ ॥ ਤਿਥੈ, ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮੁ, ਤਿਵੈ ਤਿਵ ਕਾਰ ॥ ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ, ਕਥਨਾ ਕਰੜਾ ਸਾਰੁ ॥੩੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਮਾਂ, ਮਾਹਿਂ, ਤਾਂ ਕੇ, ਜਾਹਿਂ, ਮਰਹਿਂ, ਵਸਹਿਂ, ਕਰਹਿਂ।

**ਫੁਟਕਲ :** 'ਮਹਾਂਬਲ' ਜੁੜਤ ਸ਼ਬਦ ਹੈ, ਇਸਦਾ ਉਚਾਰਨ ਪਦਛੇਦ ਕਰਕੇ 'ਮਹਾਂ ਬਲ' ਕਰਨਾ ਠੀਕ ਨਹੀਂ ਹੈ।

**ਪਦ ਅਰਥ :** ਕਰਮਖੰਡ=ਬਖ਼ਸ਼ਿਸ਼ ਮਈ ਮੰਡਲ। ਜੋਧ=ਜੋਧੇ। ਮਹਾਬਲ=ਮਹਾਂਬਲੀ। ਸੂਰ=ਸੂਰਮੇ। ਰਾਮੁ=ਸਰਬਵਿਆਪੀ ਰਾਮ। ਭਰਪੂਰ=ਭਰਿਆ, ਵਸਿਆ ਹੋਇਆ। ਸੀਤੋ=ਚੰਗੀ ਤਰ੍ਹਾਂ ਸੀਤਾ ਹੋਇਆ (ਭਾਵ ਪੂਰਨ ਤੌਰ ਤੇ ਲਿਵਲੀਨ, ਜੁੜਿਆ ਹੋਇਆ)। ਮਹਿਮਾ ਮਾਹਿ=ਸਿਫਤਾਂ ਵਿਚ। ਕੇ ਲੋਅ=ਕਈ ਲੋਕਾਂ ਦੇ। ਸਚਖੰਡਿ=ਸਚ ਦੇ ਖੰਡ ਵਿਚ। ਨਦਰਿ=ਕਿਰਪਾ ਦ੍ਰਿਸ਼ਟੀ ਦੁਆਰਾ। ਨਿਹਾਲੁ=ਕ੍ਰਿਤਾਰਥ, ਪੂਰਨ ਤੌਰ ਤੇ ਖੁਸ਼ਹਾਲ। ਖੰਡਿ=ਹਿੱਸੇ ਵਿਚ। ਮੰਡਲ=ਦੇਸ਼। ਵਰਭੰਡ=ਬ੍ਰਹਮੰਡ। ਲੋਅ=ਅਨੇਕਾਂ ਲੋਕ (ਦੇਸ਼)। ਆਕਾਰ=ਵਜੂਦ। ਵਿਗਸੈ=ਖੁੱਸ਼ ਹੁੰਦਾ ਹੈ। ਕਰਿ=ਕਰਕੇ। ਕਰੜਾ=ਸਖ਼ਤ, ਔਖਾ। ਸਾਰੁ=ਲੋਹਾ।

**ਅਰਥ :** ਬਖ਼ਸ਼ਿਸ਼ ਵਾਲੇ ਖੰਡ ਦੀ ਬਾਣੀ (ਬੜੀ) ਸ਼ਕਤੀਸ਼ਾਲੀ ਹੈ। ਉਥੇ (ਸ਼ਕਤੀਵਾਨਾਂ ਤੋਂ ਬਿਨਾਂ) ਹੋਰ ਕੋਈ ਨਹੀਂ (ਰਹਿੰਦਾ)। ਉਥੇ ਜੋਧੇ, ਮਹਾਂਬਲੀ ਸੂਰਮੇ (ਨਿਵਾਸ ਕਰਦੇ ਹਨ)। ਉਨ੍ਹਾਂ ਦੇ (ਹਿਰਦਿਆਂ ਵਿੱਚ) ਰਾਮ (ਸਰਬ ਵਿਆਪਕ ਪੁਰਖ) ਵਸਿਆ ਹੋਇਆ ਹੁੰਦਾ ਹੈ। ਉਥੇ (ਰਹਿਣ ਵਾਲਿਆਂ ਦਾ ਮਨ ਰੱਬੀ) ਮਹਿਮਾ ਵਿਚ ਚੰਗੀ ਤਰ੍ਹਾਂ ਸੀਤਾ ਹੋਇਆ (ਭਾਵ ਲੀਨ) ਹੁੰਦਾ ਹੈ। (ਜਿਨ੍ਹਾਂ ਦੇ ਮਨਾਂ ਵਿਚ ਸਰਬ ਵਿਆਪਕ ਰਾਮ ਵਸਿਆ ਹੈ) ਉਨ੍ਹਾਂ ਦੇ ਸਰੂਪ ਕਥਨ ਨਹੀਂ ਕੀਤੇ ਜਾ ਸਕਦੇ। ਉਹ (ਪੁਰਸ਼) ਨਾ ਮਰਦੇ ਹਨ ਨਾ ਠੱਗੇ ਜਾ ਸਕਦੇ ਹਨ। ਉਥੇ ਕਈ ਲੋਕਾਂ ਦੇ ਭਗਤ ਵਸਦੇ ਹਨ। (ਉਹ ਮਹਾਂ) ਅਨੰਦ ਮਾਣਦੇ ਹਨ (ਕਿਉਂਕਿ) ਸੱਚਾ (ਸਾਹਿਬ ਉਨ੍ਹਾਂ ਦੇ) ਮਨ ਵਿਚ (ਵਸ ਗਿਆ ਹੈ)। ਸੱਚ ਖੰਡ ਵਿਚ ਨਿਰੰਕਾਰ (ਆਪ) ਵਸਦਾ ਹੈ। (ਉਹ ਨਿਰੰਕਾਰ ਸ੍ਰਿਸ਼ਟੀ ਨੂੰ ਪੈਦਾ) ਕਰ ਕਰਕੇ ਵੇਖਦਾ ਹੈ (ਅਤੇ ਆਪਣੀ) ਦ੍ਰਿਸ਼ਟੀ ਨਾਲ (ਸਭ ਨੂੰ) ਕ੍ਰਿਤਾਰਥ ਕਰਦਾ ਹੈ। ਉਥੇ (ਕਈ) ਖੰਡ, ਮੰਡਲ ਅਤੇ ਬ੍ਰਹਮੰਡ ਹਨ। ਜੇ ਕੋਈ (ਜੀਵ) ਉਨ੍ਹਾਂ ਦੀ (ਗਿਣਤੀ) ਦਸਣ ਲਗੇ ਤਾਂ (ਉਸ ਦਾ) ਅੰਤ ਬਿਲਕੁਲ ਨਹੀਂ (ਆ ਸਕਦਾ)। ਉਥੇ (ਕਈ ਪ੍ਰਕਾਰ ਦੇ) ਦੇਸ਼ (ਅਤੇ ਉਨ੍ਹਾਂ ਵਿਚ ਰਹਿਣ ਵਾਲਿਆਂ ਦੇ) ਸਰੀਰ (ਵਜੂਦ) ਹਨ। ਜਿਸ ਜਿਸ ਤਰ੍ਹਾਂ (ਉਸ ਨਿਰੰਕਾਰ ਦਾ) ਹੁਕਮ ਹੁੰਦਾ ਹੈ, (ਉਹ) ਉਸੇ ਉਸੇ ਤਰ੍ਹਾਂ (ਦੀ) ਕਾਰ (ਕਰਦੇ ਹਨ)। (ਉਹ ਨਿਰੰਕਾਰ ਸਭ ਦੀ ਕਾਰ ਨੂੰ) ਵੇਖਦਾ ਹੈ ਅਤੇ ਵੀਚਾਰ ਕਰਕੇ ਖੁਸ਼ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੱਚ ਖੰਡ ਦਾ) ਬਿਆਨ ਕਰਨਾ ਬਹੁਤ ਹੀ ਔਖਾ ਹੈ।੩੭।

## ਅਰਥ ਭੇਦ ਅਤੇ ਨਿਰਣੈ

**ਤਿਥੈ, ਸੀਤੋ ਸੀਤਾ, ਮਹਿਮਾ ਮਾਹਿ ॥**

ਇਸ ਪੰਕਤੀ ਵਿਚ 'ਸੀਤੋ ਸੀਤਾ' ਸ਼ਬਦਾਂ ਦੇ ਅਰਥਾਂ ਵਿਚ ਵਿਦਵਾਨਾਂ ਦੀ ਪਰਸਪਰ ਅਸੰਮਤੀ ਹੋਣ ਕਾਰਨ ਇਸ ਦੇ ਹੇਠ ਲਿਖੇ ਕਈ ਅਰਥ ਪ੍ਰਚਲਤ ਹਨ:-

੧. ਤਾਂ ਸਿਧਾਂ ਕਹਿਆ ਕਿ ਜਿਥੇ ਰਾਮ ਹੋਂਦਾ ਹੈ ਤਿਥੇ ਸੀਤਾ ਭੀ ਹੁੰਦੀ ਹੈ ਅਰ ਸੀਤਾ ਮਹਾਰਾਜ ਕੀ ਮਾਇਆ ਹੈ ਸੋ ਮਹਾਰਾਜ ਕੇ ਨਿਕਟ ਹੀ ਹੋਂਦੀ ਹੈ ਤਾਂ ਬਾਬੇ ਕਹਿਆ ਕਿ ਓਥੇ ਓਹੋ ਸੀਤਾ ਹੈਨ ਜੋ ਜਿਨਾਂ ਨੇ ਮਹਾਰਾਜ ਦੀ ਮਹਿਮਾ ਵਿਖੇ ਆਪਣਾ ਮਨ ਪਰੋਤਾ ਹੈ, ਅਰ ਆਤਮ

ਰੂਪੀ ਹੋਏ ਹਨ ਸੋ ਉਨ੍ਹਾਂ ਦਾ ਸਰੂਪ ਆਤਮ ਸਤਿਆ ਥੀਂ ਭਿੰਨ ਕਛ ਕਹਿਆ ਨਹੀਂ ਜਾਂਦਾ।
[ਜਨਮਸਾਖੀ (ਛਾਪਾ ਬੰਬਈ) ਕ੍ਰਿਤ ਭਾਈ ਮਨੀ ਸਿੰਘ ਜੀ ਗਿਆਨੀ

੨. ਜੋ ਸੰਤਨ ਮੇਂ ਰਾਮ ਭਰਪੂਰ ਹੈ, ਤਿਥੈ ਤਹਾਂ 'ਸੀਤੋ' ਸੀਤਲ, ਬਿਸ਼ਯਾ ਗਨਿ ਤੇ ਬਚਾਵਨਹਾਰੀ ਸੀਤਾ ਰੂਪ ਜੋ ਤਿਸ ਕੀ ਮਹਿਮਾ, ਤਿਨੋਂ ਸੰਤੋ ਮੇਂ ਸੋ ਬਿਰਾਜ ਰਹੀ ਹੈ।
[ਗਰਬ ਗੰਜਨੀ ਟੀਕਾ ਭਾਈ ਸੰਤੋਖ ਸਿੰਘ ਜੀ

੩. ਕਰਮ ਮੰਡਲ (ਭੂਮਿਕਾ) ਵਿਚ ਰਾਮ (ਸਰਵ ਵਯਾਪੀ) ਵਯਾਪ ਰਿਹਾ ਹੈ, ਅਰ ਆਤਮਿਕ ਸਾਂਤਿ ਰੂਪ ਸੀਤਾ ਵਡੀ ਉਨਤੀ ਵਿਚ ਹੈ। [ਭਾਈ ਕਾਨ੍ਹ ਸਿੰਘ ਜੀ ਨਾਭਾ

੪. ਓਥੇ ਹਨ (ਭਰਪੂਰ ਵਯਾਪਕ) ਰਾਮ ਦੀ ਮਹਿਮਾ ਵਿਚ (ਮਗਨ ਹੋ ਰਹੇ ਅਨੇਕਾਂ) ਰਾਮ ਤੇ ਸੀਤਾ।
[ਭਾ. ਵੀਰ ਸਿੰਘ ਜੀ

੫. ਉਸ (ਬਖ਼ਸ਼ਿਸ਼) ਅਵਸਥਾ ਵਿਚ ਅਪੜੇ ਹੋਏ ਮਨੁੱਖ ਦਾ ਮਨ ਨਿਰੰਕਾਰ ਅਕਾਲਪੁਰਖ ਦੀ ਵਡਿਆਈ ਵਿਚ ਪਰੋਤਾ ਰਹਿੰਦਾ ਹੈ। [ਪ੍ਰੋ. ਸਾਹਿਬ ਸਿੰਘ ਜੀ

੬. ਓਥੇ ਸੀਤਾ ਹੀ ਸੀਤਾ ਭਰੀਆਂ ਪਈਆਂ ਹਨ ਜੋ ਰਾਮ ਦੀ ਵਡਿਆਈ ਵਿਚ ਰਹਿੰਦੀਆਂ ਹਨ।
[ਪ੍ਰਿੰ. ਤੇਜਾ ਸਿੰਘ ਜੀ

੭. ਪ੍ਰਮੇਸ਼ਵਰ ਕੇ ਬੈਕੁੰਠ ਥਾਨ ਮੇਂ ਵਹੁ ਸੀਤਾ ਤੁਲਯ ਇਸਤਰੀਆਂ ਹੈਂ ਜਿਨ੍ਹੋਂ ਨੇ ਅਪਨਾ ਚਿਤ ਸੀਵਿਆ ਹਰਿ ਕੀ ਮਹਿਮਾ ਵਿਖੇ। [ਪੰ. ਤਾਰਾ ਸਿੰਘ ਜੀ ਨਰੋਤਮ

੮. ਕਈ ਟੀਕਾਕਾਰਾਂ ਨੇ 'ਸੀਤੋ ਸੀਤਾ' ਦਾ ਅਰਥ 'ਸੀਤਲਤਾ ਹੀ ਸੀਤਲਤਾ' ਕੀਤਾ ਹੈ।

**ਨਿਰਣੈ :** ਉਪਰੋਕਤ ਅਰਥਾਂ ਤੋਂ ਇਹ ਗਲ ਪ੍ਰਗਟ ਹੁੰਦੀ ਹੈ ਕਿ 'ਸੀਤੋ ਸੀਤਾ', 'ਆਤਮਕ ਸੀਤਾ', 'ਸੀਤਾ' ਅਰਥਾਤ 'ਪਰੋਤਾ ਹੋਇਆ', 'ਸ੍ਰੀ ਰਾਮ ਚੰਦਰ ਤੇ ਸੀਤਾ', 'ਸੀਤਾ ਤੁਲਯ' ਅਤੇ 'ਸੀਤਲਤਾ ਹੀ ਸੀਤਲਤਾ' ਹਨ। ਹੁਣ ਇਸ ਪੰਕਤੀ ਦੇ ਅਰਥਾਂ ਦਾ ਨਿਰਣਾ ਕਰਨਾ ਹੈ ਕਿ ਇਨ੍ਹਾਂ ਅਰਥਾਂ ਦੇ ਅਧਿਐਨ ਮਗਰੋਂ ਇਕ ਅਰਥ ਕਰਨਾ ਹੈ ਜਿਹੜਾ ਇਸ ਪਉੜੀ ਦੇ ਸਮੁੱਚੇ ਭਾਵ ਨਾਲ ਜੁੜਦਾ ਹੋਵੇ ਅਤੇ ਗੁਰਬਾਣੀ ਵੀ ਉਸ ਅਰਥ ਦੀ ਪੁਸ਼ਟੀ ਕਰਦੀ ਹੋਵੇ।

ਜੇਕਰ ਇਸ ਪਉੜੀ ਵਿਚ 'ਸੀਤੋ' ਸ਼ਬਦ ਦੇ ਅਰਥ 'ਸ੍ਰੀ ਰਾਮ ਚੰਦਰ ਜੀ' ਕੀਤੇ ਜਾਣ ਤਾਂ ਪਾਠਕਾਂ ਨੂੰ ਹੇਠ ਲਿਖੇ ਸ਼ੰਕੇ ਉਠਣਗੇ:-

ੳ) ਜੇ ਪੁਰਾਤਨ ਗ੍ਰੰਥਾਂ, ਵੱਖ ਵੱਖ ਭਾਸ਼ਾਵਾਂ ਦੇ ਕੋਸ਼ਾਂ ਵਿਚ 'ਸੀਤੋ' ਸ਼ਬਦ 'ਸ੍ਰੀ ਰਾਮ ਚੰਦਰ ਜੀ ਦੀ ਇਸਤਰੀ' ਦੇ ਅਰਥਾਂ ਵਿਚ ਆਉਂਦਾ ਤਾਂ ਘਟੋ ਘੱਟ ਸ੍ਰੀ ਰਾਮਚੰਦਰ ਜੀ ਦੀ ਜੀਵਨ ਕਥਾਵਾਂ ਵਿਚ ਜ਼ਰੂਰ ਵਰਤਿਆ ਜਾਂਦਾ।

ਅ) ਜਦੋਂ ਸ੍ਰੀ ਰਾਮ ਚੰਦਰ ਜੀ ਦਾ ਨਾਉਂ ਐਨਾ ਪ੍ਰਚਲਤ ਸੀ ਅਤੇ ਗੁਰਬਾਣੀ ਵਿਚ 'ਰਾਜਾ ਰਾਮ ਚੰਦ' ਅਤੇ 'ਰਾਮ' ਕਈ ਸ਼ਬਦਾਂ ਵਿਚ ਵਰਤਿਆ ਹੋਇਆ ਮਿਲਦਾ ਹੈ, ਤਾਂ ਇਤਨੇ ਪ੍ਰਸਿਧ ਨਾਮ ਦੀ ਥਾਂ 'ਸੀਤੋ' ਸ਼ਬਦ ਵਰਤਣ ਦੀ ਕੀ ਲੋੜ ਸੀ?

ੲ) ਪੰਜ ਖੰਡਾਂ ਵਾਲੀਆਂ ਪਉੜੀਆਂ ਵਿਚ ਕਿਸੇ ਵਿਅਕਤੀ ਦਾ ਨਾਮ ਨਹੀਂ ਆਉਂਦਾ ਕੇਵਲ ਪਦਵੀਆਂ ਦਾ ਵਰਨਣ ਹੈ, ਇਸ ਲਈ ਇਥੇ ਕਿਸੇ ਮਨੁੱਖੀ ਨਾਮ ਦੀ ਵਿਸ਼ੇਸ਼ਤਾ ਦਾ ਸੁਆਲ ਹੀ ਨਹੀਂ ਉਠਦਾ।

ਜਿਨ੍ਹਾਂ ਟੀਕਾਕਾਰਾਂ ਨੇ 'ਸੀਤਾ' ਸ਼ਬਦ ਦੇ ਅਰਥ 'ਰਾਮ' ਕੀਤੇ ਹਨ, ਉਨ੍ਹਾਂ ਨੇ ਇਸ ਦੀ ਪੁਸ਼ਟੀ ਲਈ ਕੇਵਲ ਇਤਨੀ ਹੀ ਵਿਆਖਿਆ ਕੀਤੀ ਹੈ ਕਿ ਜਿਥੇ 'ਰਾਮ' ਹੁੰਦਾ ਹੈ ਉਥੇ 'ਸੀਤਾ' ਵੀ ਹੁੰਦੀ ਹੈ ਭਾਵ ਦੋਵੇਂ ਇਕਨੇ ਹੋਂਦੇ ਹਨ। ਭਾਈ ਵੀਰ ਸਿੰਘ ਜੀ ਨੇ ਇਸ ਬਾਰੇ ਇਹ ਵੀਚਾਰ ਪ੍ਰਗਟ ਕੀਤੇ ਹਨ ਜਿਵੇਂ ਆਮ ਬੋਲੀ ਦਾ 'ਮਾਧਵ' ਤੋਂ ਮਾਧੋ ਬਣਾਇਆ ਹੈ, ਤਿਵੇਂ ਸੀਤਾ+ਧਵ ਤੋਂ ਸੀਤਾਧਵ, ਇਸ ਤੋਂ ਸੀਤਾਧੋ ਤੇ ਫੇਰ ਸੀਤੋ ਬਣਾਇਆ ਜਾਪਦਾ ਹੈ। ਸੀਤੋ ਦਾ ਅਰਥ ਬਣਿਆ 'ਰਾਮ ਚੰਦ'।

ਗੁਰਬਾਣੀ ਦੇ ਆਧਾਰ ਤੇ ਨਾ ਹੀ ਉਪਰੋਕਤ ਅਰਥਾਂ ਦੀ ਪ੍ਰਸ਼ਟੀ ਹੋਂਦੀ ਹੈ ਅਤੇ ਨਾ ਹੀ 'ਸੀਤੋ ਸੀਤਾ' ਦੇ ਅਰਥ 'ਸੀਤਲਤਾ ਹੀ ਸੀਤਲਤਾ' ਢੁਕਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਸੀਤੋ' ਅਤੇ 'ਸੀਤਾ' ਸ਼ਬਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਅੰਦਰ ਮਿਲਦੀ ਹੈ:-

**੧) ਮਨੁ ਧਨੁ ਜੀਉ ਪਿੰਡੁ ਸਭੁ ਤੁਮਰਾ, ਇਹੁ ਤਨੁ ਸੀਤੋ ਤੁਮਰੈ ਧਾਨ॥** [ਪੰਨਾ ੧੨੧੬

**੨) ਹਉਮੈ ਮਾਰਿ ਨਿਵਾਰਿਆ, ਸੀਤਾ ਹੈ ਚੋਲਾ ॥** [ਪੰਨਾ ੭੨੯

**੩) ਮਨ ਮਹਿ ਝੂਰੈ ਰਾਮਚੰਦੁ, ਸੀਤਾ ਲਛਮਣ ਜੋਗੁ ॥** [ਪੰਨਾ ੧੪੧੨

ਇਨ੍ਹਾਂ ਪ੍ਰਮਾਣਾਂ ਤੋਂ ਸਪਸ਼ਟ ਹੋਂਦਾ ਹੈ ਕਿ ਗੁਰਬਾਣੀ ਵਿਚ 'ਸੀਤਾ' ਸ਼ਬਦ ਦੇ ਅਰਥ ਸੀਉਣਾ, ਜੋੜਨਾ, ਪਾਵ ਇਕਮਿਕ ਹੋਣਾ ਹੀ ਹਨ। ਜੇ ਪੁਰਾਤਨ ਟੀਕੇ ਵੇਖੀਏ ਤਾਂ ਉਹ ਵੀ ਅੰਤਰੀਵ ਭਾਵ 'ਆਤਮਾ' ਤੇ ਘਟਾਉਂਦੇ ਹਨ। ਇਸ ਤੋਂ ਉਪਰੰਤ ਗੁਰਬਾਣੀ ਵਿਚ ਇਸ ਪ੍ਰਕਾਰ ਦੇ ਮਿਲਦੇ ਜੁਲਦੇ ਸ਼ਬਦਾਂ ਦੀ ਵਰਤੋਂ ਹੋਰ ਕਈ ਪੰਕਤੀਆਂ ਅੰਦਰ ਵੀ ਮਿਲਦੀ ਹੈ ਜਿਨ੍ਹਾਂ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਇਸ ਤਰ੍ਹਾਂ ਦੇ ਸ਼ਬਦ ਕਿਸੇ ਭਾਵ ਦੀ ਅਧਿਕਤਾ ਦਰਸਾਉਣ ਲਈ ਵੀ ਵਰਤੇ ਜਾਂਦੇ ਹਨ ਜਿਵੇਂ:-

**੧) ਅਨਦੋ ਅਨਦੁ ਘਣਾ..... ॥** [ਪੰਨਾ ੪੫੨

**੨) ਨਾਮੋ ਨਾਮੁ ਮਿਲੀ..... ॥** [ਪੰਨਾ ੬੯੦

**੩) ਨਾਨਕ ਲਾਲੋ ਲਾਲੁ ਹੈ.... ॥** [ਪੰਨਾ ੧੦੮੯

ਪੰਜਾਬੀ ਵਿਚ 'ਮਨ ਸੀਉਣਾ' ਮੁਹਾਵਰਾ ਵੀ ਹੈ ਜਿਸ ਦੇ ਅਰਥ ਹਨ 'ਮਨ ਨੂੰ ਜੋੜਨਾ, ਲਿਵ ਲਾਉਣੀ'। ਇਸ ਪਉੜੀ ਵਿਚ ਭਗਤਾਂ ਤੇ ਜੋਧਿਆਂ ਦਾ ਵਰਨਣ ਹੈ ਜਿਨ੍ਹਾਂ ਨੇ ਵਾਹਿਗੁਰੂ ਜੀ ਦੀ ਮਹਿਮਾ ਅੰਦਰ ਆਪਣੇ ਮਨ ਨੂੰ ਸੀਉਣਾ ਕੀਤਾ ਹੈ। ਸਚਾਈ ਇਹ ਹੈ ਕਿ ਹਰੀ ਦੇ ਲੋਕਾਂ ਨੂੰ ਹਰੀ ਦੇ ਨਾਮ ਤੋਂ ਬਿਨਾਂ ਕੋਈ ਕਾਰ ਕਰਨੀ ਨਹੀਂ ਸੁਖਾਂਦੀ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:-

**ਹਰਿ ਕੇ ਲੋਗ, ਅਵਰ ਨਹੀ ਕਾਰਾ॥ ਸਾਚਉ ਠਾਕੁਰ, ਸਾਚੁ ਪਿਆਰਾ॥** [ਪੰਨਾ ੬੯੬

ਨਾਮ-ਰੱਸੀਆਂ ਨੂੰ ਸਦਾ ਨਾਮ ਦੀ ਬਖ਼ਸ਼ਿਸ਼ ਹੁੰਦੀ ਹੈ ਅਤੇ ਉਹ ਨਾਮ ਵਿਚ ਹੀ ਮਨ ਨੂੰ ਪਰੋਂਦੇ ਹਨ:-

**ਨਾਉ ਨਾਨਕ ਬਖਸੀਸ, ਮਨਿ ਮਾਹਿ ਪਰੋਵਣਾ ॥** [ਪੰਨਾ ੫੨੩

ਉਪਰੋਕਤ ਭਾਵ ਦੀ ਪੁਸ਼ਟੀ ਹੇਠ ਲਿਖੇ ਸ਼ਬਦ ਰਾਹੀਂ ਚੰਗੀ ਤਰ੍ਹਾਂ ਹੋ ਜਾਂਦੀ ਹੈ ਅਤੇ ਇਸ ਤੋਂ ਉਪਰੰਤ ਕਿਸੇ ਸ਼ੰਕੇ ਦੀ ਸੰਭਾਵਨਾ ਨਹੀਂ ਉਠਦੀ:-

**ਸੁੰਦਰ ਸੁਆਮੀ ਧਾਮ, ਭਗਤਹ ਬਿਸ੍ਰਾਮ, ਆਸਾ ਲਗਿ ਜੀਵਤੇ ਜੀਉ ॥**
**ਮਨਿ ਤਨੇ ਗਲਤਾਨ, ਸਿਮਰਤ ਪ੍ਰਭ ਨਾਮ, ਹਰਿ ਅੰਮ੍ਰਿਤੁ ਪੀਵਤੇ ਜੀਉ ॥**
**ਅੰਮ੍ਰਿਤੁ ਹਰਿ ਪੀਵਤੇ, ਸਦਾ ਥਿਰੁ ਥੀਵਤੇ, ਬਿਖੈ ਬਨੁ ਫੀਕਾ ਜਾਨਿਆ ॥**
**ਭਏ ਕਿਰਪਾਲ ਗੋਪਾਲ ਪ੍ਰਭ ਮੇਰੇ, ਸਾਧ ਸੰਗਤਿ ਨਿਧਿ ਮਾਨਿਆ ॥**
**ਸਰਬਸੋ ਸੂਖ ਆਨੰਦ ਘਨ ਪਿਆਰੇ, ਹਰਿ ਰਤਨੁ ਮਨ ਅੰਤਰਿ ਸੀਵਤੇ ॥**
**ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ, ਜਪਿ ਜਪਿ ਨਾਨਕ ਜੀਵਤੇ॥** [ਪੰਨਾ ੮੧

## ਸਾਰੰਸ਼ ਅਤੇ ਸਿਧਾਂਤ

**ਸਚ ਖੰਡ –** 'ਸਚ ਖੰਡ' ਸੁਤੰਤਰ ਖੰਡ ਹੈ ਭਾਵ ਇਹ ਕਿਸੇ ਹੋਰ ਖੰਡ ਦੇ ਅਧੀਨ ਨਹੀਂ ਹੈ। ਇਸ ਖੰਡ ਦੀ ਸਤਾ 'ਧਰਮ ਖੰਡ', 'ਗਿਆਨ ਖੰਡ', 'ਸਰਮ ਖੰਡ' ਅਤੇ 'ਕਰਮ ਖੰਡ' ਨੂੰ ਚਲਾ ਰਹੀ ਹੈ। ਇਹ ਸਾਰੇ ਖੰਡ ਸਚ ਖੰਡ ਦੇ ਅੰਗ ਹਨ ਪ੍ਰੰਤੂ 'ਕਰਮ ਖੰਡ' ਸਚ ਖੰਡ ਦਾ ਵਿਸ਼ੇਸ਼ ਅੰਗ ਹੈ ਕਿਉਂਕਿ ਇਸ ਦਾ ਵਰਨਣ ਇਕੋ ਪਉੜੀ ਵਿਚ ਅੰਕਿਤ ਹੈ ਅਤੇ ਬਖ਼ਸ਼ਿਸ਼ ਵਾਲੀ ਨਦਰ ਬਖ਼ਸ਼ਿੰਦ ਨਾਲੋਂ ਵਖਰੀ ਨਹੀਂ ਹੋ ਸਕਦੀ। ਇਸ ਖੰਡ ਵਿਚ 'ਬੰਕੇ ਲੋਇਣ' ਵਾਲੇ ਨਿਰੰਕਾਰ ਜੀ ਦਾ ਨਿਜ ਆਸਣ ਹੈ। ਇਥੇ ਹੀ ਸੁੰਦਰ ਦੀਦਾਰ ਕਰਕੇ ਭਗਤਾਂ ਦੇ ਮਨ ਅੰਦਰ ਚਾਅ ਚੜ੍ਹਦਾ ਹੈ। ਇਹੋ ਹੀ 'ਸੁੰਦਰ ਪੁਰਖ

ਬਿਰਾਜਿਤ ਪੇਖਿ ਮਨੁ ਬੰਚਲਾ' ਵਾਲਾ ਅਗੰਮੀ ਖੰਡ ਹੈ। ਭਗਤਾਂ, ਸੰਤਾਂ ਤੋਂ ਬਿਨਾ ਇਸ ਖੰਡ ਤੱਕ ਕਿਸੇ ਦੀ ਪਹੁੰਚ ਨਹੀਂ। ਇਹ ਭਗਤਾਂ ਦਾ 'ਅਨਭਉ ਨਗਰ' ਹੈ ਜਿਥੇ ਸੋਗ ਦਾ ਨਾਮੋ ਨਿਸ਼ਾਨ ਹੀ ਨਹੀਂ:-

**ਸਹਜ ਸਿਫਤਿ ਭਗਤਿ ਤਤੁ ਗਿਆਨਾ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ॥**
**ਤਹਾ ਸੰਗਤਿ ਸਾਧ ਗੁਣ ਰਸੈ॥ ਅਨਭਉ ਨਗਰੁ, ਤਹਾ ਸਦ ਵਸੈ॥....**
**ਤਹ ਸਦਾ ਅਨੰਦ, ਅਨਹਤ ਆਖਾਰੇ॥ ਭਗਤ ਵਸਹਿ, ਕੀਰਤਨ ਆਧਾਰੇ॥੭॥**
**ਪਾਰਬ੍ਰਹਮੁ ਕਾ ਅੰਤ ਨ ਪਾਰੁ॥ ਕਉਣ ਕਰੈ, ਤਾ ਕਾ ਬੀਚਾਰੁ ॥**
**ਕਹੁ ਨਾਨਕ ਜਿਸੁ ਕਿਰਪਾ ਕਰੈ॥ ਨਿਹਚਲ ਥਾਨੁ ਸਾਧਸੰਗਿ ਤਰੈ॥੮॥੪॥** [ਪੰਨਾ ੨੩੭

ਜਿਥੇ 'ਸਦਾ ਅਨੰਦ ਅਨੰਦੀ ਸਾਹਿਬੁ' ਬੈਠਾ ਹੋਵੇ ਉਥੇ ਚਿੰਤਾ ਦਾ ਕੀ ਕੰਮ? ਉਥੇ ਸੱਚੇ ਨਾਮ ਦੀ ਅੰਮ੍ਰਿਤ ਬਰਖਾ ਵਰ੍ਹਦੀ ਹੈ ਜਿਸ ਦੀ ਠੰਢ ਨਾਲ ਮਨ ਸ਼ਾਂਤ ਹੋ ਜਾਂਦਾ ਹੈ। ਇਸੇ ਨਾਮ ਦੀ ਰੰਗਣ ਵਿਚ ਰਤੇ ਹੋਏ ਭਗਤ ਅਦਭੁਤ ਰਸ ਮਾਣਦੇ ਹਨ। ਇਹ ਚਿਤ੍ਰਕਾਰਾਂ ਦਾ ਮਨੋਕਲਪਿਤ ਖੰਡ ਨਹੀਂ, 'ਸਚ ਖੰਡ' ਹੈ। ਨਿਰੰਕਾਰ ਜੀ ਦੀ ਅਬਿਚਲ-ਨਗਰੀ ਵਿਚ ਆਉਣ ਦੀ ਪ੍ਰਵਾਨਗੀ ਸ੍ਰੀ ਗੁਰੂ ਨਾਨਕ ਦੇਵ ਜੀ ਨਿਰੰਕਾਰੀ ਪਾਸੋਂ ਲੈਣੀ ਪੈਂਦੀ ਹੈ, ਇਸ ਤੋਂ ਬਿਨਾਂ ਇਸ ਖੰਡ ਦੇ ਦਰਸ਼ਨ ਨਹੀਂ ਹੋ ਸਕਦੇ:-

**ਸੋ ਵਸੈ ਇਤੁ ਘਰਿ, ਜਿਸੁ ਗੁਰੁ ਪੂਰਾ ਸੇਵ ॥**
**ਅਬਿਚਲ ਨਗਰੀ, ਨਾਨਕ ਦੇਵ ॥** [ਪੰਨਾ ੪੩੦

ਇਥੇ ਨਿਰੰਕਾਰ ਜੀ ਆਪ ਸੁਹਾਵਣਾ ਆਸਣ ਲਾ ਕੇ ਬਡੇ ਚਾਅ ਨਾਲ ਆਪਣੀ ਨਦਰ ਹੇਠਾਂ ਸਭ ਸੰਸਾਰ ਦੀ ਕਾਰ ਨੂੰ ਚਲਾ ਰਹੇ ਹਨ ਅਤੇ ਵੇਖ ਵੇਖ ਕੇ ਖੁਸ਼ ਹੋ ਰਹੇ ਹਨ। ਜੀਵ ਜਿਸ 'ਬਖ਼ਸ਼ਿਸ਼' ਦੀ ਤੜਪ ਹਿਤ ਧਰਮ ਖੰਡ ਵਿਚ ਕਾਰ ਕਰਦਾ ਸੀ ਓਹੋ ਤੜਪ ਸਾਰੇ ਖੰਡਾਂ ਵਿਚੋਂ ਤੁਰਦੀ ਤੁਰਦੀ ਇਥੇ ਆ ਪੁਜਦੀ ਹੈ ਕਿਉਂਕਿ 'ਕਰਮ' ਦਾ ਨਿਸ਼ਾਨ ਇਸ ਖੰਡ ਵਿਚ ਪੈਂਦਾ ਹੈ। ਜਦੋਂ ਤਕ ਬਖ਼ਸ਼ਿਸ਼ ਦੀ ਮੁਹਰ ਨਾ ਲਗੇ ਨਾਮ ਜਪਿਆ, ਭਗਤੀ ਕੀਤੀ, ਅਧੂਰੀ ਰਹਿੰਦੀ ਹੈ। ਜਿਹੜੇ ਭਗਤ ਰਬੀ-ਕਿਰਪਾ ਦੇ ਪਾਤਰ ਬਣ ਕੇ ਬਖ਼ਸ਼ਿਸ਼ ਦੀ ਉਡੀਕ ਵਿਚ ਰਹਿੰਦੇ ਹੋਏ ਜਦੋਂ ਕਰਮ ਖੰਡ ਵਿਚ ਪਹੁੰਚਦੇ ਹਨ ਤਾਂ ਵਾਹਿਗੁਰੂ ਜੀ ਦੇ ਨੇੜੇ ਹੋ ਜਾਂਦੇ ਹਨ। ਓਹ ਭਗਤ ਵਾਹਿਗੁਰੂ ਜੀ ਦੇ ਸਨਮੁਖ ਬੈਠੇ ਹੋਏ, ਨੂਰੀ ਦਰਸ਼ਨਾਂ ਦੇ ਝਲਕਾਰਿਆਂ ਨਾਲ ਭਿਜੇ ਹੋਏ, ਅਨੂਠੇ ਰਸ ਵਿਚ ਮਤੇ ਹੋਏ, ਵਿਸਮਾਦ ਰੂਪ ਵਿਚ ਟਿਕੇ ਹੋਏ, ਅਕਾਲ ਪੁਰਖ ਜੀ ਨੂੰ ਰੀਝਾਉਣ ਲਈ ਨਿਰੰਤਰ ਉਸਤਤਿ ਕਰੀ ਜਾਂਦੇ ਹਨ, ਮਤਾਂ ਸਾਈਂ ਜੀ ਤੁਠ ਪੈਣ ਤੇ ਝਟ ਆਪਣੇ ਪਵਿਤਰ ਕਰਾਂ ਨਾਲ ਧੁਰ ਦਰਗਾਹੀ ਬਖ਼ਸ਼ਿਸ਼ ਦਾ ਨਿਸ਼ਾਨ ਪਾ ਦੇਣ। ਵਾਹੁ ਵਾਹੁ ਕਰਮ-ਖੰਡ! ਵਾਹੁ ਵਾਹੁ ਸਚ ਖੰਡ!! ਇਸ ਨਿਰੰਕਾਰੀ ਖੰਡ ਵਿਚ ਅਨੇਕਾਂ ਖੰਡ, ਦੇਸ਼ ਅਤੇ ਬ੍ਰਹਮੰਡ ਹਨ। ਉਸ ਓਅੰਕਾਰ ਦੀ ਰਚਨਾ ਦੀ ਗਿਣਤੀ ਕੌਣ ਕਰ ਸਕਦਾ ਹੈ? ਜੇ ਕੋਈ ਗਿਣਤੀ ਕਰਨ ਲਗੇ ਤਾਂ ਇਸ ਗਿਣਤੀ ਦਾ ਓੜਕ ਹੀ ਨਹੀਂ। ਇਥੇ ਕਈ ਦੇਸ਼ ਕਈ ਆਕਾਰ ਭਾਵ ਦ੍ਰਿਸ਼ਟ ਅਨਦ੍ਰਿਸ਼ਟ ਸਾਰਾ ਪਸਾਰਾ ਹੀ ਨਿਰੰਕਾਰ ਜੀ ਦੀ ਚਰਨੀ ਲਗਾ ਪਿਆ ਹੈ। ਇਥੇ ਕਿਸੇ ਦਾ ਜ਼ੋਰ ਨਹੀਂ ਚਲਦਾ। ਭਗਤੀ ਦੀ ਕਮਾਈ ਤੋਂ ਉਪਰੰਤ ਵੀ ਜੀਵ ਨੂੰ ਹੁਕਮ ਦੀ ਨਕੇਲ ਵਿਚ ਚਲਣਾ ਪੈਂਦਾ ਹੈ, ਜਿਵੇਂ ਸਾਹਿਬ ਜੀ ਹੁਕਮ ਕਰਨ ਉਸੇ ਤਰ੍ਹਾਂ ਦੀ ਕਾਰ ਕਰਨੀ ਪੈਂਦੀ ਹੈ। ਹੁਕਮੀ ਦੇ ਖੰਡਾਂ ਨੂੰ 'ਹੁਕਮੀ ਜੀ' ਆਪ ਹੀ ਜਾਣਦੇ ਹਨ, ਹੋਰ ਕੋਈ ਨਹੀਂ ਜਾਣ ਸਕਦਾ। ਇਸ ਖੰਡ ਵਿਚ ਬੈਠੇ ਵਾਹਿਗੁਰੂ ਜੀ ਹਰੇਕ ਜੀਵ ਦੀ ਕਾਰ ਨੂੰ ਵੇਖ ਵੇਖ ਕੇ ਖੁਸ਼ ਹੋ ਰਹੇ ਹਨ। ਇਸ ਕੁਦਰਤੀ ਕਾਰ ਦੀ ਅਸਾਂ ਅਲਪਗ ਜੀਵਾਂ ਨੂੰ ਸਮਝ ਹੀ ਕਿਥੇ? ਇਸ ਨੂੰ ਦਸਣਾ ਅਸੰਭਵ ਹੈ। ਇਸ ਅਚਿੰਤ-ਨਗਰੀ ਵਿਚ ਪੱਕੇ ਸੰਤ ਸਜਣਾਂ ਦੀ ਸੰਗਤ ਨਾਲ ਹੀ ਅਪੜ ਸਕੀਦਾ ਹੈ ਕਿਉਂਕਿ ਉਹ ਸੂਰਬੀਰ ਅਤੇ ਬਚਨ ਦੇ ਬਲੀ ਹੁੰਦੇ ਹਨ:-

**ਨਾਨਕ! ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ ॥**
**ਓਇ ਜੀਵੰਦੇ ਵਿਛੁੜਹਿ, ਓਇ ਮੁਇਆ ਨ ਜਾਹੀ ਛੋੜਿ ॥** [ਪੰਨਾ ੧੧੦੨

ਇਸ ਨਗਰੀ ਦਾ ਪਵਿਤਰ ਦਰਸ਼ਨ ਭਗਤ ਰਵਿਦਾਸ ਜੀ ਇਉਂ ਕਰਾਉਂਦੇ ਹਨ:-

**ਬੇਗਮ ਪੁਰਾ, ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ, ਤਿਹਿ ਠਾਉ ॥**
**ਨਾ ਤਸਵੀਸ, ਖਿਰਾਜੁ ਨ ਮਾਲੁ॥ ਖਉਫੁ ਨ ਖਤਾ, ਨ ਤਰਸੁ ਜਵਾਲੁ॥੧॥**
**ਅਬ ਮੋਹਿ, ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ, ਮੇਰੇ ਭਾਈ॥੧॥ ਰਹਾਉ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ, ਏਕ ਸੋ ਆਹੀ ॥**
**ਆਬਾਦਾਨੁ, ਸਦਾ ਮਸਹੂਰ॥ ਊਹਾਂ, ਗਨੀ ਬਸਹਿ ਮਾਮੂਰ ॥੨॥**
**ਤਿਉ ਤਿਉ ਸੈਲ ਕਰਹਿ, ਜਿਉ ਭਾਵੈ॥ ਮਹਰਮ ਮਹਲ, ਨ ਕੋ ਅਟਕਾਵੈ॥**
**ਕਹਿ ਰਵਿਦਾਸ, ਖਲਾਸ ਚਮਾਰਾ॥ ਜੋ ਹਮ ਸਹਰੀ, ਸੁ ਮੀਤੁ ਹਮਾਰਾ॥੩॥੨॥** [ਪੰ. ੩੪੫

ਇਥੇ ਹਮ-ਸ਼ਹਿਰੀ ਰਲ ਕੇ ਕੀਰਤਨ ਦੀਆਂ ਗੂੰਜਾਂ ਪਾਉਂਦੇ ਹਨ। ਇਥੇ ਹੀ 'ਦਸਮ ਦੁਆਰਾ ਅਗਮ ਅਪਾਰਾ ਪਰਮਪੁਰਖ ਕੀ ਘਾਟੀ' ਦਾ ਪਰਤਖ ਦਰਸ਼ਨ ਹੁੰਦਾ ਹੈ। ਸਚਖੰਡ ਦਾ ਵੀਚਾਰ ਕੌਣ ਦਸ ਸਕਦਾ ਹੈ? ਇਸ ਸਚ ਖੰਡ ਦਾ ਰੰਗ ਆਤਮਦਰਸੀ ਪੁਰਸ਼ ਮਾਣਦੇ ਹਨ, ਕਿਉਂਕਿ ਉਹ ਸਾਹਿਬ ਨੂੰ ਸਦਾ ਹਜ਼ੂਰ ਦੇਖਦੇ ਹਨ। ਜਿਨ੍ਹਾਂ ਸੁਭਾਗਿਆਂ ਨੇ ਗੁਰੂ ਨਾਨਕ ਦੇਵ ਜੀ ਦਾ ਬਚਨ ਪਲੇ ਬੰਨ੍ਹ ਲਿਆ, ਗੁਰੂ ਨਾਨਕ ਸਾਹਿਬ ਜੀ ਦਾ ਲੜ ਫੜ ਲਿਆ, ਉਨ੍ਹਾਂ ਨੇ ਸਾਧਸੰਗਤ ਵਿਚ ਸਚ ਖੰਡ ਦੇ ਪ੍ਰਤੱਖ ਦਰਸ਼ਨ ਕਰ ਲਏ। ਉਹੋ ਹੀ 'ਸਚ-ਖੰਡ' ਤੋਂ ਅੰਮ੍ਰਿਤ ਦੇ ਪ੍ਰੇਮ ਪਿਆਲੇ ਪੀ ਪੀ ਕੇ ਖੀਵੇ ਹੋਏ। ਅੰਮ੍ਰਿਤ ਪੀਣ ਨਾਲ ਅਮਰ ਪਦਵੀ ਪ੍ਰਾਪਤ ਹੋ ਗਈ। ਇਥੇ ਜੀਵ ਸੁਰਤੀ ਅੰਦਰ '੧ਓ' 'ਜਲਸ ਤੂਹੀ ਥਲਸ ਤੂਹੀ॥ ਨਦਸ ਤੂਹੀ ਨਦਿਸ ਤੂਹੀ' ਕਰਦਾ ਕਰਦਾ 'ਤੂਹੀ ਤੂਹੀ' ਦੇ ਅਲੌਕਿਕ ਨਾਦ ਵਿਚ ਗੜੂੰਦ ਹੋ ਜਾਂਦਾ ਹੈ, ਇਥੇ ਅਪਣਤ ਮੁੱਕ ਜਾਂਦੀ ਹੈ ਅਤੇ ਮਨ ਗੰਗਾ ਜਲ ਵਾਂਗ ਨਿਰਮਲ ਹੋ ਜਾਂਦਾ ਹੈ। ਇਥੇ ਅਪੜੇ ਹੋਏ ਨੂੰ ਹਰੀ ਜੀ ਆਪ ਵਾਜਾਂ ਮਾਰਦੇ ਹਨ। ਉਸ ਮਾਹੀ ਦੀ ਸੋਹਣੀ ਸਦ ਸੀਨੇ ਵਿਚ ਇਹੋ ਜਿਹਾ ਛੇਕ ਕਰਦੀ ਹੈ ਜਿਸ ਨਾਲ ਜਨਮਾਂ ਜਨਮਾਂਤਰਾਂ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ, ਇਕੋ ਸਜਣ ਸੈਣ ਨਜ਼ਰੀ ਆਉਂਦਾ ਹੈ। 'ਅੰਮ ਅਬੇ ਥਾਵਹੁ ਮਿਠੜਾ' ਸੁਆਮੀ, ਨਦਰੀ ਨਦਰਿ ਨਿਹਾਲ ਕਰ ਦੇਂਦਾ ਹੈ। ਇਸ ਨੂਰੀ ਨਜ਼ਰ ਦਾ ਸਦਕਾ ਜੀਵ ਨੂੰ ਹਰ ਪਾਸੇ ਇਕੋ ਇਕ ਨਜ਼ਰ ਆਉਂਦਾ ਹੈ। ਓਹ ਸਾਰੇ ਸੰਸਾਰ ਨੂੰ ਇਸ ਗੁਹਜ-ਰਮਜ਼ ਦਾ ਗੁਹਜ-ਰੂਪ ਪ੍ਰਗਟਾਅ ਕੇ ਆਪ ਜੋਤੀ ਵਿਚ ਸਮਾਅ ਕੇ 'ਜੋਤਿ ਰੂਪ' ਬਣ ਜਾਂਦਾ ਹੈ:-

**ਅਲਹੁ ਅਲਖੁ ਨ ਜਾਈ ਲਖਿਆ, ਗੁਰਿ ਗੁੜੁ ਦੀਨਾ ਮੀਠਾ ॥**
**ਕਹਿ ਕਬੀਰ ਮੇਰੀ ਸੰਕਾ ਨਾਸੀ, ਸਰਬ ਨਿਰੰਜਨੁ ਡੀਠਾ ॥** [ਪੰਨਾ ੧੩੪੦

## ਪੰਜ ਖੰਡਾਂ ਦਾ ਨਿਰਣਾ

**ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ, ਕਵਣੁ ਬੁਝੈ ਬਿਧਿ ਜਾਣੈ ॥**
**ਉਤਭੁਜ ਚਲਤ ਆਪਿ ਕਰਿ ਚੀਨੈ, ਆਪੇ ਤਤੁ ਪਛਾਣੈ ॥** [ਪੰਨਾ ੮੭੮

ਇਸ ਵਿਚ ਸੰਦੇਹ ਨਹੀਂ ਕਿ ਅਜ ਦੇ ਵਿਗਿਆਨੀ ਕਈ ਪ੍ਰਕਾਰ ਦੇ ਅਕਲ ਖੰਭਾਂ ਨਾਲ ਰਬੀ-ਰਚਨਾ ਦੀ ਖੋਜ ਵਿਚ ਜੁਟੇ ਪਏ ਹਨ। ਇਸ ਤੋਂ ਪਹਿਲਾਂ ਵੀ ਏਦਾਂ ਦੇ ਅਨਗਿਣਤ ਸਿਆਣੇ ਹੋ ਚੁਕੇ ਹਨ ਜਿਹੜੇ ਇਸ ਭਾਲ ਵਿਚ ਅਸਫਲ ਹੋਏ। ਵਾਹਿਗੁਰੂ ਜੀ ਦੇ ਧਾਰੇ ਹੋਏ ਖੰਡਾਂ ਬ੍ਰਹਮੰਡਾਂ ਦੀ ਸੋਝੀ ਮਨੋਕਲਪਿਤ ਗਲਾਂ ਜਾਂ ਚਿਤ੍ਰਕਲਾ ਦੀ ਸੁਚਜਤਾ ਨਾਲ ਉਲੀਕੇ ਹੋਏ ਖ਼ਾਕਿਆਂ ਰਾਹੀਂ ਨਹੀਂ ਦਰਸਾਈ ਜਾ ਸਕਦੀ। ਇਹ ਬਚਿਤ੍ਰ ਕਲਾ ਹੈ ਜਿਸ ਨੂੰ ਕੇਵਲ ਵਾਹਿਗੁਰੂ ਨਾਮ ਵਿਚ ਪਰੋਤੇ ਹੋਏ, ਨਾਮ ਰੰਗ ਵਿਚ ਚਲੂਲੇ 'ਗੁਰਮੁਖਿ ਲਾਲੋ ਲਾਲੁ' ਭਗਤ ਅਤੇ ਸੰਤ ਜਨ ਹੀ ਲਖ ਸਕਦੇ ਹਨ। ਉਹ ਪ੍ਰੇਮ ਠਗਉਰੀ ਪਾ ਕੇ ਗੋਬਿੰਦ ਦੇ ਮਨ ਨੂੰ ਮੋਹ ਲੈਂਦੇ ਹਨ। ਜਿਵੇਂ ਗੁਰਵਾਕ ਹਨ:-

**ਪ੍ਰੇਮ ਠਗਉਰੀ ਪਾਇ ਰੀਝਾਇ, ਗੋਬਿੰਦ ਮਨੁ ਮੋਹਿਆ ਜੀਉ॥** [ਪੰਨਾ ੮੧

ਅਜਿਹੀਆਂ ਪਿਆਰ ਦੀਆਂ ਖੇਡਾਂ ਖੇਡਦੇ ਹੋਏ, ਵਸਲ ਵਿਚ ਆ ਕੇ ਆਖਦੇ ਹਨ:-

**ੳ) ਬਦਹੁ ਕੀ ਨ ਹੋਡ ਮਾਧਉ! ਮੋ ਸਿਉ ॥**
**ਠਾਕੁਰ ਤੇ ਜਨੁ ਜਨ ਤੇ ਠਾਕੁਰ, ਖੇਲ ਪਰਿਓ ਹੈ ਤੋ ਸਿਉ ॥** [ਪੰਨਾ ੧੨੫੨

**ਅ) ਜਉ ਹਮ ਬਾਂਧੇ ਮੋਹ ਫਾਸ, ਹਮ ਪ੍ਰੇਮ ਬਧਨਿ ਤੁਮ ਬਾਧੇ ॥**
**ਅਪਨੇ ਛੂਟਨੇ ਕੋ ਜਤਨੁ ਕਰਹੁ, ਹਮ ਛੂਟੇ ਤੁਮ ਆਰਾਧੇ ॥** [ਪੰਨਾ ੬੫੮

ਇਥੇ ਅਪੜ ਕੇ ਕੌਣ ਗਲਾਂ ਕਰਦਾ ਹੈ? ਇਥੇ ਤਾਂ ਸੁੰਦਰ ਸੁਆਮੀ ਦੇ ਸੁਹਣੇ ਦਰਸ਼ਨ ਕਰਕੇ ਮੂੰਹੋਂ ਮਿਠੇ ਬਚਨ ਨਿਕਲਦੇ ਹਨ- 'ਹਉ ਬਿਸਮੁ ਭਈ ਜੀ! ਹਰਿ ਦਰਸਨੁ ਦੇਖਿ ਅਪਾਰਾ॥ ਮੇਰਾ ਸੁੰਦਰੁ ਸੁਆਮੀ ਜੀ, ਹਉ ਚਰਨ ਕਮਲ ਪਗ ਛਾਰਾ॥' (ਪੰਨਾ ੭੮੪)। ਇਹ ਅਮਿਓ ਰਸ ਅੰਮ੍ਰਿਤ ਦਾਤਾ ਜੀ ਆਪ ਬਖ਼ਸ਼ਦੇ ਹਨ। ਪਰ "ਬੁਧਿ ਬਦਲੀ ਸਿਧਿ ਪਾਈ" ਮਗਰੋਂ ਹੀ ਹਿਰਦੇ ਅੰਦਰ ਇਸ ਗੁਝੇ ਭੇਤ ਦਾ ਪ੍ਰਗਟਾਅ ਹੁੰਦਾ ਹੈ।

ਜਿਨ੍ਹਾਂ ਜਗਿਆਸੂਆਂ ਨੂੰ ਇਹ ਭੁਲੇਖਾ ਹੈ ਕਿ ਵਾਸਤਵ ਵਿਚ ਕੋਈ ਖੰਡ ਨਹੀਂ, ਕੇਵਲ ਅਲੰਕਾਰ ਬੰਨ੍ਹਣ ਲਈ 'ਪੰਜਾਂ ਖੰਡਾਂ' ਦਾ ਵਰਣਨ ਕੀਤਾ ਗਿਆ ਹੈ, ਉਨ੍ਹਾਂ ਦੇ ਇਹ ਵਿਚਾਰ ਗੁਰਬਾਣੀ ਅਨੁਸਾਰ ਠੀਕ ਨਹੀਂ ਹਨ। ਜੇ ਇਨ੍ਹਾਂ ਖੰਡਾਂ ਦੀ ਹੋਂਦ ਨੂੰ ਵਾਸਤਵ ਵਿਚ ਨਾ ਮੰਨਿਆ ਜਾਵੇ, ਤਾਂ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ, ਧਰਮ ਰਾਜਾ, ਨਰਕ ਅਤੇ ਸੁਰਗ ਪੁਰੀ ਆਦਿ ਸਭ ਹੀ ਬਣਾਉਟੀ ਰੂਪ ਮੰਨਣੇ ਪੈਣਗੇ। ਸਾਡੀ ਨਵੀਂ ਪਨੀਰੀ ਅਗੇ ਹੀ ਅਜਿਹੇ ਪ੍ਰਚਾਰ ਦੇ ਦਬਾਅ ਹੇਠਾਂ ਝੁਕਦੀ ਜਾ ਰਹੀ ਹੈ। ਇਸ ਲਈ ਇਨ੍ਹਾਂ ਖੰਡਾਂ ਨੂੰ ਗੁਰਮਤਿ ਵੀਚਾਰ ਦੁਆਰਾ ਸਮਝਣਾ ਬਹੁਤ ਜਰੂਰੀ ਹੈ:-

**ਜੋ ਬ੍ਰਹਮੰਡਿ, ਖੰਡਿ ਸੋ ਜਾਣਹੁ॥ ਗੁਰਮੁਖਿ ਬੂਝਹੁ, ਸਬਦਿ ਪਛਾਣਹੁ ॥**
**ਘਟਿ ਘਟਿ ਭੋਗੇ ਭੋਗਣਹਾਰਾ, ਰਹੈ ਅਤੀਤੁ ਸਬਾਇਆ ॥** [ਪੰਨਾ ੧੦੪੧

**ਅਥਵਾ**

**ਜੋ ਬ੍ਰਹਮੰਡੇ, ਸੋਈ ਪਿੰਡੇ, ਜੋ ਖੋਜੈ ਸੋ ਪਾਵੈ ॥**
**ਪੀਪਾ ਪ੍ਰਣਵੈ, ਪਰਮ ਤਤੁ ਹੈ, ਸਤਿਗੁਰੁ ਹੋਇ ਲਖਾਵੈ॥** [ਪੰਨਾ ੬੯੫

ਇਸ ਤੱਤਵ ਗਿਆਨ ਦੀ ਲਖਤਾ ਸਤਿਗੁਰੂ ਜੀ ਕਰਾਉਂਦੇ ਹਨ ਕਿ '੧ਓ' 'ਸਤਿ' ਹੈ। 'ਸਤਿ' ਸ਼ਬਦ ਦੇ ਅਰਥ ਹਨ ਜੋ ਅੰਦਰ ਬਾਹਰ ਭਾਵ ਹਰ ਥਾਂ ਤੇ ਪਰੀ ਪੂਰਨ ਹੋਵੇ। 'ਸਚੇ ਤੇਰੇ ਖੰਡ ਸਚੇ ਬ੍ਰਹਮੰਡ' ਤਾਂ ਹੀ ਹਨ ਕਿਉਂਕਿ ਇਨ੍ਹਾਂ ਵਿਚ ਸਤਿ ਦੀ ਜੋਤਿ ਹੈ:-

**ਜਿਉ ਪਸਰੀ, ਸੂਰਜ ਕਿਰਣਿ ਜੋਤਿ ॥**
**ਤਿਉ, ਘਟਿ ਘਟਿ ਰਮਈਆ, ਓਤਿ ਪੋਤਿ ॥** [ਪੰਨਾ ੧੧੭੭

ਇਨ੍ਹਾਂ ਅਗੰਮੀ ਖੰਡਾਂ ਨੂੰ ਬਿਨਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬੁਝਾਏ, ਕੋਈ ਨਹੀਂ ਬੁਝ ਸਕਦਾ। ਇਸ ਸਰੀਰ ਰੂਪੀ ਗੁਫਾ ਵਿਚ ਅਖੁੱਟ ਭੰਡਾਰਾ ਹੈ, ਅਕਾਲ ਪੁਰਖ ਜੀ ਆਪ ਅੰਦਰ ਬੈਠੇ ਹਨ, ਇਸੇ ਲਈ ਇਸ ਨੂੰ 'ਹਰਿਮੰਦਰ' ਵੀ ਆਖਿਆ ਗਿਆ ਹੈ। ਇਥੇ ਅਨਗਿਣਤ ਧਰਤੀਆਂ, ਚੰਦਰਮੇ, ਸੂਰਜ, ਪਉਣ ਅਤੇ ਪਾਣੀ ਹਨ ਪਰ ਇਨ੍ਹਾਂ ਦੇ ਪ੍ਰਤੱਖ ਦਰਸ਼ਨ ਤਾਂ ਹੀ ਹੋ ਸਕਦੇ ਹਨ ਜੇਕਰ ਜੀਵ ਦੇ ਨੇਤ੍ਰਾਂ ਤੋਂ ਅਗਿਆਨਤਾ ਦੀ ਪੱਟੀ ਖੁਲ੍ਹੇ। 'ਬਖ਼ਸ਼ਿਸ਼' ਦਾ ਨਿਸ਼ਾਨ ਪੈਣ ਤੋਂ ਬਿਨਾ 'ਨੂਰੀ ਜੋਤਿ' ਦੇ ਦਰਸ਼ਨ ਨਹੀਂ ਹੋ ਸਕਦੇ। ਇਸ 'ਜੋਤਿ' ਦੇ ਦੀਦਾਰੇ 'ਬਿਅੰਨ ਅਖੜੀਆਂ' ਵਾਲੇ ਕਰਦੇ ਹਨ ਜੋ ਦਿਨ ਰਾਤ ਸੇਵਾ ਵਿਚ ਜੁਟੇ ਰਹਿੰਦੇ ਹਨ। ਸ਼ਬਦ ਸੁਰਤਿ ਮਾਰਗ ਦੇ ਰਸੀਏ 'ਪੰਚ' ਲੋਕ ਗਗਨੰਤਰ ਵਿਚ ਧਣਖ ਚੜ੍ਹਾ ਕੇ, ਸੁੰਨ ਸਮਾਧੀ ਲਾਉਂਦੇ ਹਨ ਜਿਥੇ 'ਸਬਦ ਰਸਾਲੁ ਵਸਾਇਆ' ਵਾਲੀ ਖੇਡ ਵਰਤਦੀ ਹੈ:-

**ੳ) ਇਹੁ ਭਵਜਲੁ ਜਗਤੁ, ਸਬਦਿ ਗੁਰ ਤਰੀਐ ॥**
**ਅੰਤਰ ਕੀ ਦੁਬਿਧਾ, ਅੰਤਰਿ ਜਰੀਐ ॥**

**ਪੰਚ ਬਾਣ ਲੇ, ਜਮ ਕਉ ਮਾਰੈ॥ ਗਗਨੰਤਰਿ ਧਣਖੁ ਚੜਾਇਆ ॥ [ਪੰਨਾ ੧੦੪੨**

**ਅ) ਅਧਿਆਤਮ ਕਰੇ ਦਿਨੁ ਰਾਤੀ ॥ ਨਿਰਮਲ ਜੋਤਿ ਨਿਰੰਤਰਿ ਜਾਤੀ ॥**

**ਸਬਦੁ ਰਸਾਲੁ, ਰਸਨ ਰਸਿ ਰਸਨਾ॥ ਬੇਣੁ ਰਸਾਲੁ ਵਜਾਇਆ ॥ [ਪੰਨਾ ੧੦੩੯**

ਇਸ ਅਵਸਥਾ ਵਿਚ ਅਕਾਲ ਪੁਰਖ ਪਿਤਾ ਅਤੇ ਜੀਵ ਰੂਪੀ ਪੁਤਰ ਦੀ ਪਰਸਪਰ ਸਾਂਝ ਦੇ ਦਰਸ਼ਨ ਹੁੰਦੇ ਹਨ।

ਉਪਰੋਕਤ ਰਸ ਤੋਂ ਬਿਨਾਂ ਸਾਰਾ ਗਿਆਨ-ਧਿਆਨ ਥੋਥਾ ਹੈ। ਜਿਹੜੇ ਸਜਣ ਇਹ ਆਖਦੇ ਹਨ 'ਜੇ ਅਕਾਲ ਪੁਰਖ ਦੇ ਬ੍ਰਿਜਮਾਨ ਹੋਣ ਦਾ ਟਿਕਾਣਾ 'ਸਚ ਖੰਡ' ਮੰਨ ਲਈਏ ਤਾਂ ਓਹ ਇਕ ਦੇਸੀ ਹੋ ਜਾਂਦਾ ਹੈ ਇਸ ਲਈ ਵਾਰਤਵ ਵਿਚ ਕੋਈ ਖੰਡ ਨਹੀਂ, ਠੀਕ ਨਹੀਂ। ਸਚੇ ਨਿਰੰਕਾਰ ਜੀ ਏਕ ਤੋਂ ਅਨੇਕ ਫਿਰ ਏਕ ਹਨ। ਓਹ ਆਪਣੇ ਨਿਜਅਸਥਾਨ ਤੇ ਸ਼ਸ਼ੋਭਤ ਹਨ, ਨਿਰਗੁਣ ਤੇ ਸਰਗੁਣ ਦੋਹਾਂ ਸਰੂਪਾਂ ਵਿਚ ਹੀ ਵਿਆਪਕ ਹਨ। ਸੁਆਮੀ ਜੀ ਜਲਾਂ ਥਲਾਂ ਵਿਚ ਹਰ ਥਾਂ ਹੀ ਪਰੀਪੂਰਨ ਹਨ:-

**ਜਲਿ ਥਲਿ ਮਹਿਅਲਿ ਪੂਰਿਆ, ਸੁਆਮੀ ਸਿਰਜਨਹਾਰੁ ॥**

**ਅਨਿਕ ਭਾਂਤਿ ਹੋਇ ਪਸਰਿਆ, ਨਾਨਕ, ਏਕੰਕਾਰੁ ॥ [ਪੰਨਾ ੨੯੬**

ਗੁਰਮਤਿ ਅਨੁਸਾਰ 'ਤਹਾ ਬੈਕੁੰਠ ਜਹ ਕੀਰਤਨੁ ਤੇਰਾ' ਅਤੇ 'ਸਾਧ ਸੰਗਤਿ ਸਚ ਖੰਡ ਵਸਾਯਾ' ਦੇ ਭਾਵ ਬੜੇ ਸਪਸ਼ਟ ਹਨ। ਭਾਈ ਗੁਰਦਾਸ ਜੀ ਦੇ ਬਚਨ ਇਸ ਗਲ ਦੀ ਗਵਾਹੀ ਭਰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਸੰਸਾਰ ਨੂੰ ਤਾਰਨ ਲਈ ਸਭ ਤੋਂ ਪਹਿਲਾਂ ਅਕਾਲ ਪੁਰਖ ਦੇ ਦਰਬਾਰ ਤੋਂ ਬਖ਼ਸ਼ਿਸ਼ ਪ੍ਰਾਪਤ ਕੀਤੀ:-

**ਪਹਿਲਾ ਬਾਬੇ ਪਾਯਾ ਬਖਸ ਦਰਿ, ਪਿਛੋਂ ਦੇ ਫਿਰਿ ਘਾਲਿ ਕਮਾਈ ॥**

**ਰੇਤੁ ਅਕੁ ਆਹਾਰੁ ਕਰਿ, ਰੋੜਾਂ ਕੀ ਗੁਰ ਕਰੀ ਵਿਛਾਈ ॥**

**ਭਾਰੀ ਕਰੀ ਤਪਸਿਆ, ਵਡੇ ਭਾਗੁ ਹਰਿ ਸਿਉ ਬਣਿ ਆਈ ॥**

**ਬਾਬਾ ਪੈਧਾ ਸਚ ਖੰਡਿ, ਨਉ ਨਿਧਿ ਨਾਮੁ ਗਰੀਬੀ ਪਾਈ ॥ [ਭਾ.ਗੁ.ਵਾ. ੧-੨੪**

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪ ਵੀ ਆਪਣੇ ਪਵਿਤਰ ਮੁਖਾਰਬਿੰਦ ਤੋਂ 'ਸਚ ਖੰਡ' ਵਿਚ ਜਾਣ ਦਾ ਵਰਨਣ ਹੇਠ ਲਿਖੇ ਸ਼ਬਦ ਦੁਆਰਾ ਕਰਦੇ ਹਨ:-

**ਹਉ ਢਾਢੀ ਵੇਕਾਰੁ, ਕਾਰੈ ਲਾਇਆ॥ ਰਾਤ ਦਿਹੈ ਕੈ ਵਾਰ, ਧੁਰਹੁ ਫੁਰਮਾਇਆ॥**

**ਢਾਢੀ ਸਚੈ ਮਹਲਿ, ਖਸਮਿ ਬੁਲਾਇਆ॥ ਸਚੀ ਸਿਫਤਿ ਸਾਲਾਹ, ਕਪੜਾ ਪਾਇਆ॥**

**ਸਚਾ ਅੰਮ੍ਰਿਤ ਨਾਮੁ, ਭੋਜਨੁ ਆਇਆ॥ ਗੁਰਮਤੀ ਖਾਧਾ ਰਜਿ, ਤਿਨਿ ਸੁਖੁ ਪਾਇਆ॥**

**ਢਾਢੀ ਕਰੇ ਪਸਾਉ, ਸਬਦੁ ਵਜਾਇਆ॥ ਨਾਨਕ ਸਚੁ ਸਾਲਾਹਿ, ਪੂਰਾ ਪਾਇਆ॥ [ਪੰ. ੧੫੦**

ਅਸਲ ਵਿਚ ਇਹ ਖੰਡ, ਬ੍ਰਹਮੰਡ ਵਿਚ ਵੀ ਹਨ ਅਤੇ ਸਰੀਰ ਅੰਦਰ (ਸੂਖਮ, ਅਸਥੂਲ ਦੋਹਾਂ ਰੂਪਾਂ ਵਿਚ) ਹੀ ਹਨ ਪ੍ਰੰਤੂ ਬਾਬਾ ਫਰੀਦ ਜੀ ਦੇ ਕਥਨ ਅਨੁਸਾਰ ਇਸ ਗਲ ਦਾ ਭੇਦ ਵਾਹਿਗੁਰੂ ਜੀ ਦੇ ਪਿਆਰ ਵਾਲੇ ਨਹੀਂ ਦੇਂਦੇ ਅਤੇ 'ਸਹਿਜ-ਅਵਸਥਾ'* ਵਿਚ ਰਹਿੰਦੇ ਹੋਏ ਅਜਰ ਦਰਸ਼ਨ ਨੂੰ ਜਰਦੇ ਹਨ।

**ਜਤੁ ਪਾਹਾਰਾ, ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥ ਭਉ ਖਲਾ, ਅਗਨਿ ਤਪ ਤਾਉ ॥ ਭਾਂਡਾ ਭਾਉ, ਅੰਮ੍ਰਿਤੁ**

---

*ਇਸ ਅਵਸਥਾ ਵਿਚ ਵਿਚਰਨ ਵਾਲੀ ਮਹਾਂ ਪਵਿਤ੍ਰ ਆਤਮਾ ਬਾਬਾ ਅਜੀਤ ਸਿੰਘ ਜੀ ਨਥਲਪੁਰ ਵਾਲਿਆਂ ਪਾਸੋਂ ਖੰਡਾਂ ਦੇ ਨਿਰਣੈ ਬਾਰੇ ਉਨ੍ਹਾਂ ਦਾ ਅਨੁਭਵ ਪੁਛਿਆ ਸੀ। ਭਾਵੇਂ ਆਪ ਜੀ ਨੇ ਪੂਰਾ ਭੇਦ ਤਾਂ ਨਹੀਂ ਦਿਤਾ ਪ੍ਰੰਤੂ ਇਨ੍ਹਾਂ ਵਿਸਮਾਦੀ ਖੰਡਾਂ ਦੀ ਥੋੜੀ ਜਿਹੀ ਝਲਕ ਕੁਝ ਸ਼ਬਦਾਂ ਰਾਹੀਂ ਦਰਸਾਈ ਸੀ ਜਿਸ ਨੂੰ ਇਸ ਵਿਚ ਵਰਨਣ ਕਰ ਦਿਤਾ ਗਿਆ ਹੈ:-

ਸਬਰ ਅੰਦਰਿ ਸਾਬਰੀ, ਤਨੁ ਏਵੈ ਜਾਲੇਨਿ੍ ॥

ਹੋਨਿ ਨਜੀਕ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥ [ਪੰਨਾ ੧੩੮੪

ਇਹ ਮਹਾਂਪੁਰਸ਼ 24-8-1979 ਨੂੰ ਗੁਰਪੁਰੀ ਸਿਧਾਰ ਚੁਕੇ ਹਨ।

**ਤਿਤੁ ਢਾਲਿ ॥ ਘੜੀਐ ਸਬਦੁ, ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ, ਤਿਨ ਕਾਰ ॥ ਨਾਨਕ, ਨਦਰੀ ਨਦਰਿ ਨਿਹਾਲ ॥੩੮॥**

## ਉਚਾਰਨ ਸੇਧ

**ਬਿੰਦੀ ਰਹਿਤ :** ਪਹਾਰਾ, ਖਲਾ, ਨਦਰੀ।

**ਨੋਟ :** ਇਸ ਪਉੜੀ ਵਿਚ 'ਸੋਨੇ' ਦਾ ਅਲੰਕਾਰ ਵਰਤਿਆ ਹੈ। ਸੁਨਿਆਰਿਆਂ ਕੋਲ ਕੋਲੇ ਭਖਾਉਣ ਲਈ ਇਕ 'ਖਲਾ' ਅਤੇ ਫੂਕ ਮਾਰਨ ਲਈ ਇਕ ਪਿਤਲ ਦੀ ਫੂਕਣੀ ਹੁੰਦੀ ਹੈ। ਵਿਆਕਰਣ ਅਨੁਸਾਰ 'ਖੱਲਾਂ' ਉਚਾਰਨ ਕਰਨਾ ਅਸ਼ੁੱਧ ਹੈ ਕਿਉਂਕਿ ਲਿੰਗ ਦਾ ਫ਼ਰਕ ਪੈਂਦਾ ਹੈ। 'ਖਲਾ' ਇਕ ਵਚਨੀ ਸ਼ਬਦ ਹੈ ਜਦੋਂ ਕਿ 'ਖਲਾਂ' ਸ਼ਬਦ ਬਹੁਵਚਨ ਇਸਤ੍ਰੀਲਿੰਗ ਦਾ ਸੂਚਕ ਹੈ।

**ਪਦ ਅਰਥ :** ਜਤੁ=ਇੰਦਰਿਆਂ ਨੂੰ ਕਾਬੂ ਕਰਨਾ, ਕਾਮ ਵਾਸ਼ਨਾ ਨੂੰ ਰੋਕਣਾ, ਇੰਦ੍ਰੇ ਜਿਤ। ਪਾਹਾਰਾ=ਸੁਨਿਆਰੇ ਦੀ ਦੁਕਾਨ, ਭੱਠੀ। ਧੀਰਜੁ=ਸਬਰ, ਦੁਖ ਸੁਖ ਨੂੰ ਸਮਾਨ ਜਾਨਣਾ, ਸਹਿਨਸ਼ੀਲਤਾ ਵਾਲਾ ਸੁਭਾਅ। ਅਹਰਣਿ=ਲੋਹੇ ਦਾ ਢੇਲਾ ਜਿਸ ਉਤੇ ਸੋਨਾ ਚਾਂਦੀ ਆਦਿ ਧਾਤਾਂ ਨੂੰ ਰਖ ਕੇ ਘੜਿਆ ਜਾਂਦਾ ਹੈ। ਮਤਿ=ਅਕਲ। ਵੇਦੁ=ਗਿਆਨ। ਹਥੀਆਰੁ=ਹਥੌੜਾ। ਭਉ=ਡਰ। ਖਲਾ=ਕੋਲਿਆਂ ਦੀ ਅੱਗ ਨੂੰ ਭਖਾਉਣ ਵਾਲੀ ਧੌਂਕਣੀ। ਅਗਨਿ=ਅੱਗ। ਤਪ=ਤਪ ਦਾ ਤਾਉਣਾ ਭਾਵ ਕਰੜੀ ਘਾਲ, ਤਪੱਸਿਆ। ਭਾਂਡਾ=ਕੁਠਾਲੀ ਭਾਵ ਅੰਤਹਕਰਣ। ਭਾਉ=ਪ੍ਰੇਮ। ਢਾਲਿ=ਢਾਲ ਕੇ। ਸਬਦੁ=ਧਰਮ-ਜੀਵਨ। ਟਕਸਾਲ=ਸਿੱਕਾ ਘੜੇ ਜਾਣ ਦੀ ਥਾਂ, ਕਾਰਖ਼ਾਨਾ ਭਾਵ ਸਾਧਸੰਗਤ। ਨਦਰਿ=ਅੰਮ੍ਰਿਤ ਦ੍ਰਿਸ਼ਟੀ। ਕਰਮੁ=ਬਖ਼ਸ਼ਿਸ਼। ਕਾਰ=(ਸਿਮਰਨ ਰੂਪ) ਕਮਾਈ। ਨਦਰੀ=ਨਦਰ ਕਰਨ ਵਾਲਾ (ਵਾਹਿਗੁਰੂ)। ਨਦਰਿ=ਦ੍ਰਿਸ਼ਟੀ ਦੁਆਰਾ। ਨਿਹਾਲ=ਕ੍ਰਿਤਾਰਥ, ਪੂਰਨ ਤੌਰ ਤੇ ਖੁਸ਼ਹਾਲ।

**ਅਰਥ :** (ਪੰਜਾਂ ਖੰਡਾਂ ਵਿਚ ਜੀਵਨ ਦੇ ਵਖ ਵਖ ਪਖਾਂ ਉਤੇ ਚਾਨਣ ਪਾਉਣ ਮਗਰੋਂ ਸੋਨੇ ਦੀ ਘਾੜਤ ਦਾ ਦ੍ਰਿਸ਼ਟਾਂਤ ਦੇਂਦੇ ਹੋਏ ਜਗਿਆਸੂਆਂ ਨੂੰ ਜੀਵਨ ਘੜਨ ਦੀ ਜਾਚ ਇਉਂ ਸਿਖਾਉਂਦੇ ਹਨ)

੧. ਜਤੁ ਪਹਾਰਾ (ਇੰਦ੍ਰਿਆਂ ਉਤੇ ਕਾਬੂ ਪਾਉਣ ਲਈ, ਸ਼ੁੱਭ ਆਚਰਨ ਦੀ) ਭੱਠੀ (ਬਣਾਓ), ਧੀਰਜ (ਸਬਰ) ਨੂੰ (ਜੀਵਨ ਸਵਾਰਨ ਲਈ) ਸੁਨਿਆਰਾ (ਬਣਾਓ)।

੨. (ਫੁਰਨਿਆਂ ਸੰਕਲਪਾਂ ਵਿਕਲਪਾਂ ਤੋਂ ਰਹਿਤ ਅਚੱਲ) ਮਤਿ (ਬੁਧੀ) ਨੂੰ ਅਹਰਣਿ (ਬਣਾਓ ਜਿਸ ਉਤੇ ਰਖ ਕੇ ਧਾਤਾਂ ਨੂੰ ਘੜਿਆ ਜਾਂਦਾ ਹੈ ਅਤੇ ਗੁਰ) ਗਿਆਨ-ਰੂਪੀ ਹਥੌੜਾ ਬਣਾਓ)।

੩. ਤਪੱਸਿਆ ਰੂਪ (ਅਗਨੀ ਭਖਾਉਣ ਲਈ ਰਬੀ ਡਰ ਦੀ ਖਲਾ (ਧੌਂਕਣੀ ਆਪਣੇ ਕੋਲ ਰੱਖੋ)।

੪. ਰਬੀ ਪ੍ਰੇਮ ਰੂਪ ਭਾਂਡਾ (ਅੰਤਹਕਰਣ ਕੁਠਾਲੀ ਹੋਵੇ) ਉਸ (ਭਾਂਡੇ ਵਿਚ) ਅੰਮ੍ਰਿਤ (ਨਾਮ ਰੂਪੀ ਸੋਨਾ) ਢਾਲ ਕੇ ਪਾਓ।

੫. (ਇਸ ਤਰ੍ਹਾਂ) ਸਚੀ ਟਕਸਾਲ ਦਾ ਸਬਦ (ਆਦਰਸ਼ਕ ਧਰਮ-ਜੀਵਨ) ਘੜੀਦਾ ਹੈ (ਭਾਵ ਨਾਮ-ਸਿਮਰਨ ਅਭਿਆਸ ਦ੍ਰਿੜ੍ਹ ਕਰੀਦਾ ਹੈ)।

੬. ਜਿਨ੍ਹਾਂ (ਜਗਿਆਸੂਆਂ) ਉਤੇ (ਸਿਰਜਣਹਾਰ ਕਰਤਾਰ ਦੀ) ਕ੍ਰਿਪਾ-ਦ੍ਰਿਸ਼ਟੀ ਹੁੰਦੀ ਹੈ, ਉਸ ਨੂੰ (ਅਜਿਹਾ ਆਦਰਸ਼ਕ ਆਚਰਨ ਘੜਨ ਦੀ ਸਚੀ) ਕਾਰ (ਪ੍ਰਾਪਤ ਹੁੰਦੀ ਹੈ)।

੭. ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਹੀ ਅਰਥਾਂ ਵਿਚ ਅਜਿਹੇ ਜਗਿਆਸੂ ਉਸ) ਨਦਰ ਕਰਨ ਵਾਲੇ (ਨਿਰੰਕਾਰ ਦੀ) ਕਿਰਪਾ-ਦ੍ਰਿਸ਼ਟੀ ਨਾਲ ਨਿਹਾਲ (ਕ੍ਰਿਤਾਰਥ ਹੋ ਜਾਂਦੇ ਹਨ)।੩੮।

## ਅਰਥ ਭੇਦ ਅਤੇ ਨਿਰਣੈ

**ਘੜੀਐ ਸਬਦੁ, ਸਚੀ ਟਕਸਾਲ ॥**

ਬਹੁਤੇ ਟੀਕਾਕਾਰਾਂ ਨੇ 'ਸਬਦੁ' ਦੇ ਅਰਥ 'ਸ਼ਬਦ' ਹੀ ਕੀਤੇ ਹਨ ਪਰ ਪ੍ਰਿੰ. ਤੇਜਾ ਸਿੰਘ ਜੀ ਨੇ ਮਹਾਨ ਕੋਸ਼ ਦੇ ਆਧਾਰ ਉਤੇ 'ਸ਼ਬਦ' ਦੇ ਅਰਥ 'ਆਚਰਣ' ਕੀਤੇ ਹਨ। ਆਪ ਜੀ ਨੇ ਇਸ ਪੰਕਤੀ ਨੂੰ ਇਉਂ ਅਰਥਾਇਆ ਹੈ:-

"ਇਸ ਤਰ੍ਹਾਂ ਨਾਲ ਸਚੀ ਟਕਸਾਲ ਦਾ ਸ਼ਬਦ ਘੜੀਦਾ ਹੈ। ਅਰਥਾਤ ਇਕ ਸਚਾ ਟਕਸਾਲੀ ਆਚਰਣ ਘੜਿਆ ਜਾਂਦਾ ਹੈ। 'ਸ਼ਬਦ' ਦਾ ਅਰਥ ਜ਼ਿੰਦਗੀ ਦਾ ਰਸਤਾ ਜਾਂ ਤਰੀਕਾ ਹੈ।"

ਮਹਾਨ ਕੋਸ਼ ਰਚਿਤ ਭਾ. ਕਾਨ੍ਹ ਸਿੰਘ ਜੀ ਨਾਭਾ ਵਿਚ 'ਸਬਦੁ' ਦੇ ੧੧ ਅਰਥ ਦਰਜ ਹਨ- ੧. ਧੁਨ, ਆਵਾਜ਼ ੨. ਪਦ ਲਫ਼ਜ਼ ੩. ਗੁਫ਼ਤਗੂ ੪. ਗੁਰ ਉਪਦੇਸ਼ ੫. ਬ੍ਰਹਮ ੬. ਧਰਮ, ਮਜ਼ਹਬ ੭. ਪੈਗ਼ਾਮ, ਸੁਨੇਹਾ ੮. ਜੈਸੇ ਤੁਕਾ, ਪਦ ਰਚਨਾ ੯. ਛੰਦ ਰੂਪ ਵਾਕਯ ੧੦. ਸਬਦ ਦਾ ਮਕਸਦ ੧੧. ਪ੍ਰਮਾਣ (ਮਾਪ, ਮਿਣਤੀ)। 'ਸਬਦੁ' ਦੇ ਅਰਥ 'ਧਰਮ-ਜੀਵਨ' ਕੀਤੇ ਹਨ, ਸਚੀ ਟਕਸਾਲ ਦਾ ਧਰਮ-ਜੀਵਨ ਇਉਂ ਘੜਿਆ ਹੈ। ਭਾ. ਜੋਗਿੰਦਰ ਸਿੰਘ ਜੀ ਤਲਵਾੜਾ ਨੇ 'ਨਿਤਨੇਮ ਬੋਧ ਸਟੀਕ' ਵਿਚ 'ਸਬਦੁ' ਦੇ ਅਰਥ 'ਸੰਕਲਪ ਕਰਨ ਵਾਲਾ ਮਨ' ਕੀਤੇ ਹਨ। ਪਰ ਇਸ ਦੀ ਪ੍ਰੋੜਤਾ ਲਈ ਕਿਸੇ ਵਿਦਵਾਨ ਨੇ ਵੀ ਗੁਰਬਾਣੀ ਵਿਚੋਂ ਕੋਈ ਪ੍ਰਮਾਣ ਨਹੀਂ ਦਿਤਾ। 'ਸੰਕਲਪ ਕਰਨ ਵਾਲਾ ਮਨ' ਨਾਲੋਂ 'ਧਰਮ ਜੀਵਨ' ਵਾਲੇ ਅਰਥ ਵਧੇਰੇ ਢੁਕਦੇ ਹਨ ਕਿਉਂਕਿ ਧਰਮ ਜੀਵਨ ਵਿਚ ਹਰੇਕ ਅੰਗ ਸੁਤੇ ਹੀ ਸਮੋਇਆ ਹੁੰਦਾ ਹੈ। 'ਸਬਦੁ' ਦੇ ਪ੍ਰਸੰਗਕ ਅਰਥ ਦੀ ਪੁਸ਼ਟੀ 'ਆਸਾ ਕੀ ਵਾਰ' ਵਿਚ ਅੰਕਿਤ- "ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ" ਤੋਂ ਹੋ ਜਾਂਦੀ ਹੈ।

'ਸਬਦੁ' ਦੇ ਪ੍ਰਸਿਧ ਤੇ ਪ੍ਰਮਾਣੀਕ ਅਰਥ ਬਾਣੀ, ਵਾਕ, ਹੁਕਮ, ਮੰਤ੍ਰ, ਉਪਦੇਸ਼ ਆਦਿ ਹਨ, ਆਚਰਨ ਨਹੀਂ। ਇਹ ਠੀਕ ਹੈ ਕਿ ਗੁਰ ਸ਼ਬਦ ਦੀ ਪ੍ਰਾਪਤੀ ਤੋਂ ਉਪਰੰਤ ਮਨੁੱਖ ਨੂੰ ਜੀਵਨ-ਮਾਰਗ ਦੀ ਸਹੀ ਸੇਧ ਮਿਲਦੀ ਹੈ ਤੇ ਮਨੁੱਖ ਓਦਾਂ ਦੀ ਕਰਣੀ ਕਮਾਉਂਦਾ ਹੈ ਪਰ ਇਥੇ 'ਸ਼ਬਦ' ਤੋਂ ਭਾਵ 'ਮਿਠਾ ਬੋਲੈ ਨਿਵ ਚਲੈ ਹਥਹੁ ਦੇ ਕੇ ਭਲਾ ਮਨਾਏ' ਵਾਲੀ ਜੀਵਨ ਰਹਿਤ ਵਾਲੀ ਘਾੜਤ ਦਾ ਵਰਨਣ ਹੋ ਰਿਹਾ ਹੈ। ਇਥੇ ਸ਼ਬਦ ਤੋਂ ਭਾਵ ਨਾਮ-ਅਭਿਆਸ ਵਾਲਾ ਸ਼ਬਦ (ਮੰਤ੍ਰ) ਵੀ ਹੈ। ਜਗਿਆਸੂ ਜਦੋਂ ਜਤ ਰੂਪ ਭਠੀ, ਧੀਰਜ ਰੂਪ ਸੁਨਿਆਰਾ, ਬੁਧੀ ਰੂਪ ਅਹਿਰਣ, ਗਿਆਨ ਰੂਪ ਹਥੌੜਾ, ਭਉ ਰੂਪ ਖਲਾ, ਤਪ ਰੂਪ ਅਗਨੀ, ਪ੍ਰੇਮ ਰੂਪ ਭਾਂਡਾ ਬਣਾ ਕੇ ਉਸ ਵਿਚ ਜਦ ਅੰਮ੍ਰਿਤ ਨਾਮ ਢਾਲਦਾ ਭਾਵ ਟਿਕਾਂਦਾ ਹੈ ਤਾਂ ਸੱਚੀ ਟਕਸਾਲ ਦਾ ਸ਼ਬਦ ਘੜਿਆ ਜਾਂਦਾ ਹੈ। ਸ਼ਬਦ ਦੀ ਅਭਿਆਸ ਕਮਾਈ ਕਰਕੇ ਉਸ ਦਾ ਸੂਖਮ ਰੂਪ ਘੜੀਦਾ ਹੈ। ਸੋਨੇ ਨੂੰ ਘੜਨ ਦਾ ਪ੍ਰਮਾਣ ਦੇ ਕੇ ਸੰਕਲਪਾਂ ਵਿਕਲਪਾਂ ਵਾਲਾ ਜੀਵਨ ਘੜਨ ਦੀ ਜਾਚ ਸਿਖਾਈ ਹੈ:-

**ਜਿਉ ਕਨਿਕੋ ਕੋਠਾਰੀ ਚੜਿਓ, ਕਬਰੋ ਹੋਤ ਫਿਰੋ ॥**
**ਜਬ ਤੇ ਸੁਧ ਭਏ ਹੈ ਬਾਰਹਿ, ਤਬ ਤੇ ਥਾਨ ਥਿਰੋ ॥** [ਪੰਨਾ ੧੨੦੩

## ਸਾਰੰਸ਼ ਅਤੇ ਸਿਧਾਂਤ

ਸੋਨਾ ਘੜਨਾ ਬਹੁਤ ਸੌਖਾ ਹੈ ਕਿਉਂਕਿ ਅਜੋਕੇ ਮਸ਼ੀਨਰੀ ਯੁੱਗ ਵਿਚ ਕਈ ਪ੍ਰਕਾਰ ਦੀ ਕਲਾ ਹੋਂਦ ਵਿਚ ਆ ਗਈ ਹੈ ਪਰ ਮਾਨਸਿਕ ਜੀਵਨ ਘੜਨ ਲਈ ਵਿਗਿਆਨੀਆਂ ਨੇ ਵੀ ਕੋਈ ਵਿਸ਼ੇਸ਼ ਕਾਢ ਸੰਸਾਰ ਦੇ ਸਾਹਮਣੇ ਨਹੀਂ ਰਖੀ। ਟਕਸਾਲੀ ਜੀਵਨ ਘੜਨ ਦੀ ਜੋ ਸੇਧ ਇਸ ਪਉੜੀ ਵਿਚ ਦਿਤੀ ਹੈ ਉਹ ਮਾਨਸਿਕ ਸੁਧਾਰ ਲਈ ਗੁਰੂ ਬਾਬਾ ਜੀ ਵਲੋਂ ਬਖ਼ਸ਼ਿਸ਼ ਕੀਤੀ ਇਕ ਅਦੁੱਤੀ ਦੇਣ ਹੈ।

ਹਉ ਤੋਂ ਰਹਿਤ ਉੱਚੀ ਸੁੱਚੀ ਕਰਣੀ ਵਾਲਾ ਨਾਮ-ਸਿਮਰਨ ਅਭਿਆਸੀ ਪਵਿਤ੍ਰ ਆਚਰਨ ਤੇ ਵਿਸ਼ਾਲ ਅਨੁਭਵੀ ਗਿਆਨ ਵਾਲਾ ਬ੍ਰਹਮ ਬੇਤਾ ਹੀ ਸਚਖੰਡ ਦਾ ਵਾਸੀ ਬਣ ਸਕਦਾ ਹੈ। ਸਭ ਤੋਂ ਵੱਡੀ ਗਲ ਹਿਰਦੇ ਵਿਚ ਭੈ-ਭਾਵਨੀ ਅਥਵਾ ਨੈਤਕ ਗੁਣਾਂ ਦੀ ਹੈ। ਹਰੇਕ ਨਾਲ ਪ੍ਰੇਮ-ਭਰਿਆ ਵਰਤਾਓ, ਸਭ ਲਈ ਹਿਰਦੇ ਵਿਚ ਪ੍ਰੇਮ-ਪਿਆਰ, ਜਤ-ਸਤ, ਗਿਆਨ, ਭਉ ਤੇ ਧੀਰਜ ਵਾਲੀ ਬ੍ਰਿਤੀ ਦੀ ਹੋਂਦ ਹੀ ਨੇਕੀ ਕਰਨੀ ਸਿਖਾਉਂਦੀ ਹੈ ਅਤੇ ਬਿਬੇਕੀ ਬਣਾਉਂਦੀ ਹੈ। ਮਨ ਨੂੰ ਘੜਨ ਸਵਾਰਨ ਲਈ

ਗਿਆਨ-ਹਥੌੜਾ ਹੀ ਕਾਰਗਰ ਸਾਬਤ ਹੁੰਦਾ ਹੈ। ਹੱਠ ਨਾਲ ਤਾਂ ਸਾਰਾ ਹੁਲੀਆ ਹੀ ਵਿਗੜ ਜਾਂਦਾ ਹੈ। ਸਚੀ ਟਕਸਾਲ ਸਾਧ ਸੰਗਤ ਹੈ ਜਿਸ ਵਿਚ ਸਬਦੁ (ਧਰਮ-ਜੀਵਨ) ਘੜਿਆ ਜਾਂਦਾ ਹੈ। ਸਬਦ-ਬੋਲਾਂ ਨੂੰ ਸੂਖਮ ਕਰਨਾ, ਮਨੋ-ਬ੍ਰਿਤੀ ਅੰਤਰਮੁਖੀ ਕਰਨੀ ਆਦਰਸ਼ਕ ਜੀਵਨ ਦੀ ਲਖਾਇਕ ਹੈ। ਆਤਮਿਕ ਅਵਸਥਾ ਗੁਰ-ਸ਼ਬਦ ਅਨੁਸਾਰ ਕਰਨੀ, ਸਨਮੁਖੀਆਂ ਸਿਖ ਬਣਨ ਦੀ ਨਿਸ਼ਾਨੀ ਹੈ। ਸਿਰਜਨਹਾਰ ਪਿਤਾ ਜੀ ਦੇ ਸਨਮੁਖ ਰਹਿਣ ਵਾਲਾ ਜਗਿਆਸੂ ਹੀ ਸਚ-ਖੰਡ ਦਾ ਵਾਸੀ ਹੁੰਦਾ ਹੈ।

ਇਸ ਪਉੜੀ ਵਿਚ ਧੀਰਜ-ਧਾਰੀ ਬਣ ਕੇ, ਜਤ, ਸਤ ਕਾਇਮ ਰਖਦਿਆਂ ਸਾਈਆਂ ਜੀਉ ਨਾਲ ਸਾਂਝ ਬਣਾਉਣੀ ਹੈ। ਜੀਵਨ ਵਿਚ 'ਭਾਠੀ ਭਵਨੁ ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ ਚੁਆਈਐ' ਦਾ ਧਾਰਨੀ ਬਣਨਾ ਹੈ। ਸਤਿਵਾਦੀ ਜੀਵਨ ਤੋਂ ਸਚੀ ਟਕਸਾਲ ਵਾਲੀ ਕਾਰ ਕਮਾ ਕੇ 'ਸਚਿਆਰ' ਬਣ ਸਕੀਦਾ ਹੈ। ਪਿਛੇ ਪੰਜਾਂ ਖੰਡਾਂ ਦਾ ਵਰਣਨ ਵੀ ਗੁਹਜ-ਗਿਆਨ ਨਾਲ ਭਰਪੂਰ ਹੈ। ਜੀਵਨ ਭਰ ਦੀ ਕਮਾਈ ਦਾ ਅੰਤਮ ਪੜਾਅ ਇਹ ਨਿਕਲਦਾ ਹੈ:-

**ਭਗਤਿ ਸਿਰਪਾਓ ਦੀਓ ਜਨ ਅਪਨੇ, ਪ੍ਰਤਾਪ ਨਾਨਕ ਪ੍ਰਭ ਦਾਤਾ॥** [ਪੰਨਾ ੬੭੮

## ਸਲੋਕੁ*

**ਪਵਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ ॥ ਦਿਵਸੁ ਰਾਤਿ ਦੁਇ, ਦਾਈ ਦਾਇਆ, ਖੇਲੈ ਸਗਲ ਜਗਤੁ ॥ ਚੰਗਿਆਈਆ ਬੁਰਿਆਈਆ, ਵਾਚੈ ਧਰਮੁ ਹਦੂਰਿ ॥ ਕਰਮੀ ਆਪੋ ਆਪਣੀ, ਕੇ ਨੇੜੈ ਕੇ ਦੂਰਿ ॥ ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ ॥ ਨਾਨਕ, ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਚੰਗਿਆਈਆਂ, ਬੁਰਿਆਈਆਂ।

**ਫੁਟਕਲ :** 'ਮਸਕਤਿ' ਸ਼ਬਦ ਦਾ ਉਚਾਰਨ ਅਧਕ ਸਹਿਤ 'ਮਸੱਕਤਿ' ਕਰਨਾ ਚਾਹੀਦਾ ਹੈ, ਇਹ ਅਰਬੀ ਭਾਸ਼ਾ ਦਾ ਪਦ ਹੈ। 'ਮਸਕਤਿ' ਕਿਸੇ ਭਾਸ਼ਾ ਦਾ ਸ਼ਬਦ ਨਹੀਂ ਹੈ। 'ਮਹਤੁ' ਦਾ ਉਚਾਰਨ ਅੱਧਕ ਸਹਿਤ 'ਮਹੱਤ' ਕਰਨਾ ਹੈ।

**ਪਦ ਅਰਥ :** ਪਵਣੁ=ਹਵਾ (ਪ੍ਰਾਣ)। ਗੁਰੂ=ਗਿਆਨ ਪ੍ਰਕਾਸ਼ਕ। ਪਾਣੀ=ਜਲ (ਪਾਣੀ ਦਾ ਅੰਸ਼, ਬੀਰਜ, ਜਿਸ ਤੋਂ ਸਭ ਜੀਆਂ ਦੀ ਉਤਪਤੀ ਹੁੰਦੀ ਹੈ)। ਧਰਤਿ=ਧਰਤੀ। ਮਹਤੁ=ਵੱਡੀ, ਪ੍ਰਤਾਪਵਾਨ। ਦਿਵਸੁ=ਦਿਨ। ਦੁਇ=ਦੋਵੇਂ। ਦਾਈ=ਖਿਡਾਵੀ (ਭਾਵ ਜਗਤ ਦੇ ਜੀਵਾਂ ਨੂੰ ਸਵਾਉਣ ਵਾਲੀ ਰਾਤ)। ਦਾਇਆ=ਦਿਨ (ਜਗਤ ਦੇ ਜੀਵਾਂ ਨੂੰ ਖਿਡਾਉਣ ਪ੍ਰਚਾਉਣ ਵਾਲਾ, ਖਿਡਾਵਾ)। ਵਾਚੈ=ਪੜਤਾਲ ਕਰਦਾ ਹੈ। ਧਰਮੁ=ਧਰਮ ਰਾਜਾ। ਹਦੂਰਿ=ਹਜ਼ੂਰੀ ਵਿੱਚ। ਕਰਮੀ=ਕਰਣੀ। ਕੇ=ਕਈ। ਮਸਕਤਿ=ਮਿਹਨਤ, ਘਾਲ। ਘਾਲਿ=ਘਾਲਨਾ ਕਰਕੇ। ਉਜਲ=ਨਿਰਮਲ। ਛੁਟੀ=ਮੁਕਤ ਹੋ ਗਈ। ਨਾਲਿ=ਸੰਗ ਕਰਕੇ।

---

*'ਸ਼ਲੋਕੁ' ਸੰਸਕ੍ਰਿਤ ਭਾਸ਼ਾ ਦਾ ਪਦ ਹੈ ਜਿਸ ਦੇ ਅਰਥ ਹਨ-ਜਸ, ਪ੍ਰਸੰਸਾ, ਛੰਦ ਆਦਿ। ਸਿਵਾਇ ਜਪੁ ਜੀ ਦੇ ਮੁਢਲੇ ਸਲੋਕ ਅਤੇ ਸਹਸਕ੍ਰਿਤੀ ਸਲੋਕਾਂ ਦੇ, ਗੁਰਬਾਣੀ ਵਿਚ ਸਲੋਕ ਦਾ ਰੂਪ ਦੋਹਰਾ ਅਤੇ ਛੰਦ ਹੀ ਵਰਤਿਆ ਗਿਆ ਹੈ। ਪਉੜੀਆਂ ਤੋਂ ਪਹਿਲਾਂ ਦਿਤੇ ਹੋਏ ਸਲੋਕ, ਭਗਤ ਕਬੀਰ ਜੀ ਅਤੇ ਸ਼ੇਖ ਫਰੀਦ ਜੀ ਦੇ ਸਲੋਕ ਸਭ 'ਦੋਹਰਾ' ਰੂਪ ਵਿਚ ਹਨ। ਸੁਖਮਨੀ ਸਾਹਿਬ ਦੇ ਸਲੋਕਾਂ ਵਿਚ ਵੀ ਵਿਸ਼ੇਸ਼ ਕਰਕੇ ਦੋਹਰਾ ਛੰਦ ਦੀ ਵਰਤੋਂ ਕੀਤੀ ਗਈ ਹੈ। ਅਸ਼ਟਪਦੀਆਂ ਵਿਚ ਚੌਪਈ ਛੰਦ ਦਾ ਪ੍ਰਯੋਗ ਕੀਤਾ ਗਿਆ ਹੈ। 'ਸਲੋਕੁ' ਦੇ ਸਿਰਲੇਖ ਹੇਠ ਕਈ ਛੰਦ ਵਰਤੇ ਹੋਏ ਹਨ ਜਿਨ੍ਹਾਂ ਦਾ ਵਿਸ਼ਲੇਸ਼ਣ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰਮਤ ਛੰਦ ਦਿਵਾਕਰ' ਵਿੱਚ ਕੀਤਾ ਹੈ।

**ਅਰਥ :** (ਸਰੀਰ ਲਈ) ਹਵਾ ਗੁਰੂ ਹੈ (ਕਿਉਂਕਿ ਸਰੀਰ ਸੁਆਸਾਂ ਦੇ ਆਸਰੇ ਚਲਦਾ ਹੈ), ਪਾਣੀ ਪਿਤਾ (ਸਮਾਨ ਸਭ ਜੀਆਂ ਦਾ) ਪਿਉ ਹੈ। ਧਰਤੀ ਸਭ ਲਈ ਵੱਡੀ ਮਾਤਾ ਸਮਾਨ ਹੈ (ਜੀਵ ਆਤਮਾ ਲਈ ਸ਼ਬਦ ਗੁਰੂ ਅਰਥਾਤ ਅੰਮ੍ਰਿਤ ਜਲ ਪਵਿਤ੍ਰ ਕਰਨ ਅਤੇ ਧੀਰਜ ਰੂਪ ਧਰਤੀ ਮਹਤਵਪੂਰਨ ਹੈ ਕਿਉਂਕਿ ਉਹ ਚਾਰ ਪ੍ਰਕਾਰ ਦੀਆਂ ਖਾਣੀਆਂ ਨਾਲ ਜੀਵਾਂ ਦੀ ਪਾਲਣ-ਪੋਸਣਾ ਕਰਦੀ ਹੈ)। ਦਿਨ ਤੇ ਰਾਤ ਦੋਵੇਂ ਦਾਈ ਦਾਇਆ (ਸਮਾਨ) ਹਨ (ਜਿਨ੍ਹਾਂ ਦੀ ਗੋਦ ਵਿੱਚ) ਸਾਰਾ ਸੰਸਾਰ ਜੀਵਨ-ਖੇਡ ਖੇਡਦਾ ਹੈ (ਭਾਵ ਜਿਵੇਂ ਦਾਇਆ ਬੱਚੇ ਨੂੰ ਖੁੱਸ਼ ਕਰਨ ਦਾ ਕੰਮ ਕਰਦਾ ਹੈ ਦਿਨ ਵਿਚ ਲੋਕੀ ਹਸਦੇ ਖੇਡਦੇ ਤੇ ਮੌਜਾਂ ਲੈਂਦੇ ਹਨ (ਅਤੇ) ਰਾਤ ਇਸ ਲਈ ਦਾਈ ਹੈ ਕਿਉਂਕਿ ਸਭ ਜੀਅ ਜੰਤੂਆਂ ਨੂੰ ਮਿੱਠੀ ਲੋਰੀ ਦੇ ਕੇ ਸੁਆ ਦੇਂਦੀ ਹੈ। ਚੰਗਿਆਈਆਂ (ਸ਼ੁਭ ਕਰਮ) ਅਤੇ ਬੁਰਿਆਈਆਂ (ਭੈੜੇ ਕੰਮ) ਧਰਮ ਰਾਜਾ (ਆਪਣੀ) ਹਜ਼ੂਰੀ ਵਿਚ ਵਾਚਦਾ (ਪੜਤਾਲ ਕਰਦਾ) ਹੈ। ਆਪੋ ਆਪਣੇ (ਕੀਤੇ) ਕਰਮਾਂ ਅਨੁਸਾਰ ਕਈ (ਜੀਵ ਉਸ ਮਾਲਕ ਦੇ) ਨੇੜੇ ਅਤੇ ਕਈ (ਉਸ ਨਿਰੰਕਾਰ ਤੋਂ) ਦੂਰ (ਹੋ ਜਾਂਦੇ ਹਨ)। (ਜਪੁ ਬਾਣੀ ਦਾ ਅੰਤਮ ਸਿਧਾਂਤ ਇਹ ਹੈ ਕਿ) ਜਿਨ੍ਹਾਂ (ਪੁਰਸ਼ਾਂ) ਨੇ ਨਾਮ ਨੂੰ ਧਿਆਇਆ (ਸਿਮਰਿਆ, ਉਹ ਵੱਡੀ) ਘਾਲਣਾ ਘਾਲ ਕੇ (ਰਬੀ ਦਰਬਾਰ ਵਿਚ ਪਹੁੰਚ ਗਏ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ (ਪੁਰਸ਼ਾਂ ਦੇ) ਮੁਖ (ਰਬੀ ਦਰਗਾਹ ਵਿਚ) ਉਜਲੇ ਹੋ ਗਏ (ਅਤੇ ਉਨ੍ਹਾਂ ਦੀ ਸੰਗਤ) ਨਾਲ (ਹੋਰ) ਕਿਤਨੀ (ਭਾਵ ਅਨਗਿਣਤ ਲੁਕਾਈ ਦਾ) ਜਨਮ ਮਰਨ ਵਾਲੇ ਗੇੜ ਤੋਂ ਛੁਟਕਾਰਾ ਹੋ ਗਿਆ।੧।

## ਅਰਥ ਭੇਦ ਅਤੇ ਨਿਰਣੈ

ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੪੬ ਉਤੇ ਮਹਲਾ ੨ ਦੇ ਸਿਰਲੇਖ ਹੇਠਾਂ ਕੁਝ ਅਖਰਾਂ ਦੇ ਫ਼ਰਕ ਨਾਲ ਦਰਜ ਹੈ, ਜਿਸ ਨੂੰ ਪੜ੍ਹ ਕੇ ਕਈ ਸਜਣ ਆਖਦੇ ਹਨ ਕਿ ਜਪੁ ਜੀ ਵਾਲਾ ਸਲੋਕ ਗੁਰੂ ਨਾਨਕ ਦੇਵ ਜੀ ਦਾ ਰਚਿਤ ਨਹੀਂ ਹੈ। ਇਸ ਬਾਰੇ ਸਰਦਾਰ ਜੀ.ਬੀ. ਸਿੰਘ ਨੇ ਇਹ ਵਿਚਾਰ ਦਿੱਤਾ ਹੈ ਕਿ 'ਪਵਣੁ ਗੁਰੂ' ਵਾਲਾ ਸਲੋਕ ਗੁਰੂ ਅੰਗਦ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ ਅਤੇ ਉਨ੍ਹਾਂ ਨੇ ਆਪ ਹੀ ਦਰਜ ਕੀਤਾ ਸੀ। ਇਥੋਂ ਹੀ ਵਾਰਾਂ ਨਾਲ ਸਲੋਕ ਸ਼ਾਮਲ ਕਰਨ ਦੀ ਨੀਂਹ ਬੱਝੀ ਸੀ। ਕਈ ਵਿਦਵਾਨਾਂ ਦੀ ਇਹ ਵੀਚਾਰ ਹੈ ਕਿ ਜਿਥੇ ਗੁਰੂ ਅੰਗਦ ਦੇਵ ਜੀ ਨੇ ਆਪਣਾ ਸਲੋਕ ਵਾਧੂ ਮਿਲਾਇਆ ਉਥੇ ਕੁਝ ਘਟਾਇਆ ਵੀ, ਭਾਵ ੪੦ ਪਉੜੀਆਂ ਦੀ ਥਾਂ '੩੮' ਪਉੜੀਆਂ ਕਰ ਦਿੱਤੀਆਂ। ਖੋਜ ਕਰਨ ਤੇ ੪੦ ਪਉੜੀਆਂ ਦਾ ਲਿਖਤੀ ਸਰੂਪ ਅਜੇ ਤੀਕ ਕੋਈ ਨਹੀਂ ਮਿਲਿਆ, ਜਿਸ ਤੋਂ ਵਿਦਵਾਨਾਂ ਦੀ ਤਸੱਲੀ ਹੋ ਸਕੇ। ਇਹ ਲੋਕਾਂ ਦਾ ਮਨੋ-ਕਲਪਿਤ ਵੀਚਾਰ ਹੈ। ਖੋਜੀ ਦ੍ਰਿਸ਼ਟੀਕੋਣ ਤੋਂ ਜੋ ਜਪ ਬਾਣੀ ਦਾ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਹੈ, ਓਹੀ ਪੂਰਨ ਹੈ। ਇਸ ਬਾਣੀ ਦਾ ਪਹਿਲਾ ਤੇ ਅੰਤਲਾ ਸਲੋਕ ਮਿਲਾ ਕੇ ੪੦ ਦੀ ਗਿਣਤੀ ਬਣਦੀ ਹੈ। ਹੋ ਸਕਦਾ ਹੈ ਲੋਕਾਂ ਨੇ ਇਸ ਗਿਣਤੀ ਨੂੰ ੪੦ ਪਉੜੀਆਂ ਦਾ ਨਾਂ ਦਿੱਤਾ ਹੋਵੇ। ਮੂਲ ਪਾਠ ਅਨੁਸਾਰ ਇਹ ਦੋਵੇਂ ਸਲੋਕ ਹੀ ਗੁਰੂ ਨਾਨਕ ਦੇਵ ਜੀ ਦੇ ਰਚਿਤ ਹਨ। ਜੇ ਆਰੰਭ ਵਾਲਾ ਸਲੋਕ ਗੁਰੂ ਅਰਜਨ ਦੇਵ ਜੀ ਦਾ ਰਚਿਤ ਹੁੰਦਾ ਤਾਂ ਸਲੋਕ ਦੇ ਅਗੇ 'ਮ: ੫' ਅੰਕਿਤ ਹੁੰਦਾ। ਇਸੇ ਤਰ੍ਹਾਂ, ਜੇ ਅੰਤਲਾ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਰਚਿਆ ਹੋਇਆ ਹੁੰਦਾ ਤਾਂ ਇਥੇ 'ਮ: ੨' ਦਰਜ ਹੁੰਦਾ। ਖੋਜ ਪਖੋਂ ਇਸ ਬਾਰੇ ਹੋਂਦ ਵਿਚ ਆਏ ਸ਼ੰਕੇ ਨਿਰਮੂਲ ਹਨ।

## ਸਾਰੰਸ਼ ਅਤੇ ਸਿਧਾਂਤ

'ਪਵਣੁ ਗੁਰੂ' ਨੂੰ 'ਸ਼ਬਦ-ਗੁਰੂ' ਨਾਲ ਤੁਲਨਾ ਦੇਣੀ ਮਨਮਤਿ ਹੈ ਕਿਉਂਕਿ ਇਥੇ 'ਪਵਣੁ' ਦਾ ਭਾਵ ਸ਼ਬਦ ਨਹੀਂ। ਪਵਣ 'ਹਵਾ' ਨੂੰ ਆਖਦੇ ਹਨ, ਪਰ ਹਵਾ ਗੁਰੂ ਨਹੀਂ। ਇਥੇ ਵਾਹਿਗੁਰੂ ਸ਼ਬਦ ਦੀ ਪਉਣੁ ਨੂੰ 'ਪਉਣ ਗੁਰੂ' ਦਾ ਸੰਕੇਤਕ ਮੰਨਿਆ ਜਾ ਸਕਦਾ ਹੈ। ਜਿਵੇਂ ਹਵਾ ਤੋਂ ਬਿਨਾਂ ਜੀਵ ਦਾ ਸਾਹ

ਘੁਟਦਾ ਹੈ, ਸਾਹ ਤੋਂ ਬਿਨਾ ਸੁਰਤਿ ਵਿਚ ਹਿਲਜੁਲ ਨਹੀਂ ਹੁੰਦੀ। ਜਿਵੇਂ ਪਉਣ ਮਨੁੱਖੀ ਸਰੀਰ ਦਾ ਜੀਵਨ ਆਸਰਾ ਬਣੀ ਹੋਈ ਹੈ, ਤਿਵੇਂ ਗੁਰੂ ਤੋਂ ਬਿਨਾਂ ਜਗਿਆਸੂ ਦੀ ਸੁਰਤਿ ਵਿਚ ਹੁਲਾਰਾ ਨਹੀਂ ਆਉਂਦਾ। ਜਿਵੇਂ ਜਪੁ ਬਾਣੀ ਦੇ ਆਰੰਭ ਵਿਚ 'ਆਦਿ ਸਚੁ ਜੁਗਾਦਿ ਸਚੁ' ਵਾਲਾ ਸਿਧਾਂਤਕ ਸਲੋਕ ਸਾਡੀ ਸੁਚੱਜੀ ਜੀਵਨ ਅਗਵਾਈ ਕਰਦਾ ਹੈ, ਤਿਵੇਂ ਅੰਤਲਾ ਸਲੋਕ ਸਾਨੂੰ ਇਹ ਸੁਨੇਹਾ ਦਿੰਦਾ ਹੈ ਕਿ ਦਿਸਦਾ ਜਗਤ, ਪ੍ਰਭੂ ਦੀ ਖੇਡ ਹੈ, ਤਮਾਸ਼ਾ ਹੈ। ਪਵਣ, ਪਾਣੀ, ਧਰਤੀ, ਦਿਨ, ਰਾਤ ਭਾਵ ਸਾਰੇ ਤੱਤ ਰਬੀ ਨੇਮ ਵਿਚ ਬੱਧੇ ਹੋਏ ਕਰਤਾ ਪੁਰਖ ਦੀ ਕਾਰ ਕਮਾ ਰਹੇ ਹਨ। ਅਗਿਆਨੀ ਜੀਵ ਦਾ ਮਦਹੋਸ਼ੀ ਵਿਚ ਦਿਨ ਚੜ੍ਹਦਾ ਹੈ, ਰਾਤ ਪੈਂਦੀ ਹੈ, ਰਾਤ ਗੁਜ਼ਰਦੀ ਹੈ ਦਿਨ ਚੜ੍ਹਦਾ ਹੈ, ਭਾਵ ਇਸੇ ਚਕਰ ਵਿਚ ਉਸਦਾ ਜੀਵਨ ਬਿਤੀਤ ਹੋ ਰਿਹਾ ਹੈ, ਇਹ ਆਪਣੇ ਅਸਲੇ (ਮੂਲ) ਵਲੋਂ ਅਵੇਸਲਾ ਹੋਣ ਦੀ ਨਿਸ਼ਾਨੀ ਹੈ। ਜਗਤ-ਖੇਡ ਵਿਚ ਪਲਚ ਕੇ ਇਹ ਕੰਵਲ ਦੀਆਂ ਬੰਦ ਪੰਖੜੀਆਂ ਵਾਂਗੂ ਗੂਹੜੀ ਨੀਂਦ ਵਿਚ ਸੁਤਾ ਪਿਆ ਹੈ। ਜੇ ਇਹ ਭਗਤਾਂ ਦੀ ਕੀਤੀ ਹੋਈ ਘਾਲਣਾ ਕਿਰਨ ਰੂਪ ਵਿਚ ਵੀ ਵੇਖ ਲਏ ਤਾਂ ਇਸ ਦੀਆਂ ਅੱਖਾਂ ਖੁਲ੍ਹ ਜਾਣ। ਗੁਰੂ ਪਾਤਿਸ਼ਾਹ ਨੇ ਜਪ ਬਾਣੀ ਵਿਚ ਬਹੁਮੁੱਲਾ ਆਤਮਿਕ ਉਪਦੇਸ਼ ਦੇਣ ਮਗਰੋਂ ਜੋ ਨਿਚੋੜ ਕਢਿਆ ਹੈ ਉਹ ਇਹੋ ਹੈ ਕਿ ਜਿਨ੍ਹਾਂ ਗੁਰਮੁਖਾਂ ਨੇ ਨਾਮ ਦੀ ਘਾਲਣਾ ਘਾਲੀ ਹੈ, ਉਹੀ ਸਫਲ ਜੀਵਨ ਵਾਲੇ ਰਬੀ ਦਰਗਾਹ ਵਿਚ ਉਜਲ-ਮੁਖ ਨਾਲ ਗਏ ਹਨ ਅਤੇ ਉਨ੍ਹਾਂ ਦੀ ਸੰਗਤ ਨਾਲ ਅਨਗਿਣਤ ਜੀਆਂ ਦਾ ਉਧਾਰ ਹੋਇਆ ਹੈ। ਗੁਰਬਾਣੀ ਵਿਚ ਇਸ ਪੱਖ ਨੂੰ ਪ੍ਰਗਟ ਕਰਨ ਲਈ ਕਈ ਪ੍ਰਮਾਣ ਮਿਲਦੇ ਹਨ। ਜਿਵੇਂ:-

**ੳ) ਓਇ ਆਪਿ ਛੁਟੇ ਪਰਵਾਰ ਸਿਉ, ਤਿਨ ਪਿਛੈ ਸਭ ਜਗਤੁ ਛੁਟੀਵੈ ॥** [ਪੰਨਾ ੮੩

**ਅ) ਓਹੁ ਆਪਿ ਛੁਟਾ ਕੁਟੰਬ ਸਿਉ,**
**ਦੇ ਹਰਿ ਹਰਿ ਨਾਮੁ, ਸਭ ਸ੍ਰਿਸਟਿ ਛਡਾਏ॥**
**ਜਨ ਨਾਨਕ ਤਿਸੁ ਬਲਿਹਾਰਣੈ,**
**ਜੋ ਆਪਿ ਜਪੈ ਅਵਰਾ ਨਾਮੁ ਜਪਾਏ ॥** [ਪੰਨਾ ੧੪੦

**ੲ) ਹਉ ਬਲਿਹਾਰੀ ਤਿਨ ਕਉ, ਜਿਨਿ ਧਿਆਇਆ ਹਰਿ ਨਿਰੰਕਾਰੁ ॥**
**ਓਨਾ ਕੇ ਮੁਖ ਸਦ ਉਜਲੇ, ਓਨਾ ਨੋ, ਸਭੁ ਜਗਤੁ ਕਰੇ ਨਮਸਕਾਰੁ ॥** [ਪੰਨਾ ੯੧

ਸੋ, ਸਿੱਖ ਧਰਮ ਵਿਚ ਨਾਮ-ਸਿਮਰਨ ਹੀ ਸ਼੍ਰੋਮਣੀ ਸਿਧਾਂਤ ਹੈ। ਇਸ ਦੇ ਲਗਾਤਾਰ ਅਭਿਆਸ ਨਾਲ 'ਸਚੁ' ਪ੍ਰਾਪਤ ਹੁੰਦਾ ਹੈ ਜੋ ਮੁਖ ਉਜਲ ਹੋਣ ਦਾ ਪ੍ਰਤੀਕ ਬਣਦਾ ਹੈ। ਇਹ ਜੀਵਨ-ਤੱਥ ਸਾਨੂੰ ਭੁਲਣਾ ਨਹੀਂ ਚਾਹੀਦਾ ਅਤੇ ਮਨ ਨੂੰ ਇਹੋ ਪ੍ਰਬਲ ਪ੍ਰੇਰਨਾ ਦੇਣੀ ਚਾਹੀਦੀ ਹੈ:-

**ਨਾਮੁ ਧਿਆਏ ਸੋ ਸੁਖੀ, ਤਿਸੁ ਮੁਖੁ ਊਜਲੁ ਹੋਇ ॥**
**ਪੂਰੇ ਗੁਰ ਤੇ ਪਾਈਐ, ਪਰਗਟੁ ਸਭਨੀ ਲੋਇ ॥**
**ਸਾਧ ਸੰਗਤਿ ਕੈ ਘਰਿ ਵਸੈ, ਏਕੋ ਸਚਾ ਸੋਇ ॥੧॥**
**ਮੇਰੇ ਮਨ! ਹਰਿ ਹਰਿ ਨਾਮੁ ਧਿਆਇ ॥**
**ਨਾਮੁ ਸਹਾਈ ਸਦਾ ਸੰਗਿ, ਆਗੈ ਲਏ ਛਡਾਇ ॥** [ਪੰਨਾ ੪੪

ਅੰਤਲੇ ਸਲੋਕ ਵਿਚ ਦੂਜਾ ਨਿਰਣਾ ਇਹ ਹੈ ਕਿ ਇਸ ਜਗਤ-ਖੇਡ ਵਿਚ ਜੋ ਜੀਵ ਫਸ ਗਏ ਹਨ, ਉਹ ਆਪਣੇ ਕਰਮਾਂ ਅਨੁਸਾਰ ਰਬ ਤੋਂ ਦੂਰ ਹੋ ਗਏ ਹਨ। ਪਰ ਜਿਹੜੇ ਧਰਮ ਦੀ ਕ੍ਰਿਤ ਕਰਕੇ ਨਾਮ ਜਪਦੇ ਤੇ ਵੰਡ ਛਕਦੇ ਹਨ, ਆਪਣੀ ਸ਼ੁਭ ਕਰਣੀ ਅਨੁਸਾਰ ਰੱਬ ਦੇ ਨੇੜੇ ਬੈਠੇ ਹਨ। ਅਸਲ ਵਿਚ ਕਰਮਾਂ ਦਾ ਫਲ ਹੀ ਨਰਕ ਤੇ ਸੁਰਗ ਦਾ ਪ੍ਰਤੀਕ ਹੈ। ਜੇ ਜੀਵਨ ਵਿਚ ਰੱਬੀ ਨੇੜਤਾ ਪ੍ਰਾਪਤ ਨਹੀਂ ਹੋਈ ਤਾਂ ਨਰਕ, ਅਤੇ ਜੇ ਸਭ ਪਾਸੇ 'ਸਚੁ' ਨਜ਼ਰੀ ਆ ਗਿਆ ਤਾਂ ਸਵਰਗ ਹੈ। ਨਾਮ-ਰਸੀਏ

ਨਾਮ ਦੀ ਚੜ੍ਹਦੀ ਕਲਾ ਵਿਚ ਹੀ ਰਹਿੰਦੇ ਹਨ। ਜਦੋਂ ਸੰਸਾਰ ਵਿਚ ਪ੍ਰਵੇਸ਼ ਕਰਦੇ ਹਨ ਤਾਂ ਵੀ ਚੜ੍ਹਦੇ ਸੂਰਜ ਵਾਂਗ 'ਲਾਲੋ ਲਾਲ' ਹੋ ਕੇ ਆਉਂਦੇ ਹਨ ਜਦੋਂ ਸਰੀਰਕ ਚੋਲਾ ਛੱਡ ਕੇ ਰਬੀ ਦਰਬਾਰ ਵਿਚ ਜਾਂਦੇ ਹਨ ਤਾਂ ਵੀ ਜਹੁ-ਜਲਾਲੀ ਵਾਲੇ ਮੂੰਹ ਨਾਲ ਜਾਂਦੇ ਹਨ:-

**ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲ॥**
**ਨਾਨਕ, ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ ॥**

ਅੰਤ ਵਿੱਚ ਭਾ.ਸ. ਗੁਰਦਾਸ ਜੀ ਨੇ 'ਜਪੁ' ਬਾਣੀ ਦੇ ਅੰਤਲੇ ਸਲੋਕ ਦੇ ਜੋ ਅਰਥ ੬ਵੀਂ ਵਾਰ ਦੀ ਪੰਜਵੀਂ ਪਉੜੀ ਦੁਆਰਾ ਕੀਤੇ ਹਨ, ਓਹ ਪਾਠਕਾਂ ਦੀ ਗਿਆਤ ਲਈ ਨਿਮਨ ਦਰਜ ਹਨ:-

**ਪਉਣੁ ਗੁਰੂ ਗੁਰ ਸਬਦੁ ਹੈ, ਵਾਹਿਗੁਰੂ ਗੁਰ ਸਬਦੁ ਸੁਣਾਇਆ॥**
**ਪਾਣੀ ਪਿਤਾ ਪਵਿਤੁ ਕਰਿ, ਗੁਰਮੁਖਿ ਪੰਥ ਨਿਵਾਣ ਚਲਾਇਆ ॥**
**ਧਰਤੀ ਮਾਤ ਮਹਤ ਕਰਿ, ਓਤਿ ਪੋਤਿ ਸੰਜੋਗੁ ਬਣਾਇਆ ॥**
**ਦਾਈ ਦਾਇਆ ਰਾਤਿ ਦਿਹੁ, ਬਾਲ ਸੁਭਾਇ ਜਗਤੁ ਖਿਲਾਇਆ॥**
**ਗੁਰਮੁਖਿ ਜਨਮੁ ਸਕਾਰਥਾ, ਸਾਧਸੰਗਤਿ ਵਸਿ ਆਪੁ ਗਵਾਇਆ ॥**
**ਜੰਮਣ ਮਰਣਹੁ ਬਾਹਰੇ, ਜੀਵ ਮੁਕਤਿ ਜੁਗਤਿ ਵਰਤਾਇਆ ॥**
**ਗੁਰਮਤਿ ਮਾਤਾ ਮਤਿ ਹੈ, ਪਿਤਾ ਸੰਤੋਖ ਮੋਖ ਪਦੁ ਪਾਇਆ ॥**
**ਧੀਰਜੁ ਧਰਮੁ ਭਿਰਾਵ ਦੁਇ, ਜਪੁ ਤਪੁ ਜਤੁ ਸਤੁ ਪੁਤ ਜਣਾਇਆ ॥**
**ਗੁਰਚੇਲਾ ਚੇਲਾ ਗੁਰੂ, ਪੁਰਖਹੁ ਪੁਰਖੁ ਚਲਤ ਵਰਤਾਇਆ ॥**
**ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥੫॥**



# ਸੋ ਦਰੁ (ਰਹਰਾਸਿ)

ਇਸ ਬਾਣੀ ਦਾ ਨਾਂ 'ਰਹਰਾਸਿ' ਕਿਵੇਂ ਪ੍ਰਸਿਧ ਹੋਇਆ, ਇਸ ਬਾਰੇ ਕੋਈ ਲਿਖਤੀ ਪ੍ਰਮਾਣ ਨਹੀਂ ਮਿਲਦਾ, ਸਿਵਾਏ ਇਸ ਖ਼ਿਆਲ ਦੇ ਕਿ ਇਸ ਬਾਣੀ ਅੰਦਰ ਹੇਠ ਲਿਖੀ ਪੰਕਤੀ ਦਰਜ ਹੈ:-

ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ, ਹਰਿ ਕੀਰਤਿ ਹਮਰੀ ਰਹਿਰਾਸਿ॥

'ਰਹਰਾਸਿ' ਪਦੁ ਦੇ ਅਰਥ ਹਨ-ਨਮਸਕਾਰ, ਬੇਨਤੀ, ਮਰਯਾਦਾ, ਰਹੁ-ਰੀਤੀ, ਆਦਿ। 'ਸੋ ਦਰੁ' ਵਾਲੀ ਬਾਣੀ ਦੇ ਸੰਗ੍ਰਹਿ ਦਾ ਨਾਮ 'ਰਹਰਾਸਿ' ਪੰਚਮ ਗੁਰਦੇਵ ਜੀ ਸਮੇਂ ਪ੍ਰਸਿਧ ਨਹੀਂ ਸੀ। ਜੇ ਇਸ ਤਰ੍ਹਾਂ ਹੁੰਦਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਤਤਕਰੇ ਵਿਚ ਜਾਂ ਇਸ ਬਾਣੀ ਦੇ ਆਰੰਭ ਵਿਚ 'ਸੋ ਦਰੁ' ਦੀ ਥਾਂ ਤੇ 'ਰਹਰਾਸਿ' ਪਦ ਜ਼ਰੂਰ ਅੰਕਿਤ ਕੀਤਾ ਹੋਇਆ ਹੁੰਦਾ। ਜੇ ਪਾਵਨ ਸਰੂਪ ਦੀ ਸੰਪਾਦਨਾ ਪਿਛੋਂ ਛੇਤੀ ਹੀ ਇਹ ਨਾਉਂ ਰਖਿਆ ਜਾਂਦਾ ਤਾਂ ਭਾਈ ਗੁਰਦਾਸ ਜੀ ਇਸ ਗਲ ਦੀ ਪੁਸ਼ਟੀ ਕਰ ਜਾਂਦੇ। ਪਰ ਭਾਈ ਸਾਹਿਬ ਜੀ ਦੀਆਂ ਵਾਰਾਂ ਤੋਂ ਇਹ ਗਲ ਸਪਸ਼ਟ ਹੋ ਜਾਂਦੀ ਹੈ ਕਿ ਉਸ ਵੇਲੇ ਇਸ ਬਾਣੀ ਦਾ ਨਾਂ ਕੇਵਲ 'ਸੋ ਦਰੁ' ਸੀ, ਜਿਵੇਂ:-

**੧. ਸੰਝੈ ਸੋ ਦਰੁ ਗਾਵਣਾ, ਮਨ ਮੇਲੀ ਕਰਿ ਮੇਲਿ ਮਿਲੰਦੇ ॥** [ਭਾ. ਗੁ. ੬-੩

**੨. ਸੋ ਦਰੁ ਆਰਤੀ ਗਾਵੀਐ, ਅੰਮ੍ਰਿਤ ਵੇਲੇ ਜਾਪੁ ਉਚਾਰਾ ॥** [ਭਾ. ਗੁ. ੧-੩੮

ਇਤਿਹਾਸਕ ਖੋਜ ਤੋਂ ਇਹ ਪਤਾ ਲਗਦਾ ਹੈ ਕਿ ਇਸ ਬਾਣੀ ਦਾ ਨਾਮ 'ਰਹਰਾਸਿ' ਦਸਮ ਪਾਤਸ਼ਾਹ ਵੇਲੇ ਪਰਚਲਤ ਸੀ ਕਿਉਂਕਿ ਭਾਈ ਨੰਦ ਲਾਲ (ਸਿੰਘ) ਜੀ ਦੇ ਰਹਿਤਨਾਮੇ ਵਿਚ 'ਰਹਰਾਸਿ' ਪਦ ਦੀ ਵਰਤੋਂ ਹੇਠ ਲਿਖੇ ਅਨੁਸਾਰ ਕੀਤੀ ਹੋਈ ਮਿਲਦੀ ਹੈ:-

**ਬਿਨ ਰਹਿਰਾਸ ਸਮਾ ਜੋ ਖੋਵੈ ॥ ਕੀਰਤਨ ਪੜੇ ਬਿਨੁ ਰੈਨ ਜੁ ਸੋਵੈ॥** [ਪੰਨਾ ੨੮੧

ਇਸ ਬਾਣੀ ਦੇ ਸਿਰਲੇਖ ਦੀ ਵਰਤੋਂ ਵਿਚ ਪਰੀਵਰਤਨ ਆਉਣ ਨਾਲ ਇਸ ਵੇਲੇ ਇਸ ਬਾਣੀ ਦਾ ਨਾਉਂ 'ਸੋਦਰੁ-ਰਹਰਾਸਿ' ਪ੍ਰਸਿਧ ਹੈ। ਇਸ ਬਾਣੀ ਨਾਲ ਚੌਪਈਆਂ, ਦੋਹਰੇ, ਅੜਿਲ, ਅਨੰਦੁ, ਮੁੰਦਾਵਣੀ, ਆਦਿ ਲਾਉਣ ਦਾ ਕੋਈ ਲਿਖਤੀ ਪ੍ਰਮਾਣ ਨਹੀਂ ਮਿਲਦਾ ਪਰ ਇਹ ਮਰਯਾਦਾ ਪੁਰਾਣੀ ਚਲੀ ਆ ਰਹੀ ਹੈ। ਇਹ ਗਲ ਨਿਸਚਿਤ ਨਹੀਂ ਕਿ ਦਸਮੇਸ਼ ਪਿਤਾ ਜੀ ਨੇ ਆਪਣੀ ਬਾਣੀ ਨੂੰ ਆਪ ਹੀ ਰਹਰਾਸਿ ਵਿਚ ਸ਼ਾਮਲ ਕੀਤਾ ਹੋਵੇ। ਜੇ ਇਹ ਗਲ ਠੀਕ ਹੁੰਦੀ ਤਾਂ 'ਰਹਰਾਸਿ' ਦਾ ਪੁਰਾਤਨ ਸਰੂਪ ਜਿਉਂ ਦਾ ਤਿਉਂ ਹੀ ਰਹਿੰਦਾ, ਕਿਸੇ ਧਾਰਮਿਕ ਜਥੇਬੰਦੀ ਦੇ ਆਗੂ ਦਾ ਇਸ ਬਾਣੀ ਦੇ ਪਾਠ ਨੂੰ ਘਟਾਉਣ ਦਾ ਹੀਆ ਨਾ ਪੈਂਦਾ। ਜੇ ਗੁਟਕਿਆਂ ਅਨੁਸਾਰ 'ਰਹਰਾਸਿ' ਦਾ ਪੁਰਾਤਨ ਅਤੇ ਵਰਤਮਾਨ ਸਰੂਪ ਆਪਸ ਵਿਚ ਮੇਲੀਏ ਤਾਂ ਬਹੁਤ ਅੰਤਰ ਹੈ। ਪ੍ਰਚਲਤ ਵੀਚਾਰ ਅਨੁਸਾਰ ਕਿ ਦਸਮ ਗ੍ਰੰਥ ਦੀ ਬਾਣੀ ਦਾ ਪ੍ਰਚਾਰ ਕਰਨ ਲਈ 'ਸੋ ਦਰੁ ਰਹਿਰਾਸ' ਦੇ ਪਾਠ ਨਾਲ ਚੌਪਈ ਅਤੇ ਹੋਰ ਦੋਹਰੇ ਆਦਿ ਵੀ ਲਾਏ ਗਏ ਸਨ ਜਿਨ੍ਹਾਂ ਵਿਚ ਦੇਵੀ ਦੇਵਤਿਆਂ ਦੀ ਪੂਜਾ ਦਾ ਵਰਨਣ ਗੁਰਮਤਿ ਆਸ਼ੇ ਦੇ ਉਲਟ ਸੀ। ਦਸਮ-ਗ੍ਰੰਥ ਦੀ ਬਾਣੀ ਬਾਰੇ ਵਿਦਵਾਨਾਂ ਵਿਚ ਮਤਭੇਦ ਹੋਣ ਕਾਰਣ ਅਕਾਲੀ ਲਹਿਰ ਪਿਛੋਂ "ਕਹੁ ਨਾਨਕ ਹਮ ਨੀਚ ਕਰੰਮਾ" ਤੱਕ ਹੀ 'ਸੋ ਦਰੁ ਰਹਰਾਸਿ' ਦੇ ਪਾਠ ਦੀ ਪਰਪਾਟੀ ਚਲ ਪਈ ਸੀ ਪਰ ਬਾਅਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਪਾਠ ਵਿਚੋਂ ਵਾਧੂ ਚੌਪਈਆਂ, ਦੋਹਰੇ, ਛੰਦ ਕੱਢ ਦਿਤੇ ਅਤੇ ਇਸ ਦਾ ਇਕ ਸਰੂਪ ਕਾਇਮ ਕਰ ਦਿੱਤਾ ਜਿਸ ਦੀ ਵਰਤੋਂ ਅਜ ਕਲ ਸ੍ਰੀ ਅਕਾਲ ਤਖਤ ਅਤੇ ਹੋਰ ਇਤਿਹਾਸਕ ਅਸਥਾਨਾਂ ਤੇ ਹੋ ਰਹੀ ਹੈ। ਕਈ ਪ੍ਰੇਮੀ ਹੁਣ ਵੀ ਉਸੇ ਤਰ੍ਹਾਂ ਪਾਠ ਕਰਦੇ ਹਨ ਜਿਵੇਂ ਉਨ੍ਹਾਂ ਨੂੰ ਕੰਠਾਗਰ ਹੈ। ਗੁਰਬਾਣੀ ਦਾ ਪਠਨ-ਪਾਠਨ ਜਿਤਨਾ ਵੀ ਹੋ ਸਕੇ, ਉਤਨਾ ਹੀ ਥੋੜਾ ਹੈ। ਹਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਪਾਠ 'ਕਹੁ ਨਾਨਕ ਹਮ ਨੀਚ ਕਰੰਮਾ, ਸਰਣਿ ਪਰੇ ਕੀ ਰਾਖਹੁ ਸਰਮਾ' ਤਕ ਦਰਜ ਹੈ, ਜੋ ਮੂਲ ਰੂਪ ਹੈ।

ਜੇ ਵਿਗਿਆਨਕ ਪੱਖ ਤੋਂ ਸੋਚੀਏ ਤਾਂ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤ ਵੇਲੇ 'ਜਪੁ' ਬਾਣੀ ਦੀ ਪਰੰਪਰਾ ਨੂੰ ਕਾਇਮ ਰਖਿਆ। ਸੰਧਿਆ ਸਮੇਂ ਕੁਝ ਸ਼ਬਦਾਂ ਦਾ ਛੋਟਾ ਜਿਹਾ ਸੰਗ੍ਰਹਿ ਇਸ ਲਈ ਨੀਅਤ ਕੀਤਾ ਹੋਵੇਗਾ ਕਿਉਂਕਿ ਮਨੁੱਖ ਸਾਰਾ ਦਿਨ ਕੰਮ ਕਾਜ ਤੋਂ ਉਪਰੰਤ ਥੱਕ ਜਾਂਦਾ ਹੈ ਅਤੇ ਬਹੁਤੇ ਲੰਮੇ ਪਾਠ ਵਿਚ ਉਸ ਦੀ ਸੁਰਤਿ ਦਾ ਜੁੜਨਾ ਔਖਾ ਹੁੰਦਾ ਹੈ। ਰਾਤ ਨੂੰ ਸੌਣ ਸਮੇਂ 'ਸੋਹਿਲਾ' ਬਾਣੀ ਦਾ ਅਕਾਰ ਹੋਰ ਵੀ ਛੋਟਾ ਹੈ ਕਿਉਂਕਿ ਉਸ ਵੇਲੇ ਮਨੁੱਖੀ ਇੰਦਰੇ ਕੰਮ ਕਰਨੋਂ ਨਿਢਾਲ ਹੋ ਜਾਂਦੇ ਹਨ ਅਤੇ ਪ੍ਰਸ਼ਾਦਾ ਛਕਣ ਮਗਰੋਂ ਨੀਂਦ ਬਹੁਤ ਤੰਗ ਕਰਦੀ ਹੈ। ਇਸ ਲਈ ਇਨ੍ਹਾਂ ਤਿੰਨ ਸਮਿਆਂ ਦੀ ਨਿਤਨੇਮ ਬਾਣੀ ਦਾ ਸਰੂਪ ਉਤਨਾ ਹੀ ਨੀਯਤ ਕੀਤਾ ਗਿਆ ਹੈ ਜਿਤਨਾ ਕੁ ਇਕ ਗ੍ਰਿਹਸਤੀ ਮਨੁੱਖ ਸਾਵਧਾਨਤਾ ਨਾਲ ਇਕਾਗਰ ਚਿਤ ਹੋ ਕੇ ਗੁਰਬਾਣੀ ਦੇ ਪਾਠ ਤੋਂ ਆਤਮਿਕ ਲਾਭ ਪ੍ਰਾਪਤ ਕਰ ਸਕੇ। ਇਸ ਵੀਚਾਰ ਦਾ ਇਹ ਭਾਵ ਨਹੀਂ ਕਿ ਅਸੀਂ ਵਰਤਮਾਨ ਪੰਥਕ-ਮਰਯਾਦਾ ਅਖੋਂ ਓਹਲੇ ਕਰਕੇ ਨੌ ਸ਼ਬਦਾਂ ਦੇ ਸੰਗ੍ਰਹਿ ਭਾਵ 'ਕਹੁ ਨਾਨਕ, ਹਮ ਨੀਚ ਕਰੰਮਾ' ਤਕ 'ਸੋ ਦਰੁ' ਦਾ ਪਾਠ ਕਰੀਏ ਪਰ ਸਮੇਂ ਦੀ ਲੋੜ ਜਾਂ ਸਰੀਰਕ ਖੇਚਲ (ਬੀਮਾਰੀ) ਕਾਰਨ ਜੇ ਇਥੋਂ ਤੀਕ ਪਾਠ ਕਰ ਲਿਆ ਜਾਏ, ਤਾਂ ਇਸ ਨੂੰ ਮਨਮਤਿ ਨਹੀਂ ਆਖਿਆ ਜਾ ਸਕਦਾ। ਮਨ ਦੀ ਇਕਾਗਰਤਾ, ਪ੍ਰੇਮ-ਭਾਵਨਾ ਅਤੇ ਹਜ਼ੂਰੀ ਵਿਚ ਰਹਿ ਕੇ ਪਾਠ ਕਰਨ ਨੂੰ ਵਿਸ਼ੇਸ਼ਤਾ ਦੇਣੀ ਚਾਹੀਦੀ ਹੈ। ਸਹੀ ਅਰਥਾਂ ਵਿੱਚ ਇਹੋ ਹੀ ਨੇਮ ਦੀ ਸਫਲ ਪੂਰਤੀ ਹੈ।

**ਸੋ ਦਰੁ ਰਾਗੁ ਆਸਾ, ਮਹਲਾ ੧ ੧ਓ ਸਤਿਗੁਰ ਪ੍ਰਸਾਦਿ ॥**

**ਸੋ ਦਰੁ ਤੇਰਾ ਕੇਹਾ, ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮਾਲੇ ॥ ਵਾਜੇ ਤੇਰੇ ਨਾਦ ਅਨੇਕ ਅਸੰਖਾ, ਕੇਤੇ ਤੇਰੇ ਵਾਵਣਹਾਰੇ ॥ ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ, ਕੇਤੇ ਤੇਰੇ ਗਾਵਣਹਾਰੇ ॥ ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ, ਗਾਵੈ ਰਾਜਾ ਧਰਮੁ ਦੁਆਰੇ ॥ ਗਾਵਨਿ ਤੁਧਨੋ, ਚਿਤੁ ਗੁਪਤੁ ਲਿਖਿ ਜਾਣਨਿ, ਲਿਖਿ ਲਿਖਿ ਧਰਮੁ ਬੀਚਾਰੇ ॥ ਗਾਵਨਿ ਤੁਧਨੋ, ਈਸਰੁ ਬ੍ਰਹਮਾ ਦੇਵੀ, ਸੋਹਨਿ ਤੇਰੇ ਸਦਾ ਸਵਾਰੇ ॥ ਗਾਵਨਿ ਤੁਧਨੋ, ਇੰਦ੍ਰ ਇੰਦ੍ਰਾਸਣਿ ਬੈਠੇ, ਦੇਵਤਿਆ ਦਰਿ ਨਾਲੇ ॥ ਗਾਵਨਿ ਤੁਧਨੋ, ਸਿਧ ਸਮਾਧੀ ਅੰਦਰਿ, ਗਾਵਨਿ ਤੁਧਨੋ, ਸਾਧ ਬੀਚਾਰੇ ॥ ਗਾਵਨਿ ਤੁਧਨੋ, ਜਤੀ ਸਤੀ ਸੰਤੋਖੀ, ਗਾਵਨਿ ਤੁਧਨੋ, ਵੀਰ ਕਰਾਰੇ ॥ ਗਾਵਨਿ ਤੁਧਨੋ, ਪੰਡਿਤ ਪੜਨਿ ਰਖੀਸੁਰ, ਜੁਗੁ ਜੁਗੁ ਵੇਦਾ ਨਾਲੇ ॥ ਗਾਵਨਿ ਤੁਧਨੋ, ਮੋਹਣੀਆ ਮਨੁ ਮੋਹਨਿ, ਸੁਰਗੁ ਮਛੁ ਪਇਆਲੇ ॥ ਗਾਵਨਿ ਤੁਧਨੋ, ਰਤਨੁ ਉਪਾਏ ਤੇਰੇ, ਅਠਸਠਿ ਤੀਰਥ ਨਾਲੇ ॥ ਗਾਵਨਿ ਤੁਧਨੋ, ਜੋਧ ਮਹਾਬਲ ਸੂਰਾ, ਗਾਵਨਿ ਤੁਧਨੋ, ਖਾਣੀ ਚਾਰੇ ॥ ਗਾਵਨਿ ਤੁਧਨੋ, ਖੰਡ ਮੰਡਲ ਬ੍ਰਹਮੰਡਾ, ਕਰਿ ਕਰਿ ਰਖੇ ਤੇਰੇ ਧਾਰੇ ॥ ਸੇਈ ਤੁਧਨੋ ਗਾਵਨਿ, ਜੋ ਤੁਧੁ ਭਾਵਨਿ, ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਤੁਧਨੋ ਗਾਵਨਿ, ਸੇ ਮੈ ਚਿਤਿ ਨ ਆਵਨਿ, ਨਾਨਕੁ ਕਿਆ ਬੀਚਾਰੇ ॥ ਸੋਈ ਸੋਈ ਸਦਾ ਸਚੁ ਸਾਹਿਬੁ, ਸਾਚਾ ਸਾਚੀ ਨਾਈ ॥ ਹੈ ਭੀ ਹੋਸੀ, ਜਾਇ ਨ ਜਾਸੀ,**

**ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ, ਮਾਇਆ ਜਿਨਿ ਉਪਾਈ ॥ ਕਰਿ ਕਰਿ ਦੇਖੈ ਕੀਤਾ ਆਪਣਾ, ਜਿਉ ਤਿਸ ਦੀ ਵਡਿਆਈ, ਜੋ ਤਿਸੁ ਭਾਵੈ ਸੋਈ ਕਰਸੀ, ਫਿਰਿ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ, ਸਾਹਾ ਪਤਿ ਸਾਹਿਬੁ, ਨਾਨਕ, ਰਹਣੁ ਰਜਾਈ ॥ ੧ ॥**

## ਉਚਾਰਨ ਸੇਧ

**ਸੋ ਦਰੁ-** 'ਸੋ' ਅਤੇ 'ਦਰੁ' ਦੋਵੇਂ ਸੁਤੰਤਰ ਪਦ ਹਨ, ਇਹਨਾਂ ਨੂੰ ਜੋੜ ਕੇ 'ਸੋਦਰੁ' ਪਾਠ ਕਰਨਾ ਠੀਕ ਨਹੀਂ।

**ਮਹਲਾ-** ਇਸ ਪਦ ਦਾ ਉਚਾਰਨ ਸੰਪ੍ਰਦਾਈ ਵਿਦਵਾਨ ਦੁੱਤ-ਅੱਖਰੀ ਰੂਪ (ਅਧਕ ਸਹਿਤ) 'ਮਹੱਲਾ' ਅਤੇ ਪ੍ਰੋਫੈਸਰ ਸ਼੍ਰੇਣੀ ਦੇ ਵਿਦਵਾਨ, ਸਾਧਾਰਣ ਰੂਪ ਵਿਚ (ਅਧਕ ਰਹਿਤ) 'ਮਹਲਾ' ਕਰਦੇ ਹਨ। ਕਈ ਸਾਧਾਰਨ ਪਾਠੀ 'ਮਹੇਲਾ' ਤੇ 'ਮਹੈਲਾ' ਵੀ ਉਚਾਰਦੇ ਹਨ ਜੋ ਕਿ ਬਿਲਕੁਲ ਹੀ ਅਸ਼ੁੱਧ ਹੈ। ਜਿਥੋਂ ਤਕ 'ਮਹੱਲਾ' ਤੇ 'ਮਹਲਾ' ਪਦ ਦੇ ਸਹੀ ਉਚਾਰਨ ਬਾਰੇ ਨਿਰਣਾ ਹੈ, ਦੋਵੇਂ ਸ਼੍ਰੇਣੀਆਂ ਆਪਣੇ ਆਪਣੇ ਪੱਖ ਦੀ ਪੁਸ਼ਟੀ ਵਿਚ ਹੇਠ ਲਿਖੇ ਤੱਥ ਪੇਸ਼ ਕਰਦੀਆਂ ਹਨ:-

**ਸੰਪ੍ਰਦਾਈ ਪੱਖ-** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਭ ਤੋਂ ਪਹਿਲਾਂ 'ਮਹਲਾ' ਸ਼ਬਦ ਆਇਆ। ਸਾਰੀ ਗੁਰਬਾਣੀ ਵਿੱਚ ਜਿਥੇ ਵੀ 'ਮਹੱਲ' ਉਚਾਰਨ ਕਰਨਾ ਚਾਹੀਦਾ ਹੈ, 'ਮਹਿਲਾ' ਨਹੀਂ ਕਿਉਂਕਿ 'ਮਹੱਲਾ' ਪੁਲਿੰਗ ਸ਼ਬਦ ਹੈ ਅਤੇ ਉਚਾਰਨ ਵਿਚ ਮਹੱਲਾ ਪਹਿਲਾ, ਦੂਜਾ, ਤੀਜਾ, ਚੌਥਾ, ਪੰਜਵਾ ਨਾਵਾਂ ਪੁਲਿੰਗ ਸ਼ਬਦ ਹੈ। 'ਮਹਲਾ' ਦਾ ਅਰਥ ਸੰਸਕ੍ਰਿਤ ਵਿਚ ਸਰੂਪ ਹੈ ਅਤੇ ਅਰਬੀ ਵਿਚ ਬਾਦਸ਼ਾਹ ਹੈ। ਸਰੂਪ ਜਾਂ ਬਾਦਸ਼ਾਹ ਦਾ ਭਾਵ ਪਹਿਲਾ ਸਰੂਪ ਜਾਂ ਦੂਜਾ ਤੀਜਾ ਸਰੂਪ ਆਦਿ ਸਤਿਗੁਰਾਂ ਦਾ ਵਾਚਕ ਹੈ।

(੨) ਜਿਵੇਂ ਸ਼ਹਿਰ ਵਿਚ ਵੱਖੋ ਵੱਖ ਮਹੱਲੇ ਹੁੰਦੇ ਹਨ ਤਿਵੇਂ ਹੀ 'ਸ੍ਰੀ ਗੁਰੂ ਗ੍ਰੰਥ ਸਾਹਿਬ' ਸੰਪੂਰਨ ਸ਼ਹਿਰ ਵਾਂਗ ਹਨ। ਤਿਨ੍ਹਾਂ ਵਿਚ ਪਹਿਲੇ ਪਾਤਸ਼ਾਹ ਜੀ ਦਾ ਮਹੱਲਾ ਹੈ, ਏਸੇ ਤਰ੍ਹਾਂ ਸਾਰੇ ਜਾਨਣੇ ਜੀ। [ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਪੰਨਾ ੮੧੧-੧੨ ਭਿੰਡਰਾਂ ਵਾਲੇ

(੩) ਗੁਰੂ ਸਾਹਿਬਾਂ ਦੇ ਸਮੇਂ ਦਾ ਇਕ ਫ਼ਾਰਸੀ ਦਾ ਲੇਖਕ 'ਮਹਲਾ' ਦਾ ਇਹੋ ਅਰਥ ਲਿਖ ਗਿਆ ਹੈ- ਇਕ ਗੁਰੂ ਦੂਜੇ ਵਿਚ ਹਲੂਲ ਕਰਦਾ (ਉਤਰਦਾ) ਹੈ, ਏਸ ਕਰਕੇ ਮਹਲ ਕਹਾਉਂਦਾ ਹੈ। (ਦਬਿਸਤਾਨੇ ਮਜ਼ਾਹਬ, ਸਫਾ ੨੨੫) ਇਹ ਪਦ ਅਰਬੀ ਮੂਲਕ ਹੈ, ਪਰ ਸੰਸਕ੍ਰਿਤ ਵਿਚ ਵੀ ਹੈ (ਮਹਿਲਾ) ਜਿਸਦਾ ਅਰਥ ਇਸਤ੍ਰੀ ਹੈ। ਇਸ ਪਦ ਦਾ ਅਰਬੀ ਧਾਤੂ ਹੈ ਹੱਲ=ਉਤਰਨਾ। ਇਸ ਤੋਂ ਬਣੇ ਪਦ ਵਿਚ ਪਦ 'ਮਹੱਲ' ਅਕਸਰ ਅਧਕ ਤੋਂ ਬਿਨਾਂ 'ਮਹਲ' ਉਚਾਰਣ ਹੁੰਦਾ ਹੈ। ਗੁਰਬਾਣੀ ਵਿਚ ਵੀ ਇਸੇ ਤਰ੍ਹਾਂ ਦਾ ਉਚਾਰਨ ਹੈ। ਯਥਾ- ਖੋਲਿ ਕਿਵਾਰਾ ਮਹਲਿ ਬੁਇਆ॥' (ਰਾਗ ਮ: ੫) ਅਰਬੀ ਵਿਚ ਇਕ ਹੋਰ ਪਦ ਹੈ- ਮਹਲਾ, ਜਿਸਦਾ ਅਰਥ ਹੈ ਸਲਾਹਿਆ ਗਿਆ। ਹੋ ਸਕਦਾ ਹੈ ਕਿ ਇਹ ਪਦ ਗੁਰਬਾਣੀ ਦੇ 'ਮਹਲਾ' ਪਦ ਦਾ ਮੂਲ ਹੋਵੇ। ਅਰਥਾਤ ਸਲਾਹਿਆ ਗਿਆ ਗੁਰੂ। [ਭਾਈ ਵੀਰ ਸਿੰਘ ਜੀ

(੪) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੩੭ ਅਤੇ ੫੯੫ ਉਤੇ ਆਏ 'ਮਹਲੁ' ਪਦ ਦਾ ਉਚਾਰਨ ਅਧਕ ਸਹਿਤ 'ਮਹੱਲਾ' ਹੀ ਕੀਤਾ ਜਾਂਦਾ ਹੈ ਜਿਵੇਂ:-

**੧. ਨਿਜਘਰਿ ਵਸਹਿ, ਅੰਮ੍ਰਿਤੁ ਪੀਵਹਿ, ਤਾ ਸੁਖ ਲਹਹਿ ਮਹਲ ॥**

**੨. ਨਿਰੰਕਾਰ ਕੈ ਦੇਸ ਜਾਹਿ, ਤਾ ਸੁਖ ਲਹਹਿ ਮਹਲ ॥**

(੫) ਕਰਤਾਰਪੁਰੀ ਬੀੜ ਵਿਚ 'ਪ੍ਰਾਨ ਸੰਗਲੀ ਮਹਲਾ ੧' ਜੋ ਉਰਦੂ ਅਖਰਾਂ ਵਿਚ ਲਿਖਿਆ ਹੋਇਆ ਹੈ, ਉਸ ਤੋਂ 'ਮਹੱਲਾ' ਹੀ ਸਹੀ ਉਚਾਰਨ ਸਾਬਤ ਹੁੰਦਾ ਹੈ।

**ਪ੍ਰੋਫੈਸਰ ਸ਼੍ਰੇਣੀ ਦਾ ਪੱਖ–** ਗੁਰਬਾਣੀ ਦੇ ਸਿਰਲੇਖਾਂ ਵਿਚ ਵਰਤਿਆ 'ਮਹਲਾ' ਪਦ ਸੰਸਕ੍ਰਿਤ ਦਾ ਨਹੀਂ ਅਤੇ ਇਸ ਦਾ ਉਚਾਰਨ ਅਧਕ ਰਹਿਤ 'ਮਹਲਾ' ਹੈ। ਸੰਸਕ੍ਰਿਤ ਭਾਸ਼ਾ ਦੇ ਵਿਦਵਾਨ ਇਸ ਪਦ ਦਾ ਉਚਾਰਨ 'ਮਹੱਲਾ' ਜਾਂ 'ਮਹਿਲਾ' ਨਹੀਂ ਕਰਦੇ। ਉਹ ਇਨ੍ਹਾਂ ਦੋਹਾਂ ਉਚਾਰਨਾ ਦੇ ਵਿਚਕਾਰ ਵਖਰਾ ਹੀ ਉਚਾਰਨ ਕਰਦੇ ਹਨ। ਸੰਸਕ੍ਰਿਤ ਵਾਲਾ 'ਮਹਿਲ' ਪਦ ਸਿਹਾਰੀ ਸਹਿਤ ਹੁੰਦਾ ਹੈ ਜਿਸ ਦੇ ਅਰਥ ਹਨ-ਇਸਤਰੀ, ਪਰ ਗੁਰਬਾਣੀ ਵਿਚ 'ਮਹਲਾ' ਪਦ 'ਹ' ਮੁਕਤੇ ਸਹਿਤ ਹੈ। ਅਰਬੀ ਭਾਸ਼ਾ ਵਿਚ 'ਮਹਲਾ' ਪਦ ਦਾ ਅਰਥ ਕਿਸੇ ਕੋਸ਼ ਵਿਚ ਵੀ 'ਬਾਦਸ਼ਾਹ' ਦ੍ਰਿਸ਼ਟੀ ਨਹੀਂ ਆਇਆ, ਇਹ ਮਨੋਕਲਪਿਤ ਅਰਥ ਹੈ। ਹਾਂ, 'ਮਹਲਾ' ਦੇ ਅਰਥ 'ਸਰੂਪ' ਕਰਨੇ ਠੀਕ ਹਨ। ਸੰਪ੍ਰਦਾਈਆਂ ਦੇ ਪੁਰਾਣੇ ਅਰਥ ਕਈ ਥਾਵਾਂ ਤੇ ਆਪਣੀ ਸੇਧ ਦੇ ਕੇ ਸਹਾਇਕ ਬਣਦੇ ਹਨ ਪਰ ਜਦ ਤੋਂ ਗੁਰਬਾਣੀ ਵਿਆਕਰਣ ਦੇ ਚਾਨਣ ਵਿਚ ਅਰਥ ਸ਼ੁਰੂ ਹੋਏ ਹਨ, ਪੁਰਾਣੇ ਅਰਥਾਂ ਦੀ ਸਥਿਤੀ ਡਾਵਾਂ ਡੋਲ ਜਿਹੀ ਹੋ ਗਈ ਹੈ।

(੨) 'ਮਹਲਾ' ਪਦ ਇਕਠ ਵਾਚਕ ਨਾਵ (Collective Noun) ਦਾ ਸੂਚਕ ਹੈ ਕਿਉਂਕਿ ਇਕ ਮਹੱਲੇ ਵਿਚ ਕਈ ਮਕਾਨ, ਮਹੱਲ, ਚੁਬਾਰੇ, ਮਾੜੀਆਂ ਆਦਿਕ ਹੁੰਦੀਆਂ ਹਨ। ਪਰ ਗੁਰਬਾਣੀ ਵਿਚ 'ਮਹਲਾ' ਪਦ ਕੇਵਲ ਇਕ ਗੁਰ ਵਿਅਕਤੀ ਦਾ ਸੂਚਕ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ਼ਹਿਰ ਥਾਪ ਕੇ ਉਸ ਵਿਚ ਵੱਖ ਵੱਖ ਗੁਰੂਆਂ ਦਾ 'ਮਹੱਲਾ' ਦਰਸਾਉਣਾ ਕਿਸੇ ਤਰ੍ਹਾਂ ਵੀ ਗੁਰਮਤਿ ਅਨੁਕੂਲ ਨਹੀਂ।

(੩) ਭਾਈ ਵੀਰ ਸਿੰਘ ਜੀ ਦਾ ਇਕ ਪਾਸੇ 'ਮਹੱਲਾ' ਉਚਾਰਣ ਦਸਣਾ ਅਤੇ ਦੂਜੇ ਪਾਸੇ ਪੰਜਾਬੀ ਲਹਿਜੇ ਵਿਚ ਅਧਕ ਤੋਂ ਬਿਨਾਂ 'ਮਹਲਾ' ਉਚਾਰਣ, 'ਗੁਰਬਾਣੀ ਵਿਚ ਵੀ ਇਸੇ ਤਰ੍ਹਾਂ ਦਾ ਉਚਾਰਣ ਹੈ' ਲਿਖਣਾ ਕੋਈ ਸਪਸ਼ਟ ਨਿਰਣਾ ਨਹੀਂ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ (ਪ੍ਰਕਾਸ਼ਕ ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ) ਵਿਚ ਵੀ ਇਸ ਪਦ ਨੂੰ ਅਧਕ ਤੋਂ ਬਿਨਾਂ ਹੀ ਦਰਸਾਇਆ ਗਿਆ ਹੈ।

(੪) ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋ ਵਾਰੀ 'ਮਹੱਲ' ਪਦ ਅਧਕ ਸਹਿਤ ਉਚਾਰਨ ਹੁੰਦਾ ਹੈ ਤਾਂ ਕੀ ਹੋਇਆ ਜਦੋਂ ਕਿ ਦੋ ਸੌ ਤੋਂ ਵੀ ਵਧੀਕ ਸ਼ਬਦਾਂ ਵਿਚ ਇਸ ਪਦ ਦਾ ਉਚਾਰਨ ਸੰਪ੍ਰਦਾਈ ਵਿਦਵਾਨ ਆਪ ਵੀ ਅਧਕ ਰਹਿਤ ਹੀ ਕਰਦੇ ਹਨ। ਗੁਰਬਾਣੀ ਵਿਚ ਸਿਰਲੇਖ ਵਜੋਂ ਆਏ 'ਮਹਲਾ' ਪਦ ਦਾ ਉਚਾਰਨ ਸੰਪ੍ਰਦਾਈ ਵਿਦਵਾਨ 'ਮਹੱਲਾ' ਕਰਦੇ ਹਨ ਪਰ ਜਿਥੇ 'ਮਹਲੁ' ਪਦ ਸਿਰਲੇਖ ਵਜੋਂ ਨਹੀਂ, ਸ਼ਬਦਾਂ ਦੇ ਵਿਚਕਾਰ ਜਿਵੇਂ ਮਹਲ, ਮਹਲੁ, ਮਹਲਿ, ਮਹਲੋ, ਮਹਲੇ, ਮਹਲੈ, ਮਹਲੀ, ਮਹਲਤਿ ਪਦ ਅੰਕਿਤ ਹਨ, ਉਥੇ ਸਾਰੇ ਸੰਪ੍ਰਦਾਈ ਸਜਣ ਅਧਕ ਤੋਂ ਬਿਨਾਂ ਹੀ ਪਾਠ ਕਰਦੇ ਹਨ ਜਿਵੇਂ:-

**੧. ਟਹਲ ਮਹਲ ਤਾ ਕਉ ਮਿਲੈ, ਜਾ ਕਉ ਸਾਧ ਕ੍ਰਿਪਾਲ ॥** [ਪੰਨਾ ੨੫੫

**੨. ਮਹਲੈ ਅੰਦਰਿ ਮਹਲੁ ਕੋ ਪਾਏ ॥** [ਪੰਨਾ ੧੦੬੪

**੩. ਮਹਲ ਮਹਿ ਬੈਠੇ ਅਗਮ ਅਪਾਰ ॥** [ਪੰਨਾ ੧੨੫੬

**੪. ਮਹਲੁ ਕੁ ਮਹਲੁ ਨ ਜਾਣਨੀ.... ॥** [ਪੰਨਾ ੬੪੯

**੫. ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥** [ਪੰਨਾ ੧੪੧੨

ਇਹਨਾਂ ਪੰਕਤੀਆਂ ਵਿਚ ਆਏ ਪਦਾਂ ਨੂੰ ਕੋਈ ਅਨਜਾਣ ਤੋਂ ਅਨਜਾਣ ਪਾਠੀ ਵੀ ਟਹੱਲ, ਮਹੱਲ, ਮਹੱਲੈ, ਕੁਮਹੱਲ, ਸਹੱਰੁ, ਜਹੱਰੁ, ਕਹੱਰੁ, ਪਹੱਰੁ ਨਹੀਂ ਉਚਾਰਦਾ। ਅਸਲ ਵਿਚ 'ਹ' ਸਵਰ ਰੂਪ ਹੋਣ ਕਰਕੇ 'ਸਿਹਾਰੀ' ਦੀ ਆਵਾਜ਼ ਪ੍ਰਗਟਾਉਂਦਾ ਹੈ। ਇਸੇ ਤਰ੍ਹਾਂ ਮਹਲਾ,

ਸਹਲਾ, ਗਹਲਾ ਆਦਿ ਪਦਾਂ ਵਿਚ ਆਏ 'ਹ' ਦਾ ਉਚਾਰਨ ਸਿਹਾਰੀ ਸਹਿਤ ਮਹਿਲਾ, ਸਹਿਲਾ, ਗਹਲਾ ਆਦਿ ਕਰਨਾ ਹੀ ਸ਼ੁੱਧ ਮੰਨਿਆ ਜਾਂਦਾ ਹੈ ਤੇ ਸਾਰੇ ਸਜਣ ਏਦਾਂ ਹੀ ਉਚਾਰਨ ਕਰਦੇ ਹਨ। ਜਿਹੜੇ ਵਿਦਵਾਨ ਇਹ ਆਖਦੇ ਹਨ ਕਿ ਇਹ ਨੇਮ ਦੇਸੀ ਭਾਸ਼ਾ ਦੇ ਉਚਾਰਨ ਦਾ ਹੈ, ਅਰਬੀ ਦਾ ਨਹੀਂ, ਮਨਘੜਤ ਵੀਚਾਰ ਹੈ। ਕਿਉਂਕਿ ਅਰਬੀ ਦੇ ਮਹਰ, ਮਹਰਮ, ਮਹਦੂਦ, ਮਹਜਰ ਆਦਿ ਕਈ ਹੋਰ ਪਦ ਵੀ ਗੁਰਬਾਣੀ ਵਿਚ ਮੌਜੂਦ ਹਨ ਜਿਨ੍ਹਾਂ ਦਾ ਉਚਾਰਨ ਉਪਰੋਕਤ ਸ਼ਬਦਾਂ ਵਾਂਗ ਸਿਹਾਰੀ ਸਹਿਤ ਹੀ ਕੀਤਾ ਜਾਂਦਾ ਹੈ।

ਜਿਥੇ 'ਮਹਲ' ਪਦ ਦਾ ਉਚਾਰਨ ਅਧਕ ਸਹਿਤ 'ਮਹੱਲ' ਕੀਤਾ ਜਾਂਦਾ ਹੈ, ਉਥੇ ਕੇਵਲ ਕਾਵਿ ਦਾ ਤੋਲ ਪੂਰਾ ਕਰਨ ਲਈ ਹੁੰਦਾ ਹੈ, ਵੈਸੇ ਨਹੀਂ।

(੫) 'ਕਰਤਾਰਪੁਰੀ ਬੀੜ ਦੇ ਦਰਸ਼ਨ' (ਕ੍ਰਿਤ ਭਾ. ਜੋਧ ਸਿੰਘ ਜੀ) ਦੇ ਪੰਨਾ ੧੨੧ ਉਤੇ ਹੇਠ ਲਿਖੀ ਸੂਚਨਾ ਦਰਜ ਹੈ-

ਪੱਤਰਾ-੯੬੩/੧ ਸਾਰਾ ਖ਼ਾਲੀ। ਉਪਰ ਸਿਰੇ ਤੇ ਵਿਚਕਾਰ ਕਰਕੇ ਉਰਦੂ ਵਿਚ ਇਹ ਲਫ਼ਜ਼ ਲਿਖੇ ਹਨ- 'ਪ੍ਰਾਨ ਸੰਗਲੀ ਮਹਲਾ ੧'

ਅਰਬੀ ਤੇ ਫ਼ਾਰਸੀ ਦੇ ਸ਼ਬਦਾਂ ਵਿਚ ਅਧਕ ਦੀ ਥਾਂ 'ਸ਼ਦ' ਵਰਤੀ ਜਾਂਦੀ ਹੈ ਪਰ ਉਥੇ ਮੂਲ ਰੂਪ ਵਿਚ 'ਸ਼ਦ' ਨਹੀਂ ਵਰਤੀ ਗਈ। ਇਹੋ ਗਲ ਹੀ 'ਨਾਨਕ ਪੰਥੀਆ' ਪੁਸਤਕ ਵਿਚ ਹੈ ਉਥੇ 'ਸਿੱਖਾਂ' ਸ਼ਬਦ ਉਤੇ 'ਸ਼ੱਦ' ਵਰਤੀ ਹੋਈ ਹੈ ਪਰ 'ਮਹਲ' ਜਾਂ 'ਮਹਲਾ' ਤੇ ਨਹੀਂ ਵਰਤੀ। ਅਰਬੀ ਤੇ ਫ਼ਾਰਸੀ ਵਿਚ ਆਮ ਤੌਰ ਤੇ ਸ਼ਦ ਜਾਂ ਜ਼ੇਰ ਜ਼ਬਰ ਨਾਂ ਮਾਤਰ ਹੀ ਵਰਤੀ ਜਾਂਦੀ ਹੈ ਕਿਉਂਕਿ ਸੁਘੜ ਪਾਠਕ ਆਪਣੇ ਅਭਿਆਸ ਅਨੁਸਾਰ ਸ਼ੁੱਧ ਉਚਾਰਨ ਕਰ ਲੈਂਦੇ ਹਨ। ਇਸ ਲਈ ਉਪਰੋਕਤ ਪ੍ਰਮਾਣਾਂ ਵਿਚ ਵੀ ਕੋਈ ਵਜ਼ਨ ਨਹੀਂ। ਫ਼ਾਰਸੀ ਵਿਚ 'ਮਹੱਲ' ਕੋਈ ਨਹੀਂ ਕਹਿੰਦਾ, 'ਮਹਿਲ' ਹੀ ਆਖਦੇ ਹਨ।

(੬) ਭਾਈ ਗੁਰਦਾਸ ਜੀ ਦਾ ਕਥਨ- 'ਪੁਛਨਿ ਸਿਖ ਅਰਦਾਸਿ ਕਰਿ, ਛਿਅ ਮਹਲਾ ਤਕਿ ਦਰਸ ਨਿਹਾਰੀ' ਵਿਚ ਆਏ 'ਮਹਲਾ' ਪਦ ਨੂੰ ਕੀ ਕੋਈ ਗੁਰਸਿਖ 'ਮਹੱਲਾ' ਪੜ੍ਹਦਾ ਹੈ?

(੭) ਕੀ ਸਿਰਲੇਖਾਂ ਵਿਚ ਤੇ ਕੀ ਸ਼ਬਦਾਂ ਵਿਚ ਕਿਤੇ ਵੀ 'ਮਹਲਾ' ਪਦ 'ਇਸਤ੍ਰੀ' ਦੇ ਅਰਥਾਂ ਵਿੱਚ ਨਹੀਂ ਵਰਤਿਆ ਗਿਆ।

(੮) ਪੁਰਾਤਨ ਜਨਮ ਸਾਖੀ ਇਸ ਗਲ ਦੀ ਗਵਾਹੀ ਭਰਦੀ ਹੈ ਕਿ ਪੁਰਾਤਨ ਲਿਖਤੀ ਢੰਗ ਵਿਚ 'ਮਹਲ' ਤੇ 'ਮਹਲਾ' ਪਦ ਸਿਹਾਰੀ ਤੋਂ ਬਿਨਾਂ ਹੀ ਵਰਤੇ ਜਾਂਦੇ ਸਨ।

(੯) ਮਹਾਨ ਕੋਸ਼ (ਭਾਈ ਕਾਨ੍ਹ ਸਿੰਘ ਜੀ ਨਾਭਾ) ਵਿਚ 'ਮਹੱਲਾ' ਤੇ 'ਮਹਲਾ' ਦੋਵੇਂ ਪਦ ਅੰਕਿਤ ਹਨ ਪਰ ਆਪ ਜੀ ਨੇ ਗੁਰੂ ਸਾਹਿਬਾਨ ਲਈ 'ਮਹਲਾ' ਪਦ ਅਧਕ ਤੋਂ ਰਹਿਤ ਹੀ ਦਰਸਾਇਆ ਹੈ। ਇਹ ਵੀ ਇਕ ਪ੍ਰਮਾਣੀਕ ਗਵਾਹੀ ਹੈ।

ਉਪਰੋਕਤ ਦੋਹਾਂ ਪੱਖਾਂ ਦੇ ਤੱਥ ਵਿਰੋਲਿਆਂ ਸਿਟਾ ਇਹ ਨਿਕਲਦਾ ਹੈ ਕਿ ਗੁਰਬਾਣੀ ਵਿਚ ਆਏ ਇਹੋ ਜਿਹੇ ਸਰੂਪਾਂ ਵਾਲੇ ਹੋਰ ਸ਼ਬਦਾਂ ਦੇ ਉਚਾਰਨ-ਆਧਾਰ ਤੇ 'ਮਹਲਾ' ਪਦ ਦਾ ਸਹੀ ਉਚਾਰਨ ਅਧਕ ਰਹਿਤ ਹੀ ਹੈ ਕਿਉਂਕਿ ਅਰਬੀ ਤੇ ਫ਼ਾਰਸੀ ਦੇ ਕਾਇਦੇ (ਨੇਮ) ਅਨੁਸਾਰ 'ਮਹਲਾ' ਪਦ ਇਹਨਾਂ ਦੋਹਾਂ ਭਾਸ਼ਾਵਾਂ ਦਾ ਨਹੀਂ ਬਣਦਾ ਨਾ ਹੁਣ ਤੀਕ ਸਿਵਾਏ ਸਿਖ ਧਰਮ ਦੇ ਕਿਸੇ ਹੋਰ ਧਰਮ ਨੇ ਇਹ ਪਦ ਆਪਣੇ ਗੁਰੂ ਪੀਰ ਲਈ ਨਹੀਂ ਵਰਤਿਆ, ਕੇਵਲ ਗੁਰਮਤਿ ਵਿਚ ਹੀ 'ਮਹਲੁ' ਸ਼ਬਦ 'ਜੋਤਿ ਸਰੂਪ ਗੁਰੂ' ਦਾ ਲਖਾਇਕ ਹੈ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਇਹ ਗੁਰਮਤਿ-ਮੰਡਲ ਦਾ ਆਪਣਾ ਪਦ ਹੈ ਅਤੇ ਇਸਦੇ ਉਚਾਰਨ ਦਾ ਵੀ ਆਪਣਾ ਵਿਲਖਣ ਅਸਥਾਨ ਹੈ। ਹਾਂ, ਜਦੋਂ ਇਹ ਪਦ ਬਹੁਵਚਨੀ ਰੂਪ ਦਾ ਲਖਾਇਕ ਹੁੰਦਾ ਹੈ ਤਾਂ ਇਸਦਾ ਉਚਾਰਨ ਬਿੰਦੀ ਸਹਿਤ 'ਮਹਲਾਂ' ਕਰੀਦਾ ਹੈ, ਜਿਵੇਂ:- 'ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ' (ਪੰਨਾ ੧੪੮)

ਕਿਸੇ ਸ਼ਬਦ ਨੂੰ ਵਿਰੋਲਣ ਦਾ ਇਕ ਹੋਰ ਅਸੂਲ ਇਹ ਹੈ ਕਿ ਜਿਸ ਧਾਤੂ ਤੋਂ ਕੋਈ ਸ਼ਬਦ ਘੜਿਆ ਜਾਏ, ਉਸ ਧਾਤੂ ਦੇ ਪਹਿਲੇ ਅਖਰ ਦੀ ਧੁਨੀ ਉਸ ਸ਼ਬਦ ਦੇ ਆਰੰਭ ਵਿਚ ਹੁੰਦੀ ਹੈ। ਜੇ 'ਮਹੱਲ' ਦਾ ਧਾਤੂ ਹੱਲ ਮੰਨੀਏ ਤਾਂ 'ਹਲ' ਤੋਂ 'ਹਲੂਲ' ਘੜਿਆ ਜਾ ਸਕਦਾ ਹੈ ਪਰ 'ਹੱਲ' ਤੇ 'ਮਹੱਲ' ਦੀ ਘਾੜਤ ਦਸਣੀ ਨਿਰਮੂਲ ਹੈ। ਜੇ ਕੋਈ ਸੁਘੜ ਵਿਦਵਾਨ ਇਸ ਬਾਰੇ ਹੋਰ ਚਾਨਣ ਪਾ ਸਕੇ ਤਾਂ ਲੇਖਕ ਉਸਦਾ ਰਿਣੀ ਹੋਵੇਗਾ। ਬਾਕੀ ਜੋ ਉਚਾਰਨ ਪਾਠਕਾਂ ਦੀ ਰਸਨਾ ਤੇ ਚੜ੍ਹ ਚੁੱਕਾ ਹੈ, ਉਸ ਨੂੰ ਬਦਲਣਾ ਜ਼ਰੂਰ ਔਖਾ ਜਿਹਾ ਲਗਦਾ ਹੈ ਪਰ ਸਚਾਈ ਦੀ ਕਸਵਟੀ ਤੇ ਪਰਖੀ ਹੋਈ ਚੀਜ਼ ਨੂੰ ਅਪਨਾਉਣ ਦੀ ਰੁੱਚੀ ਪੈਦਾ ਕਰਨੀ ਹਰੇਕ ਪਾਠਕ ਦਾ ਫਰਜ਼ ਬਣਦਾ ਹੈ। ਹਾਂ, ਵਾਦ-ਵਿਵਾਦ ਦੋਹਾਂ ਤੋਂ ਬਚਣਾ ਚਾਹੀਦਾ ਹੈ:-

**ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥ ਰਸਨਾ ਰਾਮ ਰਸਾਇਨ ਪੀਜੈ ॥[ਪੰਨਾ ੧੧੬੪**

**ਪਦ ਅਰਥ :** 'ਸੋ ਦਰੁ' ਉਹ ਦਰਬਾਰ (ਇਹ ਬਾਣੀ ਦਾ ਸਿਰਲੇਖ ਹੈ, ਪਰ ਇਸ ਵਿਚ ਵਿਸ਼ਵ ਦੇ ਸਮੂਹ ਦ੍ਰਿਸ਼ਟ ਅਤੇ ਅਦ੍ਰਿਸ਼ਟ ਰਾਗੀਆਂ (ਗਾਇਕਾਂ) ਦੀ ਸੂਚੀ ਹੈ)।

**ਨੋਟ-** 'ਸੋ ਦਰੁ' ਬਾਣੀ ਪਿਛੇ ਜਪੁ ਜੀ ਸਾਹਿਬ ਜੀ ਦੀ ੨੭ਵੀਂ ਪਉੜੀ ਵਿਚ ਆ ਚੁਕੀ ਹੈ। ਉਥੇ ਇਸ ਦੇ ਉਚਾਰਨ, ਪਦ-ਅਰਥ ਅਤੇ ਅਰਥ ਕੀਤੇ ਜਾ ਚੁਕੇ ਹਨ।

## ਸਾਰੰਸ਼ ਅਤੇ ਸਿਧਾਂਤ

**ਰਾਗ-** ਇਹ ਗੁਰਬਾਣੀ ਦਾ ਅਨਿਖੜ ਅੰਗ ਹੈ ਕਿਉਂਕਿ ਗੁਰਬਾਣੀ ਰਾਗਾਂ ਵਿਚ ਵਿਦਮਾਨ ਹੈ। ਸੰਗੀਤ ਸ਼ਾਸਤਰਾਂ ਨੇ ਸੁਰ, ਰਾਗ, ਬਾਦਯ, ਪ੍ਰਬੰਧ, ਸੰਕੀਰਨ, ਤਾਲ ਅਤੇ ਨ੍ਰਿਤਯ ਸੱਤ ਅਧਿਆਇ ਮੰਨੇ ਹਨ ਪਰ ਗੁਰਮਤਿ ਸੰਗੀਤ ਵਿਚ ਛੇ ਅਧਿਆਇ ਪ੍ਰਣਵਾਨਿਤ ਹਨ, ਸਤਵੇਂ ਅਧਿਆਇ 'ਨ੍ਰਿਤਯ' ਲਈ ਕੋਈ ਥਾਂ ਨਹੀਂ।

**ਆਸਾ-** ਇਹ ਰਾਗ ਹੋਰ ਮਤਾਂ ਵਿਚ ਬਹੁਤ ਘਟ ਪ੍ਰਚਲਤ ਹੈ। ਪ੍ਰੰਤੂ ਗੁਰਮਤਿ ਵਿਚ ਇਸ ਦੀ ਪ੍ਰਧਾਨਤਾ ਹੈ। ਇਸ ਦੇ ਗਾਇਨ ਦਾ ਸਮਾਂ ਅੰਮ੍ਰਿਤ ਵੇਲਾ ਅਤੇ ਰਾਤ ਦਾ ਚੌਥਾ ਪਹਿਰ ਜਾਂ ਸੰਧਿਆ ਕਾਲ ਹੈ। ਇਸ ਬਾਰੇ ਬਾਕੀ ਵਿਵਰਣ ਅਗੇ ਆਸਾ ਰਾਗ ਦੇ ਆਰੰਭ ਵਿਚ ਦਿੱਤਾ ਗਿਆ ਹੈ।

**ਮਹਲਾ ੧-** 'ਮਹਲਾ' ਪਦ ਗੁਰਬਾਣੀ ਅੰਦਰ ਸਿਰਲੇਖ ਰੂਪ ਵਿਚ ਗੁਰੂ ਦਾ ਲਖਾਇਕ ਹੁੰਦਾ ਹੈ ਜਿਸ ਦੇ ਅਰਥ ਹਨ 'ਜੋਤਿ-ਸਰੂਪ ਗੁਰੂ' '੧' ਅੰਕ ਤੋਂ ਭਾਵ ਹੈ- ਧੰਨ ਗੁਰੂ ਨਾਨਕ ਦੇਵ ਜੀ। ਮਹਲ ਦੇ ਅਰਥ ਸਰੂਪ, ਟਿਕਾਣਾ, ਮਕਾਨ ਆਦਿ ਵੀ ਹਨ। 'ਮਹਲੁ' ਦੇ ਭਾਵਕ ਅਰਥ ਹਨ, ਰਬੀ ਮਹਲ ਵਿਚ ਟਿਕਣ ਵਾਲਾ ਗੁਰੂ। ਗੁਰੂ ਦੇ ਜਿਸ ਸਰੀਰ ਰੂਪੀ ਮਹਲ ਵਿਚ ਸਰਬ ਵਿਆਪਕ ਪ੍ਰਭੂ ਦਾ ਨਿਵਾਸ ਹੈ, ਇਸ ਲਈ ਉਹ 'ਮਹਲਾ' ਹੈ-

**ਕਾਇਆ ਮਹਲੁ ਮੰਦਰੁ ਘਰੁ ਹਰਿ ਕਾ, ਤਿਸੁ ਮਹਿ ਰਾਖੀ ਜੋਤਿ ਅਪਾਰ ॥**
**ਨਾਨਕ, ਗੁਰਮੁਖਿ ਮਹਲਿ ਬੁਲਾਈਐ, ਹਰਿ ਮੇਲੇ ਮੇਲਣਹਾਰ॥** [ਪੰਨਾ ੧੨੫੬

ਜੇ 'ਮਹਲਾ' ਪਦ ਦੇ ਸੰਧੀ ਛੇਦ ਕਰਕੇ ਅਰਥ ਕਰੀਏ ਤਾਂ ਮਹ+ਲਾ। 'ਮਹ' ਦੇ ਅਰਥ ਹਨ-'ਮਹਿਮਾ', 'ਲਾ' ਦੇ ਅਰਥ ਹਨ-ਵਾਲਾ। ਭਾਵ (ਰਬੀ) ਮਹਿਮਾ (ਕਰਨ) ਵਾਲਾ। ਗੁਰਬਾਣੀ ਅੰਦਰ ਜਿਸ ਰੂਪ ਵਿਚ 'ਨਾਨਕ' ਪਦ ਦਾ ਪ੍ਰਯੋਗ ਹੈ, ਉਹ 'ਮਹਲਾ' ਦਾ ਹੀ ਸੂਚਕ ਹੈ। 'ਨਾਨਕ' ਅਤੇ 'ਮਹਲਾ' ਵਿਚ ਕੋਈ ਭੇਦ ਨਹੀਂ ਹੈ:-

**ਜੋਤਿ ਓਹਾ ਜੋਤਿ ਜੁਗਤਿ ਸਾਇ, ਸਹਿ ਕਾਇਆ ਫੇਰ ਪਲਟੀਐ ॥**
**[ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ**

ਜਿਵੇਂ 'ਮਹਲਾ' ਪਦ ਅਗੇ ਆਇਆ '੧' ਅੰਗ ਆਦਿ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਾਉਂਦਾ ਹੈ, ਇਸੇ ਤਰ੍ਹਾਂ ੨, ੩, ੪, ੫ ਅਤੇ ੯ ਅੰਕ ਵੱਖ ਵੱਖ ਗੁਰ-ਵਿਅਕਤੀਆਂ ਦੇ ਦਰਸ਼ਨ ਸੰਕੇਤਕ ਹਨ।

## ਆਸਾ ਮਹਲਾ ੧ ॥

**ਸੁਣਿ, ਵਡਾ ਆਖੈ ਸਭੁ ਕੋਇ ॥ ਕੇਵਡੁ ਵਡਾ, ਡੀਠਾ ਹੋਇ ॥ ਕੀਮਤਿ ਪਾਇ ਨ ਕਹਿਆ ਜਾਇ ॥ ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥ ਵਡੇ ਮੇਰੇ ਸਾਹਿਬਾ ! ਗਹਿਰ ਗੰਭੀਰਾ ਗੁਣੀ ਗਹੀਰਾ ॥ ਕੋਇ ਨ ਜਾਣੈ, ਤੇਰਾ ਕੇਤਾ ਕੇਵਡੁ ਚੀਰਾ ॥੧॥ਰਹਾਉ॥ ਸਭਿ ਸੁਰਤੀ ਮਿਲਿ, ਸੁਰਤਿ ਕਮਾਈ ॥ ਸਭਿ ਕੀਮਤਿ ਮਿਲਿ, ਕੀਮਤਿ ਪਾਈ ॥ ਗਿਆਨੀ ਧਿਆਨੀ, ਗੁਰ ਗੁਰ ਹਾਈ ॥ ਕਹਣੁ ਨ ਜਾਈ, ਤੇਰੀ ਤਿਲੁ ਵਡਿਆਈ ॥੨॥ ਸਭਿ ਸਤ ਸਭਿ ਤਪ, ਸਭਿ ਚੰਗਿਆਈਆ ॥ ਸਿਧਾ ਪੁਰਖਾ ਕੀਆ ਵਡਿਆਈਆ ॥ ਤੁਧੁ ਵਿਣੁ, ਸਿਧੀ ਕਿਨੈ ਨ ਪਾਈਆ ॥ ਕਰਮਿ ਮਿਲੈ, ਨਾਹੀ ਠਾਕਿ ਰਹਾਈਆ ॥੩॥ ਆਖਣ ਵਾਲਾ, ਕਿਆ ਵੇਚਾਰਾ ॥ ਸਿਫਤੀ ਭਰੇ, ਤੇਰੇ ਭੰਡਾਰਾ ॥ ਜਿਸੁ ਤੂ ਦੇਹਿ, ਤਿਸੈ ਕਿਆ ਚਾਰਾ ॥ ਨਾਨਕ, ਸਚੁ ਸਵਾਰਣਹਾਰਾ ॥੪॥੨॥**

### ਉਚਾਰਨ ਸੇਧ

**ਬਿੰਦੀ ਸਹਿਤ :** ਸੁਰਤੀਂ, ਚੰਗਿਆਈਆਂ, ਸਿਧਾਂ, ਪੁਰਖਾਂ, ਕੀਆਂ, ਵਡਿਆਈਆਂ, ਸਿਫ਼ਤੀਂ, ਦੇਹਿਂ। **ਬਿੰਦੀ ਰਹਿਤ :** ਸਿਧੀ, ਪਾਈਆ, ਰਹਾਈਆ।

**ਫੁਟਕਲ :** 'ਗੁਰ ਗੁਰ ਹਾਈ' ਦਾ ਉਚਾਰਨ 'ਗੁਰ ਗੁਰਹਾਈ' ਕਰਨਾ ਠੀਕ ਨਹੀਂ ਜਾਪਦਾ, ਅਗੇ ਪੜ੍ਹੋ ਅਰਥ ਭੇਦ ਅਤੇ ਨਿਰਣੈ।

**ਪਦ ਅਰਥ :** ਸੁਣਿ=ਸੁਣ ਕੇ। ਡੀਠਾ=ਵੇਖਿਆ। ਤੇਰੇ=(ਦੇਹੁਰੀ ਦੀਪਕ)। ਸਮਾਇ=ਲੀਨ (ਇਕਮਿਕ) ਹੋ ਰਹੇ ਹਨ। ਗਹਿਰ=ਡੂੰਘਾ। ਗੰਭੀਰਾ=ਸਬਰ ਵਾਲਾ। ਗਹੀਰਾ=ਬਹੁਤ ਡੂੰਘਾ। ਕੇਤਾ= ਕਿਤਨਾ। ਕੇਵਡੁ=ਕਿਤਨਾ ਵੱਡਾ। ਚੀਰਾ=ਵਿਸਥਾਰ। ਸੁਰਤੀ=ਸੁਰਤਿ (ਜੋੜਨ) ਵਾਲਿਆਂ ਨੇ। ਸੁਰਤਿ=ਧਿਆਨ ਸ਼ਕਤੀ। ਕੀਮਤਿ=ਕੀਮਤ ਪਾਉਣ ਵਾਲੇ ਕੀਮਤੀਆਂ ਨੇ। ਮਿਲਿ=ਮਿਲ ਕੇ। ਗਿਆਨੀ=ਗਿਆਨਵਾਨ (ਬੁਧੀਵਾਨਾਂ) ਨੇ। ਧਿਆਨੀ=ਧਿਆਨ-ਧਾਰੀਆਂ ਨੇ। ਗੁਰ ਗੁਰਹਾਈ=ਵੱਡਾ ਹੈ, ਬਹੁਤ ਹੀ ਵੱਡਾ ਹੈ। ਤਿਲ=ਤਿਲ ਮਾਤਰ, ਥੋੜ੍ਹੀ ਜਿੰਨੀ। ਸਤ=ਪੁੰਨ-ਦਾਨ। ਸਿਧਾ=ਸ਼ਕਤੀਵਾਨਾਂ। ਸਿਧੀ=ਕਰਾਮਾਤੀ ਸ਼ਕਤੀ, ਭਾਵ ਸਫਲਤਾ। ਕਰਮਿ=ਬਖ਼ਸ਼ਿਸ਼ ਦੁਆਰਾ। ਠਾਕਿ=ਰੋਕ ਕੇ। ਰਹਾਈਆ =ਰਖੀ, ਅਟਕਾਈ। ਦੇਹਿ=ਦੇਵੇਂ। ਤਿਸੈ=ਉਸ ਨਾਲ। ਚਾਰਾ=ਵੱਸ, ਜ਼ੋਰ। ਸਚੁ=ਸਦੀਵੀ ਹੋਂਦ ਵਾਲਾ।

**ਅਰਥ :** (ਹੇ ਸਾਹਿਬਾ ! ਇਕ ਦੂਜੇ ਪਾਸੋਂ) ਸੁਣ ਕੇ ਹਰ ਕੋਈ (ਤੈਨੂੰ) ਵੱਡਾ ਆਖਦਾ ਹੈ (ਪਰ ਤੂੰ) ਕਿਤਨਾ ਕੁ ਵੱਡਾ ਹੈਂ (ਇਹ ਭੇਦ ਤਾਂ ਹੀ ਪਤਾ ਲਗ ਸਕਦਾ ਹੈ (ਜੇ ਕਿਸੇ) ਵੇਖਿਆ ਹੋਵੇ। (ਅਸਲ ਵਿਚ) ਨਾ ਤੇਰੀ ਕੀਮਤ ਪਾਈ ਜਾ ਸਕਦੀ ਹੈ ਨਾ (ਤੇਰੇ ਬਾਰੇ) ਆਖਿਆ ਜਾ ਸਕਦਾ ਹੈ। ਤੇਰੇ ਆਖਣ ਵਾਲੇ (ਤੇਰੇ ਵਿਚ ਹੀ) ਲੀਨ ਹੋ ਰਹੇ ਹਨ।੧।

ਹੇ ਮੇਰੇ ਵੱਡੇ ਸਾਹਿਬਾ ! (ਤੂੰ) ਡੂੰਘਾ, ਵਡੇ ਸਬਰ ਵਾਲਾ ਅਤੇ ਗੁਣਾਂ ਦਾ ਅਤੀ ਡੂੰਘਾ (ਸਮੁੰਦਰ) ਹੈਂ। ਕੋਈ ਵੀ ਮਨੁੱਖ ਨਹੀਂ ਜਾਣਦਾ ਕਿ ਤੇਰਾ ਕਿਤਨਾ ਅਤੇ ਕੇਡਾ ਵੱਡਾ ਕੁਦਰਤਿ ਰੂਪੀ ਵਿਸਥਾਰ ਹੈ।੧।ਰਹਾਉ।

(ਹੇ ਸਾਹਿਬ! ਤੇਰੇ ਵੱਡਪਣ ਨੂੰ ਲਭਣ ਲਈ) ਸਾਰੇ ਸੁਰਤੀਵਾਨਾਂ ਨੇ (ਇਕ ਦੂਜੇ ਨਾਲ) ਮਿਲ ਕੇ

ਸੁਰਤ (ਜੋੜਨ ਵਾਲੀ ਸ਼ਕਤੀ) ਦੀ ਕਮਾਈ ਕੀਤੀ ਸਭ ਕੀਮਤ ਪਾਉਣ ਵਾਲਿਆਂ ਨੇ ਮਿਲ ਕੇ (ਆਪਣੇ ਵਲੋਂ ਵੀ) ਕੀਮਤ ਪਾਈ। ਗਿਆਨੀਆਂ, ਧਿਆਨੀਆਂ ਨੇ ਵੀ (ਇਹ ਆਖਿਆ ਕਿ ਗੁਰੂ ਵੱਡਾ ਹੈ, ਬਹੁਤ ਵੱਡਾ ਹੈ। (ਪਰ ਇਨ੍ਹਾਂ ਪਾਸੋਂ) ਤੇਰੀ ਥੋੜੀ ਜਿਹੀ ਵਡਿਆਈ ਵੀ ਨਹੀਂ ਆਖੀ ਜਾ ਸਕੀ।੨।

(ਹੇ ਸਾਹਿਬਾ ! ਇਸ ਸੰਸਾਰ ਵਿਚ) ਸਾਰੇ ਪੁੰਨ-ਦਾਨ ਸਾਰੇ ਤੱਪ ਅਤੇ ਸਾਰੀਆਂ ਚੰਗਿਆਈਆਂ, ਸਿੱਧਾਂ ਪੁਰਸ਼ਾਂ ਦੀਆਂ (ਕਰਾਮਾਤੀ) ਵਡਿਆਈਆਂ (ਹਨ), (ਪਰ ਇਹਨਾਂ ਦੀ) ਸਿਧੀ (ਸਫਲਤਾ) ਤੈਥੋਂ ਬਿਨਾ ਕਿਸੇ ਨੇ ਪ੍ਰਾਪਤ ਨਹੀਂ ਕੀਤੀ। (ਤੇਰੀ) ਬਖ਼ਸ਼ਿਸ਼ ਦੁਆਰਾ (ਜਦ ਇਹ ਸਿਧੀ) ਮਿਲਦੀ ਹੈ (ਤਾਂ ਉਹ ਕਿਸੇ ਪਾਸੋਂ) ਰੋਕ ਕੇ ਨਹੀਂ ਰਖੀ ਜਾ ਸਕਦੀ, (ਭਾਵ ਤੇਰੀ ਬਖ਼ਸ਼ਿਸ਼ ਹੋਈ ਦਾਤਿ ਵਿੱਚ ਕੋਈ ਰੁਕਾਵਟ ਨਹੀਂ ਪਾ ਸਕਦਾ)।੩।

(ਹੇ ਸਾਹਿਬਾ ! ਤੇਰੇ ਵਡੱਪਣ ਨੂੰ) ਆਖਣ ਵਾਲਾ (ਇਹ) ਜੀਵ ਵਿਚਾਰਾ ਕੀ ਹੈ। (ਕਿਉਂਕਿ) ਸਿਫ਼ਤਾਂ ਨਾਲ ਤੇਰੇ ਭੰਡਾਰੇ ਭਰੇ ਪਏ ਹਨ। ਜਿਸਨੂੰ ਤੂੰ (ਆਪਣੀਆਂ ਸਿਫ਼ਤਾਂ ਦਾ ਖ਼ਜ਼ਾਨਾ ਬਖ਼ਸ਼) ਦੇਵੇਂ, ਉਸ (ਬਖ਼ਸ਼ਿਸ਼) ਨਾਲ ਕਿਸੇ (ਮਨੁੱਖ) ਦਾ ਕੀ ਜ਼ੋਰ ਚਲ ਸਕਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਸਾਹਿਬਾ ! ਤੂੰ) ਸਦੀਵੀ ਹੋਂਦ ਵਾਲਾ ਤੇ ਜੀਆਂ ਨੂੰ ਸਵਾਰਨ ਵਾਲਾ ਹੈਂ।੪।੨।

## ਅਰਥ ਭੇਦ ਅਤੇ ਨਿਰਣੈ

**ਰਹਾਉ**-- ਇਹ ਪਦ ਦੇਸੀ ਭਾਸ਼ਾ ਦਾ ਹੈ। ਗੁਰਬਾਣੀ ਵਿਚ ਜਿਹੜੇ ਸ਼ਬਦ ਰਾਗਾਂ ਵਿਚ ਵਿਦਮਾਨ ਹਨ ਸਿਵਾਇ ਕੁਝ ਸ਼ਬਦਾਂ ਦੇ ਹਰੇਕ ਸ਼ਬਦ ਵਿਚ 'ਰਹਾਉ-ਪ੍ਰਬੰਧ' ਕਾਇਮ ਕੀਤਾ ਗਿਆ ਹੈ। ਰਾਗ ਦੇ ਨਾਲ 'ਰਹਾਉ' ਦਾ ਗੂੜ੍ਹਾ ਸਬੰਧ ਹੈ ਕਿਉਂਕਿ 'ਰਹਾਉ' ਤੋਂ ਬਿਨਾਂ ਰਾਗ ਦਾ ਰੂਪ ਹੀ ਨਹੀਂ ਨਿਖਰਦਾ। ਕੀਰਤਨ ਕਰਨ ਸਮੇਂ ਸ਼ਬਦ ਦੇ ਜਿਸ ਹਿੱਸੇ ਅਥਵਾ ਪੰਕਤੀਆਂ ਦਾ ਮੁੜ ਮੁੜ ਗਾਇਨ ਕਰਕੇ ਉਥੇ ਹੀ ਆ ਕੇ ਟਿਕਿਆ ਜਾਏ ਉਹ 'ਰਹਾਉ' ਦਾ ਸੂਚਕ ਹੁੰਦਾ ਹੈ। ਇਸ ਤਰ੍ਹਾਂ 'ਰਹਾਉ' ਦੇ ਅਰਥ ਬਣਦੇ ਹਨ- 'ਟਿਕਾਉ'। ਸੰਗੀਤ ਵਿਚ 'ਸਥਾਈ' ਤੇ 'ਅੰਤਰਾ' ਦੇ ਨਾਮ ਬਹਤੁ ਪ੍ਰਸਿਧ ਹਨ। ਸਥਾਈ ਤੋਂ ਭਾਵ 'ਟੇਕ' ਹੈ। ਉਹ ਸ਼ਬਦ-ਟੇਕ ਜਿਸਨੂੰ ਮੁੜ ਮੁੜ ਗਾਇਆ ਦੁਹਰਾਇਆ ਜਾਵੇ, ਉਸਨੂੰ ਗੁਰਬਾਣੀ ਵਿਚ 'ਰਹਾਉ' ਆਖਿਆ ਜਾਂਦਾ ਹੈ।

'ਰਹਾਉ' ਦੀ ਅੰਕਾਵਲੀ ਦਾ ਨੇਮ ਗੁਰਬਾਣੀ ਵਿਚ ਵਰਤੀ ਦੂਜੀ ਅੰਕਾਵਲੀ ਨਾਲੋਂ ਵਿਲਖਣ ਹੈ। ਕਈ ਸ਼ਬਦਾਂ ਵਿਚ 'ਰਹਾਉ' ਤੋਂ ਪਹਿਲਾਂ ॥੧॥ ਅੰਗ ਹੈ ਪਰ ਕਈਆਂ ਵਿਚ ਨਹੀਂ। ਕਈ ਸ਼ਬਦਾਂ ਵਿਚ 'ਰਹਾਉ' ਦੀ ਗਿਣਤੀ ਇਕ ਤੋਂ ਵਧੀਕ ਵੀ ਹੈ। ਸ੍ਰੀ ਰਾਗੁ ਮਹਲਾ ੪ ਵਣਜਾਰਾ (ਪੰਨਾ ੮੧) ਵਾਲੇ ਸ਼ਬਦ ਵਿਚ 'ਛੇ ਰਹਾਉ' ਹਨ ਪਰ ਉਨ੍ਹਾਂ ਦੇ ਕ੍ਰਮ-ਅੰਕ ਵਿਚ ਕੋਈ ਬਦਲੀ ਨਹੀਂ। ਸਭ ਨਾਲ ॥੧॥ ਅੰਗ ਅੰਕਿਤ ਹੈ। ਇਸੇ ਤਰ੍ਹਾਂ ਪੰਨਾ ੯੬ ਉਤੇ 'ਮੇਰਾ ਮਨ ਲੋਚੈ ਗੁਰ ਦਰਸਨ ਤਾਈ' ਵਿਚ 'ਚਾਰ ਰਹਾਉ' ਵਰਤੇ ਗਏ ਹਨ। ਰਾਮਕਲੀ ਕੀ ਵਾਰ ਮਹਲਾ ੩ ਵਿਚ ਪਹਿਲੀ ਪਉੜੀ ਦੇ ਅੰਤ ਵਿਚ 'ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥' (ਪੰਨਾ ੯੪੭) ਤੋਂ ਮਗਰੋਂ ॥੧॥ ਰਹਾਉ॥ ਅੰਕਿਤ ਹੈ। ਇਹ ਪੰਕਤੀ ਇਸ ਵਾਰ ਵਿਚ ਹਰੇਕ ਪਉੜੀ ਦੇ ਅੰਤ ਵਾਲੀ ਪੰਕਤੀ ਨਾਲ ਰਲਾ ਕੇ ਪੜ੍ਹਨ ਦੀ ਪਰੰਪਰਾ ਹੈ। ਇਸ ਤੋਂ ਸਿਵਾਇ ਹੋਰ ਕਿਸੇ ਵਾਰ ਵਿਚ 'ਰਹਾਉ' ਅੰਕਿਤ ਨਹੀਂ।

ਕਈ ਸ਼ਬਦਾਂ ਵਿਚ 'ਰਹਾਉ ਦੂਜਾ' ਰਹਾਉ ਚੌਥਾ' ਵਾਰਤਕ ਵਿਚ ਲਿਖਿਆ ਹੋਇਆ ਹੈ ਜਿਸ ਨੂੰ ਪਾਠ ਸਮੇਂ ਪੜ੍ਹਨ ਦੀ ਪਰੰਪਰਾ ਚਲੀ ਆ ਰਹੀ ਹੈ। ॥੧॥ਰਹਾਉ॥ ਦਾ ਉਚਾਰਨ ਕੇਵਲ 'ਰਹਾਉ' ਕਰਨਾ ਹੀ ਠੀਕ ਹੈ, 'ਇਕ ਰਹਾਉ' ਪੜ੍ਹਨਾ ਉਚਿਤ ਨਹੀਂ। ਗੁਰਬਾਣੀ ਵਿਚ 'ਰਹਾਉ' ਦਾ ਪ੍ਰਯੋਗ ਸ਼ਬਦ ਆਕਾਰ ਨੂੰ ਮੁੱਖ ਰਖ ਕੇ ਨਹੀਂ ਕੀਤਾ ਹੋਇਆ, ਸ਼ਬਦ-ਸਿਧਾਂਤ ਨੂੰ ਮੁਖ ਰਖ ਕੇ 'ਰਹਾਉ' ਦੀ ਵੰਡ ਕੀਤੀ ਗਈ ਹੈ। ਸੁਖਮਨੀ ਸਾਹਿਬ, ਪਟੀ, ਓਅੰਕਾਰ ਅਤੇ ਸਿਧ ਗੋਸਟਿ ਆਦਿ ਵੱਡੇ ਆਕਾਰ ਵਾਲੀਆਂ ਬਾਣੀਆਂ ਵਿਚ ਕੇਵਲ ਇਕ ਰਹਾਉ ਹੀ ਰਖਿਆ ਹੈ ਜਿਸਦੇ ਆਲੇ ਦੁਆਲੇ ਬਾਣੀ ਦਾ ਭਾਵ ਘੁੰਮਦਾ ਹੈ। ਕਈ ਛੋਟੇ ਸ਼ਬਦਾਂ ਵਿਚ ਦੋ ਰਹਾਉ ਹਨ। ਕਈ ਦਾਨੇ ਇਹ ਆਖਦੇ ਹਨ ਕਿ ਇਕ ਤੋਂ

ਵਧ ਰਹਾਉ ਪ੍ਰਸ਼ਨ ਉਤਰ ਦੇ ਸੰਕੇਤਕ ਹਨ ਪਰ ਇਹ ਵੀਚਾਰ ਪਰਖ-ਕਸਵਟੀ ਤੇ ਪੂਰੀ ਨਹੀਂ ਉਤਰਦੀ। ਹਾਂ, ਕਈ ਸ਼ਬਦਾਂ ਵਿਚ ਜਿਥੇ ਦੋ ਰਹਾਉ ਹਨ ਇਹੋ ਜਿਹੀ ਬਿਵਸਥਾ ਵੀ ਬਣ ਜਾਂਦੀ ਹੈ, ਅਤੇ ਸਿਆਣੇ ਰਾਗੀ 'ਰਹਾਉ' ਅਨੁਸਾਰ ਸ਼ਬਦ ਦੀ ਟੇਕ ਸੁਤੇ ਹੀ ਬਦਲ ਲੈਂਦੇ ਹਨ। ਪਰ ਜਿਥੇ ਦੋ ਤੋਂ ਵਧ ਰਹਾਉ ਹਨ ਉਥੇ ਪ੍ਰਸ਼ਨ-ਉਤਰ ਰੂਪ ਵਾਲੇ ਤੱਥ ਦਾ ਅਭਾਵ ਹੁੰਦਾ ਹੈ। 'ਰਹਾਉ' ਦਾ ਸੁਰ ਨਾਲ ਵੀ ਸਬੰਧ ਹੈ। ਜਿਸਦਾ ਰਹਾਉ ਸੁਰੀਲਾ ਹੋਵੇ, ਸਰੋਤਿਆਂ ਨੂੰ ਉਹੀ ਕੀਰਤਨ ਤੇ ਰਾਗੀ ਚੰਗਾ ਲਗਦਾ ਹੈ। ਰਹਾਉ ਦਾ ਲਾਭ ਭਾਵੇਂ ਹਰੇਕ ਗੁਰਮਤਿ ਪਾਠਕ ਨੂੰ ਹੈ ਪਰ ਵਿਸ਼ੇਸ਼ ਕਰਕੇ ਇਸ ਦੀ ਹੋਂਦ ਦਾ ਲਾਭ ਰਾਗੀ ਸਿੰਘਾਂ ਨੂੰ ਹੈ। ਵਡੀ ਹੈਰਾਨੀ ਦੀ ਗਲ ਇਹ ਹੈ ਕਿ ਅਜ ਕਲ ਰਾਗੀ ਸਿੰਘ ਇਸ ਤੱਤ ਨੂੰ ਬਿਲਕੁਲ ਹੀ ਅਖੋਂ ਉਹਲੇ ਕਰ ਰਹੇ ਹਨ। ਬਜਾਇ ਇਸਦੇ ਕਿ ਉਹ ਗੁਰੂ ਸਹਿਬ ਜੀ ਦੀ ਅਦੁੱਤੀ ਦੇਣ (ਨਿਸਚਿਤ 'ਰਹਾਉ') ਨੂੰ ਸ਼ਬਦ-ਕੀਰਤਨ ਦਾ ਅਧਾਰ ਬਣਾ ਕੇ ਸੰਗਤਾਂ ਤਾਈਂ ਗੁਰੂ-ਆਸ਼ੇ ਨੂੰ ਦ੍ਰਿੜ੍ਹ ਕਰਾਉਣ, ਉਹ ਆਪਣੀ ਅਕਲ ਨਾਲ ਲੋਕਾਂ ਨੂੰ ਖੁਸ਼ ਕਰਨ ਲਈ ਸ਼ਬਦ ਵਿਚੋਂ ਆਪਣੀ ਮਨ ਭਾਉਂਦੀ ਪੰਕਤੀ ਚੁਣ ਕੇ ਉਸਨੂੰ ਸਥਾਈ (ਰਹਾਉ) ਬਣਾ ਲੈਂਦੇ ਹਨ, ਜੋ ਕਿ ਅਨੁਚਿਤ ਹੈ।

ਜੇ ਮਨ-ਬ੍ਰਿਤੀ ਇਕਾਗਰ ਕਰਕੇ ਸ਼ਬਦ ਵੀਚਾਰ ਕਰੀਏ ਜਾਂ ਸੁਣੀਏ ਤਾਂ ਸਮੁਚੇ ਸ਼ਬਦ ਦਾ ਕੇਂਦਰੀ ਭਾਵ ਰਹਾਉ ਵਾਲੀਆਂ ਪੰਕਤੀਆਂ ਵਿਚ ਹੀ ਸਮੋਇਆ ਹੋਇਆ ਹੁੰਦਾ ਹੈ। ਗੁਰ ਸ਼ਬਦ ਦੀ ਕਥਾ ਕਰਨ ਵਾਲੇ ਸੁਘੜ ਕਥਾਕਾਰ ਅਰਥਾਂ ਦਾ ਕ੍ਰਮ ਰਹਾਉ ਵਾਲੀਆਂ ਪੰਕਤੀਆਂ ਨੂੰ ਮੁੱਖ ਰਖ ਕੇ ਕਰਦੇ ਹਨ ਕਿਉਂਕਿ ਇਸ ਤਰ੍ਹਾਂ ਅਰਥਾਂ ਦੀ ਲੜੀ ਠੀਕ ਬਝਦੀ ਹੈ। ਸ਼ਬਦ ਦੀਆਂ ਆਰੰਭਕ ਪੰਕਤੀਆਂ ਤੋਂ ਅਰਥ ਆਰੰਭ ਕਰਨ ਨਾਲ ਕਈ ਵਾਰ ਅਰਥ-ਵਿਵਸਥਾ ਠੀਕ ਨਹੀਂ ਬਣਦੀ, ਭਾਵ ਅਰਥ-ਵਿਆਖਿਆ ਦੀ ਠੁੱਕ ਨਹੀਂ ਬੱਝਦੀ।

ਗੁਰਬਾਣੀ ਅੰਦਰ 'ਰਹਾਉ' ਪਦ ਹੁਕਮੀ ਕਿਰਿਆ ਰੂਪ ਵਿਚ ਵੀ ਵਰਤਿਆ ਹੋਇਆ ਮਿਲਦਾ ਹੈ। ਜਿਵੇਂ:-

**ਭਾਈ ਰੇ ! ਗੁਰਮਤਿ ਸਾਚਿ ਰਹਾਉ ॥** [ਪੰਨਾ ੩੦

'ਰਹਾਉ' ਦੇ ਅਰਥ ਹਨ-ਰਹਿਣਾ,ਟਿਕਣਾ,ਟਿਕਾਉ। ਉਪਰੋਕਤ ਪੰਕਤੀ ਅੰਦਰ 'ਰਹਾਉ' ਹੁਕਮੀ ਕਿਰਿਆ ਵਿਚ ਆਇਆ ਹੈ ਪਰ ਇਸ ਪਦ ਦੀ ਵਰਤੋਂ ਉਤਮ ਪੁਰਖ ਵਿਚ ਵੀ ਮਿਲਦੀ ਹੈ। ਜਿਵੇਂ:--

**ਮੈ ਗੁਰਬਾਣੀ ਆਧਾਰੁ ਹੈ, ਗੁਰਬਾਣੀ ਲਾਗਿ ਰਹਾਉ ॥** [ਪੰਨਾ ੭੫੯

ਅਜਿਹੇ ਭਾਵ ਵਿਚ ਇਸ ਪਦ ਦਾ ਉਚਾਰਨ ਬਿੰਦੀ ਸਹਿਤ 'ਰਹਾਉਂ' ਕੀਤਾ ਜਾਂਦਾ ਹੈ। ਇਸ ਪੋਥੀ ਵਿਚ 'ਰਹਾਉ' ਦਾ ਬਿਉਰਾ ਹੇਠ ਲਿਖੇ ਅਨੁਸਾਰ ਹੈ:-

| ਬਾਣੀ ਦਾ ਨਾਉ | ॥੧॥ ਰਹਾਉ ਸ਼ਬਦਾਂ ਦੀ ਗਿਣਤੀ | ॥੨॥ (ਰਹਾਉ ਦੂਜਾ) | ॥੪॥ ਰਹਾਉ | ਛੇ ਰਹਾਉ | ਜੋੜ |
|---|---|---|---|---|---|
| ਸੋ ਦਰੁ | ੭ | -- | -- | -- | ੭ |
| ਸੋਹਿਲਾ | ੫ | -- | -- | -- | ੫ |
| ਸਿਰੀ ਰਾਗ | ੧੩੧ | ੨ | ੧ | ੧ | ੧੩੫ |
| ਭਗਤ ਬਾਣੀ | ੫ | -- | -- | -- | ੫ |
| ਜੋੜ | ੧੪੯ | ੨ | ੧ | ੧ | ੧੫੨ |
| ਅੰਕ-ਰਹਿਤ ਰਹਾਉ ਪਦ | ਮ: ੧ ੧<br>ਮ: ੩ ੧<br>ਮ: ੫ ੨ | -- | -- | -- | ੪ |
| ਕੁਲ ਜੋੜ | | | | | ੧੫੬ |

**ਸਭਿ ਸੁਰਤੀ ਮਿਲਿ, ਸੁਰਤਿ ਕਮਾਈ ॥ ਸਭ ਕੀਮਤਿ ਮਿਲਿ, ਕੀਮਤਿ ਪਾਈ॥**

ਇਨ੍ਹਾਂ ਦੋਹਾਂ ਪੰਕਤੀਆਂ ਦੇ ਅਰਥਾਂ ਦਾ ਨਿਰਣਾ ਕਰਨ ਲਈ ਗੁਰਬਾਣੀ-ਵਿਆਕਰਣ ਤੋਂ ਜਾਣੂੰ ਹੋਣਾ ਅਤਿ ਜਰੂਰੀ ਹੈ। ਪਹਿਲੀ ਪੰਕਤੀ ਵਿਚ 'ਸਭਿ' ਪਦ ਦੇ ਭਭੇ ਨੂੰ ਸਿਹਾਰੀ ਲਗੀ ਹੋਈ ਹੈ ਦੂਜੀ ਪੰਕਤੀ ਦੇ 'ਸਭ' ਪਦ ਦਾ ਭਭਾ ਮੁਕਤਾ ਹੈ। ਇਸ ਤਰ੍ਹਾਂ 'ਸੁਰਤੀ' ਤੇ 'ਸੁਰਤਿ' ਪਦ ਦੋਵੇਂ ਵਖੋ ਵਖਰੇ ਰੂਪ ਵਿਚ ਹਨ। 'ਕੀਮਤਿ' ਪਦ ਦਾ ਸ਼ਬਦ ਸਰੂਪ ਇਕੋ ਜਿਹਾ ਹੈ ਪਰ ਅਰਥ ਕਰਨ ਵੇਲੇ ਇਕ 'ਕੀਮਤਿ' ਪਦ ਦੇ ਅਰਥ 'ਕੀਮਤ ਪਾਉਣ ਵਾਲਿਆਂ ਨੇ' ਅਤੇ ਦੂਜੇ 'ਕੀਮਤਿ' ਪਦ ਦੇ ਅਰਥ 'ਮੁਲ ਪਾਉਣ ਵਾਲੇ' ਨਹੀਂ ਕਰਨੇ, ਉਥੇ ਕੇਵਲ 'ਮੁਲ' ਅਰਥ ਕਰਨੇ ਹੀ ਠੀਕ ਹਨ।

ਗੁਰਬਾਣੀ ਅੰਦਰ ਜਿਥੇ 'ਸਭਿ' ਪਦ ਭਭੇ ਸਿਹਾਰੀ ਸਹਿਤ ਹੋਵੇ ਉਥੇ ਇਸ ਦਾ ਸਬੰਧ ਬਹੁ-ਬਚਨ ਨਾਂਵ ਨਾਲ ਹੁੰਦਾ ਹੈ, ਜਿਥੇ 'ਸਭੁ' ਦੇ ਭਭੇ ਨੂੰ ਔਂਕੜ ਹੋਵੇ, ਉਹ ਇਹ ਪੁਲਿੰਗ ਨਾਂਵ ਜਾਂ ਇਕੱਠ ਵਾਚਕ ਨਾਂਵ (Collective Noun) ਦਾ ਲਖਾਇਕ ਹੁੰਦਾ ਹੈ। ਜਿਥੇ 'ਸਭ' ਦਾ ਭਭਾ ਅਖਰ ਮੁਕਤਾ ਹੋਵੇ ਉਥੇ ਇਸਤਰੀ ਲਿੰਗ ਬਹੁ ਵਚਨੀ ਨਾਂਵ ਨਾਲ ਸਬੰਧ ਰਖਦਾ ਹੈ।

ਇਸ ਪੰਕਤੀ ਵਿਚ 'ਸਭਿ' ਅਤੇ 'ਸਭ' ਦੋ ਰੂਪਾਂ ਵਿਚ ਵਰਤਿਆ ਗਿਆ ਹੈ। ਪਹਿਲੇ 'ਸਭ' ਦਾ ਲਗਾਉ ਸੁਰਤ ਜੋੜਨ ਵਾਲੇ, ਸਮਾਧੀਆਂ ਲਾਉਣ ਵਾਲੇ ਸਿਧਾਂ ਨਾਲ ਹੈ। ਦੂਜੇ 'ਸਭਿ' ਦਾ ਸਬੰਧ 'ਕੀਮਤਿ' ਇਸਤਰੀ ਵਾਚਕ ਬਹੁ-ਵਚਨੀ ਨਾਂਵ ਨਾਲ ਹੈ। ਇਸ ਲਈ 'ਕੀਮਤਿ' ਪਦ ਦੇ ਅਰਥ 'ਕੀਮਤ ਪਾਉਣ ਵਾਲੇ' ਨਹੀਂ ਕੀਤੇ ਜਾ ਸਕਦੇ।

**ਗਿਆਨੀ ਧਿਆਨੀ, ਗੁਰ ਗੁਰ ਹਾਈ ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥**

ਇਸ ਪੰਕਤੀ ਵਿਚ 'ਗੁਰ ਗੁਰਹਾਈ' ਅਤੇ 'ਗੁਰ ਗੁਰ ਹਾਈ' ਦੋਹਾਂ ਪਾਠਾਂ ਦਾ ਨਿਰਣਾ ਕਰਨ ਦੀ ਮੰਗ ਹੈ। ਇਸ ਦੇ ਪਰਚਲਤ ਅਰਥ ਇਉਂ ਹਨ:-

੧. ਗੁਰ ਗੁਰਹਾਈ- ਕਈ ਵੱਡੇ ਵੱਡੇ ਪ੍ਰਸਿਧ। ਇਹ ਲਫ਼ਜ਼ ਗਿਆਨੀ ਧਿਆਨੀ ਦਾ ਵਿਸ਼ਲੇਸ਼ਣ ਹਨ। [ਪ੍ਰੋ. ਸਾਹਿਬ ਸਿੰਘ ਜੀ

੨. ਗੁਰਹਾਈ- ਗੁਰੂ ਹਾਇ-ਗੁਰੂ ਦਾ ਬਹੁ ਵਚਨ। ਗੁਰੂਆਂ ਦੇ ਗੁਰੂ। [ਸ਼ਬਦਾਰਥ

੩. ਗੁਰੂ-ਦੇਵਤੇ, ਗੁਰਹਾਈ-ਦੈਂਤ। [ਗੁਰਬਾਣੀ ਪਾਠ ਦਰਸ਼ਨ

੪. ਗੁਰ-ਅਚਾਰਯ (ਗ੍ਰੰਥ ਕਰਤਿਆਂ)। (ਗੁਰਹਾਈ) ਵਡੇ ਗੁਰੂਆਂ ਨੇ। [ਪੰਡਤ ਨਰੈਣ ਸਿੰਘ ਜੀ

੫. ਗੁਰ ਗੁਰ ਹਾਈ-ਗੁਰੂਆਂ ਦੇ ਗੁਰੂਆਂ ਤੋਂ। ਤ੍ਰਿਤੀਆ ਬਹੁਵਚਨ ਹੈ ਪੁ. ਪੰਜਾਬੀ ਦਾ। [ਭਾਈ ਵੀਰ ਸਿੰਘ ਜੀ

੬. ਗੁਰਹਾਈ-ਗੁਰ ਭਾਈ। [ਸੰਪ੍ਰਦਾਈ ਅਰਥ

ਗੁਰਬਾਣੀ ਵਿਚ 'ਗੁਰੂ' ਪਦ ਦੀ ਵਰਤੋਂ ਬਹੁਤ ਥਾਵਾਂ ਤੇ ਮਿਲਦੀ ਹੈ ਪਰ 'ਗੁਰਹਾਈ' ਜਾਂ 'ਹਾਈ' ਪਦ ਦੀ ਵਰਤੋਂ ਕੇਵਲ ਹੇਠ ਲਿਖੀ ਪੰਕਤੀ ਵਿਚ ਮਿਲਦੀ ਹੈ:-

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥** [ਪੰਨਾ ੬੧੧

ਇਸ ਪਾਠ ਦਾ ਨਿਰਣਾ ਕਰਨ ਤੋਂ ਪਹਿਲਾਂ ਇਸ ਸ਼ਬਦ ਦਾ ਵਿਸ਼ਾ-ਵਸਤੂ ਵੇਖਣਾ ਜ਼ਰੂਰੀ ਹੈ। ਕੇਂਦਰੀ ਭਾਵ ਰਹਾਉ ਵਾਲੀ ਪੰਕਤੀ ਵਿਚ ਹੁੰਦਾ ਹੈ ਅਤੇ ਇਸ ਸ਼ਬਦ ਦੀ ਰਹਾਉ ਦੀ ਪੰਕਤੀ ਹੈ:-

**ਵਡੇ ਮੇਰੇ ਸਾਹਿਬਾ, ਗਹਰ ਗੰਭੀਰਾ, ਗੁਣੀ ਗਹੀਰਾ ॥**
**ਕੋਇ ਨ ਜਾਣੈ, ਤੇਰਾ ਕੇਤਾ ਕੇਵਡੁ ਚੀਰਾ ॥**

ਇਸ ਸ਼ਬਦ ਦੀਆਂ ਆਰੰਭਕ ਪੰਕਤੀਆਂ ਤੋਂ ਇਹ ਗਲ ਸਪਸ਼ਟ ਹੋ ਜਾਂਦੀ ਹੈ ਕਿ ਲੋਕੀਂ ਵਾਹਿਗੁਰੂ ਜੀ ਦੀਆਂ ਵਡਿਆਈਆਂ ਸੁਣ ਸੁਣ ਕੇ ਆਖਦੇ ਹਨ ਕਿ ਵਾਹਿਗੁਰੂ ਵੱਡਾ ਹੈ। ਇਹ ਨਹੀਂ ਪੱਤਾ ਲਗਦਾ ਕਿ ਕਿਤਨਾ ਕੁ ਵੱਡਾ ਹੈ? ਵੇਖੇ ਤੋਂ ਬਿਨਾਂ ਉਸ ਦੇ ਵਡੱਪਣ ਬਾਰੇ ਦਸਣਾ ਅਸੰਭਵ ਗਲ

ਹੈ। ਇਹ ਭੇਦ ਪਾਉਣ ਲਈ, ਸੁਰਤਿਆਂ, ਗਿਆਨੀਆਂ, ਧਿਆਨੀਆਂ ਨੇ ਸੁਰਤਿ, ਗਿਆਨ ਅਤੇ ਧਿਆਨ ਦੁਆਰਾ ਕੀਮਤ ਪਾਉਣ ਦਾ ਜਤਨ ਕੀਤਾ ਪਰ ਉਹ ਭੇਦ ਲੈਣੋਂ ਅਸਮਰਥ ਰਹੇ। ਹਾਰ ਕੇ ਉਹਨਾਂ ਨੂੰ ਇਹੋ ਹੀ ਆਖਣਾ ਪਿਆ:-

ਗੁਰ ਗੁਰ ਹਾਈ-- 'ਵੱਡਾ ਹੈ, (ਅਤੀ) ਵੱਡਾ ਹੈ।'

ਜੇ ਇਸ ਸ਼ਬਦ ਵਿਚ 'ਗੁਰਹਾਈ' ਜੁੜਤ ਪਦ ਮੰਨ ਕੇ 'ਵੱਡੇ ਗੁਰੂਆਂ ਤੋਂ' ਅਰਥ ਮੰਨ ਲਏ ਜਾਣ ਤਾਂ ਫਿਰ 'ਤੂੰ ਮੇਰਾ ਗੁਰ ਹਾਈ' ਪੰਕਤੀ ਦੇ ਅਰਥ ਵੀ ਬਦਲਣੇ ਪੈਣਗੇ ਜੋ ਕਿ ਅਸੰਭਵ ਗਲ ਹੈ। ਇਸ ਲਈ ਅਰਥ ਕਰਨ ਵੇਲੇ ਇਕੋ ਜਿਹੇ ਪਦਾਂ ਨੂੰ ਇਕੋ ਕਸਵਟੀ ਤੇ ਪਰਖਣਾ ਚਾਹੀਦਾ ਹੈ। ਜਿਵੇਂ ਪਹਿਲੀਆਂ ਪੰਕਤੀਆਂ ਵਿਚ 'ਕਮਾਈ' ਤੇ 'ਪਾਈ' ਪਦ ਕਿਰਿਆ ਸੂਚਕ ਹਨ 'ਹਾਈ' ਪਦ ਇਥੇ ਕਿਰਿਆ ਵਾਚਕ ਹੈ। ਭਾਈ ਗੁਰਦਾਸ ਜੀ ਦੀ ਬਾਣੀ ਜਿਸ ਨੂੰ 'ਕੁੰਜੀ' ਦਾ ਵਰ ਪ੍ਰਾਪਤ ਹੈ, ਉਸ ਵਿਚ 'ਹਾਈ' ਪਦ ਦੀ ਵਰਤੋਂ ਮਿਲਦੀ ਹੈ ਅਤੇ ਉਪਰੋਕਤ ਨਿਰਣੇ ਤੇ ਮੋਹਰ ਲਾਉਂਦੀ ਹੈ:-

**੧. ਪਰਮਾਰਥ ਪਰਬੋਧ ਕਰਿ, ਪਰਮਾਤਮ ਹਾਈ ॥** [ਵਾਰ ੯-੫

**੨. ਪੁਰਖਹੁ ਪੁਰਖੁ ਉਪਾਇਆ, ਪੁਰਖੋਤਮ ਹਾਈ ॥** [ਵਾਰ ੯-੯

ਉਪਰੋਕਤ ਪ੍ਰਮਾਣਾਂ ਤੋਂ 'ਹਾਈ' ਇਕ ਵਖਰਾ ਪਦ ਹੀ ਸਿਧ ਹੁੰਦਾ ਹੈ ਅਤੇ ਅਰਥ ਹਨ-ਹੈ, ਹੈਂ।

## ਆਸਾ ਮਹਲਾ ੧

**ਆਖਾ ਜੀਵਾ, ਵਿਸਰੈ ਮਰਿ ਜਾਉ ॥ ਆਖਣਿ ਅਉਖਾ, ਸਾਚਾ ਨਾਉ ॥ ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ, ਖਾਇ ਚਲੀਅਹਿ ਦੂਖ ॥੧॥ ਸੋ ਕਿਉ ਵਿਸਰੈ, ਮੇਰੀ ਮਾਇ ॥ ਸਾਚਾ ਸਾਹਿਬੁ, ਸਾਚੈ ਨਾਇ ॥੧॥ਰਹਾਉ॥ ਸਾਚੇ ਨਾਮ ਕੀ ਤਿਲੁ ਵਡਿਆਈ ॥ ਆਖਿ ਥਕੇ, ਕੀਮਤਿ ਨਹੀ ਪਾਈ ॥ ਜੇ, ਸਭਿ ਮਿਲਿ ਕੈ, ਆਖਣ ਪਾਹਿ ॥ ਵਡਾ ਨ ਹੋਵੈ, ਘਾਟਿ ਨ ਜਾਇ ॥੨॥ ਨਾ ਓਹੁ ਮਰੈ, ਨ ਹੋਵੈ ਸੋਗੁ ॥ ਦੇਦਾ ਰਹੈ, ਨ ਚੂਕੈ ਭੋਗੁ ॥ ਗੁਣੁ ਏਹੋ, ਹੋਰੁ ਨਾਹੀ ਕੋਇ ॥ ਨਾ ਕੋ ਹੋਆ, ਨਾ ਕੋ ਹੋਇ ॥੩॥ ਜੇਵਡੁ ਆਪਿ, ਤੇਵਡ ਤੇਰੀ ਦਾਤਿ ॥ ਜਿਨਿ ਦਿਨੁ ਕਰਿ ਕੈ, ਕੀਤੀ ਰਾਤਿ ॥ ਖਸਮੁ ਵਿਸਾਰਹਿ, ਤੇ ਕਮਜਾਤਿ ॥ ਨਾਨਕ, ਨਾਵੈ ਬਾਝੁ ਸਨਾਤਿ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਆਖਾਂ, ਜੀਵਾਂ, ਜਾਉਂ, ਨਾਉਂ, ਚਲੀਅਹਿੰ, ਕਿਉਂ, ਨਾਇੰ, ਪਾਹਿੰ, ਦੇਂਦਾ, ਨਾਹੀਂ, ਵਿਸਾਰਹਿੰ, ਨਾਵੈਂ। **ਫੁਟਕਲ:** 'ਕਮਜਾਤਿ' ਦਾ ਉਚਾਰਨ 'ਕਮਜ਼ਾਤਿ' ਕਰਨਾ ਹੈ।

**ਪਦ ਅਰਥ :** ਆਖਾ=ਆਖਦਾ (ਸਿਮਰਦਾ) ਹਾਂ। ਜੀਵਾ=ਜੀਉਂਦਾ ਹਾਂ। ਵਿਸਰੈ=ਵਿਸਰਦਾ, ਭੁੱਲ ਜਾਂਦਾ ਹੈ। ਜਾਉ=ਜਾਂਦਾ ਹਾਂ। ਉਤੁ=ਉਸ। ਖਾਇ=ਖਾਧੇ। ਚਲੀਅਹਿ=ਚਲੇ ਜਾਂਦੇ ਹਨ। ਸਾਚੈ=ਸਚੇ ਨਾਮ ਕਰਕੇ। ਥਕੇ=ਆਖ ਕੇ ਰਹਿ ਗਏ। ਘਾਟਿ=ਘੱਟ ਕੇ (ਭਾਵ ਛੋਟਾ)। ਸੋਗੁ=ਸ਼ੋਕ, ਚਿੰਤਾ। ਦੇਦਾ ਰਹੈ=ਦੇਂਦਾ ਰਹਿੰਦਾ ਹੈ। ਚੂਕੈ=ਮੁਕਦਾ ਨਹੀਂ ਹੈ। ਭੋਗੁ=ਭੋਜਨ (ਭੰਡਾਰਾ)। ਕਮਜਾਤਿ= ਘਟੀਆ, ਨੀਚ ਜਾਤ ਵਾਲਾ। ਸਨਾਤਿ=ਬਹੁਤ ਹੀ ਨੀਵੀਂ ਜਾਤ ਵਾਲਾ।

**ਅਰਥ :** (ਹੇ ਮੇਰੀ ਮਾਂ ! ਜਦੋਂ ਮੈਂ ਸੱਚੇ ਸਾਹਿਬ ਦਾ ਨਾਮ) ਆਖਦਾ (ਜਪਦਾ) ਹਾਂ (ਤਾਂ)

ਜੀਉਂਦਾ ਹਾਂ (ਜਦੋਂ ਮੈਨੂੰ ਨਾਮ) ਵਿਸਰ ਜਾਂਦਾ ਹੈ (ਤਾਂ) ਮਰ ਜਾਂਦਾ ਹਾਂ। (ਹੇ ਮਾਂ !) ਸੱਚੇ ਨਾਮ ਦਾ ਆਖਣਾ (ਬਹੁਤ ਹੀ) ਔਖਾ ਹੈ। (ਹੇ ਮਾਂ ! ਜਦ) ਸੱਚੇ ਨਾਮ ਦੀ ਭੁੱਖ ਲਗਦੀ ਹੈ (ਤਾਂ) ਉਸ ਭੁੱਖ ਦੇ (ਲਗਣ ਉਤੇ) ਨਾਲ (ਨਾਮ ਭੋਜਨ ਖਾਣ ਸਾਰੇ) ਦੁੱਖ ਕਲੇਸ਼ ਆਦਿ ਖਾਧੇ ਜਾਂਦੇ ਹਨ (ਭਾਵ ਨਾਸ਼ ਹੋ ਜਾਂਦੇ ਹਨ)।੧।

ਹੇ ਮੇਰੀ ਮਾਂ ! (ਜੋ) ਸੱਚੇ ਨਾਮ ਕਰਕੇ ਸੱਚਾ ਸਾਹਿਬ ਹੈ, (ਉਹ ਮੇਰੇ ਦਿਲ ਚੋਂ) ਕਿਉਂ ਵਿਸਰੇ (ਭਾਵ ਕਦੇ ਵੀ ਨਾ ਵਿਸਰੇ)- 'ਅਲਹੁ ਨ ਵਿਸਰੈ ਦਿਲ ਜੀਅ ਪ੍ਰਾਨ'।੧।ਰਹਾਉ।

(ਹੇ ਮਾਂ !) ਸੱਚੇ ਨਾਮ ਦੀ ਜੋ ਤਿਲ ਮਾਤਰ ਵਡਿਆਈ ਹੈ (ਉਸ ਨੂੰ ਸਭ ਲੋਕੀ) ਆਖ (ਆਖ) ਕੇ ਥਕ ਗਏ ਹਨ (ਪਰ ਕਿਸੇ ਨੇ ਅਜ ਤੀਕ ਉਸ ਦੀ ਕੀਮਤ) ਨਹੀਂ ਪਾਈ। (ਇਥੇ ਹੀ ਬੱਸ ਨਹੀਂ) ਜੇ ਸਾਰੇ (ਜੀਵ ਜੰਤੂ) ਇਕੱਠੇ ਹੋ ਕੇ (ਉਸ ਸਾਹਿਬ ਦੇ ਗੁਣਾਂ ਨੂੰ) ਆਖਣ ਲਗ ਪੈਣ (ਇਸ ਤਰ੍ਹਾਂ ਦੇ ਆਖਣ ਨਾਲ ਉਹ) ਨਾ ਵੱਡਾ ਹੁੰਦਾ ਹੈ ਨਾ ਘਟ ਕੇ (ਛੋਟਾ ਹੋ) ਜਾਂਦਾ ਹੈ।੨।

(ਹੇ ਮਾਂ !) ਉਹ (ਸਾਹਿਬ) ਨਾ ਮਰਦਾ ਹੈ ਨਾ (ਉਸ ਨੂੰ ਕਿਸੇ ਕਿਸਮ ਦਾ) ਸ਼ੋਕ ਹੁੰਦਾ ਹੈ। (ਉਹ ਸਾਹਿਬ ਦਾਤਾਂ) ਦੇਂਦਾ ਹੀ ਰਹਿੰਦਾ ਹੈ (ਅਤੇ ਉਸਦਾ ਦਿੱਤਾ ਹੋਇਆ ਭੰਡਾਰਾ) ਭੋਗਣ (ਭਾਵ ਖਾਣ ਤੇ ਵੀ ਜੀਆਂ ਪਾਸੋਂ) ਨਹੀਂ ਮੁਕਦਾ। (ਉਸ ਸਾਹਿਬ ਦਾ ਸਭ ਤੋਂ ਵੱਡਾ) ਗੁਣ ਇਹ ਹੈ ਕਿ (ਉਸ ਵਰਗਾ ਵੱਡਾ) ਹੋਰ ਕੋਈ ਵੀ ਨਹੀਂ ਹੈ। (ਹੁਣ ਤੀਕ) ਨਾ ਕੋਈ (ਇਤਨਾ ਵੱਡਾ) ਹੋਇਆ ਹੈ ਅਤੇ ਨਾ ਕੋਈ (ਅਗੋਂ ਹੋਰ) ਹੋਵੇਗਾ।੩।

(ਹੇ ਸਾਹਿਬਾ !) ਜਿਤਨਾ ਵੱਡਾ (ਤੂੰ) ਆਪ ਹੈਂ, ਉਤਨੀ ਵੱਡੀ (ਤੇਰੀ) ਦਾਤ ਹੈ। ਜਿਸ ਨੇ ਦਿਨ ਬਣਾ ਕੇ ਰਾਤ ਵੀ ਬਣਾਈ ਹੈ। (ਜਿਹੜੇ ਜੀਵ) ਮਾਲਕ ਨੂੰ ਵਿਸਾਰਦੇ ਹਨ, ਉਹ ਨੀਚ ਜ਼ਾਤ ਵਾਲੇ (ਭਾਵ ਕਮੀਨੇ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾਂ (ਸਾਰੇ ਹੀ) ਮਹਾਂ ਨੀਚ ਹਨ।੪।੩।

## ਅਰਥ ਭੇਦ ਅਤੇ ਨਿਰਣੈ

**(ੳ) ਸਾਚੇ ਨਾਮ ਕੀ ਲਾਗੈ ਭੂਖ॥ ਉਤੁ ਭੂਖੈ, ਖਾਇ ਚਲੀਅਹਿ ਦੂਖ॥**

ਇਸ ਪੰਕਤੀ ਦੀ ਦੂਜੀ ਸੱਤਰ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਮਤਭੇਦ ਹੈ ਅਤੇ ਹੇਠ ਲਿਖੇ ਅਰਥ ਪ੍ਰਚਲਤ ਹਨ:-

੧. ਉਸ ਤਾਂਘ ਦੀ ਬਰਕਤਿ ਨਾਲ (ਹਰਿ ਨਾਮ ਭੋਜਨ) ਖਾ ਕੇ ਉਸਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ। [ਪ੍ਰੋ. ਸਾਹਿਬ ਸਿੰਘ ਜੀ

੨. ਉਸ ਭੁਖ ਨਾਲ (ਨਾਮ ਜਪੀਦਾ ਹੈ ਜਿਸ ਨਾਲ ਸਾਰੇ ਹੋਰ) ਦੁਖਾਂ ਨੂੰ ਖਾ ਲਈਦਾ ਹੈ। [ਭਾਈ ਵੀਰ ਸਿੰਘ ਜੀ

**ਨਿਰਣੈ :** 'ਚਲੀਅਹਿ' ਪਦ ਬਹੁਬਚਨ ਦਾ ਸੂਚਕ ਹੈ ਇਸ ਦੇ ਹਾਹੇ ਨੂੰ ਬਿੰਦੀ ਸਹਿਤ ਉਚਾਰਨਾ ਚਾਹੀਦਾ ਹੈ। 'ਖਾਇ' ਪਦ ਦੇ ਅਰਥ 'ਖਾ ਕੇ' ਠੀਕ ਹਨ ਪਰ ਇਥੇ ਦੁਖਾਂ ਦੇ ਖਾਣ ਤੋਂ ਭਾਵ, ਨਾਮ ਭੋਜਨ ਖਾਣ ਦਾ ਨਹੀਂ। ਇਹ ਠੀਕ ਹੈ ਕਿ ਭੁੱਖ ਦਾ ਸਬੰਧ ਖਾਣ ਨਾਲ ਹੈ ਪਰ ਗੁਰਬਾਣੀ ਅਨੁਸਾਰ ਦੁਖ ਵੀ ਖਾਧਾ ਪੀਤਾ ਜਾਂਦਾ ਹੈ। ਜਿਵੇਂ:-

**੧. ਸਗਲੇ ਦੂਖ ਪਾਣੀ ਕਰਿ ਪੀਵਾ, ਧਰਤੀ ਹਾਕ ਚਲਾਈ ॥** [ਪੰਨਾ ੧੪੭

**੨. ਖਾਵੈ ਦੂਖ, ਭੂਖ ਸਾਚੇ ਕੀ, ਸਾਚੇ ਹੀ ਤ੍ਰਿਪਤਾਸਿ ਰਹੈ ॥** [ਪੰਨਾ ੯੪੫

ਨੰਬਰ ੨ ਵਾਲੇ ਪਰਮਾਣ ਤੋਂ ਇਹ ਨਿਰਣਾ ਹੋ ਜਾਂਦਾ ਹੈ ਕਿ 'ਸਚੇ ਨਾਮ ਦੀ ਭੁੱਖ' ਦੁੱਖਾਂ ਨੂੰ ਖਾ ਜਾਂਦੀ ਹੈ। ਸੋ, ਇਹ ਅਰਥ ਹਨ ਕਿ ਜਦੋਂ ਸਚੇ ਨਾਮ ਦੀ ਭੁੱਖ ਲਗਦੀ ਹੈ ਉਸ ਭੁੱਖ ਲਗਣ ਨਾਲ (ਸਾਰੇ) ਦੁੱਖ ਖਾਧੇ ਜਾਂਦੇ ਹਨ, ਭਾਵ ਦੁੱਖਾਂ ਕਲੇਸ਼ਾਂ ਦਾ ਨਾਸ਼ ਹੋ ਜਾਂਦਾ ਹੈ। ਇਹ ਸ਼ਕਤੀ ਕੇਵਲ ਨਾਮ ਦੀ ਭੁੱਖ ਲਗਣ ਵਿਚ ਹੈ। ਜਿਵੇਂ 'ਦੁਖ ਦਾਰੂ ਸੁਖ ਰੋਗ ਭਇਆ' ਦਾ ਵਰਤਾਰਾ ਵਰਤਦਾ ਹੈ ਤਿਵੇਂ

'ਖਾਵੈ ਦੂਖ, ਭੂਖ ਸਾਚੇ ਕੀ' ਇਕ ਅਸਚਰਜ ਕਲਾ ਪ੍ਰਗਟ ਕਰਦੀ ਹੈ। ਨਾਮ ਭੋਜਨ ਖਾਣ ਨਾਲ ਕੇਵਲ ਸਰੀਰਕ ਦੁੱਖ ਹੀ ਨਹੀਂ ਜਾਂਦੇ, ਕਈ ਹੋਰ ਅਗੰਮੀ ਖੇਡਾਂ ਵੀ ਵਰਤ ਜਾਂਦੀਆਂ ਹਨ। ਨਾਮ ਦੀ ਅਕੱਥ ਕਥਾ ਦਾ ਵਰਨਣ ਕਰਨਾ ਅਸੰਭਵ ਹੈ। ਇਸ ਪੰਕਤੀ ਵਿਚ ਕੇਵਲ ਨਾਮ ਭੁੱਖ ਦੀ ਸ਼ਕਤੀ ਦਸੀ ਹੈ, ਨਾਮ ਦੀ ਸ਼ਕਤੀ ਤਾਂ ਅਮਿਤ ਹੈ।

**(ਅ) ਨਾ ਓਹੁ ਮਰੈ, ਨ ਹੋਵੈ ਸੋਗੁ॥ ਦੇਦਾ ਰਹੈ, ਨ ਚੂਕੈ ਭੋਗੁ॥**

ਪੁਰਾਤਨ ਅਤੇ ਨਵੀਨ ਟੀਕਾਕਾਰਾਂ ਨੇ ਇਸ ਪੰਕਤੀ ਦੀ ਹੇਠ ਲਿਖੇ ਅਰਥ ਕੀਤੇ ਹਨ-

'ਨ ਵਾਹਿਗੁਰੂ ਮਰਦਾ ਹੈ ਅਤੇ ਨ ਉਸ ਦੇ ਭਗਤਾਂ ਨੂੰ ਸੋਗ ਹੁੰਦਾ ਹੈ, ਹਮੇਸ਼ਾਂ ਦੇਂਦਾ ਰਹਿੰਦਾ ਹੈ ਅਤੇ ਰੋਜ਼ੀ ਦੇਣੋ' ਕਦੇ ਭੁਲਦਾ ਨਹੀਂ।

ਉਪਰੋਕਤ ਅਰਥ ਠੀਕ ਨਹੀਂ ਜਾਪਦੇ। 'ਸੋਗੁ' ਪਦ ਦਾ ਸਬੰਧ 'ਓਹੁ' ਪਦ ਨਾਲ ਹੈ। ਇਥੇ ਭਗਤਾਂ ਜਾਂ ਰਬੀ ਪਿਆਰਿਆਂ ਨੂੰ 'ਸੋਗ ਹੋਣਾ' ਆਪਣੇ ਕੋਲੋਂ ਅਰਥ ਜੋੜਨ ਵਾਲੀ ਗਲ ਹੈ। ਇਸੇ ਤਰ੍ਹਾਂ 'ਚੂਕੈ' ਪਦ ਦੇ ਅਰਥ 'ਭੁਲਣਾ' 'ਚੁਕਣਾ' ਕਰਨੇ ਵੀ ਠੀਕ ਨਹੀਂ ਫਬਦੇ। 'ਚੂਕੈ' ਪਦ ਦੇ ਅਰਥ ਹਨ- ਖਤਮ ਹੋਣਾ, ਮੁਕਣਾ ਅਤੇ 'ਭੋਗੁ' ਪਦ ਦੇ ਅਰਥ ਹਨ 'ਭੋਜਨ' ਪਦਾਰਥਾਂ ਦਾ ਖਾਣਾ ਪੀਣਾ ਅਥਵਾ 'ਭੰਡਾਰਾ' ਭਾਈ ਗੁਰਦਾਸ ਜੀ ਨੇ (ਇਸੇ) ਭਾਵ ਦੀ ਪੰਕਤੀ ਉਚਾਰਨ ਕੀਤੀ ਹੈ:-

**ਦੇਂਦਾ ਰਹੈ ਨ ਮੰਗੀਐ, ਮਰੈ ਨ ਹੋਇ ਵਿਜੋਗ ਵਿਜੋਗੀ ॥** [ਵਾਰ ੩੯-੧੨

ਭਾਵ ਵਾਹਿਗੁਰੂ ਜੀ ਮਰਦਾ ਨਹੀਂ ਅਤੇ ਨਾ ਹੀ ਉਸਨੂੰ ਵਿਜੋਗੀ ਜੀਵ ਵਾਂਗ ਵਿਛੋੜਾ ਹੁੰਦਾ ਹੈ। ਸੋ, ਉਪਰੋਕਤ ਪੰਕਤੀ ਦੇ ਅਰਥ ਇਉਂ ਹਨ:-

ਉਹ (ਵਾਹਿਗੁਰੂ) ਨ ਮਰਦਾ ਹੈ ਅਤੇ ਨਾ ਹੀ ਉਸਨੂੰ ਸ਼ੋਕ ਹੁੰਦਾ ਹੈ (ਕਿਉਂਕਿ ਉਹ 'ਸਦਾ ਅਨੰਦ ਅਨੰਦੀ ਸਾਹਿਬੁ' ਹੈ)। ਉਹ (ਵਾਹਿਗੁਰੂ ਖਾਣ-ਪੀਣ ਲਈ ਸਾਰੇ ਜੀਆਂ ਨੂੰ ਪਦਾਰਥ) ਦੇਂਦਾ ਰਹਿੰਦਾ ਹੈ, ਜਿਹੜਾ ਖਾਧਿਆਂ ਵੀ ਮੁਕਦਾ ਨਹੀਂ:-

**ਮੇਰੇ ਰਾਮ ਕੋ ਭੰਡਾਰੁ ॥ ਖਾਤ ਖਰਚਿ ਕਿਛੁ ਤੋਟਿ ਨ ਆਵੈ,**
**ਅੰਤੁ ਨਹੀ ਹਰਿ ਪਾਰਾਵਾਰੁ ॥** [ਪੰਨਾ ੮੯੩

## ਰਾਗੁ ਗੂਜਰੀ ਮਹਲਾ ੪

**ਹਰਿ ਕੇ ਜਨ ਸਤਿਗੁਰ ਸਤਪੁਰਖਾ, ਬਿਨਉ ਕਰਉ ਗੁਰ ਪਾਸਿ ॥ ਹਮ ਕੀਰੇ ਕਿਰਮ, ਸਤਿਗੁਰ ਸਰਣਾਈ, ਕਰਿ ਦਇਆ ਨਾਮੁ ਪਰਗਾਸਿ ॥੧॥ ਮੇਰੇ ਮੀਤ ਗੁਰਦੇਵ ! ਮੋਕਉ ਰਾਮਨਾਮੁ ਪਰਗਾਸਿ ॥ ਗੁਰਮਤਿ ਨਾਮੁ, ਮੇਰਾ ਪ੍ਰਾਨ ਸਖਾਈ, ਹਰਿ ਕੀਰਤਿ, ਹਮਰੀ ਰਹਰਾਸਿ ॥੧॥ਰਹਾਉ॥ ਹਰਿ ਜਨ ਕੇ, ਵਡ ਭਾਗ ਵਡੇਰੇ, ਜਿਨ, ਹਰਿ ਹਰਿ ਸਰਧਾ, ਹਰਿ ਪਿਆਸ ॥ ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ, ਮਿਲਿ ਸੰਗਤਿ ਗੁਣ ਪਰਗਾਸਿ ॥੨॥ ਜਿਨ, ਹਰਿ ਹਰਿ, ਹਰਿਰਸੁ, ਨਾਮੁ ਨ ਪਾਇਆ, ਤੇ ਭਾਗਹੀਣ ਜਮ ਪਾਸਿ ॥ ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ, ਧ੍ਰਿਗੁ ਜੀਵੇ, ਧ੍ਰਿਗੁ ਜੀਵਾਸਿ॥੩॥ ਜਿਨ ਹਰਿਜਨ ਸਤਿਗੁਰ ਸੰਗਤਿ ਪਾਈ, ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥ ਧਨੁ ਧੰਨੁ ਸਤਸੰਗਤਿ, ਜਿਤੁ ਹਰਿ ਰਸੁ ਪਾਇਆ, ਮਿਲਿ ਜਨ ਨਾਨਕ ਨਾਮੁ**

**ਪਰਗਾਸਿ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਉਂ, ਤ੍ਰਿਪਤਾਸਹਿੰ।

**ਪਦ ਅਰਥ :** ਕਰਉ=ਕਰਦਾ ਹਾਂ। ਕੀਰੇ=ਕੀੜੇ। ਕਿਰਮ=ਨਿਕੇ ਕੀੜੇ (ਛੋਟੇ ਸੇਵਕ)। ਪਰਗਾਸਿ=ਪ੍ਰਕਾਸ਼, ਚਾਨਣਾ। ਨਾਮੁ=(ਗੁਰੂ ਦੀ ਮਤ ਦੁਆਰਾ ਪ੍ਰਾਪਤ ਹੋਣ ਵਾਲਾ ਮੰਤ੍ਰ) ਨਾਮ। ਸਖਾਈ=ਸਹਾਇਕ। ਕੀਰਤਿ=ਹਰੀ ਦਾ ਜਸ, ਸਿਫਤਿ। ਰਹਰਾਸਿ=ਰਹੁ ਰੀਤੀ। ਸਰਧਾ=ਪ੍ਰੇਮ ਤੋਂ ਪਹਿਲਾਂ ਉਠਣ ਵਾਲੀ ਭਾਵਨਾ। ਤ੍ਰਿਪਤਾਸਹਿ=ਰਜਦੇ ਹਨ। ਭਾਗਹੀਣ=ਅਭਾਗੇ, 'ਸਾਧ ਸੰਗਤਿ ਗੁਰ ਸਬਦੁ ਸੁਣਿ, ਗੁਰ ਉਪਦੇਸ ਰਹਤ ਨ ਰਹੰਦੇ॥ ਮਸਤਕਿ ਭਾਗ ਜਿਨ੍ਹਾਂ ਦੇ ਮੰਦੇ॥ '(ਭਾ.ਗੁ.ਵਾ.੧੭-੨)। ਧੁਰਿ=ਧੁਰ ਤੋਂ, ਪਹਿਲਾਂ ਤੋਂ। ਮਸਤਕਿ=ਮੱਥੇ ਉਤੇ।

**ਅਰਥ :** ਹੇ ਹਰੀ ਦੇ ਸੇਵਕ ! ਸਤਿਗੁਰੂ ਸਤਿਪੁਰਖ ਜੀ ! (ਮੈਂ ਆਪ) ਗੁਰੂ ਕੋਲ (ਇਹ) ਬੇਨਤੀ ਕਰਦਾ ਹਾਂ ਕਿ ਅਸੀਂ ਨਿਕੇ ਕੀੜੇ (ਭਾਵ ਤੁੱਛ ਜੀਵ, ਆਪ) ਸਤਿਗੁਰੂ ਜੀ ਦੀ ਸ਼ਰਣ ਵਿਚ (ਆਏ) ਹਾਂ, ਕਿਰਪਾ ਕਰਕੇ (ਸਾਡੇ ਹਿਰਦੇ ਅੰਦਰ) ਨਾਮ (ਰੂਪੀ) ਪ੍ਰਕਾਸ਼ ਕਰੋ।੧।

ਹੇ ਮੇਰੇ ਮਿੱਤਰ ਗੁਰਦੇਵ ਜੀ! ਮੈਨੂੰ (ਭਾਵ ਮੇਰੇ ਹਿਰਦੇ ਵਿਚ) ਰਾਮ-ਨਾਮ ਦਾ ਪ੍ਰਕਾਸ਼ ਕਰੋ। ਗੁਰਮਤਿ ਨਾਮ ਪ੍ਰਾਣਾਂ (ਵਾਂਗ) ਮੇਰਾ ਸਾਥੀ (ਹੋਵੇ ਅਤੇ) ਹਰੀ ਦੀ ਸਿਫਤ ਮੇਰੀ (ਜੀਵਨ) ਰਹੁਰੀਤੀ (ਹੋਵੇ)।੧।ਰਹਾਉ।

(ਉਨ੍ਹਾਂ) ਹਰੀ ਸੇਵਕਾਂ ਦੇ ਬਹੁਤ ਵਡੇ ਭਾਗ ਹਨ, ਜਿਨ੍ਹਾਂ ਦੇ (ਹਿਰਦੇ ਅੰਦਰ) ਨਿਰੋਲ ਹਰੀ (ਨਾਮ) ਦੀ ਭਾਵਨਾ ਅਤੇ ਹਰੀ (ਨਾਮ) ਦੀ ਪਿਆਸ (ਹੁੰਦੀ) ਹੈ। ਹਰੀ ਦਾ ਨਾਮ ਮਿਲਣ ਤੇ (ਉਹ) ਤ੍ਰਿਪਤ ਹੋਂਦੇ ਹਨ, (ਸਾਧ) ਸੰਗਤ ਵਿਚ ਮਿਲ-ਬੈਠ ਕੇ (ਉਨ੍ਹਾਂ ਦੇ ਹਿਰਦੇ ਅੰਦਰ ਉਤਮ) ਗੁਣ ਪ੍ਰਕਾਸ਼ ਹੁੰਦੇ ਹਨ।੨।

ਜਿਨ੍ਹਾਂ (ਜੀਆਂ) ਨੇ ਹਰੀ ਹਰੀ (ਦਾ ਜਾਪ ਅਤੇ) ਹਰੀ ਦਾ ਨਾਮ ਰੂਪੀ ਰੱਸ ਪ੍ਰਾਪਤ ਨਹੀਂ ਕੀਤਾ, ਓਹ ਮੰਦਭਾਗੇ (ਜੀਵ) ਜਮਾਂ ਦੇ ਹਵਾਲੇ ਹੁੰਦੇ ਹਨ। ਜਿਨ੍ਹਾਂ ਹਰੀ ਜਨਾ ਨੇ ਸਤਿਗੁਰੂ ਦੀ ਸੰਗਤਿ ਪ੍ਰਾਪਤੀ ਕੀਤੀ ਹੈ, ਉਨ੍ਹਾਂ ਦੇ ਮੱਥੇ ਉਤੇ ਧੁਰ (ਦਰਗਾਹ) ਤੋਂ ਲਿਖਿਆ (ਲੇਖ ਹੀ) ਪ੍ਰਗਟ ਹੋਇਆ ਹੈ।੩।

(ਸਤਿਗੁਰੂ ਜੀ) ਦੀ ਸਤਿਸੰਗਤ ਧੰਨ ਹੈ, (ਜਿਸ ਦੁਆਰਾ) ਹਰੀ ਦਾ ਨਾਮ ਰਸ ਪ੍ਰਾਪਤ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਤਿਸੰਗਤ ਵਿੱਚ ਰਬੀ) ਸੇਵਕਾਂ ਨੂੰ ਮਿਲ ਕੇ ਨਾਮ ਰੂਪੀ ਪ੍ਰਕਾਸ਼ (ਹੋਇਆ ਹੈ)।੪।੪।

## ਅਰਥ ਭੇਦ ਅਤੇ ਨਿਰਣੈ

**ਹਰਿ ਕੇ ਜਨ, ਸਤਿਗੁਰ ਸਤਿਪੁਰਖਾ, ਬਿਨਉ ਕਰਉ ਗੁਰ ਪਾਸਿ ॥**

ਇਸ ਸ਼ਬਦ ਬਾਰੇ ਇਹ ਉਥਾਨਕਾ ਪ੍ਰਚਲਤ ਹੈ ਕਿ ਜਦੋਂ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਮਿਲੀ ਤਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਆਖਿਆ ਕੁਝ ਮੰਗੋ। ਓਦੋਂ ਗੁਰੂ ਰਾਮਦਾਸ ਜੀ ਨੇ ਇਹ ਸ਼ਬਦ ਬੇਨਤੀ ਰੂਪ ਵਿਚ ਉਚਾਰਨ ਕੀਤਾ।

'ਸ਼ਬਦਾਰਥ' ਵਿਚ ਵੀ ਹੇਠ ਲਿਖਿਆ ਫੁਟ ਨੋਟ ਦਰਜ ਹੈ:-

ਇਹ ਸ਼ਬਦ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਵਿਆਹ ਦੇ ਸਮੇਂ ਸ੍ਰੀ ਗੁਰੂ ਅਮਰਦਾਸ ਜੀ ਦੇ ਹਜ਼ੂਰ ਉਚਾਰਨ ਕੀਤਾ।

'ਨਾਨਕ' ਨਾਮ ਦੀ ਮੋਹਰ ਛਾਪ ਤੋਂ ਇਹ ਸਿਧ ਹੁੰਦਾ ਹੈ ਕਿ ਉਪਰੋਕਤ ਸ਼ਬਦ ਗੁਰੂ ਰਾਮਦਾਸ ਜੀ ਨੇ ਆਪਣੇ ਵਿਆਹ ਸਮੇਂ ਇਹ ਸ਼ਬਦ ਨਹੀਂ ਉਚਾਰਿਆ, ਗੁਰ-ਗੱਦੀ ਉਤੇ ਬਿਰਾਜਮਾਨ ਹੋਣ

ਮਗਰੋਂ ਹੀ ਇਹ ਸ਼ਬਦ ਉਚਾਰਿਆ ਹੋਵੇਗਾ। ਉਪਰੋਕਤ ਸਾਖੀ ਨੂੰ ਜੋੜਨ ਕਰਕੇ ਕਈ ਟੀਕਾਕਾਰ ਇਸ ਪੰਕਤੀ ਦਾ ਅਰਥ ਕਰਨ ਵੇਲੇ ਭੁਲੇਖਾ ਖਾ ਗਏ ਹਨ- ਜਿਵੇਂ 'ਖ਼ਾਲਸਾ ਨਿਤਨੇਮ' ਸਟੀਕ ਦੇ ਲੇਖਕ ਨੇ ਅਰਥ ਕੀਤੇ ਹਨ:-

'ਹੇ ਹਰੀ ਕੇ ਜਨ! ਸਤਿਗੁਰੂ!! ਸਤਿਪੁਰਖ ਜੀ!!! ਮੇਰੇ ਵਲੋਂ ਅਕਾਲ ਪੁਰਖ ਅਗੇ ਬੇਨਤੀ ਕਰੋ।'

'ਕਰਉ' ਪਦ ਨੂੰ 'ਕਰੋ' ਨਹੀਂ ਉਚਾਰਨਾ ਚਾਹੀਦਾ। ਇਸ ਤਰ੍ਹਾਂ ਦੇ ਉਚਾਰਨ ਨਾਲ 'ਤੁਸੀਂ ਬੇਨਤੀ ਕਰੋ' ਅਰਥ ਬਣਦੇ ਹਨ। ਪਰ ਇਥੇ 'ਕਰਉ' ਦੇ 'ਉ' ਨੂੰ ਬਿੰਦੀ ਸਹਿਤ ਉਤਮ ਪੁਰਖ ਵਿਚ 'ਕਰਉਂ' ਸ਼ੁੱਧ ਉਚਾਰਨ ਕਰਨਾ ਹੀ ਯੋਗ ਹੈ। ਫਿਰ ਸਹੀ ਅਰਥ ਬਣਨਗੇ-'ਹੇ ਹਰੀ ਦੇ ਜਨ ਸਤਿਗੁਰ ਸਤਿਪੁਰਖ ਜੀ! ਮੈਂ (ਆਪ) ਗੁਰੂ ਪਾਸ ਬੇਨਤੀ ਕਰਦਾ ਹਾਂ।'

## ਰਾਗੁ ਗੂਜਰੀ ਮਹਲਾ ੫ ॥

**ਕਾਹੇ ਰੇ ਮਨ ਚਿਤਵਹਿ ਉਦਮੁ, ਜਾ ਆਹਰਿ ਹਰਿ ਜੀਉ ਪਰਿਆ ॥ ਸੈਲ ਪਥਰ ਮਹਿ ਜੰਤ ਉਪਾਏ, ਤਾ ਕਾ ਰਿਜਕੁ, ਆਗੈ ਕਰਿ ਧਰਿਆ ॥ ਮੇਰੇ ਮਾਧਉ ਜੀ ! ਸਤਿਸੰਗਤ ਮਿਲੇ, ਸੁ ਤਰਿਆ ॥ ਗੁਰਪਰਸਾਦਿ ਪਰਮਪਦੁ ਪਾਇਆ, ਸੂਕੇ ਕਾਸਟ ਹਰਿਆ ॥੧॥ ਰਹਾਉ॥ ਜਨਨਿ ਪਿਤਾ, ਲੋਕ, ਸੁਤ ਬਨਿਤਾ, ਕੋਇ ਨ ਕਿਸ ਕੀ ਧਰਿਆ ॥ ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ, ਕਾਹੇ ਮਨ ਭਉ ਕਰਿਆ ॥੨॥ ਊਡੇ ਊਡਿ ਆਵੈ ਸੈ ਕੋਸਾ, ਤਿਸੁ ਪਾਛੈ ਬਚਰੇ ਛਰਿਆ ॥ ਤਿਨ ਕਵਣੁ ਖਲਾਵੈ, ਕਵਣੁ ਚੁਗਾਵੈ, ਮਨ ਮਹਿ ਸਿਮਰਨੁ ਕਰਿਆ ॥੩॥ ਸਭਿ ਨਿਧਾਨ, ਦਸ ਅਸਟ ਸਿਧਾਨ, ਠਾਕੁਰ ਕਰ ਤਲ ਧਰਿਆ ॥ ਜਨ ਨਾਨਕ, ਬਲਿ ਬਲਿ ਸਦ ਬਲਿ ਜਾਈਐ, ਤੇਰਾ ਅੰਤੁ ਨ ਪਾਰਾਵਰਿਆ ॥੪॥੫॥**

### ਉਚਾਰਨ ਸੇਧ

**ਬਿੰਦੀ ਸਹਿਤ :** ਚਿਤਵਹਿੰ, ਜਾਂ, ਕੋਸਾਂ*। **ਬਿੰਦੀ ਰਹਿਤ :** ਤਾ ਕਾ।

**ਫੁਟਕਲ :** 'ਖਲਾਵੈ' ਦਾ ਉਚਾਰਨ 'ਖਿਲਾਵੈ' ਜਾਂ 'ਖੇਲਾਵੈ' ਕਰਨਾ ਅਸ਼ੁਧ ਹੈ।

**ਪਦ ਅਰਥ :** ਕਾਹੇ=ਕਿਸ ਲਈ, ਕਿਉਂ। ਰੇ ਮਨ=ਹੇ ਮਨ!। ਚਿਤਵਹਿ=ਚਿਤਵਦਾ ਹੈ। ਜਾ=ਜਦੋਂ। ਆਹਰਿ=ਆਹਰ (ਜਤਨ) ਵਿਚ। ਪਰਿਆ=ਪਿਆ ਹੋਇਆ, ਲੱਗਾ ਹੋਇਆ। ਸੈਲ=ਪਹਾੜਾਂ। ਪਥਰ=ਪੱਥਰਾਂ ਵਿਚ। ਜੰਤ=ਉਨ੍ਹਾਂ ਜੰਤਾਂ ਤੋਂ (ਪੰਖੀ ਤੇ ਹੋਰ ਜੀਵ ਆਦਿ) ਪੈਦਾ ਕੀਤੇ ਹਨ। ਆਗੈ=ਪਹਿਲਾਂ ਹੀ। ਧਰਿਆ=ਰਖਿਆ। ਮਾਧਉ=ਹੇ ਮਾਇਆ ਦੇ ਪਤੀ (ਪਰਮੇਸ਼ਰ ਜੀ !)। ਪਰਮਪਦੁ=ਪੂਰਨ ਨਿਰਬਾਣ ਪਦ। ਸੂਕੇ=ਸੁਕੇ ਹੋਏ। ਕਾਸਟ=ਕਾਠ ਵਰਗੇ ਸੁਕੇ ਹੋਏ ਜੀਵ।

---

*ਭਾ. ਜੋਗਿੰਦਰ ਸਿੰਘ ਜੀ 'ਤਲਵਾੜਾ' ਨੇ 'ਨਿਤਨੇਮ ਸਰਲ ਸਟੀਕ' ਵਿਚ 'ਕੋਸਾ' ਪਦ ਦਾ ਉਚਾਰਨ ਨਾਸਿਕਤਾ ਤੋਂ ਬਿਨਾ ਉਚਾਰਨ ਦੀ ਜੋ ਸੇਧ ਦਿੱਤੀ ਹੈ ਉਹ ਠੀਕ ਨਹੀਂ, ਕਿਉਂਕਿ "ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ" ਵਾਲੀ ਪੰਗਤੀ ਵਿਚ 'ਕੋਹਾ' ਪਦ ਮੂਲ ਰੂਪ ਵਿੱਚ ਬਿੰਦੀ ਸਹਿਤ ਹੈ ਜੋ 'ਕੋਸਾਂ' ਉਚਾਰਨ ਦੀ ਪ੍ਰੋੜਤਾ ਕਰਦਾ ਹੈ।

ਹਰਿਆ=ਹਰੇ-ਭਰੇ ਹੋ ਗਏ 'ਸੂਕੇ ਹਰੇ ਕੀਏ ਖਿਨ ਮਾਹਿ॥ ਅੰਮ੍ਰਿਤ ਦ੍ਰਿਸਟਿ ਸੰਚ ਜੀਵਾਹਿ'। ਜਨਨਿ=ਮਾਤਾ। ਸੁਤ=ਪੁਤਰ। ਬਨਿਤਾ=ਇਸਤਰੀ। ਧਰਿਆ=ਆਸਰਾ। ਸਿਰਿ ਸਿਰਿ=(ਜੀਵਾਂ ਦੇ) ਸਿਰਾਂ ਦੀ (ਗਿਣਤੀ) ਅਨੁਸਾਰ, ਭਾਵ ਹਰੇਕ ਜੀਵ। ਰਿਜਕੁ=ਰੋਜ਼ੀ। ਸੰਬਾਹੇ=ਪਹੁੰਚਾਉਂਦਾ ਹੈ। ਭਉ=ਡਰ। ਊਡੇ ਊਡਿ= ਉਡ ਉਡ ਕੇ। ਆਵੈ=ਆਉਂਦੀ ਹੈ। ਸੈ=ਸੈਂਕੜੇ। ਕੋਸਾ=ਕੋਹਾਂ। ਤਿਸੁ=ਉਸ (ਕੂੰਜ ਨੇ)। ਪਾਛੈ=ਪਿਛੇ। ਬਚਰੇ=ਬੱਚੇ। ਛਰਿਆ=ਛਡੇ ਹੁੰਦੇ ਹਨ। ਖਲਾਵੈ=ਖਿਲਾਉਂਦਾ, ਪਾਲਦਾ-ਪੋਸਦਾ। ਕਵਣ ਚੁਗਾਵੈ=ਕੌਣ ਚੋਗਾ ਪਾਉਂਦਾ ਹੈ?। ਸਿਮਰਨੁ=ਚਿੰਤਨ। ਨਿਧਾਨ=ਖ਼ਜ਼ਾਨੇ। ਦਸਅਸਟ=ਦਸ ਅਤੇ ਅਠ, ਅਠਾਰਾਂ। ਸਿਧਾਨ=ਸਿਧੀਆਂ ਸਹਿਤ। ਕਰ ਤਲ=ਹੱਥ ਦੀ ਤਲੀ ਉਤੇ। ਧਰਿਆ=ਧਰੇ, ਰਖੇ ਹੋਏ ਹਨ। ਬਲਿ=ਬਲਿਹਾਰ, ਸਦਕੇ। ਨ ਪਾਰਾਵਰਿਆ=ਉਰਵਾਰ ਪਾਰ ਦਾ ਅੰਤ ਨਹੀਂ, ਭਾਵ ਬੇਅੰਤ ਹੈ।

**ਅਰਥ :** ਹੇ ਮਨ! ਤੂੰ ਕਿਸ ਲਈ ਉਦਮ ਚਿਤਵਦਾ ਹੈਂ ਜਦ ਕਿ ਪਰਮਾਤਮਾ ਜੀ ਆਪ ਸਭ ਨੂੰ ਰੋਜ਼ੀ ਅਪੜਾਉਣ ਦੇ ਜਤਨ ਵਿਚ ਰੁਝਿਆ ਪਿਆ ਹੈ। (ਤੂੰ ਕਿਉਂ ਚਿੰਤਾ ਕਰਦਾ ਹੈਂ? ਵਾਹਿਗੁਰੂ ਜੀ ਨੇ) ਜਿਹੜੇ ਜੀਵ ਜੰਤੂ (ਵਡੇ ਵਡੇ ਪਰਬਤਾਂ ਤੇ ਪਥਰਾਂ ਵਿਚ) ਪੈਦਾ ਕੀਤੇ ਹੋਏ ਹਨ, ਉਨ੍ਹਾਂ ਦਾ ਰਿਜ਼ਕ (ਉਸ ਦਾਤੇ ਨੇ) ਪਹਿਲਾਂ ਹੀ ਤਿਆਰ ਕਰਕੇ ਰਖਿਆ ਹੋਇਆ ਹੈ।੧।

ਹੇ ਮੇਰੇ ਮਾਧੋ ਵਾਹਿਗੁਰੂ ਜੀ ! (ਜਿਹੜਾ ਜੀਵ ਆਪ ਜੀ ਦੇ) ਸਤਿਸੰਗਤ ਵਿਚ ਮਿਲ ਪਵੇ ਉਹ (ਸੰਸਾਰ ਸਾਗਰ ਤੋਂ) ਪਾਰ ਹੋ ਜਾਂਦਾ ਹੈ। (ਉਸਨੇ) ਗੁਰੂ ਦੀ ਕਿਰਪਾ ਨਾਲ ਵੱਡੀ ਪਦਵੀ (ਭਾਵ ਪੂਰਨ ਅਲੌਕਿਕ ਅਨੰਦ ਪਾ ਲਿਆ ਹੈ (ਇਸ ਤਰ੍ਹਾਂ ਮਾਨੋ ਜਿਵੇਂ) ਸੁਕੇ ਕਾਠ ਹਰੇ-ਭਰੇ ਹੋ ਗਏ ਹੋਣ (ਭਾਵ ਕਠੋਰ ਹਿਰਦੇ ਕੋਮਲ ਗੁਣਾਂ ਵਾਲੇ ਹੋ ਗਏ ਹੋਣ)।੧।ਰਹਾਉ।

(ਹੇ ਮਨ !) ਮਾਤਾ ਪਿਤਾ, ਲੋਕ, (ਸਾਕ, ਮਿੱਤਰ) ਪੁਤਰ, ਵਹੁਟੀ (ਆਦਿ ਇਨ੍ਹਾਂ ਵਿਚੋਂ) ਕੋਈ ਵੀ ਕਿਸੇ ਦਾ ਆਸਰਾ ਨਹੀਂ ਹੈ। (ਜਦ) ਵਾਹਿਗੁਰੂ ਸਿਰਿ ਸਿਰਿ (ਭਾਵ ਹਰੇਕ ਜੀਵ ਪ੍ਰਤੀ) ਆਪ ਰਿਜ਼ਕ ਪਹੁੰਚਾ ਰਿਹਾ ਹੈ, ਹੇ ਮਨ ! (ਤੂੰ) ਕਾਹਦੇ ਲਈ ਡਰ (ਚਿੰਤਾ ਆਦਿ) ਕਰਦਾ ਹੈਂ?।੨।

(ਹੇ ਮਨ ! ਤੂੰ ਵੇਖ) ਕੂੰਜ ਸੈਂਕੜੇ ਕੋਹਾਂ ਤੋਂ ਉਡ ਉਡ ਕੇ (ਫਿਰ ਵਾਪਸ) ਆਉਂਦੀ ਹੈ, ਉਸ ਨੇ (ਆਪਣੇ) ਪਿਛੇ ਬੱਚਿਆਂ ਨੂੰ ਛਡਿਆ ਹੋਇਆ (ਹੁੰਦਾ) ਹੈ। (ਦਸ ਖਾਂ! ਕੂੰਜ ਦੇ) ਉਨ੍ਹਾਂ ਬਚਿਆਂ ਨੂੰ ਕੌਣ ਖੁਆਲਦਾ ਹੈ ਤੇ ਕੌਣ (ਚੋਗਾ) ਚੁਗਾਉਂਦਾ ਹੈ? (ਕੂੰਜ ਨੇ ਆਪਣੇ ਬਚਿਆਂ ਦਾ ਕੇਵਲ) ਮਨ ਵਿਚ ਚਿੰਤਨ ਕੀਤਾ ਹੁੰਦਾ ਹੈ (ਭਾਵ ਰਬੀ ਪ੍ਰਕਾਸ਼ ਅਨੁਸਾਰ ਉਸ ਚਿੰਤਨ ਰਾਹੀਂ ਉਨ੍ਹਾਂ ਦੀ ਪਾਲਨਾ-ਪੋਸਣਾ ਹੁੰਦੀ ਹੈ)।੩।

(ਹੇ ਮਨ !) ਸਾਰੇ ਭੰਡਾਰ ਅਤੇ ਅਠਾਰਾਂ ਸਿੱਧੀਆਂ (ਸ਼ਕਤੀਆਂ ਦੇ ਖ਼ਜ਼ਾਨੇ ਵਾਹਿਗੁਰੂ ਨੇ (ਆਪਣੇ) ਹੱਥ ਦੀ ਤਲੀ ਉਤੇ ਰਖੇ ਹੋਏ ਹੈਨ। (ਜੋ ਉਸ ਦਾ ਸਿਮਰਨ ਕਰਦਾ ਹੈ, ਉਸ ਨੂੰ ਮਿਲ ਜਾਂਦਾ ਹਨ)। ਦਾਸ ਨਾਨਕ (ਆਖਦਾ ਹੈ ਕਿ ਉਸ ਤੋਂ) ਬਲਿਹਾਰ, ਸਦਾ ਸਦਕੇ ਜਾਈਏ (ਅਤੇ ਇਉਂ ਆਖੀਏ ਹੇ ਪ੍ਰਭੂ !) ਤੇਰੇ ਉਰਵਾਰ-ਪਾਰ ਦਾ ਅੰਤ ਨਹੀਂ ਹੈ (ਭਾਵ ਤੂੰ ਬੇਅੰਤ ਹੈਂ)।੪।੫।

## ਅਰਥ ਭੇਦ ਅਤੇ ਨਿਰਣੈ

**ਕਾਹੇ ਰੇ ਮਨ ਚਿਤਵਹਿ ਉਦਮੁ, ਜਾ ਆਹਰਿ ਹਰਿ ਜੀਉ ਪਰਿਆ ॥**

ਅਜੋਕੇ ਆਲੋਚਕਾਰ 'ਕਾਹੇ ਰੇ ਮਨ ਚਿਤਵਹ ਉਦਮ' ਦਾ ਉਲਟਾ ਹੀ ਭਾਵ ਕਢਦੇ ਹਨ ਕਿ ਜਦੋਂ ਵਾਹਿਗੁਰੂ ਜੀ ਨੇ ਲਿਖੇ ਮੁਤਾਬਿਕ ਹੀ ਰੋਜ਼ੀ ਦੇਣੀ ਹੈ ਤਾਂ ਫਿਰ ਉਦਮ ਕਰਨ ਦੀ ਕੀ ਲੋੜ ਹੈ?

**ਨਿਰਣੈ :** ਅਜਿਹੇ ਲੋਕ ਇਹ ਨਹੀਂ ਸਮਝਦੇ ਕਿ ਗੁਰੂ ਸਾਹਿਬ ਨੇ ਪੇਟ-ਪਾਲਣ ਅਤੇ ਹੋਰ ਆਹਰਾਂ ਦੇ ਉਦਮ ਲਈ ਚਿੰਤਾ ਕਰਨੋਂ ਵਰਜਿਆ ਹੈ, ਉਦਮ ਕਰਨੋਂ ਨਹੀਂ ਹਟਾਇਆ। ਸਗੋਂ ਉਦਮ ਲਈ ਪ੍ਰੇਰਨਾ ਦਿਤੀ ਹੈ ਕਿ:-

**੧) ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥**

**ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ, ਉਤਰੀ ਚਿੰਤ ॥** [ਪੰਨਾ ੫੨੨

**੨) ਉਦਮੁ ਕਰਿ ਹਰਿ ਜਾਪਣਾ, ਵਡਭਾਗੀ ਹਰਿ ਧਨੁ ਖਾਟਿ ॥** [ਪੰਨਾ ੪੯

ਉਦਮ ਲਈ ਤਾਂ ਮੰਗ ਵੀ ਕੀਤੀ ਹੈ:-

**੧) ਉਦਮੁ ਸੋਈ ਕਰਾਇ ਪ੍ਰਭ, ਮਿਲਿ ਸਾਧੂ ਗੁਣ ਗਾਉ ॥** [ਪੰਨਾ ੧੩੭

**੨) ਉਦਮੁ ਕਰਉ, ਕਰਾਵਹੁ ਠਾਕੁਰ, ਪੇਖਤ ਸਾਧੂ ਸੰਗਿ ॥** [ਪੰਨਾ ੪੦੫

## ਮੇਰੇ ਮਾਧਉ ਜੀ ! ਸਤਿ ਸੰਗਤਿ ਮਿਲੇ, ਸੁ ਤਰਿਆ ॥

ਇਸ ਪੰਕਤੀ ਦੇ ਅਰਥਾਂ ਵਿਚ ਵਿਦਵਾਨਾਂ ਦਾ ਪਰਸਪਰ ਮਤ ਭੇਦ ਹੈ। ਪੁਰਾਤਨ ਟੀਕਾਕਾਰਾਂ ਨੇ ਇਸ ਪੰਕਤੀ ਦੇ ਇਉਂ ਅਰਥ ਕੀਤੇ ਹਨ:-

੧. ਹੇ ਮੇਰ ਮਨ! ਜੋ (ਮਾਧਉ) ਵਾਹਿਗੁਰੂ ਜੀ ਦੀ ਸਤਿਸੰਗਤ ਵਿਚ ਮਿਲਿਆ ਹੈ, ਉਹ ਤਰ ਗਿਆ। ਫਰੀਦਕੋਟ ਵਾਲੇ ਸਟੀਕ ਵਿਚ ਵੀ ਏਦਾਂ ਦੇ ਹੀ ਅਰਥ ਦਰਜ ਹਨ। [ਪੰ. ਨਰੈਣ ਸਿੰਘ ਜੀ

੨. ਪੰਡਿਤ ਤਾਰਾ ਸਿੰਘ ਨਰੋਤਮ ਨੇ 'ਸ੍ਰੀ ਗੁਰਮਤਿ ਨਿਰਣਯ ਸਾਗਰ' ਵਿਚ 'ਮਾਧਉ' ਪਦ ਬਾਰੇ ਇਹ ਦਸਿਆ ਹੈ ਕਿ 'ਮਾਧਉ' ਇਕ ਬਾਣੀਏ ਦਾ ਪੁਤਰ ਸੀ। ਉਸ ਪ੍ਰਤੀ ਇਹ ਸ਼ਬਦ ਉਚਾਰਨ ਕੀਤਾ ਗਿਆ ਹੈ।

ਨਵੀਨ ਟੀਕਾਕਾਰਾਂ ਨੇ ਹੇਠ ਲਿਖੇ ਅਰਥ ਕੀਤੇ ਹਨ:-

੧. ਹੇ ਮੇਰੇ ਪ੍ਰਭੂ ਜੀ ! ਜੇਹੜੇ ਮਨੁਖ ਸਾਧ ਸੰਗਤਿ ਵਿਚ ਮਿਲ ਬੈਠਦੇ ਹਨ, ਉਹ ਵਿਅਰਥ ਤੌਖਲੇ ਫ਼ਿਕਰਾਂ ਤੋਂ ਬਚ ਜਾਂਦੇ ਹਨ। [ਪ੍ਰੋ. ਸਾਹਿਬ ਸਿੰਘ

੨. ਹੇ ਮੇਰੇ ਮਾਧੋ ਜੀ! ਸਤਿ ਸੰਗਤਿ ਨੂੰ ਜੋ ਪ੍ਰਾਪਤ ਹੋਇਆ ਸੋਈਓ ਤਰ ਗਿਆ। [ਭਾ. ਵੀਰ ਸਿੰਘ

**ਨਿਰਣੈ :** ਸਬੰਧਤ ਸ਼ਬਦ ਦਾ ਆਰੰਭ 'ਕਾਹੇ ਰੇ ਮਨ ਚਿਤਵਹਿ ਉਦਮ ਜਾ ਆਹਰਿ ਹਰਿ ਜੀਉ ਪਰਿਆ' ਤੋਂ ਹੁੰਦਾ ਹੈ ਜਿਸ ਕਰਕੇ ਇਹ ਪਤਾ ਲਗਦਾ ਹੈ ਕਿ ਇਹ ਸ਼ਬਦ ਮਨ ਨੂੰ ਸੰਬੋਧਨ ਹੈ: ਇਸੇ ਕਾਰਨ ਪੁਰਾਤਨ ਟੀਕਾਕਾਰਾਂ ਨੇ 'ਰਹਾਉ' ਵਾਲੀ ਪੰਕਤੀ ਵਿਚ 'ਮੇਰੇ ਮਾਧਉ ਜੀ' ਦੇ ਅਰਥ 'ਮੇਰੇ ਮਨ' ਕੀਤੇ ਹਨ ਤਾਂ ਜੋ ਸ਼ਬਦ ਦੀ ਲੜੀ ਜੁੜੀ ਰਹੇ। ਨਵੀਨ ਟੀਕਾਕਾਰਾਂ ਨੇ ਸ਼ਬਦ ਦੀ ਲੜੀ ਜੋੜਨ ਵਲ ਕੋਈ ਧਿਆਨ ਨਹੀਂ ਦਿੱਤਾ, ਕੇਵਲ ਸ਼ਬਦ ਸਰੂਪਾਂ ਅਨੁਸਾਰ ਅਰਥ ਕਰ ਦਿਤੇ ਹਨ। ਪੁਰਾਤਨ ਅਤੇ ਨਵੀਨ ਟੀਕਾਕਾਰਾਂ ਦੇ ਅਰਥ ਪੜ੍ਹ ਕੇ ਪਾਠਕਾਂ ਨੂੰ ਭੁਲੇਖਾ ਲਗਦਾ ਹੈ।

ਆਮ ਤੌਰ ਤੇ 'ਰਹਾਉ' ਵਾਲੀ ਪੰਕਤੀ ਦੇ ਅਰਥ ਕਰਕੇ ਫਿਰ ਸ਼ਬਦ ਦੀ ਪਹਿਲੀ ਪੰਕਤੀ ਦੇ ਅਰਥਾਂ ਨਾਲ ਲੜੀ ਜੋੜੀ ਜਾਂਦੀ ਹੈ ਕਿਉਂਕਿ 'ਰਹਾਉ' ਵਾਲੀ ਪੰਕਤੀ ਵਿਚ ਸ਼ਬਦ ਦਾ ਕੇਂਦਰੀ ਭਾਵ ਹੁੰਦਾ ਹੈ। ਇਸ ਤਰ੍ਹਾਂ, ਇਸ ਸ਼ਬਦ ਦੇ ਰਹਾਉ ਵਾਲੀ ਪੰਕਤੀ ਦੇ ਅਰਥ ਇਉਂ ਬਣਦੇ ਹਨ:-

ਹੇ ਮੇਰੇ ਪਰਮਾਤਮਾ ਜੀ ! (ਜਿਹੜਾ ਜੀਵ ਤੇਰੀ) ਸਤਿ ਸੰਗਤ ਵਿਚ ਮਿਲ ਗਿਆ ਉਹ (ਮਾਨੋ ਸੰਸਾਰ ਭਉਜਲ ਤੋਂ) ਤਰ (ਭਾਵ ਪਾਰ ਹੋ) ਗਿਆ। ਗੁਰੂ ਦੀ ਕਿਰਪਾ ਨਾਲ (ਉਸ ਨੇ) ਮਹਾਨ (ਨਿਰਬਾਣ) ਪਦ ਪ੍ਰਾਪਤ ਕਰ ਲਿਆ; (ਮਾਨੋ ਇਕ) ਸੁਕੇ ਕਾਠ ਤੋਂ ਹਰਾ ਭਰਾ ਭਾਵ ਪ੍ਰਫੁਲਤ ਹੋ ਗਿਆ। ਗੁਰਵਾਕ ਹਨ:-

**ਕਾਠਹੁ ਸ੍ਰੀ ਖੰਡ ਸਤਿਗੁਰਿ ਕੀਅਉ, ਦੁਖ ਦਰਿਦ੍ਰ ਤਿਨ ਕੇ ਗਇਅ ॥**
**ਸਤਿਗੁਰੂ ਚਰਨ ਜਿਨ ਪਰਸਿਆ, ਸੇ ਪਸੁ ਪਰੇਤ ਸੁਰਿ ਨਰ ਭਇਅ॥** [ਪੰਨਾ ੧੩੯੯

ਸਤਿ ਸੰਗਤ ਨੂੰ ਪਰਸਣ ਦਾ ਇਹ ਫਲ ਮਿਲਦਾ ਹੈ ਕਿ ਜਗਿਆਸੂ ਰੋਜ਼ੀ ਅਤੇ ਰਿਜ਼ਕ ਦੀ ਚਿੰਤਾ ਵਿਚ ਨਹੀਂ ਪੈਂਦਾ ਕਿਉਂਕਿ ਉਸ ਦੇ ਮਨ ਨੂੰ ਸਤਿਸੰਗਤ ਵਿਚੋਂ ਇਹ ਦ੍ਰਿੜ੍ਹਤਾ ਪ੍ਰਾਪਤ ਹੋ ਜਾਂਦੀ ਹੈ ਕਿ ਸਭ ਨੂੰ ਪਾਲਣ ਪੋਸਣ ਵਾਲਾ ਪ੍ਰਭੂ ਆਪ ਹੈ। ਨਾਮ ਦੇ ਪਿਆਰ ਵਾਲਿਆਂ ਦੇ ਕਾਰਜ ਪ੍ਰਭੂ ਜੀ ਅਚਿੰਤ ਹੀ ਪੂਰਨ ਕਰ ਦਿੰਦੇ ਹਨ:-

**੧. ਅਚਿੰਤ ਕੰਮ ਕਰਹਿ ਪ੍ਰਭੂ ਤਿਨ ਕੇ, ਜਿਨ ਹਰਿ ਕਾ ਨਾਮੁ ਪਿਆਰਾ॥** [ਪੰਨਾ ੬੩੯

੨. ਚਿੰਤਾ ਛਡਿ ਅਚਿੰਤ ਰਹੁ, ਨਾਨਕ ਲਗਿ ਪਾਈ ॥ [ਪੰਨਾ ੫੧੭

ਅਜਿਹਾ ਉਹੀ ਪੁਰਸ਼ ਆਪਣੇ ਸਾਹਿਬ ਤੋਂ ਸਦਕੇ ਅਤੇ ਵਾਰਨੇ ਜਾਂਦਾ ਹੋਇਆ ਆਪਣੇ ਮਨ ਨੂੰ ਇਉਂ ਸਮਝਾਉਂਦਾ ਹੈ। 'ਕਾਹੇ ਰੇ ਮਨ ਚਿਤਵਹਿ ਉਦਮੁ....'। ਉਹ ਆਪਣੇ ਮਨ ਨੂੰ ਸੰਸਾਰਕ ਆਹਰ ਵਾਲੇ ਫ਼ਿਕਰਾਂ ਤੋਂ ਮੁਕਤ ਕਰ ਲੈਂਦਾ ਹੈ ਪਰ ਏਦਾਂ ਦੀ ਬਿਰਤੀ ਕਿਸੇ ਵਿਰਲੇ ਗੁਰਮੁਖ ਦੀ ਹੁੰਦੀ ਹੈ। ਗੁਰਦੇਵ ਜੀ ਦੇ ਬਚਨ ਹਨ:-

ਆਹਰ ਸਭਿ ਕਰਦਾ ਫਿਰੈ, ਆਹਰੁ ਇਕ ਨ ਹੋਇ ॥
ਨਾਨਕ, ਜਿਤੁ ਆਹਰਿ ਜਗੁ ਉਧਰੈ, ਵਿਰਲਾ ਬੂਝੈ ਕੋਇ ॥ [ਪੰਨਾ ੯੬੫

ਸੋ, ਇਥੇ 'ਮਾਧਉ' ਸ਼ਬਦ ਦੇ ਅਰਥ 'ਮਨ' ਨਹੀਂ, ਵਾਹਿਗੁਰੂ ਹੀ ਠੀਕ ਹਨ।

**ਊਡੇ ਊਡਿ ਆਵੈ ਸੈ ਕੋਸਾ, ਤਿਸੁ ਪਾਛੈ ਬਚਰੇ ਛਰਿਆ ॥**

ਭਾਈ ਵੀਰ ਸਿੰਘ ਜੀ ਨੇ 'ਊਡੇ' ਪਦ ਨੂੰ 'ਊਡਾ' ਪਦ ਦਾ ਬਹੁਬਚਨ ਦਸਿਆ ਹੈ ਅਤੇ ਅਰਥ ਕੀਤਾ ਹੈ-'ਕੂੰਜਾਂ'। ਗੁਰਬਾਣੀ-ਵਿਆਕਰਣ ਅਨੁਸਾਰ ਇਹ ਅਰਥ ਠੀਕ ਨਹੀਂ। 'ਆਵੈ' ਪਦ ਇਕ ਵਚਨ ਦਾ ਲਖਾਇਕ ਹੈ, ਜੇ ਬਹੁ ਵਚਨ ਦਾ ਸੂਚਕ ਹੁੰਦਾ ਤਾਂ 'ਆਵੈ' ਦੀ ਥਾਂ 'ਆਵਹਿ' ਪਦ ਹੁੰਦਾ। 'ਤਿਸੁ' ਪਦ ਵੀ ਇਕ ਵਚਨ ਪੜਨਾਂਵ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਪੰਜਾਬੀ ਮਹਾਨ ਕੋਸ਼' ਵਿਚ 'ਊਡੇ ਊਡਿ' ਦੇ ਅਰਥ 'ਨਿਰੰਤਰ ਭਾਵ ਲਗਾਤਾਰ ਉਡ ਕੇ' ਕੀਤੇ ਹਨ ਜੋ ਠੀਕ ਹਨ। ਇਸ ਬਾਰੇ ਪਾਠਕਾਂ ਨੂੰ ਇਕ ਸ਼ੰਕਾ ਉਤਪੰਨ ਹੋ ਸਕਦੀ ਹੈ ਕਿ 'ਊਡੇ ਊਡਿ' ਦੇ ਅਰਥ 'ਲਗਾਤਾਰ ਉਡਣਾ ਹੋਣ ਤਾਂ ਫਿਰ ਕੂੰਜ ਲਈ ਕਿਹੜਾ ਪਦ ਵਰਤਿਆ ਗਿਆ ਹੈ? ਸੋ, ਇਸ ਬਾਰੇ ਵਿਚਾਰ ਇਉਂ ਹੈ ਕਿ ਕਾਵਿ ਅਤੇ ਵਾਰਤਕ ਦੋਹਾਂ ਵਿਚ ਕਈ ਵਾਰੀ ਕਵੀ ਤੇ ਲਿਖਾਰੀ ਅਜਿਹੀਆਂ ਅਖਾਉਤਾਂ ਵਰਤਦੇ ਹਨ ਜਿਨ੍ਹਾਂ ਦੇ ਭਾਵਾਂ ਤੋਂ ਕਿਸੇ ਚੀਜ਼ ਦੇ ਗੁਣਾਂ ਦਾ ਪਤਾ ਲਗ ਜਾਏ, ਫਿਰ ਉਸਦਾ ਨਾਉਂ ਆਪਣੀ ਬੁਧੀ ਨਾਲ ਬੁਝਾਰਤ ਵਾਂਗੂੰ ਬੁਝਿਆ ਜਾਂਦਾ ਹੈ। ਜਿਵੇਂ 'ਬਾਗੇ ਕਪਰੇ ਵਾਲੀ' ਦਾ ਭਾਵ 'ਕੂੰਜ' ਹੈ ਤਿਵੇਂ ਅਸਮਾਨ ਵਿਚ ਸੈਂਕੜੇ ਕੋਹਾਂ ਤੋਂ ਲਾਗਾਤਾਰ ਉਡ ਕੇ ਆਉਣ ਵਾਲੀ ਅਤੇ ਆਪਣੇ ਬਚਿਆਂ ਨੂੰ ਪਿਛੇ ਛਡ ਕੇ ਜਾਣ ਵਾਲੀ ਵੀ 'ਕੂੰਜ' ਹੈ। ਸੋ, 'ਊਡੇ ਊਡਿ' ਦਾ ਅਰਥ 'ਲਗਾਤਾਰ ਉਡ ਕੇ' ਕਰਨੇ ਦਾ ਭਾਵ ਅਰਥ ਕੂੰਜ ਦੇ ਹੀ ਪ੍ਰਤੀਕ ਹਨ।

**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ, ਮਨਿ ਮਹਿ ਸਿਮਰਨੁ ਕਰਿਆ ॥**

ਇਸ ਪੰਕਤੀ ਵਿਚ 'ਮਨ ਮਹਿ ਸਿਮਰਨ ਕਰਿਆ' ਦੇ ਅਰਥ ਕਈ ਪ੍ਰਕਾਰ ਹੋਣ ਕਾਰਨ ਪਾਠਕਾਂ ਨੂੰ ਸਮਝਣ ਵਿੱਚ ਬੜਾ ਟਪਲਾ ਲਗਦਾ ਹੈ। ਨਮੂਨੇ ਮਾਤਰ ਕੁਝ ਅਰਥ ਇਉਂ ਹਨ:-

੧. ਕੀ ਤੂੰ ਦਿਲ ਵਿਚ ਸੋਚਿਆ ਹੈ? [ਸ਼ਬਦਾਰਥ ਅਤੇ ਪੰਡਤ ਨਰੈਣ ਸਿੰਘ ਜੀ

੨. ਉਹ ਕੂੰਜ ਆਪਣੇ ਬਚਿਆਂ ਦਾ ਸਿਮਰਨ ਆਪਣੇ ਮਨ ਵਿਚ ਧਰਦੀ ਰਹਿੰਦੀ ਹੈ। [ਪ੍ਰੋ. ਸਾਹਿਬ ਸਿੰਘ ਅਤੇ ਭਾ. ਵੀਰ ਸਿੰਘ ਜੀ

੩. ਕੂੰਜ ਦੇ ਬਚਿਆਂ ਨੇ ਆਪਣੇ ਮਨ ਵਿਚ ਪ੍ਰਭੂ ਦਾ ਧਿਆਨ ਕੀਤਾ ਹੈ। [ਪ੍ਰਚਲਤ ਅਰਥ

**ਨਿਰਣੈ :** ਨੰਬਰ ੧ ਵਾਲੇ ਅਰਥਕਾਰਾਂ ਨੇ ਇਹ ਨਹੀਂ ਸੋਚਿਆ ਕਿ ਇਹ ਸ਼ਬਦ ਪਹਿਲਾਂ ਹੀ ਮਨ ਨੂੰ ਸੰਬੋਧਨ ਹੈ ਫਿਰ ਮਨ ਨੂੰ ਹੀ ਆਖਣਾ ਕੀ ਤੂੰ ਕਦੇ ਮਨ ਵਿਚ ਸੋਚਿਆ ਹੈ? ਬੜੇ ਅਸਚਰਜ ਜਿਹੇ ਅਰਥ ਹਨ। ਇਸੇ ਤਰ੍ਹਾਂ 'ਸਿਮਰਨ' ਦੇ ਅਰਥ 'ਸੋਚਣਾ' ਨਹੀਂ, ਯਾਦ, ਚਿੰਤਨ ਅਥਵਾ ਚੇਤਾ ਆਦਿ ਹਨ।

ਗੁਰਬਾਣੀ ਵਿਚ ਕਈ ਅਜੇਹੇ ਸ਼ਬਦ ਮਿਲਦੇ ਹਨ ਜਿਨ੍ਹਾਂ ਦੀ ਪਹਿਲੀ ਪੰਕਤੀ ਪ੍ਰਸ਼ਨ ਰੂਪ ਹੁੰਦੀ ਹੈ ਅਤੇ ਦੂਜੀ ਵਿਚ ਉਤਰ ਹੁੰਦਾ ਹੈ। ਕਈ ਵਾਰੀ ਇਕ ਪੰਕਤੀ ਦਾ ਪਹਿਲਾ ਅੱਧਾ ਹਿੱਸਾ ਪ੍ਰਸ਼ਨ-ਵਾਚੀ ਅਤੇ ਦੂਜੇ ਹਿੱਸੇ ਵਿੱਚ ਉਤਰ ਹੁੰਦਾ ਹੈ। ਪਹਿਲਾ ਪ੍ਰਸ਼ਨ ਹੈ ਕਿ (ਹੇ ਮਨ !) 'ਤਿਨ ਕਵਣੁ ਖਲਾਵੈ ਕਵਣੁ ਚੁਗਾਂਵੈ'? ਦੂਜੇ ਵਿਚ ਉਤਰ ਹੈ- 'ਮਨ ਮਹਿ ਸਿਮਰਨੁ ਕਰਿਆ'। ਜਦ (ਕੂੰਜ

ਨੇ ਆਪਣੇ) ਮਨ ਵਿਚ (ਬਚਿਆਂ ਦੀ ਪਾਲਨਾ ਹਿਤ) ਸਿਮਰਨ ਕਰਿਆ (ਹੁੰਦਾ ਹੈ)। ਇਹ ਧਿਆਨ ਮਾਨੋ ਸਿਮਰਨ ਹੈ।

ਕੂੰਜ ਦਾ ਸਿਮਰਨ ਸੈਂਕੜੇ ਕੋਹ ਦੂਰ ਬੈਠੇ ਬੱਚਿਆਂ ਨੂੰ ਪਾਲਦਾ ਹੈ, ਭਾਵ ਧਿਆਨ ਰਾਹੀਂ ਪਾਲਣਾ ਹੁੰਦੀ ਹੈ। ਕੂੰਜ ਆਪਣੇ ਮਨ ਵਿਚ ਆਪਣੇ ਬਚਿਆਂ ਦੇ ਪਾਲਣ ਹਿੱਤ ਚਿੰਤਾ ਨਹੀਂ ਕਰਦੀ, ਬੇਫ਼ਿਕਰ ਹੋ ਕੇ ਅਸਮਾਨ ਵਿਚ ਉਡਦੀ ਰਹਿੰਦੀ ਹੈ 'ਜੈਸੀ ਗਗਨ ਫਿਰੰਤੀ ਊਡਤੀ, ਕਪਰੇ ਬਾਗੇ ਵਾਲੀ॥ ਓਹ ਪਾਛੈ ਚੀਤ ਰਾਖੈ ਬਿਚ ਬਚਰੈ, ਨਿਤ ਹਿਰਦੈ ਸਾਰਿ ਸਮਾਲੀ' ਇਸ ਦੀ ਪੁਸ਼ਟੀ ਭਾਈ ਗੁਰਦਾਸ ਜੀ ਵੀ ਕਰਦੇ ਹਨ:-

**੧. ਕਛੂ ਅੰਡਾ ਸੇਂਵਦਾ, ਜਲ ਬਾਹਰ ਧਰ ਧਿਆਨ ਧਰੰਦਾ॥**
**ਕੂੰਜ ਕਰੇਂਦੀ ਸਿਮਰਣੋ, ਪੂਰਨ ਬੱਚਾ ਹੋਇ ਉਡੰਦਾ ॥** [ਵਾਰ ੨੬-੨੮
**੨. ਕੂੰਜ ਰਿਦੈ ਸਿਮਰਣੁ ਕਰੇ, ਲੈ ਬਚਾ ਉਡਦੀ ਅਸਮਾਣੈ ॥** [ਵਾਰ ੧੧-੯

ਜਿਵੇਂ ਕਛੂ ਅੰਡੇ ਨੂੰ ਜਲ ਤੋਂ ਬਾਹਰ ਧਰਦਾ ਹੈ ਤੇ ਉਸ ਦਾ ਧਿਆਨ ਧਰਕੇ ਹੀ ਪਾਲ ਲੈਂਦਾ ਹੈ। ਜਿਵੇਂ ਕੂੰਜ ਬਚੇ ਦਾ ਚਿੰਤਨ ਕਰਦੀ ਹੈ ਤੇ ਉਸਦਾ ਬੱਚਾ ਪਲ ਕੇ ਉਡਣ ਲਗ ਜਾਂਦਾ ਹੈ। ਇਸੇ ਤਰ੍ਹਾਂ ਸਤਿਗੁਰੂ ਜੀ ਉਪਦੇਸ਼ ਦੇਂਦੇ ਹਨ ਕਿ ਹੇ ਜੀਵ ! ਤੂੰ ਵਾਹਿਗੁਰੂ ਦਾ ਪੁੱਤਰ ਹੈਂ। ਜਿਸ ਤਰ੍ਹਾਂ ਕੂੰਜ ਦੇ ਪੁਤਰਾਂ ਨੂੰ ਕੂੰਜ ਨਜ਼ਰ ਨਹੀਂ ਆਉਂਦੀ ਸੈਂਕੜੇ ਕੋਹਾਂ ਪਿਛੇ ਛੱਡ ਕੇ ਚਲੀ ਜਾਂਦੀ ਹੈ ਪਰ ਉਹ ਉਨ੍ਹਾਂ ਦਾ ਪਾਲਣ-ਪੋਸ਼ਣ ਚਿੰਤਨ ਰਾਹੀਂ ਕਰਦੀ ਰਹਿੰਦੀ ਹੈ, ਉਸੇ ਤਰ੍ਹਾਂ ਵਾਹਿਗੁਰੂ ਜੀ ਭਾਵੇਂ ਅਦਿੱਸ ਹਨ ਪਰ ਉਹ ਧਿਆਨ ਰਾਹੀਂ ਤੇਰੀ ਸਾਰ ਲੈ ਰਹੇ ਹਨ। 'ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ'। ਹੇ ਮਨ ! ਯਾਦ ਰਖ ਜੀਵ ਪੈਦਾ ਕਰਨ ਤੋਂ ਪਹਿਲਾਂ ਪ੍ਰਭੂ ਨੇ ਹਰੇਕ ਜੀਵ ਦਾ ਰਿਜਕ ਲਿਖ ਦਿਤਾ ਹੈ। ਗੁਰਵਾਕ ਹਨ:-

**ਪਹਿਲੋ ਦੇ, ਤੈਂ ਰਿਜਕੁ ਸਮਾਹਾ ॥ ਪਿਛੋ ਦੇ, ਤੈਂ ਜੰਤੁ ਉਪਾਹਾ ॥** [ਪੰਨਾ ੧੩੦

ਇਸ ਲਈ, ਮਨ ਨੂੰ ਵਿਹਲੀ ਚਿੰਤਾ ਤੋਂ ਹਟਾਉਣ ਲਈ ਇਹ ਉਪਦੇਸ਼ ਅੰਕਿਤ ਕਰ ਦਿੱਤਾ ਹੈ:-

**ਨਾ ਕਰਿ ਚਿੰਤ, ਚਿੰਤਾ ਹੈ ਕਰਤੇ॥ ਹਰਿ ਦੇਵੈ, ਜਲਿ ਥਲਿ ਜੰਤਾ ਸਭ ਤੈ॥**
**ਅਚਿੰਤ ਦਾਨੁ ਦੇਇ ਪ੍ਰਭੁ ਮੇਰਾ, ਵਿਚਿ ਪਾਥਰ ਕੀਟ ਪਖਾਣੀ ਹੇ॥੬॥** [ਪੰਨਾ ੧੦੭੦

## ਰਾਗੁ ਆਸਾ, ਮਹਲਾ ੪, ਸੋ ਪੁਰਖੁ
## ੧ਓ ਸਤਿਗੁਰ ਪ੍ਰਸਾਦਿ ॥

**ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ, ਹਰਿ ਅਗਮਾ ਅਗਮ ਅਪਾਰਾ ॥ ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ! ਹਰਿ ਸਚੇ ਸਿਰਜਣਹਾਰਾ ॥ ਸਭ ਜੀਅ ਤੁਮਾਰੇ ਜੀ! ਤੂੰ ਜੀਆ ਕਾ ਦਾਤਾਰਾ ॥ ਹਰਿ ਧਿਆਵਹੁ ਸੰਤਹੁ ਜੀ! ਸਭਿ ਦੂਖ ਵਿਸਾਰਣਹਾਰਾ ॥ ਹਰਿ ਆਪੇ ਠਾਕੁਰੁ, ਹਰਿ ਆਪੇ ਸੇਵਕੁ ਜੀ! ਕਿਆ ਨਾਨਕ ਜੰਤ ਵਿਚਾਰਾ ॥੧॥ ਤੂ ਘਟ ਘਟ ਅੰਤਰਿ, ਸਰਬ ਨਿਰੰਤਰਿ ਜੀ! ਹਰਿ ਏਕੋ ਪੁਰਖੁ ਸਮਾਣਾ ॥ ਇਕਿ ਦਾਤੇ ਇਕਿ ਭੇਖਾਰੀ ਜੀ! ਸਭਿ ਤੇਰੇ ਚੋਜ ਵਿਡਾਣਾ ॥ ਤੂੰ ਆਪੇ ਦਾਤਾ, ਆਪੇ ਭੁਗਤਾ ਜੀ! ਹਉ ਤੁਧੁ ਬਿਨੁ ਅਵਰੁ ਨ ਜਾਣਾ ॥ ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ! ਤੇਰੇ ਕਿਆ ਗੁਣ ਆਖਿ ਵਖਾਣਾ ॥ ਜੋ**

ਸੇਵਹਿ, ਜੋ ਸੇਵਹਿ ਤੁਧੁ ਜੀ! ਜਨੁ ਨਾਨਕੁ, ਤਿਨ ਕੁਰਬਾਣਾ ॥੨॥ ਹਰਿ ਧਿਆਵਹਿ, ਹਰਿ ਧਿਆਵਹਿ ਤੁਧੁ ਜੀ! ਸੇ ਜਨ, ਜੁਗ ਮਹਿ ਸੁਖਵਾਸੀ॥ ਸੇ ਮੁਕਤੁ, ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ! ਤਿਨ ਤੂਟੀ ਜਮ ਕੀ ਫਾਸੀ ॥ ਜਿਨ ਨਿਰਭਉ, ਜਿਨ ਹਰਿ ਨਿਰਭਉ ਧਿਆਇਆ ਜੀ! ਤਿਨ ਕਾ ਭਉ ਸਭੁ ਗਵਾਸੀ ॥ ਜਿਨ ਸੇਵਿਆ, ਜਿਨ ਸੇਵਿਆ ਮੇਰਾ ਹਰਿ ਜੀ! ਤੇ ਹਰਿ ਹਰਿ ਰੂਪਿ ਸਮਾਸੀ ॥ ਸੇ ਧੰਨੁ, ਸੇ ਧੰਨੁ, ਜਿਨ ਹਰਿ ਧਿਆਇਆ ਜੀ! ਜਨੁ ਨਾਨਕੁ ਤਿਨ ਬਲਿ ਜਾਸੀ ॥੩॥ ਤੇਰੀ ਭਗਤਿ, ਤੇਰੀ ਭਗਤਿ ਭੰਡਾਰ ਜੀ! ਭਰੇ ਬਿਅੰਤ ਬੇਅੰਤਾ ॥ ਤੇਰੇ ਭਗਤ, ਤੇਰੇ ਭਗਤ ਸਲਾਹਨਿ ਤੁਧੁ ਜੀ! ਹਰਿ ਅਨਿਕ ਅਨੇਕ ਅਨੰਤਾ ॥ ਤੇਰੀ ਅਨਿਕ, ਤੇਰੀ ਅਨਿਕ ਕਰਹਿ ਹਰਿ ਪੂਜਾ ਜੀ! ਤਪੁ ਤਾਪਹਿ, ਜਪਹਿ ਬੇਅੰਤਾ ॥ ਤੇਰੇ ਅਨੇਕ, ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ! ਕਰ ਕਿਰਿਆ ਖਟੁ ਕਰਮ ਕਰੰਤਾ ॥ ਸੇ ਭਗਤ, ਸੇ ਭਗਤ ਭਲੇ ਜਨ ਨਾਨਕ ਜੀ ! ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥ ਤੂੰ ਆਦਿ ਪੁਰਖੁ, ਅਪਰੰਪਰੁ ਕਰਤਾ ਜੀ ! ਤੁਧੁ ਜੇਵਡੁ ਅਵਰੁ ਨ ਕੋਈ ॥ ਤੂੰ ਜੁਗੁ ਜੁਗੁ ਏਕੋ, ਸਦਾ ਸਦਾ ਤੂੰ ਏਕੋ ਜੀ! ਤੂੰ ਨਿਹਚਲੁ ਕਰਤਾ ਸੋਈ ॥ ਤੁਧੁ ਆਪੇ ਭਾਵੈ ਸੋਈ ਵਰਤੈ ਜੀ! ਤੂੰ ਆਪੇ ਕਰਹਿ ਸੁ ਹੋਈ ॥ ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ! ਤੁਧੁ ਆਪੇ ਸਿਰਜਿ ਸਭ ਗੋਈ ॥ ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ! ਜੋ ਸਭਸੈ ਕਾ ਜਾਣੋਈ ॥੫॥੧॥

## ਉਚਾਰਨ ਸੇਧ

**ਬਿੰਦੀ ਸਹਿਤ :** ਧਿਆਵਹਿਂ, ਜੀਆਂ, ਸੇਵਹਿਂ, ਕਰਹਿਂ, ਤਾਪਹਿਂ, ਜਪਹਿਂ।

**ਪਦ ਅਰਥ :** ਪੁਰਖੁ=(ਵਿਆਪਕ) ਹਸਤੀ। ਨਿਰੰਜਨੁ=ਮਾਇਆ ਤੋਂ ਰਹਿਤ। ਅਗਮਾ=ਪਹੁੰਚ ਤੋਂ ਪਰੇ। ਅਪਾਰਾ=ਪਰੇ ਤੋਂ ਪਰੇ। ਧਿਆਵਹਿ=ਧਿਆਉਂਦੇ ਹਨ। ਸੰਤਹੁ=(ਹੇ ਗੁਰਸਿਖ) ਸੰਤ ਜੀ!। ਵਿਸਾਰਣਹਾਰਾ=ਭੁਲਾਉਣ ਵਾਲਾ, ਭਾਵ ਦੂਰ ਕਰਨ ਵਾਲਾ। ਠਾਕੁਰੁ=ਮਾਲਕ। ਨਿਰੰਤਰਿ=ਲਗਾਤਾਰ, ਇਕ ਰੱਸ। ਸਮਾਣਾ=ਸਮਾਇਆ ਹੋਇਆ ਹੈ। ਦਾਤੇ=ਦਾਨੀ। ਭੇਖਾਰੀ=ਮੰਗਤੇ। ਚੋਜ=ਕੌਤਕ। ਵਿਡਾਣਾ=ਅਸਚਰਜ। ਭੁਗਤਾ=ਭੋਗਣ ਵਾਲਾ। ਅਵਰੁ=ਔਰ, ਹੋਰ ਨੂੰ। ਸੁਖਵਾਸੀ=ਸੁਖ ਨਾਲ ਵਸਦੇ ਹਨ। ਮੁਕਤੁ=ਸੁਤੰਤਰ, ਬੰਧਨ ਤੋਂ ਰਹਿਤ। ਭਏ=ਹੋ ਗਏ। ਨਿਰਭਉ=ਡਰ ਤੋਂ ਰਹਿਤ (ਕਰਤਾਰ ਨੂੰ)। ਭਉ=ਡਰ। ਗਵਾਸੀ=ਦੂਰ, ਨਾਸ ਹੋ ਜਾਵੇਗਾ। ਤੇ=ਉਹ। ਰੂਪਿ=ਨਿਰੋਲ ਹਰੀ ਦੇ ਰੂਪ ਵਿਚ। ਸਮਾਸੀ=ਸਮਾਅ ਜਾਣਗੇ (ਭਾਵ ਵਾਹਿਗੁਰੂ ਨਾਲ ਇਕਮਿਕ ਹੋ ਜਾਣਗੇ)। ਭਗਤਿ=ਭਗਤੀ। ਭਗਤ=ਭਗਤੀ ਕਰਨ ਵਾਲੇ। ਸਲਾਹਨਿ=ਸਲਾਹੁੰਦੇ ਹਨ। ਅਨਿਕ=ਅਨੇਕਾਂ ਵਾਰੀ। ਤਪੁ ਤਾਪਹਿ=ਤਪ ਤਪਦੇ, ਭਾਵ ਸਾਧਨਾ ਕਰਦੇ ਹਨ। ਪੜਹਿ=ਪੜ੍ਹਦੇ (ਵਾਚਦੇ) ਹਨ। ਬਹੁ=ਬਹੁਤ ਸਾਰੇ। ਸਿਮ੍ਰਿਤਿ=ਸਿਮਰਤੀਆਂ ਜਿਨ੍ਹਾਂ ਦੀ ਗਿਣਤੀ ੩੧ ਮਿਥੀ ਹੋਈ ਹੈ। ਸਾਸਤ=ਹਿੰਦੂਆਂ ਦੇ ਛੇ ਧਰਮ ਗ੍ਰੰਥ।

ਕਰਿ ਕਿਰਿਆ=ਕਿਰਿਆ ਕਰਦੇ ਹਨ। ਖਟੁ ਕਰਮ=ਛੇ ਕਰਮ (ਯੱਗ ਕਰਨਾ ਕਰਾਉਣਾ, ਦਾਨ ਦੇਣਾ-ਲੈਣਾ, ਵਿਦਿਆ ਪੜ੍ਹਨੀ ਪੜ੍ਹਾਉਣੀ)। ਕਰੰਤਾ=ਕਰਦੇ ਹਨ। ਭਲੇ=ਚੰਗੇ, ਸ਼ੁਭ। ਭਾਵਹਿ= ਭਾਉਂਦੇ ਹਨ, ਚੰਗੇ ਲਗਦੇ ਹਨ। ਆਦਿ=ਮੁਢਲਾ, ਪਹਿਲਾ। ਅਪਰੰਪਰੁ=ਪਰੇ ਤੋਂ ਪਰੇ। ਕਰਤਾ=ਪੈਦਾ ਕਰਨ ਵਾਲਾ, ਕਰਤਾਰ। ਏਕੋ=ਇਕੋ ਹੀ। ਨਿਹਚਲੁ=ਅਚੱਲ, ਅਹਿੱਲ। ਵਰਤੈ=ਵਰਤਦਾ ਹੈ। ਕਰਹਿ=ਕਰਦਾ ਹੈਂ। ਉਪਾਈ=ਪੈਦਾ ਕੀਤੀ ਹੈ। ਸਿਰਜਿ=ਪੈਦਾ ਕਰਕੇ, ਸਵਾਰ ਕੇ। ਗੋਈ=ਲੈਅ, ਨਾਸ਼ ਕੀਤੀ ਹੈ। ਜਾਣੋਈ=ਜਾਣਨ ਵਾਲਾ 'ਪ੍ਰਭ ਮੇਰਾ ਅੰਤਰਜਾਮੀ ਜਾਣੁ'।

**ਅਰਥ :** ਉਹ (ਹਰੀ) ਪੁਰਖ ਮਾਇਆ ਤੋਂ ਰਹਿਤ ਹੈ, (ਉਹ) ਹਰੀ ਪੁਰਖ ਮਾਇਆ ਤੋਂ ਰਹਿਤ ਹੈ, (ਉਹ) ਹਰੀ ਪਹੁੰਚ ਤੋਂ ਪਰੇ, (ਹੋਰ) ਪਰੇ, ਪਾਰ ਤੋਂ ਰਹਿਤ (ਭਾਵ ਬੇਅੰਤ ਹੈ)।

ਹੇ ਹਰੀ ! ਤੂੰ ਸੱਚਾ ਸਿਰਜਣਹਾਰ ਹੈਂ। ਸਾਰੇ (ਜੀਵ) ਤੈਨੂੰ ਧਿਆਉਂਦੇ ਹਨ, ਸਾਰੇ (ਹੀ) ਤੈਨੂੰ ਧਿਆਉਂਦੇ ਹਨ ਜੀ! ਸਾਰੇ ਜੀਵ ਤੇਰੇ ਬਣਾਏ ਹੋਏ ਹਨ, ਤੂੰ ਸਭ ਜੀਆਂ ਦਾ ਦਾਤਾ ਹੈਂ।

ਹੇ ਸੰਤ ਜੀ ! (ਉਸ) ਹਰੀ ਦਾ ਧਿਆਨ ਕਰੋ (ਜਿਹੜਾ) ਸਭ (ਜੀਆਂ ਦੇ) ਦੁੱਖਾਂ ਨੂੰ ਦੂਰ ਕਰਨ ਵਾਲਾ ਹੈ। (ਉਹ) ਹਰੀ ਆਪੇ ਮਾਲਕ ਹੈ (ਉਹ) ਹਰੀ ਆਪੇ ਹੀ ਸੇਵਕ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਵਿਚਾਰਾ (ਤੁੱਛ ਜਿਹਾ ਜੀਵ) ਕੀ (ਸ਼ੈ) ਹੈ ।੧।

ਹੇ ਹਰੀ ਜੀ ! ਤੂੰ ਘਟਾਂ ਘਟਾਂ (ਸਭ ਹਿਰਦਿਆਂ) ਵਿਚ, ਸਾਰੇ (ਜੀਆਂ) ਅੰਦਰ ਇਕ ਰਸ (ਵਿਆਪਕ) ਹੈਂ, (ਤੂੰ) ਇਕੋ ਪੁਰਖ (ਭਾਵ ਆਪ ਹੀ ਸਭ ਵਿਚ) ਸਮਾਇਆ ਹੋਇਆ ਹੈਂ। ਪਰ ਇਹ ਸਭ ਕੁਝ ਹੁੰਦੇ ਹੋਏ ਵੀ ਇਸ ਸੰਸਾਰ ਵਿਚ ਕਈ ਦਾਨ ਦੇਣ ਵਾਲੇ (ਦਾਤੇ), ਕਈ ਮੰਗਣ ਵਾਲੇ (ਭਿਖਾਰੀ) ਹਨ ਜੀ, (ਇਹ) ਸਾਰੇ ਤੇਰੇ ਅਸਚਰਜ ਕੌਤਕ ਹਨ। (ਅਸਲ ਵਿਚ) ਤੂੰ ਆਪੇ ਦਾਤਾਂ ਦੇਣ ਵਾਲਾ ਹੈਂ ਅਤੇ ਆਪੇ (ਉਨ੍ਹਾਂ ਦਾਤਾਂ ਨੂੰ) ਭੋਗਣ ਵਾਲਾ ਹੈਂ ਜੀ, ਮੈਂ (ਤਾਂ) ਤੇਰੇ ਬਿਨਾਂ ਹੋਰ (ਕਿਸੇ ਨੂੰ) ਨਹੀਂ ਜਾਣਦਾ। ਤੂੰ ਪਾਰਬ੍ਰਹਮ ਬੇਅੰਤ, ਬੇਅੰਤ ਹੈਂ ਜੀ, ਤੇਰੇ ਕਿਹੜੇ ਕਿਹੜੇ ਗੁਣਾਂ ਨੂੰ (ਮੈਂ) ਆਖ ਕੇ ਵਰਨਣ ਕਰਾਂ। (ਜਿਹੜੇ (ਜੀਵ ਮਨ, ਬਚ, ਕਰਮ ਕਰਕੇ) ਤੈਨੂੰ ਸੇਂਵਦੇ ਹਨ, ਦਾਸ ਨਾਨਕ ਉਨ੍ਹਾਂ (ਸੇਵਕਾਂ) ਤੋਂ ਸਦਕੇ ਜਾਂਦਾ ਹੈ।੨।

ਹੇ ਹਰੀ ! (ਜਿਹੜੇ ਜੀਵ) ਤੈਨੂੰ ਧਿਆਉਂਦੇ, ਤੈਨੂੰ (ਲਗਾਤਾਰ) ਧਿਆਉਂਦੇ ਹਨ, ਓਹ ਜਨ (ਸਾਰੇ) ਜੁਗਾਂ ਵਿਚ ਸੁਖੀ ਵਸਦੇ ਹਨ। ਜਿਨ੍ਹਾਂ ਨੇ ਹਰੀ ਦਾ ਸਿਮਰਨ ਕੀਤਾ ਹੈ ਜੀ ! ਓਹ (ਸਾਰੇ ਜਨ ਸੰਸਾਰੀ ਬੰਧਨਾਂ ਤੋਂ) ਮੁਕਤ ਹੋ ਗਏ ਹਨ, ਉਨ੍ਹਾਂ ਦੀ ਜਮ-ਰੂਪੀ ਫਾਹੀ ਟੁੱਟ ਗਈ ਹੈ। (ਨਿਸਚੇ ਜਾਣੋ) ਜਿਨ੍ਹਾਂ (ਸੇਵਕਾਂ) ਨੇ ਡਰ ਤੋਂ ਰਹਿਤ (ਹਾਂ) ਜਿਨ੍ਹਾਂ (ਉਸ) ਡਰ ਤੋਂ ਰਹਿਤ ਪ੍ਰਭੂ ਨੂੰ ਸਿਮਰਿਆ ਹੈ, ਉਨ੍ਹਾਂ ਦਾ (ਹਰ ਤਰ੍ਹਾਂ ਦਾ) ਡਰ (ਉਹ ਪ੍ਰਭੂ) ਦੂਰ ਕਰ ਦੇਂਦਾ ਹੈ। ਜਿਨ੍ਹਾਂ (ਸੇਵਕਾਂ ਨੇ) ਸੇਵਿਆ ਹੈ, (ਹਾਂ ਜੀ) ਜਿਨ੍ਹਾਂ ਨੇ ਸੇਵਿਆ ਹੈ, ਮੇਰੇ ਵਾਹਿਗੁਰੂ ਜੀ ਨੂੰ, ਉਹ (ਸੇਵਕ) ਹਰੀ (ਨਿਰੋਲ) ਹਰੀ ਦੇ ਰੂਪ ਵਿਚ ਲੀਨ ਹੋ ਜਾਂਦੇ ਹਨ। ਉਹ (ਸੇਵਕ) ਧੰਨਤਾ ਯੋਗ ਹਨ ਅਥਵਾ ਉਹ (ਸੇਵਕ) ਧੰਨਤਾ ਯੋਗ ਹਨ ਜਿਨ੍ਹਾਂ ਨੇ ਹਰੀ ਨੂੰ ਧਿਆਇਆ ਹੈ ਜੀ। ਦਾਸ ਨਾਨਕ ਉਨ੍ਹਾਂ ਸੇਵਕਾਂ ਤੋਂ ਸਦਕੇ ਕੁਰਬਾਨ ਜਾਂਦਾ ਹੈ।੩।

(ਹੇ ਪ੍ਰਭੂ !) ਤੇਰੀ ਭਗਤੀ (ਹੈ ਜੀ) ਤੇਰੀ ਭਗਤੀ ਦੇ ਬੇਅੰਤ ਹੀ ਬੇਅੰਤ ਭੰਡਾਰ (ਜੋ ਸਦਾ) ਭਰੇ (ਰਹਿੰਦੇ ਹਨ ਭਾਵ ਅਮੁੱਕ) ਹਨ। ਹੇ ਹਰੀ! ਤੇਰੇ ਭਗਤ (ਹਾਂ ਜੀ) ਤੇਰੇ ਭਗਤ ਅਨੇਕ ਪ੍ਰਕਾਰ ਤੈਨੂੰ ਸਲਾਹੁੰਦੇ (ਭਾਵ ਸਿਫਤਾਂ ਕਰਦੇ) ਹਨ। ਹੇ ਹਰੀ ! ਬੇਅੰਤ (ਜੀਵ) ਤੇਰੀ ਅਨੇਕ (ਵਾਰੀ) ਤੇਰੀ ਅਨੇਕ (ਪ੍ਰਕਾਰ ਦੀ) ਪੂਜਾ ਕਰਦੇ ਹਨ ਜੀ । (ਉਹ) ਤਪ ਤਾਉਂਦੇ ਹਨ ਅਤੇ ਬੇਅੰਤ (ਮੰਤਰਾਂ ਦਾ ਜਾਪ) ਜਪਦੇ ਹਨ। ਤੇਰੇ ਅਨਗਿਣਤ (ਹਾਂ ਜੀ !) ਤੇਰੇ ਅਨਗਿਣਤ (ਪੰਡਤ ਲੋਕ) ਬਹੁਤ ਸਿਮਰਤੀਆਂ ਤੇ ਸ਼ਾਸਤਰਾਂ ਦਾ (ਪਾਠ) ਪੜ੍ਹਦੇ ਹਨ ਜੀ (ਅਤੇ ਕਈ ਤਰ੍ਹਾਂ ਦੀ ਹੋਰ) ਕਿਰਿਆ ਕਰਕੇ ਛੇ (ਯੱਗ ਕਰਨਾ ਕਰਾਉਣਾ, ਦਾਨ ਦੇਣਾ-ਲੈਣਾ ਅਤੇ ਵਿਦਿਆ ਪੜ੍ਹਨੀ ਪੜ੍ਹਾਉਣੀ) ਛੇ ਪ੍ਰਕਾਰ ਦੇ ਮਿਥੇ ਹੋਏ ਕਰਮ ਵੀ ਕਰਦੇ ਹਨ। ਦਾਸ ਨਾਨਕ (ਕਹਿੰਦਾ ਹੈ, ਕੇਵਲ) ਓਹ ਭਗਤ, ਓਹ ਭਗਤ (ਹੀ) ਚੰਗੇ ਹਨ

ਜੀ! ਮੇਰੇ ਹਰੀ ਭਗਵੰਤ ਨੂੰ ਚੰਗੇ ਲਗਦੇ ਹਨ ।੪।

(ਹੇ ਪ੍ਰਭੂ !) ਤੂੰ ਆਦਿ ਪੁਰਖ, ਪਰੇ ਤੋਂ ਪਰੇ, ਕਰਤਾਰ ਹੈਂ ਜੀ, ਤੇਰੇ ਵਰਗਾ ਹੋਰ ਕੋਈ ਨਹੀਂ ਹੈ। ਹੇ ਹਰੀ! ਤੂੰ ਜੁੱਗਾਂ ਜੁੱਗਾਂ ਤੋਂ ਏਕ ਹੈਂ, ਸਦਾ ਹੀ ਏਕੋ (ਵਰਤ ਰਿਹਾ) ਹੈਂ ਜੀ, ਤੂੰ ਉਹੋ ਹੀ (ਅਨਾਦੀ) ਕਰਤਾ ਪੁਰਖ ਪੱਕਾ (ਸਥਿਰ) ਰਹਿਣ ਵਾਲਾ ਹੈਂ। (ਜੋ) ਤੈਨੂੰ ਆਪਣੇ ਆਪ ਚੰਗਾ ਲਗਦਾ ਹੈ, ਉਹੋ ਹੀ ਵਰਤਦਾ ਹੈ ਜੀ! ਤੂੰ ਆਪੇ (ਜੋ ਕੁਝ) ਕਰਦਾ ਹੈਂ ਉਹ ਹੀ ਹੁੰਦਾ ਹੈ। ਤੂੰ ਆਪ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ ਜੀ! ਤੂੰ ਆਪ ਹੀ ਬਣਾ ਕੇ ਕਈ ਵਾਰ ਗੋਈ (ਨਾਸ਼ ਕੀਤੀ) ਹੈ। ਦਾਸ ਨਾਨਕ (ਤੈਂ) ਕਰਤਾ (ਪੁਰਖ) ਦੇ ਗੁਣ ਗਾਉਂਦਾ ਹੈ ਜੀ, ਜੋ ਸਭ (ਦਿਲਾਂ ਦੀਆਂ) ਜਾਨਣ ਵਾਲਾ ਹੈ।੫।੨।

## ਆਸਾ ਮਹਲਾ ੪

**ਤੂੰ ਕਰਤਾ ਸਚਿਆਰੁ, ਮੈਡਾ ਸਾਂਈ ॥ ਜੋ ਤਉ ਭਾਵੈ, ਸੋਈ ਥੀਸੀ, ਜੋ ਤੂੰ ਦੇਹਿ, ਸੋਈ ਹਉ ਪਾਈ ॥੧॥ ਰਹਾਉ॥ ਸਭ ਤੇਰੀ, ਤੂੰ ਸਭਨੀ ਧਿਆਇਆ ॥ ਜਿਸਨੋ ਕ੍ਰਿਪਾ ਕਰਹਿ, ਤਿਨਿ ਨਾਮ ਰਤਨੁ ਪਾਇਆ ॥ ਗੁਰਮੁਖਿ ਲਾਧਾ, ਮਨਮੁਖਿ ਗਵਾਇਆ ॥ ਤੁਧੁ ਆਪਿ ਵਿਛੋੜਿਆ, ਆਪ ਮਿਲਾਇਆ ॥੧॥ ਤੂੰ ਦਰੀਆਉ, ਸਭ ਤੁਝਹੀ ਮਾਹਿ ॥ ਤੁਝ ਬਿਨੁ, ਦੂਜਾ ਕੋਈ ਨਾਹਿ ॥ ਜੀਅ ਜੰਤ ਸਭਿ, ਤੇਰਾ ਖੇਲੁ ॥ ਵਿਜੋਗਿ ਮਿਲਿ ਵਿਛੁੜਿਆ, ਸੰਜੋਗੀ ਮੇਲੁ ॥੨॥ ਜਿਸਨੋ ਤੂ ਜਾਣਾਇਹਿ, ਸੋਈ ਜਨੁ ਜਾਣੈ ॥ ਹਰਿਗੁਣ, ਸਦ ਹੀ ਆਖਿ ਵਖਾਣੈ ॥ ਜਿਨਿ ਹਰਿ ਸੇਵਿਆ, ਤਿਨਿ ਸੁਖੁ ਪਾਇਆ ॥ ਸਹਜੇ ਹੀ, ਹਰਿਨਾਮਿ ਸਮਾਇਆ ॥੩॥ ਤੂੰ ਆਪੇ ਕਰਤਾ, ਤੇਰਾ ਕੀਆ ਸਭੁ ਹੋਇ ॥ ਤੁਧੁ ਬਿਨੁ, ਦੂਜਾ ਅਵਰੁ ਨ ਕੋਇ ॥ ਤੂੰ ਕਰਿ ਕਰਿ ਵੇਖਹਿ, ਜਾਣਹਿ ਸੋਇ ॥ ਜਨ ਨਾਨਕ, ਗੁਰਮੁਖਿ ਪਰਗਟੁ ਹੋਇ ॥੪॥੨॥**

### ਉਚਾਰਨ ਸੇਧ

**ਬਿੰਦੀ ਸਹਿਤ :** ਮੈਂਡਾ, ਦੇਹਿੰ, ਪਾਈਂ, ਕਰਹਿੰ, ਮਾਹਿੰ, ਜਾਣਾਇਹਿੰ, ਜਾਣਹਿ।

**ਫੁਟਕਲ :** 'ਦਰੀਆਉ' ਦਾ ਉਚਾਰਨ 'ਦਰਿਆਉ' ਨਹੀਂ ਕਰਨਾ।

**ਬਿੰਦੀ ਰਹਿਤ:** 'ਵਿਛੁੜਿਆ' ਦਾ ਉਚਾਰਨ ਬਿੰਦੀ ਸਹਿਤ 'ਵਿਛੁੜਿਆਂ' ਕਰਨਾ ਅਸ਼ੁੱਧ ਹੈ।

**ਪਦ ਅਰਥ :** ਸਚਿਆਰ=ਸੱਚਾ। ਮੈਡਾ=ਮੇਰਾ। ਸਾਂਈ=ਮਾਲਕ। ਤਉ=ਤੈਨੂੰ। ਭਾਵੈ=ਭਾਉਂਦਾ ਹੈ, ਚੰਗਾ ਲਗਦਾ ਹੈ। ਥੀਸੀ=ਹੁੰਦਾ ਹੈ, ਹੋਵੇਗਾ। ਦੇਹਿ=ਦੇਂਦਾ ਹੈਂ, ਦੇਵੇਂ। ਹਉ=ਮੈਂ। ਪਾਈ=ਪਾਉਂਦਾ ਹਾਂ। ਤੂੰ=ਤੈਨੂੰ। ਸਭਨੀ=ਸਭਨਾਂ ਨੇ। ਤਿਨਿ=ਉਸਨੇ। ਗੁਰਮੁਖਿ=ਗੁਰਮੁਖਾਂ ਨੇ। ਲਾਧਾ=(ਨਾਮ ਰਤਨ) ਲਭਿਆ ਹੈ। ਦਰੀਆਉ=ਦਰਿਆ (ਭਾਵ ਸਮੁੰਦਰ ਦੇ ਪਰਵਾਹ ਵਤ) 'ਤੂ ਦਰੀਆਉ ਦਾਨਾ ਬੀਨਾ, ਮੈ ਮਛੁਲੀ ਕੈਸੇ ਅੰਤੁ ਲਹਾ।' ਵਿਜੋਗਿ ਮਿਲਿ=ਵਿਛੋੜੇ ਨਾਲ ਮਿਲਕੇ। ਸੰਜੋਗੀ=ਸੰਜੋਗਾਂ ਨਾਲ। ਮੇਲੁ=ਮਿਲਾਪ। ਜਾਣਾਇਹਿ=ਜਣਾਉਂਦਾ, ਸਮਝਾਉਂਦਾ ਹੈ। ਵਖਾਣੈ=ਬਿਆਨ ਕਰਦਾ ਹੈ। ਸਹਜੇ=ਸੁਤੇ, ਸੁਭਾਵਕ ਹੀ। ਹਰਿਨਾਮਿ=ਹਰਿਨਾਮ ਵਿਚ। ਸਮਾਇਆ=ਲੀਨ ਹੋਇਆ ਹੈ। ਕਰਿ=(ਪੈਦਾ) ਕਰ ਕਰਕੇ। ਵੇਖਹਿ=ਵੇਖਦਾ ਹੈਂ। ਜਾਣਹਿ=ਜਾਣਦਾ ਹੈ। ਸੋਇ=ਉਹੋ ਹੀ।

ਗੁਰਮੁਖਿ=ਗੁਰੂ ਦੇ ਸਨਮੁਖ ਰਹਿਣ ਵਾਲਾ। ਪਰਗਟੁ=ਜ਼ਾਹਰ, ਪ੍ਰਤੱਖ, ਸਾਖਿਆਤ।

**ਅਰਥ :** (ਹੇ ਪ੍ਰਭੂ!) ਤੂੰ (ਸਭ ਨੂੰ ਪੈਦਾ) ਕਰਨ ਵਾਲਾ, ਮੇਰਾ ਸੱਚਾ ਮਾਲਕ ਹੈਂ। ਜੋ (ਕੁਝ) ਤੈਨੂੰ ਚੰਗਾ ਲਗਦਾ ਹੈ, ਉਹੋ ਹੀ ਹੁੰਦਾ ਹੈ। ਜੋ (ਕੁਝ) ਤੂੰ) (ਮੈਨੂੰ) ਦਿਤਾ ਹੈ, ਉਹੋ (ਕੁਝ) ਮੈਂ ਪਾਉਂਦਾ ਹਾਂ।੧।ਰਹਾਉ।

(ਹੇ ਪ੍ਰਭੂ !) ਸਾਰੀ (ਸ੍ਰਿਸ਼ਟੀ) ਤੇਰੀ ਰਚੀ ਹੋਈ ਹੈ, ਸਾਰੀ (ਸ੍ਰਿਸ਼ਟੀ) ਨੇ (ਤੈਨੂੰ ਹੀ) ਧਿਆਇਆ (ਸਿਮਰਿਆ) ਹੈ। ਜਿਸ (ਜੀਵ) ਉਤੇ ਤੂੰ (ਆਪਣੀ) ਕਿਰਪਾ ਕਰ ਦੇਵੇਂ ਉਸ ਨੇ ਹੀ ਨਾਮ ਰੂਪੀ ਰਤਨ ਪ੍ਰਾਪਤ ਕੀਤਾ। ਗੁਰਮੁਖਾਂ ਨੂੰ (ਗੁਰੂ ਕਿਰਪਾ ਦੁਆਰਾ ਇਹ ਨਾਮ-ਰਤਨ) ਲੱਭਿਆ (ਪਰ) ਮਨਮੁਖਾਂ ਨੇ (ਆਪਣੇ ਮਨ ਪਿਛੇ ਲਗ ਕੇ ਇਸ ਰਤਨ ਨੂੰ) ਗੁਆ ਦਿਤਾ। (ਹੇ ਸਾਈਆਂ ਜੀਓ!) ਤੂੰ ਆਪ ਹੀ (ਮਨਮੁੱਖਾਂ ਨੂੰ ਆਪਣੇ ਨਾਲੋਂ) ਵਿਛੋੜਿਆ ਹੈ ਅਤੇ ਆਪ ਹੀ (ਗੁਰਮੁਖਾਂ ਨੂੰ ਆਪਣੇ ਨਾਲ) ਮਿਲਾਇਆ ਹੈ।੧।

(ਹੇ ਕਰਤਾ ਪੁਰਖ !) ਤੂੰ (ਇਕ) ਦਰਿਆ (ਸਮੁੰਦਰ ਦੇ ਪਰਵਾਹ ਵਾਂਗ ਵਿਸ਼ਾਲ) ਹੈਂ, ਸਾਰੀ (ਪ੍ਰਕਿਰਤੀ ਦੇ ਜੀਵ ਜੰਤੂ) ਤੇਰੇ ਵਿਚ (ਵਸ ਰਹੇ) ਹਨ। ਤੇਰੇ ਤੋਂ ਬਿਨਾਂ ਹੋਰ (ਦੂਜਾ) ਕੋਈ ਨਹੀਂ ਹੈ। (ਅਸਲ ਵਿਚ) ਜੀਵ ਜੰਤੂ ਸਾਰੀ (ਰਚਨਾ) ਤੇਰਾ (ਇਕ) ਕੌਤਕ (ਤਮਾਸ਼ਾ) ਹੈ। (ਕੋਈ ਜੀਵ ਵਿਛੋੜੇ ਦੇ ਨਿਯਮ ਅਨੁਸਾਰ, ਵਿਜੋਗੀ ਕਰਮਾਂ ਨਾਲ) ਮਿਲ ਕੇ (ਤੈਥੋਂ) ਵਿਛੁੜਿਆ ਹੋਇਆ ਹੈ (ਅਤੇ ਕਿਸੇ ਦਾ) ਸੰਜੋਗੀ (ਕਰਮਾਂ ਕਰਕੇ ਤੇਰੇ ਨਾਲ) ਮੇਲ (ਬਣਿਆ ਹੋਇਆ ਹੈ)।੨।

(ਹੇ ਮੇਰੇ ਸਾਈਂ !) ਜਿਸ (ਜਨ) ਨੂੰ (ਤੂੰ ਆਪਣੀ ਬਖ਼ਸ਼ਿਸ਼ ਦੁਆਰਾ) ਜਣਾਅ ਦੇਵੇਂ ਉਹੀ ਸੇਵਕ ਤੈਨੂੰ ਜਾਣ ਸਕਦਾ ਹੈ। (ਉਹ) ਹਰੀ ਦੇ ਗੁਣ ਸਦਾ ਹੀ ਉਚਾਰਦਾ ਰਹਿੰਦਾ ਹੈ। ਹੇ ਹਰੀ ! ਜਿਸ (ਜਨ) ਨੇ ਤੈਨੂੰ ਸੇਵਿਆ (ਸਿਮਰਿਆ) ਹੈ ਉਸਨੇ (ਸੱਚਾ ਆਤਮਿਕ) ਸੁਖ ਪ੍ਰਾਪਤ ਕੀਤਾ ਹੈ। (ਉਹ ਜਨ) ਸਹਿਜ ਸੁਭਾਵਿਕ ਹੀ ਹਰਿ ਨਾਮ ਵਿਚ ਲੀਨ ਹੋ ਗਿਆ।੩।

(ਹੇ ਸਿਰਜਣਹਾਰ !) ਤੂੰ ਆਪ ਹੀ (ਸ੍ਰਿਸ਼ਟੀ ਪੈਦਾ) ਕਰਨ ਵਾਲਾ ਹੈਂ (ਅਤੇ) ਸਭ ਕੁਝ ਤੇਰਾ ਕੀਤਾ ਹੋਇਆ ਹੀ ਹੁੰਦਾ ਹੈ। ਤੇਰੇ ਤੋਂ ਬਿਨਾਂ ਹੋਰ ਕੋਈ (ਵੀ ਕੁਝ ਕਰਨ ਜੋਗਾ) ਨਹੀਂ ਹੈ। ਤੂੰ (ਆਪ ਹੀ ਸ੍ਰਿਸ਼ਟੀ ਨੂੰ ਪੈਦਾ) ਕਰ ਕਰਕੇ ਵੇਖਦਾ ਹੈਂ ਅਤੇ ਉਸ (ਸ੍ਰਿਸ਼ਟੀ) ਨੂੰ ਚੰਗੀ ਤਰ੍ਹਾਂ ਜਾਣਦਾ ਹੈਂ। ਦਾਸ ਨਾਨਕ (ਆਖਦਾ ਹੈ ਕਿ) ਗੁਰੂ ਅਨੁਸਾਰੀ (ਜੀਵ ਦੇ ਹਿਰਦੇ ਅੰਦਰ ਕਰਤਾਰੀ ਰਚਨਾ ਬਾਰੇ ਸਭ ਕੁਝ) ਪ੍ਰਗਟ ਹੋ ਆਉਂਦਾ ਹੈ।੪।੨।

## ਅਰਥ ਭੇਦ ਅਤੇ ਨਿਰਣੈ

**ਜੀਅ ਜੰਤ, ਸਭਿ ਤੇਰਾ ਖੇਲੁ ॥ ਵਿਜੋਗਿ ਮਿਲਿ ਵਿਛੁੜਿਆ, ਸੰਜੋਗੀ ਮੇਲੁ ॥**

ਇਸ ਪੰਕਤੀ ਦੇ ਪਹਿਲੇ ਹਿੱਸੇ ਦੇ ਅਰਥ ਸਪਸ਼ਟ ਹਨ ਪਰ ਦੂਜੇ ਹਿੱਸੇ ਦੇ ਅਰਥਾਂ ਦੀਆਂ ਕਈ ਵੰਨਗੀਆਂ ਮਿਲਦੀਆਂ ਹਨ ਜਿਵੇਂ:-

੧ ਜਿਨ੍ਹਾਂ ਦੇ ਮੱਥੇ ਉਤੇ ਵਿਛੋੜੇ ਦਾ ਲੇਖ ਹੈ, ਉਹ ਮਨੁਖਾ ਜਨਮ ਪ੍ਰਾਪਤ ਕਰਕੇ ਭੀ ਤੈਥੋਂ ਵਿਛੜੇ ਹੋਏ ਹਨ। (ਪਰ ਤੇਰੀ ਰਜ਼ਾ ਅਨੁਸਾਰ) ਸੰਜੋਗਾਂ ਦੇ ਲੇਖ ਨਾਲ (ਫਿਰ ਤੇਰੇ ਨਾਲ) ਮਿਲਾਪ ਹੋ ਜਾਂਦਾ ਹੈ। [ਪ੍ਰੋ. ਸਾਹਿਬ ਸਿੰਘ ਜੀ

੨. ਵਿਛੋੜੇ ਦੇ ਨੇਮ ਅਨੁਸਾਰ ਮਿਲਿਆ ਹੋਇਆ ਵਿਛੜ ਜਾਂਦਾ ਹੈ। ਪਰ ਸੰਜੋਗ ਦੇ ਨੇਮ ਅਨੁਸਾਰ ਮੇਲ ਹੋ ਜਾਂਦਾ ਹੈ- 'ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ॥ ਵਿਜੋਗੀ ਮਿਲਿ ਵਿਛੁੜੇ, ਨਾਨਕ ਭੀ ਸੰਜੋਗ॥' [ਸ਼ਬਦਾਰਥ

੩. ਜੀਅ ਜੰਤ ਸਾਰੇ ਤੇਰਾ ਕੌਤਕ ਹਨ, (ਇਨ੍ਹਾਂ ਵਿਚੋਂ ਕੋਈ ਜੀਵ ਤਾਂ) ਵਿਜੋਗ ਕਰਕੇ ਮਿਲਨੋਂ (ਯਾ ਮਿਲਿਆ ਹੋਇਆ) ਵਿਛੜ ਗਿਆ ਤੇ (ਕੋਈ) ਸੰਜੋਗ ਕਰਕੇ (ਫੇਰ) ਮੇਲ ਪਾ ਲਵੇਗਾ (ਸੰਜੋਗੁ ਵਿਜੋਗੁ ਧੁਰਹੁ ਹੀ ਹੂਆ)। [ਭਾਈ ਵੀਰ ਸਿੰਘ ਜੀ

੪. ਜੋ ਵਿਜੋਗੀ (ਕਰਮਾਂ ਨਾਲ) ਮਿਲਿਆ ਹੈ, ਉਹ ਤੇਰੇ ਨਾਲੋਂ ਵਿਛੁੜਿਆ ਹੈ, ਅਤੇ ਸੰਜੋਗੀ (ਕਰਮ ਕਰਨ ਵਾਲੇ ਦਾ ਤੇਰੇ ਨਾਲ) ਮੇਲ ਹੋਯਾ ਹੈ। [ਪੰਡਤ ਨਰੈਣ ਸਿੰਘ ਜੀ

**ਨਿਰਣੈ :** ਇਸ ਪੰਕਤੀ ਵਿਚ 'ਮਿਲਿ' ਪਦ ਦੇ ਪ੍ਰਯੋਗ ਨੇ ਅਰਥਕਾਰਾਂ ਨੂੰ ਇਕ ਗੁੰਝਲ ਵਿਚ ਪਾ ਦਿੱਤਾ ਜਿਸ ਕਰਕੇ ਭਿੰਨ ਭਿੰਨ ਅਰਥ ਹੋਂਦ ਵਿਚ ਆਏ ਹਨ। ਇਥੇ 'ਮਿਲਿ' ਪਦ ਦੇ ਅਰਥ ਮਨੁੱਖਾ ਜਨਮ ਦਾ ਮਿਲਣਾ ਨਹੀਂ ਜਿਵੇਂ ਕਿ ਪ੍ਰੋ. ਸਾਹਿਬ ਸਿੰਘ ਜੀ ਨੇ ਕੀਤੇ ਹਨ। ਸ਼ਬਦਾਰਥੀ ਸਜਣਾਂ ਦਾ ਇਹ ਲਿਖਣਾ ਕਿ ਵਿਛੋੜੇ ਦੇ ਨੇਮ ਅਨੁਸਾਰ ਮਿਲਿਆ ਹੋਇਆ ਵਿਛੜ ਜਾਂਦਾ ਹੈ ਇਹ ਵੀ ਠੀਕ ਨਹੀਂ ਜਾਪਦੇ ਕਿਉਂਕਿ ਵਿਛੋੜੇ ਦੇ ਨੇਮ ਵਿਚ ਮੇਲ ਹੁੰਦਾ ਹੀ ਨਹੀਂ। ਫਿਰ ਜਿਹੜਾ ਮਨੁੱਖ ਸਾਈਂ ਨਾਲ ਮਿਲ ਜਾਏ ਉਸ ਦੇ ਵਿਛੜਨ ਦਾ ਸੁਆਲ ਹੀ ਨਹੀਂ ਉਠਦਾ ਕਿਉਂਕਿ 'ਮਿਲਿਆ ਹੋਏ ਨ ਵੀਛੁੜੈ ਜੇ ਮਿਲਿਆ ਹੋਈ' (ਪੰਨਾ ੭੨੯)। ਇਸ ਪੰਕਤੀ ਵਿਚ ਜਗਤ-ਖੇਡ ਦਾ ਵਰਣਨ ਹੈ। ਸੰਜੋਗ ਵਿਜੋਗ ਦੋਵੇਂ ਇਸ ਖੇਡ ਦੇ ਪਾਤਰ ਹਨ ਅਤੇ ਉਸ ਹੁਕਮੀ ਦੀ ਕਾਰ ਕਮਾ ਰਹੇ ਹਨ। ਖੇਡ ਇਹ ਹੈ ਕਿ 'ਆਪਹੁ ਕੋਇ ਮਿਲੈ ਨ ਭੂਲੈ'। ਇਸ ਖੇਡ ਨੂੰ ਹਰੇਕ ਜੀਵ ਨਹੀਂ ਸਮਝ ਸਕਦਾ। ਕੇਵਲ ਉਹੀ ਸਮਝਦਾ ਹੈ ਜਿਸਨੂੰ ਉਹ ਆਪ ਸਮਝਾਉਂਦਾ ਹੈ ਅਥਵਾ ਜਿਸ ਗੁਰਮੁਖਿ ਦੇ ਹਿਰਦੇ ਵਿਚ ਪ੍ਰਗਟ ਹੋ ਆਉਂਦਾ ਹੈ। ਇਸ ਪੰਕਤੀ ਦੇ ਅਰਥ ਇਉਂ ਕਰਨੇ ਉਚਿਤ ਹਨ-ਹੇ ਵਾਹਿਗੁਰੂ ਜੀ! ਜੀਅ ਜੰਤ (ਭਾਵ ਜਗਤ ਰਚਨਾ) ਸਭ ਤੇਰਾ ਤਮਾਸ਼ਾ ਹੈ। ਵਿਜੋਗ (ਵਾਲੇ ਨਿਯਮਾਂ ਅਨੁਸਾਰ ਭਾਵ ਵਿਛੁੜੇ ਹੋਏ ਮਨੁੱਖਾਂ ਦੀ ਸੰਗਤ ਨਾਲ) ਮਿਲ ਕੇ ਜੀਵ (ਤੈਥੋਂ) ਵਿਛੜਿਆ ਹੋਇਆ ਹੈ ਅਤੇ ਸੰਜੋਗ ਵਾਲੇ ਨਿਯਮਾਂ ਅਨੁਸਾਰ (ਭਾਵ ਗੁਰਮੁਖਾਂ ਦੀ ਸੰਗਤ ਕਰਕੇ ਤੇਰਾ) ਮੇਲ (ਹੁੰਦਾ ਹੈ)। ਜਿਵੇਂ-'ਵਿਜੋਗੀ ਦੁਖਿ ਵਿਛੁੜੇ, ਮਨਮੁਖਿ, ਲਹਹਿ ਨ ਮੇਲੁ' (ਪੰ. ੨੧) ਅਥਵਾ 'ਨਦੀਆ ਵਾਹ ਵਿਛੁਨਿਆ ਮੇਲਾ ਸੰਜੋਗੀ ਰਾਮ' (ਪੰਨਾ ੪੨੨)।

## ਆਸਾ, ਮਹਲਾ ੧ ॥

**ਤਿਤੁ ਸਰਵਰੜੈ ਭਈਲੇ ਨਿਵਾਸਾ, ਪਾਣੀ ਪਾਵਕੁ ਤਿਨਹਿ ਕੀਆ ॥ ਪੰਕਜੁ ਮੋਹ ਪਗੁ ਨਹੀ ਚਾਲੈ, ਹਮ ਦੇਖਾ ਤਹ ਡੂਬੀਅਲੇ ॥੧॥ ਮਨ! ਏਕੁ ਨ ਚੇਤਸਿ, ਮੂੜ ਮਨਾ॥ ਹਰਿ ਬਿਸਰਤ, ਤੇਰੇ ਗੁਣ ਗਲਿਆ ॥੧॥ਰਹਾਉ॥ ਨਾ ਹਉ ਜਤੀ, ਸਤੀ, ਨਹੀ ਪੜਿਆ, ਮੂਰਖ ਮੁਗਧਾ ਜਨਮੁ ਭਇਆ ॥ ਪ੍ਰਣਵਤਿ ਨਾਨਕ ਤਿਨ ਕੀ ਸਰਣਾ, ਜਿਨ ਤੂੰ ਨਾਹੀ ਵੀਸਰਿਆ ॥੨॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਿਨਹਿਂ। **ਫੁਟਕਲ:** 'ਭਈਲੇ' ਨੂੰ 'ਭਈ ਲੇ' ਪੜ੍ਹਨਾ ਅਸ਼ੁੱਧ ਹੈ। 'ਪੰਕਜੁ' ਨੂੰ 'ਪੰਕ ਜੁ' ਪਦਛੇਦ ਕਰਨਾ ਅਸ਼ੁੱਧ ਹੈ।

**ਪਦ ਅਰਥ :** ਤਿਤੁ=ਉਸ। ਸਰਵਰੜੈ=ਸੰਸਾਰ ਰੂਪੀ ਸਰੋਵਰ ਵਿਚ। ਭਈਲੇ=ਹੋਇਆ ਹੈ। ਨਿਵਾਸਾ=ਵਾਸਾ, ਟਿਕਾਣਾ। ਪਾਵਕੁ=ਅਗਨੀ। ਪੰਕਜੁ=ਮੋਹ ਰੂਪੀ ਚਿੱਕੜ। ਪਗੁ=ਪੈਰ, ਕਦਮ। ਨਹੀ ਚਾਲੈ=ਨਹੀਂ ਚਲਦਾ। ਹਮ ਦੇਖਾ=(ਮੈਂ) ਵੇਖਿਆ ਹੈ। ਮੂੜ=ਮੂਰਖ। ਗਲਿਆ=ਗਲ ਰਹੇ, ਨਾਸ਼ ਹੋ ਰਹੇ ਹਨ। ਜਤੀ=ਇੰਦ੍ਰੀਆਂ ਨੂੰ ਕਾਬੂ ਕਰਨ ਵਾਲਾ, ਆਚਾਰਵੰਤ। ਸਤੀ=ਸਤਿਵਾਦੀ। ਮੁਗਧਾ=ਮੂਰਖਪੁਣਾ। ਪ੍ਰਣਵਤਿ=ਬੇਨਤੀ ਕਰਦਾ ਹੈ।

**ਅਰਥ :** ਉਸ (ਸੰਸਾਰ ਰੂਪੀ) ਸਰੋਵਰ ਵਿਚ (ਜੀਵ) ਦਾ ਵਾਸਾ ਹੋਇਆ ਹੈ (ਜਿਥੇ) ਉਸ (ਪ੍ਰਭੂ) ਨੇ ਪਾਣੀ (ਦੀ ਥਾਂ) ਪਦਾਰਥ ਅਤੇ (ਤ੍ਰਿਸ਼ਨਾ ਰੂਪੀ) ਅੱਗ ਨੂੰ (ਪੈਦਾ) ਕੀਤਾ ਹੋਇਆ ਹੈ (ਸੰਸਾਰ ਸਰੋਵਰ ਵਿਚ) ਚਿੱਕੜ (ਦੀ ਥਾਂ ਪਰਿਵਾਰਕ ਅਤੇ ਪਦਾਰਥਕ) ਮੋਹ ਹੈ (ਜਿਸ ਵਿੱਚ ਫਸਣ

ਕਰਕੇ ਜੀਵ ਦਾ) ਕਦਮ (ਆਤਮਿਕ ਉਨਤੀ ਵਲ) ਨਹੀਂ ਚਲਦਾ। ਮੈਂ ਉਥੇ (ਭਾਵ ਸੰਸਾਰ ਸਰੋਵਰ ਵਿਚ ਕਈਆਂ ਨੂੰ) ਡੁਬਦੇ ਹੋਏ ਵੇਖਿਆ ਹੈ।੧।

ਹੇ ਮੂਰਖ ਮਨ ! (ਤੂੰ) ਇਕ (ਪਰਮਾਤਮਾ) ਨੂੰ (ਕਿਉਂ) ਨਹੀਂ ਚੇਤੇ ਕਰਦਾ? (ਤੂੰ ਇਉਂ ਸਮਝ ਕਿ) ਹਰੀ ਦੇ ਵਿਸਰਿਆਂ, ਤੇਰੇ (ਅੰਦਰੋਂ ਆਤਮਿਕ) ਗੁਣ ਨਾਸ਼ ਹੋ ਰਹੇ ਹਨ।੧।ਰਹਾਉ।

(ਹੇ ਮਨ ! ਇਸ ਸਰੋਵਰ ਵਿਚੋਂ ਪਾਰ ਹੋਣ ਦਾ ਇਕ ਤਰੀਕਾ ਹੈ ਕਿ ਤੂੰ ਪਰਮਾਤਮਾ ਅਗੇ ਇਉਂ ਅਰਦਾਸ ਕਰ, ਹੇ ਦਾਤਾ !) ਨਾ ਮੈਂ ਇੰਦ੍ਰੀਆਂ ਨੂੰ ਕਾਬੂ ਕਰਨ ਵਾਲਾ ਜੀਵ ਹਾਂ, ਨਾ ਸਤਿਵਾਦੀ ਹਾਂ ਅਤੇ ਨਾ ਹੀ (ਵਿਦਿਆ) ਪੜ੍ਹਿਆ ਹੋਇਆ (ਗਿਆਨਵਾਨ) ਹਾਂ, (ਮੈਂ) ਮੂਰਖ ਹਾਂ (ਆਚਾਰਵੰਤ ਨਹੀਂ, ਇਸ ਤਰ੍ਹਾਂ ਮੇਰਾ) ਜਨਮ (ਬਿਤੀਤ ਹੋ ਰਹਿਆ ਹੈ)। ਨਾਨਕ (ਇਹ) ਬੇਨਤੀ ਕਰਦਾ ਹੈ ਕਿ (ਹੇ ਪ੍ਰਭੂ ! ਮੈਨੂੰ) ਉਨ੍ਹਾਂ (ਗੁਰਮੁਖਾਂ ਦੀ) ਸ਼ਰਨ ਵਿਚ ਰੱਖ, ਜਿਨ੍ਹਾਂ ਨੂੰ ਤੂੰ (ਹਿਰਦੇ ਕਰਕੇ ਕਦੇ ਵੀ) ਨਹੀਂ ਵਿਸਰਿਆ।੨।੩।

## ਅਰਥ ਭੇਦ ਅਤੇ ਨਿਰਣੈ

**ਪੰਕਜੁ ਮੋਹ ਪਗੁ ਨਹੀ ਚਾਲੈ ॥ ਹਮ ਦੇਖਾ, ਤਹ ਡੂਬੀਅਲੇ ॥**

'ਪੰਕ' ਅਤੇ 'ਪੰਕਜ' ਦੋ ਤਰ੍ਹਾਂ ਦੇ ਪਦ ਕਈ ਸ਼ਬਦਾਂ ਵਿਚ ਵਰਤੇ ਹੋਏ ਮਿਲਦੇ ਹਨ ਪਰ ਪੰਕਜ ਦੇ ਜਜੇ ਨੂੰ ਔਂਕੜ ਕੇਵਲ ਇਸ ਪੰਕਤੀ ਅੰਦਰ ਹੀ ਲੱਗਾ ਹੋਇਆ ਮਿਲਦਾ ਹੈ, ਬਾਕੀ ਹਰ ਥਾਂ ਤੇ ਜਜਾ ਅਖਰ ਮੁਕਤਾ ਹੈ। ਪ੍ਰੋ. ਸਾਹਿਬ ਸਿੰਘ ਜੀ ਨੇ 'ਪੰਕ ਜੁ ਮੋਹ' ਪਾਠ ਪਦ ਛੇਦ ਕੀਤਾ ਹੈ। ਖ਼ਾਲਸਾ ਟ੍ਰੈਕਟ ਸੁਸਾਇਟੀ ਦੇ ਕੋਸ਼ ਅਤੇ ਪੰਡਿਤ ਤਾਰਾ ਸਿੰਘ ਦੇ ਰਚੇ ਹੋਏ ਕੋਸ਼ ਵਿਚ ਵੀ ਇਹ ਪਾਠ 'ਪੰਕ ਜੁ ਮੋਹ' ਹੀ ਦਰਜ ਹੈ। ਸ਼ਬਦਾਰਥ ਵਿਚ ਵੀ 'ਪੰਕ ਜੁ ਮੋਹ' ਪਾਠ ਪਦ ਛੇਦ ਕੀਤਾ ਗਿਆ ਹੈ। ਭਾਈ ਵੀਰ ਸਿੰਘ ਜੀ ਨੇ ਸੰਥਯਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਪੋਥੀ ਪਹਿਲੀ' ਦੇ ਨਿਰੁਕਤ ਵਿਚ 'ਪੰਕਜੁ' ਇਕ ਜੁੜਤ (Compound) ਪਦ ਦਸਿਆ ਹੈ। ਆਪ ਜੀ ਨੇ ਇਹ ਲਿਖਿਆ ਹੈ ਕਿ ਏਥੇ ਇਹ ਪਦ ਸੰਸਕ੍ਰਿਤ ਦਾ 'ਪੰਕਜ' ਪਦ ਨਹੀਂ ਹੈ, ਪਰ ਪ੍ਰਾਕਿਰਤ ਦੇ 'ਪੰਕਿਯ' ਤੋਂ ਬਣਿਆ ਜੋ ਦੇਸ਼ ਭਾਸ਼ਾ ਵਿੱਚ ਪੰਕਜ ਬੋਲੀਦਾ ਹੈ।

**ਨਿਰਣੈ :** ਹੇਠ ਲਿਖੀਆਂ ਪੰਕਤੀਆਂ ਤੋਂ ਇਸ ਪਦ ਦਾ ਉਚਾਰਨ 'ਪੰਕਜੁ' ਇਕ ਜੁੜਵਾਂ ਪਦ Compound word ਸਿੱਧ ਹੁੰਦਾ ਹੈ:-

੧. **ਪੰਕਜ ਮੋਹ, ਸਰਿ ਹਾਂ॥ ਪਗੁ ਨਹੀ ਚਲੈ, ਹਰਿ ਹਾਂ॥** [ਪੰਨਾ ੪੦੯

੨. **ਪੰਕਜ ਮੋਹ ਨਿਘਰਤੁ ਹੈ ਪ੍ਰਾਣੀ, ਗੁਰੁ ਨਿਘਰਤ ਕਾਢਿ ਕਢਾਵੈਗੋ॥** [ਪੰਨਾ ੧੩੧੧

੩. **ਭ੍ਰਮ ਕੀ ਕੂਈ, ਤ੍ਰਿਸਨਾ ਰਸ ਪੰਕਜ, ਅਤਿ ਤੀਖਣ ਮੋਹ ਕੀ ਫਾਸ॥** [ਪੰਨਾ ੨੦੪

੪. **ਪਲ ਪੰਕਜ ਮਹਿ ਨਾਮੁ ਛਡਾਏ, ਜੇ ਗੁਰ ਸਬਦੁ ਸਿਞਾਪੈ ॥** [ਪੰਨਾ ੧੨੨੫

੫. **ਪਲ ਪੰਕਜ ਮਹਿ ਕੋਟਿ ਉਧਾਰੇ ॥** [ਪੰਨਾ ੬੮੬

ਇਸ ਪੰਕਤੀ ਵਿਚ 'ਪੰਕਜੁ' ਦੇ ਜਜੇ ਨੂੰ ਇਸ ਲਈ ਔਂਕੁੜ ਲੱਗਾ ਹੋਇਆ ਹੈ ਕਿਉਂਕਿ ਇਥੇ ਇਕ ਸੰਸਾਰ ਰੂਪੀ ਸਰੋਵਰ ਦਾ ਪੂਰਾ ਚਿਤਰ ਖਿਚਿਆ ਹੈ, ਜਿਸ ਵਿਚ ਵਿਸ਼ੇਸ਼ ਚੀਜ਼ਾਂ ਸਰੋਵਰ, ਪਾਣੀ ਅਤੇ ਪਾਵਕ ਦਾ ਵਰਨਣ ਕੀਤਾ ਹੈ। ਭਾਵ 'ਪੰਕਜੁ' ਇਕ ਪੁਲਿੰਗ ਨਾਵ ਦੇ ਰੂਪ ਵਿਚ ਵਰਤਿਆ ਗਿਆ ਹੈ।

'ਦੇਖਾ' ਪਦ ਦਾ ਉਚਾਰਨ ਬਿੰਦੀ ਸਹਿਤ 'ਦੇਖਾਂ' ਕਰਨਾ ਅਸ਼ੁੱਧ ਹੈ। ਇਹ ਪਦ ਇਥੇ ਨਿਰੂਪਣ ਕਰਦਾ ਹੈ ਕਿ ਮੋਹ ਰੂਪੀ ਚਿਕੜ ਵਿਚ ਡੁਬਦੇ ਹੋਏ (ਜੀਵ ਰੂਪੀ ਜਗਿਆਸੂਆਂ) ਨੂੰ ਮੈਂ ਵੇਖਿਆ। 'ਹਮ' ਦੇ ਅਰਥ 'ਮੈਂ' ਹਨ।

**ਹਰਿ ਬਿਸਰਤ ਤੇਰੇ ਗੁਣ ਗਲਿਆ ॥**

ਫਰੀਦਕੋਟ ਵਾਲੇ ਸਟੀਕ ਵਿਚ 'ਤੇਰੇ ਗੁਣ ਗਲਿਆ' ਪੰਕਤੀ ਦੇ ਅਰਥ ਕੀਤੇ ਗਏ ਹਨ 'ਤੇਰੇ

ਗਲ ਮੈਂ ਰਸਾ ਪੜੇਗਾ'।

**ਨਿਰਣੈ :** ਅਜਿਹੇ ਅਰਥ ਕੁਝ ਹੋਰ ਪੁਰਾਤਨ ਟੀਕਾਕਾਰਾਂ ਨੇ ਵੀ ਕੀਤੇ ਹਨ ਜੋ ਠੀਕ ਨਹੀਂ ਹਨ। ਇਥੇ ਗੁਰਦੇਵ ਜੀ ਮਨੁੱਖੀ ਮਨ ਪ੍ਰਤੀ ਸੰਬੋਧਨ ਕਰਦੇ ਹੋਏ ਇਹ ਚਿਤਾਵਨੀ ਕਰਾਉਂਦੇ ਹਨ ਕਿ ਹੇ ਮੂਰਖ ਮਨ ! ਇਕ ਅਕਾਲ ਪੁਰਖ ਜੀ ਨੂੰ ਤੂੰ ਕਿਉਂ ਚੇਤੇ ਨਹੀਂ ਕਰਦਾ? ਹਰੀ ਦੇ ਵਿਸਰਿਆਂ (ਭਾਵ ਹਰੀ ਤੋਂ ਬੇਮੁਖ ਹੋਇਆਂ) ਤੇਰੇ (ਸ਼ੁਭ) ਗੁਣ ਗਲਿਆ ਭਾਵ ਨਾਸ਼ ਹੋ ਰਹੇ ਹਨ।

## ਆਸਾ ਮਹਲਾ ੫॥

**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ, ਇਹ ਤੇਰੀ ਬਰੀਆ॥ ਅਵਰਿ ਕਾਜ, ਤੇਰੈ ਕਿਤੈ ਨ ਕਾਮ॥ ਮਿਲੁ ਸਾਧ ਸੰਗਤਿ, ਭਜੁ ਕੇਵਲ ਨਾਮ ॥੧॥ ਸਰੰਜਾਮਿ ਲਾਗੁ, ਭਵਜਲ ਤਰਨ ਕੈ ॥ ਜਨਮੁ ਬ੍ਰਿਥਾ ਜਾਤ, ਰੰਗਿ ਮਾਇਆ ਕੈ ॥੧॥ਰਹਾਉ॥ ਜਪੁ ਤਪੁ ਸੰਜਮੁ, ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ, ਹਰਿ ਰਾਇਆ ॥ ਕਹੁ ਨਾਨਕ, ਹਮ ਨੀਚ ਕਰੰਮਾ॥ ਸਰਣਿ ਪਰੇ ਕੀ ਰਾਖਹੁ ਸਰਮਾ ॥੨॥੪॥**

### ਉਚਾਰਨ ਸੇਧ

**ਫੁਟਕਲ :** 'ਦੇਹੁਰੀਆ' ਨੂੰ 'ਦੇ ਹੁਰੀਆ' ਪੜ੍ਹਨਾ ਅਸ਼ੁੱਧ ਹੈ। 'ਕਰੰਮਾ' ਦਾ ਪਾਠ 'ਕਰਮਾ' ਕਰਨਾ ਠੀਕ ਨਹੀਂ। ਕਿਉਂ ਜੋ ਪਾਠ ਦੀ ਮਾਤਰਕ ਗਿਣਤੀ ਵਿਚ ਫ਼ਰਕ ਪੈ ਜਾਂਦਾ ਹੈ।

**ਪਦ ਅਰਥ :** ਭਈ=ਹੋਈ। ਦੇਹੁਰੀਆ=ਦੇਹੀ। ਬਰੀਆ=ਵਾਰੀ। ਕਿਤੈ=ਕਿਸੇ। ਸਰੰਜਾਮਿ= ਪ੍ਰਬੰਧ ਵਿਚ। ਲਾਗੁ=ਲਗ। ਬ੍ਰਿਥਾ=ਬੇਅਰਥ, ਫਜ਼ੂਲ। ਜਾਤ=ਜਾਂਦਾ ਹੈ। ਰੰਗਿ=ਰੰਗਾਂ ਵਿਚ, ਚਾਉ ਮਲਾਰ ਵਿਚ। ਜਪੁ=ਪਾਠ, ਧਿਆਨ। ਤਪੁ=ਸਾਧਨ। ਸੰਜਮੁ=ਇੰਦ੍ਰੀਆਂ ਤੇ ਕਾਬੂ ਪਾਉਣ ਦੀ ਕਿਰਿਆ। ਧਰਮੁ=ਮਨੁੱਖੀ ਕਰਤਬ। ਸਰਮਾ=ਲਾਜ।

**ਅਰਥ :** (ਹੇ ਜੀਵ ! ਤੈਨੂੰ ਪ੍ਰਭੂ ਵਲੋਂ) ਮਨੁੱਖਾ ਦੇਹੀ ਪ੍ਰਾਪਤ ਹੋਈ ਹੈ। ਗੋਵਿੰਦ (ਪ੍ਰਭੂ) ਨੂੰ ਮਿਲਣ ਦੀ ਇਹ ਤੇਰੀ ਵਾਰੀ ਹੈ-'ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥ ਘਟ ਭੀਤਰਿ ਤੂ ਦੇਖੁ ਬਿਚਾਰਿ'।

(ਹੇ ਜੀਵ ! ਸੱਚੀ ਕਾਰ ਭਾਵ ਨਾਮ ਸਿਮਰਨ ਤੋਂ ਬਿਨਾਂ) ਹੋਰ ਧੰਧੇ ਤੇਰੇ ਕਿਸੇ ਕੰਮ ਨਹੀਂ (ਆਉਣੇ, ਇਸ ਲਈ ਤੂੰ) ਸਾਧ ਸੰਗਤ ਨਾਲ ਮਿਲ ਕੇ ਕੇਵਲ ਨਾਮ (ਮੰਤਰ) ਦਾ ਭਜਨ ਕਰ।੧।

(ਹੇ ਜੀਵ ! ਤੂੰ) ਸੰਸਾਰ ਭਉਜਲ ਤੋਂ ਤਰਨ ਦੇ ਆਹਰ (ਪ੍ਰਬੰਧ) ਵਿਚ ਲਗ। (ਕਿਉਂਕਿ) ਮਾਇਆ ਦੇ ਰੰਗਾਂ (ਕਲੋਲਾਂ) ਵਿਚ (ਤੇਰਾ) ਜਨਮ ਅਜਾਈਂ ਜਾ ਰਿਹਾ ਹੈ।੧।ਰਹਾਉ।

(ਹੇ ਜੀਵ!) ਨਾ (ਤੂੰ) ਜਪ, ਤਪ, ਸੰਜਮ (ਇੰਦ੍ਰੀਆਂ ਨੂੰ ਵਿਸ਼ੇ-ਵਿਕਾਰਾਂ ਤੋਂ ਰੋਕਣ ਦਾ ਕਰਮ ਅਤੇ) ਨਾ ਹੀ ਧਰਮ (ਉਪਦੇਸ਼) ਕਮਾਇਆ ਹੈ। ਨਾ (ਤੂੰ) ਸਾਧ (ਜਨਾ ਭਾਵ ਸਤਿਗੁਰੂ ਦੀ) ਸੇਵਾ (ਕੀਤੀ) ਨਾ ਹਰੀ ਰਾਜੇ ਨੂੰ ਪਛਾਣਿਆ ਹੈ। ਹੇ ਨਾਨਕ! (ਤੂੰ ਇਉਂ) ਆਖ (ਭਾਵ ਬੇਨਤੀ ਕਰ ਕਿ ਹੇ ਪ੍ਰਭੂ!) ਮੈਂ ਨੀਚ ਕਰਮੀ (ਅਕ੍ਰਿਤਘਣ) ਹਾਂ। (ਤੁਸੀਂ) ਸ਼ਰਨ ਪਏ ਦੀ ਲਾਜ ਰਖ ਲਵੋ ਜੀ (ਭਾਵ ਮੇਰੇ ਅਉਗਣ ਨਾ ਚਿਤਾਰੋ, ਆਪਣੇ ਨਾਲ ਮਿਲਾ ਲਵੋ ਜੀ)।੨।੪।

# ਸੋਹਿਲਾ

'ਸੋਹਿਲਾ' ਪਦ ਦੇ ਅਰਥ ਹਨ=ਅਨੰਦਮਈ ਗੀਤ, ਜੱਸ, ਵਡਿਆਈ, ਕਰਤਾ ਪੁਰਖ ਦੀ ਸਿਫਤਿ-ਸਾਲਾਹ ਦਾ ਰਹੱਸਮਈ ਗੀਤ ਆਦਿ। 'ਸੋ ਦਰੁ' ਤੇ 'ਸੋ ਪੁਰਖ' ਦੇ ਸਿਰਲੇਖ ਮਗਰੋਂ 'ਸੋਹਿਲਾ' ਸਿਰਲੇਖ ਰਖਣਾ ਸੰਪਾਦਿਕ ਦੀ ਅਗੰਮੀ ਸੂਝ ਦਾ ਇਕ ਸੁੰਦਰ ਚਮਤਕਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤੱਤਕਰੇ ਅਨੁਸਾਰ ਇਸ ਦਾ ਨਾਉਂ 'ਸੋਹਿਲਾ' ਹੀ ਪ੍ਰਸਿਧ ਹੈ, 'ਕੀਰਤਨ ਸੋਹਿਲਾ' ਨਹੀਂ।

ਇਹ ਬਾਣੀ ਪੰਜ ਸ਼ਬਦਾਂ ਤੇ ਆਧਾਰਤ ਹੈ, ਤਿੰਨ ਸ਼ਬਦ ਪਹਿਲੀ ਪਾਤਿਸ਼ਾਹੀ ਦੇ, ਇਕ ਸ਼ਬਦ ਚੌਥੀ ਪਾਤਿਸ਼ਾਹੀ ਦਾ ਅਤੇ ਇਕ ਸ਼ਬਦ ਪੰਜਵੀਂ ਪਾਤਿਸ਼ਾਹੀ ਦਾ ਹੈ। ਜਿਵੇਂ 'ਸੋ ਦਰੁ' ਦਾ ਨਾਮ 'ਰਹਿਰਾਸ' ਪਿਛੋਂ ਪ੍ਰਚਲਤ ਹੋਇਆ ਤਿਵੇਂ ਇਸ ਬਾਣੀ ਦਾ ਨਾਮ 'ਕੀਰਤਨ ਸੋਹਿਲਾ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਮਗਰੋਂ ਹੀ ਹੋਂਦ ਵਿਚ ਆਇਆ ਹੈ। ਪ੍ਰਚਲਤ ਨਾਵਾਂ ਦਾ ਪਿਛੋਕੜ ਇਉਂ ਦਸਿਆ ਜਾਂਦਾ ਹੈ:-

**ਸੋਹਿਲਾ-** ਇਸ ਬਾਣੀ ਦੇ ਪਹਿਲੇ ਸ਼ਬਦ ਵਿਚ ਦੋ ਵਾਰੀ 'ਸੋਹਿਲਾ' ਤੇ ਇਕ ਵਾਰੀ 'ਸੋਹਿਲੈ' ਪਦ ਆਉਣ ਕਰਕੇ, ਇਸ ਦਾ ਪਹਿਲਾ ਨਾਮ 'ਸੋਹਿਲਾ' ਪ੍ਰਮਾਣੀਕ ਹੈ। ਜਿਵੇਂ:-

**੧. ਤਿਤੁ ਘਰਿ ਗਾਵਹੁ ਸੋਹਿਲਾ, ਸਿਵਰਿਹੁ ਸਿਰਜਣਹਾਰੋ ॥**

**੨. ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥ ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥**

**ਕੀਰਤਨ ਸੋਹਿਲਾ-** ਪੁਰਾਤਨ ਗੁਰਮਤਿ ਮਰਯਾਦਾ ਅਨੁਸਾਰ ਗੁਰੂ-ਅਸਥਾਨਾਂ ਤੇ 'ਸੋ ਦਰੁ' ਦੇ ਪਾਠ ਮਗਰੋਂ ਸ਼ਬਦ ਕੀਰਤਨ ਹੁੰਦਾ (ਸੀ) ਹੈ। ਕੀਰਤਨ ਮਗਰੋਂ ਆਰਤੀ ਦੇ ਸ਼ਬਦ ਤੇ 'ਸੋਹਿਲਾ' ਬਾਣੀ ਦਾ ਪਾਠ ਹੁੰਦਾ (ਸੀ) ਹੈ। ਭਾਈ ਗੁਰਦਾਸ ਜੀ ਇਸ ਨਾਮ ਦੀ ਸਾਖ ਇਉਂ ਭਰਦੇ ਹਨ:-

**ਸੰਝੈ ਸੋਦਰੁ ਗਾਵਣਾ, ਮਨ ਮੇਲੀ ਕਰਿ ਮੇਲਿ ਮਿਲੰਦੇ ॥**
**ਰਾਤੀ ਕੀਰਤਿ ਸੋਹਿਲਾ, ਕਰਿ ਆਰਤੀ ਪਰਸਾਦੁ ਵੰਡੰਦੇ ॥** **[ਵਾਰ ੬-੩**

'ਗਿਆਨ ਰਤਨਾਵਲੀ' (ਰਚਿਤ ਭਾ. ਸਾਹਿਬ ਮਨੀ ਸਿੰਘ ਜੀ) ਵਿਚ ਇਉਂ ਅੰਕਿਤ ਹੈ ਕਿ 'ਸੰਧਿਆ ਨੂੰ ਰਹਿਰਾਸ ਪੜ੍ਹੀਏ ਫੇਰ ਕੀਰਤਨ ਗਾਵਈਏ, ਪਿਹਰ ਰਾਤ ਗਈ ਸੋਹਿਲਾ ਪੜ੍ਹੀਏ'। ਸੋ, 'ਸੋਹਿਲਾ' ਬਾਣੀ ਦੇ ਪਾਠ ਤੋਂ ਪਹਿਲਾਂ ਕੀਰਤਨ ਹੋਣ ਕਰਕੇ, ਇਸ ਦਾ ਨਾਉਂ ਹੀ 'ਕੀਰਤਨ ਸੋਹਿਲਾ' ਪ੍ਰਸਿਧ ਹੋ ਗਿਆ।

**ਆਰਤੀ ਸੋਹਿਲਾ-** ਇਸ ਬਾਣੀ ਵਿਚ 'ਗਗਨਮੈ ਥਾਲ' ਵਾਲੇ ਸ਼ਬਦ ਵਿਚ 'ਆਰਤੀ' ਪਦ ਦਾ ਪ੍ਰਯੋਗ ਹੋਣ ਕਰਕੇ, ਨਾਲ ਹੀ 'ਸੋ ਦਰੁ' ਬਾਣੀ ਤੋਂ ਬਾਅਦ 'ਆਰਤੀ' ਦੇ ਸ਼ਬਦਾਂ ਦਾ ਗਾਇਨ ਹੋਣ ਕਾਰਨ 'ਆਰਤੀ ਸੋਹਿਲਾ' ਨਾਉਂ ਹੋਂਦ ਵਿਚ ਆਇਆ ਪ੍ਰਤੀਤ ਹੁੰਦਾ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿਚ ਉਕਤ ਨਾਉਂ ਦਾ ਇਉਂ ਵਰਨਣ ਕੀਤਾ ਹੈ:-

**ਰਾਤੀ ਆਰਤੀ ਸੋਹਿਲਾ, ਮਾਇਆ ਵਿਚਿ ਉਦਾਸੁ ਰਹਾਇਆ ॥** **[ਵਾਰ ੨੬-੪**

ਇਸ ਨਾਂ ਦੀ ਪ੍ਰੋੜਤਾ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਹੇਠ ਲਿਖੇ ਹੁਕਮਨਾਮੇ ਦੁਆਰਾ ਵੀ ਹੁੰਦੀ ਹੈ:-

'ਧਰਮਸਾਲ ਆਵਦੇ ਰਹਣਾ, ਆਰਤੀ ਸੋਹਲਾ ਕਰਣਾ ਸ੍ਰੀ ਗੁਰੂ ਜੀਉ ਦੀ ਖਰੀ ਖੁਸ਼ੀ ਹੈ। ਗੁਰੂ ਸੰਗਤ ਦੀ ਬਾਹੁੜੀ ਕਰੈਗਾ, ਤੁਸਾਂ ਉਪਰਿ ਖੁਸ਼ੀ ਹੈ।'। [ਹੁਕਮਨਾਮੇ - ਪੰਨਾ ੭੩

ਜਿਵੇਂ ਸਵੇਰ ਤੇ ਸੰਧਿਆ ਸਮੇਂ ਨਿਸਚਿਤ ਬਾਣੀਆਂ ਦੇ ਪਠਨ-ਪਾਠਨ ਦੀ ਮਰਯਾਦਾ ਹੈ ਤਿਵੇਂ 'ਸੋਹਿਲਾ' ਬਾਣੀ ਰਾਤ ਨੂੰ ਸੌਣ ਸਮੇਂ ਪੜ੍ਹਨ ਦੀ ਤਾਕੀਦ ਕੀਤੀ ਗਈ ਹੈ। ਇਸ ਬਾਣੀ ਨਾਲ ਹੀ

ਅੰਮ੍ਰਿਤਧਾਰੀ ਗੁਰਸਿਖਾਂ ਦਾ ਨਿਤਨੇਮ ਸੰਪੂਰਨ ਹੁੰਦਾ ਹੈ। ਇਸ ਬਾਣੀ ਦਾ ਆਕਾਰ ਇਸ ਲਈ ਛੋਟਾ ਹੈ ਕਿਉਂਕਿ ਸਾਰਾ ਦਿਨ ਕਾਰ-ਵਿਹਾਰ ਨਾਲ ਮਨੁੱਖੀ ਮਨ ਥੱਕ ਜਾਂਦਾ ਹੈ ਜਿਸ ਕਰਕੇ ਕਿਸੇ ਲੰਮੀ ਬਾਣੀ ਨੂੰ ਚਾਅ ਨਾਲ ਪੜ੍ਹਨਾ ਔਖਾ ਹੁੰਦਾ ਹੈ। ਭਾਈ ਸੰਤੋਖ ਸਿੰਘ ਜੀ ਨੇ 'ਗੁਰ ਪ੍ਰਤਾਪ ਸੂਰਜ' ਵਿਚ ਇਉਂ ਅੰਕਿਤ ਕੀਤਾ ਹੈ:-

**ਸਿਮਰਨ ਸਤਿਨਾਮ ਕੋ ਕਰੈ॥ ਸੁਪਤਨ ਸਮੇ ਸੋਹਿਲਾ ਰਰੈ ॥**
**ਬਿਘਨ ਅਨੇਕਨ ਕੋ ਹੋਇ ਨਾਸ॥ ਸਦਾ ਧਰੈ ਸਤਿਗੁਰ ਕੀ ਆਸ॥**

ਰਾਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖਾਸਨ ਕਰਨ ਸਮੇਂ ਵੀ ਇਸ ਬਾਣੀ ਦਾ ਪਾਠ ਕਰਨ ਦੀ ਮਰਯਾਦਾ ਹੈ ਪਰ ਕਈ ਭੋਲੇ ਭਾਲੇ ਗ੍ਰੰਥੀ ਤੇ ਪ੍ਰੇਮੀ ਦਿਨ ਵੇਲੇ ਸੁਖਾਸਨ ਕਰਨ ਸਮੇਂ ਵੀ ਇਸ ਬਾਣੀ ਦਾ ਪਾਠ ਕਰਦੇ ਹਨ ਜੋ ਗੁਰਮਤਿ-ਮਰਯਾਦਾ ਦੇ ਉਲਟ ਹੈ। ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਕ ਆਜੜੀ ਨੂੰ ਇਸ ਬਾਣੀ ਦਾ ਦਿਨ ਵੇਲੇ ਪਾਠ ਕਰਨ ਤੋਂ ਰੋਕਣਾ ਇਸ ਨਿਰਣੈ ਦਾ ਪ੍ਰਤੀਕ ਹੈ। ਇਸ ਬਾਣੀ ਨੂੰ ਦਿਨ ਵੇਲੇ ਪਾਠ ਕਰਨ ਦਾ ਕੋਈ ਨੇਮ ਨਹੀਂ। ਮਨ ਮਰਜ਼ੀ ਕਰਕੇ ਅਜਿਹਾ ਕਰਨਾ ਗੁਰੂ ਜੀ ਦੇ ਆਦੇਸ਼ ਦੀ ਉਲੰਘਣਾ ਹੈ।

ਕੋਈ ਸਿਖ ਪ੍ਰਾਣੀ ਜਦੋਂ ਸਰੀਰ ਤਿਆਗਦਾ ਹੈ ਤਾਂ ਉਸ ਦੇ ਸਰੀਰ ਨੂੰ ਅਗਨਿ ਭੇਟ (ਸਸਕਾਰ) ਕਰਨ ਮਗਰੋਂ 'ਸੋਹਿਲਾ' ਬਾਣੀ ਦਾ ਪਾਠ ਕੀਤਾ ਜਾਂਦਾ ਹੈ। ਇਸ ਮਰਯਾਦਾ ਦਾ ਮੁੱਢ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਕਾਲ ਵਿਚ ਹੀ ਬੰਨ੍ਹ ਦਿਤਾ ਸੀ। 'ਪੁਰਾਤਨ ਜਨਮ ਸਾਖੀ' ਵਿਚ ਗੁਰੂ ਬਾਬਾ ਜੀ ਦੇ ਜੋਤੀ ਜੋਤਿ ਸਮਾਣ ਵਾਲੀ ਸਾਖੀ ਤੋਂ ਇਸ ਮਰਯਾਦਾ ਦੀ ਇਉਂ ਪੁਸ਼ਟੀ ਹੋਂਦੀ ਹੈ-

"ਤਬ ਬਾਬੇ ਸੰਗਤ ਨੂੰ ਹੁਕਮ ਕੀਤਾ, ਕੀਰਤਨ ਪੜਹੁ। ਤਬ ਸੰਗਤ ਲਗੀ ਕੀਰਤਨ ਪੜਣਿ-

ਰਾਗੁ ਗਉੜੀ ਪੂਰਬੀ ਮਹਲਾ ੧ ਸੋਹਲਾ ਰਾਗ ਗਉੜੀ ਦੀਪਕੀ ਮਹਲਾ ੧ ॥ ਜੈ ਘਰਿ ਕੀਰਤਿ ਆਖੀਐ.... ॥' ਅਜ ਵੀ ਸਿਖ-ਜਗਤ ਇਸ ਮਰਯਾਦਾ ਦਾ ਪਾਬੰਦ ਹੈ। ਇਸ ਬਾਣੀ ਦਾ ਪਾਠ ਕਰਨ ਤੋਂ ਪਹਿਲਾਂ ਕਈ ਪ੍ਰੇਮੀ ਹੇਠ ਲਿਖੇ ਸ਼ਬਦ ਬੜੇ ਹਿਤ ਚਿਤ ਨਾਲ ਪੜ੍ਹਦੇ ਹਨ:-

**੧. ਗੁਰ ਕਾ ਸਬਦੁ ਰਖਵਾਰੇ॥ ਚਉਕੀ ਚਉਗਿਰਦ ਹਮਾਰੈ॥ [ਸੋਰਠਿ ਮ:੫, ਪੰਨਾ ੬੨੬**
**੨. ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥ [ਬਿਲਾਵਲ ਮ: ੫, ਪੰਨਾ ੮੧੯**
**੩. ਮਨ ਮਹਿ ਚਿਤਵਉ ਚਿਤਵਨੀ, ਉਦਮ ਕਰਉ ਉਠਿ ਨੀਤ॥**
**[ਸਲੋਕ ਮ:੫, ਪੰਨਾ ੫੧੯**

ਸਮਾਪਤੀ ਮਗਰੋਂ 'ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ...' ਵਾਲਾ ਸਲੋਕ ਵੀ ਪੜ੍ਹਿਆ ਜਾਂਦਾ ਹੈ।

ਗੁਰਬਾਣੀ ਦਾ ਜਿਤਨਾ ਪਠਨ-ਪਾਠਨ ਹੋ ਸਕੇ, ਸੁਖਦਾਈ ਹੈ, ਪਰ ਇਹ 'ਪੰਥਕ ਮਰਯਾਦਾ' ਨਹੀਂ।



## ਸੋਹਿਲਾ, ਰਾਗੁ ਗਉੜੀ ਦੀਪਕੀ*, ਮਹਲਾ ੧

ੴ ਸਤਿਗੁਰ ਪ੍ਰਸਾਦਿ ॥

**ਜੈ ਘਰਿ ਕੀਰਤਿ ਆਖੀਐ, ਕਰਤੇ ਕਾ ਹੋਇ ਬੀਚਾਰੋ ॥ ਤਿਤੁ ਘਰਿ ਗਾਵਹੁ ਸੋਹਿਲਾ, ਸਿਵਰਿਹੁ ਸਿਰਜਣਹਾਰੋ ॥੧॥ ਤੁਮ ਗਾਵਹੁ, ਮੇਰੇ ਨਿਰਭਉ ਕਾ ਸੋਹਿਲਾ ॥ ਹਉ ਵਾਰੀ, ਜਿਤੁ ਸੋਹਿਲੈ, ਸਦਾ ਸੁਖੁ ਹੋਇ ॥੧॥ਰਹਾਉ॥ ਨਿਤ ਨਿਤ ਜੀਅੜੇ ਸਮਾਲੀਅਨਿ, ਦੇਖੈਗਾ ਦੇਵਣਹਾਰੁ ॥ ਤੇਰੇ, ਦਾਨੈ ਕੀਮਤਿ ਨਾ ਪਵੈ, ਤਿਸੁ ਦਾਤੇ ਕਵਣੁ ਸੁਮਾਰੁ ॥੨॥ ਸੰਬਤਿ ਸਾਹਾ ਲਿਖਿਆ, ਮਿਲਿ ਕਰਿ ਪਾਵਹੁ ਤੇਲੁ ॥ ਦੇਹੁ ਸਜਣ ਅਸੀਸੜੀਆ, ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥ ਘਰਿ ਘਰਿ ਏਹੋ ਪਾਹੁਚਾ, ਸਦੜੇ ਨਿਤ ਪਵੰਨਿ ॥ ਸਦਣਹਾਰਾ ਸਿਮਰੀਐ, ਨਾਨਕ, ਸੇ ਦਿਹ ਆਵੰਨਿ ॥੪॥੧॥**

### ਉਚਾਰਨ ਸੇਧ

**ਬਿੰਦੀ ਸਹਿਤ :** ਅ਼ਸੀਸੜੀਆਂ, ਜਿਉਂ, ਸਿਉਂ, ਦਿੰਹ।

**ਫੁਟਕਲ :** ੧) 'ਸਿਵਰਿਹੁ' ਦਾ ਉਚਾਰਨ 'ਸਿਵਰੋ' ਕਰਨਾ ਅਸ਼ੁੱਧ ਹੈ। ਇਸ ਦਾ ਉਚਾਰਨ 'ਰਿ' ਸਿਹਾਰੀ ਸਹਿਤ ਕਰਨਾ ਹੀ ਵਿਹਤ ਹੈ।

੨) 'ਸਮਾਲੀਅਨਿ' ਦਾ 'ਮ' ਭਾਰ ਸਹਿਤ ਉਚਾਰਨਾ ਹੈ।

੩) 'ਪਾਵਹੁ' ਨੂੰ 'ਪਾਵੋ' ਪੜ੍ਹਨਾ ਅਸ਼ੁੱਧ ਹੈ। ੪) 'ਸੁਮਾਰੁ' ਨੂੰ 'ਸ਼ੁਮਾਰੁ' ਉਚਾਰਨਾ ਹੈ।

੫) 'ਪਾਹੁਚਾ' ਪਦ ਦਾ ਉਚਾਰਨ 'ਪਾਹੁੰਚਾ' ਕਰਨਾ ਠੀਕ ਨਹੀਂ ਹੈ।

੬) 'ਤੇਰੇ ਦਾਨੈ...' ਪਾਠ ਕਰਨ ਵੇਲੇ 'ਤੇਰੇ' ਪਦ ਤੋਂ ਮਗਰੋਂ ਬਿਸਰਾਮ ਦੇਣਾ ਅਤਿ ਜਰੂਰੀ ਹੈ।

**ਪਦ ਅਰਥ :** ਜੈ=ਜਿਸ। ਘਰਿ=ਘਰ (ਸਤ ਸੰਗਤ) ਵਿਚ। ਕੀਰਤਿ=ਕੀਰਤੀ, ਸਿਫਤ। ਆਖੀਐ=ਆਖੀ ਜਾਂਦੀ ਹੈ। ਸੋਹਿਲਾ=ਜੱਸ, ਖੁਸ਼ੀ ਤੇ ਵੈਰਾਗ ਵਾਲਾ ਗੀਤ। ਸਿਵਰਿਹੁ=ਸਿਮਰਨ ਕਰਦੇ ਰਿਹਾ ਕਰੋ। ਸਮਾਲੀਅਨਿ=ਸੰਭਾਲੇ ਜਾਂਦੇ ਹਨ, ਦੇਖਭਾਲ ਕੀਤੀ ਜਾਂਦੀ ਹੈ। ਤੇਰੇ=ਤੇਰੇ (ਪਾਸੋਂ)। ਦਾਨੈ=(ਵਾਹਿਗੁਰੂ ਦੇ) ਦਾਨ ਦੀ (ਦਾਨੈ ਕੀਮਤਿ ਨਾ ਪਵੇ, ਕੇਵਡੁ ਦਾਤਾ ਦੇਵਨ ਹਾਰਾ, ਵੇਖੋ ਭਾ.ਗੁ. ਵਾਰ ੧੮-੩, ੪ ਅਤੇ ੮-੫)। ਸੁਮਾਰੁ=ਗਿਣਤੀ, ਅੰਦਾਜ਼ਾ। ਸੰਬਤਿ=ਸੰਮਤ, ਸਾਲ। ਸਾਹਾ=ਵਿਆਹ ਲਈ ਨਿਯਤ ਦਿਨ। ਸਜਣ=ਹੇ ਮਿਤਰੋ!, ਸਤਿ ਸੰਗੀਓ। ਅਸੀਸੜੀਆ=ਅਸੀਸਾਂ। ਜਿਉ=ਜਿਸ ਤਰ੍ਹਾਂ। ਪਾਹੁਚਾ=ਵਿਆਹ ਦਾ ਸੱਦਾ। ਸਦੜੇ=ਸੱਦੇ, ਆਵਾਜਾਂ। ਸਦਣਹਾਰਾ=ਬੁਲਾਉਣ ਵਾਲਾ। ਦਿਹ=ਦਿਹਾੜੇ। ਆਵੰਨਿ=ਆ ਰਹੇ ਹਨ।

**ਅਰਥ :** (ਹੇ ਭਾਈ!) ਜਿਸ (ਸਤਿਸੰਗਤ ਰੂਪੀ) ਘਰ ਵਿਚ (ਕਰਤਾ ਪੁਰਖ ਦੀ) ਸਿਫਤਿ ਕੀਤੀ ਜਾਂਦੀ ਹੈ, ਕਰਤੇ (ਦੇ ਸਰਬ ਵਿਆਪੀ ਗੁਣਾਂ) ਦਾ ਵੀਚਾਰ ਹੁੰਦਾ ਹੈ, ਉਸ ਘਰ ਵਿਚ (ਬੈਠ ਕੇ

---

*ਗਉੜੀ ੧੨ ਪ੍ਰਕਾਰ ਦੀ ਹੈ। ਜਿਸ ਵਿਚ ਦੀਪਕੀ ਅਤੇ ਪੂਰਬੀ ਆਦਿ ਰਾਗਾਂ ਦੀਆਂ ਜਾਤਾਂ ਹਨ। ਗਉੜੀ ਰਾਗ ਅੰਦਰ 'ਸੋਹਿਲਾ ਰਾਗ ਗਉੜੀ ਦੀਪਕੀ ਮਹਲਾ ੧' ਦੀ ਥਾਂ ਤੇ 'ਗਉੜੀ ਪੂਰਬੀ ਦੀਪਕੀ ਮਹਲਾ ੧' ਦਰਜ ਹੈ ਅਤੇ 'ਜੈ ਘਰਿ ਕੀਰਤਿ ਆਖੀਐ' ਵਾਲੇ ਸ਼ਬਦ ਵਿਚ ਇਕ ਕੰਨੇ ਤੇ ਇਕ ਸਿਹਾਰੀ ਦਾ ਫ਼ਰਕ ਵੀ ਹੇਠ ਲਿਖੇ ਪਦਾਂ ਵਿਚ ਹੈ:-

| | |
|---|---|
| ਸਿਵਰਿਹੁ | ਸਿਵਰਹੁ |
| ਅਸੀਸੜੀਆ | ਆਸੀਸੜੀਆ |

ਕਰਤਾ ਪੁਰਖ ਦਾ) ਜਸ ਗਾਇਨ ਕਰੋ (ਭਾਵ ਕੀਰਤਨ ਕਰੋ ਅਤੇ ਉਸ) ਸਿਰਜਨਹਾਰ ਨੂੰ ਸਿਮਰਦੇ ਰਿਹਾ ਕਰੋ।੧।

ਜਿਸ ਸੋਹਿਲੇ ਦਾ (ਪਾਠ-ਅਭਿਆਸ ਕਰਨ ਨਾਲ) ਸਦਾ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ, (ਹੇ ਸਤਿਸੰਗੀਓ!) ਤੁਸੀਂ ਮੇਰੇ ਭੈ ਤੋਂ ਰਹਿਤ ਕਰਤਾਪੁਰਖ ਦਾ ਸੋਹਿਲਾ (ਜੱਸ) ਗਾਓ। ਮੈਂ (ਅਜਿਹੇ ਰਹੱਸਮਈ) ਸੋਹਿਲੇ ਤੋਂ ਸਦਕੇ ਜਾਂਦਾ ਹਾਂ।੧।ਰਹਾਉ।

(ਹੇ ਭਾਈ ! ਉਸ ਵਾਹਿਗੁਰੂ ਵਲੋਂ) ਹਰ ਰੋਜ਼ (ਸਾਰੇ) ਜੀਵ ਸੰਮ੍ਹਾਲੇ ਜਾਂਦੇ ਹਨ (ਭਾਵ ਉਨ੍ਹਾਂ ਦੀ ਪਾਲਣਾ ਪੋਸਣਾ ਦੀ ਸਾਰ ਹੁੰਦੀ ਰਹਿੰਦੀ ਹੈ, ਹੇ ਜੀਵ! ਦਾਤਾਂ) ਦੇਣ ਵਾਲਾ (ਦਾਤਾ ਤੇਰੀ ਵੀ) ਦੇਖ-ਭਾਲ (ਭਾਵ ਸੰਭਾਲ) ਕਰੇਗਾ। (ਹੇ ਭਾਈ ! ਇਕ ਗਲ ਸਮਝ ਲੈ) ਤੇਰੇ ਪਾਸੋਂ (ਉਸ ਦਾਤੇ ਦੇ) ਦਾਨ ਦੀ ਕੀਮਤ ਨਹੀਂ ਪੈ ਸਕਦੀ, (ਤੂੰ) ਉਸ ਦਾਤੇ (ਦੀਆਂ ਵਡਿਆਈਆਂ ਦਾ ਕੀ ਅੰਦਾਜ਼ਾ (ਲਾ ਸਕਦਾ ਹੈਂ? ਭਾਵ ਨਹੀਂ ਲਗਾ ਸਕਦਾ ਕਿਉਂਕਿ ਉਹ ਗਿਣਤੀ ਮਿਣਤੀ ਤੋਂ ਬਾਹਰ ਹੈ)।੨।

(ਹੇ ਭਾਈ ! ਹਰੇਕ ਜੀਵ-ਇਸਤਰੀ ਲਈ) ਵਿਆਹ ਦਾ ਦਿਨ ਲਿਖਿਆ ਨਿਸਚਿਤ ਹੈ ਭਾਵ ਇਕ ਦਿਨ ਸਰੀਰ ਰੂਪੀ ਚੋਲਾ ਛਡ ਕੇ ਪਤੀ ਪਰਮਾਤਮਾ ਪਾਸ ਚਲਾ ਜਾਣਾ ਹੈ) ਵਿਆਹ ਦਾ ਸੰਮਤ ਲਿਖਿਆ ਹੋਇਆ ਹੈ, (ਇਸ ਲਈ ਹੇ ਸਖੀਓ ਸਹੇਲੀਓ ! ਤੁਸੀਂ) ਮਿਲ ਕੇ (ਮੈਨੂੰ ਸ਼ਗਨਾਂ ਵਾਲੇ ਤੇਲ ਦੀ ਥਾਂ ਪ੍ਰੇਮ ਰੂਪੀ) ਤੇਲ ਚੜ੍ਹਾਓ। ਹੇ ਮਿਤਰੋ ! (ਮੈਨੂੰ ਪ੍ਰੀਤਮ ਪਾਸ ਜਾਣ ਲਗਿਆਂ ਸ਼ੁਭ) ਅਸੀਸਾਂ ਦਿਓ ਜਿਸ ਕਰਕੇ (ਮੇਰਾ ਆਪਣੇ) ਮਾਲਕ (ਪ੍ਰਭੂ) ਨਾਲ ਮਿਲਾਪ ਹੋ ਜਾਵੇ।੩।

(ਸਖੀਓ ਸਹੇਲੀਓ !) ਘਰ ਘਰ ਅੰਦਰ ਇਹੋ ਪਾਹੁਚਾ (ਭਾਵ ਮੌਤ ਦਾ ਸੱਦਾ) ਦਿੱਤਾ ਜਾ ਰਿਹਾ ਹੈ (ਅਤੇ ਪ੍ਰਭੂ ਦੇ ਦੇਸ ਜਾਣ ਲਈ ਮੌਤ ਰੂਪੀ) ਸੱਦੇ ਹਰ ਰੋਜ਼ ਪੈਂਦੇ ਰਹਿੰਦੇ ਹਨ। (ਇਸ ਲਈ) ਸੱਦਾ (ਭੇਜਣ) ਵਾਲੇ (ਪ੍ਰਭੂ) ਨੂੰ ਸਿਮਰਨਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਉਹ (ਮੌਤ ਰੂਪੀ ਵਿਆਹ ਵਾਲੇ) ਦਿਹਾੜੇ (ਸਭ ਦੇ ਨੇੜੇ) ਆ ਰਹੇ ਹਨ।੪।੧।

## ਅਰਥ ਭੇਦ ਅਤੇ ਨਿਰਣੈ

### ੳ) ਤੇਰੇ ਦਾਨੈ ਕੀਮਤਿ ਨਾ ਪਵੈ, ਤਿਸੁ ਦਾਤੇ ਕਵਣੁ ਸੁਮਾਰੁ ॥

ਇਸ ਪੰਕਤੀ ਵਿਚ 'ਤੇਰੇ ਦਾਨੈ' ਦੇ ਹੇਠ ਲਿਖੇ ਕਈ ਅਰਥ ਕੀਤੇ ਗਏ ਹਨ:-

੧. ਖ਼ਜ਼ਾਨਿਆਂ ਦੀ, ਦਾਤਾਂ ਦੀ, ਮਸਤਾਨੇ ਮਹਾਤਮਾ ਦੀ, ਦਾਨਾਈ ਦੀ।

[ਵੇਖੋ ਸੰਪ੍ਰਦਾਈ ਸਟੀਕ ਅਤੇ ਟਕਸਾਲੀ ਸਟੀਕ

'ਤੇਰੇ' ਪਦ ਦੇ ਸੰਬੋਧਨ ਰੂਪ ਵਿਚ ਦੋ ਤਰ੍ਹਾਂ ਅਰਥ ਕੀਤੇ ਜਾਂਦੇ ਹਨ। ਇਕ ਤਾਂ 'ਹੇ ਪੁਰਸ਼!' ਦੂਜਾ 'ਹੇ ਕਰਤਾ !' 'ਪੰਜ ਗ੍ਰੰਥੀ ਸਟੀਕ' ਰਚਿਤ ਭਾ. ਵੀਰ ਸਿੰਘ ਜੀ ਵਿਚ ਉਪਰੋਕਤ ਪੰਕਤੀ ਦੇ ਅਰਥ ਇਉਂ ਕੀਤੇ ਗਏ ਹਨ:-

(ਜਦ) ਤੇਰੇ (ਹੇ ਕਰਤਾ) ਦਾਨ ਦੀ ਕੀਮਤ ਨਹੀਂ ਲੱਭੀ ਜਾ ਸਕਦੀ (ਤਦ) ਤਿਸ (ਦਾਨ ਦੇ) ਦਾਤੇ (ਹੇ ਪ੍ਰਭੂ ਤੇਰੀ ਕੀਮਤ) ਕਉਣ ਸੁਮਾਰ (ਕਰ ਸਕਦਾ ਹੈ)।

**ਨਿਰਣੈ :** ਅਰਥ-ਭਾਵ ਸਮਝਣ ਵਿਚ ਪਾਠਕਾਂ ਨੂੰ ਕਦੇ ਭੁਲੇਖਾ ਨਹੀਂ ਲਗਦਾ, ਜੇ ਪੰਕਤੀ ਜਿਸ ਲਹਿਜੇ ਵਿਚ ਉਚਾਰਨ ਹੁੰਦੀ ਹੈ, ਉਸੇ ਤਰ੍ਹਾਂ ਹੀ ਉਸ ਦੇ ਅਰਥ ਕੀਤੇ ਜਾਣ। ਜੇ ਤੇਰੇ ਦਾਨ ਦੀ ਕੀਮਤ ਨਹੀਂ ਪੈਂਦੀ, ਤਿਸ (ਉਸ) ਦਾਤੇ ਦਾ ਕੀ ਸੁਮਾਰ ਹੈ, ਅਢੁਕਵੇਂ ਜਿਹੇ ਅਖਰੀ ਅਰਥ ਹਨ। ਫਿਰ 'ਰਹਾਉ' ਵਾਲੀ ਪੰਕਤੀ ਵਿਚ 'ਤੁਮ ਗਾਵਹੁ....' ਅਤੇ 'ਦੇਹੁ ਸਜਣ ਅਸੀਸੜੀਆ' ਤੋਂ ਸਪਸ਼ਟ ਹੋ ਜਾਂਦਾ ਹੈ ਕਿ 'ਤੇਰੇ' ਪਦ ਇਥੇ ਜਗਿਆਸੂ ਪ੍ਰਤੀ ਹੈ। ਇਸ ਲਈ 'ਤੇਰੇ' ਪਦ ਮਗਰੋਂ ਬਿਸਰਾਮ ਦੇ ਕੇ ਪਾਠ ਕੀਤਾ ਜਾਵੇ ਤਾਂ ਠੀਕ ਅਰਥ ਸਮਝਣ ਵਿਚ ਕੋਈ ਉਲਝਣ ਨਹੀਂ ਪੈਂਦੀ, ਜਿਵੇਂ ਕਿ ਪਿੱਛੇ ਅਰਥ ਕੀਤੇ ਗਏ ਹਨ।

**ਅ) ਘਰਿ ਘਰਿ ਏਹੋ ਪਾਹੁਚਾ, ਸਦੜੇ ਨਿਤ ਪਵੰਨਿ ॥**

ਸੰਪ੍ਰਦਾਈ ਅਤੇ ਟਕਸਾਲੀ ਸਟੀਕ ਵਿਚ 'ਪਾਹੁਚਾ' ਪਦ ਦੇ ਅਰਥ ਕਿਰਿਆ ਰੂਪ ਵਿਚ ਕੀਤੇ ਗਏ ਹਨ ਕਿ 'ਘਰ ਘਰ ਵਿਚ ਇਹ ਗਲ ਪਹੁੰਚ ਜਾਂਦੀ ਹੈ' ਅਥਵਾ 'ਘਰਾਂ ਵਿਚ ਪਹੁੰਚ ਕਰਕੇ ਨਿਤਾਪ੍ਰਤੀ (ਸਦੜੇ) ਸੁਨੇਹੇ ਨਾਈ ਪਾਉਂਦੇ ਹਨ'। 'ਪਾਹੁਚਾ' ਸੰਗਿਆ ਵਾਚਕ ਪਦ ਹੈ ਜਿਸ ਦੇ ਅਰਥ ਮਹਾਨ ਕੋਸ਼ ਪੰਨਾ ੫੬੯ ਉਤੇ ਇਉਂ ਕੀਤੇ ਹੋਏ ਹਨ:-

"ਪਹੁੰਚੇ ਨੂੰ ਬੰਨ੍ਹਣ ਯੋਗਯ ਮੰਗਲ ਸੂਤ੍ਰ, ਜੋ ਵਿਆਹ ਸਮੇਂ ਚਿੱਠੀ ਨਾਲ ਸੰਬੰਧੀਆਂ ਨੂੰ ਭੇਜਿਆ ਜਾਂਦਾ ਹੈ, ਜਿਸ ਨੂੰ ਵਿਆਹ ਦੀ ਗੰਢ ਆਖਦੇ ਹਨ। ਬਰਾਤ ਵਿਚ ਸ਼ਾਮਿਲ ਹੋਣ ਵਾਲੇ ਇਹ ਸੂਤ੍ਰ ਬੰਨ੍ਹ ਕੇ ਆਉਂਦੇ ਹਨ। ਇਹ ਪ੍ਰਾਚੀਨ ਰੀਤਿ ਸੀ, ਜੋ ਹੁਣ ਘੱਟ ਦੇਖੀ ਜਾਂਦੀ ਹੈ।"

'ਪਾਹੁਚਾ' ਆਪੋ ਆਪਣੇ ਇਲਾਕੇ ਦੇ ਰਿਵਾਜ ਮੁਤਾਬਕ ਸੀ। ਕਿਤੇ ਮੌਲੀ ਦਾ ਅੱਟਾ, ਕਿਤੇ ਸਾਬਣ ਦੀ ਚੱਕੀ, ਕਿਤੇ ਪੈਸੇ (ਚਵਾਨੀ, ਅਠਾਨੀ ਆਦਿ) ਭਾਜੀ ਵਜੋਂ ਦਿਤੇ ਜਾਂਦੇ ਸਨ। ਵਰਤਮਾਨ ਸਮੇਂ ਵਿਚ 'ਪਾਹੁਚਾ' ਦੀ ਥਾਂ 'ਸਦਾ-ਪੱਤਰ' (invitation card) ਨੇ ਲੈ ਲਈ ਹੈ। ਉਂਝ ਇਥੇ 'ਪਾਹੁਚਾ' ਪਦ ਰੂਪਕ ਅਲੰਕਾਰ ਵਿਚ 'ਮੌਤ ਰੂਪੀ ਸਦੇ' ਦਾ ਪ੍ਰਤੀਕ ਹੈ।

## ਰਾਗੁ ਆਸਾ, ਮਹਲਾ ੧

**ਛਿਅ ਘਰ, ਛਿਅ ਗੁਰ, ਛਿਅ ਉਪਦੇਸ ॥ ਗੁਰੁ ਗੁਰੁ ਏਕੋ, ਵੇਸ ਅਨੇਕ ॥੧॥ ਬਾਬਾ! ਜੈ ਘਰਿ, ਕਰਤੇ ਕੀਰਤਿ ਹੋਇ ॥ ਸੋ ਘਰੁ ਰਾਖੁ, ਵਡਾਈ ਤੋਇ ॥੧॥ਰਹਾਉ॥ ਵਿਸੁਏ, ਚਸਿਆ, ਘੜੀਆ ਪਹਰਾ, ਥਿਤੀ, ਵਾਰੀ, ਮਾਹੁ ਹੋਆ ॥ ਸੂਰਜੁ ਏਕੋ, ਰੁਤਿ ਅਨੇਕ ॥ ਨਾਨਕ, ਕਰਤੇ ਕੇ ਕੇਤੇ ਵੇਸ ॥੨॥**

### ਉਚਾਰਨ ਸੇਧ

**ਬਿੰਦੀ ਸਹਿਤ :** ਚਸਿਆਂ, ਘੜੀਆਂ, ਪਹਰਾਂ, ਥਿਤੀਂ, ਵਾਰੀਂ।

**ਫੁਟਕਲ :** 'ਛਿਅ' ਨੂੰ 'ਛਿਂਅ' ਜਾਂ 'ਛਿਆ' ਨਹੀਂ ਉਚਾਰਨਾ। 'ਵਿਸੁਏ' ਪਦ ਦਾ ਉਚਾਰਨ 'ਵਿਸਵੇ' ਕਰਨਾ ਠੀਕ ਨਹੀਂ ਹੈ।

੨. 'ਮਾਹੁ' ਦਾ ਉਚਾਰਨ 'ਮਾਹੋ' ਕਰਨਾ ਅਸ਼ੁੱਧ ਹੈ।

੩. 'ਨਾਨਕ ਕਰਤੇ ਕੇ ਕੇਤੇ ਵੇਸ' ਪੰਕਤੀ ਵਿਚ 'ਨਾਨਕ' ਤੋਂ ਉਪਰੰਤ ਬਿਸਰਾਮ ਦੇਣਾ ਜਰੂਰੀ ਹੈ।

**ਪਦ ਅਰਥ :** ਛਿਅ=ਛੇ ਸ਼ਾਸਤਰ (ਸਾਂਖ, ਵੈਸ਼ੇਸ਼ਕ, ਨਿਆਂਏ, ਮੀਮਾਂਸਾ, ਪਤੰਜਲ, ਯੋਗ), ਵੇਦਾਂਤ ਵੇਖ ਭਾ. ਗੁ. ਵਾਰ ੨-੧੪, ੯-੧੩, ੨੧-੩)। ਛਿਅ ਗੁਰ-ਛੇ ਗੁਰੂ ਭਾਵ ਸ਼ਾਸਤਰਾਂ ਦੇ ਰਚਣ ਵਾਲੇ (ਕਪਲਮੁਨੀ, ਕਣਾਦਮੁਨੀ, ਗੌਤਮਮੁਨੀ, ਜੈਮਨੀ, ਪਾਤੰਜਲੀ, ਬੇਦ ਵਿਆਸ)। ਉਪਦੇਸ=ਛੇ ਸ਼ਾਸਤਰਾਂ ਦੀ ਛੇ ਪ੍ਰਕਾਰ ਦੀ ਵਖੋ ਵਖਰੀ ਸਿਖਿਆ। ਵੇਸ=ਭੇਸ, ਰੂਪ। ਅਨੇਕ=ਬੇਅੰਤ। ਬਾਬਾ=ਹੇ ਭਾਈ !। ਜੈ=ਜਿਸ ਘਰ (ਸਤਿਸੰਗਤ) ਵਿਚ। ਤੋਇ=ਤੇਰੀ। ਵਿਸੁਏ=ਪੰਦਰਾਂ ਵਾਰੀ ਅੱਖ ਦੇ ਝਮਕਣ ਦਾ ਸਮਾਂ ਇਕ ਵਿੱਸਾ ਹੁੰਦਾ ਹੈ। ਚਸਿਆ=ਪੰਦਰਾਂ ਵਿਸਿਆਂ ਦਾ ਇਕ ਚੱਸਾ। ਘੜੀਆ=ਤਿੰਨ ਚੱਸਿਆਂ ਦਾ ਇਕ ਪਲ ਅਤੇ ਸਠ ਪਲ ਦੀ ਇਕ ਘੜੀ ਹੁੰਦੀ ਹੈ। ਪਹਰ=ਸਾਢੇ ਸਤ ਘੜੀਆਂ ਦਾ ਇਕ ਪਹਿਰ ਹੁੰਦਾ ਹੈ। ਥਿਤੀ=ਚੰਦਰਮਾਂ ਦੇ ਵਾਧੇ ਘਾਟੇ ਨਾਲ ਥਿਤਾਂ ਦਾ ਹਿਸਾਬ ਹੁੰਦਾ ਹੈ, ਇਨ੍ਹਾਂ ਦੀ ਗਿਣਤੀ ਪੰਦਰਾਂ ਹੈ। ਵਾਰੀ=ਸਤ ਵਾਰ। ਮਾਹੁ=ਮਹੀਨਾ।

**ਅਰਥ :** (ਸੰਸਾਰ ਵਿਚ) ਛੇ ਸ਼ਾਸਤਰ, ਛੇ (ਹੀ ਉਨ੍ਹਾਂ ਦੇ ਰਚਣ ਵਾਲੇ) ਗੁਰੂ ਅਤੇ ਛੇ (ਹੀ ਉਨ੍ਹਾਂ ਸ਼ਾਸਤਰਾਂ ਦੇ ਮੱਤ ਅਨੁਸਾਰ ਵਖੋ ਵੱਖਰੇ ਸਿਧਾਂਤ ਰੂਪ) ਉਪਦੇਸ਼ (ਮੰਨੇ ਜਾਂਦੇ) ਹਨ। (ਪਰ ਤੱਤ ਇਹ ਹੈ ਕਿ) ਗੁਰੂ-ਪਰਮੇਸ਼ਰ (ਕੇਵਲ) ਇਕ ਹੈ (ਅਤੇ ਉਸ ਦੇ ਵਿਆਪਕ) ਰੂਪ ਬੇਅੰਤ ਹਨ।੧।

ਹੇ ਭਾਈ ! ਜਿਸ ਘਰ ਵਿਚ ਕਰਤਾ ਪੁਰਖ ਜੀ ਦੀ ਕੀਰਤੀ (ਸਿਫਤਿ ਸਾਲਾਹ) ਹੁੰਦੀ ਹੈ, (ਤੂੰ) ਉਸ ਘਰ ਨੂੰ (ਚਿੱਤ ਵਿੱਚ ਯਾਦ) ਰੱਖ (ਭਾਵ ਉਥੇ ਟਿਕਾਣਾ ਕਰ ਇਸੇ ਨਾਲ ਪਰਲੋਕ ਵਿਖੇ ਤੇਰੀ ਸ਼ੋਭਾ ਹੋਵੇਗੀ।੧।ਰਹਾਉ।

(ਹੇ ਭਾਈ !) ਵਿੱਸੇ, ਚੱਸੇ, ਘੜੀਆਂ, ਪਹਿਰਾ ਥਿੱਤਾਂ, ਵਾਰਾਂ ਤੋਂ (ਇਕ) ਮਹੀਨਾ ਹੁੰਦਾ ਹੈ। ਸੂਰਜ ਇਕ ਹੀ ਹੈ (ਪਰ) ਰੁੱਤਾਂ (ਬੇਅੰਤ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ ਉਹ ਕਰਤਾ ਪੁਰਖ ਇਕ ਹੈ ਪਰ ਉਸ) ਕਰਤੇ ਦੇ ਕਿਤਨੇ ਹੀ ਸਰੂਪ ਹਨ।੨।

## ਅਰਥ ਭੇਦ ਅਤੇ ਨਿਰਣੈ

**ਗੁਰੁ ਗੁਰੁ ਏਕੋ, ਵੇਸ ਅਨੇਕ ॥**

ਇਹਨਾਂ ਪੰਕਤੀਆਂ ਵਿਚ 'ਗੁਰੁ ਗੁਰੁ ਏਕੋ' ਦੇ ਅਰਥ ਗੁਰੂਆਂ ਦਾ ਗੁਰੂ ਏਕੋ ਬਿਆਸ ਨੂੰ ਮੰਨਣਾ ਠੀਕ ਨਹੀਂ। ਕਈ ਪੁਰਾਤਨ ਟੀਕਾਕਾਰਾਂ ਨੇ ਛੇ ਸ਼ਾਸਤਰਾਂ, ਉਨ੍ਹਾਂ ਦੇ ਕਰਤਿਆਂ ਅਤੇ ਛੇ ਪ੍ਰਕਾਰ ਦੇ ਸਿਧਾਂਤਾਂ ਦੀ ਥਾਂ ਪੰਜ ਗਿਆਨ ਇੰਦਰੇ ਅਤੇ ਛੇਵਾਂ ਮਨ ਲੈ ਕੇ ਇਕ ਘਰ ਬਣਾਇਆ ਹੈ। ਛੇ ਇੰਦਰਿਆਂ ਨੂੰ ਗੁਰੂ ਅਤੇ ਇਨ੍ਹਾਂ ਦੀ ਪ੍ਰੇਰਨਾ ਉਪਦੇਸ਼ ਦਸਿਆ ਹੈ। ਜੇ 'ਗੁਰੁ ਗੁਰੁ' ਪਦ ਦਾ 'ਰ' ਅਖਰ ਮੁਕਤਾ ਹੁੰਦਾ ਤਾਂ ਪੁਰਾਤਨ ਅਰਥ ਮੰਨਣਯੋਗ ਸਨ ਕਿਉਂਕਿ ਮੁਕਤੇ ਅਖਰ ਚੋਂ (ਦਾ ਦੀ ਆਦਿ) ਨਿਕਲਦੇ ਹਨ। ਗੁਰਬਾਣੀ ਵਿਆਕਰਣ ਅਨੁਸਾਰ 'ਗੁਰੂਆਂ ਦਾ ਗੁਰੂ' ਅਰਥ ਨਹੀਂ ਬਣ ਸਕਦਾ। 'ਗੁਰੁ ਗੁਰੁ' ਦਾ ਅਰਥ ਹੈ-'ਗੁਰ-ਪ੍ਰਮੇਸਰ', ਦੂਜਾ ਅਰਥ ਕਰਨਾ ਠੀਕ ਨਹੀਂ ਹੈ।

## ਰਾਗੁ ਧਨਾਸਰੀ ਮਹਲਾ ੧

**ਗਗਨਮੈ ਥਾਲੁ, ਰਵਿ ਚੰਦੁ, ਦੀਪਕ ਬਨੇ, ਤਾਰਿਕਾ ਮੰਡਲ, ਜਨਕ ਮੋਤੀ ॥ ਧੂਪੁ ਮਲਆਨਲੋ, ਪਵਣੁ ਚਵਰੋ ਕਰੇ, ਸਗਲ ਬਨਰਾਇ, ਫੂਲੰਤ ਜੋਤੀ ॥੧॥ ਕੈਸੀ ਆਰਤੀ ਹੋਇ ॥ ਭਵ ਖੰਡਨਾ ! ਤੇਰੀ ਆਰਤੀ ॥ ਅਨਹਤਾ ਸਬਦ, ਵਾਜੰਤ ਭੇਰੀ ॥੧॥ਰਹਾਉ॥ ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ, ਸਹਸ ਮੂਰਤਿ, ਨਨਾ ਏਕ ਤੂੰਹੀ ॥ ਸਹਸ ਪਦ ਬਿਮਲ, ਨਨ ਏਕ ਪਦ, ਗੰਧ ਬਿਨੁ, ਸਹਸ ਤਵ ਗੰਧ, ਇਵ ਚਲਤ ਮੋਹੀ ॥੨॥ ਸਭ ਮਹਿ ਜੋਤਿ, ਜੋਤਿ ਹੈ ਸੋਇ ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ, ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ, ਸੁ ਆਰਤੀ ਹੋਇ ॥੩॥ ਹਰਿਚਰਣ ਕਵਲ ਮਕਰੰਦ ਲੋਭਿਤ ਮਨੋ, ਅਨਦਿਨੋੁ, ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ, ਹੋਇ ਜਾ ਤੇ, ਤੇਰੈ ਨਾਇ ਵਾਸਾ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਹਿੰ, ਮਹਿੰ, ਜਾਂ ਤੇ, ਨਾਇੰ। ਬਿੰਦੀ ਰਹਿਤ : ਗਗਨਮੈ।

ਗੁਰੂ ਦੀ ਸਿਖਿਆ (ਗੁਰਮੰਤ੍ਰ ਦੀ ਕਮਾਈ) ਰਾਹੀਂ ਪਰਤੱਖ ਹੁੰਦੀ ਹੈ। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, (ਅਸਲ ਵਿਚ) ਉਹੋ ਹੀ ਆਰਤੀ ਹੋ ਰਹੀ ਹੈ।੩।

ਹੇ ਹਰੀ ! (ਤੁਹਾਡੇ) ਚਰਨ-ਕਮਲਾਂ ਦੀ ਸੁਗੰਧੀ (ਲਈ ਮੇਰਾ) ਮਨ (ਦਿਲੋਂ) ਲੋਭੀ ਹੈ (ਅਤੇ) ਰਾਤ ਦਿਨ ਮੈਨੂੰ ਇਹੋ ਹੀ ਪਿਆਸ (ਲੱਗੀ ਰਹਿੰਦੀ) ਹੈ। (ਇਸ ਲਈ ਮੇਰੀ ਬੇਨਤੀ ਹੈ ਕਿ) ਕਿਰਪਾ ਰੂਪੀ ਜਲ (ਮੈਂ) ਨਾਨਕ ਪਪੀਹੇ ਨੂੰ ਦਿਓ, ਜਿਸ ਕਰਕੇ ਤੇਰੇ ਨਾਮ ਵਿਚ (ਮੇਰਾ) ਵਾਸਾ ਹੋ ਜਾਵੇ।੪।੩।

## ਅਰਥ ਭੇਦ ਅਤੇ ਨਿਰਣੈ

**ੳ) ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ॥**

ਕਈ ਟੀਕਾਕਾਰਾਂ ਨੇ ਇਸ ਪੰਕਤੀ ਵਿਚ 'ਜਨਕ' ਪਦ ਦੇ ਅਰਥ 'ਜੁੜੇ ਹੋਏ' ਕੀਤੇ ਹਨ ਜੋ ਕਿ ਠੀਕ ਨਹੀਂ। ਇਸ ਪਦ ਦਾ ਧਾਤੂ 'ਜਨ' ਹੈ ਜਿਸ ਤੋਂ 'ਜਾਣੋ' 'ਮਾਨੋ' ਆਦਿ ਅਰਥ ਕਰਨੇ ਹੀ ਯੋਗ ਹਨ।

**ਨਿਰਣੈ :** ਇਹ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਜਗਨ ਨਾਥ ਪੁਰੀ ਦੇ ਅਸਥਾਨ ਉਚਾਰਿਆ ਦਸਿਆ ਜਾਂਦਾ ਹੈ। ਜਦੋਂ ਸੰਧਿਆ ਸਮੇਂ ਪੰਡਿਤਾਂ ਨੇ ਇਕ ਥਾਲ ਵਿਚ ਦੀਵੇ ਜਗਾ ਕੇ ਧੂਪ ਧੁਖਾ ਕੇ ਆਰਤੀ ਕੀਤੀ ਤਾਂ ਗੁਰੂ ਬਾਬਾ ਜੀ ਉਸ ਆਰਤੀ ਵਿਚ ਸ਼ਾਮਲ ਨਾ ਹੋਏ ਜਿਸ ਤੇ ਪਾਂਡਿਆਂ ਨੇ ਬੜਾ ਕ੍ਰੋਧ ਕੀਤਾ। ਪਰ ਜਦੋਂ ਗੁਰੂ ਬਾਬਾ ਜੀ ਨੇ ਰਬੀ-ਆਰਤੀ ਨੂੰ ਰੂਪਮਾਨ ਕਰਨ ਵਾਲਾ ਇਹ ਸ਼ਬਦ ਉਚਾਰਨ ਕੀਤਾ ਤਾਂ ਪਾਂਡੇ ਨਿਰੁਤ੍ਰ ਹੋ ਗਏ। ਗੁਰੂ ਬਾਬਾ ਜੀ ਦੀ ਯਾਦ ਵਿਚ ਇਸ ਅਥਾਨ ਤੇ ਵੀ ਗੁਰਦੁਆਰਾ ਕਾਇਮ ਹੈ। ਗੁਰੂ ਬਾਬਾ ਜੀ ਨੇ ਸਾਨੂੰ ਨਿਰਗੁਣ, ਬ੍ਰਹਮ ਦੀ ਆਰਤੀ ਕਰਨ ਦੀ ਜਾਚ ਸਿਖਾਈ ਹੈ ਪਰ ਅਜੇ ਵੀ ਕਈ ਅਸਥਾਨਾਂ ਤੇ ਸੰਧਿਆਂ ਮਗਰੋਂ ਦੀਵੇ ਜਗਾ ਕੇ ਆਰਤੀ ਕਰਨ ਦਾ ਹੱਠ ਜਾਰੀ ਹੈ ਜਿਸ ਨੂੰ ਪੁਰਾਤਨ ਮਰਯਾਦਾ ਦਾ ਨਾਮ ਦਿਤਾ ਜਾਂਦਾ ਹੈ। ਵਿਸ਼ੇਸ਼ ਕਰਕੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ 'ਘਿਉ ਵਾਲੀ ਜੋਤਿ' ਜਗਾਏ ਜਾਣ ਦੀ ਸਚਾਈ ਸਭ ਦੇ ਸਾਹਮਣੇ ਹੈ। ਅਸਲ ਵਿਚ ਇਹ ਪੁਰਾਣੇ ਮਹੰਤਾਂ ਦੀਆਂ ਚਲਾਈਆਂ ਕਈ ਕੁਰੀਤੀਆਂ ਚਲੀਆਂ ਆ ਰਹੀਆਂ ਹਨ ਜਿਨ੍ਹਾਂ ਨੂੰ ਬੰਦ ਕਰਨਾ ਹੀ ਗੁਰਮਤਿ ਹੈ। ਸਿੱਖਾਂ ਨੂੰ 'ਸ਼ਬਦ-ਸੁਰਤਿ' ਦੇ ਪਰਚੇ ਨਾਲ ਪਰਚਾਉਣਾ ਹੀ ਲਾਹੇਵੰਦਾ ਹੈ।

**ਅ) ਧੂਪ ਮਲਆਨਲੋ, ਪਵਣੁ ਚਵਰੋ ਕਰੇ, ਸਗਲ ਬਨ ਰਾਇ ਫੂਲੰਤ ਜੋਤੀ ॥**

'ਮਲ੍ਹ' ਪਹਾੜ ਦਾ ਨਾਮ ਹੈ ਜਿਸ ਉਤੇ ਚੰਦਨ ਦੇ ਅਨੇਕਾਂ ਦਰਖ਼ਤ ਉਗਦੇ ਹਨ। 'ਆਨਲੋ' ਦੇ ਅਰਥ ਹਨ- ਹਵਾ, ਇਹ ਪਦ 'ਅਨਿਲ' ਦਾ ਰੂਪ ਹੈ। ਉਚਾਰਨ ਸਮੇਂ 'ਮਲਆਨਲੋ' ਇਕਠਾ ਉਚਾਰਨ ਹੈ ਪਰ ਅਰਥ ਕਰਨ ਸਮੇਂ ਸੰਧੀ ਛੇਦ ਰੀਤੀ ਨਾਲ ਅਰਥ ਕੀਤੇ ਜਾਂਦੇ ਹਨ।

ਜਿਥੋਂ ਤੀਕ 'ਫੂਲੰਤ ਜੋਤੀ' ਦੇ ਅਰਥਾਂ ਦਾ ਸਬੰਧ ਹੈ, ਇਸ ਪੰਕਤੀ ਦੇ ਦੋ ਤਰ੍ਹਾਂ ਅਰਥ ਕੀਤੇ ਜਾਂਦੇ ਹਨ, ਇਕ ਸੰਬੋਧਨ ਰੂਪ ਵਿਚ, ਦੂਜੇ ਸਾਧਾਰਨ ਰੂਪ ਵਿਚ। ਅਰਥਾਂ ਦੇ ਨਮੂਨੇ ਹੇਠ ਦਿਤੇ ਜਾਂਦੇ ਹਨ:-

੧. ਹੇ ਜੋਤੀ ਪ੍ਰਕਾਸ਼ ਰੂਪ ਜਿਤਨੀ ਬਨਾਸਪਤੀ ਫੂਲ ਰਹੀ ਹੈ ਸੋ ਸਭ ਫੂਲ ਹੈ। [ਫਰੀਦਕੋਟ ਸਟੀਕ

੨. ਭਾਈ ਵੀਰ ਸਿੰਘ ਜੀ ਨੇ 'ਹੇ ਜੋਤੀ' ਕਰਕੇ ਹੀ ਅਰਥ ਕੀਤੇ ਹਨ।

੩. ਸਾਰੀ ਬਨਾਸਪਤੀ ਜੋਤਿ ਰੂਪ (ਪ੍ਰਭੂ ਦੀ ਆਰਤੀ)ਵਾਸਤੇ ਫੁੱਲ ਦੇ ਰਹੀ ਹੈ। [ਪ੍ਰੋ. ਸਾਹਿਬ ਸਿੰਘ

**ਨਿਰਣੈ :** ਮਹਾਨ ਕੋਸ਼ ਵਿਚ 'ਫੂਲੰਤ' ਦੇ ਅਰਥ ਕਿਰਿਆਵਾਚੀ ਕੀਤੇ ਹਨ-'ਪ੍ਰਫੁੱਲ ਹੋਵੰਤ, ਖਿੜਦੇ ਹਨ।' ਗੁਰਬਾਣੀ ਵਿਚ ਜਿਵੇਂ 'ਜਪੰਤ', 'ਰਚੰਤ' ਆਦਿ ਪਦਾਂ ਦੇ ਅਰਥ ਕੀਤੇ ਜਾਂਦੇ ਹਨ, ਉਸੇ ਤਰ੍ਹਾਂ ਹੀ ਇਥੇ ਕਰਨੇ ਯੋਗ ਹਨ। 'ਜੋਤੀ' ਦੇ ਅਰਥ 'ਹੇ ਜੋਤੀ !' ਹੋ ਸਕਦੇ ਹਨ ਪਰ ਇਸ ਸ਼ਬਦ ਦੇ ਪਹਿਲੇ ਪੈਰੇ ਵਿਚ ਕੇਵਲ ਆਰਤੀ ਦੀ ਸਮਗਰੀ ਦਾ ਵਰਨਣ ਹੈ। ਸੰਬੋਧਨ ਦਾ ਰੂਪ 'ਰਹਾਉ' ਵਾਲੀ ਪੰਕਤੀ ਵਿਚ ਇਉਂ ਨਿਖਰਿਆ ਹੋਇਆ ਹੈ:-

**ਕੈਸੀ ਆਰਤੀ ਹੋਇ ॥ ਭਵਖੰਡਨਾ ਤੇਰੀ ਆਰਤੀ ॥**

ਗੁਰੂ ਦੀ ਸਿਖਿਆ (ਗੁਰਮੰਤ੍ਰ ਦੀ ਕਮਾਈ) ਰਾਹੀਂ ਪਰਤੱਖ ਹੁੰਦੀ ਹੈ। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, (ਅਸਲ ਵਿਚ) ਉਹੋ ਹੀ ਆਰਤੀ ਹੋ ਰਹੀ ਹੈ।੩।

ਹੇ ਹਰੀ ! (ਤੁਹਾਡੇ) ਚਰਨ-ਕਮਲਾਂ ਦੀ ਸੁਗੰਧੀ (ਲਈ ਮੇਰਾ) ਮਨ (ਦਿਲੋਂ) ਲੋਭੀ ਹੈ (ਅਤੇ) ਰਾਤ ਦਿਨ ਮੈਨੂੰ ਇਹੋ ਹੀ ਪਿਆਸ (ਲੱਗੀ ਰਹਿੰਦੀ) ਹੈ। (ਇਸ ਲਈ ਮੇਰੀ ਬੇਨਤੀ ਹੈ ਕਿ) ਕਿਰਪਾ ਰੂਪੀ ਜਲ (ਮੈਂ) ਨਾਨਕ ਪਪੀਹੇ ਨੂੰ ਦਿਓ, ਜਿਸ ਕਰਕੇ ਤੇਰੇ ਨਾਮ ਵਿਚ (ਮੇਰਾ) ਵਾਸਾ ਹੋ ਜਾਵੇ।੪।੩।

## ਅਰਥ ਭੇਦ ਅਤੇ ਨਿਰਣੈ

**ੳ) ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ॥**

ਕਈ ਟੀਕਾਕਾਰਾਂ ਨੇ ਇਸ ਪੰਕਤੀ ਵਿਚ 'ਜਨਕ' ਪਦ ਦੇ ਅਰਥ 'ਜੁੜੇ ਹੋਏ' ਕੀਤੇ ਹਨ ਜੋ ਕਿ ਠੀਕ ਨਹੀਂ। ਇਸ ਪਦ ਦਾ ਧਾਤੂ 'ਜਨ' ਹੈ ਜਿਸ ਤੋਂ 'ਜਾਣੋ' 'ਮਾਨੋ' ਆਦਿ ਅਰਥ ਕਰਨੇ ਹੀ ਯੋਗ ਹਨ।

**ਨਿਰਣੈ :** ਇਹ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਜਗਨ ਨਾਥ ਪੁਰੀ ਦੇ ਅਸਥਾਨ ਉਚਾਰਿਆ ਦਸਿਆ ਜਾਂਦਾ ਹੈ। ਜਦੋਂ ਸੰਧਿਆ ਸਮੇਂ ਪੰਡਿਤਾਂ ਨੇ ਇਕ ਥਾਲ ਵਿਚ ਦੀਵੇ ਜਗਾ ਕੇ ਧੂਪ ਧੁਖਾ ਕੇ ਆਰਤੀ ਕੀਤੀ ਤਾਂ ਗੁਰੂ ਬਾਬਾ ਜੀ ਉਸ ਆਰਤੀ ਵਿਚ ਸ਼ਾਮਲ ਨਾ ਹੋਏ ਜਿਸ ਤੇ ਪਾਂਡਿਆਂ ਨੇ ਬੜਾ ਕ੍ਰੋਧ ਕੀਤਾ। ਪਰ ਜਦੋਂ ਗੁਰੂ ਬਾਬਾ ਜੀ ਨੇ ਰਬੀ-ਆਰਤੀ ਨੂੰ ਰੂਪਮਾਨ ਕਰਨ ਵਾਲਾ ਇਹ ਸ਼ਬਦ ਉਚਾਰਨ ਕੀਤਾ ਤਾਂ ਪਾਂਡੇ ਨਿਰੁਤ੍ਰ ਹੋ ਗਏ। ਗੁਰੂ ਬਾਬਾ ਜੀ ਦੀ ਯਾਦ ਵਿਚ ਇਸ ਅਥਾਨ ਤੇ ਵੀ ਗੁਰਦੁਆਰਾ ਕਾਇਮ ਹੈ। ਗੁਰੂ ਬਾਬਾ ਜੀ ਨੇ ਸਾਨੂੰ ਨਿਰਗੁਣ, ਬ੍ਰਹਮ ਦੀ ਆਰਤੀ ਕਰਨ ਦੀ ਜਾਚ ਸਿਖਾਈ ਹੈ ਪਰ ਅਜੇ ਵੀ ਕਈ ਅਸਥਾਨਾਂ ਤੇ ਸੰਧਿਆਂ ਮਗਰੋਂ ਦੀਵੇ ਜਗਾ ਕੇ ਆਰਤੀ ਕਰਨ ਦਾ ਹੱਠ ਜਾਰੀ ਹੈ ਜਿਸ ਨੂੰ ਪੁਰਾਤਨ ਮਰਯਾਦਾ ਦਾ ਨਾਮ ਦਿਤਾ ਜਾਂਦਾ ਹੈ। ਵਿਸ਼ੇਸ਼ ਕਰਕੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ 'ਘਿਉ ਵਾਲੀ ਜੋਤਿ' ਜਗਾਏ ਜਾਣ ਦੀ ਸਚਾਈ ਸਭ ਦੇ ਸਾਹਮਣੇ ਹੈ। ਅਸਲ ਵਿਚ ਇਹ ਪੁਰਾਣੇ ਮਹੰਤਾਂ ਦੀਆਂ ਚਲਾਈਆਂ ਕਈ ਕੁਰੀਤੀਆਂ ਚਲੀਆਂ ਆ ਰਹੀਆਂ ਹਨ ਜਿਨ੍ਹਾਂ ਨੂੰ ਬੰਦ ਕਰਨਾ ਹੀ ਗੁਰਮਤਿ ਹੈ। ਸਿੱਖਾਂ ਨੂੰ 'ਸ਼ਬਦ-ਸੁਰਤਿ' ਦੇ ਪਰਚੇ ਨਾਲ ਪਰਚਾਉਣਾ ਹੀ ਲਾਹੇਵੰਦਾ ਹੈ।

**ਅ) ਧੂਪ ਮਲਆਨਲੋ, ਪਵਣੁ ਚਵਰੋ ਕਰੇ, ਸਗਲ ਬਨ ਰਾਇ ਫੂਲੰਤ ਜੋਤੀ ॥**

'ਮਲੁ' ਪਹਾੜ ਦਾ ਨਾਮ ਹੈ ਜਿਸ ਉਤੇ ਚੰਦਨ ਦੇ ਅਨੇਕਾਂ ਦਰਖ਼ਤ ਉਗਦੇ ਹਨ। 'ਆਨਲੋ' ਦੇ ਅਰਥ ਹਨ- ਹਵਾ, ਇਹ ਪਦ 'ਅਨਿਲ' ਦਾ ਰੂਪ ਹੈ। ਉਚਾਰਨ ਸਮੇਂ 'ਮਲਆਨਲੋ' ਇਕਠਾ ਉਚਾਰਨ ਹੈ ਪਰ ਅਰਥ ਕਰਨ ਸਮੇਂ ਸੰਧੀ ਛੇਦ ਰੀਤੀ ਨਾਲ ਅਰਥ ਕੀਤੇ ਜਾਂਦੇ ਹਨ।

ਜਿਥੋਂ ਤੀਕ 'ਫੂਲੰਤ ਜੋਤੀ' ਦੇ ਅਰਥਾਂ ਦਾ ਸਬੰਧ ਹੈ, ਇਸ ਪੰਕਤੀ ਦੇ ਦੋ ਤਰ੍ਹਾਂ ਅਰਥ ਕੀਤੇ ਜਾਂਦੇ ਹਨ, ਇਕ ਸੰਬੋਧਨ ਰੂਪ ਵਿਚ, ਦੂਜੇ ਸਾਧਾਰਨ ਰੂਪ ਵਿਚ। ਅਰਥਾਂ ਦੇ ਨਮੂਨੇ ਹੇਠ ਦਿਤੇ ਜਾਂਦੇ ਹਨ:-

੧. ਹੇ ਜੋਤੀ ਪ੍ਰਕਾਸ਼ ਰੂਪ ਜਿਤਨੀ ਬਨਾਸਪਤੀ ਫੂਲ ਰਹੀ ਹੈ ਸੋ ਸਭ ਫੂਲ ਹੈ। [ਫਰੀਦਕੋਟ ਸਟੀਕ

੨. ਭਾਈ ਵੀਰ ਸਿੰਘ ਜੀ ਨੇ 'ਹੇ ਜੋਤੀ' ਕਰਕੇ ਹੀ ਅਰਥ ਕੀਤੇ ਹਨ।

੩. ਸਾਰੀ ਬਨਾਸਪਤੀ ਜੋਤਿ ਰੂਪ (ਪ੍ਰਭੂ ਦੀ ਆਰਤੀ)ਵਾਸਤੇ ਫੁੱਲ ਦੇ ਰਹੀ ਹੈ। [ਪ੍ਰੋ. ਸਾਹਿਬ ਸਿੰਘ

**ਨਿਰਣੈ :** ਮਹਾਨ ਕੋਸ਼ ਵਿਚ 'ਫੂਲੰਤ' ਦੇ ਅਰਥ ਕਿਰਿਆਵਾਚੀ ਕੀਤੇ ਹਨ-'ਪ੍ਰਫੁੱਲ ਹੋਵੰਤ, ਖਿੜਦੇ ਹਨ।' ਗੁਰਬਾਣੀ ਵਿਚ ਜਿਵੇਂ 'ਜਪੰਤ', 'ਰਚੰਤ' ਆਦਿ ਪਦਾਂ ਦੇ ਅਰਥ ਕੀਤੇ ਜਾਂਦੇ ਹਨ, ਉਸੇ ਤਰ੍ਹਾਂ ਹੀ ਇਥੇ ਕਰਨੇ ਯੋਗ ਹਨ। 'ਜੋਤੀ' ਦੇ ਅਰਥ 'ਹੇ ਜੋਤੀ !' ਹੋ ਸਕਦੇ ਹਨ ਪਰ ਇਸ ਸ਼ਬਦ ਦੇ ਪਹਿਲੇ ਪੈਰੇ ਵਿਚ ਕੇਵਲ ਆਰਤੀ ਦੀ ਸਮਗਰੀ ਦਾ ਵਰਨਣ ਹੈ। ਸੰਬੋਧਨ ਦਾ ਰੂਪ 'ਰਹਾਉ' ਵਾਲੀ ਪੰਕਤੀ ਵਿਚ ਇਉਂ ਨਿਖਰਿਆ ਹੋਇਆ ਹੈ:-

**ਕੈਸੀ ਆਰਤੀ ਹੋਇ ॥ ਭਵਖੰਡਨਾ ਤੇਰੀ ਆਰਤੀ ॥**

ਆਰਤੀ ਵਿਚ ਦੀਵਿਆਂ ਤੋਂ ਇਲਾਵਾ ਇਕ 'ਜੋਤ' ਵੀ ਜਗਾਈ ਜਾਂਦੀ ਹੈ, ਫੁਲ ਵੀ ਵਰਸਾਏ ਜਾਂਦੇ ਹਨ। ਸੋ, ਇਥੇ 'ਜੋਤੀ' ਤੋਂ ਭਾਵ ਸਰਬ ਵਿਆਪਕ ਪ੍ਰਕਾਸ਼ਮਾਨ ਜੋਤਿ ਹੈ, ਜਿਸ ਦੇ ਪ੍ਰਕਾਸ਼ ਕਰਕੇ ਸਭ ਵਿਚ ਪ੍ਰਕਾਸ਼ ਹੋ ਰਿਹਾ ਹੈ। 'ਤਿਸ ਕੈ ਚਾਨਣਿ, ਸਭ ਮਹਿ ਚਾਨਣ ਹੋਇ' ਵਾਲੀ ਪੰਗਤੀ ਸੰਬੋਧਨ ਰੂਪ ਵਾਲਾ ਅਰਥ ਕਰਨ ਵਿਚ ਰੁਕਾਵਟ ਹੈ।

**ੲ) ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ.... ॥**

ਕੁਝ ਪੁਰਾਤਨ ਪਾਠੀ 'ਸਹਸ ਤਵ ਨੈਨਨ ਨ ਨੈਨ ਹਹਿ ਤੋਹਿ ਕਉ' ਪਾਠ ਕਰਦੇ ਸਨ ਅਤੇ ਅਜ ਕਲ ਦੇ ਚਤਰ ਪਾਠੀ ਜੋ ਮਨਮਰਜ਼ੀ ਅਨੁਸਾਰ ਪਾਠ ਪਦ ਛੇਦ ਕਰਦੇ ਰਹਿੰਦੇ ਹਨ, ਉਹ ਵੀ ਇਸ ਪਾਠ-ਉਚਾਰਨ ਦੀ ਹਾਮੀ ਭਰਦੇ ਹਨ। ਗੁਰਬਾਣੀ ਵਿਆਕਰਣ ਦੀ ਚੰਗੀ ਸੂਝ ਬੂਝ ਦੀ ਅਣਹੋਂਦ ਕਾਰਨ ਉਹ ਇਹ ਦਲੀਲ ਦੇਂਦੇ ਹਨ ਕਿ 'ਨੈਨ' ਦੇ ਨਾਲ 'ਨ' ਲਾਉਣ ਕਰਕੇ 'ਨੈਨਨ' ਬਹੁਵਚਨ ਬਣਦਾ ਹੈ।

**ਨਿਰਣੈ :** ਜੇ ਦੀਰਘ ਦ੍ਰਿਸ਼ਟੀ ਨਾਲ ਵੇਖਿਆ ਜਾਏ ਤਾਂ 'ਨੈਨ' ਪਦ ਆਪਣੇ ਵਿਚ ਹੀ ਬਹੁਵਚਨ ਦਾ ਸੂਚਕ ਹੈ। ਜੇ ਇਕਵਚਨ ਹੁੰਦਾ ਤਾਂ 'ਨ' ਨੂੰ ਔਂਕੜ ਲਗਦਾ। ਜੇ ਅਜਿਹੇ ਚਤਰ ਪਾਠੀਆਂ ਦੇ ਉਚਾਰਨ ਅਪਨਾਈਏ ਤਾਂ ਅਗਲੀ ਪੰਕਤੀ ਵਿਚ 'ਨੈਨਨ' ਵਾਂਗ 'ਮੂਰਤਿਨ' ਤੇ 'ਬਿਮਲਨ' ਪਾਠ ਕਰਨਾ ਚਾਹੀਦਾ ਹੈ ਪਰ ਉਹ ਕਿਸੇ ਸੂਰਤ ਵਿਚ ਵੀ ਨਹੀਂ ਕੀਤਾ ਜਾ ਸਕਦਾ। 'ਨ', ਨਨ, ਨਨਾ ਤਿੰਨੇ ਹੀ ਨਾਂਹ ਦੇ ਅਰਥ ਦਿੰਦੇ ਹਨ। ਸਮਗਰ ਗੁਰਬਾਣੀ ਵਿਚ 'ਨੈਨਨ' ਪਦ ਕਿਤੇ ਵੀ ਨਹੀਂ ਵਰਤਿਆ ਗਿਆ। ਇਸ ਲਈ 'ਸਹਸ ਤਵ ਨੈਨ....' ਪਾਠ ਹੀ ਠੀਕ ਸਮਝਣਾ ਚਾਹੀਦਾ ਹੈ।

**ਸ) ਗੁਰਸਾਖੀ ਜੋਤਿ ਪਰਗਟੁ ਹੋਇ ॥**

'ਗੁਰਸਾਖੀ' ਪਦ ਦੇ ਅਰਥ ਗਿ. ਸ਼ੇਰ ਸਿੰਘ ਜੀ ਨੇ 'ਨਿਤਨੇਮ ਸਟੀਕ' ਵਿਚ ਇਉਂ ਕੀਤੇ ਹਨ:-

"ਗੁਰ ਦੇ ਪਰਤਖ ਹੋਣ ਕਰਕੇ ਅਰਥਾਤ ਗੁਰੂ ਦੇ ਮਿਲਾਪ ਨਾਲ ਉਹ ਰੌਸ਼ਨੀ ਜ਼ਾਹਿਰ ਹੋਂਦੀ ਹੈ।"

**ਨਿਰਣੈ :** ਇਸ ਵਿਚ ਸੰਦੇਹ ਨਹੀਂ ਕਿ ਗੁਰਬਾਣੀ ਵਿਚ 'ਸਾਖੀ' ਪਦ ਸਾਖੀ ਪਰਤੱਖ, ਅਰਥਾਤ ਪ੍ਰਗਟ ਰੂਪ ਦੇ ਅਰਥਾਂ ਵਿਚ ਵਰਤਿਆ ਗਿਆ ਹੈ ਜਿਵੇਂ 'ਗੁਰ ਥੀਆ ਸਾਖੀ ਤਾਂ ਡਿਠਮ ਆਖੀ' ਪਰ ਇਸ ਪੰਕਤੀ ਵਿਚ 'ਗੁਰਸਾਖੀ' ਸੰਜੋਗਾਤਮਿਕ ਸ਼ਬਦ ਹੈ ਜਿਸਦੇ ਅਰਥ ਹਨ- ਗੁਰੂ ਦੀ ਸਿਖਿਆ ਰਾਹੀਂ। ਇਸ ਭਾਵ ਦੀ ਪੁਸ਼ਟੀ ਗੁਰਬਾਣੀ ਵਿਚ ਇਉਂ ਹੁੰਦੀ ਹੈ:-

**ਗੁਰਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥**
**ਗੁਰਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧਾਰਾ ॥** [ਪੰਨਾ ੫੯੯

## ਰਾਗੁ ਗਉੜੀ ਪੂਰਬੀ, ਮਹਲਾ ੪

**ਕਾਮਿ ਕਰੋਧਿ ਨਗਰੁ ਬਹੁ ਭਰਿਆ, ਮਿਲਿ ਸਾਧੂ, ਖੰਡਲ ਖੰਡਾ ਹੇ ॥ ਪੂਰਬਿ ਲਿਖਤ ਲਿਖੇ ਗੁਰੁ ਪਾਇਆ, ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥ ਕਰਿ ਸਾਧੂ ਅੰਜੁਲੀ, ਪੁਨੁ ਵਡਾ ਹੇ ॥ ਕਰਿ ਡੰਡਉਤਿ, ਪੁਨੁ ਵਡਾ ਹੇ ॥੧॥ ਰਹਾਉ॥ ਸਾਕਤ, ਹਰਿਰਸ ਸਾਦੁ ਨ ਜਾਣਿਆ, ਤਿਨ ਅੰਤਰਿ, ਹਉਮੈ ਕੰਡਾ ਹੇ ॥ ਜਿਉ ਜਿਉ ਚਲਹਿ, ਚੁਭੈ, ਦੁਖੁ ਪਾਵਹਿ, ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥ ਹਰਿਜਨ, ਹਰਿ ਹਰਿ ਨਾਮਿ ਸਮਾਣੇ, ਦੁਖੁ ਜਨਮ ਮਰਣ ਭਵ ਖੰਡਾ ਹੇ ॥ ਅਬਿਨਾਸੀ ਪੁਰਖੁ ਪਾਇਆ**

**ਪਰਮੇਸਰੁ, ਬਹੁ ਸੋਭ, ਖੰਡ ਬ੍ਰਹਮੰਡਾ ਹੇ ॥੩॥ ਹਮ ਗਰੀਬ ਮਸਕੀਨ, ਪ੍ਰਭ ਤੇਰੇ, ਹਰਿ! ਰਾਖੁ, ਰਾਖੁ, ਵਡ ਵਡਾ ਹੇ ॥ ਜਨ ਨਾਨਕ ਨਾਮੁ ਅਧਾਰੁ ਟੇਕ ਹੈ, ਹਰਿ ਨਾਮੇ ਹੀ, ਸੁਖੁ ਮੰਡਾ ਹੇ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਚਲਹਿੰ, ਪਾਵਹਿੰ, ਸਹਹਿੰ।

**ਪਦ ਅਰਥ :** ਕਾਮਿ=ਕਾਮ ਚੇਸ਼ਟਾ ਨਾਲ। ਕਰੋਧਿ=ਗੁੱਸੇ ਨਾਲ। ਨਗਰੁ=ਸਰੀਰ। ਮਿਲਿ=ਮਿਲ ਕੇ। ਸਾਧੂ=ਗੁਰੂ ਰੂਪ ਸਾਧੂ। ਖੰਡਲ=ਖੰਡਾ ਟੋਟੇ ਟੋਟੇ ਕਰ ਦਿੱਤਾ ਹੈ। ਪੂਰਬਿ=ਪਿਛਲੇ ਲਿਖੇ ਲੇਖਾਂ ਅਨੁਸਾਰ। ਮਨਿ=ਮਨ ਅੰਦਰ। ਲਿਵ=ਸੁਰਤੀ ਦਾ ਟਿਕਾਉ। ਮੰਡਲ=ਚੰਗੀ ਤਰ੍ਹਾਂ, ਇਸਥਿਤ ਕੀਤਾ ਹੈ। ਕਰਿ=(ਤੂੰ) ਕਰ। ਅੰਜੁਲੀ=ਹੱਥ ਜੋੜ ਕੇ ਪ੍ਰਣਾਮ ਕਰਨੀ। ਪੁਨੁ=ਪਵਿਤ੍ਰ (ਉਤਮ) ਕਰਮ। ਡੰਡਉਤਿ=ਡੰਡੇ ਵਤ ਲੰਮਾ ਪੈ ਕੇ ਨਮਸਕਾਰ ਕਰਨੀ। ਸਾਕਤ=ਮਾਇਆ ਦੇ ਪੁਜਾਰੀਆਂ ਨੇ। ਅੰਤਰਿ=ਅੰਦਰ। ਕੰਡਾ=ਚੁੱਭਣ ਵਾਂਲਾ ਕੰਡਾ। ਚਲਹਿ=ਚਲਦੇ ਹਨ। ਚੁਭੈ=(ਕੰਡਾ) ਚੁਭਦਾ (ਪੁੜਦਾ) ਹੈ। ਪਾਵਹਿ=ਪਾਉਂਦੇ ਹਨ। ਸਹਹਿ=ਸਹਿੰਦੇ, ਸਹਾਰਦੇ ਹਨ। ਭਵ=ਆਵਾਗਵਨ ਦੇ ਚੱਕਰ ਦਾ ਡਰ। ਖੰਡਾ=ਤੋੜ ਦਿੱਤਾ ਹੈ। ਸੋਭ=ਸਭਾ, ਵਡਿਆਈ। ਮਸਕੀਨ=ਨਿਮਾਣੇ। ਵਡ ਵਡਾ=ਵਡਿਆਂ ਤੋਂ ਵੱਡਾ। ਮੰਡਾ=ਭਰਿਆ ਗਿਆ ਹੈ।

**ਅਰਥ :** (ਜਿਹੜਾ ਮਨੁੱਖੀ) ਸਰੀਰ ਕਾਮ ਚੇਸ਼ਟਾ ਅਤੇ ਗੁਸੇ ਨਾਲ ਨੱਕੋ-ਨੱਕ ਭਰਿਆ ਪਿਆ ਸੀ (ਉਹ) ਸਾਧੂ (ਗੁਰੂ) ਨੂੰ ਮਿਲ ਕੇ (ਕਾਮਾਦਿਕ ਵਿਕਾਰਾਂ ਨੂੰ) ਟੋਟੇ ਟੋਟੇ ਕਰ ਦਿਤਾ ਹੈ। ਪੂਰਬ ਲਿਖਤ ਦੇ ਅਨੁਸਾਰ ਗੁਰੂ ਪ੍ਰਾਪਤ ਹੋਇਆ ਹੈ (ਜਿਸ ਦੀ ਕਿਰਪਾ ਸਦਕਾ) ਮਨ ਵਿਚ ਹਰੀ ਦੀ ਲਿਵ ਚੰਗੀ ਤਰ੍ਹਾਂ ਇਸਥਿਤ ਕੀਤੀ ਹੈ।੧।

ਸਾਧੂ (ਗੁਰੂ) ਨੂੰ ਦੋਵੇਂ ਹੱਥ ਜੋੜ ਕੇ ਪ੍ਰਣਾਮ ਕਰ ਕੇ ਵੱਡਾ ਪੁੰਨ (ਮਿਲਦਾ) ਹੈ, ਡੰਡੇ ਵਤ ਲੰਮਾ ਪੈ ਕੇ ਨਮਸਕਾਰ ਕਰਨ ਨਾਲ ਭਾਰੀ ਪੁੰਨ (ਪ੍ਰਾਪਤ ਹੁੰਦਾ) ਹੈ।੧।ਰਹਾਉ।

(ਸਾਕਤਾਂ ਨੂੰ ਆਤਮ-ਗਿਆਨ ਦੀ ਸੋਝੀ ਨਹੀਂ ਹੈ ਇਸ ਲਈ) ਸਾਕਤ ਪੁਰਸ਼ਾਂ ਨੇ ਹਰੀ ਰਸ ਦੇ ਸੁਆਦ ਨੂੰ ਨਹੀਂ ਸਮਝਿਆ (ਕਿਉਂਕਿ) ਉਨ੍ਹਾਂ ਦੇ (ਮਨ) ਅੰਦਰ ਹੰਕਾਰ ਰੂਪ ਕੰਡਾ (ਹੁੰਦਾ) ਹੈ। (ਸਾਕਤ ਪੁਰਸ਼) ਜਿਉਂ ਜਿਉਂ (ਜੀਵਨ ਮਾਰਗ ਤੇ) ਚਲਦੇ ਹਨ (ਉਹ ਕੰਡਾ ਉਨ੍ਹਾਂ ਨੂੰ) ਚੁਭਦਾ (ਪੁੜਦਾ ਰਹਿੰਦਾ) ਹੈ ਅਤੇ ਉਹ ਦੁਖ ਪਾਉਂਦੇ ਰਹਿੰਦੇ ਹਨ (ਅਤੇ) ਜਮਕਾਲ ਦਾ ਡੰਡਾ ਸਿਰ ਉਤੇ ਸਹਾਰਦੇ ਰਹਿੰਦੇ ਹਨ।੨।

(ਜਿਹੜੇ) ਹਰੀ ਦੇ ਸੇਵਕ ਹਨ ਹਰੀ ਦੇ ਨਾਮ ਵਿਚ ਲੀਨ ਹੋਏ ਹੋਏ ਹਨ (ਉਨ੍ਹਾਂ ਨੇ) ਜੰਮਣ ਮਰਨ ਦੇ ਦੁਖ ਅਤੇ ਡਰ ਨੂੰ ਤੋੜ (ਭਾਵ ਦੂਰ ਕਰ) ਦਿੱਤਾ ਹੈ। (ਉਨ੍ਹਾਂ ਨੇ) ਨਾਸ ਤੋਂ ਰਹਿਤ ਕਰਤਾ ਪੁਰਖ, ਪਰਮੇਸ਼ਰ ਨੂੰ ਪਾ ਲਿਆ ਹੈ (ਅਤੇ ਉਨ੍ਹਾਂ ਦੀ) ਖੰਡਾਂ ਬ੍ਰਹਮੰਡਾਂ ਵਿਚ ਬਹੁਤ ਸ਼ੋਭਾ (ਫੈਲੀ ਹੋਈ) ਹੈ।੩।

ਹੇ ਪ੍ਰਭੂ ! ਅਸੀਂ ਗਰੀਬ ਨਿਮਾਣੇ ਤੇਰੇ (ਬਣਾਏ ਹੋਏ) ਹਾਂ, ਹੇ ਹਰੀ ! (ਸਾਨੂੰ ਆਪਣੀ ਸ਼ਰਨ ਵਿਚ) ਰੱਖ ਲੈ, (ਤੂੰ) ਵਡਿਆਂ ਤੋਂ ਵੱਡਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦਾਸ ਨੂੰ ਨਾਮ ਰੂਪੀ ਆਸਰਾ, ਟੇਕ ਹੈ, ਅਤੇ ਹਰਿ ਨਾਮ (ਦੀ ਬਰਕਤ) ਨਾਲ ਹੀ (ਮੇਰੇ ਮਨ ਵਿਚ ਆਤਮਿਕ) ਸੁਖ ਭਰਿਆ ਗਿਆ ਹੈ।੪।੪।

## ਅਰਥ ਭੇਦ ਅਤੇ ਨਿਰਣੈ

**ਕਰਿ ਸਾਧੂ ਅੰਜੁਲੀ, ਪੁਨੁ ਵਡਾ ਹੇ ॥ ਕਰਿ ਡੰਡਉਤਿ, ਪੁਨੁ ਵਡਾ ਹੇ ॥**

ਇਨ੍ਹਾਂ ਪੰਕਤੀਆਂ ਵਿਚ ਦੋ ਵਾਰੀ 'ਪੁਨੁ' ਪਦ ਆਇਆ ਹੈ। ਗਿ. ਸ਼ੇਰ ਸਿੰਘ ਜੀ ਨੇ 'ਨਿਤਨੇਮ ਸਟੀਕ' ਵਿਚ ਇਸ ਪਦ ਦੇ ਅਰਥ ਫੇਰ ਕੀਤੇ ਹਨ:-

ਉਸ ਗੁਰੂ ਅੱਗੇ ਹੱਥ ਜੋੜੋ ਫੇਰ ਭੀ ਵੱਡਾ ਹੈ।

ਡੰਡਉਤ ਕਰੋ ਉਹ ਫਿਰ ਭੀ ਵੱਡਾ ਹੈ।

ਗੁਰਬਾਣੀ ਵਿਚ 'ਪੁਨੁ' ਨਨੇ ਔਂਕੜ ਵਾਲਾ ਸੰਗਿਆ (Noun) ਹੈ। ਜਦੋਂ 'ਪੁਨਿ' ਸਿਹਾਰੀ ਨਾਲ ਹੋਵੇ ਤਾਂ ਇਸ ਦੇ ਅਰਥ 'ਫੇਰ ਭੀ' ਦੁਬਾਰਾ ਹੁੰਦੇ ਹਨ। ਜਿਵੇਂ:-

ਊਪਰਿ ਗਗਨੁ, ਗਗਨ ਪਰਿ ਗੋਰਖੁ, ਤਾ ਕਾ ਅਗਮੁ ਗੁਰੂ ਪੁਨਿ ਵਾਸੀ॥ [ਪੰਨਾ ੯੯੨

ਭਾਵ ਸਭ ਤੋਂ ਉਤੇ ਗਗਨੁ (ਦਸਮ ਦੁਆਰ) ਹੈ, (ਉਸ) ਗਗਨ ਉਤੇ ਗੋਰਖੁ (ਗੋ-ਇੰਦ੍ਰੀਆਂ-ਰਖੁ, ਰਖਿਅਕ, ਇੰਦ੍ਰੀਆਂ ਦਾ ਰਖਿਅਕ ਭਾਵ) ਆਤਮਾ, ਫਿਰ ਉਸ ਦਾ ਗੁਰੂ (ਪਰਮਾਤਮਾ ਜੋ) ਅਗਮ ਰੂਪ ਹੈ, ਵਸਣ ਵਾਲਾ ਹੈ (ਭਾਵ ਆਤਮਾ ਦਾ ਮੇਲੀ ਹੈ)।

'ਪੁੰਨ' ਟਿਪੀ ਨਾਲ ਵਿਸ਼ੇਸ਼ ਪਵਿਤਰ ਦੇ ਅਰਥ ਦਿੰਦਾ ਹੈ। ਜਿਵੇਂ:-

**੧. ਜੋ ਗਰਸਿਖ ਗੁਰੁ ਸੇਵਦੇ, ਸੇ ਪੁੰਨ ਪਰਾਣੀ ॥** [ਪੰਨਾ ੭੨੫

**੨. ਗੁਰਿ ਹਰਿ ਮਾਰਗ ਦਸਿਆ, ਗੁਰ ਪੁੰਨੁ ਵਡ ਪੁੰਨੋ ॥** [ਪੰਨਾ ੭੨੫

ਸੰਬੰਧਤ ਪੰਕਤੀ ਵਿਚ 'ਪੁਨੁ' ਦੇ ਅਰਥ ਪਵਿਤਰ ਕਰਮ ਕਰਨੇ ਹੀ ਪ੍ਰਸੰਗਕ ਹਨ। ਸੋ, ਪਾਠਕਾਂ ਨੂੰ ਗੁਰਬਾਣੀ ਦੇ ਸ਼ਬਦ ਜੋੜਾਂ ਵਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ ਜੋ ਅਰਥ ਦੀ ਸਹੀ ਸੇਧ ਦੇਣ ਵਿਚ ਸਹਾਇਕ ਹੁੰਦੇ ਹਨ।

## ਰਾਗੁ ਗਉੜੀ ਪੂਰਬੀ ਮਹਲਾ ੫

**ਕਰਉ ਬੇਨੰਤੀ, ਸੁਣਹੁ ਮੇਰੇ ਮੀਤਾ, ਸੰਤ ਟਹਲ ਕੀ ਬੇਲਾ ॥ ਈਹਾ, ਖਾਟਿ ਚਲਹੁ ਹਰਿ ਲਾਹਾ, ਆਗੈ ਬਸਨੁ ਸੁਹੇਲਾ ॥੧॥ ਅਉਧ ਘਟੈ, ਦਿਨਸੁ *ਰੈਣਾਰੇ ॥ ਮਨ ! ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ॥ ਇਹੁ ਸੰਸਾਰੁ, ਬਿਕਾਰੁ ਸੰਸੇ ਮਹਿ, ਤਰਿਓ ਬ੍ਰਹਮ ਗਿਆਨੀ ॥ ਜਿਸਹਿ ਜਗਾਇ ਪੀਆਵੈ ਇਹੁ ਰਸੁ, ਅਕਥ ਕਥਾ ਤਿਨਿ ਜਾਨੀ ॥੨॥ ਜਾ ਕਉ ਆਏ, ਸੋਈ ਬਿਹਾਝਹੁ, ਹਰਿ, ਗੁਰ ਤੇ ਮਨਹਿ ਬਸੇਰਾ ॥ ਨਿਜਘਰਿ, ਮਹਲੁ ਪਾਵਹੁ ਸੁਖ ਸਹਜੇ, ਬਹੁਰਿ ਨ ਹੋਇਗੋ ਫੇਰਾ ॥੩॥ ਅੰਤਰਜਾਮੀ ਪੁਰਖ ਬਿਧਾਤੇ, ਸਰਧਾ ਮਨ ਕੀ ਪੂਰੇ ॥ ਨਾਨਕ ਦਾਸੁ, ਇਹੈ ਸੁਖੁ ਮਾਗੈ, ਮੋਕਉ ਕਰਿ ਸੰਤਨ ਕੀ ਧੂਰੇ ॥੪॥੫॥**

### ਉਚਾਰਨ ਸੇਧ

**ਬਿੰਦੀ ਸਹਿਤ :** ਕਰਉਂ, ਈਹਾਂ, ਜਿਸਹਿਂ, ਮਨਹਿਂ।

**ਫੁਟਕਲ :** 'ਰੈਣਾਰੇ' ਜੁੜਤ ਪਦ ਹੈ, 'ਰੈਣਾ ਰੇ' ਪਦ ਛੇਦ ਪਾਠ ਕਰਨਾ ਅਸ਼ੁੱਧ ਹੈ।

**ਪਦ ਅਰਥ :** ਕਰਉ=(ਮੈਂ) ਕਰਦਾ ਹਾਂ। ਬੇਲਾ=ਵੇਲਾ, ਘੜੀ। ਖਾਟਿ=ਖਟ ਕੇ। ਬਸਨੁ= ਨਿਵਾਸ। ਸੁਹੇਲਾ=ਸੌਖਾ। ਅਉਧ=ਉਮਰ। ਦਿਨਸੁ=ਦਿਨ। ਰੈਣਾਰੇ=ਰਾਤ। ਮਿਲਿ=ਗੁਰੂ ਦੇ ਨਾਲ ਮਿਲ

---

*ਸ਼ਬਦਾਰਥ ਵਿਚ 'ਰੈਣਾ ਰੇ' ਪਦ ਛੇਦ ਪਾਠ ਹੈ, ਪਰ ਗੁਰਬਾਣੀ ਦੀ ਕਾਵਿ-ਸ਼ੈਲੀ ਪਖੋਂ ਇਸ ਦਾ ਜੁੜਤ ਸਰੂਪ ਹੀ ਠੀਕ ਹੈ।

ਕੇ। ਜਿਸਹਿ=ਜਿਸ ਨੂੰ। ਜਗਾਇ=ਜਗਾ ਕੇ। ਪੀਆਵੈ=ਪਿਲਾਉਂਦਾ ਹੈ। ਤਿਨਿ=ਉਸ ਨੇ। ਬਿਹਾਝਹੁ=ਖ਼ਰੀਦੋ। ਮਨਹਿ=ਮਨ ਵਿਚ। ਬਸੇਰਾ=ਵਾਸਾ। ਨਿਜਘਰਿ=ਆਪਣੇ ਹਿਰਦੇ ਵਿਚ। ਮਹਲੁ= ਸਰੂਪ। ਪਾਵਹੁ=ਪ੍ਰਾਪਤ ਕਰ ਲਵੋ। ਬਹੁਰਿ=ਮੁੜ ਕੇ। ਫੇਰਾ=(ਜਨਮ ਮਰਨ ਦਾ) ਗੇੜਾ। ਬਿਧਾਤੇ=ਹੇ ਕਰਮਾਂ ਦੇ ਫਲ ਪ੍ਰਦਾਤੇ !।

**ਅਰਥ :** ਹੇ ਮੇਰੇ ਮਿੱਤਰ ! (ਸਤਿ ਸੰਗੀਓ ! ਮੈਂ ਤੁਹਾਡੇ ਅਗੇ) ਬੇਨਤੀ ਕਰਦਾ ਹਾਂ (ਤੁਸੀਂ ਧਿਆਨ ਨਾਲ) ਸੁਣੋ (ਕਿ ਇਹ ਮਨੁਖਾ ਜਨਮ ਰੂਪੀ) ਘੜੀ ਸੰਤਾਂ ਦੀ ਸੇਵਾ ਲਈ ਹੈ। ਇਥੇ (ਭਾਵ ਇਸ ਸੰਸਾਰ ਵਿਚ) ਹਰੀ (ਨਾਮ) ਦਾ ਲਾਭ ਖੱਟ ਕੇ (ਆਪਣੇ ਨਾਲ ਲੈ) ਚਲੋ, ਅਗੇ (ਰੱਬੀ-ਦਰਗਾਹ ਵਿਚ) ਨਿਵਾਸ ਸੌਖਾ (ਹੋ ਜਾਵੇਗਾ)। (ਹੇ ਮਨ !) ਦਿਨ ਰਾਤ, ਦੀ ਵਿਆਪਕ ਚਾਲ ਨਾਲ ਉਮਰ ਘਟਦੀ ਜਾ ਰਹੀ ਹੈ (ਇਸ ਲਈ ਤੂੰ) ਗੁਰੂ ਨਾਲ ਮਿਲ ਕੇ (ਪ੍ਰਭੂ ਪ੍ਰਾਪਤੀ ਵਾਲਾ ਕੰਮ ਸਵਾਰ ਲੈ।੧।ਰਹਾਉ।

ਇਹ ਸੰਸਾਰ (ਜਿਹੜਾ) ਵਿਕਾਰ ਅਤੇ ਸੰਸੇ ਵਿਚ (ਫਸਾਉਣ ਵਾਲਾ ਹੈ, ਇਸ ਚੋਂ ਕੋਈ ਵਿਰਲਾ) ਬ੍ਰਹਮ ਗਿਆਨੀ (ਤੱਤ ਬੇਤਾ) ਹੀ ਤਰਿਆ ਹੈ। (ਉਹ ਪ੍ਰਭੂ) ਜਿਸ ਨੂੰ (ਅਗਿਆਨਤਾ ਦੀ ਨਿੰਦਰਾ ਵਿਚੋਂ) ਜਗਾ ਕੇ ਇਹ ਨਾਮ ਰੂਪੀ ਰੱਸ ਪਿਲਾਉਂਦਾ ਹੈ, ਉਸ ਨੇ ਹੀ ਉਸ ਅਕੱਥ ਪ੍ਰਭੂ ਦੀ ਕਥਾ ਨੂੰ ਸਮਝਿਆ ਹੈ।੨।

(ਹੇ ਮਨ ਅਤੇ ਸਤਿਸਸੰਗੀ ਜਨੋ ! ਤੁਸੀਂ) ਜਿਸ (ਸੌਦੇ) ਲਈ (ਇਸ ਸੰਸਾਰ ਵਿਚ) ਆਏ ਹੋ ਉਸੇ (ਸੌਦੇ) ਨੂੰ ਖ਼ਰੀਦੋ (ਭਾਵ ਪ੍ਰਭੂ ਦਾ ਸਿਮਰਨ ਕਰੋ ਕਿਉਂਕਿ) ਗੁਰੂ ਰਾਹੀਂ ਹਰੀ ਦਾ ਮਨ ਵਿਚ ਵਾਸਾ ਹੁੰਦਾ ਹੈ। (ਜੇਕਰ ਗੁਰੂ ਦੀ ਚਰਨੀ ਲਗੋਗੇ ਤਾਂ) ਆਪਣੇ ਹਿਰਦੇ ਵਿਚ (ਉਸ ਪਰਮ ਜੋਤੀ ਦੇ) ਸਰੂਪ ਨੂੰ ਸੁਖ ਤੇ ਸ਼ਾਂਤੀ ਨਾਲ ਪ੍ਰਾਪਤ ਕਰ ਲਵੋਗੇ (ਅਤੇ) ਮੁੜ ਕੇ (ਤੁਹਾਨੂੰ ਜੰਮਣ-ਮਰਨ ਵਾਲਾ) ਚੱਕਰ ਨਹੀਂ ਪਵੇਗਾ।੩।

(ਅੰਤ ਵਿਚ ਗੁਰਦੇਵ ਜੀ ਬੇਨਤੀ ਕਰਨ ਦੀ ਜਾਚ ਸਿਖਾਉਂਦੇ ਹਨ ਕਿ ਉਸ ਸਾਈਂ ਅਗੇ ਇਉਂ ਅਰਜ਼ੋਈ ਕਰੋ) ਹੇ ਅੰਦਰ ਦੀਆਂ ਜਾਣਨ ਵਾਲੇ !, ਕਰਮਾਂ ਦੇ ਫਲ-ਪ੍ਰਦਾਤੇ (ਮੇਰੇ) ਮਨ ਦੀ ਸ਼ਰਧਾ ਪੂਰੀ ਕਰੋ।

ਦਾਸ ਨਾਨਕ (ਆਪ ਪਾਸੋਂ) ਇਹ (ਆਤਮਿਕ) ਸੁਖ ਮੰਗਦਾ ਹੈ ਕਿ ਮੈਨੂੰ (ਅਠੇ ਪਹਿਰ ਨਾਮ ਜਪਣ ਵਾਲੇ) ਸੰਤਾਂ (ਸਤਿਗੁਰੂ ਜੀ) ਦੀ ਚਰਨ ਧੂੜੀ ਬਣਾ ਦਿਓ।੪।੫।

## ਅਰਥ ਭੇਦ ਅਤੇ ਨਿਰਣੈ

**ਅਉਧ ਘਟੈ ਦਿਨਸੁ ਰੈਣਾਰੇ ॥**

ਇਸ ਪੰਕਤੀ ਵਿਚ 'ਦਿਨਸੁ' ਨੂੰ 'ਦਿਨ ਸੁ' ਅਤੇ 'ਰੈਣਾ ਰੇ' ਪਦ ਛੇਦ ਕਰਨਾ ਠੀਕ ਨਹੀਂ ਜਿਵੇਂ ਫਰੀਦਕੋਟ ਸਟੀਕ ਵਾਲੇ ਵਿਦਵਾਨਾਂ ਨੇ 'ਦਿਨਸੁ' ਨੂੰ 'ਦਿਨ ਸੁ' ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਸੰਥਯਾ ਪੋਥੀ ਅਤੇ 'ਮਹਾਨ ਕੋਸ਼' ਆਦਿ ਵਿਚ 'ਰੈਣਾਰੇ' ਨੂੰ 'ਰੈਣਾ ਰੇ' ਪਦ ਛੇਦ ਕੀਤਾ ਹੈ। ਗੁਰਬਾਣੀ ਵਿਚ 'ਦਿਨਸੁ' ਇਕ ਪਦ ਹੈ। ਜਿਵੇਂ-'ਦਿਨਸੁ ਚੜੈ ਫਿਰਿ ਆਥਵੈ....' (ਪੰਨਾ ੪੧) ਜਾਂ 'ਦਿਨਸੁ ਰੈਣਿ ਤੇਰਾ ਨਾਉ ਸਦਾ ਸਦ ਜਾਪੀਐ' (ਪੰਨਾ ੯੬੩) ਆਦਿ ਪੰਕਤੀਆਂ ਤੋਂ ਪ੍ਰਗਟ ਹੁੰਦਾ ਹੈ। ਇਸੇ ਤਰ੍ਹਾਂ 'ਰੈਣਾਰੇ' ਇਕੱਠਾ ਪਾਠ ਹੈ, ਜਿਸਦੀ ਪੁਸ਼ਟੀ ਹੇਠ ਲਿਖੀ ਪੰਕਤੀ ਤੋਂ ਭਲੀ ਪ੍ਰਕਾਰ ਹੋ ਜਾਂਦੀ ਹੈ:-

**ਅਗਮ ਅਗੋਚਰੁ ਅਲਖ ਅਪਾਰੇ ॥ ਨਾਨਕੁ ਸਿਮਰੈ ਦਿਨੁ ਰੈਨਾਰੇ ॥** [ਪੰਨਾ ੭੪੦

'ਰੈਣਾਰੇ' ਨੂੰ ਲਗਭਗ ਸਮੂਹ ਟੀਕਾਕਾਰਾਂ ਨੇ ਪਦ ਛੇਦ ਕੀਤਾ ਹੈ ਜੋ ਕਿ ਠੀਕ ਨਹੀਂ ਹੈ। ਕਾਵਿ ਕਲਾ ਦੇ ਪਖੋਂ ਇਸ ਸ਼ਬਦ ਦੀ ਬਨਾਵਟ ਇਉਂ ਹੋਈ ਹੈ ਜਿਵੇਂ ਰੇਣ ਤੋਂ ਰੇਣਾਰ, ਰੇਣਾਰ ਤੋਂ

ਰੇਣਾਰੇ, ਗੈਣ ਤੋਂ ਗੈਣਾਰ, ਗੈਣਾਰ ਤੋਂ ਗੈਣਾਰੇ। ਦਰਸਾਰੇ, ਖੇਤਾਰੇ, ਦਰਬਾਰੇ, ਬਿਗਸਾਰੇ, ਕਮਲਾਰੇ, ਕਿਤਨੇ ਹੀ ਸ਼ਬਦ ਇਸ ਭਾਂਤ ਦੇ ਗੁਰਬਾਣੀ ਵਿਚ ਵਰਤੇ ਹੋਏ ਹਨ ਜੋ ਉਪਰੋਕਤ ਨਿਰਣੈ ਤੇ ਮੁਹਰ ਲਾਉਂਦੇ ਹਨ।

## ਸਾਰੰਸ਼ ਅਤੇ ਸਿਧਾਂਤ

ਸਿਰਜਣਹਾਰ ਪ੍ਰਭੂ ਨੇ ਮਨੁੱਖੀ ਮਨ ਦੇ ਆਰਾਮ ਲਈ ਸਰੀਰ ਰੂਪ ਇਕ ਸੁੰਦਰ ਮਹਲੁ ਬਣਾਇਆ ਹੈ ਪਰ ਚੰਚਲ ਮਨ ਇਸ ਵਿਚ ਟਿਕ ਕੇ ਨਹੀਂ ਬੈਠਦਾ। ਇਧਰ ਉਧਰ ਹੀ ਭਰਮਦਾ ਫਿਰਦਾ ਹੈ। ਦਿਨ ਧੰਧਾ ਪਿਟਦਿਆਂ, ਰਾਤ ਗਿਣਤੀ ਗਿਣਦਿਆਂ ਅਜਾਈਂ ਗੁਜ਼ਾਰ ਦਿੰਦਾ ਹੈ ਅਤੇ ਮੌਤ ਤੋਂ ਅਚੇਤ ਰਹਿੰਦਾ ਹੈ। ਗੁਰੂ ਸਾਹਿਬ ਜਗਿਆਸੂ ਨੂੰ ਸੁੱਖੀ-ਜੀਵਨ ਲਈ ਇਕ ਸਨੇਹਾ ਦਿੰਦੇ ਹਨ ਜਿਸ ਦਾ ਨਾਮ ਹੈ 'ਸੋਹਿਲਾ'। ਇਹ ਸੋਹਿਲਾ ਭਾਵੇਂ ਪਹਿਲਾਂ ਸਤਿਗੁਰੂ ਨਾਨਕ ਦੇਵ ਜੀ ਨੇ ਸੁਣਾਇਆ ਪਰ ਇਸ ਦਾ ਵਿਸਥਾਰ ਸ੍ਰੀ ਗੁਰੂ ਅਮਰਦਾਸ ਜੀ ਨੇ 'ਅਨੰਦੁ ਸਾਹਿਬ' ਦੀ ੧੯ਵੀਂ ਤੇ ੩੯ਵੀਂ ਪਉੜੀ ਵਿਚ ਵੀ ਕੀਤਾ ਹੈ:-

**੧. ਏਹੁ ਸੋਹਿਲਾ ਸਬਦੁ ਸੁਹਾਵਾ ॥** [ਪੰਨਾ ੯੧੯

**੨. ਏਹੁ ਸਾਚਾ ਸੋਹਿਲਾ, ਸਾਚੈ ਘਰਿ ਗਾਵਹੁ ॥** [ਪੰਨਾ ੯੨੨

'ਸੋਹਿਲਾ' ਆਤਮਿਕ ਖੇੜੇ ਦਾ ਗੀਤ ਹੈ। ਜੋ ਜਗਿਆਸੂ ਨੂੰ ਉਦਾਸ ਤੇ ਨਿਰਾਸ਼ਾਵਾਦੀ ਨਹੀਂ ਬਣਾਉਂਦਾ। ਇਥੋਂ ਤੀਕ ਕਿ ਸੰਮਤ ਦਾ ਸੰਕੇਤ ਵੀ ਸਾਹੇ (ਵਿਆਹ) ਦੇ ਰੂਪ ਵਿਚ ਵਰਨਣ ਕਰਕੇ ਆਸ਼ਾਵਾਦੀ ਬਣਾਉਂਦਾ ਹੋਇਆ ਪ੍ਰਭੂ ਨਾਲ ਮੇਲ-ਮਿਲਾਪ ਲਈ ਅਸੀਸਾਂ ਲੈਣ ਦੀ ਸੇਧ ਦਿੰਦਾ ਹੈ।

'ਸੋਹਿਲਾ' ਸਾਈਂ ਦੇ ਸਿਮਰਨ ਵਿਚ ਸਾਵਧਾਨ ਹੋਣ ਲਈ ਸੁਵਖਤੇ ਜਗਾਉਂਦਾ ਹੈ। ਜੇ ਰਾਤ ਨੂੰ ਸੌਣ ਸਮੇਂ 'ਸੋਹਿਲਾ' ਬਾਣੀ ਦਾ ਪਾਠ ਕਰਨ ਉਪਰੰਤ ਪ੍ਰਭੂ-ਚਰਨਾਂ ਵਿਚ ਅੰਮ੍ਰਿਤ ਵੇਲੇ ਜਾਗਣ ਲਈ ਅਰਦਾਸ ਕੀਤੀ ਜਾਵੇ ਤਾਂ ਬਿਨਾ ਘੜੀ ਦੇ ਅਲਾਰਮ ਲਾਇਆਂ ਹੀ ਜਾਗ ਆ ਜਾਂਦੀ ਹੈ। ਜਿਹੜਾ ਨਾਮ ਅਭਿਆਸੀ ਪ੍ਰਭਾਤੇ ਜਾਗਦਾ ਹੈ, ਉਹੋ ਹੀ ਬਲਵਾਨ ਪੁਰਸ਼ ਬਣਦਾ ਹੈ। ਉਹ ਸਰੀਰ ਰੂਪੀ ਨਗਰ ਵਿਚ ਕਾਮ, ਕ੍ਰੋਧ ਡਾਕੂਆਂ ਦਾ ਮੁਕਾਬਲਾ ਕਰਕੇ ਉਨ੍ਹਾਂ ਨੂੰ ਖੰਡਲ-ਖੰਡਾ ਕਰਦਾ ਹੈ।

'ਸੋਹਿਲਾ' ਬਾਣੀ ਦਾ ਇਕਾਗਰ ਮਨ ਨਾਲ ਪਾਠ ਕਰਨ ਤੇ ਸੁਣਨ ਨਾਲ ਰਾਤ ਨੂੰ ਗੰਦੇ ਮੰਦੇ ਤੇ ਡਰਾਉਣੇ ਸੁਪਨੇ ਨਹੀਂ ਆਉਂਦੇ ਕਿਉਂਕਿ ਸੌਣ ਸਮੇਂ ਸਿਖ ਦੀ ਸੁਰਤਿ ਨਾਮ ਵਿਚ ਲੀਨ ਹੁੰਦੀ ਹੈ ਜੋ ਨਿਰੰਤਰ ਆਤਮਿਕ-ਰੱਸ ਮਾਣਦੀ ਰਹਿੰਦੀ ਹੈ। ਗੁਰ-ਸ਼ਬਦ ਨਾਲ ਜੁੜਿਆਂ ਹੀ 'ਸੋਇ ਅਚਿੰਤਾ, ਜਾਗਿ ਅਚਿੰਤਾ' ਵਾਲੀ ਅਵਸਥਾ ਪ੍ਰਾਪਤ ਹੁੰਦੀ ਹੈ।

ਅਜੋਕੇ ਮਾਇਆਵਾਦੀ ਯੁੱਗ ਵਿਚ ਜਿਹੜੇ ਲੋਕ ਰਾਤ ਨੂੰ ਦੇਰ ਤਕ ਟੀ.ਵੀ. ਸਿਨਮੇ ਤੇ ਹੋਰ ਰੰਗ ਮੰਚ ਵਿਚ ਮਸਤ ਰਹਿੰਦੇ ਹਨ, ਉਹ 'ਸ਼ਬਦ-ਸੋਹਿਲੇ' ਤੋਂ ਵੰਚਿਤ ਰਹਿੰਦੇ ਹਨ। ਇਹ ਕੁਦਰਤ ਦਾ ਨਿਯਮ ਹੈ ਕਿ ਜਿਤਨੀ ਜਲਦੀ ਕੋਈ ਸਉਂਦਾ ਹੈ, ਉਤਨੀ ਜਲਦੀ ਹੀ ਉਹ ਜਾਗਦਾ ਹੈ। ਰਾਤ ਨੂੰ ਸੋਹਿਲਾ ਬਾਣੀ ਦਾ ਪਾਠ ਕਰਨ ਮਗਰੋਂ ਪੰਜ ਦਸ ਮਿੰਟ ਜਾਂ ਜਿਤਨਾ ਸਮਾਂ ਮਨ ਸਾਵਧਾਨ ਰਹਿ ਸਕਦਾ ਹੋਵੇ, ਬੈਠ ਕੇ ਗੁਰ-ਮੰਤਰ ਦਾ ਅਭਿਆਸ ਕਰਨਾ ਬਹੁਤ ਹੀ ਲਾਹੇਵੰਦਾ ਹੋਵੇਗਾ- 'ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ॥ ਨਾਨਕ, ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ' (ਪੰਨਾ ੩੨੧) ਵਾਲੀ ਸਥਿਤੀ ਦਾ ਨਿਰੰਤਰ ਰਸ ਤੇ ਰਹੱਸ ਬਣਿਆ ਰਹਿੰਦਾ ਹੈ।

ਇਸ ਬਾਣੀ ਵਿਚ ਮੁੱਖ ਸਿਧਾਂਤ ਅਲੰਕਾਰਕ ਰੂਪ ਵਿਚ ਇਉਂ ਨਿਰੂਪਣ ਕੀਤਾ ਹੋਇਆ ਹੈ ਜਿਵੇਂ ਬਾਬਾ ਫ਼ਰੀਦ ਜੀ ਦੇ ਬਚਨ ਹਨ:-

**ਜਿੰਦੁ ਵਹੁਟੀ ਮਰਣੁ ਵਰੁ, ਲੈ ਜਾਸੀ ਪਰਣਾਇ ॥** [ਪੰਨਾ ੧੩੭੭

ਭਾਵ ਇਹ ਹੈ ਕਿ ਮਨੁੱਖ ਨੂੰ ਮੌਤ ਯਾਦ ਰਹੇ। ਸਿਆਣਿਆਂ ਪੁਰਸ਼ਾਂ ਦਾ ਵੀਚਾਰ ਹੈ ਕਿ ਜਿਸ ਮਨੁੱਖ ਨੂੰ ਮੌਤ ਯਾਦ ਹੋਵੇ, ਉਹ ਸਦਾ ਪਾਪ-ਕਰਮਾਂ ਤੋਂ ਬਚਿਆਂ ਰਹਿੰਦਾ ਹੈ। ਫਿਰ ਪ੍ਰਭੂ ਦੀ ਆਰਤੀ ਰਾਹੀਂ

ਪ੍ਰਭੂ ਦੇ ਨਿਰਗੁਣ ਤੇ ਸਰਗੁਣ ਸਰੂਪ ਦੇ ਸੁਆਦਲੇ ਦਰਸ਼ਨ, ਜੋਤਿ ਪ੍ਰਕਾਸ਼ ਆਦਿ ਸਭ ਕੁਝ ਗੁਰ-ਸਿਖਿਆ ਰਾਹੀਂ ਪਰਾਪਤ ਹੁੰਦੇ ਦਸੇ ਹਨ। ਨਿਰੀਆਂ ਗੱਲਾਂ ਨਾਲ ਨਿਜ ਘਰ ਵਿਚ ਵਾਸਾ ਨਹੀਂ ਹੋ ਸਕਦਾ। 'ਸੋਹਿਲਾ' ਬਾਣੀ ਦਾ ਸੰਦੇਸ਼ ਮਨੁੱਖ ਨੂੰ ਨਿਜ ਘਰ ਵਿਚ ਪਹੁੰਚਾਣ ਦਾ ਵਸੀਲਾ ਹੈ, ਇਸ ਲਈ ਅੰਤਲੇ ਸ਼ਬਦ ਵਿਚ ਇਹ ਚਿਤਾਵਨੀ ਦਿੱਤੀ ਹੈ:-

**ਜਾ ਕਉ ਆਏ ਸੋਈ ਬਿਹਾਝਹੁ, ਹਰਿ ਗੁਰ ਤੇ ਮਨਹਿ ਬਸੇਰਾ ॥**
**ਨਿਜਘਰਿ ਮਹਲੁ ਪਾਵਹੁ ਸੁਖ ਸਹਜੇ, ਬਹੁਰਿ ਨ ਹੋਇਗੋ ਫੇਰਾ ॥**

ਗੁਰਬਾਣੀ ਵਿਚ ਆਤਮਿਕ ਲਾਭ ਲੈਣ ਹਿਤ ਜੀਵ ਨੂੰ ਬੜਾ ਚੌਕੰਨਾ ਕੀਤਾ ਹੈ:-

੧. **ਆਇਓ ਲਾਭ ਲਾਭਨ ਕੈ ਤਾਈ,**
**ਮੋਹਨਿ ਠਗਉਲੀ ਸਿਉ, ਉਲਝਿ ਪਹਾ ॥** [ਪੰਨਾ ੧੨੦੩

੨. **ਲਾਭੁ ਲੈਹੁ ਹਰਿ ਰਿਦੈ ਅਰਾਧਹੁ, ਛੁਟਕੈ ਆਵਣ ਜਾਣੀ ॥** [ਪੰਨਾ ੧੨੧੯

੩. **ਕਰਉ ਬੇਨੰਤੀ ਸੁਨਹੁ ਮੇਰੇ ਮੀਤਾ, ਸੰਤ ਟਹਲ ਕੀ ਬੇਲਾ ॥**
**ਈਹਾ ਖਾਟਿ ਚਲਹੁ ਹਰਿ ਲਾਹਾ, ਆਗੈ ਬਸਨੁ ਸੁਹੇਲਾ ॥** [ਪੰਨਾ ੨੦੫

੪. **ਅਗਮ ਅਗੋਚਰੁ ਬਿਅੰਤੁ ਸੁਆਮੀ, ਤਾ ਕਾ ਅੰਤੁ ਨ ਪਾਈਐ ॥**
**ਲਾਹਾ ਖਾਟਿ ਹੋਈਐ ਧਨਵੰਤਾ, ਅਪੁਨਾ ਪ੍ਰਭੂ ਧਿਆਈਐ ॥** [ਪੰਨਾ ੧੩੩੨



# ਰਾਗੁ ਸਿਰੀ ਰਾਗੁ

'ਸੋ ਦਰੁ' ਤੇ 'ਸੋਹਿਲਾ' ਬਾਣੀ ਵਿਚ ਅੰਕਿਤ ਸ਼ਬਦ ਵਖ ਵਖ ਰਾਗਾਂ ਵਿਚ ਦਰਜ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗ ਸੰਪਾਦਨਾ ਪਖੋਂ ਰਾਗਾਂ ਦਾ ਕ੍ਰਮ 'ਸਿਰੀ ਰਾਗੁ' ਤੋਂ ਹੀ ਆਰੰਭ ਹੁੰਦਾ ਹੈ। ਭਾਵੇਂ ਹਿੰਦੂ ਧਰਮ ਵਿਚ ਇਸ ਰਾਗ ਦਾ ਨਾਮ 'ਸ੍ਰੀ' ਹੈ ਪਰ ਗੁਰਮਤਿ ਵਿਚ ਇਸ ਦਾ ਨਾਮ 'ਸਿਰੀ ਰਾਗੁ' ਹੈ ਜੋ ਕਿ ਆਰੰਭਕ ਸਿਰਲੇਖ ਤੋਂ ਹੀ ਸਪੱਸ਼ਟ ਹੋ ਜਾਂਦਾ ਹੈ। ਬਾਕੀ ਰਾਗਾਂ ਵਿਚ ਹਰ ਇਕ ਸਿਰਲੇਖ ਤੇ ਸ਼ਬਦ ਨਾਲ ਰਾਗ ਪਦ ਨਹੀਂ ਵਰਤਿਆ ਹੋਇਆ ਜਿਵੇਂ 'ਗਉੜੀ ਮਹਲਾ ੫' ਪਹਿਲਾਂ 'ਸੋਰਠਿ ਮਹਲਾ ੫' ਆਦਿ ਹਨ, ਪਰ ਪ੍ਰਥਮ ਰਾਗ ਵਿਚ ਹਰੇਕ ਸ਼ਬਦ ਦੇ ਸਿਰਲੇਖ ਨਾਲ 'ਸਿਰੀ ਰਾਗੁ' ਅੰਕਿਤ ਹੈ।

ਇਹ ਇਕ ਪ੍ਰਾਚੀਨ ਰਾਗ ਹੈ ਜਿਸ ਦੀ ਪ੍ਰਕਿਰਤੀ ਗੰਭੀਰ ਹੈ। ਇਸ ਦਾ ਗਾਇਨ ਵਿਲੰਬਤ ਲੈਅ ਵਿਚ ਕਰਨਾ ਹੀ ਸ਼ੋਭਦਾ ਹੈ। ਇਹ ਰਾਗ ਸੰਧੀ ਪ੍ਰਕਾਸ਼ ਹੈ ਅਤੇ ਇਸ ਦੇ ਗਾਇਨ ਦਾ ਸਮਾਂ ਸੂਰਜ ਡੁਬਣ ਤੋਂ ਕੁਝ ਪਹਿਲਾਂ ਤੇ ਕੁਝ ਬਾਅਦ ਹੈ। ਇਹ ਸੀਤਲ ਤੇ ਮਧੁਰ ਰਾਗ ਹੈ। ਸੰਪ੍ਰਦਾਈ ਵਿਦਵਾਨਾਂ ਅਨੁਸਾਰ ਸਿਰੀ ਰਾਗ ਸ਼ਾਂਤਿ-ਰੱਸ ਦਾ ਪ੍ਰਤੀਕ ਹੋਣ ਕਰਕੇ, ਗੁਰਬਾਣੀ ਵਿਚ ਇਸ ਨੂੰ ਪ੍ਰਥਮ ਅਸਥਾਨ ਦਿਤਾ ਗਿਆ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਰਾਗ ਦੀ ਵਡਿਆਈ ਇਉਂ ਕੀਤੀ ਹੈ:-

**ਰਾਗਾਂ ਵਿਚਿ ਸ੍ਰੀ ਰਾਗੁ ਹੈ, ਜੇ ਸਚਿ ਧਰੇ ਪਿਆਰੁ ॥**
**ਸਦਾ ਹਰਿ ਸਚੁ ਮਨਿ ਵਸੈ, ਨਿਹਚਲੁ ਮਤਿ ਅਪਾਰੁ ॥** [ਪੰਨਾ ੮੩

ਭਾਵ ਇਸ ਰਾਗ ਦੀ ਉਤਮਤਾ ਤਾਂ ਹੀ ਹੈ ਜੇ ਇਸ ਰਾਗ ਦੁਆਰਾ ਜਗਿਆਸੂ ਦਾ ਸਚ ਨਾਲ ਪਿਆਰ ਪਵੇ। ਸਿਖ ਧਰਮ ਦੇ ਸ਼੍ਰੋਮਣੀ ਪ੍ਰਚਾਰਕ ਭਾ.ਸ. ਗੁਰਦਾਸ ਜੀ ਨੇ ਕਬਿਤ ਨੰਬਰ ੩੭੬ ਵਿਚ ਇਸ ਰਾਗ ਦੀ ਮਹੱਤਤਾ ਨੂੰ ਇਉਂ ਵਰਣਨ ਕੀਤਾ ਹੈ:-

'.....ਰਾਗਨ ਮਹਿ ਸਿਰੀ ਰਾਗੁ ਪਾਰਸ ਪਖਾਨ ਹੈ'

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗ ਮਾਲਾ ਵਿਚ 'ਸਿਰੀ ਰਾਗੁ' ਦਾ ਪੰਜਵਾਂ ਸਥਾਨ ਹੈ, ਪਰ ਗੁਰਬਾਣੀ ਦੀ ਸੰਪਾਦਨਾ ਵਿਚ ਪ੍ਰਥਮ ਸਥਾਨ ਦੇ ਕੇ ਇਸ ਰਾਗ ਨੂੰ ਸਰਬੋਤਮ ਮੰਨਿਆ ਹੈ। ਸੰਪਰਦਾਈ ਵਿਦਵਾਨਾਂ ਦਾ ਇਹ ਕਥਨ ਹੈ ਕਿ ਇਹ ਰਾਗ ਸਾਂਤ-ਰਸੀ ਤਾਸੀਰ ਵਾਲਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਜਦੋਂ 'ਰਾਗ ਰਤਨ ਪਰਵਾਰ ਪਰੀਆ' ਸ਼ਬਦ ਗਾਵਣ ਲਈ ਆਈਆਂ ਤਾਂ ਉਨ੍ਹਾਂ ਨੇ ਸਭ ਤੋਂ ਪਹਿਲਾਂ 'ਭੈਰਉ' ਦਾ ਅਲਾਪ ਕੀਤਾ ਜਿਸ ਕਰਕੇ ਰਾਗ ਮਾਲਾ ਵਿਚ 'ਪ੍ਰਥਮ ਰਾਗੁ ਭੈਰਉ ਵੈ ਕਰਈ' ਦਰਜ ਹੈ। ਉਪਰੋਕਤ ਪੰਕਤੀ ਵਿਚ 'ਵੈ' ਪਦ ਦੀ ਵਰਤੋਂ ਰਾਗ-ਪ੍ਰਵਾਰ ਦੀ ਸੰਕੇਤਕ ਹੈ।

ਸੰਗੀਤਕ ਪਖੋਂ ਸਿਰੀ ਰਾਗੁ ਪੂਰਵੀ ਥਾਟ ਓੜਵ-ਸੰਪੂਰਨ ਜਾਤੀ ਦਾ ਰਾਗ ਹੈ।

ਆਰੋਹੀ - ਸ ਰੁ ਮੰ ਪ ਨੀ ਸ
ਅਵਰੋਹੀ- ਸ ਨੀ ਧੁ ਪ ਮ ਗ ਰੇ ਸ

ਹੋਰ ਵਿਸਥਾਰ ਲਈ ਵੇਖੋ ਪੁਸਤਕ 'ਨਿਰਬਾਣ ਕੀਰਤਨੁ'।

**ਘਰੁ-** ਗੁਰਬਾਣੀ ਵਿਚ ਘਰੁ ਪਦ ਦੀ ਵਰਤੋਂ ਰਾਗ ਵਾਲੇ ਸਿਰਲੇਖ ਨਾਲ ਹੀ ਅੰਕਿਤ ਹੁੰਦੀ ਹੈ। ਇਸ ਦਾ ਭਾਵ ਤਾਲ ਤੋਂ ਹੈ, ਜਿਵੇਂ ਘਰੁ ੧, ੨, ੩ ਆਦਿ। ਇਸ ਤਰ੍ਹਾਂ ਗੁਰਬਾਣੀ ਵਿਚ ਘਰੁ ਪਦ ਦੀ ਸੰਖਿਆ ੧੭ ਤਕ ਉਪਲਬਧ ਹੈ।

ਘਰੁ ਪਦ ਦਾ ਅਰਥ ਕਰਨ ਵਿਚ ਵਿਦਵਾਨਾਂ ਦੀ ਪਰਸਪਰ ਸੰਮਤੀ ਨਹੀਂ ਹੈ। ਗੁਰਬਾਣੀ ਵਿਚ ਘਰ ਦੇ ਵਖ ਵਖ ਅਰਥਾਂ ਦਾ ਇਉਂ ਵਰਨਣ ਕੀਤਾ ਗਿਆ ਹੈ:-

'੧' ਦਾ ਸ਼ੁੱਧ ਉਚਾਰਨ ਕਰਨ ਦੀ ਸੇਧ ਦੇਣ ਹਿਤ ਹੀ 'ਪਹਿਲਾ' ਪਦ ਵਰਤਿਆ ਗਿਆ

ਹੈ। ਇਸ ਲਈ ਦੋ ਵਾਰੀ 'ਪਹਿਲਾ ਪਹਿਲਾ' ਉਚਾਰਨ ਕਰਨਾ ਵਿਧਾਨ ਦੇ ਵਿਰੁੱਧ ਹੈ।

੧) ਗੁਰਮਤ ਸੰਗੀਤ ਅਨੁਸਾਰ ਘਰ ਦੇ ਦੋ ਅਰਥ ਹਨ ਕਿ ਤਾਲ, ਦੂਜਾ ਸੁਰ ਅਤੇ ਮੂਰਛਨਾ ਦੇ ਭੇਦ ਕਰਕੇ ਇਕ ਹੀ ਰਾਗ ਦੇ ਸਰਗਮ ਪ੍ਰਸਤਾਰ ਅਨੁਸਾਰ ਗਾਉਣ ਦੇ ਪ੍ਰਕਾਰ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੧ ਤੋਂ ੧੭ ਘਰ ਤੀਕ ਘਰ ਲਿਖੇ ਹਨ। ਇਸ ਤੋਂ ਗਵੈਯੇ ਨੂੰ ਸੂਚਨਾ ਹੈ ਕਿ ਇਸ ਸ਼ਬਦ ਨੂੰ ਇਸ ਰਾਗ ਦੇ ਇਤਨਵੇਂ ਨੰਬਰ ਦੇ ਸਵਰ ਪ੍ਰਸਤਾਰ ਅਨੁਸਾਰ ਗਾਓ। [ਮਹਾਨ ਕੋਸ਼, ਪੰਨਾ ੪੪੧- ਤੀਜੀ ਛਾਪ

੨) ਤਾਲ ਜਾਂ ਟਿਕਾਣੇ ਦਾ ਨੰਬਰ। (ਈਰਾਨੀ ਰਾਗ ਵਿਚ ਦੋ-ਗਾਹ, ਸਿਹ-ਗਾਹ, ਚਹਾਰ-ਗਾਹ ਆਦਿ ਆਉਂਦੇ ਹਨ)। [ਸ਼ਬਦਾਰਥ

੩) ਫੁਟਕਲ- ਸ੍ਰੀ ਆਦਿ ਗ੍ਰੰਥ ਵਿਚ ਘਰ ਦਾ ਪ੍ਰਯੋਗ ਤਾਲ ਦੇ ਅਰਥਾਂ ਵਿਚ ਨਹੀਂ ਕੀਤਾ ਗਿਆ ਕਿਉਂਕਿ ਆਦਿ ਗ੍ਰੰਥ ਵਿਚ ਤਾਲ ਦਰਸਾਊ ਸ਼ਬਦ 'ਛੰਤਾਂ ਕੀ ਜਤਿ' ਹੈ। 'ਜਤਿ' ਦਾ ਅਰਥ ਹੈ ਜਾਤੀ ਯਾ ਤਾਲ ਵਰਣ। ਤਾਲ ਵਰਣ ਹੱਥ ਦੀ ਤਾਲੀ ਨੂੰ ਸਕੇਤ ਕਰਦਾ ਹੈ ਕਿਉਂਕਿ ਗੁਰਮਤਿ ਵਿਚ ਤਾਲੀ ਦੀ ਪ੍ਰਥਾ ਨਹੀਂ ਹੈ। ਰਾਗ ਦੀ ਪ੍ਰਧਾਨ ਸੁਰ ਲਈ ਘਰ ਸੰਕੇਤਕ ਸ਼ਬਦ ਹੈ। [ਡਾ. ਮਹਿੰਦਰ ਕੌਰ ਜੀ

ਘਰਾਂ ਬਾਰੇ ਪੂਰੀ ਜਾਣਕਾਰੀ ਨਹੀਂ ਮਿਲਦੀ ਪਰ ਇਹ ਨਿਸਚੇ ਨਾਲ ਕਿਹਾ ਜਾ ਸਕਦਾ ਹੈ ਕਿ 'ਘਰ' ਨੂੰ ਕੇਵਲ ਹਥ ਦੀ ਤਾਲੀ ਦਾ ਸੰਕੇਤ ਦਰਸਾਉਣਾ ਅਨੁਚਿਤ ਹੈ। ਗੁਰਬਾਣੀ ਵਿਚ ਘਰ ਦਾ ਭਾਵ ਜੋੜੀ ਦੇ ਤਾਲ ਤੋਂ ਹੈ। ਇਸ ਤੋਂ ਬਿਨਾਂ ਹੋਰ ਕੁਝ ਹੋ ਹੀ ਨਹੀਂ ਸਕਦਾ। ਅਜਿਹੇ ਵੀਚਾਰ ਲਿਖਾਰੀਆਂ ਦੇ ਕਲਮੀ ਵੇਗ ਤੋਂ ਵਧ ਕੁਝ ਨਹੀਂ। ਇਸ ਵਿਚ ਸੰਦੇਹ ਨਹੀਂ ਕਿ ਪੁਰਾਤਨ ਰਾਗੀ ਤੇ ਰਬਾਬੀ ਪੰਥ ਚੋਂ ਅਲੋਪ ਹੋ ਚੁਕੇ ਹਨ ਅਤੇ ਸਾਨੂੰ ਘਰੁ (ਅਰਥਾਤ ਤਾਲ) ਸਮਝਣ ਦੀ ਘਾਟ ਮਹਿਸੂਸ ਹੋ ਰਹੀ ਹੈ ਪ੍ਰੰਤੂ ਗੁਰਮਤਿ ਸੰਗੀਤ ਦੇ ਪ੍ਰੇਮੀ ਜੇ ਇਸ ਬੰਨੇ ਧਿਆਨ ਦੇਣ ਤਾਂ ਅਜੇ ਵੀ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਗਿਆ, ਉਹ ਜਤਨਸ਼ੀਲ ਹੋ ਕੇ ਲੋੜੀਂਦੀ ਸਮਗਰੀ ਪਰਦਾਨ ਕਰਨ ਵਿਚ ਸਫਲ ਹੋ ਸਕਦੇ ਹਨ।

*ੴ ਸਤਿਗੁਰ ਪ੍ਰਸਾਦਿ ॥

## ਰਾਗੁ ਸਿਰੀਰਾਗੁ ਮਹਲਾ ੧ ਘਰੁ ੧

**ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ ॥ ਕਸਤੂਰਿ, ਕੁੰਗੂ, ਅਗਰਿ, ਚੰਦਨਿ, ਲੀਪਿ ਆਵੈ ਚਾਉ ॥ ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੧॥ ਹਰਿ ਬਿਨੁ, ਜੀਉ ਜਲਿ ਬਲਿ ਜਾਉ॥ ਮੈ, ਆਪਨਾ ਗੁਰੁ, ਪੂਛਿ ਦੇਖਿਆ, ਅਵਰੁ ਨਾਹੀ ਥਾਉ ॥੧॥ ਰਹਾਉ॥ ਧਰਤੀ ਤੇ ਹੀਰੇ ਲਾਲ ਜੜਤੀ, ਪਲਘ ਲਾਲ ਜੜਾਉ॥ ਮੋਹਣੀ ਮੁਖਿ ਮਣੀ ਸੋਹੈ, ਕਰੇ ਰੰਗਿ ਪਸਾਉ ॥ ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥ ਸਿਧੁ ਹੋਵਾ ਸਿਧਿ ਲਾਈ, ਰਿਧਿ ਆਖਾ ਆਉ॥ ਗੁਪਤੁ, ਪਰਗਟੁ ਹੋਇ ਬੈਸਾ, ਲੋਕੁ ਰਾਖੈ ਭਾਉ ॥ ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੩॥ ਸੁਲਤਾਨੁ ਹੋਵਾ ਮੇਲਿ ਲਸਕਰ,**

---

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਮੂਲ-ਮੰਤਰ ਦਾ ਸਰੂਪ ਭਿੰਨ ਭਿੰਨ ਰੂਪਾਂ ਵਿਚ ਹੈ, ਪਰ ਸਿਧਾਂਤ ਸਭ ਦਾ ਇਕੋ ਹੈ।

**ਤਖਤਿ ਰਾਖਾ ਪਾਉ ॥ ਹੁਕਮੁ ਹਾਸਲੁ ਕਰੀ ਬੈਠਾ, ਨਾਨਕਾ, ਸਭ ਵਾਉ॥ ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਊਸਰਹਿੰ, ਹੋਹਿੰ, ਰਤਨੀਂ, ਭੂਲਾਂ, ਨਾਉਂ, ਥਾਉਂ, ਹੋਵਾਂ, ਲਾਈਂ, ਆਖਾਂ, ਬੈਸਾਂ, ਰਾਖਾਂ, ਪਾਉਂ, ਕਰੀਂ। **ਬਿੰਦੀ ਰਹਿਤ :** ਜਾਉ, ਜੜਾਉ, ਬੈਠਾ। 'ਭੂਲਾ' ਬਿੰਦੀ ਰਹਿਤ ਨਹੀਂ ਉਚਾਰਨਾ ਕਿਉਂਕਿ ਇਸ ਨਾਲ ਅਰਥ ਦਾ ਅਨਅਰਥ ਹੋ ਜਾਂਦਾ ਹੈ।

**ਫੁਟਕਲ :**ਲਸ਼ਕਰ। 'ਤ' ਦਾ ਉਚਾਰਨ 'ਤਾਂ' ਲੰਮੀ ਆਵਾਜ਼ ਨਾਲ ਨਹੀਂ ਕਰਨਾ ਚਾਹੀਦਾ।

**ਪਦ ਅਰਥ :** ਮੋਤੀ=ਮੋਤੀਆਂ ਦੇ (ਮੋਤੀ ਸਿਪੀਆਂ ਵਿਚੋਂ ਨਿਕਲਦੇ ਹਨ)। ਊਸਰਹਿ=ਉਸਰ ਜਾਣ, ਬਣ ਜਾਣ। ਰਤਨੀ=ਰਤਨਾਂ ਦੀ, (ਹੀਰੇ ਲਾਲ, ਜਵਾਹਰ ਆਦਿ ਕੀਮਤੀ ਪਥਰਾਂ ਦਾ)। ਹੋਹਿ=ਹੋਣ। ਜੜਾਉ=ਜੜਾਵਾ, ਜੜ੍ਹਤਕਾਰੀ। ਕਸਤੂਰਿ=ਕਸਤੂਰੀ (ਇਕ ਖ਼ਾਸ ਜਾਤੀ ਦੇ ਮ੍ਰਿਗ ਦੀ ਨਾਭੀ ਵਿਚ ਬਣਨ ਵਾਲੀ ਸੁਗੰਧੀ)। ਕੁੰਗੂ=ਕੇਸਰ, ਕੁੰਕਮ ਤੋਂ ਵਿਗੜਿਆ ਰੂਪ, ਖ਼ੁੱਸ਼ੀ ਤੇ ਤਾਕਤ ਦਾ ਪ੍ਰਤੀਕ। ਅਗਰਿ=ਅਗਰ ਨਾਲ। ਊਦ=ਇਕ ਸੁਗੰਧੀ ਵਾਲਾ ਬ੍ਰਿਛ ਜਿਸਦੀਆਂ ਗੰਢਾਂ ਵਿਚ ਸੁਗੰਧੀ ਇਕਠੀ ਹੁੰਦੀ ਹੈ। ਇਹ ਆਸਾਮ ਦੇ ਇਲਾਕੇ ਵਿਚ ਬਹੁਤ ਹੁੰਦਾ ਹੈ। ਇਸ ਦੀ ਲਕੜੀ ਵਿਚੋਂ ਰਸ ਕਢਿਆ ਜਾਂਦਾ ਹੈ ਅਤੇ ਧੂਪ ਵਿਚ ਮਿਲਾਇਆ ਜਾਂਦਾ ਹੈ। ਇਸ ਦੇ ਰਸ ਤੋਂ ਅੱਤਰ ਭੀ ਬਣਦਾ ਹੈ। ਚੰਦਨਿ=ਚੰਦਨ ਨਾਲ, ਇਹ ਅਤੀ ਸੁਗੰਧੀ ਵਾਲਾ ਬ੍ਰਿਛ ਢਾਕ (ਪਲਾਸ) ਨਾਲ ਘਿਰਿਆ ਹੁੰਦਾ ਹੈ, ਮੈਸੂਰ (ਕਰਨਾਟਕ) ਅਤੇ ਮਦਰਾਸ ਦੇ ਪਰਗਣੇ ਵਿਚ ਬਹੁਤ ਹੁੰਦਾ ਹੈ। ਲੀਪਿ=ਲਿਪ ਕੇ। ਮਤੁ=ਮਤਾਂ, ਸ਼ਾਇਦ, ਕਿਤੇ ਅਜਿਹਾ ਨਾ ਹੋਵੇ। ਭੂਲਾ=ਭੁਲੇਖਾ ਖਾ ਜਾਵਾਂ, ਮੋਹਿਤ ਹੋ ਜਾਵਾਂ ਜਾਂ ਠਗਿਆ ਜਾਵਾਂ। ਚਿਤਿ=ਚਿਤ ਵਿਚ। ਜੀਉ=ਜੀਉੜਾ, ਮਨ, ਚਿਤ, ਭਾਵ ਹਿਰਦਾ। ਜਲਿ ਬਲਿ=ਸੜ ਬਲ ਕੇ। ਜਾਉ=ਜਾਂਦਾ ਹੈ। ਗੁਰੁ=ਪਾਰਬ੍ਰਹਮ-ਪਰਮੇਸ਼ਰ 'ਅਪਰੰਪਰ ਪਾਰਬ੍ਰਹਮੁ ਪਰਮੇਸਰੁ, ਨਾਨਕ, ਗੁਰੁ ਮਿਲਿਆ ਸੋਈ ਜੀਉ' (ਸੋਰਠਿ ਮ: ੧, ਪੰਨਾ ੫੯੯)। ਪਲਘਿ=ਪਲੰਘ ਨਾਲ। ਮੋਹਣੀ=ਮੋਹਣ ਵਾਲੀ ਇਸਤਰੀ, ਸੁਰਗੀ ਅਪੱਛਰਾ। ਮੁਖਿ=ਮੂੰਹ (ਮੱਥੇ) ਉਤੇ। ਮਣੀ=ਹੀਰੇ ਰਤਨਾਂ ਦੀ ਬਣੀ ਹੋਈ ਚਮਕਦਾਰ ਲੜੀ (ਇਸਤਰੀਆਂ ਮੱਥੇ ਤੇ ਸ਼ਿੰਗਾਰ ਕਰਨ ਲਈ ਇਕ ਗਹਿਣਾ 'ਟਿੱਕਾ' ਸਜਾਉਂਦੀਆਂ ਹਨ, ਉਸ ਦੀ ਥਾਂ ਤੇ ਇਥੇ 'ਮਣੀ' ਪਦ ਦਾ ਪ੍ਰਯੋਗ ਕੀਤਾ ਗਿਆ ਜਾਪਦਾ ਹੈ)। ਸੋਹੇ=ਸੋਭਨੀਕ ਹੋਵੇ, ਮਣੀ ਝਿਲ ਮਿਲ ਕਰਦੀ ਹੋਵੇ। ਰੰਗਿ=ਮੌਜ ਵਿਚ, ਨਾਜ਼ ਨਖ਼ਰੇ ਨਾਲ। ਪਸਾਉ=ਪਸਾਰਾ (ਹਾਰ-ਸ਼ਿੰਗਾਰ ਅਤੇ ਹਾਵ-ਭਾਵ ਦਾ) ਖਿਲਾਰਾ। ਸਿਧ=ਜੋਗ ਸਾਧਨਾਂ ਚੋਂ ਪੁਗਿਆ ਹੋਇਆ, ਸ਼ਕਤੀਵਾਨ ਪੁਰਸ਼। ਸਿਧਿ=ਸਿਧੀ, ਸ਼ਕਤੀ। ਰਿਧਿ=ਰਿਧੀ, ਵਿਭੂਤੀ, ਸੰਪਦਾ। ਬੈਸਾ=ਬੈਠਾਂ। ਭਾਉ=ਪ੍ਰੇਮ, ਸ਼ਰਧਾ। ਸੁਲਤਾਨੁ=ਬਾਦਸ਼ਾਹ। ਮੇਲਿ=ਮੇਲ ਕੇ, ਇਕੱਠਾ ਕਰਕੇ। ਲਸ਼ਕਰ=ਫੌਜਾਂ ਦੇ ਸਮੂਹ, ਪਲਟਨ। ਤਖਤਿ=ਰਾਜ ਸਿੰਘਾਸਣ ਉਤੇ। ਪਾਉ=ਪੈਰ, (ਮੁਬਾਰਿਕ ਕਦਮ)। ਹੁਕਮੁ=ਹਰ ਪ੍ਰਕਾਰ ਦਾ (ਸ਼ਾਹੀ) ਹੁਕਮ। ਹਾਸਲੁ=ਪ੍ਰਾਪਤ। ਕਰੀ=ਕਰਾਂ, ਚਲਾਵਾਂ। ਬੈਠਾ=ਬੈਠਾ ਹੋਇਆ। ਸਭ=ਸਭ ਕੁਝ। ਵਾਉ=ਹਵਾ ਦੇ ਬੁਲ੍ਹੇ ਵਾਂਗ ਆਈ ਤੇ ਗਈ ਅਨਸਥਿਰ ਤਾਕਤ, ਭਾਵ ਵਿਅਰਥ, ਫ਼ਜ਼ੂਲ।

**ਅਰਥ :** (ਗੁਰੂ ਬਾਬਾ ਜੀ ਫੁਰਮਾਉਂਦੇ ਹਨ ਕਿ ਮੇਰੇ ਨਿਵਾਸ ਲਈ ਜੇ ਇੱਟਾਂ ਪੱਥਰਾਂ ਦੀ ਥਾਂ) ਮੋਤੀਆਂ ਦੇ ਮੰਦਰ (ਘਰ) ਬਣ ਜਾਣ (ਉਨ੍ਹਾਂ ਦੀਆਂ ਕੰਧਾਂ ਉਤੇ ਬੇਲ ਬੂਟਿਆਂ ਦੀ ਚਿਤਰਕਾਰੀ ਦੀ ਥਾਂ) ਰਤਨਾਂ ਦਾ ਜੜਾਵਾ (ਜੜ੍ਹਤਕਾਰੀ) ਹੋ ਜਾਵੇ (ਗਾਰੇ, ਚੂਨੇ ਦੇ ਪਲਸਤਰ ਦੀ ਥਾਂ) ਕਸਤੂਰੀ, ਕੇਸਰ, ਅਗਰ, ਚੰਦਨ (ਆਦਿ ਸੁਗੰਧੀਆਂ ਨਾਲ) ਲਿਪ ਕੇ (ਉਥੇ ਰਹਿਣ ਲਈ) ਪ੍ਰਸੰਨਤਾ ਹੁੰਦੀ ਹੋਵੇ, (ਪਰ ਹੇ ਪ੍ਰਭੂ ! ਮੈਨੂੰ ਅਜਿਹੇ ਨਿਵਾਸ ਅਸਥਾਨਾਂ ਦੀ ਲੋੜ ਨਹੀਂ, ਕਿਉਂਕਿ ਮੈਨੂੰ ਇਸ ਗਲ ਦਾ ਤੌਖਲਾ ਹੈ) ਕਿਤੇ ਅਜਿਹਾ ਨਾ ਹੋਵੇ ਕਿ ਮੈਂ (ਇਹਨਾਂ ਨੂੰ) ਵੇਖ ਕੇ ਭੁੱਲ ਜਾਵਾਂ (ਭਾਵ ਤੇਰੇ ਦਸੇ ਮਾਰਗ ਤੋਂ

ਕੁਰਾਹੇ ਪੈ ਜਾਵਾਂ), ਤੇਰਾ ਨਾਮ ਵਿਸਰ ਜਾਏ (ਅਤੇ ਮੁੜ ਕੇ ਮੇਰੇ ਚਿਤ ਵਿਚ ਹੀ ਨਾ ਆਵੇ)।੧।

(ਮੇਰਾ ਇਹ ਅਟਲ ਵਿਸ਼ਵਾਸ਼ ਹੈ ਕਿ) ਹਰੀ (ਨਾਮ) ਤੋਂ ਬਿਨਾਂ ਹਿਰਦਾ ਸੜ ਬਲ ਕੇ (ਸੁਆਹ ਹੋ) ਜਾਂਦਾ ਹੈ (ਭਾਵ ਦੁਖੀ ਜੀਵਨ ਬਤੀਤ ਹੁੰਦਾ ਹੈ)। (ਇਸ ਬਾਰੇ) ਮੈਂ ਆਪਣੇ ਗੁਰੂ (ਅਪਰੰਪਰ ਪਾਰਬ੍ਰਹਮ ਪਰਮੇਸ਼ਰ) ਨੂੰ ਪੁੱਛ ਕੇ ਵੇਖ ਲਿਆ ਹੈ (ਕਿ ਇਸ ਸੰਸਾਰ ਵਿਚ ਪਰਮੇਸ਼ਰ ਤੋਂ ਬਿਨਾਂ ਅਬਿਨਾਸੀ ਸੁਖ ਦੇਣ ਵਾਲਾ) ਕੋਈ ਅਸਥਾਨ ਨਹੀਂ ਹੈ।੧।ਰਹਾਉ।

(ਜੇ ਸੰਗਮਰਮਰੀ ਫ਼ਰਸ਼ ਦੀ ਥਾਂ ਤੇ ਉਨ੍ਹਾਂ ਮੰਦਰਾਂ ਦੀ ਸਾਰੀ) ਧਰਤੀ (ਨਿਸਚੇ ਕਰਕੇ) ਹੀਰੇ ਤੇ ਲਾਲਾਂ ਨਾਲ ਜੜੀ ਹੋਈ ਹੋਵੇ, (ਮੰਦਰ ਵਿਚ ਡਾਹੇ) ਪਲੰਘ ਵੀ ਲਾਲਾਂ ਨਾਲ ਜੜ੍ਹੇ ਹੋਏ ਹੋਣ, (ਫਿਰ ਉਸ ਸੁੰਦਰ ਸੇਜਾਂ ਉਤੇ ਮਨ ਨੂੰ) ਮੋਹਣ ਵਾਲੀ (ਅਪੱਛਰਾ ਬੈਠੀ ਹੋਈ ਹੋਵੇ ਜਿਸਦੇ) ਮੂੰਹ (ਮੱਥੇ) ਉਤੇ ਹੀਰੇ ਰਤਨਾਂ ਦੀ ਲੜੀ (ਟਿਕੜੀ) ਝਿਲ ਮਿਲ ਕਰ ਰਹੀ ਹੋਵੇ, (ਉਹ ਸੁੰਦਰੀ ਆਪਣੀ) ਮੌਜ ਵਿਚ (ਆ ਕੇ ਆਪਣੇ ਹਾਰ-ਸ਼ਿੰਗਾਰ ਨਾਲ ਆਪਣੇ ਹਾਵ-ਭਾਵ ਦਾ) ਪਸਾਰਾ (ਖਿਲਾਰਾ) ਕਰ ਰਹੀ ਹੋਵੇ (ਪਰ ਹੇ ਮੇਰੇ ਦਾਤਾ ਜੀਓ ! ਮੈਨੂੰ ਅਜਿਹੇ ਸੁੰਦਰ ਮੰਦਰ ਅਤੇ ਅਜਿਹੀ ਸੁੰਦਰੀ ਵੇਖਣ ਦੀ ਇੱਛਾ ਨਹੀਂ, ਕਿਉਂ?) ਕਿਤੇ ਅਜਿਹਾ ਨਾ ਹੋਵੇ (ਕਿ ਮੈਂ ਅਜਿਹੀ ਸੁੰਦਰੀ ਨੂੰ) ਵੇਖ ਕੇ ਮੋਹਿਤ ਹੋ ਜਾਵਾਂ (ਮੈਨੂੰ) ਤੇਰਾ ਨਾਮ ਹੀ ਵਿਸਰ ਜਾਏ (ਅਤੇ ਮੁੜ ਕੇ ਮੇਰੇ) ਚਿਤ ਵਿਚ ਹੀ ਨਾ ਆਵੇ।੨।

(ਜੇ ਮੈਂ ਐਨਾਂ) ਸ਼ਕਤੀਵਾਨ ਪੁਰਸ਼ ਹੋ ਜਾਵਾਂ (ਕਿ ਆਪਣੀ) ਸ਼ਕਤੀ (ਦਾ ਬਾਜ਼ਾਰ) ਲਾਵਾਂ (ਭਾਵ ਲੋਕਾਂ ਨੂੰ ਸਿਧੀਆਂ ਦੇ ਚਮਤਕਾਰੇ ਵਿਖਾਵਾਂ, ਇਥੋਂ ਤਕ ਕਿ) ਰਿੱਧੀ ਨੂੰ ਆਖਾਂ (ਭਾਵ ਆਵਾਜ਼ ਮਾਰ ਕੇ ਬੁਲਾਵਾਂ ਕਿ ਅਮਕੀ ਰਿਧੀ ਤੂੰ ਮੇਰੇ ਕੋਲ) ਆ, (ਉਹ ਆ ਜਾਵੇ, ਫਿਰ ਮੇਰਾ ਦਿਲ ਕਰੇ ਤਾਂ ਲੋਕਾਂ ਦੇ ਵੇਖਦੇ ਵੇਖਦੇ ਹੀ ਉਨ੍ਹਾਂ ਤੋਂ) ਲੁਕ ਛਿਪ ਜਾਵਾਂ (ਚਿਤ ਕਰੇ ਤਾਂ ਉਸੇ ਵੇਲੇ ਫਿਰ) ਪਰਤੱਖ (ਉਨ੍ਹਾਂ ਦੇ ਸਾਹਮਣੇ ਆਣ) ਬੈਠਾ, (ਏਦਾਂ ਦੀਆਂ ਕਰਾਮਾਤਾਂ ਵੇਖ ਕੇ ਦੁਨੀਆਂ ਦੇ) ਲੋਕ (ਮੇਰੇ ਨਾਲ) ਪ੍ਰੇਮ ਕਰਨ ਲਗ ਜਾਣ, (ਪਰ ਹੇ ਮੇਰੇ ਦਾਤਾ ਜੀਓ ! ਮੈਂ ਅਜਿਹੀ ਸ਼ਕਤੀ ਦਾ ਚਾਹਵਾਨ ਨਹੀਂ, ਕਿਉਂ?) ਕਿਤੇ ਅਜਿਹਾ ਨਾ ਹੋਵੇ (ਕਿ ਮੈਂ ਅਜਿਹੀਆਂ ਸ਼ਕਤੀਆਂ) ਵੇਖ ਕੇ ਮੋਹਿਤ ਹੋ ਜਾਵਾਂ, (ਤੇਰਾ ਨਾਮ (ਸਿਮਰਨ ਮੇਰੇ ਹਿਰਦੇ ਵਿਚੋਂ) ਵਿਸਰ ਜਾਏ (ਜੋ ਮੁੜ ਕੇ ਮੇਰੇ) ਚਿਤ ਵਿਚ ਹੀ ਨਾ ਆਵੇ।੩।

(ਜੇ ਮੈਂ) ਫੌਜਾਂ ਦੇ ਸਮੂਹ ਇਕੱਠੇ ਕਰ ਕੇ ਬਾਦਸ਼ਾਹ ਹੋ ਜਾਵਾਂ, ਸ਼ਾਹੀ-ਤਖ਼ਤ ਉਤੇ ਪੈਰ ਰੱਖਾਂ (ਭਾਵ ਰਾਜ-ਸਿੰਘਾਸਨ ਤੇ ਸੁਭਾਇਮਾਨ ਹੋਵਾਂ ਅਤੇ ਜੋ ਮੈਨੂੰ) ਸ਼ਾਹੀ ਹੁਕਮ ਪ੍ਰਾਪਤ (ਹੋਵੇ ਮੈਂ ਉਸ ਨੂੰ ਤਖ਼ਤ ਉਤੇ) ਬੈਠਾ ਹੋਇਆ ਚਲਾਵਾਂ, ਨਾਨਕ (ਗੁਰੂ ਜੀ ਆਪਣੀ ਮਨੋ-ਭਾਵਨਾ ਪ੍ਰਗਟਾਉਂਦੇ ਹੋਏ ਆਖਦੇ ਹਨ ਕਿ ਕੀਮਤੀ ਮੰਦਰ, ਰਾਜ, ਰੂਪ, ਰੰਗ ਅਤੇ ਸ਼ਕਤੀ ਮੇਰੇ ਲਈ) ਸਭ ਕੁਝ ਹੀ ਵਿਅਰਥ ਤਾਕਤ ਹੈ। (ਹੇ ਪ੍ਰਭੂ ! ਮੈਨੂੰ ਤੇਰੇ ਨਾਮ-ਸਿਮਰਨ ਤੋਂ ਬਿਨਾਂ ਕਿਸੇ ਵਸਤੂ ਦੀ ਚਾਹਨਾ ਨਹੀਂ, ਕਿਉਂ?) ਕਿਤੇ ਅਜਿਹਾ ਨਾ ਹੋਵੇ (ਕਿ ਮੈਂ ਅਜਿਹੀਆਂ ਵਸਤੂਆਂ) ਵੇਖ ਕੇ ਮੋਹਿਤ ਹੋ ਜਾਵਾਂ (ਅਤੇ) ਤੇਰਾ ਨਾਮ (ਸਿਮਰਨ ਮੇਰੇ ਹਿਰਦੇ ਵਿਚੋਂ) ਵਿਸਰ ਜਾਏ (ਜੋ ਮੁੜ ਕੇ ਮੇਰੇ) ਚਿਤ ਵਿਚ ਹੀ ਨਾ ਆਵੇ।੪।੧।

'੪॥੧॥' ਅੰਗ ਤੋਂ ਭਾਵ ਹੈ, ਇਹ ਚਾਰ ਪਦਾਂ ਵਾਲਾ ਪਹਿਲਾ ਸ਼ਬਦ ਹੈ।

## ਅਰਥ ਭੇਦ ਅਤੇ ਨਿਰਣੈ

**ੳ) ਮਤਿ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥**

ਇਸ ਪੰਕਤੀ ਵਿਚ 'ਭੂਲਾ' ਪਦ ਦਾ ਉਚਾਰਨ ਬਿੰਦੀ ਸਹਿਤ ਅਤੇ ਬਿੰਦੀ ਰਹਿਤ ਦੋ ਤਰ੍ਹਾਂ ਕੀਤਾ ਜਾਂਦਾ ਹੈ ਜਿਸ ਕਰਕੇ ਵਿਦਵਾਨਾਂ ਵਲੋਂ ਕੀਤੇ ਹੇਠ ਲਿਖੇ ਅਰਥਾਂ ਵਿਚ ਮਤ-ਭੇਦ ਪ੍ਰਗਟ ਹੋਣਾ ਸੁਭਾਵਿਕ ਹੈ:-

੧. ਮਤਿ ਐਸੇ ਮੰਦਰੋਂ ਕੋ ਦੇਖ ਕਰ ਤਿਨ ਕੇ ਮਦ ਸੋ ਭੂਲ ਜਾਉਂ।
ਐਸੇ ਬੀਸਰੇ ਹੂਏ ਕੋ ਹੇ ਵਾਹਿਗੁਰੂ ਤੇਰਾ ਨਾਮ ਚਿਤਿ ਨ ਆਵੇ। [ਫਰੀਦਕੋਟ ਸਟੀਕ

੨. ਮਤਾਂ ਐਸੇ ਮਕਾਨਾ ਨੂੰ ਵੇਖ ਕੇ ਮੈਂ ਭੁਲੇਖਾ ਖਾ ਜਾਵਾਂ, ਤੇ ਤੇਰਾ ਨਾਮ ਵਿਸਰ ਜਾਵੇ ਅਤੇ

ਮੁੜਕੇ ਚਿਤ ਵਿਚ ਹੀ ਨਾ ਆ ਸਕੇ। [ਸ਼ਬਦਾਰਥ

੩. (ਇਹਨਾਂ ਮਹਲ-ਮਾੜੀਆਂ ਨੂੰ) ਵੇਖ ਕੇ ਮੈਂ ਕਿਤੇ (ਹੇ ਪ੍ਰਭੂ !) ਤੈਨੂੰ ਭੁਲਾ ਨਾਂਹ ਬੈਠਾਂ, ਕਿਤੇ ਤੂੰ ਮੈਨੂੰ ਵਿਸਰ ਨਾਹ ਜਾਏਂ, ਕਿਤੇ ਤੇਰਾ ਨਾਮ ਮੇਰੇ ਚਿਤ ਵਿਚ ਟਿਕੇ ਹੀ ਨਾਹ।

[ਪ੍ਰੋ. ਸਾਹਿਬ ਸਿੰਘ

੪. ਹੇ ਸ਼ੁਭ ਮਤੀ ਤੋਂ ਭੁਲੇ ਹੋਇ ਕਲਜੁਗ! ਤੂੰ ਤਾਂ ਕਹਿੰਦਾ ਹੈਂ ਇਨ੍ਹਾਂ ਪਦਾਰਥਾਂ ਵਲ ਵੇਖ, ਪਰ ਅਸੀਂ ਕਹਿੰਦੇ ਹਾਂ ਇਨ੍ਹਾਂ ਪਦਾਰਥਾਂ ਵਲ ਵੇਖਣ ਕਰਕੇ ਪ੍ਰਮਾਤਮਾ ਦਾ ਨਾਮ ਭੁਲ ਜਾਂਦਾ ਹੈ। ਇਸ ਕਰਕੇ ਤੇਰਾ ਕਲਜੁਗ ਨਾਂ ਮਾਤ੍ਰ ਹੀ ਸਾਨੂੰ ਚੇਤੇ ਨਾ ਆਵੇ।

[ਸੰਪ੍ਰਦਾਈ ਸਟੀਕ ਸੰਤ ਕਿਰਪਾਲ ਸਿੰਘ

੫. ਰਹਾਉ ਦੀ ਪੰਗਤੀ ਵਿਚ ਸ਼ਬਦ 'ਜੀਉ' ਦਾ ਵਰਨਣ ਹੈ ਅਤੇ ਉਸ ਜੀਉ ਦਾ ਜੋ 'ਭੁਲੜ' ਜੀਉ ਹੈ। ਇਸੇ ਕਰਕੇ ਹੀ 'ਜਲਿ ਬਲਿ ਜਾਉ' ਮੇਰੀ ਦੁਰ-ਅਸੀਸ ਦਾ ਸੰਕੇਤ ਹੈ ਭੁਲਾਂ ਵਾਲੇ ਭੁਲੇ ਜੀਉ ਲਈ।

ਜਦ 'ਜੀਉ' ਸ਼ਬਦ ਰਹਾਉ ਦੀ ਪੰਗਤੀ ਵਿਚ ਸਪਸ਼ਟ ਆਉਂਦਾ ਹੈ ਅਤੇ 'ਭੂਲਾ' ਸ਼ਬਦ ਦੀ ਭੂਲੜ ਦੇ ਅਰਥਾਂ ਵਿਚ ਵਰਤੋਂ ਗੁਰਬਾਣੀ ਵਿਚੋਂ ਮਿਲਦੀ ਹੈ (ਭੂਲਾ ਮਨੁ ਸਮਝੈ ਗੁਰ ਸਬਦੀ) ਤੇ ਇਸ ਤਰ੍ਹਾਂ 'ਭੂਲਾ' ਸ਼ਬਦ ਦੇ ਬਿੰਦੀ ਰਹਿਤ ਉਚਾਰਨ ਨਾਲ ਅਰਥ ਬਿਲਕੁਲ ਸਪਸ਼ਟ ਹੋ ਜਾਂਦੇ ਹਨ ਤਾਂ ਫਿਰ ਇਸ ਸ਼ਬਦ ਦਾ ਬਿੰਦੀ ਸਹਿਤ ਉਚਾਰਨ ਓਪਰਾ ਤੇ ਵਾਧੂ ਜਾਪਦਾ ਹੈ।

[ਭਾਈ ਜੋਗਿੰਦਰ ਸਿੰਘ ਤਲਵਾੜਾ

**ਨਿਰਣੈ :** ਜੇ ਗਹੁ ਨਾਲ ਵੇਖੀਏ ਤਾਂ 'ਰਹਾਉ' ਦੀ ਦੂਜੀ ਪੰਕਤੀ 'ਮੈ ਆਪਣਾ ਗੁਰੁ ਪੂਛਿ ਦੇਖਿਆ, ਅਵਰੁ ਨਾਹੀ ਥਾਉ' ਵਿਚ 'ਮੈ' ਪਦ ਉਤਮ-ਪੁਰਖ ਦਾ ਸੂਚਕ ਹੈ ਜਿਸਦਾ ਉਚਾਰਨ ਕਿਰਿਆ ਰੂਪ ਵਿਚ ਬਿੰਦੀ ਸਹਿਤ ਹੁੰਦਾ ਹੈ। 'ਭੂਲਾ ਮਨੁ ਸਮਝੈ ਗੁਰਸਬਦੀ' ਵਿਚ 'ਭੂਲਾ' ਮਨ ਦਾ ਵਿਸ਼ੇਸ਼ਣ ਹੈ ਜੋ ਅਨ-ਪੁਰਖ ਦਾ ਸੂਚਕ ਹੈ ਅਤੇ ਉਥੇ ਇਸ ਦਾ ਉਚਾਰਨ ਬਿੰਦੀ ਰਹਿਤ ਕਰਨਾ ਹੀ ਠੀਕ ਹੈ।

'ਮਤੁ ਦੇਖਿ ਭੂਲਾ ਵੀਸਰੈ' ਵਿਚ ਮਨ ਦਾ ਕੋਈ ਜ਼ਿਕਰ ਨਹੀਂ। ਇਸ ਲਈ ਮੇਰਾ ਭੁਲੜ ਮਨ ਅਰਥ ਨਹੀਂ ਹੋ ਸਕਦੇ। ਜੇ 'ਭੂਲਾ' ਦੇ ਅਰਥ 'ਭੁਲਿਆ ਹੋਇਆ ਮਨ' ਕਰ ਲਈਏ ਤਾਂ ਅਗੇ ਆਏ 'ਵੀਸਰੈ' ਪਦ ਦੇ ਅਰਥ ਠੀਕ ਨਹੀਂ ਹੁੰਦੇ, ਕਿਉਂਕਿ ਜਿਹੜਾ ਪਹਿਲਾਂ ਹੀ ਭੁਲਿਆ ਹੋਇਆ ਹੈ, ਉਸ ਲਈ 'ਵੀਸਰੈ' ਪਦ ਵਰਤਣਾ ਹੀ ਅਪ੍ਰਸੰਗਕ ਹੋਵੇਗਾ।

ਪ੍ਰੋ. ਸਾਹਿਬ ਸਿੰਘ ਜੀ ਦੇ ਕੀਤੇ ਅਰਥ ਅਨੁਸਾਰ 'ਵੀਸਰੈ' ਪਦ ਦਾ ਉਚਾਰਨ 'ਵੀਸਰੈ' ਬਿੰਦੀ ਸਹਿਤ ਬਣਦਾ ਹੈ ਜੋ ਕਿ ਠੀਕ ਨਹੀਂ, ਕਿਉਂਕਿ ਗੁਰਬਾਣੀ ਵਿਚ ਅਜਿਹੇ ਪਦ ਦਾ ਸ਼ੁੱਧ ਸ਼ਬਦ-ਜੋੜ 'ਵੀਸਰਹਿ' ਹੈ। ਫਿਰ ਇਥੇ 'ਭੂਲਾ' ਪਦ ਪ੍ਰਭੂ ਭੁਲਣ ਦਾ ਸੂਚਕ ਨਹੀਂ, ਸਗੋਂ ਮੋਤੀਆਂ ਦੇ ਮੰਦਰਾਂ, ਰੂਪ-ਰੰਗ, ਰਾਜ-ਭਾਗ, ਐਸ਼ਵਰਜ ਅਤੇ ਸ਼ਕਤੀਆਂ ਨੂੰ ਵੇਖ ਕੇ ਭੁਲਣਾ ਹੈ। ਭੁਲੇਖਾ, ਧੋਖਾ ਖਾ ਕੇ ਮੋਹਿਤ ਹੋਣਾ ਹੈ ਕਿਉਂਕਿ ਅਗੇ 'ਵੀਸਰੈ' ਪਦ ਦਾ ਸਬੰਧ ਪ੍ਰਭੂ ਨਾਲ ਹੈ। ਭਾਵੇਂ ਸਮੁਚਾ ਭਾਵ ਇਕੋ ਹੀ ਹੋਵੇ ਫਿਰ ਵੀ 'ਭੂਲਾ' ਪਦ ਦਾ ਅਰਥ ਉਤਮ ਪੁਰਖ ਵਿਚ ਭੁਲ ਜਾਣਾ, ਭਾਵ ਗ਼ਲਤੀ ਲਗਣੀ, ਜੀਵ ਨਾਲ ਵਧੇਰੇ ਫਬਦਾ ਹੈ। ਜਗਿਆਸੂ ਆਪਣੇ ਮਨ ਦਾ ਤੌਖਲਾ ਦਸ ਰਿਹਾ ਹੈ ਹੇ ਪ੍ਰਭੂ ! ਕਿਤੇ ਅਜਿਹਾ ਨਾ ਹੋਵੇ ਮੈਂ ਇਨ੍ਹਾਂ ਮੋਤੀਆਂ ਦੇ ਮੰਦਰਾਂ ਤੇ ਐਸ਼ਵਰਜ ਆਦਿ ਵੇਖ ਕੇ ਇਨ੍ਹਾਂ ਉਪਰ ਮੋਹਿਤ ਹੀ ਹੋ ਜਾਵਾਂ, ਤੇਰਾ ਨਾਮ ਮੈਨੂੰ ਉਕਾ ਹੀ ਵਿਸਰ ਜਾਵੇ (ਅਤੇ ਮੁੜ ਕੇ) ਤੇਰਾ ਨਾਮ ਮੇਰੇ ਚਿਤ ਵਿਚ ਹੀ ਨਾ ਆਵੇ ਭਾਵ ਸਿਮਰਨ ਵਿਚੋਂ ਨਿਕਲ ਜਾਵੇ, ਆਕੀ ਹੋ ਜਾਵੇ।

ਸੋ, ਉਕਤ ਪੰਕਤੀ ਵਿਚ 'ਭੂਲਾ' ਪਦ ਬਿੰਦੀ ਰਹਿਤ ਉਚਾਰਨਾ ਠੀਕ ਨਹੀਂ ਹੈ। ਇਸ ਤੋਂ ਅਗਲੇ ਸ਼ਬਦ ਵਿਚ 'ਹਉ ਕੇਵਡੁ ਆਖਾ ਨਾਉ' ਵੀ ਉਤਮ ਪੁਰਖ ਦਾ ਲਖਾਇਕ ਹੈ। ਸੋ, ਬਿੰਦੀ ਸਹਿਤ 'ਭੂਲਾਂ' ਹੀ ਪ੍ਰਸੰਗਕ ਅਤੇ ਸ਼ੁੱਧ ਉਚਾਰਨ ਸਭ ਨੂੰ ਅਪਨਾਉਣਾ ਚਾਹੀਦਾ ਹੈ। ਇਹ ਉਚਾਰਨ ਹੀ

ਸ਼ੁੱਧ ਸਮਝਣਾ ਚਾਹੀਦਾ ਹੈ।

**ਅ) ਹੁਕਮੁ ਹਾਸਲੁ ਕਰੀ ਬੈਠਾ, ਨਾਨਕਾ ਸਭ ਵਾਉ ॥**

ਇਸ ਪੰਕਤੀ ਵਿਚ 'ਹਾਸਲੁ' ਪਦ ਦੇ ਅਰਥਾਂ ਬਾਰੇ ਭੁਲੇਖਾ ਹੈ। ਕਈ ਵਿਦਵਾਨਾਂ ਨੇ 'ਸ੍ਰੀ ਗੁਰੂ ਗ੍ਰੰਥ ਕੋਸ਼, ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ' ਅਤੇ ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਦੇ ਆਧਾਰ ਤੇ ਇਸ ਪਦ ਦੇ ਅਰਥ, ਮਹਿਸੂਲ, ਮਾਲੀਆ, ਮਾਮਲਾ, ਕਰ ਦਿਤੇ ਹਨ ਜੋ ਕਿ ਅਢੁਕਵੇਂ ਹਨ। 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' (ਕ੍ਰਿਤ ਪ੍ਰੋ. ਸਾਹਿਬ ਸਿੰਘ) ਦੇ ਪੰਨਾ ੧੭੨ ਉਤੇ ਹਠ ਲਿਖੇ ਅਰਥ ਕੀਤੇ ਗਏ ਹਨ:-

ਹਾਸਲੁ ਕਰੀ=ਮੈਂ ਹਾਸਲ ਕਰਾਂ, ਮੈਂ ਚਲਾਵਾਂ।

*'ਹਾਸਲੁ' ਸਾਡੀ ਆਪਣੀ ਬੋਲ ਚਾਲ ਦਾ ਸ਼ਬਦ ਹੈ। ਗਣਿਤ ਵਿਦਿਆ ਵਾਲੇ, ਕੀ ਬੱਚੇ ਤੇ ਕੀ ਬੁੱਢੇ, ਸਾਰੇ ਹੀ ਇਸ ਨੂੰ ਰੋਜ਼ ਵਰਤਦੇ ਹਨ। 'ਹਾਸਲੁ' ਦੇ ਅਰਥ ਹਨ- ਪ੍ਰਾਪਤ, ਬੱਚਤ। ਹੋ ਸਕਦਾ ਹੈ ਕਿ ਪੁਰਾਤਨ ਵਿਦਵਾਨਾਂ ਨੇ 'ਬੱਚਤ' ਤੋਂ 'ਬਾਕੀ' ਤੋਂ ਭਾਵ 'ਮਾਮਲਾ' ਕਢਿਆ ਹੋਵੇ ਪਰ ਬਾਦਸ਼ਾਹ ਤਖ਼ਤ ਤੇ ਬੈਠਾ ਹੋਇਆ ਜਨਤਾ ਪਾਸੋਂ ਕੇਵਲ ਮਾਮਲਾ ਉਗਰਾਹੁਣ ਦਾ ਹੁਕਮ ਹੀ ਨਹੀਂ ਕਰਦਾ, ਇਸ ਤਰ੍ਹਾਂ 'ਹੁਕਮ' ਦੀ ਅਹਿਮੀਅਤ ਘਟ ਜਾਂਦੀ ਹੈ। ਸੋ, ਇਥੇ 'ਹੁਕਮੁ ਹਾਸਲੁ ਕਰੀ ਬੈਠਾ' ਤੋਂ ਭਾਵ ਇਹ ਹੈ ਜੋ ਮੈਨੂੰ ਸ਼ਾਹੀ-ਹੁਕਮ ਪ੍ਰਾਪਤ ਹੋਵੇ ਉਸ ਨੂੰ ਰਾਜ-ਗੱਦੀ ਤੇ ਬੈਠਾ ਹੋਇਆ ਆਪਣੇ ਅਹਿਲਕਾਰਾਂ ਅਤੇ ਲੋਕਾਂ ਤੇ ਚਲਾਵਾਂ (ਭਾਵ ਆਪਣੀ ਮਨ-ਮਰਜ਼ੀ ਅਨੁਸਾਰ ਜੇ ਚਾਹਵਾਂ ਤਾਂ ਕਿਸੇ ਨੂੰ ਸੁਖ ਪਹੁੰਚਾ ਦੇਵਾਂ, ਚਾਹਵਾਂ ਤਾਂ ਕਿਸੇ ਨੂੰ ਫਾਹੇ ਲਾ ਦੇਵਾਂ)।

ਸ਼ਬਦ ਉਥਾਨਕਾ- 'ਸ਼ਬਦਾਰਥ' ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੇ ਵਿਦਵਾਨਾਂ ਤੋਂ ਸਿਵਾਏ ਬਾਕੀ ਟੀਕਾਕਾਰਾਂ ਨੇ ਲਗਪਗ ਇਸ ਸ਼ਬਦ ਨਾਲ 'ਕਲਿਜੁਗ' ਵਾਲੀ ਸਾਖੀ ਜੋੜੀ ਹੈ। ਕਿਤੇ ਕਿਤੇ 'ਹੁਕਮੁ' ਸ਼ਬਦ ਨੂੰ ਵਿਆਖਦੇ ਹੋਏ 'ਵੇਈਂ ਨਦੀ' ਵਾਲੀ ਸਾਖੀ ਦਾ ਸੰਕੇਤ ਵੀ ਕੀਤਾ ਹੋਇਆ ਮਿਲਦਾ ਹੈ। ਇਹ ਗੱਲ ਮੰਨਣਯੋਗ ਹੈ ਕਿ ਗੁਰੂ ਬਾਬਾ ਜੀ ਨੇ ਇਹ ਸ਼ਬਦ ਕਿਸੇ ਨਾ ਕਿਸੇ ਪ੍ਰਥਾਇ ਹੀ ਉਚਾਰਿਆ ਹੋਵੇਗਾ ਕਿਉਂਕਿ ਗੁਰਬਾਣੀ ਇਸ ਕਥਨ ਦੀ ਪੁਸ਼ਟੀ ਕਰਦੀ ਹੈ:-

**ਪਰਥਾਇ ਸਾਖੀ ਮਹਾ ਪੁਰਖ ਬੋਲਦੇ, ਸਾਝੀ ਸਗਲ ਜਹਾਨੈ ॥**
**ਗੁਰਮੁਖਿ ਹੋਇ ਸੁ ਭਉ ਕਰੇ, ਆਪਣਾ ਆਪੁ ਪਛਾਣੈ ॥** [ਪੰਨਾ ੬੪੭

ਪਰ ਇਸ ਦਾ ਇਹ ਭਾਵ ਨਹੀਂ ਕਿ ਜੋ ਕੁਝ ਸਾਖੀਆਂ ਵਿਚ ਲਿਖਿਆ ਹੋਇਆ ਹੈ ਉਹ ਹੂ-ਬ-ਹੂ ਗੁਰਮਤਿ ਅਨੁਸਾਰ ਹੈ। ਪੁਰਾਤਨ ਜਨਮ ਸਾਖੀ, ਸੰਪਾਦਕ ਖ਼ਾਲਸਾ ਸਮਾਚਾਰ, ੧੯੪੮ ਦੇ ਪੰਨਾ ੪੩ ਉਤੇ ਇਹ ਚੌਬੀਸਵੀਂ ਸਾਖੀ ਹੈ ਜਿਸ ਵਿਚ ਕਲਿਜੁਗ ਦੀ ਵਾਰਤਾ ਨੂੰ ਟੋਰਦਿਆਂ ਇਉਂ ਲਿਖਿਆ ਹੈ, "ਤਬਿ ਪਰਮੇਸਰਿ ਕੀ ਆਗਿਆ ਨਾਲਿ ਕਲਿਜੁਗ ਛਲਣਿ ਕਉ ਆਇਆ। ਆਇ ਰੂਪੁ ਧਾਰਿਓਸੁ, ਤਬਿ ਬਾਬਾ ਦੇਖੈ ਤਾ ਅੰਧੇਰੀ ਬਹੁਤ ਆਈ, ਦਰਖ਼ਤ ਲਗੇ ਉਡਣਿ। ਤਬਿ ਮਰਦਾਨਾ ਬਹੁਤ ਭੈਮਾਨੁ ਹੋਆ, ਆਖਿਓਸੁ, 'ਜੀਉ ਪਾਤਿਸਾਹੁ ! ਆਦਿ ਉਜਾੜਿ ਵਿਚ ਪਾਇ ਮਾਰਿਓ, ਗੋਰ ਖਫਣਹੁ ਭੀ ਗਏ' ਤਬਿ ਗੁਰੂ ਬਾਬੇ ਕਹਿਆ, 'ਮਰਦਾਨਿਆ ! ਕਾਹਲਾ ਹੋਹੁ ਨਾਹੀ।"

ਤਬਿ ਮਾਰਦਾਨੇ ਆਖਿਆ, 'ਅਜ ਤੋੜੀ ਏਡਾ ਹੋਆ ਹਾਂ, ਇਹੁ ਬਲਾ ਤਾਂ ਨਹੀਂ ਡਿਠੀ, ਜੁ ਇਹੁ ਕਿ ਆਇਆ ਅਸਾਡੇ ਜੀਅੜੇ ਤਾਂਈ? ਤਬਿ ਅਗਨਿ ਕਾ ਰੂਪੁ ਦਿਖਾਲਿਆ। ਜੋ ਧੂੰਆ ਚਉਹਾਂ ਧਿਰਾਂ ਤੇ ਉਠਿਆ, ਚਾਰੇ ਕੁੰਡਾਂ ਅਗਨਿ ਹੋਈਆਂ। ਤਬਿ ਮਰਦਾਨਾ ਮੂਹੁ ਢਕਿ ਕੈ ਪੈ ਰਹਿਆ। ਆਖਿਓਸੁ, 'ਜੀਵਣਾ ਰਹਿਆ'। ਤਬਿ ਫੇਰ ਪਾਣੀ ਕਾ ਰੂਪੁ ਹੋਆ। ਘਟਾਂ ਬੰਨਿ ਆਈਆਂ। ਲਗਾ

---

*ਲੇਖਕ ਦੀ ਜਨਮ ਭੂਮੀ ਦਾ ਨਾਉਂ ਵੀ 'ਹਾਸਲ' ਪਿੰਡ ਹੈ। ਜੋ ਇਸ ਵੇਲੇ ਤਹਿਸੀਲ ਚਕਵਾਲ, ਜਿਲਾ ਜੇਹਲਮ (ਪਾਕਿਸਤਾਨ) ਵਿਚ ਹੈ।

ਬਰਸਨਿ ਪਾਨੀ। ਪਰੁ ਬਾਬੇ ਤੋਂ ਦੂਰਿ ਪਵੈ। ਤਬਿ ਗੁਰੂ ਕਹਿਆ, 'ਮਰਦਾਨਿਆ ! ਮੂਹੁ ਉਘਾੜੁ, ਉਠਿ ਬੈਠੁ, ਰਬਾਬੁ ਵਜਾਇ'। ਤਬਿ ਮਰਦਾਨਾ ਉਠਿ ਬੈਠਾ। ਰਬਾਬ ਵਜਾਇਓਸੁ। ਰਾਗੁ ਮਾਰੂ ਕੀਤਾ। ਬਾਬੇ ਸ਼ਬਦੁ ਉਠਾਇਆ-'ਮਾਰੂ ਮਹਲਾ ੧ ਘਰੁ ੨॥ ਡਰਪੈ ਧਰਤਿ ਅਕਾਸ ਨਿਖਤ੍ਰਾ ਸਿਰ ਉਪਰਿ ਅਮਰੁ ਕਰਾਰਾ॥....

ਇਹ ਸ਼ਬਦ ਮਹਲਾ ੫ ਦਾ ਰਚਿਤ ਹੈ, ਪਰ ਲਿਖਾਰੀ ਨੇ ਸਾਖੀ ਵਿਚ 'ਮਹਲਾ ੧' ਲਿਖ ਦਿਤਾ ਹੈ। ਇਸੇ ਤਰ੍ਹਾਂ ਦੀਆਂ ਗ਼ਲਤੀਆਂ ਹੋਰ ਸਾਖੀਆਂ ਵਿਚ ਵੀ ਮਿਲਦੀਆਂ ਹਨ ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਬਹੁਤੀਆਂ ਸਾਖੀਆਂ ਲਿਖਾਰੀਆਂ ਦੀਆਂ ਮਨੋ-ਕਲਪਿਤ ਹਨ। ਤਵਾਰੀਖ ਗੁਰੂ ਖ਼ਾਲਸਾ ਦੇ ਕਰਤਾ ਗਿ. ਗਿਆਨ ਸਿੰਘ ਨੇ 'ਕਲਿਜੁਗ' ਨੂੰ ਜਗਨ ਨਾਥ ਦੇ ਪਾਂਡਿਆਂ ਦਾ ਰਾਜਾ ਦਸਿਆ ਹੈ ਅਤੇ 'ਮੋਤੀ ਤ ਮੰਦਰੁ ਊਸਰਹਿ....' ਵਾਲਾ ਸ਼ਬਦ ਉਥੇ ਉਚਾਰਨਾ ਪ੍ਰਗਟ ਕੀਤਾ ਹੈ, ਪਰ ਪੁਰਾਤਨ ਜਨਮ ਸਾਖੀ ਵਿਚ ਅੰਕਿਤ ਸੰਕੇਤ ਕਿਤੇ ਨਹੀਂ ਮਿਲਦਾ। ਇਸ ਵਿਚ ਸੰਦੇਹ ਨਹੀਂ ਕਿ ਸਾਖੀ ਸਾਹਿਤ ਸਿੱਖ ਕੌਮ ਦਾ ਅਮੋਲਕ ਵਿਰਸਾ ਹੈ ਪਰ ਸਾਖੀਆਂ ਵਿਚ ਸਚਾਈ ਨਾਲੋਂ ਸੁਆਦ ਦਾ ਅੰਸ਼ ਵਧੇਰੇ ਹੁੰਦਾ ਹੈ। ਜੇ ਇਹ ਸਾਖੀਆਂ ਗੁਰਬਾਣੀ ਵਾਂਗ ਗੁਰੂ ਸਾਹਿਬਾਨ ਦੀ ਛਤਰ ਛਾਇਆ ਹੇਠ ਲਿਖੀਆਂ ਲਿਖਵਾਈਆਂ ਜਾਂਦੀਆਂ ਜਾਂ ਲਿਖਾਰੀ ਗੁਰੂ ਸਾਹਿਬਾਨ ਦੇ ਸਮਕਾਲੀ ਹੁੰਦੇ ਤਾਂ ਉਨ੍ਹਾਂ ਦੇ ਨਾਮ ਪਤੇ ਹੁੰਦੇ ਤਾਂ ਵੀ ਕੁਝ ਪ੍ਰਮਾਣੀਕ ਮੰਨੀਆਂ ਜਾ ਸਕਦੀਆਂ ਸਨ, ਪਰ ਹੁਣ ਇਨ੍ਹਾਂ ਦੀ ਪਰਖ-ਕਸਵੱਟੀ ਸਾਡੇ ਕੋਲ ਕੇਵਲ ਗੁਰਬਾਣੀ ਹੀ ਹੈ ਜਿਸ ਅਨੁਸਾਰ ਅਸੀਂ ਗੁਰਮਤਿ-ਪੱਖ ਉਜਾਗਰ ਕਰ ਸਕਦੇ ਹਾਂ। ਜੋ ਸਾਖੀਆਂ ਸੀਨਾ-ਬ-ਸੀਨਾ ਚਲੀਆਂ ਆ ਰਹੀਆਂ ਹਨ ਉਨ੍ਹਾਂ ਨੂੰ ਵੀ ਯੋਗ ਅਸਥਾਨ ਦੇਣਾ ਚਾਹੀਦਾ ਹੈ, ਪ੍ਰੰਤੂ ਸਾਖੀ ਨਾਲੋਂ ਸ਼ਬਦ ਦੀ ਪਰਮੁਖਤਾ ਵਧੇਰੇ ਮਹੱਤਵ ਪੂਰਨ ਹੈ। ਜਦੋਂ ਗੁਰੂ ਬਾਬਾ ਜੀ ਅਕਾਲ ਪੁਰਖ ਜੀ ਨੂੰ ਸੰਬੋਧਨ ਰੂਪ ਵਿਚ ਆਖਦੇ ਹਨ 'ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ', ਫਿਰ ਕਲਿਜੁਗ ਨਾਮੀ ਰਾਜੇ ਦਾ ਇਥੇ ਕੀ ਕੰਮ? ਜੇ ਇਸ ਸ਼ਬਦ ਦਾ ਕੋਈ ਅਜਿਹਾ ਪਿਛੋਕੜ ਹੁੰਦਾ ਤਾਂ ਸ਼ਬਦ ਵਿਚੋਂ ਕੋਈ ਨਾਂ ਮਾਤਰ ਸੰਕੇਤ ਤਾਂ ਮਿਲਦਾ। ਇਸ ਲਈ ਗੁਰਮਤਿ-ਪਾਂਧੀਆਂ ਨੂੰ ਸਾਖੀ ਨਾਲੋਂ ਗੁਰਬਾਣੀ ਦੇ ਅਰਥ-ਵੀਚਾਰਾਂ ਵਲ ਵਧੇਰੇ ਧਿਆਨ ਦੇਣਾ ਚਾਹੀਦਾ ਹੈ, ਜਿਸ ਨਾਲ ਸ਼ਬਦ ਸੁਰਤਿ ਦਾ ਅਭਿਆਸ ਪਕਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਰਮ-ਬੈਰਾਗ ਮੂਰਤੀਮਾਨ ਕਰਦਾ ਹੈ। ਭਾਵੇਂ ਸੰਸਾਰਕ ਵਾਤਾਵਰਨ ਵਿਚ ਮੋਤੀਆਂ ਦੇ ਮੰਦਰਾਂ ਦੀ ਹੋਂਦ, ਉਨ੍ਹਾਂ ਵਿਚ ਅਨੇਕ ਪ੍ਰਕਾਰ ਦੀਆਂ ਸੁਗੰਧੀਆਂ ਦੀ ਭਰਮਾਰ, ਮੰਦਰਾਂ ਦਾ ਹੀਰਿਆਂ, ਲਾਲਾਂ ਨਾਲ ਜੜ੍ਹਿਆ ਹੋਣਾ, ਪਲੰਘ ਨਾਲ ਲਾਲਾਂ ਦਾ ਜੜ੍ਹਾਵਾ, ਸੁਰਗਾਂ ਦੀਆਂ ਮੋਹਣੀਆਂ ਇਸਤਰੀਆਂ, ਉਨ੍ਹਾਂ ਦੇ ਵੰਨ-ਸੁਵੰਨੇ ਰੰਗ-ਮੰਚ, ਸਿੱਧਾਂ ਨਾਥਾਂ ਦੀਆਂ ਜੋਗ-ਸ਼ਕਤੀਆਂ, ਚਕਰਵਰਤੀ ਰਾਜ ਦੀ ਪ੍ਰਾਪਤੀ, ਇਤਨਾ ਵਡਾ ਐਸ਼ਵਰਜ ਪ੍ਰਾਪਤ ਹੋ ਜਾਵੇ, ਤਾਂ ਵੀ 'ਗੁਰਮੁਖਿ' ਦੀ ਸੁਰਤਿ ਇਨ੍ਹਾਂ ਤੋਂ ਅਛੋਹ ਰਹੇ, ਇਹ ਗੁਰੂ-ਗਿਆਨ ਮੰਡਲ ਦੀ ਪ੍ਰੌਭਤਾ ਹੈ।

ਇਹ ਸ਼ਬਦ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਦਾ ਧੁਰਾ ਹੈ। ਆਪ ਜੀ ਨੇ ਸਾਈਆਂ ਜੀਉ ਦੀ ਸਿਫਤ ਸਲਾਹ ਨਾਲ ਕਿਸੇ ਕੀਮਤੀ ਤੋਂ ਕੀਮਤੀ ਪਦਾਰਥ ਨਾਲ ਤੁਲਨਾ ਨਹੀਂ ਕੀਤੀ। ਆਪ ਜੀ ਇਕ ਨਾਮ-ਧੁਨੀ ਵਿਚ ਵੀ ਖੀਵੇ ਰਹੇ ਜਿਵੇਂ ਕਿ ਹੇਠ ਲਿਖੇ ਸ਼ਬਦ ਵਿਚ ਅੰਕਿਤ ਹੈ:-

**ਨਦੀਆ ਹੋਵਹਿ ਧੇਣਵਾ, ਸੁੰਮ ਹੋਵਹਿ ਦੁਧੁ ਘੀਉ ॥**
**ਸਗਲੀ ਧਰਤੀ, ਸਕਰ ਹੋਵੈ, ਖੁਸੀ ਕਰੈ ਨਿਤ ਜੀਉ ॥**
**ਪਰਬਤੁ ਸੁਇਨਾ ਰੁਪਾ ਹੋਵੈ, ਹੀਰੇ ਲਾਲ ਜੜਾਉ ॥**
**ਭੀ ਤੂੰ ਹੈ ਸਾਲਾਹਣਾ, ਆਖਣ ਲਹੈ ਨ ਚਾਉ ॥੧॥.....**
**ਅਗੀ ਪਾਲਾ ਕਪੜੁ ਹੋਵੈ, ਖਾਣਾ ਹੋਵੈ ਵਾਉ ॥**

**ਸੁਰਗੈ ਦੀਆਂ ਮੋਹਣੀਆ ਇਸਤਰੀਆ ਹੋਵਨਿ, ਨਾਨਕ, ਸਭੋ ਵਾਉ ॥**
**ਭੀ, ਤੂੰ ਹੈ ਸਾਲਾਹਣਾ, ਆਖਣ ਲਹੈ ਨ ਚਾਉ ॥** [ਮ: ੧, ਪੰਨਾ ੧੪੧-੪੨

ਸਾਰੇ ਸ਼ਬਦ ਦਾ ਸਾਰੰਸ਼ ਇਹ ਹੈ ਕਿ ਪਦਾਰਥਕ ਭੋਗਾਂ ਨਾਲ ਜੀਵ ਦੀ ਤ੍ਰਿਪਤੀ ਨਹੀਂ ਹੋ ਸਕਦੀ, ਸੁੰਦਰਤਾ ਵਲ ਵੇਖ ਵੇਖ ਕੇ ਅੱਖਾਂ ਨਹੀਂ ਰੱਜ ਸਕਦੀਆਂ, ਸੁਗੰਧੀਆਂ ਸੁੰਘ ਸੁੰਘ ਕੇ ਨਾਸਕਾ ਨਹੀਂ ਰੱਜ ਸਕਦੀ ਅਤੇ ਸਿਧੀਆਂ, ਸ਼ਕਤੀਆਂ ਦੀ ਪ੍ਰਾਪਤੀ ਨਾਲ ਵੀ ਸੁੱਖਾਂ ਦੀ ਭੁੱਖ ਦੂਰ ਨਹੀਂ ਹੋ ਸਕਦੀ। ਏਂਦਾਂ ਦੇ ਸੁੱਖਾਂ ਵਾਲੀ ਲਾਲਸਾ ਸ਼ਬਦ-ਸੁਰਤਿ ਦੀ ਉਡਾਰੀ ਵਿਚ ਵਿਘਨ ਪਾਉਂਦੀ ਹੈ। ਆਤਮਿਕ ਉਨਤੀ ਦਾ ਇਕੋ ਇਕ ਰਾਹ ਹੈ- ਗੁਰਮਤਿ ਅਨੁਸਾਰ ਸਾਸ ਗਿਰਾਸ ਨਾਮ-ਸਿਮਰਨ ਵਿਚ ਜੁਟੇ ਰਹਿਣਾ। ਅਟੱਲ ਸੁੱਖ ਅੱਠੇ ਪਹਿਰ ਨਾਮ-ਸਿਮਰਨ ਵਿਚ ਹੈ। ਗੁਰਮਤਿ-ਪਾਂਧੀਆਂ ਨੂੰ ਗ੍ਰਿਹਸਤੀ ਜੀਵਨ ਵਿਚ ਵਿਚਰਦੇ ਹੋਏ ਇਸ ਨੁਕਤੇ ਨੂੰ ਨਹੀਂ ਭੁਲਣਾ ਚਾਹੀਦਾ:-

**ਮਤੁ ਦੇਖਿ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥**

**ਸਿਰੀਰਾਗੁ ਮਹਲਾ ੧ ॥ ਕੋਟਿ ਕੋਟੀ ਮਾਰੀ ਆਰਜਾ, ਪਵਣੁ ਪੀਅਣੁ, ਅਪਿਆਉ ॥ ਚੰਦੁ ਸੂਰਜੁ ਦੁਇ, ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥ ਭੀ, ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ ॥੧॥ ਸਾਚਾ ਨਿਰੰਕਾਰੁ, ਨਿਜ ਥਾਇ ॥ ਸੁਣਿ ਸੁਣਿ ਆਖਣੁ ਆਖਣਾ, ਜੇ ਭਾਵੈ ਕਰੇ ਤਮਾਇ ॥੧॥ ਰਹਾਉ॥ ਕੁਸਾ, ਕਟੀਆ, ਵਾਰ ਵਾਰ, ਪੀਸਣਿ ਪੀਸਾ ਪਾਇ ॥ ਅਗੀ ਸੇਤੀ ਜਾਲੀਆ, ਭਸਮ ਸੇਤੀ ਰਲਿ ਜਾਉ ॥ ਭੀ, ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ ॥੨॥ ਪੰਖੀ ਹੋਇ ਕੈ ਜੇ ਭਵਾ, ਸੈ ਅਸਮਾਨੀ ਜਾਉ ॥ ਨਦਰੀ, ਕਿਸੈ ਨ ਆਵਊ, ਨਾ ਕਿਛੁ ਪੀਆ ਨ ਖਾਉ ॥ ਭੀ, ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ ॥੩॥ ਨਾਨਕ, ਕਾਗਦ ਲਖ ਮਣਾ, ਪੜਿ ਪੜਿ ਕੀਚੈ ਭਾਉ ॥ ਮਸੂ ਤੋਟਿ ਨ ਆਵਈ, ਲੇਖਣਿ ਪਉਣੁ ਚਲਾਉ ॥ ਭੀ, ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਕੋਟੀਂ, ਦੇਖਾਂ, ਥਾਉਂ, ਹਉਂ, ਆਖਾਂ, ਥਾਇਂ, ਕੁੱਸਾਂ, ਕਟੀਆਂ, ਪੀਸਾਂ, ਜਾਲੀਆਂ, ਜਾਉਂ, ਭਵਾਂ, ਆਵਊਂ, ਖਾਉਂ, ਚਲਾਉਂ। **ਬਿੰਦੀ ਰਹਿਤ :** ਭਾਵੈ, ਅਗੀ।

**ਫੁਟਕਲ :** 'ਤਮਾਇ' ਦਾ ਉਚਾਰਨ 'ਤ ਮਾਇ' ਪਦਛੇਦ ਕਰਕੇ ਕਰਨਾ ਉਚਿਤ ਨਹੀਂ ਹੈ।

੨. ਗੁਰਬਾਣੀ ਪਾਠ ਦਰਸ਼ਨ' ਵਿਚ 'ਕੁਸਾਂ' ਦਾ ਉਚਾਰਨ ਬਿੰਦੀ ਰਹਿਤ 'ਕੁੱਸਾ' ਕਰਨਾ ਦਸਿਆ ਗਿਆ ਹੈ ਜੋ ਕਿ ਠੀਕ ਨਹੀਂ। ਇਹ ਸ਼ਬਦ 'ਉਤਮ ਪੁਰਖ' ਵਿਚ ਵਰਤਿਆ ਗਿਆ ਹੈ ਜਿਵੇਂ- ਦੇਖਾਂ, ਆਖਾਂ, ਕਟੀਆਂ, ਆਦਿ ਸੰਭਾਵੀ ਭਵਿਖਤ ਕਾਲ ਦਾ ਸੂਚਕ ਹੈ।

**ਪਦ ਅਰਥ :** ਕੋਟਿ=ਕਰੋੜ। ਕੋਟੀ=ਕਰੋੜਾਂ ਹੀ। ਆਰਜਾ=ਉਮਰ। ਪੀਅਣੁ=ਪੀਣ। ਅਪਿਆਉ=ਭੋਜਨ, ਖਾਣ (ਪੀਅਣੁ ਤੇ ਅਪਿਆਉ ਦੋਵੇਂ ਸੰਗਿਆ ਵਾਚਕ ਪਦ ਹਨ, ਕਿਰਿਆਵਾਚੀ ਨਹੀਂ)। ਗੁਫੈ=ਗੁਫਾ (ਕੰਦਰਾਂ) ਵਿਚ। ਭੀ=ਫਿਰ ਵੀ। ਨਿਜ=ਨਿਜੀ, ਆਪਣੇ। ਥਾਇ=ਅਸਥਾਨ ਵਿਚ (ਭਾਵ ਸਚਖੰਡ ਵਿਚ)। ਆਖਣੁ=ਵਖਿਆਨ, ਕਥਨ, ਉਪਦੇਸ਼। ਤਮਾਇ=ਇਛਾ, ਰੁੱਚੀ, ਮਰਜ਼ੀ।

ਕੁਸਾ=ਕੋਹਿਆ ਜਾਵਾਂ। ਕਟੀਆ=ਕਟਿਆ ਜਾਵਾਂ। ਪੀਸਣਿ=ਪੀਹਣ ਵਾਲੀ (ਚੱਕੀ) ਵਿੱਚ। ਪੀਸਾ=ਪਿਸਾ ਦਿਆਂ (ਕੀਮਾ ਕੀਮਾ ਕਰਾ ਦਿਆਂ), ਆਟੇ ਵਾਂਗ ਬਾਰੀਕ ਪੀਸਿਆ ਜਾਵਾਂ। ਪਾਇ=ਪਾ ਕੇ। ਜਾਲੀਆ=ਸੜਵਾ ਦਿਆਂ, ਸਾੜਿਆ ਜਾਵਾਂ। ਭਾਉ=ਭਾਵ-ਅਰਥ, ਤਾਤਪਰਜ। ਮਸੂ=ਸਿਆਹੀ ਦਾ। ਲੇਖਣਿ=ਲਿਖਣ ਵਾਲੀ ਕਾਨੀ, ਕਲਮ।

**ਅਰਥ :** (ਇਕ) ਕਰੋੜ (ਕੀ ਜੇ) ਕਰੋੜਾਂ ਹੀ (ਵਰ੍ਹੇ) ਮੇਰੀ ਉਮਰ ਹੋ ਜਾਏ, (ਸਭ ਪਦਾਰਥਾਂ ਨੂੰ ਛੱਡ ਕੇ) ਹਵਾ ਹੀ (ਮੇਰਾ) ਪੀਣ ਖਾਣ ਹੋ ਜਾਏ, (ਫਿਰ ਮੈਂ ਆਪਣਾ ਆਸਣ ਅਜਿਹੀ) ਗੁਫਾ ਵਿਚ (ਲਾ ਲਵਾਂ ਜਿਥੇ ਬੈਠ ਕੇ ਮੈਂ) ਚੰਨ ਅਤੇ ਸੂਰਜ ਦੋਹਾਂ ਨੂੰ ਹੀ ਨਾ ਵੇਖ ਸਕਾਂ ਅਤੇ ਸੁਪਨੇ ਵਿਚ (ਮੈਨੂੰ) ਸੌਣ ਲਈ ਥਾਂ ਨਾ ਮਿਲੇ (ਭਾਵ ਮੈਂ ਨਿੰਦਰਾਂ ਤੋਂ ਵੀ ਰਹਿਤ ਹੋ ਜਾਵਾਂ), ਫਿਰ ਵੀ (ਹੇ ਨਿਰੰਕਾਰ! ਮੇਰੇ ਪਾਸੋਂ) ਤੇਰੀ ਕੀਮਤ ਨਹੀਂ ਪਾਈ ਜਾ ਸਕਦੀ, ਮੈਂ (ਤੇਰੇ) ਨਾਮ ਨੂੰ ਕਿਤਨਾ ਵੱਡਾ ਆਖਾਂ (ਭਾਵ ਮੈਂ ਤੇਰੀ ਨਾਮ-ਵਡਿਆਈ ਨੂੰ ਦਸਣ ਤੋਂ ਅਸਮਰਥ ਹਾਂ)।੧।

(ਉਹ) ਨਿਰ-ਆਕਾਰ (ਪਰਮਾਤਮਾ ਜੋ) ਸਤਿ ਸਰੂਪ ਹੈ, ਆਪਣੇ ਅਸਥਾਨ (ਸਾਧਸੰਗਤਿ) ਵਿਚ (ਸੁਭਾਇਮਾਨ ਹੈ)। (ਉਸ ਦੇ ਨਿਰੰਕਾਰੀ ਸਰੂਪ ਅਤੇ ਅਸਥਾਨ ਦੀ ਵਡਿਆਈ ਨੂੰ ਜੀਵ ਇਕ ਦੂਜੇ ਪਾਸੋਂ) ਸੁਣ ਸੁਣ ਕੇ (ਉਸ ਦਾ) ਕਥਨ ਕਰਦਾ ਹੈ (ਪਰ ਇਸ ਤਰ੍ਹਾਂ ਉਸ ਦਾ ਭੇਦ ਨਹੀਂ ਲਭਿਆ ਜਾ ਸਕਦਾ, ਹਾਂ !) ਜੇ (ਜੀਵ ਉਸ ਨਿਰੰਕਾਰ) ਨੂੰ ਚੰਗਾ ਲਗ ਜਾਏ, (ਉਹ ਪ੍ਰਭੂ ਆਪਣੀ) ਇੱਛਾ ਕਰੇ (ਤਾਂ ਉਸਦੇ ਨਿਜ ਅਸਥਾਨ ਦੀ ਸੋਝੀ ਹੋ ਸਕਦੀ ਹੈ)।੧।ਰਹਾਉ।

(ਪ੍ਰਭੂ ਦੇ ਨਿਜ-ਅਸਥਾਨ ਨੂੰ ਲੱਭਣ ਲਈ ਜੇ ਮੈਂ ਆਪਣੇ ਸਰੀਰ ਨੂੰ) ਕੁਹਾ ਦਿਆਂ, ਮੁੜ ਮੁੜ (ਭਾਵ ਕਈ ਵਾਰ) ਕਟਾ ਦਿਆਂ (ਟੋਟੇ ਟੋਟੇ ਕਰਾ ਦਿਆਂ), ਚੱਕੀ ਵਿਚ ਪਾ ਕੇ ਪਿਸਾ ਦਿਆਂ (ਕੀਮਾਂ ਕਰਾ ਦਿਆਂ), ਅੱਗ ਨਾਲ ਸੜਵਾ ਦਿਆਂ, ਸੁਆਹ ਨਾਲ ਰਲ ਕੇ (ਸੁਆਹ ਹੋ) ਜਾਵਾਂ, ਫਿਰ ਵੀ (ਹੇ ਨਿਰੰਕਾਰ ! ਮੇਰੇ ਪਾਸੋਂ) ਤੇਰੀ ਕੀਮਤ ਨਹੀਂ ਪਾਈ ਜਾ ਸਕਦੀ, ਮੈਂ (ਤੇਰੇ) ਨਾਮ ਨੂੰ ਕਿਤਨਾ ਵੱਡਾ ਆਖਾਂ।੨।

(ਤੇਰੇ ਨਾਮ ਦਾ ਮੁਲ ਪਾਉਣ ਲਈ) ਜੇ (ਮੈਂ) ਪੰਛੀ ਹੋ ਕੇ (ਇਧਰ ਉਧਰ ਹਰ ਪਾਸੇ ਉਡਦਾ) ਫਿਰਾਂ, ਸੈਂਕੜੇ ਅਸਮਾਨਾਂ ਵਿਚ (ਉਡ) ਜਾਵਾਂ, (ਅਤੇ ਇਤਨੀ ਉੱਚੀ ਉਡਾਰੀ ਲਾਵਾਂ ਕਿ) ਕਿਸੇ ਨੂੰ ਨਜ਼ਰ ਹੀ ਨਾ ਆਵਾਂ, (ਫਿਰ ਨਿਰ-ਅਹਾਰ ਰਵ੍ਹਾਂ) ਨਾ ਕੁਝ ਪੀਵਾਂ, ਨਾਂ (ਕੁਝ) ਖਾਵਾਂ, ਫਿਰ ਵੀ (ਹੇ ਨਿਰੰਕਾਰ ! ਮੇਰੇ ਪਾਸੋਂ) ਤੇਰੀ ਕੀਮਤ ਨਹੀਂ ਪਾਈ ਜਾ ਸਕਦੀ, ਮੈਂ (ਤੇਰੇ) ਨਾਮ ਨੂੰ ਕਿਤਨਾ ਵੱਡਾ ਆਖਾਂ।੩।

(ਨਾਮ ਦੀ ਬੇਅੰਤਤਾ ਬਾਰੇ ਆਪਣੀ ਅਸਮਰਥਾ ਪ੍ਰਗਟਾਉਂਦੇ ਹੋਏ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਭਾਵੇਂ) ਲਖਾਂ ਮਣ ਕਾਗਜ਼ ਇਕੱਠੇ ਕੀਤੇ ਜਾਣ ਅਤੇ ਉਨ੍ਹਾਂ ਤੇ ਪ੍ਰਭੂ ਨਾਮ ਦੀ ਵਡਿਆਈ ਲਿਖੀ ਜਾਏ, ਉਨ੍ਹਾਂ ਲਿਖਤੀ ਗ੍ਰੰਥਾਂ ਨੂੰ) ਪੜ੍ਹ ਪੜ੍ਹ ਕੇ ਭਾਵ-ਅਰਥ ਵੀ ਕੀਤੇ ਜਾਣ, (ਫਿਰ ਉਨ੍ਹਾਂ ਕਾਗਜ਼ਾਂ ਉਤੇ ਹਰੀ-ਜੱਸ ਲਿਖਦਿਆਂ) ਸਿਆਹੀ ਦੀ ਕਮੀ ਨਾ ਆਵੇ, ਹਵਾ ਨੂੰ ਹੀ ਕਲਮ (ਬਣਾ ਕੇ) ਚਲਾਈ ਜਾਵਾਂ, ਫਿਰ ਵੀ (ਹੇ ਨਿਰੰਕਾਰ ! ਮੇਰੇ ਪਾਸੋਂ) ਤੇਰੀ ਕੀਮਤ ਨਹੀਂ ਪਾਈ ਜਾ ਸਕਦੀ, ਮੈਂ (ਤੇਰੇ) ਨਾਮ ਨੂੰ ਕਿਤਨਾ ਵੱਡਾ ਆਖਾਂ ਭਾਵ ਕਥਨ ਤੋਂ ਬਾਹਰ ਹੈ)।੪।੨।

## ਅਰਥ ਭੇਦ ਅਤੇ ਨਿਰਣੈ

### .... ਜੇ ਭਾਵੈ ਕਰੇ ਤਮਾਇ ॥

'ਰਹਾਉ' ਵਾਲੀਆਂ ਦੋ ਪੰਕਤੀਆਂ ਵਿਚੋਂ ਇਸ ਅੱਧੀ ਪੰਕਤੀ ਵਿਚ ਵਰਤੇ 'ਤਮਾਇ' ਪਦ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਮਤ ਭੇਦ ਹਨ ਜਿਸ ਕਰਕੇ ਉਨ੍ਹਾਂ ਵਲੋਂ ਕੀਤੇ ਗਏ ਟੀਕਿਆਂ ਵਿਚ ਹੇਠ ਲਿਖੇ ਵੱਖ ਵੱਖ ਅਰਥ ਮਿਲਦੇ ਹਨ:-

੧. ...ਜੇ ਭਾਵੈ ਕਰੇ ਤਮਾਇ, ਜਬ ਉਸ ਕੋ ਤਾਰਣਾ ਹੋਵੇ ਤਬੀ ਵਹੁ ਅਪਨੀ ਇਛਾ ਸੇ ਗੁਰੂ ਕੋ

ਪ੍ਰੇਰ ਕਰ ਤਾ ਸੇ ਉਪਦੇਸ਼ ਕਰਾਵੈ ਹੈ। [ਪੰ. ਤਾਰਾ ਸਿੰਘ ਜੀ 'ਨਰੋਤਮ

੨. ਜੇ ਕਰ ਤੇਰੇ ਕੋ ਭਾਵੈ ਅਰਥਾਤ ਜੇ ਤੂੰ ਚਾਹੇਂ ਤ ਦਾਤਿ ਕਰਤਾ ਹੈਂ ....ਜੀਵੋਂ ਕੇ ਮਨ ਮੈ ਨਾਮ ਜਪਨ ਕੀ (ਤਮਾਇ) ਇਛਾ ਉਤਪਤ ਕਰਤਾ ਹੈਂ। [ਫਰੀਦਕੋਟ ਸਟੀਕ

੩. ਜੇ ਉਸ ਨੂੰ ਭਾਵੇ ਮਿਹਰ ਕਰਦਾ ਹੈ (ਆਪਣਾ ਆਪ ਦਸਣ ਦੀ)। [ਸ਼ਬਦਾਰਥ

੪. ਜੇ (ਉਸ ਨੂੰ) ਭਾਵੇ ਤਾਂ (ਆਪਣੇ ਸਰੂਪ ਵਿਚ ਸਾਡੀ) ਸਮਾਈ ਕਰ ਲਵੇ। [ਭਾ. ਵੀਰ ਸਿੰਘ ਜੀ

੫. ਜੇ ਪ੍ਰਭੂ ਨੂੰ ਚੰਗਾ ਲਗੇ ਤਾਂ (ਜੀਵ ਦੇ ਅੰਦਰ ਆਪਣੀ ਸਿਫਤਿ ਸਲਾਹ ਦੀ) ਤਾਂਘ ਪੈਦਾ ਕਰ ਦਿੰਦਾ ਹੈ। [ਪ੍ਰੋ. ਸਾਹਿਬ ਸਿੰਘ ਜੀ

੬. ਸੁਣਿ ਸੁਣਿ ਬੇਦ ਸਾਸਤ੍ਰ ਸਿੱਧ ਸਾਧਕ ਹੁਲਾਸ ਕਰਦੇ ਹੈਨਿ। ਪਰਮੇਸਰ ਸਰਬਮਈ ਹੈ, ਡਿਠਾ ਕਿਸੇ ਨਾਹੀ ਜੋ ਇਸ ਰੰਗ ਰੂਪ ਵਿਚ ਹੈ। ਤਿਸਿ ਕਰਕੈ ਭਾਵਸ ਤਾਂ ਕਰੈ ਤਮਾਉ ਤਿਸ ਕੇ ਅੰਤਿ ਕਾਰਣ ਕੇਤੇ ਉਪਾਉ ਕਰਦੇ ਹੈਨ। ....ਜੇ ਭਾਵਸ ਤਾਂ ਕਿਤੇ ਵੇਲੇ ਸਮਾਲ ਕਰੈ ਨਹੀਂ ਤਾਂ ਚਤਰਾਈ ਕੀਤਿਆਂ ਨਹੀਂ ਪਾਇਆ ਜਾਂਦਾ। [ਪੋਥੀ ਜਨਮਸਾਖੀ ੧੬੯੦ ਈ. ਪੰਨਾ ੬੧੮

**ਨਿਰਣੈ :** ਉਪਰੋਕਤ ਟੀਕਿਆਂ ਵਿਚ ਸਿਵਾਏ ਭਾਈ ਵੀਰ ਸਿੰਘ ਜੀ ਤੋਂ ਹੋਰ ਕਿਸੇ ਵਿਦਵਾਨ ਨੇ ਨਾ ਤਾਂ 'ਤਮਾਇ' ਪਦ ਦੇ ਅਰਥਾਂ ਬਾਰੇ ਕੋਈ ਸ਼ੰਕਾ ਪ੍ਰਗਟਾਈ ਹੈ ਅਤੇ ਨਾ ਹੀ ਵਿਆਖਿਆ ਕੀਤੀ ਹੈ। ਭਾਈ ਸਾਹਿਬ ਨੇ 'ਸੰਥਯਾ ਪੋਥੀ' ਪਹਿਲੀ ਦੇ ਪੰਨਾ ੨੨੮ ਉਤੇ 'ਨਿਰੁਕਤ' ਹੇਠਾਂ ਇਸ ਪਦ ਨੂੰ ਇਉਂ ਵਿਆਖਿਆ ਹੈ:-

'ਤਮਾਇ--(ਅਰਬੀ : ਤਮਅ-ਲਾਲਚ। ਪਰ ਇਹ ਪਦ ਅਰਬੀ ਵਿਚ ਕੈਲਡੀਅਨ ਭਾਸ਼ਾ ਦੇ ਜਿਸ ਪਦ ਤੋਂ ਆਯਾ ਹੈ ਉਸ ਦਾ ਅਰਥ ਹੈ-ਗ਼ਰਕ ਹੋਣਾ, ਡੁੱਬਣਾ। ਭਾਵ ਸਮਾਅ ਜਾਣਾ। (੨) 'ਤ.ਸ.' ਦੁਇ ਦੰਤੀ ਅਖਰ ਹਨ ਸੋ ਤ ਦਾ ਸ ਹੋ ਜਾਣਾ ਵਿਹਿਤ ਹੈ, ਇਉਂ 'ਸਮਾਇ' ਦਾ ਹੀ 'ਤਮਾਇ' ਬਣ ਗਿਆ ਹੋਵੇ ਤਾਂ ਅਚਰਜ ਨਹੀਂ ਹੈ। (੩) ਸੰਸਕ੍ਰਿਤ ਧਾਤੂ 'ਤਮੁ' ਦਾ ਅਰਥ ਹੈ ਇਛਾ ਕਰਨੀ। ਇਸ ਤੋਂ ਅਰਥ ਐਉਂ ਲਾਉਂਦੇ ਹਨ ਕਿ ਪਰਮੇਸ਼ਰ ਨੂੰ ਭਾਵੇ ਤਾਂ ਜੀਵ ਇੱਛਾ ਕਰਦਾ ਹੈ 'ਨਾਮ' ਦੀ। (੪) ਕਈ ਸਜਣ ਤਮਾਇ ਦਾ ਅਰਥ 'ਸਾਈਂ ਨਾਮ ਦੀ ਬਖ਼ਸ਼ਿਸ਼ ਕਰਦਾ ਹੈ' ਬੀ ਲਾ ਲੈਂਦੇ ਹਨ।

ਭਾਈ ਸਾਹਿਬ ਨੇ 'ਤਮਾਇ' ਪਦ ਦੇ ਅਰਥ 'ਸਮਾਇ' ਕਢੇ ਹਨ ਪਰ ਗੁਰਬਾਣੀ ਵਿਚੋਂ ਇਸ ਦੀ ਪੁਸ਼ਟੀ ਲਈ ਕੋਈ ਪ੍ਰਮਾਣ ਨਹੀਂ ਦਿੱਤਾ ਜਿਸ ਕਰਕੇ ਇਹ ਅਰਥ ਅਪਨਾਉਣੇ ਠੀਕ ਨਹੀਂ ਜਾਪਦੇ।

ਸ਼ਬਦਾਰਥ ਵਿਚ ਵਿਦਵਾਨਾਂ ਨੇ ਬੜੇ ਢੁਕਵੇਂ ਅਰਥ ਕੀਤੇ ਹਨ ਪਰ ਗੁਰਬਾਣੀ ਦੀ ਸ਼ਬਦਾਵਲੀ ਵਿਚ 'ਤਮਾਇ' ਪਦ ਮਇਆ, ਮੇਹਰ ਦੇ ਅਰਥਾਂ ਵਿਚ ਕਿਤੇ ਨਹੀਂ ਵਰਤਿਆ ਗਿਆ। ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਮਹਾਨ ਕੋਸ਼' ਵਿਚ ਇਸ ਸ਼ਬਦ ਨੂੰ ਪਦ ਛੇਦ ਕਰਕੇ 'ਤ ਮਾਇ' ਬਣਾਇਆ ਹੈ। ਹੋ ਸਕਦਾ ਹੈ ਸ਼ਬਦਾਰਥੀ ਵਿਦਵਾਨਾਂ ਨੇ ਇਸ ਨੂੰ ਆਪਣਾ ਅਰਥ-ਆਧਾਰ ਬਣਾਇਆ ਹੋਵੇ ਪਰ ਉਨ੍ਹਾਂ ਨੇ ਵੀ 'ਤਮਾਇ' ਪਦ ਨੂੰ ਜੁੜਵਾਂ ਹੀ ਰਹਿਣ ਦਿਤਾ ਹੈ। ਜੇ ਗੁਰਬਾਣੀ ਵਿਚ 'ਮਾਇ' ਪਦ 'ਮਇਆ, ਕਿਰਪਾ' ਦੇ ਅਰਥਾਂ ਵਿਚ ਮਿਲ ਜਾਂਦਾ ਤਾਂ ਸੰਭਵ ਸੀ ਕਿ ਪਾਠਕਾਂ ਦੀ ਸ਼ੰਕਾ ਨਵਿਰਤ ਹੋ ਜਾਂਦੀ। ਪਰ ਬਿਨਾਂ ਕਿਸੇ ਠੋਸ ਪ੍ਰਮਾਣ ਦੇ ਬੁਧੀਵਾਨਾਂ ਦੀ ਇਸ ਅਰਥ ਨਾਲ ਸੰਮਤੀ ਨਹੀਂ ਹੋ ਸਕਦੀ। ਪ੍ਰੋ. ਸਾਹਿਬ ਸਿੰਘ ਜੀ ਜਿਵੇਂ ਸ਼ਬਦ ਅਰਥਾਂ ਦਾ ਨਿਰਣਾਂ ਕਰਨ ਵੇਲੇ ਸ਼ਬਦ ਸਰੂਪ ਅਤੇ ਗੁਰਬਾਣੀ ਵਿਆਕਰਣ ਨੂੰ ਮੁੱਖ ਰਖਦੇ ਹਨ, ਇਸ ਪਦ ਦੇ ਅਰਥ ਨੂੰ ਸਪਸ਼ਟ ਕਰਨ ਲਈ ਕੋਈ ਪ੍ਰਮਾਣ ਨਹੀਂ ਦਿੱਤਾ। ਸੰਪ੍ਰਦਾਈ ਵਿਦਵਾਨਾਂ ਨੇ ਪ੍ਰਚਲਤ ਅਰਥ 'ਦਾਤਿ, ਬਖ਼ਸ਼ਿਸ਼, ਇਛਾ' ਹੀ ਕੀਤੇ ਹਨ ਪਰ ਅਰਥਾਂ ਦੀ ਸਿਧੀ ਲਈ ਕੋਈ ਉਦਾਹਰਣ ਨਹੀਂ ਦਿੱਤੀ।

ਇਸ ਸ਼ਬਦ ਦੀਆਂ ਆਰੰਭਕ ਪੰਕਤੀਆਂ ਦਾ ਨਿਚੋੜ ਹੈ, 'ਭੀ ਤੇਰੀ ਕੀਮਤਿ ਨਾ ਪਵੈ, ਹਉ ਕੇਵਡੁ ਆਖਾ ਨਾਉ'। ਅਗੇ ਰਹਾਉ ਦੀਆਂ ਪੰਕਤੀਆਂ ਹਨ ਜਿਨ੍ਹਾਂ ਦਾ ਕੇਂਦਰੀ ਭਾਵ ਹੈ ਕਿ ਉਹ

ਸਤਿਸਰੂਪ ਨਿਰੰਕਾਰ ਆਪਣੇ ਨਿਜ ਅਸਥਾਨ (ਸਾਧ ਸੰਗਤਿ) ਵਿਚ (ਵਸ ਰਿਹਾ ਹੈ, (ਉਸ ਦੇ ਨਾਮ ਰੂਪ ਅਤੇ ਅਸਥਾਨ ਦੇ ਭੇਦ ਨੂੰ ਹਰ ਕੋਈ ਇਕ ਦੂਜੇ ਕੋਲੋਂ) ਸੁਣ ਸੁਣ ਕੇ ਵਖਿਆਨ ਕਰਦਾ ਹੈ (ਪਰ ਇਸ ਤਰ੍ਹਾਂ ਉਨ੍ਹਾਂ ਨੂੰ ਉਸ ਅਸਥਾਨ ਦੀ ਸੋਝੀ ਨਹੀਂ ਆਉਂਦੀ, ਉਸ ਨਿਰੰਕਾਰੀ ਅਸਥਾਨ ਦਾ ਪਤਾ ਤਾਂ ਹੀ ਲਗ ਸਕਦਾ ਹੈ) ਜੇ (ਉਸ ਪ੍ਰਭੂ) ਨੂੰ ਚੰਗਾ ਲਗੇ (ਉਹ ਪ੍ਰਭੂ ਆਪਣੀ) ਇੱਛਾ ਕਰੇ।

'ਭਾਵੈ' ਤੇ 'ਤਮਾਇ' ਦੋਵੇਂ ਪਦ ਇਕੋ ਅਰਥ-ਭਾਵ ਤੇ ਜ਼ੋਰ ਦੇਣ ਲਈ ਵਰਤੇ ਗਏ ਜਾਪਦੇ ਹਨ। ਉਹ ਨਿਰੰਕਾਰ ਜਿਵੇਂ 'ਨਿਜ ਅਸਥਾਨ' ਵਾਲਾ ਹੈ, ਤਿਵੇਂ ਨਿਜ-ਇੱਛਾ ਵਾਲਾ ਵੀ ਹੈ। ਉਹ ਕਿਸੇ ਇੱਛਾ ਦੇ ਅਧੀਨ ਨਹੀਂ, ਜਿਵੇਂ ਕਿ ਗੁਰਬਾਣੀ ਵਿਚ ਫੁਰਮਾਨ ਹੈ:-

**ਬੀਓ ਪੂਛਿ, ਨ ਮਸਲਤਿ ਧਰੈ॥ ਜੋ ਕਿਛੁ ਕਰੈ, ਸੁ ਆਪੇ ਕਰੈ॥ [ਗੋਂਡ ਮਹਲਾ ੫**

ਇਸੇ ਭਾਵ ਨਾਲ ਮਿਲਦੀਆਂ ਜੁਲਦੀਆਂ ਪੰਕਤੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੫੩ ਉਤੇ ਵੀ ਦਰਜ ਹਨ:-

**ਬਾਬਾ! ਅਲਹੁ ਅਗਮ ਅਪਾਰੁ॥**
**ਪਾਕੀ ਨਾਈ, ਪਾਕ ਥਾਇ, ਸਚਾ ਪਰਵਦਿਗਾਰੁ॥...**
**ਬਾਵਾ ਨਾਵ ਨ ਜਾਣੀਅਹਿ, ਨਾਵਾ ਕੇਵਡੁ ਨਾਉ ॥**
**ਜਿਥੈ ਵਸੈ ਮੇਰਾ ਪਾਤਿਸਾਹੁ, ਸੋ ਕੇਵਡੁ ਹੈ ਥਾਉ ॥**
**ਅੰਬੜਿ ਕੋਇ ਨ ਸਕਈ, ਹਉ ਕਿਸਨੋ ਪੁਛਣਿ ਜਾਉ ॥**

ਪੰਨਾ ੧੦੩੨ ਉਤੇ ਵੀ ਅਜਿਹਾ ਭਾਵ ਪ੍ਰਗਟ ਕਰਦੇ ਹੋਏ ਗੁਰਦੇਵ ਜੀ ਫੁਰਮਾਉਂਦੇ ਹਨ:-

**ਸੁਣਿ ਸੁਣਿ ਆਖੈ ਕੇਤੀ ਬਾਣੀ ॥**
**ਸੁਣਿ ਕਹੀਐ, ਕੋ ਅੰਤੁ ਨ ਜਾਣੀ ॥**
**ਜਾ ਕਉ, ਅਲਖੁ ਲਖਾਏ ਆਪੇ, ਅਕਥ ਕਥਾ, ਬੁਧਿ ਤਾਹਾ ਹੇ ॥**

ਗੁਰਬਾਣੀ ਵਿਚ 'ਤਮਾਇ' ਪਦ ੧੨ ਵਾਰੀ, **'ਤਮਾਈ' ਪਦ ੪ ਵਾਰੀ** ਅਤੇ 'ਤਮਾਏ' ਪਦ ਇਕ ਵਾਰੀ ਵਰਤਿਆ ਗਿਆ ਹੈ ਪਰ ਹਰ ਥਾਂ ਤੇ 'ਤਿਲੁ ਨ **ਤਮਾਇ' ਜਾਂ 'ਤਿਲੁ ਨ** ਤਮਾਈ' ਦੇ ਰੂਪ ਵਿਚ ਹੀ। 'ਜੇ ਭਾਵ ਕਰੇ ਤਮਾਇ' ਵਾਲਾ ਰੂਪ ਕੇਵਲ ਇਸ ਸ਼ਬਦ ਵਿਚ ਹੀ ਆਇਆ ਹੈ, ਹੋਰ ਕਿਤੇ ਨਹੀਂ ਵਰਤਿਆ ਗਿਆ। ਭਾ. ਗੁਰਦਾਸ ਜੀ ਦੀਆਂ ਰਚਿਤ ਵਾਰਾਂ ਵਿਚ ਕੇਵਲ ਇਕ ਵਾਰੀ ਹੀ 'ਤਮਾਇ' ਪਦ ਦੀ ਵਰਤੋਂ ਕੀਤੀ ਗਈ ਹੈ:-

**ਗੁਰਸਿਖ ਤਿਲ ਨ ਤਮਾਇ, ਕਾਰ ਕਮਾਵਣਾ ॥ [ਪੰਨਾ ੨੨-੧੧**

ਜੇ 'ਤਮਾਇ' ਅਰਬੀ ਭਾਸ਼ਾ ਦਾ ਪਦ ਮੰਨੀਏ ਤਾਂ 'ਲਾਲਚ' ਅਰਥ ਕਰਨੇ ਪੈਣਗੇ। 'ਲਾਲਚ' ਦੇ ਅਰਥ 'ਇੱਛਾ' ਜਾਂ 'ਤਾਂਘ' ਨਹੀਂ ਕੀਤੇ ਜਾ ਸਕਦੇ। ਫਿਰ ਇਥੇ ਜੀਵ ਦੇ ਅੰਦਰ ਸਿਫਤ ਸਲਾਹ ਦੀ ਤਾਂਘ ਦਾ ਕੋਈ ਵਿਸ਼ਾ-ਵਸਤੂ ਨਹੀਂ ਚਲ ਰਿਹਾ, ਇਥੇ ਤਾਂ ਕਾਦਰ ਦੀ ਬੇਅੰਤਤਾ ਨੂੰ ਵਰਨਣ ਕਰਨ ਲਈ ਜੀਵ ਦੀ ਅਸਮਰਥਾ ਦਾ ਪ੍ਰਗਟਾਵਾ ਹੈ। ਭਾਵ ਇਕ ਦੂਜੇ ਪਾਸੋਂ ਪ੍ਰਭੂ ਦੀ ਵਡਿਆਈ ਸੁਣ ਸੁਣ ਕੇ ਜੋ ਜੀਅ ਆਵੇ ਵਖਿਆਨ ਕਰੀ ਜਾਉ, ਉਸ ਦੀ ਪ੍ਰਭਤਾ ਅਮਿਤ ਹੈ, ਉਹ ਆਪਣੀ ਪ੍ਰਭਤਾ ਸੁਣ ਕੇ ਕਿਸੇ ਤੇ ਨਹੀਂ ਤੁਠਦਾ, ਉਹ ਆਪਣੀ ਮਰਜ਼ੀ ਕਰਦਾ ਹੈ। ਸੰਸਕ੍ਰਿਤ ਭਾਸ਼ਾ ਵਿਚ 'ਤਮਾਇ' ਦੇ ਅਰਥ 'ਇੱਛਾ' ਹਨ। ਇਹ 'ਤਮ' ਧਾਤੂ ਤੋਂ ਬਣਿਆ ਪਦ ਹੈ। 'ਜੇ' ਦੇ ਅਰਥ 'ਜਿਸੁ' ਜਾਂ 'ਜਿਹੜਾ' ਕਰਨੇ ਅਸ਼ੁੱਧ ਹਨ, ਜਿਵੇਂ ਕਿ ਕਈ ਟੀਕਾਕਾਰਾਂ ਨੇ ਕੀਤੇ ਹਨ।

**ਨੋਟ**- 'ਤਮਾਇ' ਪਦ ਦੇ ਅਰਥਾਂ ਬਾਰੇ ਅੰਤਮ ਨਿਰਣਾ ਨਹੀਂ ਕੀਤਾ ਜਾ ਸਕਿਆ। ਕਈ ਵਰ੍ਹਿਆਂ ਤੋਂ ਇਨ੍ਹਾਂ ਪੰਕਤੀਆਂ ਦੇ ਅਰਥਾਂ ਦੀ ਖੋਜ ਕੀਤੀ ਜਾਂਦੀ ਰਹੀ ਹੈ, ਕਈ ਨਾਮ ਅਭਿਆਸੀਆਂ ਤੇ ਪਾਠ-ਗਿਆਨੀਆਂ ਨਾਲ ਵੀਚਾਰ ਸਾਂਝੇ ਹੋ ਚੁਕੇ ਹਨ। ਜੇ ਇਸ ਨਿਰਣੈ ਤੋਂ ਇਲਾਵਾ ਕੋਈ ਹੋਰ ਚੰਗਾ ਸੁਝਾਉ ਮਿਲੇ ਤਾਂ ਸ਼ਬਦ ਕਸਵਟੀ ਤੇ ਲਾਕੇ ਉਹ ਨਿਰਣਾ ਕਬੂਲਿਆ ਜਾ ਸਕਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚੋਂ ਨਾਮ ਅਭਿਆਸੀ ਨੂੰ ਇਹ ਗੁਰਮਤਿ ਸੇਧ ਮਿਲਦੀ ਹੈ ਕਿ ਹਠ-ਕਰਮਾਂ ਤੇ ਵਿਹਲੀਆਂ ਸਾਧਨਾਂ ਵਿਚ ਨਹੀਂ ਪੈਣਾ ਚਾਹੀਦਾ ਕਿਉਂਕਿ ਵਡੀ ਤੋਂ ਵੱਡੀ ਸਾਧਨਾ ਵੀ ਸੀਮਤ ਹੁੰਦੀ ਹੈ ਪਰ ਨਿਰੰਕਾਰ ਅਸੀਮ ਹੈ। ਨਾਮ-ਸਿਮਰਨ, ਆਪਣੀ ਸੁਰਤਿ ਨੂੰ ਸਾਈਂ ਨਾਲ ਇਕ-ਸੁਰ ਕਰਨ ਲਈ ਕਰਨਾ ਹੈ ਉਸ ਬੇਅੰਤ ਪ੍ਰਭੂ ਦਾ ਅੰਤ ਪਾਉਣ ਲਈ ਨਹੀਂ। ਉਹ ਪ੍ਰਭੂ ਅਮਿਤ ਹੈ, ਉਸ ਦੀ ਮਹਿਮਾ ਦਾ ਕੋਈ ਮਾਪ-ਤੋਲ ਨਹੀਂ। 'ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ' ਦਾ ਤਾਤਪਰਜ ਹੀ ਇਹੋ ਹੈ ਕਿ ਨਾ ਪਰਮੇਸ਼ਰ ਜੇਡਾ ਵੱਡਾ ਕੋਈ ਹੋ ਸਕਦਾ ਹੈ ਤੇ ਨਾ ਹੀ ਉਸ ਦੇ ਉਚਤਮ ਨੂੰ ਕੋਈ ਅਖਰਾਂ ਨਾਲ ਪੂਰੀ ਤਰ੍ਹਾਂ ਬਿਆਨ ਕਰ ਸਕਦਾ ਹੈ, ਕਿਉਂਕਿ ਉਹ ਅਗਣਤ ਹੈ। ਭਾਵੇਂ ਉਸ ਪ੍ਰਭੂ ਦੀ ਪ੍ਰਭੁਤਾ ਬਾਰੇ ਸੁਣੀਆਂ ਸੁਣਾਈਆਂ ਗਲਾਂ ਕੀਤੀਆਂ ਜਾਂਦੀਆਂ ਹਨ ਪਰ ਉਸ ਦੀ ਉਸਤਤੀ ਦਾ ਕੋਈ ਅੰਤਮ ਵਖਿਆਨ ਨਹੀਂ ਹੋ ਸਕਦਾ-

**ਅੰਤ ਨ ਅੰਤਾ ਸਦਾ ਬੇਅੰਤਾ, ਕਹੁ ਨਾਨਕ ਊਚੋ ਊਚਾ ॥** [ਪੰਨਾ ੮੨੧

ਉਸ ਦਾ ਨਿਜ ਅਸਥਾਨ ਕਿਹੜਾ ਹੈ? ਇਸ ਬਾਰੇ ਗੁਰਬਾਣੀ ਵਿਚ ਸੰਕੇਤ ਉਪਲਬਧ ਹੈ:-

**ਸਾਧ ਸੰਗਤਿ ਕੈ ਘਰਿ ਵਸੈ, ਏਕੋ ਸਚਾ ਸੋਇ ॥** [ਪੰਨਾ ੭੫

ਭਾ. ਸ. ਗੁਰਦਾਸ ਜੀ ਦੇ ਕਬਿਤ ਨੰ. ੩੦੩ ਦਾ ਹੇਠ ਲਿਖਿਆ ਕਥਨ ਵੀ ਇਸੇ ਵੀਚਾਰ ਦੀ ਪੁਸ਼ਟੀ ਕਰਦਾ ਹੈ:-

**ਨਿਜ ਘਰ ਮੇਰੋ, ਸਾਧ ਸੰਗਤਿ ਨਾਰਦ ਮੁਨਿ, ਦਰਸ਼ਨ ਸਾਧ ਸੰਗ ਮੇਰੋ ਨਿਜ ਰੂਪ ਹੈ॥**

ਇਸ ਸ਼ਬਦ ਨੂੰ 'ਵੇਈ ਪ੍ਰਵੇਸ਼' ਦੀ ਸਾਖੀ ਨਾਲ ਜੋੜਨਾ ਵਾਧੂ ਜਿਹੀ ਗਲ ਹੈ। ਸ਼ਬਦ ਦਾ ਰਸ ਤੇ ਰਹੱਸ ਗ੍ਰਹਿਣ ਕਰਨ ਨਾਲ ਮਨੁੱਖ ਸਾਖੀਆਂ ਦੇ ਟਪਲਿਆਂ ਤੋਂ ਬਚ ਸਕਦਾ ਹੈ। ਬਸੰਤ ਰਾਗ ਵਿਚ ਵੀ ਗੁਰੂ ਬਾਬਾ ਜੀ ਦਾ ਪਵਿਤਰ ਵਾਕ ਹੈ:-

**ਏਕੋ ਤਖਤੁ ਏਕੋ ਪਾਤਿਸਾਹੁ॥ ਸਰਬੀ ਥਾਈ ਵੇਪਰਵਾਹੁ ॥**
**ਤਿਸ ਕਾ ਕੀਆ ਤ੍ਰਿਭਵਣ ਸਾਰੁ॥ ਓਹੁ ਅਗਮੁ ਅਗੋਚਰੁ ਏਕੰਕਾਰ ॥**
**ਏਕਾ ਮੂਰਤਿ, ਸਾਚਾ ਨਾਉ ॥ ਤਿਥੈ ਨਿਬੜੈ ਸਾਚੁ ਨਿਆਉ ॥**
**ਸਾਚੀ ਕਰਣੀ ਪਤਿ ਪਰਵਾਣੁ ॥ ਸਾਚੀ ਦਰਗਹ ਪਾਵੈ ਮਾਣੁ ॥** [ਪੰਨਾ ੧੧੮੮

ਜਦੋਂ ਅਸੀਂ ਮੰਨਦੇ ਹਾਂ ਕਿ 'ਏਕ ਮੂਰਤਿ, ਅਨੇਕ ਦਰਸਨ, ਕੀਨ ਰੂਪ ਅਨੇਕ ॥ ਖੇਲ ਖੇਲ, ਅਖੇਲ ਖੇਲਨ, ਅੰਤ ਕੋ ਫਿਰ ਏਕ' (ਜਾਪੁ ਸਾਹਿਬ ਪਾ. ੧੦) ਫਿਰ ਅਸੀਂ ਉਸ ਨਿਰੰਕਾਰ ਦੇ 'ਨਿਜ ਅਸਥਾਨ' ਦੀ ਹੋਂਦ ਤੋਂ ਕਿਵੇਂ ਮੂੰਹ ਮੋੜ ਸਕਦੇ ਹਾਂ? ਹਾਂ, ਗਲ ਕੇਵਲ ਇਤਨੀ ਹੈ ਕਿ ਉਸ ਅਸਥਾਨ ਦਾ ਪਤਾ ਮਨੁੱਖ ਦੀ ਮਰਜ਼ੀ ਨਾਲ ਨਹੀਂ ਲਗਦਾ। ਵਾਹਿਗੁਰੂ ਜੀ ਦੀ ਆਪਣੀ ਇੱਛਾ ਹੋਵੇ ਤਾਂ ਉਥੇ ਪੁਜਣ ਵਿਚ ਢਿਲ ਨਹੀਂ ਲਗਦੀ। ਸੋ, ਆਤਮਿਕ ਅਵਸਥਾ ਦਾ ਵਰਨਣ ਆਪਣੀ ਥਾਂ ਤੇ ਹੈ ਤੇ 'ਨਿਰੰਕਾਰੀ ਅਸਥਾਨ' ਦਾ ਦਰਸ਼ਨ ਆਪਣੀ ਥਾਂ ਤੇ ਹੈ। ਇਸ ਲਈ ਕਿਸੇ ਉਲਝਣ ਵਿਚ ਪੈਣ ਦੀ ਲੋੜ ਨਹੀਂ। ਅਸਾਂ ਸਤਿਗੁਰੂ ਜੀ ਦੀ ਬਾਣੀ ਨੂੰ ਸਤਿ ਸਤਿ ਕਰ ਕੇ ਮੰਨਣਾ ਹੈ।

**ਸਿਰੀਰਾਗੁ ਮਹਲਾ ੧ ॥ ਲੇਖੈ, ਬੋਲਣੁ ਬੋਲਣਾ, ਲੇਖੈ, ਖਾਣਾ ਖਾਉ ॥ ਲੇਖੈ, ਵਾਟ ਚਲਾਈਆ, ਲੇਖੈ, ਸੁਣਿ ਵੇਖਾਉ ॥ ਲੇਖੈ, ਸਾਹ ਲਵਾਈਅਹਿ, ਪੜੇ ਕਿ ਪੁਛਣ ਜਾਉ ॥੧॥ ਬਾਬਾ ! ਮਾਇਆ ਰਚਨਾ ਧੋਹੁ ॥ ਅੰਧੈ ਨਾਮੁ ਵਿਸਾਰਿਆ, ਨਾ ਤਿਸੁ ਏਹ, ਨ ਓਹੁ ॥ ੧ ॥ ਰਹਾਉ ॥ ਜੀਵਣ ਮਰਣਾ ਜਾਇਕੈ, ਏਥੈ ਖਾਜੈ ਕਾਲਿ ॥ ਜਿਥੈ ਬਹਿ**

**ਸਮਝਾਈਐ, ਤਿਥੈ ਕੋਇ ਨ ਚਲਿਓ ਨਾਲਿ ॥ ਰੋਵਣਵਾਲੇ ਜੇਤੜੇ, ਸਭਿ ਬੰਨਹਿ ਪੰਡ ਪਰਾਲਿ ॥੨॥ ਸਭੁ ਕੋ ਆਖੈ ਬਹੁਤੁ ਬਹੁਤੁ, ਘਟਿ ਨ ਆਖੈ ਕੋਇ ॥ ਕੀਮਤਿ ਕਿਨੈ ਨ ਪਾਈਆ, ਕਹਣਿ ਨ ਵਡਾ ਹੋਇ ॥ ਸਾਚਾ ਸਾਹਬੁ ਏਕੁ ਤੂ, ਹੋਰਿ ਜੀਆ ਕੇਤੇ ਲੋਅ ॥੩॥ ਨੀਚਾ ਅੰਦਰਿ ਨੀਚੁ ਜਾਤਿ, ਨੀਚੀ ਹੂ ਅਤਿ ਨੀਚੁ ॥ ਨਾਨਕੁ, ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ ॥ ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਲਵਾਈਅਹਿੰ, ਜੀਆਂ, ਨੀਚਾਂ, ਨੀਚੀਂ, ਵਡਿਆਂ, ਸਿਉਂ।

**ਬਿੰਦੀ ਰਹਿਤ :** ਖਾਉ, ਚਲਾਈਆ, ਵੇਖਾਉ, ਜਾਉ, ਪਾਈਆ।

**ਪਦ ਅਰਥ :** ਲੇਖੈ=ਹਿਸਾਬ ਵਿਚ, ਲੇਖੇ ਅਨੁਸਾਰ। ਖਾਉ=ਖਾਈਦਾ ਹੈ। ਵਾਟ=ਸਫਰ, ਪੈਂਡਾ। ਚਲਾਈਆ=ਚਲੀਦਾ, ਟੁਰੀਦਾ। ਸੁਣਿ=ਸੁਣਿਆ। ਵੇਖਾਉ=ਵੇਖੀਦਾ। ਲਵਾਈਅਹਿ=ਲਈਦੇ ਹਨ। ਪੜੇ=ਪੜ੍ਹੇ ਹੋਏ (ਪੰਡਿਤ) ਨੂੰ। ਜਾਉ=ਜਾਂਦੇ ਹੋ। ਬਾਬਾ=ਹੇ ਭਾਈ!। ਰਚਨਾ=ਬਣਾਵਟ, ਖੇਡ। ਧੋਹੁ=ਧੋਖਾ, ਛਲ, ਫਰੇਬ। ਅੰਧੈ=ਅੰਨ੍ਹੇ (ਅਗਿਆਨੀ ਮਨੁੱਖ) ਨੇ। ਜਾਇਕੈ=ਜਨਮ ਲੈ ਕੇ। ਕਾਲਿ=ਕਾਲ (ਸਮੇਂ) ਵਿਚ। ਪੰਡ=ਪੰਡਾਂ, ਗਠੜੀਆਂ। ਪਰਾਲਿ=ਪਰਾਲੀ, ਧਾਨਾਂ ਦੇ ਫੂਸ ਦੀਆਂ (ਭਾਵ ਫਲ ਤੋਂ ਰਹਿਤ, ਵਿਅਰਥ ਕਾਵਾਂ ਰੌਲੀ)।

**ਅਰਥ :** (ਇਸ ਸਚਾਈ ਤੋਂ ਸਾਰੇ ਜਾਣੂੰ ਹਨ ਕਿ ਧੁਰੋਂ ਲਿਖੇ) ਲੇਖ ਅਨੁਸਾਰ ਹੀ ਬੋਲ ਬੋਲੀਦਾ ਹੈ, ਲੇਖੇ ਅਨੁਸਾਰ ਹੀ ਖਾਣਾ ਖਾਈਦਾ ਹੈ। ਲੇਖੇ ਅਨੁਸਾਰ ਹੀ ਸਫਰ ਕਰੀਦਾ ਹੈ, ਲੇਖੇ ਅਨੁਸਾਰ ਹੀ ਵੇਖੀਦਾ ਹੈ। ਲੇਖੇ ਅਨੁਸਾਰ ਹੀ ਸੁਆਸ ਲਈਦੇ ਹਨ (ਫਿਰ ਇਨ੍ਹਾਂ ਗੱਲਾਂ ਬਾਰੇ) ਕਿਸੇ ਪੜ੍ਹੇ ਹੋਏ (ਵਿਦਵਾਨ ਨੂੰ) ਕੀ ਪੁੱਛਣ ਜਾਂਦੇ ਹੋ? (ਭਾਵ ਪੁੱਛਣ ਦੀ ਲੋੜ ਨਹੀਂ)।੧।

ਹੇ ਭਾਈ ! (ਇਹ) ਮਾਇਆ ਦੀ ਖੇਡ (ਇਕ) ਛਲ (ਸਮਾਨ) ਹੈ। (ਜਿਸ) ਅਗਿਆਨੀ (ਪੁਰਸ਼) ਨੇ (ਪ੍ਰਭੂ ਦੇ) ਨਾਮ ਨੂੰ ਭੁਲਾ ਦਿਤਾ ਹੈ, ਨਾ ਉਸ ਨੂੰ ਇਹ (ਮਾਇਆ ਅਤੇ) ਨਾ ਉਹ (ਭਾਵ ਮਾਲਕ ਮਿਲਦਾ ਹੈ)।੧।ਰਹਾਉ।

(ਹੇ ਭਾਈ !) ਏਥੇ (ਭਾਵ ਇਸ ਸੰਸਾਰ ਵਿਚ ਜੀਵ) ਜਨਮ ਲੈ ਕੇ ਜੰਮਣ ਤੋਂ ਮਰਣ (ਤੱਕ ਦੇ) ਸਮੇਂ ਵਿਚ (ਸਾਰੀ ਉਮਰ ਪਦਾਰਥ) ਖਾਂਦਾ ਰਹਿੰਦਾ ਹੈ (ਪਰ ਮਰਨ ਮਗਰੋਂ) ਜਿਸ ਥਾਂ ਤੇ (ਭਾਵ ਧਰਮਰਾਜ ਦੀ ਕਚਹਿਰੀ ਵਿਚ ਬੈਠ ਕੇ (ਇਸ ਨੂੰ ਆਪਣੇ ਕੀਤੇ ਕਰਮਾਂ ਦਾ ਲੇਖਾ) ਸਮਝਾਇਆ ਜਾਂਦਾ ਹੈ, ਉਸ ਥਾਂ ਤੇ (ਜੀਵ ਦੇ ਸਬੰਧੀਆਂ ਵਿਚੋਂ) ਕੋਈ ਵੀ ਨਾਲ ਨਹੀਂ ਜਾਂਦਾ। (ਸਗੋਂ ਪ੍ਰਾਣੀ ਦੇ ਮਰਨ ਮਗਰੋਂ) ਜਿਤਨੇ ਵੀ ਰੋਣ-ਪਿੱਟਣ ਵਾਲੇ (ਸਬੰਧੀ ਆਦਿ) ਸਾਰੇ ਹੀ ਪਰਾਲੀ ਦੀਆਂ ਪੰਡਾਂ ਬੰਨ੍ਹਦੇ ਹਨ (ਭਾਵ ਵਿਅਰਥ ਕਾਵਾਂ ਰੌਲੀ ਪਾਉਂਦੇ ਹਨ)।੨।

(ਆਪਣੇ ਵਲੋਂ) ਸਭ ਕੋਈ (ਉਸ ਸਾਹਿਬ ਨੂੰ) ਬਹੁਤ ਤੋਂ ਬਹੁਤ (ਭਾਵ ਵੱਧ ਤੋਂ ਵੱਧ ਅਤੇ ਵੱਡੇ ਤੋਂ ਵੱਡਾ) ਆਖਦਾ ਹੈ ਘੱਟ (ਭਾਵ ਥੋੜਾ ਜਾਂ ਛੋਟੇ ਤੋਂ ਛੋਟਾ) ਕੋਈ ਨਹੀਂ ਆਖਦਾ। (ਪਰ ਇਸ ਤਰ੍ਹਾਂ ਦੇ ਆਖਣ ਨਾਲ) ਕਿਸੇ (ਮਨੁੱਖ) ਨੇ (ਉਸ ਪ੍ਰਭੂ ਦੀ) ਕੀਮਤ ਨਹੀਂ ਪਾਈ, (ਨਿਰਾ) ਕਹਿਣ ਨਾਲ (ਉਹ ਪ੍ਰਭੂ) ਵੱਡਾ ਨਹੀਂ ਹੁੰਦਾ। (ਸੋ, ਮਨੁੱਖ ਨੂੰ ਇਹੋ ਆਖਣਾ ਬਣਦਾ ਹੈ ਕਿ ਹੇ ਪ੍ਰਭੂ!) ਇਕੋ ਤੂੰ ਹੀ ਸਦਾ ਥਿਰ ਰਹਿਣ ਵਾਲਾ ਮਾਲਕ ਹੈਂ, ਹੋਰ ਅਨੇਕਾਂ ਲੋਕਾਂ (ਦੇਸ਼ਾਂ ਦੇ) ਜੀਵ (ਸਾਰੇ ਹੀ ਨਾਸ਼ਵੰਤ ਹਨ)।੩।

ਨੀਵਿਆਂ ਮਨੁੱਖਾਂ ਵਿਚ (ਜੋ) ਨੀਵੀਂ ਜਾਤ (ਦੇ ਬੰਦੇ ਹਨ ਅਤੇ ਅਗੋਂ ਉਨ੍ਹਾਂ ਦਾ ਬੈਠਣਾ ਉਨ੍ਹਾਂ) ਬੰਦਿਆਂ ਵਿਚ ਹੈ ਜੋ ਬਹੁਤ ਹੀ ਨੀਵੇਂ (ਬੰਦੇ ਹਨ)। ਨਾਨਕ ਉਨ੍ਹਾਂ ਦੇ ਨਾਲ (ਉਨ੍ਹਾਂ ਦਾ) ਸਾਥੀ (ਬਣ ਕੇ ਰਹਿਣਾ ਪਸੰਦ ਕਰਦਾ ਹੈ)। ਵੱਡਿਆਂ (ਭਾਵ ਮਾਇਆਧਾਰੀਆਂ, ਅਹੰਕਾਰੀਆਂ) ਨਾਲ ਰਹਿਣ ਦੀ ਕੀ ਰੀਸ (ਕਰਨੀ ਹੈ, ਭਾਵ ਉਨ੍ਹਾਂ ਨਾਲ ਮੇਰਾ ਬੈਠਣ ਉਠਣ ਨਹੀਂ)। (ਹੇ ਪ੍ਰਭੂ ! ਮੇਰਾ ਇਹ ਵਿਸ਼ਵਾਸ਼ ਹੈ ਕਿ) ਜਿਸ ਥਾਂ ਤੇ (ਭਾਵ ਹਿਰਦੇ ਰੂਪੀ ਘਰ ਅਤੇ ਦੇਸ਼ ਵਿਚ) ਨੀਵੇਂ (ਨਾਮ ਵਿਚ ਪੁਗੇ ਹੋਏ ਨਿੰਮਰਤਾ ਭਾਵੀ ਬੰਦੇ) ਸੰਭਾਲੇ ਜਾਂਦੇ ਹਨ (ਭਾਵ ਉਨ੍ਹਾਂ ਦੀ ਸਾਰ ਲਈ ਜਾਂਦੀ ਹੈ) ਉਸ ਥਾਂ ਤੇ ਤੇਰੀ ਕਿਰਪਾ-ਦ੍ਰਿਸ਼ਟੀ ਤੇ ਬਖ਼ਸ਼ੀਸ਼ ਹੁੰਦੀ ਹੈ।੪।੩।

## ਅਰਥ ਭੇਦ ਅਤੇ ਨਿਰਣੈ

**ੳ) ਜੀਵਣ ਮਰਣਾ ਜਾਇਕੈ, ਏਥੈ ਖਾਜੈ ਕਾਲਿ ॥**

ਟੀਕਾਕਾਰਾਂ ਨੇ ਇਸ ਪੰਕਤੀ ਵਿਚ 'ਖਾਜੈ' ਅਤੇ 'ਕਾਲਿ' ਦੋਹਾਂ ਪਦਾਂ ਦੇ ਅਰਥਾਂ ਵਿਚ ਅੰਤਰ ਪਾ ਦਿਤਾ ਹੈ, ਜਿਵੇਂ:-

੧. ਉਤਪਤ ਹੋਇ ਕੇ ਜੀਵਤ ਭਾਵ ਤੇ ਜਿਨ੍ਹਾਂ ਮਰਣਾ ਕੀਆ ਹੈ, ਸੁ ਏਥੇ ਹੀ ਕਾਲ ਦਾ ਖਾਜੈ-ਅਭਾਵ ਕਰ ਦਿਤਾ ਹੈ। [ਇਕ ਪ੍ਰਾਚੀਨ ਟੀਕਾ

੨. (ਏਥੇ) ਜੰਮ ਕੇ ਮਰਨ (ਤਕ ਜੋ) ਜੀਵਨ (ਮਿਲਿਆ ਸੀ ਸੋ) ਕਾਲ ਵਿਚ ਹੋਣ ਕਰਕੇ (ਖਾਜੈ) ਮੁੱਕ ਜਾਂਦਾ ਹੈ। [ਭਾ. ਵੀਰ ਸਿੰਘ ਜੀ

੩. ਜਗਤ ਵਿਚ ਜਨਮ ਲੈ ਕੇ ਜੰਮਣ ਤੋਂ ਮਰਨ ਤਕ ਸਾਰੀ ਉਮਰ (ਮਨੁੱਖ) ਪਦਾਰਥ ਇਕੱਠੇ ਕਰਨ ਦੇ ਆਹਰੇ ਲੱਗਾ ਰਹਿੰਦਾ ਹੈ। [ਪ੍ਰੋ. ਸਾਹਿਬ ਸਿਘ ਜੀ

੪. (ਜਾਇ) ਜੰਮ ਕੇ ਮਨੁੱਖ ਨੂੰ ਜੀਉਣਾ ਤੇ ਫਿਰ ਮਰਨਾ ਪੈਂਦਾ ਹੈ, ਇਸ ਅਰਸੇ ਵਿਚ ਮਨੁੱਖ ਇਥੇ ਖਾਂਦਾ ਪੀਂਦਾ ਹੈ। [ਸ਼ਬਦਾਰਥ

**ਨਿਰਣੈ :** 'ਖਾਜੈ' ਪਦ ਦਾ ਅਰਥ 'ਅਭਾਵ', 'ਮੁੱਕਣਾ' ਜਾਂ 'ਇਕੱਠਾ ਕਰਨਾ' ਠੀਕ ਨਹੀਂ। 'ਖਾਜੈ' ਦਾ ਅਰਥ ਤਾਂ 'ਖਾਣਾ' ਹੀ ਹੋ ਸਕਦੇ ਹਨ ਜਿਵੇਂ ਸ਼ਬਦਾਰਥੀ ਵਿਦਵਾਨਾਂ ਨੇ ਕੀਤੇ ਹਨ। ਗੁਰਬਾਣੀ ਵਿਚੋਂ ਇਸ ਬਾਰੇ ਪ੍ਰਮਾਣ ਵੀ ਦਿਤੇ ਜਾ ਸਕਦੇ ਹਨ। ਜਿਵੇਂ:-

**੧) ਖਾਜੈ ਪੈਝੈ, ਰਲੀ ਕਰੀਜੈ॥ ਬਿਨੁ ਅਭ ਭਗਤੀ ਬਾਦਿ ਮਰੀਜੈ॥** [ਪੰਨਾ ੧੦੨੭

**੨) ਕਿਛੁ ਖਾਜੈ, ਕਿਛੁ ਧਰਿ ਜਾਈਐ॥ ਜੇ ਬਹੁੜਿ ਦੁਨੀਆ ਆਈਐ॥** [ਪੰਨਾ ੯੯੯

ਇਸੇ ਤਰ੍ਹਾਂ, 'ਕਾਲਿ' ਪਦ ਨੂੰ 'ਖਾਜੈ' ਨਾਲ ਜੋੜ ਕੇ 'ਕਾਲ ਦਾ ਅਭਾਵ' ਜਾਂ 'ਕਾਲ ਨੂੰ ਮਾਰਨਾ' ਨਹੀਂ ਹੋ ਸਕਦੇ। 'ਕਾਲਿ' ਦੇ ਅਰਥ 'ਸਮੇਂ ਵਿਚ' ਹੀ ਕਰਨੇ ਠੀਕ ਹਨ ਕਿਉਂਕਿ 'ਕਾਲਿ' ਪਦ ਦੇ ਲਲੇ ਨੂੰ ਸਿਹਾਰੀ ਲਗੀ ਹੋਈ ਹੈ ਜੋ 'ਵਿਚ' ਦੇ ਅਰਥ ਦਿੰਦੀ ਹੈ।

**ਅ) ਸਭੁ ਕੋ ਆਖੈ ਬਹੁਤੁ ਬਹੁਤੁ, ਘਟਿ ਨ ਆਖੈ ਕੋਇ ॥**
**ਕੀਮਤਿ ਕਿਨੈ ਨ ਪਾਈਆ, ਕਹਣਿ ਨ ਵਡਾ ਹੋਇ ॥**
**ਸਾਚਾ ਸਾਹਬੁ ਏਕੁ ਤੂ, ਹੋਰਿ ਜੀਆ ਕੇਤੇ ਲੋਅ ॥**

ਇਸ ਪਦ ਦੀਆਂ ਪਹਿਲੀਆਂ ਦੋ ਪੰਕਤੀਆਂ ਦੇ ਅਰਥ-ਭਾਵਾਂ ਨੂੰ ਵਿਦਵਾਨ ਟੀਕਾਕਾਰਾਂ ਨੇ ਦੋ ਤਰ੍ਹਾਂ ਵਿਆਖਿਆ ਹੈ:-

੧. ਪ੍ਰਮੇਸ਼ਰ ਕੋ ਘਟਿ ਕੋਈ ਨਹੀਂ ਕਹਿਤਾ ਸਭ ਕੋਈ ਬਹੁਤੁ ਬਹੁਤੁ ਹੀ ਕਹਿਤਾ ਹੈ। ਪਰੰਤੂ (ਕੀਮਤ) ਇਦੰ ਕਰਕੇ ਕਿਸੇ ਨੇ ਨਹੀ ਪਾਈ ਹੈ ਕਿ ਇਹੁ ਹੈ ਔਰੁ ਇਤਨਾ ਹੈ (ਕਹਿਣਿ) ਕਥਨ ਕਰਨੇ ਕਰਕੇ ਤੋਂ ਵਡਾ ਨਹੀਂ ਹੋਤਾ ਹੈ ਭਾਵ ਇਹ ਹੈ ਕਿ ਉਪਮਾ ਕਰਨੇ ਸੇ ਤੋ ਵਾਹਿਗੁਰੂ ਬਢਤਾ ਨਹੀਂ ਹੈ ਔਰੁ ਨਿੰਦਾ ਕਰਨੇ ਸੇ ਘਟਤਾ ਨਹੀਂ ਹੈ ਕਯੋਂ ਕਿ ਹਰਖ ਸੋਗਾਦਿ

ਦੁੰਦੋ ਸੇ ਰਹਿਤ ਹੈ। [ਫਰੀਦਕੋਟ ਸਟੀਕ

੨. **ਆਖੇ ਬਹੁਤੁ ਬਹੁਤੁ ਭਾਵ** ਵਾਹਿਗੁਰੂ ਦੀ ਬਾਬਤ। [ਸ਼ਬਦਾਰਥ

੩. ਸਭ ਕੋਈ ਆਖਦਾ ਹੈ ਕਿ ਵਧ ਤੋਂ ਵਧ (ਮਾਇਆ ਮਿਲੇ) ਕੋਈ ਨਹੀਂ ਆਖਦਾ ਕਿ ਘਟ ਮਿਲੇ। (ਬਹੁਤੀ ਵਾਲਾ ਆਪ ਨੂੰ ਵੱਡਾ ਆਖਦਾ ਹੈ ਪਰ) ਕਹਿਣ (ਮਾਤ੍ਰ ਨਾਲ ਤਾਂ ਕੋਈ) ਵੱਡਾ ਨਹੀਂ ਹੋ ਸਕਦਾ, (ਜਦ ਕਿ ਸਤਯ ਤੇ ਅਸਤਯ ਦੋਹਾਂ ਦੀ ਦਰੁਸਤ) ਕੀਮਤ ਕਿਸੇ (ਵੱਡੇ ਕਹਾਉਣ ਵਾਲੇ) ਨੇ ਨਹੀਂ ਪਾਈ। [ਭਾ. ਵੀਰ ਸਿੰਘ ਜੀ

੪. (ਹੇ ਪ੍ਰਭੂ !) ਹਰੇਕ ਜੀਵ (ਤੈਨੂੰ) ਬਹੁਤੇ ਬਹੁਤੇ ਧਨ ਵਾਸਤੇ ਹੀ ਆਖਦਾ ਹੈ, ਕੋਈ ਭੀ ਥੋੜਾ ਨਹੀਂ ਮੰਗਦਾ, ਕਿਸੇ ਨੇ ਕਦੇ ਮੰਗਣ ਤੋਂ ਬਸ ਨਹੀਂ ਕੀਤੀ। 'ਕੀਮਤਿ.... ਪਾਈਆ' ਕਿਸੇ ਨੇ ਕਦੇ ਆਪਣੇ ਮੰਗਣ ਦੀ ਕੀਮਤ ਨਹੀਂ ਪਾਈ, ਮੰਗਣ ਦਾ ਹੱਦ-ਬੰਨਾ ਨਹੀਂ ਲੱਭਾ, ਬੱਸ ਨਹੀਂ ਕੀਤੀ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ :** 'ਸੰਥਯਾ ਪੋਥੀ ਪਹਿਲੀ ਵਿਚ' ਨਿਰੁਕਤ ਦੇ ਹੇਠਾਂ ਇਨ੍ਹਾਂ ਪੰਕਤੀਆਂ ਦੇ ਅਰਥ ਬਾਰੇ ਥੋੜੀ ਜਿਹੀ ਵਿਆਖਿਆ ਕੀਤੀ ਗਈ ਹੈ ਜੇ ਨੰਬਰ ੧ ਅਤੇ ੨ ਵਾਲੇ ਅਰਥ-ਭਾਵ ਅਪਨਾਏ ਜਾਣ ਤਾਂ 'ਇਹ ਕਸਰ' ਰਹਿ ਜਾਂਦੀ ਹੈ ਕਿ ਸਭ ਕੋਈ ਰੱਬ ਨੂੰ ਵੱਡਾ ਕਿਥੇ ਕਹਿ ਰਿਹਾ ਹੈ ਜੋ ਸੱਚ ਮੁੱਚ ਕਹਿ ਰਹੇ ਹਨ, ਉਹ ਵਡਭਾਗੇ ਹਨ; 'ਜਿਸ ਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ॥' ਗਿਣਤੀ ਵਿਚ ਇਨ੍ਹਾਂ ਤੋਂ ਵਧੀਕ ਉਹ ਹਨ ਜੋ ਛਲ ਕਪਟ ਲਈ ਕਥਨੀ ਮਾਤ੍ਰ ਆਖਦੇ ਹਨ, ਉਹ ਵੀ ਨਹੀਂ ਜੇ ਹੋਣ ਵੀ ਤਾਂ 'ਸਭਿ' ਦੇ ਅਰਥਾਂ ਵਿਚ ਉਹ ਵੀ ਨਹੀਂ ਆਉਂਦੇ। ਏਥੇ ਕੀਮਤਿ ਪਾਉਣ ਦੇ ਅਰਥ, ਪਰਮਾਤਮਾ ਦੀ 'ਜਾਂਚ ਪੜਤਾਲ ਕਰ ਲੈਣਾ' ਨਹੀਂ ਹੈ। ਏਥੇ ਜੀਵ ਦੇ ਨਿਰਣੈ ਤੋਂ ਭਾਵ ਹੈ ਜਿਸ ਨਾਲ ਉਸ ਨੇ 'ਮਾਇਆ ਰਚਨਾ ਧੋਹੁ' ਨੂੰ ਪਛਾਣਨਾ ਤੇ 'ਸਚਾ ਨਿਰੰਕਾਰ ਨਿਜ ਥਾਇ' ਨੂੰ ਉਸ ਤੋਂ ਬਹੁਤ ਬੇਸ਼-ਕੀਮਤ ਸਮਝ ਲੈਣਾ ਹੈ।

ਉਪਰੋਕਤ ਅਰਥ-ਭਾਵ ਰਖਣ ਵਾਲੀ ਵਿਆਖਿਆ ਨਰੋਤਮ ਜੀ ਦੀ ਵਿਦਵਤਾ ਦੇ ਪ੍ਰਭਾਵ ਹੇਠਾਂ ਕੀਤੀ ਗਈ ਜਾਪਦੀ ਹੈ।

ਪਹਿਲੀਆਂ ਪੰਕਤੀਆਂ ਦੇ ਇਨ੍ਹਾਂ ਅਰਥਾਂ ਨੂੰ ਮਾਇਆ ਨਾਲ ਕਿਵੇਂ ਜੋੜਿਆ ਜਾ ਸਕਦਾ ਹੈ ਜਦੋਂ ਕਿ ਤੀਜੀ ਪੰਕਤੀ ਸਾਰੇ ਭਾਵ ਨੂੰ ਸਪਸ਼ਟ ਕਰ ਰਹੀ ਹੈ 'ਸਾਚਾ ਸਾਹਬੁ ਏਕੁ ਤੂ, ਹੋਰਿ ਜੀਆ ਕੇਤੇ ਲੋਅ'। 'ਬਹੁਤੁ ਬਹੁਤੁ' ਆਖਣ ਦਾ ਭਾਵ ਬਹੁਤੀ ਮਾਇਆ ਮੰਗਣਾ ਨਹੀਂ ਸਗੋਂ ਸੱਚੇ ਸਾਹਿਬ ਦੀ ਵੱਡਤਣ ਨੂੰ ਦਰਸਾਉਣਾ ਹੈ ਕਿਉਂਕਿ:-

**ਏਹੁ ਅੰਤੁ, ਨ ਜਾਣੈ ਕੋਇ ॥ ਬਹੁਤਾ ਕਹੀਐ, ਬਹੁਤਾ ਹੋਇ॥** [ਜਪੁਜੀ ਸਾਹਿਬ

ਫਿਰ ਗੁਰਬਾਣੀ ਵਿਚ ਅੰਕਿਤ ਹੈ:-

**ਬਹੁਤੋ ਬਹੁਤੁ ਵਖਾਣੀਐ, ਊਚੋ ਊਚਾ ਥਾਉ ॥**
**ਵਰਨਾ ਚਿਹਨਾ ਬਾਹਰਾ, ਕੀਮਤਿ ਕਹਿ ਨ ਸਕਾਉ ॥** [ਪੰਨਾ ੪੪

ਪ੍ਰੋ. ਸਾਹਿਬ ਸਿੰਘ ਜੀ ਨੇ ਤਾਂ 'ਕੀਮਤਿ ਕਿਨੈ ਨ ਪਾਈਆ, ਕਹਿਣ ਨ ਵਡਾ ਹੋਇ' ਦੇ ਅਰਥ ਸਭ ਨਾਲੋਂ ਵਿਲੱਖਣ ਕੀਤੇ ਹਨ, 'ਕਿ ਕਿਸੇ ਨੇ ਕਦੇ ਆਪਣੇ ਮੰਗਣ ਦੀ ਕੀਮਤਿ ਨਹੀਂ ਪਾਈ-ਮੰਗਣ ਦਾ ਹੱਦ-ਬੰਨਾ ਨਹੀਂ ਲੱਭਾ, ਬੱਸ ਨਹੀਂ ਕੀਤੀ, ਆਪਣੇ ਕਹਿਣ ਅਨੁਸਾਰ ਕੋਈ ਵੱਡਾ ਨਹੀਂ ਬਣਿਆ, ਮੂੰਹ-ਮੰਗੇ ਧਨ ਨਾਲ ਕਦੇ ਕੋਈ ਰੱਜਿਆ ਨਹੀਂ।'

ਕੇਵਲ 'ਸਭਿ' ਪਦ ਨੂੰ ਮੁਖ ਰਖ ਕੇ ਇਹ ਆਖਣਾ ਕਿ 'ਪਰਮੇਸਰ ਨੂੰ ਹੋਰ ਕੋਈ ਵੱਡਾ ਨਹੀਂ ਆਖਦਾ, ਭਗਤਾਂ ਤੇ ਮਾਇਆਧਾਰੀਆਂ ਦੀ ਗਿਣਤੀ ਵੀ 'ਸਭਿ' ਵਿਚ ਹੀ ਸ਼ਾਮਲ ਹੁੰਦੀ ਹੈ, ਇਹ ਵੀਚਾਰ ਕਿਵੇਂ ਪੂਰੇ ਮੰਨੇ ਜਾ ਸਕਦੇ ਹਨ। ਕੀ ਮਾਇਆ ਨੂੰ ਹਰ ਕੋਈ ਮੰਗਦਾ ਹੈ? ਇਸ ਸ਼੍ਰੇਣੀ ਵਿਚੋਂ ਨਾਮ-ਸੰਜੋਗੀਆਂ ਦੀ ਗਿਣਤੀ ਕੱਢਣੀ ਪਵੇਗੀ ਕਿਉਂਕਿ ਗੁਰਬਾਣੀ ਇਸ ਗੱਲ ਦੀ ਸਾਖ ਭਰਦੀ ਹੈ ਕਿ

ਭਗਤ-ਲੋਕ ਮਾਇਆ ਨਹੀਂ ਮੰਗਦੇ। ਉਨ੍ਹਾਂ ਨੂੰ ਨਾਮ ਤੋਂ ਬਿਨਾਂ ਹੋਰ ਕੁਝ ਸਖਾਉਂਦਾ ਹੀ ਨਹੀਂ। ਜਿਵੇਂ:-

**ਜੇ ਧਰਤੀ ਸਭਿ ਕੰਚਨੁ ਕਰਿ ਦੀਜੈ, ਬਿਨੁ ਨਾਵੈ ਅਵਰ ਨ ਭਾਇਆ॥ [ਪੰਨਾ ੪੪੪**

ਜੇ ਭਾਈ ਵੀਰ ਸਿੰਘ ਜੀ ਦੇ ਵਿਚਾਰਾਂ ਨੂੰ ਠੀਕ ਮੰਨੀਏ ਤਾਂ 'ਸਭਿ ਧਿਆਵਹਿ, ਸਭਿ ਧਿਆਵਹਿ ਤੁਧੁ ਜੀ, ਹਰਿ ਸਚੇ ਸਿਰਜਣਹਾਰਾ' ਵਾਲੀ ਪੰਕਤੀ ਵਿਚ 'ਸਭਿ' ਦੇ ਕੀ ਭਾਵ-ਅਰਥ ਕਰਾਂਗੇ? ਉਸ ਸੱਚੇ ਸਾਹਿਬ ਦੇ ਪਸਾਰੇ ਵਿਚ ਹਰੇਕ ਚੀਜ਼ ਦੀ ਬਹੁਤਾਤ ਹੈ। ਜੇ ਮਾਇਆ ਮੰਗਣ ਵਾਲਿਆਂ ਦੀ ਵੱਡੀ ਗਿਣਤੀ ਹੈ ਤਾਂ ਸਾਹਿਬ ਦੀਆਂ ਸਿਫਤਾਂ ਕਰਨ ਵਾਲਿਆਂ ਦੀ ਗਿਣਤੀ ਕੋਈ ਘੱਟ ਨਹੀਂ। ਸਮੁੱਚੇ ਤੌਰ ਤੇ ਮਾੜੇ ਮਨੁੱਖ ਭਾਵੇਂ ਪ੍ਰਭੂ ਦੀਆਂ ਸਿਫਤਾਂ, ਸਿਮਰਨ ਕਰਨ ਜਾਂ ਨਾ ਕਰਨ ਪਰ ਉਸ ਨੂੰ ਵੱਡਾ ਆਖਣ ਤੋਂ ਪਿਛੇ ਨਹੀਂ ਹਟਦੇ। ਨਿਜੀ ਸੁਖਾਂ ਦੀ ਪੂਰਤੀ ਦੇ ਲੋਭ ਵਿਚ ਅਜਿਹੇ ਲੋਕ ਵੀ ਪ੍ਰਭੂ ਨੂੰ ਬਹੁਤ ਬਹੁਤ, ਵੱਡਾ ਵੱਡਾ, ਬੇਅੰਤ ਬੇਅੰਤ ਆਖਦੇ ਹਨ। ਉਂਝ ਇਨ੍ਹਾਂ ਪੰਕਤੀਆਂ ਦਾ ਤੱਤ-ਵਿਚਾਰ ਇਹ ਹੈ ਕਿ ਕਿਸੇ ਦੇ ਬਹੁਤ ਆਖਣ ਨਾਲ ਸੱਚਾ ਸਾਹਿਬ ਵੱਡਾ ਨਹੀਂ ਹੁੰਦਾ ਅਤੇ ਥੋੜਾ ਆਖਣ ਨਾਲ ਘਟਦਾ ਨਹੀਂ:-

**ਜੇ ਸਭਿ ਮਿਲਿ ਕੈ ਆਖਣ ਪਾਹਿ॥ ਵਡਾ ਨ ਹੋਵੈ, ਘਾਟਿ ਨ ਜਾਇ ॥[ਪੰਨਾ ੩੪੯**

ਹਾਂ, ਜੇ ਦੂਜੀ ਅਤੇ ਤੀਜੀ ਪੰਕਤੀ ਵਿਚ ਕੋਈ ਹੋਰ ਭਾਵ ਅੰਕਤ ਹੁੰਦਾ ਤਾਂ ਮੰਨਿਆ ਜਾ ਸਕਦਾ ਸੀ ਕਿ ਮਾਇਕ ਰੁਚੀਆਂ ਰਖਣ ਵਾਲਿਆਂ ਲਈ 'ਬਹੁਤ ਬਹੁਤ' ਦਾ ਸੰਕੇਤ ਹੋਵੇ, ਪਰ 'ਕੀਮਤਿ ਕਿਨੈ ਨ... ਸਾਚਾ ਸਾਹਿਬ ਏਕ ਤੂ...' ਇਨ੍ਹਾਂ ਪੰਕਤੀਆਂ ਦੀ ਹੋਂਦ ਵਿਚ ਇਨ੍ਹਾਂ ਦਾ ਭਾਵ-ਅਰਥ ਭਗਵਾਨ ਦੀ ਵਡਿਆਈ ਨੂੰ ਨਿਰੂਪਣ ਕਰਨਾ ਹੀ ਠੀਕ ਮੰਨਿਆ ਜਾ ਸਕਦਾ ਹੈ। ਜਿਵੇਂ ਕਿ:-

**ਆਖਣਿ ਆਖੈ, ਬਕੈ ਸਭੁ ਕੋਇ॥ ਆਪੇ ਬਖਸਿ ਮਿਲਾਏ ਸੋਇ॥**
**ਕਹਣੈ ਕਥਨਿ, ਨ ਪਾਇਆ ਜਾਇ॥ ਗੁਰ ਪਰਸਾਦਿ, ਵਸੈ ਮਨਿ ਆਇ॥ [ਪੰ. ੩੬੨**

**ੲ) ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ ॥**

ਇਨ੍ਹਾਂ ਪੰਕਤੀਆਂ ਵਿਚ 'ਨੀਚੁ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ:-

੧. ਹੇ ਪ੍ਰਭੂ ! ਮੈਂ ਤੈਥੋਂ ਇਹੀ ਮੰਗਦਾ ਹਾਂ (ਕਿ ਤੇਰਾ) ਨਾਨਕ ਉਹਨਾਂ ਬੰਦਿਆਂ ਨਾਲ ਸਾਥ ਬਣਾਏ ਜੋ ਨੀਵੀਂ ਤੋਂ ਨੀਵੀਂ ਜਾਤਿ ਦੇ ਹਨ, ਜੋ ਨੀਵਿਆਂ ਤੋਂ ਭੀ ਅਤਿ ਨੀਵੇਂ ਅਖਵਾਂਦੇ ਹਨ, ਮੈਨੂੰ ਮਾਇਆ- ਧਾਰੀਆਂ ਦੇ ਰਾਹੇ ਤੁਰਨ ਦੀ ਕੋਈ ਤਾਂਘ ਨਹੀਂ (ਕਿਉਂਕਿ ਮੈਨੂੰ ਪਤਾ ਹੈ ਕਿ ਤੇਰੀ ਮਿਹਰ ਦੀ ਨਜ਼ਰ ਉਥੇ ਹੈ ਜਿਥੇ ਗਰੀਬਾਂ ਦੀ ਸਾਰ ਲਈ ਜਾਂਦੀ ਹੈ)। [ਪ੍ਰੋ. ਸਾਹਿਬ ਸਿੰਘ ਜੀ

੨. ਜਿਸ ਦੇਸ ਵਿਚ ਨੀਵਿਆਂ ਦੀ ਸੰਭਾਲਨਾ ਹੁੰਦੀ ਹੈ, ਉਥੇ ਤੇਰੀ ਮਿਹਰ ਦੀ ਨਜ਼ਰ ਹੁੰਦੀ ਹੈ। [ਸ਼ਬਦਾਰਥ

੩. ('ਮਾਯਾ ਰਚਨਾ' ਤੇ 'ਸਚਾ ਸਾਹਿਬ' ਦੋਹਾਂ ਦੀ ਸਿਆਣ ਪਾ ਕੇ ਜਿਨ੍ਹਾਂ ਨੇ ਮਾਯਕ ਵਡਿਤ ਨੂੰ ਗੌਣ ਸਮਝਿਆ ਹੈ ਉਨ੍ਹਾਂ ਨੂੰ ਮਾਯਕ ਵਡਿਤ ਵਾਲੇ ਨੀਵਾਂ ਆਖਦੇ ਹਨ, ਉਨ੍ਹਾਂ) ਨੀਵਿਆਂ ਦੇ ਵਿਚ (ਇਕ) ਹੋਰ ਕਿਸਮ ਦੇ ਨੀਵੇਂ ਹਨ (ਫਿਰ ਉਨ੍ਹਾਂ) ਨੀਵਿਆਂ ਵਿਚ ਇਕ ਅਤਿ ਦੇ ਨੀਵੇਂ ਹਨ। ਨਾਨਕ (ਤਾਂ) ਉਨ੍ਹਾਂ ਦਾ ਸੰਗੀ-ਸਾਥੀ ਹੈ (ਮਾਇਕ ਵਡਿਆਂ) ਨਾਲ (ਨਾਨਕ ਨੂੰ) ਕੋਈ ਰੀਸ ਨਹੀਂ। (ਕਿਉਂਕਿ) ਜਿਥੇ (ਏਹ) ਨੀਵੇਂ ਸੰਭਾਲੇ ਜਾਂਦੇ ਹਨ ਉਥੇ ਤੇਰੀ ਬਖ਼ਸ਼ਿਸ਼ ਦੀ ਨਜ਼ਰ ਹੁੰਦੀ ਹੈ। ਯਥਾ-

ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ, ਜਿਨ ਹਿਰਦੈ ਰਹਿਆ ਸਮਾਇ॥ [ਭਾ. ਵੀਰ ਸਿੰਘ ਜੀ

**ਨਿਰਣੈ :** ਪੁਰਾਤਨ ਟੀਕਿਆਂ ਵਿਚ ਦਿਤੇ ਭਾਵਾਂ ਨੂੰ ਮੁੱਖ ਰਖਦੇ ਹੋਏ 'ਸੰਥਿਆ ਪੋਥੀ' ਵਿਚ 'ਨੀਚ'

ਦੇ ਅਰਥ 'ਹਉਮੈ ਅਤੀਤੁ, ਜਿਨ੍ਹਾਂ ਦੇ ਮਨ ਵਿਚ ਮਾਇਆ ਦਾ ਮਾਣ ਉਕਾ ਹੀ ਨਹੀਂ' ਆਦਿ ਕੀਤੇ ਹਨ। 'ਨੀਚ ਜਾਤਿ' ਤੋਂ ਭਾਵ ਉਨ੍ਹਾਂ ਨੀਚ ਜਾਤੀਆਂ ਜਿਨ੍ਹਾਂ ਵਿਚ ਭਗਤ ਨਾਮਦੇਵ ਜੀ, ਰਵਿਦਾਸ ਜੀ, ਕਬੀਰ ਜੀ ਆਦਿ ਹੋਏ ਹਨ ਜਿਵੇਂ ਕਿ ਪੰਡਿਤ ਤਾਰਾ ਸਿੰਘ ਨਰੋਤਮ ਨੇ ਕੀਤੇ ਹਨ।

ਇਨ੍ਹਾਂ ਪੰਕਤੀਆਂ ਦੇ ਅੰਤਰੀਵ ਅਰਥ ਜੋ ਪੁਰਾਤਨ ਟੀਕਾਕਾਰਾਂ ਨੇ ਕੀਤੇ ਹਨ, ਸ਼ਲਾਘਾਯੋਗ ਹਨ ਕਿਉਂਕਿ ਉਨ੍ਹਾਂ ਭਗਤੀ-ਭਾਵ ਦਾ ਅੰਸ਼ ਪ੍ਰਗਟ ਕੀਤਾ ਹੈ ਪਰ ਨਿਰਣੇ ਕਰਨ ਲਈ ਸਰਬਪੱਖੀ ਸਾਂਝਾ ਦ੍ਰਿਸ਼ਟੀਕੋਣ ਅਪਨਾਉਣਾ ਪੈਂਦਾ ਹੈ। ਇਹ ਠੀਕ ਹੈ ਕਿ 'ਨੀਚ' ਪਦ ਦੇ ਦੋ ਤਰ੍ਹਾਂ ਅਰਥ ਹੋ ਸਕਦੇ ਹਨ- (੧) ਨੀਚਤਾ ਵਾਲਾ, ਖੋਟਾ, ਕੁਕਰਮੀ (੨) ਨੀਵਾਂ, ਨਿਮਾਣਾ, ਨਿੰਮਰ ਭਾਵ ਵਾਲਾ। 'ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ' ਪੰਕਤੀ ਤੋਂ ਇਹ ਸਪਸ਼ਟ ਹੈ ਕਿ ਇਨ੍ਹਾਂ ਪੰਕਤੀਆਂ ਵਿਚ ਛੋਟਿਆਂ ਤੇ ਵੱਡਿਆਂ ਦਾ ਵਿਸ਼ਾ-ਵਸਤੂ ਹੈ। ਗੁਰੂ ਨਾਨਕ ਸਾਹਿਬ ਵਡਿਆਂ (ਭਾਵ ਮਾਇਆ-ਧਾਰੀਆਂ) ਨਾਲ ਬ਼ਰਾਬਰੀ ਕਰਨ ਦੀ ਅਭਿਲਾਖਾ ਨਹੀਂ ਰਖਦੇ ਕਿਉਂਕਿ ਉਹ ਕਿਸੇ ਗਰੀਬ ਦੀ ਗਲਬਾਤ ਨਹੀਂ ਸੁਣਦੇ, ਉਨ੍ਹਾਂ ਅੰਦਰ ਮਾਇਆ ਦਾ ਰੌਲਾ-ਗੌਲਾ ਪਿਆ ਰਹਿੰਦਾ ਹੈ:-

**ਮਾਇਆਧਾਰੀ ਅਤਿ ਅੰਨਾ ਬੋਲਾ ॥**
**ਸਬਦੁ ਨ ਸੁਣਈ, ਬਹੁ ਰੋਲ ਘਚੋਲਾ ॥** [ਪੰਨਾ ੩੧੩

ਇਹ ਠੀਕ ਹੈ ਕਿ ਗੁਰੂ ਨਾਨਕ ਦੇਵ ਜੀ ਨੀਚਾਂ, ਚੰਡਾਲਾਂ, ਠੱਗਾਂ, ਆਚਰਣਹੀਣਾਂ ਦੇ ਸੰਗੀ ਸਾਥੀ ਨਹੀਂ ਸਨ ਬਣਨਾ ਚਾਹੁੰਦੇ ਪਰ ਨਿਰੰਕਾਰ ਜੀ ਵਲੋਂ ਲਗੀ ਡਿਊਟੀ 'ਚੜਿਆ ਸੋਧਣ ਧਰਤਿ ਲੁਕਾਈ' ਅਨੁਸਾਰ ਇਨ੍ਹਾਂ ਅਤਿ ਨੀਚਾਂ ਨੂੰ ਨਿਰੰਕਾਰ ਦਾ ਉਪਦੇਸ਼ ਦੇ ਕੇ ਆਪਣਾ ਸੰਗੀ-ਸਾਥੀ ਬਣਾਉਣਾ ਵੀ ਤਾਂ ਚਾਹੁੰਦੇ ਸਨ। ਜੇ ਕੇਵਲ 'ਨੀਚ ਜਾਤਿ' ਵਿਚ ਭਗਤ ਨਾਮਦੇਵ ਜੀ, ਰਵਿਦਾਸ ਜੀ ਜਾਂ ਕਬੀਰ ਜੀ ਆਦਿ ਭਗਤਾਂ ਨੂੰ ਮੁਖ ਰੱਖ ਕੇ ਉਨ੍ਹਾਂ ਦਾ ਸੰਗੀ-ਸਾਥੀ ਹੋਣਾ ਪ੍ਰਗਟ ਕਰਦੇ ਤਾਂ 'ਨੀਚ' ਪਦ ਦੀ ਵਰਤੋਂ ਸ਼ਾਇਦ ਹੀ ਹੁੰਦੀ ਕਿਉਂਕਿ ਗੁਰਬਾਣੀ ਵਿਚ ਭਗਤ-ਜਨਾਂ ਨੂੰ 'ਉਤਮ' ਤੇ 'ਸ੍ਰੇਸ਼ਟ' ਲਿਖਿਆ ਹੈ। ਗੁਰੂ ਬਾਬਾ ਜੀ, ਸਾਂਝੀਵਾਲਤਾ ਦੇ ਪ੍ਰਧਾਨ ਸਨ, ਸਾਰੇ ਜਗਤ ਦੇ ਅਮੀਰਾਂ, ਗਰੀਬਾਂ ਆਦਿ ਸਭ ਦੇ ਉਪਦੇਸ਼ਟੇ ਸਨ। ਇਸ ਲਈ ਗੁਰੂ ਜੀ ਦੀ ਭਾਵਨਾ ਨੂੰ ਉਸੇ ਸਰਬਸਾਂਝੀ ਤੱਕਣੀ ਨਾਲ ਹੀ ਪ੍ਰਗਟਾਉਣਾ ਵਧੇਰੇ ਫੱਬਦਾ ਹੈ। ਭਗਤੀ ਕਰਨ ਵਾਲਿਆਂ ਦਾ ਸੰਗੀ ਪ੍ਰਗਟ ਕਰਨ ਵਿਚ ਤਾਂ ਗੁਰੂ ਬਾਬਾ ਜੀ ਦੀ ਵਡਿਆਈ ਹੋਣੀ ਹੀ ਸੀ ਕਿਉਂਕਿ ਭਗਤਾਂ ਨੂੰ ਬਾਣੀ ਦਾ ਆਧਾਰ ਹੁੰਦਾ ਹੈ, ਅਤੇ ਉਹ ਨਾਮ ਦੇ ਆਸਰੇ ਰਹਿੰਦੇ ਹੋਏ ਅਤੇ ਨਾਮ ਦੀ ਪ੍ਰਬਲ ਸ਼ਕਤੀ ਨਾਲ ਮਾਇਆਧਾਰੀਆਂ ਹਕੂਮਤਾਂ ਦਾ ਟਾਕਰਾ ਵੀ ਕਰਦੇ ਰਹੇ ਤੇ ਕਰ ਸਕਦੇ ਹਨ। ਪਰ 'ਨੀਚਾਂ' ਤੋਂ ਭਾਵ ਉਨ੍ਹਾਂ ਮਨੁੱਖਾਂ ਦਾ ਹੈ ਜਿਹੜੇ ਹੋਣ ਤਾਂ ਸ਼ੁਭ ਗੁਣਾਂ ਵਾਲੇ ਹੀ ਪਰ ਨਾਮ ਵਿਚ ਪੁੱਗੇ ਹੋਏ ਨ ਹੋਣ।

## ਸ਼ਬਦ ਉਥਾਨਕਾ

ਇਸ ਸ਼ਬਦ ਦੀਆਂ ਰਹਾਉ ਵਾਲੀਆਂ ਪੰਕਤੀਆਂ ਵਿਚ 'ਬਾਬਾ' ਪਦ ਵੇਖ ਕੇ ਸਾਖੀਕਾਰਾਂ ਨੇ ਇਸ ਸ਼ਬਦ ਦਾ ਉਚਾਰਨ ਪਿਤਾ ਕਾਲੂ ਜੀ ਪ੍ਰਤੀ ਹੋਣਾ ਕਲਪ ਦਿਤਾ ਹੈ ਜੋ ਕਿ ਠੀਕ ਨਹੀਂ ਹੈ। ਗੁਰਬਾਣੀ ਵਿਚ 'ਬਾਬਾ' ਪਦ ਦੀ ਵਰਤੋਂ ਕਈ ਹੋਰ ਸ਼ਬਦਾਂ ਵਿਚ ਵੀ ਕੀਤੀ ਹੋਈ ਮਿਲਦੀ ਹੈ ਫਿਰ ਕੀ ਉਥੇ ਵੀ ਇਹ ਸਮਝਾਂਗੇ ਕਿ ਗੁਰਦੇਵ ਜੀ ਆਪਣੇ ਪਿਤਾ ਨੂੰ ਉਪਦੇਸ਼ ਦੇ ਰਹੇ ਹਨ? ਇਹ ਠੀਕ ਹੈ ਕਿ 'ਬਾਬਾ' ਪਦ ਦੇ ਅਰਥ, ਪਿਤਾ, ਬਾਪ, ਦਾਦਾ ਆਦਿ ਹਨ ਅਤੇ ਭਾ. ਗੁਰਦਾਸ ਜੀ ਨੇ 'ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲਿ ਰਾਖੀ ਮੇਰੀ' ਦੇ ਭਾਵਾਂ ਨੂੰ ਵਿਆਖਦੇ ਹੋਏ 'ਜ਼ਾਹਰ ਪੀਰ ਜਗਤ ਗੁਰ ਬਾਬਾ' ਪਦ ਗੁਰੂ ਨਾਨਕ ਦੇਵ ਜੀ ਲਈ ਵੀ ਵਰਤਿਆ ਹੈ ਪਰ ਸ਼ਬਦ ਦੇ ਵਿਸ਼ਾ-ਵਸਤੂ ਅਨੁਸਾਰ ਹੀ ਅਰਥ ਕਰਨੇ ਯੋਗ ਹਨ। ਗੁਰਬਾਣੀ ਵਿਚ ਇਸ ਪਦ ਦੀ ਵਰਤੋਂ ਖ਼ਾਸ ਕਰਕੇ ਸੰਬੋਧਨ ਰੂਪ ਵਿਚ ਹੀ ਮਿਲਦੀ ਹੈ ਅਤੇ ਅਰਥ ਹੁੰਦੇ ਹਨ 'ਹੇ ਅਕਾਲ ਪੁਰਖ !' ਵੇਖੋ ਪੰਨਾ ੫੮੧, ੮੭੦, ੧੦੧੦, ੧੦੧੫ ਆਦਿ।

## ਸਾਰੰਸ਼ ਅਤੇ ਸਿਧਾਂਤ

ਸਾਡਾ ਖਾਣਾ, ਪੀਣਾ, ਬੋਲਣਾ, ਬੁਲਾਉਣਾ, ਫਿਰਨਾ-ਤੁਰਨਾ, ਵੇਖਣਾ-ਚਾਖਣਾ, ਸੁਣਨਾ, ਸੁਣਾਉਣਾ, ਸੁਆਸ ਲੈਣਾ ਆਦਿ ਸਭ ਹਿਸਾਬ-ਕਿਤਾਬ (ਰੱਬੀ ਨੇਮ) ਵਿਚ ਹਨ। ਇਉਂ ਨਹੀਂ ਕਿ ਜਿਵੇਂ ਦਿਲ ਕਰੇ ਮਨ ਮਾਨੀਆਂ ਕਰੀ ਚਲੀਏ, ਰਬੀ-ਦਰਗਾਹ ਵਿਚ ਕੀਤੇ ਕਰਮਾਂ ਦਾ ਲੇਖਾ ਦੇਣਾ ਪੈਂਦਾ ਹੈ, ਇਸ ਬਾਰੇ ਕਿਸੇ ਸਿਆਣੇ ਪਾਸੋਂ ਪੁੱਛਣ ਦੀ ਲੋੜ ਨਹੀਂ ਕਿਉਂਕਿ ਇਹ ਕਰਤਾਪੁਰਖ ਦਾ ਅਟੱਲ ਨੇਮ ਹੈ, ਜਿਸ ਦਾ ਗੁਰਬਾਣੀ ਵਿਚ ਜ਼ਿਕਰ ਕੀਤਾ ਗਿਆ ਹੈ:-

**ਘੜੀ ਚਸੇ ਕਾ ਲੇਖਾ ਲੀਜੈ, ਬੁਰਾ ਭਲਾ ਸਹੁ ਜੀਆ ॥** [ਪੰਨਾ ੧੧੧੦

ਮਾਇਆ ਦਾ ਪਸਾਰਾ ਛਲ ਰੂਪ ਹੈ। ਜਿਨ੍ਹਾਂ ਸਬੰਧੀਆਂ ਪਿਛੇ ਮਨੁੱਖ ਕਈ ਤਰ੍ਹਾਂ ਠੱਗੀ-ਚੋਰੀ ਕਰਦਾ ਹੈ, ਅੰਤ ਵੇਲੇ ਉਹ ਸਾਥ ਨਹੀਂ ਦਿੰਦੇ। ਇਸ ਲਈ ਜੀਵਨ ਵਿਚ ਸ਼ੁਭ ਅਮਲਾਂ ਤੇ ਪਹਿਰਾ ਦੇਈਏ, ਇਹ ਕਰਨਾ ਅਤਿ ਜਰੂਰੀ ਹੈ। ਮਾਇਆਧਾਰੀ ਸਾਕਤਾਂ ਦੀ ਸੰਗਤ ਤੋਂ ਦੂਰ ਰਹਿਣ ਦੀ ਲੋੜ ਹੈ ਕਿਉਂਕਿ ਜੋ ਕੰਮ ਉਹ ਕਰਦੇ ਹਨ ਉਨ੍ਹਾਂ ਨਾਲ ਗੁਰਮਤਿ ਦਾ ਅਜੋੜ ਹੈ।

ਆਓ, ਬੇਵਸੀਲੇ ਅਤੇ ਲਿਤਾੜੇ ਜਾ ਰਹੇ ਉਨ੍ਹਾਂ ਮਨੁੱਖਾਂ ਨੂੰ ਜੋ ਨਾਮ ਸੰਜੋਗੀ ਹੋਣ, ਆਪਣੇ ਗਲੇ ਨਾਲ ਲਾਈਏ, ਇਕੱਠੇ ਤੌਰ ਤੇ ਪ੍ਰਭੂ ਦਾ ਨਾਮ ਜਪੀਏ, ਉਨ੍ਹਾਂ ਨਾਲ ਦੁਖ-ਸੁਖ ਦੀ ਜੀਵਨ-ਸਾਂਝ ਬਣਾਈਏ। ਇਸ ਤਰ੍ਹਾਂ ਪ੍ਰਭੂ ਦੀ ਨਦਰ-ਬਖ਼ਸ਼ਿਸ਼ ਦਾ ਭਾਗੀ ਬਣ ਸਕੀਦਾ ਹੈ।

**ਸਿਰੀਰਾਗੁ ਮਹਲਾ ੧ ॥ ਲਬੁ ਕੁਤਾ, ਕੂੜੁ ਚੂਹੜਾ, ਠਗਿ ਖਾਧਾ ਮੁਰਦਾਰੁ ॥ ਪਰ ਨਿੰਦਾ, ਪਰ ਮਲੁ, ਮੁਖਿ ਸੁਧੀ, ਅਗਨਿ ਕ੍ਰੋਧੁ ਚੰਡਾਲੁ॥ ਰਸ ਕਸ ਆਪੁ ਸਲਾਹਣਾ, ਏ ਕਰਮ ਮੇਰੇ, ਕਰਤਾਰ ॥੧॥ ਬਾਬਾ! ਬੋਲੀਐ ਪਤਿ ਹੋਇ ॥ ਊਤਮ ਸੇ, ਦਰਿ ਊਤਮ ਕਹੀਅਹਿ, ਨੀਚ ਕਰਮ ਬਹਿ ਰੋਇ ॥੧॥ ਰਹਾਉ॥ ਰਸੁ ਸੁਇਨਾ, ਰਸੁ ਰੁਪਾ ਕਾਮਣਿ ਰਸੁ, ਪਰਮਲ ਕੀ ਵਾਸੁ ॥ ਰਸੁ ਘੋੜੇ, ਰਸੁ ਸੇਜਾ ਮੰਦਰ, ਰਸੁ ਮੀਠਾ, ਰਸੁ ਮਾਸੁ ॥ ਏਤੇ ਰਸ ਸਰੀਰ ਕੇ, ਕੈ ਘਟਿ ਨਾਮ ਨਿਵਾਸੁ ॥੨॥ ਜਿਤੁ ਬੋਲਿਐ ਪਤਿ ਪਾਈਐ, ਸੋ ਬੋਲਿਆ ਪਰਵਾਣੁ ॥ ਫਿਕਾ ਬੋਲਿ ਵਿਗੁਚਣਾ, ਸੁਣਿ ਮੂਰਖ ਮਨ ਅਜਾਣ ॥ ਜੋ ਤਿਸੁ ਭਾਵਹਿ ਸੇ ਭਲੇ, ਹੋਰਿ ਕਿ ਕਹਣ ਵਖਾਣ ॥੩॥ ਤਿਨ ਮਤਿ, ਤਿਨ ਪਤਿ, ਤਿਨ ਧਨੁ ਪਲੈ, ਜਿਨ ਹਿਰਦੈ ਰਹਿਆ ਸਮਾਇ ॥ ਤਿਨ ਕਾ ਕਿਆ ਸਾਲਾਹਣਾ, ਅਵਰ ਸੁਆਲਿਉ ਕਾਇ ॥ ਨਾਨਕ, ਨਦਰੀ ਬਾਹਰੇ, ਰਾਚਹਿ ਦਾਨਿ ਨ ਨਾਇ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹੀਅਹਿਂ, ਰੋਇਂ, ਭਾਵਹਿਂ, ਰਾਚਹਿਂ, ਨਾਇਂ। **ਬਿੰਦੀ ਰਹਿਤ** : ਸੇਜਾ।

**ਨੋਟ :** (੧) ਦੂਜੀ ਪੰਕਤੀ ਵਿਚ 'ਪਰ ਮਲੁ' ਜੁੜਤ ਪਦ ਨਹੀਂ ਹੈ, ਪਦ-ਛੇਦ ਕਰ ਕੇ 'ਪਰ ਮਲੁ' ਉਚਾਰਨਾ ਚਾਹੀਦਾ ਹੈ।

(੨) ਪੁਰਾਤਨ ਹੱਥ ਲਿਖਤੀ ਬੀੜਾਂ ਵਿਚ 'ਏ' ਦੀ ਥਾਂ 'ਏਹਿ' ਪਦ ਹੈ ਜੋ ਕਿ ਗੁਰਬਾਣੀ

ਵਿਆਕਰਣ ਅਨੁਸਾਰ ਸ਼ੁੱਧ ਨਹੀਂ ਮੰਨਿਆ ਜਾ ਸਕਦਾ। ਕਿਉਂਕਿ ਇਸ ਤਰ੍ਹਾਂ 'ਏ' ਪਦ ਦੀ ਵਰਤੋਂ ਹੋਰ ਥਾਂ ਵੀ ਬਹੁ-ਵਚਨੀ ਭਾਵ ਵਿਚ ਉਪਲਬਧ ਹੈ। ਜਿਵੇਂ:-

**ਦੁਰਬਾਸਾ ਸਿਉ ਕਰਤ ਠਗਉਰੀ, ਜਾਦਵ ਏ ਫਲ ਪਾਏ ॥** [ਪੰਨਾ ੬੯੩

(੩) 'ਬੋਲੀਐ' ਅਤੇ 'ਬੋਲਿਐ' ਦੋਹਾਂ ਪਦਾਂ ਦਾ ਉਚਾਰਨ ਸ਼ਬਦ ਸਰੂਪ ਅਨੁਸਾਰ ਹੀ ਕਰਨਾ ਉਚਿਤ ਹੈ ਕਿਉਂਕਿ ਇਨ੍ਹਾਂ ਦੇ ਅਰਥਾਂ ਵਿਚ ਫਰਕ ਹੁੰਦਾ ਹੈ।

(੪) 'ਰਹਾਉ' ਤੋਂ ਮਗਰੋਂ ਪਹਿਲੇ ਪਦ ਦੀਆਂ ਪੰਗਤੀਆਂ ਦੇ ਬਿਸਰਾਮਾਂ ਵਿਚ ਪਾਠੀ ਸੱਜਣ ਦੋ ਤਰ੍ਹਾਂ ਬਿਸਰਾਮ ਦਿੰਦੇ ਹਨ। ਸ਼ੁੱਧ ਬਿਸਰਾਮ ਮੂਲ ਪਾਠ ਵਿਚ ਲਾ ਦਿਤੇ ਹਨ। ਪਾਠਕਾਂ ਦੀ ਗਿਆਤ ਲਈ ਦੂਜਾ ਬਿਸਰਾਮ ਰੂਪ ਅਤੇ ਉਸ ਦੀ ਅਸ਼ੁੱਧੀ ਦਾ ਕਾਰਨ ਹੇਠ ਦਿੱਤਾ ਜਾਂਦਾ ਹੈ:-

**ਰਸੁ ਸੁਇਨਾ, ਰਸੁ ਰੁਪਾ, ਕਾਮਣਿ ਰਸੁ, ਪਰਮਲੁ ਕੀ ਵਾਸੁ ॥**
**ਰਸੁ ਘੋੜੇ, ਰਸੁ ਸੇਜਾ, ਮੰਦਰ ਰਸੁ, ਮੀਠਾ ਰਸੁ ਮਾਸੁ ॥**

ਉਪਰੋਕਤ ਪੰਕਤੀਆਂ ਵਿਚ ੭ ਵਾਰੀ 'ਰਸੁ' ਪਦ ਔਂਕੜ ਸਹਿਤ, ਇਕ ਵਚਨ ਦਾ ਸੂਚਕ ਅਤੇ ਇਕ ਵਾਰੀ 'ਰਸ' ਔਂਕੜ ਰਹਿਤ ਬਹੁ-ਵਚਨ ਦਾ ਸੂਚਕ ਹੈ। ਜੋ ਹਰੇਕ ਪਦਾਰਥ ਨਾਲ ਇਕ ਇਕ ਰਸ ਲਾਈਏ ਤਾਂ ਦੋ ਰਸੁ ਘਟ ਜਾਂਦੇ ਹਨ। ਫਿਰ 'ਮੀਠਾ ਰਸੁ ਮਾਸੁ' ਬੜਾ ਓਪਰਾ ਜਿਹਾ ਪਾਠ ਲਗਦਾ ਹੈ ਕਿਉਂਕਿ ਮਾਸ ਨੂੰ ਕਿਸੇ ਨੇ ਮਿੱਠਾ ਰਸ ਨਹੀਂ ਮੰਨਿਆ। ਇਸ ਤਰ੍ਹਾਂ ਪਾਠ ਦੀ ਚਾਲ ਵਿਚ ਹੀ ਵਿਘਨ ਪੈਂਦਾ ਹੈ। ਹਾਂ, ਇਥੇ 'ਰਸ' ਦੇਹੁਰੀ ਦੀਪਕ ਦਾ ਸੂਚਕ ਹੈ।

(੫) ਇਸ ਸ਼ਬਦ ਦੀ ਅੰਤਲੀ ਪੰਕਤੀ 'ਨਾਨਕ ਨਦਰੀ ਬਾਹਰੇ...ਨਾਇ' ਦੇ ਪਿਛਲੇ ਅੱਧੇ ਭਾਗ ਵਿਚ ਬਿਸਰਾਮ ਦੇਣ ਬਾਰੇ ਮਤਭੇਦ ਹੈ:-

੧. ...ਰਾਚਹਿ ਦਾਨਿ, ਨ ਨਾਇ ॥ [ਪੰ. ਤਾਰਾ ਸਿੰਘ ਜੀ
੨....ਰਾਚਹਿ ਦਾਨਿ, ਨ ਨਾਇ ॥ [ਪ੍ਰੋ. ਸਾਹਿਬ ਸਿੰਘ ਜੀ

ਇਥੇ 'ਨ' ਦੇਹੁਰੀ ਦੀਪਕ ਹੈ ਜੋ ਦੋਹਾਂ ਨਾਵਾਂ ਨਾਲ ਵਰਤਿਆ ਗਿਆ ਠੀਕ ਪ੍ਰਤੀਤ ਹੁੰਦਾ ਹੈ। ਇਸ ਲਈ 'ਰਾਚਹਿ ਦਾਨਿ ਨ ਨਾਇ' ਵਿਚ ਬਿਸਰਾਮ ਦੇਣ ਦੀ ਲੋੜ ਨਹੀਂ।

**ਪਦ ਅਰਥ:** ਲਬੁ=ਪਦਾਰਥਾਂ ਨੂੰ ਵੇਖ ਕੇ ਮੂੰਹ ਵਿਚ ਪਾਣੀ ਭਰ ਆਉਣਾ, ਖਾਣ ਲਈ ਲਲਚਾਉਣਾ। ਪਰ ਮਲੁ=ਪਰਾਈ ਮੈਲ (ਬੁਰਾਈ)। ਮੁਖਿ=ਮੂੰਹ ਵਿਚ, ਜ਼ਬਾਨ ਉਤੇ। ਸੁਧੀ=ਸਾਫ਼, ਸਿੱਧੀ, ਨਿਰੀ। ਚੰਡਾਲੁ=ਤਾਮਸੀ ਸੁਭਾਉ ਵਾਲਾ, ਭਿਆਨਕ ਰੂਪ ਵਾਲਾ ਨੀਚ-ਕਰਮੀ। ਰਸ ਕਸ=ਮਿੱਠੇ ਖੱਟੇ ਰਸ, ਸੁਆਦਲੇ ਪਦਾਰਥ। ਆਪੁ=ਆਪਣੇ ਆਪ ਨੂੰ। ਏ=ਇਹ। ਕਰਮ=ਕੰਮ, ਕਿਰਦਾਰ। ਬਾਬਾ=ਹੇ ਭਾਈ!। ਪਰਮਲੁ=ਅਗਰ ਚੰਦਨ, ਕੁੰਗੂ ਆਦਿ ਚੀਜ਼ਾਂ ਨੂੰ ਮਲ ਕੇ ਬਣਾਈ ਹੋਈ ਸੁਗੰਧੀ। ਵਾਸੁ=ਵਾਸ਼ਨਾ। ਕੈ=ਕਿਸ। ਵਿਗੁਚਣਾ=ਖੇਦ ਨੂੰ ਪ੍ਰਾਪਤ ਹੋਣਾ, ਖੱਜਲ-ਖ਼ੁਆਰ ਹੋਣਾ। ਕਹਣ=ਕਥਨ, ਵਖਿਆਨ। ਪਲੈ=ਪਾਸ, ਕੋਲ। ਸੁਆਲਿਹੁ=ਸੁੰਦਰ, ਸੁਹਣੇ। ਕਾਇ=ਕੌਣ, ਕਿਹੜੇ। ਰਾਚਹਿ=ਰਚਦੇ, ਲਗਦੇ ਹਨ। ਦਾਨਿ=ਦਾਨ ਵਿਚ। ਨਾਇ=ਨਾਮ ਵਿਚ।

**ਅਰਥ :** ਹੇ ਮੇਰੇ ਕਰਤਾਰ ! (ਮੇਰੇ ਅੰਦਰ ਪਦਾਰਥ ਖਾਣ ਦਾ) ਲਾਲਚ ਰੂਪ ਕੁਤਾ, ਝੂਠ (ਬੋਲਣਾ ਸੁਭਾਅ) ਰੂਪ ਚੂਹੜਾ (ਦੂਜਿਆਂ ਨੂੰ) ਠੱਗ ਕੇ ਖਾਧਾ (ਹੋਇਆ ਧਨ ਪਦਾਰਥ) ਮੁਰਦਾਰ (ਰੂਪ ਬਣ ਕੇ ਬਦਬੂ ਦੇ ਰਿਹਾ ਹੈ)। (ਮੇਰੇ) ਮੂੰਹ ਵਿਚ ਪਰਾਈ ਨਿੰਦਾ, ਨਿਰੀ ਪਰਾਈ ਮੈਲ (ਬੁਰਾਈ ਅਤੇ) ਕ੍ਰੋਧ ਰੂਪ ਅਗਨੀ ਚੰਡਾਲ (ਸਮਾਨ ਭਿਆਨਕ ਰੂਪ ਧਾਰੀ ਬੈਠੀ ਹੈ)॥੧॥

ਹੇ ਭਾਈ ! (ਲੋਭ, ਝੂਠ, ਨਿੰਦਾ, ਠੱਗੀ ਤੇ ਕ੍ਰੋਧ ਨੂੰ ਤਿਆਗ ਕੇ ਆਪਣੇ ਮੂੰਹ ਚੋਂ ਪਰਮੇਸ਼ਰ ਦੀ ਸਿਫ਼ਤ ਦਾ ਬੋਲ) ਬੋਲਣਾ ਚਾਹੀਦਾ ਹੈ (ਜਿਸ ਨਾਲ ਲੋਕ ਪਰਲੋਕ ਵਿਚ) ਇਜ਼ਤ ਹੋਵੇ। ਚੰਗੇ ਪੁਰਸ਼ (ਓਹੀ ਹੁੰਦੇ ਹਨ ਜਿਹੜੇ ਪ੍ਰਭੂ ਦੇ) ਦਰ ਉਤੇ (ਭਾਵ ਦਰਬਾਰ ਵਿਚ) ਚੰਗੇ ਆਖੇ ਜਾਂਦੇ ਹਨ, ਨੀਚ ਕਰਮਾਂ ਵਾਲੇ (ਇਥੇ ਉਥੇ ਭਾਵ ਲੋਕ ਪਰਲੋਕ ਵਿਚ) ਬੈਠ ਕੇ ਰੋਂਦੇ (ਹੀ ਰਹਿੰਦੇ ਹਨ)।੧।ਰਹਾਉ।

(ਜੇ ਰੱਸਾਂ ਦੀ ਗਿਣਤੀ ਕਰੀਏ ਤਾਂ) ਸੋਨਾ (ਵੀ) ਰਸ ਹੈ, ਚਾਂਦੀ (ਵੀ) ਰਸ ਹੈ, ਇਸਤਰੀ (ਵੀ ਰਸ ਹੈ), ਵਸਤੂਆਂ ਦੀ ਵਾਸ਼ਨਾ (ਵੀ) ਰਸ ਹੈ। ਘੋੜੇ (ਉਤੇ ਭਾਵ ਵਧੀਆਂ ਤੋਂ ਵਧੀਆਂ ਅਸਵਾਰੀ ਲੈਣਾ ਵੀ) ਰਸ ਹੈ, (ਸੁੰਦਰ) ਮਹਿਲਾਂ (ਦਾ ਨਿਵਾਸ ਅਤੇ ਸੁੰਦਰ) ਸੇਜਾ (ਦਾ ਮਾਣਨਾ ਵੀ) ਰਸ ਹੈ (ਕਈ ਪ੍ਰਕਾਰ ਦਾ) ਮਿੱਠਾ (ਪੀਣਾ ਅਤੇ ਕਈ ਪ੍ਰਕਾਰ ਦਾ) ਮਾਸ (ਖਾਣਾ ਵੀ) ਰਸ (ਹੀ) ਹੈ। (ਹੇ ਭਾਈ ! ਜਦੋਂ) ਇਤਨੇ ਰਸ ਸਰੀਰ ਦੇ (ਭੋਗਣ ਲਈ ਹਨ ਭਾਵ ਸਰੀਰ ਨੂੰ ਪਿਆਰੇ ਲਗਦੇ ਹਨ ਫਿਰ ਦਸੋ) ਨਾਮ ਦਾ ਟਿਕਾਣਾ ਕਿਸ ਹਿਰਦੇ ਵਿਚ ਹੋਵੇ?।੨।

(ਹੇ ਭਾਈ !) ਜਿਸ (ਮਿੱਠਾ ਬਚਨ) ਬੋਲਣ ਨਾਲ (ਰੱਬੀ ਦਰਗਾਹ ਵਿਚ) ਇਜ਼ਤ ਪਾਈਦੀ ਹੈ, ਉਹੋ (ਬੋਲ) ਬੋਲਿਆ ਹੀ ਪਰਵਾਣ (ਹੁੰਦਾ ਹੈ, ਭਾਵ ਰੱਬੀ ਲੇਖੇ ਵਿਚ ਪੈਂਦਾ) ਹੈ। ਹੇ ਬੇ-ਸਮਝ, ਅਗਿਆਨੀ ਮਨ ! (ਤੂੰ ਧਿਆਨ ਨਾਲ) ਸੁਣ (ਕਿ) ਫਿੱਕਾ (ਬੋਲ) ਬੋਲ ਕੇ ਖੱਜਲ-ਖ਼ੁਆਰ ਹੀ ਹੋਈਦਾ ਹੈ। ਜੋ (ਬੋਲ) ਉਸ (ਪ੍ਰਭੂ) ਨੂੰ ਚੰਗੇ ਲਗਦੇ ਹਨ ਉਹੋ (ਬੋਲ ਹੀ) ਚੰਗੇ ਹਨ, ਹੋਰ ਕਥਨ ਵਖਿਆਨ (ਕਰਨੇ) ਕੀ ਹਨ? (ਭਾਵ ਸਭ ਵਿਅਰਥ ਹਨ)।੩।

ਉਨ੍ਹਾਂ (ਮਨੁੱਖਾਂ) ਦੇ ਕੋਲ (ਉਤਮ) ਮਤਿ, (ਉਤਮ) ਪਤਿ (ਅਤੇ ਉਤਮ ਹੀ ਨਾਮ ਰੂਪੀ) ਧਨ ਹੈ ਜਿਨ੍ਹਾਂ ਦੇ ਹਿਰਦੇ ਵਿਚ (ਉਹ ਪ੍ਰਭੂ) ਵਸ ਰਿਹਾ ਹੈ। ਉਨ੍ਹਾਂ (ਮਨੁੱਖਾਂ ਦੀ) ਕੀ ਸ਼ਲਾਘਾ (ਵਡਿਆਉਣਾ) ਕਰੀਏ, (ਭਾਵ ਉਨ੍ਹਾਂ ਦੀ ਵਡਿਆਈ ਕਥਨ ਤੋਂ ਰਹਿਤ ਹੈ, ਇਸ ਲਈ ਇਹੋ ਆਖਣਾ ਹੀ ਫੱਬਦਾ ਹੈ- 'ਉਹ ਧਨਵੰਤ, ਕੁਲਵੰਤ, ਪਤਿਵੰਤ॥ ਜੀਵਨ ਮੁਕਤਿ ਜਿਸ ਰਿਦੈ ਭਗਵੰਤ'। ਸੋ, ਅਜਿਹੇ ਮਨੁੱਖਾਂ ਤੋਂ ਵੱਧ ਕੇ (ਹੋਰ ਕੌਣ ਸੁੰਦਰ) ਹੋ ਸਕਦਾ ਹੈ? (ਭਾਵ ਕੋਈ ਨਹੀਂ)। ਨਾਨਕ (ਗੁਰੂ ਜੀ ਸਾਰੀ ਵਿਚਾਰ ਦਾ ਸਿੱਟਾ ਇਹ ਕਢਦੇ ਹਨ ਕਿ ਜੋ ਮਨੁੱਖ ਪ੍ਰਭੂ ਦੀ) ਨਦਰ ਤੋਂ ਵੰਚਤ ਹਨ (ਉਹ) ਨਾ (ਆਤਮ) ਦਾਨ ਵਿਚ ਲਗਦੇ ਹਨ (ਤੇ) ਨਾ ਹੀ ਨਾਮ-ਸਿਮਰਨ ਵਿਚ ਰਚਦੇ-ਮਿਚਦੇ (ਭਾਵ ਲੀਨ ਹੁੰਦੇ) ਹਨ।੪।੪।

## ਅਰਥ ਭੇਦ ਅਤੇ ਨਿਰਣੈ

**ਨਾਨਕ, ਨਦਰੀ ਬਾਹਰੇ, ਰਾਚਹਿ ਦਾਨਿ ਨ ਨਾਇ ॥**

ਸ਼ਬਦ ਉਚਾਰਨ ਦੇ ਹੇਠਾਂ ਲੜੀਵਾਰ ਨੰਬਰ ੫ ਵਿਚ ਇਸ ਪੰਕਤੀ ਦੇ ਬਿਸਰਾਮ ਦਾ ਨਿਰਣਾ ਕੀਤਾ ਗਿਆ ਹੈ। ਹੁਣ ਇਸ ਪੰਕਤੀ ਦੇ ਅਰਥ-ਭੇਦਾਂ ਬਾਰੇ ਵਿਰੋਧੀ ਬਿਸਰਾਮ ਵਾਲਾ ਅਰਥ ਵੀ ਅੰਕਿਤ ਕੀਤਾ ਜਾਂਦਾ ਹੈ ਤਾਂ ਜੋ ਪਾਠਕਾਂ ਨੂੰ ਪੂਰੀ ਤਰ੍ਹਾਂ ਗਿਆਨ ਹੋ ਜਾਏ-

੧. ਹੇ ਨਾਨਕ ! ਪ੍ਰਭੂ ਦੀ ਮਿਹਰ ਦੀ ਨਜ਼ਰ ਤੋਂ ਵਾਂਝੇ ਬੰਦੇ ਉਸ ਦੇ ਨਾਮ ਵਿਚ ਨਹੀਂ ਜੁੜਦੇ, ਉਸ ਦੇ ਦਿਤੇ ਧਨ ਪਦਾਰਥ ਵਿਚ ਮਸਤ ਰਹਿੰਦੇ ਹਨ। [ਪ੍ਰੋ. ਸਾਹਿਬ ਸਿੰਘ ਜੀ

੨. ਹੇ ਨਾਨਕ ! ਜੋ ਨਾ ਦਾਨ ਵਿਚ ਲਗਦੇ ਹਨ ਤੇ ਨਾ ਨਾਮ ਵਿਚ ਲਗਦੇ ਹਨ (ਸੋ ਸਾਈਂ ਦੀ) ਨਦਰ ਤੋਂ ਬਾਹਰ ਹਨ। [ਭਾ. ਵੀਰ ਸਿੰਘ ਜੀ

੩. ਮਿਹਰ ਤੋਂ ਵਾਂਝੇ ਹੋਏ ਲੋਕ ਨਾ ਦਾਨ ਵਿਚ ਦਿਲਚਸਪੀ ਰਖਦੇ ਹਨ, ਨਾ ਵਾਹਿਗੁਰੂ ਦੇ ਨਾਮ ਵਿਚ। [ਸ਼ਬਦਾਰਥ-੧

**ਨਿਰਣੈ :** ਨੰਬਰ ੧ ਵਾਲੇ ਅਰਥ ਫਰੀਦਕੋਟ ਵਾਲੇ ਟੀਕੇ ਵਿਚ ਵੀ ਦਿਤੇ ਹੋਏ ਹਨ। ਨੰਬਰ ੩ ਵਾਲੇ ਅਰਥ ਪੰਡਤ ਤਾਰਾ ਸਿੰਘ ਨਰੋਤਮ ਨਾਲ ਮਿਲਦੇ ਜੁਲਦੇ ਹਨ। ਨੰਬਰ ੨ ਵਾਲੇ ਅਰਥ ਭਾਈ ਵੀਰ ਸਿੰਘ ਜੀ ਨੇ ਸਭ ਨਾਲੋਂ ਵਿਲਖਣ ਜਿਹੇ ਕੀਤੇ ਹਨ। ਜੇ ਗੁਰਬਾਣੀ ਦੁਆਰਾ ਵੇਖੀਏ ਤਾਂ ਵਾਹਿਗੁਰੂ ਜੀ ਦੀ ਨਦਰ ਤੋਂ ਬਾਹਰ ਤਾਂ ਕੋਈ ਵੀ ਮਨੁੱਖ ਨਹੀਂ ਭਾਵੇਂ ਕੋਈ ਨਾਮ ਜਪਣ ਵਾਲਾ ਹੈ ਜਾਂ ਨਾਮ ਤੋਂ ਵਿਹੂਣਾ ਹੈ। ਗੁਰਦੇਵ ਜੀ ਦਾ ਵਾਕ ਹੈ:-

**ਸਭ ਨਦਰੀ ਕਰਮ ਕਮਾਵਦੇ, ਨਦਰੀ ਬਾਹਰਿ ਨ ਕੋਇ ॥**
**ਜੈਸੀ ਨਦਰਿ ਕਰਿ ਦੇਖੈ ਸਚਾ, ਤੈਸਾ ਹੀ ਕੋ ਹੋਇ ॥** [ਪੰਨਾ ੬੬

ਜਿਵੇਂ ਜਪੁਜੀ ਸਾਹਿਬ ਵਿਚ ਪਾਵਨ ਪੰਗਤੀ ਹੈ:- **ਮੰਨੈ, ਮਗੁ ਨ ਚਲੈ ਪੰਥੁ ॥**

ਗੁਰਬਾਣੀ ਅੰਦਰ ਹੋਰ ਕਈ ਸ਼ਬਦਾਂ ਵਿਚ 'ਨ' ਦੇਹੁਰੀ ਦੀਪਕ ਵਿਚ ਵਰਤਿਆ ਗਿਆ ਹੈ ਜਿਸ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਥੇ ਵੀ 'ਰਾਚਹਿ ਦਾਨਿ ਨ ਨਾਇ' ਪਾਠ ਠੀਕ ਹੈ। 'ਦਾਨਿ' ਪਦ ਦਾ ਅਰਥ ਧਨ-ਪਦਾਰਥ ਵਿਚ ਲਗਣਾ ਅਪ੍ਰਸੰਗਕ ਹੈ। ਨੀਚ-ਕਰਮੀ ਹੋਣ ਕਰਕੇ 'ਦਾਨਿ' ਸ੍ਰੇਸ਼ਟ ਕਰਮਾਂ ਅਥਵਾ ਆਤਮ-ਦਾਨ ਵਿਚ ਲਗਣਾ ਹੀ ਸਮੁੱਚੇ ਸ਼ਬਦ ਦੇ ਭਾਵ ਦੇ ਅਨੁਕੂਲ ਹੈ।

## ਸਾਰੰਸ਼ ਅਤੇ ਸਿਧਾਂਤ

ਰੱਬੀ-ਦਰਬਾਰ ਵਿਚ ਉਹ ਪੁਰਸ਼ ਹੀ ਉਤਮ ਤੇ ਪਰਵਾਨ ਗਿਣੇ ਜਾਂਦੇ ਹਨ ਜੋ ਪ੍ਰਭੂ ਦੀ ਸਿਫਤ-ਸਲਾਹ ਦੇ ਮਿੱਠੇ ਬਚਨ ਬੋਲਦੇ ਹਨ। ਜਿਹੜੇ ਮਨੁੱਖ ਕੂੜ, ਠੱਗੀ, ਪਰਾਈ ਨਿੰਦਾ, ਪਰਾਈ ਬੁਰਾਈ ਆਦਿ ਨੀਚ ਕਰਮਾਂ ਵਿਚ ਹੀ ਖਚਿਤ ਰਹਿੰਦੇ ਹਨ ਉਹ ਲੋਕ ਪਰਲੋਕ ਵਿਚ ਸਦਾ ਦੁਖੀ ਹੀ ਰਹਿੰਦੇ ਹਨ। ਇਸ ਸ਼ਬਦ ਵਿਚ ਅੰਮ੍ਰਿਤ ਨਾਮ ਦੇ ਅਭਿਲਾਖੀਆਂ ਨੂੰ ਸਭ ਤੋਂ ਵੱਡੀ ਇਹ ਸੇਧ ਦਿਤੀ ਹੈ ਕਿ ਜਦੋਂ ਤਕ ਸੋਨੇ, ਚਾਂਦੀ, ਮੰਦਰਾਂ, ਸੁੰਦਰ ਸੇਜਾ, ਮਾਸ, ਆਦਿ ਭੋਗਾਂ ਦੇ ਰਸਾਂ ਦਾ ਤਿਆਗ ਨਹੀਂ ਹੁੰਦਾ,. ਓਦੋਂ ਤਕ ਹਿਰਦੇ ਵਿਚ ਨਾਮ ਦੇ ਨਿਵਾਸ ਲਈ ਥਾਂ ਨਹੀਂ ਬਣ ਸਕਦੀ ਕਿਉਂਕਿ ਗੁਰਦੇਵ ਜੀ ਦਾ ਪਵਿਤਰ ਵਾਕ ਹੈ:-

**ਵਸਤੂ ਅੰਦਰਿ ਵਸਤੁ ਸਮਾਵੈ, ਦੂਜੀ ਹੋਵੈ ਪਾਸਿ ॥** **[ਆਸਾ ਕੀ ਵਾਰ**

ਸੋ, ਮੰਦ-ਕਰਮੀ ਜੀਵ ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਦਾ ਪਾਤਰ ਤਾਂ ਹੀ ਬਣ ਸਕਦਾ ਹੈ ਜੇ ਪਹਿਲਾਂ ਉਹ ਆਪਣੇ ਹਿਰਦੇ ਵਿਚੋਂ ਅਉਗਣਾਂ ਨੂੰ ਕੱਢੇ ਅਤੇ ਸ਼ੁਭ ਗੁਣਾਂ ਦਾ ਸੰਗ੍ਰਹ ਕਰੇ ਕਿਉਂਕਿ 'ਵਿਣੁ ਗੁਣ ਕੀਤੇ ਭਗਤਿ ਨ ਹੋਇ'। ਜਦੋਂ ਹਿਰਦੇ ਰੂਪੀ ਭਾਂਡਾ ਸ਼ੁੱਧ ਹੋ ਜਾਂਦਾ ਹੈ ਤਾਂ ਨਾਮ ਜਪਣ ਦੇ ਜੋਗ ਬਣ ਜਾਂਦਾ ਹੈ।ਇਸ ਤਰ੍ਹਾਂ,ਪ੍ਰਭੂ ਦੀ ਆਪਣੇ ਆਪ ਹੀ ਨਦਰ ਹੋ ਜਾਂਦੀ ਹੈ।

**ਸਿਰੀ ਰਾਗੁ ਮਹਲਾ ੧ ॥ ਅਮਲੁ ਗਲੋਲਾ ਕੂੜ ਕਾ, ਦਿਤਾ ਦੇਵਣਹਾਰਿ ॥ ਮਤੀ ਮਰਣੁ ਵਿਸਾਰਿਆ, ਖੁਸੀ ਕੀਤੀ ਦਿਨ ਚਾਰਿ ॥ ਸਚੁ ਮਿਲਿਆ ਤਿਨ ਸੋਫੀਆ, ਰਾਖਣ ਕਉ ਦਰਵਾਰੁ॥੧॥ ਨਾਨਕ, ਸਾਚੇ ਕਉ ਸਚੁ ਜਾਣੁ ॥ ਜਿਤੁ ਸੇਵਿਐ ਸੁਖੁ ਪਾਈਐ, ਤੇਰੀ ਦਰਗਹ ਚਲੈ ਮਾਣੁ ॥੧॥ਰਹਾਉ॥ ਸਚੁ ਸਰਾ ਗੁੜ ਬਾਹਰਾ, ਜਿਸੁ ਵਿਚਿ ਸਚਾ ਨਾਉ ॥ ਸੁਣਹਿ ਵਖਾਣਹਿ ਜੇਤੜੇ, ਹਉ ਤਿਨ ਬਲਿਹਾਰੈ ਜਾਉ ॥ ਤਾ ਮਨੁ ਖੀਵਾ ਜਾਣੀਐ, ਜਾ ਮਹਲੀ ਪਾਏ ਥਾਉ ॥੨॥ ਨਾਉ ਨੀਰੁ ਚੰਗਿਆਈਆ, ਸਤੁ ਪਰਮਲੁ ਤਨਿ ਵਾਸੁ ॥ ਤਾ ਮੁਖੁ ਹੋਵੈ ਉਜਲਾ, ਲਖ ਦਾਤੀ ਇਕ ਦਾਤਿ ॥ ਦੂਖ ਤਿਸੈ ਪਹਿ ਆਖੀਅਹਿ, ਸੂਖ ਜਿਸੈ ਹੀ ਪਾਸਿ ॥੩॥ ਸੋ ਕਿਉ ਮਨਹੁ ਵਿਸਾਰੀਐ, ਜਾ ਕੇ ਜੀਅ ਪਰਾਣ ॥ ਤਿਸੁ ਵਿਣੁ ਸਭੁ ਅਪਵਿਤ੍ਰੁ ਹੈ, ਜੇਤਾ ਪਹਿਨਣੁ ਖਾਣੁ ॥ ਹੋਰਿ ਗਲਾਂ ਸਭਿ ਕੂੜੀਆ, ਤੁਧੁ ਭਾਵੈ ਪਰਵਾਣੁ ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੋਫ਼ੀਆਂ,ਸੁਣਹਿੰ,ਵਖਾਣਹਿੰ.ਜਾਉਂ,ਥਾਉਂ,ਚੰਗਿਆਈਆਂ,ਦਾਤੀਂ,ਆਖੀਅਹਿੰ।

**ਬਿੰਦੀ ਰਹਿਤ :** ਮਤੀ, ਸਰਾ, ਮਹਲੀ। **ਫੁਟਕਲ :** ਖੁੱਸ਼ੀ।

**ਪਦ ਅਰਥ :** ਅਮਲੁ=ਨਸ਼ਾ। ਗਲੋਲਾ=(ਮਾਵਾ, ਅਫ਼ੀਮ ਦਾ) ਗੋਲਾ। ਦੇਵਣਹਾਰਿ=ਦੇਣ ਵਾਲੇ ਨੇ। ਮਤੀ=ਮਸਤੀ ਵਿਚ। ਸੋਫੀਆ=ਸ਼ਰ੍ਹਾ ਤੋਂ ਮੁਕਤ, ਨਸ਼ੇ ਤਿਆਗੀ ਫਕੀਰ। ਦਰਵਾਰੁ= ਦਰਬਾਰ। ਸਰਾ=ਸ਼ਰਾਬ। ਖੀਵਾ=ਮਸਤ। ਮਹਲੀ=ਨਿਜ-ਸਰੂਪ ਵਿਚ। ਸਤੁ=ਸਚੁ, ਸਤਿਵਾਦੀ-ਜੀਵਨ ਦਾ ਚਿੰਨ੍ਹ। ਪਰਮਲੁ=ਅਗਰ, ਚੰਦਨ ਆਦਿ ਚੀਜ਼ਾਂ ਨੂੰ ਮਲ ਕੇ ਬਣਾਈ ਗਈ ਸੁਗੰਧੀ। ਦਾਤੀਂ=ਦਾਤਾਂ, ਬਖ਼ਸ਼ਿਸ਼ਾਂ।

**ਅਰਥ :** (ਜਿਨ੍ਹਾਂ ਮਨੁੱਖਾਂ ਨੂੰ) ਦਾਤਾਰ (ਪ੍ਰਭੂ) ਨੇ ਕੂੜ (ਬੋਲਣ) ਦਾ (ਅਫ਼ੀਮ ਰੂਪੀ ਨਸ਼ਾ) ਅਮਲ ਵਜੋਂ ਦਿੱਤਾ ਹੈ, (ਉਨ੍ਹਾਂ ਨੇ ਇਸ ਨਸ਼ੇ ਦੀ) ਮਸਤੀ ਵਿਚ ਮੌਤ ਨੂੰ (ਦਿਲੋਂ) ਭੁਲਾ ਦਿਤਾ ਹੈ (ਅਤੇ ਇਸ ਨਸ਼ੇ ਵਿਚ) ਚੰਦ ਦਿਨ (ਜੀਵਨ) ਦੀ ਖੁਸ਼ੀ ਮਾਣ ਲਈ ਹੈ। (ਜਿਨ੍ਹਾਂ ਮਨੁੱਖਾਂ ਨੇ ਅਫ਼ੀਮ ਦਾ ਗੋਲਾ ਖਾਣ ਵਲੋਂ ਆਪਣਾ ਮੂੰਹ ਮੋੜ ਲਿਆ ਹੈ) ਉਨ੍ਹਾਂ ਸੂਫੀਆਂ (ਰੱਬੀ ਆਸ਼ਕਾਂ) ਨੂੰ ਰੱਬੀ-ਦਰਬਾਰ (ਯਾਦ) ਰਖਣ ਲਈ ਸੱਚ (ਬੋਲਣ ਦਾ ਅਮਲ) ਮਿਲਿਆ ਹੈ।੧।

ਨਾਨਕ (ਗੁਰੂ ਜੀ ਮਨੁੱਖ ਨੂੰ ਉਪਦੇਸ਼ ਦਿੰਦੇ ਹਨ- ਹੇ ਭਾਈ !) ਸੱਚੇ (ਪਰਮੇਸ਼ਰ) ਨੂੰ ਸੱਚ (ਭਾਵ ਸਦਾ ਥਿਰ ਰਹਿਣ ਵਾਲਾ)) ਜਾਣ (ਭਾਵ ਇਸ ਤੱਤ ਨੂੰ ਦ੍ਰਿੜ੍ਹ ਕਰ)। ਜਿਸ (ਪ੍ਰਭੂ ਦੀ) ਸੇਵਾ (ਸਿਮਰਨ) ਨਾਲ (ਸੱਚਾ) ਸੁਖ ਪ੍ਰਾਪਤ ਹੁੰਦਾ ਹੈ (ਉਸ ਦੀ ਸੇਵਾ ਕਰ), ਤੇਰੀ (ਅਜਿਹੀ ਕੀਤੀ ਹੋਈ ਪ੍ਰਭੂ ਦੀ ਸੇਵਾ) ਰੱਬੀ-ਦਰਗਾਹ ਵਿਚ ਮਾਣ (ਆਦਰ, ਵਡਿਆਈ ਰੂਪ ਵਿਚ ਤੇਰੇ ਨਾਲ) ਜਾਏਗੀ।੧।ਰਹਾਉ।

(ਹੇ ਮਨੁੱਖ ! ਤੂੰ ਸਮਝ ਕਿ) ਸੱਚ (ਮਾਨੋ ਇਕ ਪ੍ਰਕਾਰ ਦੀ) ਸ਼ਰਾਬ ਹੈ (ਪਰ ਇਹ ਸ਼ਰਾਬ ਮਾਇਆ-ਰੂਪੀ) ਗੁੜ ਤੋਂ ਬਿਨਾਂ (ਹੀ ਤਿਆਰ ਕੀਤੀ ਜਾਂਦੀ ਹੈ) ਜਿਸ ਵਿਚ (ਕੇਵਲ) ਸੱਚਾ ਨਾਮ ਹੀ (ਗੁੜ ਵਜੋਂ ਪੈਂਦਾ ਹੈ)। (ਇਸ ਸੱਚੀ ਸ਼ਰਾਬ ਨੂੰ ਪੀ ਕੇ) ਜਿੰਨੇ (ਮਨੁੱਖ ਉਸ ਪ੍ਰਭੂ ਦਾ ਸੱਚਾ ਨਾਮ) ਸੁਣਦੇ ਤੇ ਆਖਦੇ ਹਨ (ਗੁਰਦੇਵ ਜੀ ਆਖਦੇ ਹਨ ਕਿ ਮੈਂ (ਨਾਨਕ) ਉਨ੍ਹਾਂ ਤੋਂ ਸਦਕੇ ਜਾਂਦਾ ਹਾਂ। ਪ੍ਰੰਤੂ (ਸੱਚੀ ਸ਼ਰਾਬ ਪੀ ਕੇ) ਉਸ ਵੇਲੇ ਹੀ ਮਨ ਨੂੰ ਮਸਤ ਹੋਇਆ ਸਮਝਣਾ ਚਾਹੀਦਾ ਹੈ ਜਦੋਂ (ਮਨ ਆਪਣੇ) ਨਿਜ-ਸਰੂਪ ਵਿਚ ਸਥਿਤੀ ਪਾ ਲਵੇ।੨।

(ਉਪਰੋਕਤ ਸੱਚੀ ਸ਼ਰਾਬ ਪੀ ਕੇ ਖੀਵਾ ਹੋਇਆ ਮਨੁੱਖ ਵਿਸ਼ਈ ਬੰਦਿਆਂ ਵਾਂਗ ਭੈੜੀਆਂ ਇੱਲਤਾਂ ਵਿਚ ਨਹੀਂ ਫਸਦਾ, ਸਗੋਂ ਉਹ ਨਾਮ ਦੀ ਮਹੱਤਤਾ ਨੂੰ ਸਮਝ ਲੈਂਦਾ ਹੈ ਕਿ ਇਸ਼ਨਾਨ ਲਈ) ਨਾਮ ਰੂਪੀ ਜਲ ਹੀ (ਸਭ ਤੋਂ ਉਤਮ ਸਰੋਵਰ ਹੈ, ਇਸ ਵਿਚ ਇਸ਼ਨਾਨ ਕਰਨ ਨਾਲ ਮਨ ਤੋਂ ਵਿਕਾਰਾਂ ਰੂਪੀ ਮੈਲ ਉਤਰ ਜਾਂਦੀ ਹੈ, ਇਸ ਲਈ ਉਹ) ਸ਼ੁਭ-ਕਰਣੀਆਂ (ਦਾ ਧਾਰਨੀ ਬਣ ਜਾਂਦਾ ਹੈ ਅਤੇ ਉਹ ਅਤਰ ਫੁਲੇਲ ਜਾਂ ਹੋਰ ਸੁਗੰਧੀਆਂ **ਸਬੰਧੀ** ਸਰੀਰ ਉਤੇ) ਸਤ (ਸਤਿਵਾਦੀ ਜੀਵਨ ਨਾਲ ਸੁਗੰਧਤ) ਵਾਸ਼ਨਾ (ਵਾਲਾ ਤੇਲ ਮਲਦਾ ਹੈ)। (**ਰੱਬੀ** ਦਰਗਾਹ ਵਿਚ) ਤਾਂ ਹੀ ਮੁਖ ਉਜਲਾ ਹੁੰਦਾ ਹੈ (ਜਦੋਂ ਉਪਰੋਕਤ ਗੁਣ ਪੱਲੇ ਹੋਣ (ਉਹ **ਫਿਰ** ਸਮਝਦਾ ਹੈ ਕਿ ਇਹ) ਲੱਖਾਂ ਦਾਤਾਂ ਵਿਚੋਂ ਇਕੋ ਦਾਤਿ ਗ੍ਰਹਣ ਕਰਨ ਯੋਗ ਹੈ। (ਉਸ ਨੂੰ ਇਹ ਸੋਝੀ ਹੋ ਜਾਂਦੀ ਹੈ ਕਿ ਅੰਦਰਲੇ ਤੇ ਬਾਹਰਲੇ) ਦੁੱਖ (ਉਸ ਦਾਤਾਰ ਪ੍ਰਭੂ) ਪਾਸ ਆਖੇ ਜਾਣੇ ਚਾਹੀਦੇ ਹਨ ਜਿਸ (ਪ੍ਰਭੂ) ਪਾਸ (ਸਾਰੇ) ਸੁਖ (ਮੌਜੂਦ ਹਨ)।੩।

(ਤਾਤਪਰਜ ਇਹ ਹੈ ਕਿ) ਉਸ (ਸੁਖਦਾਤੇ) ਨੂੰ ਮਨ ਤੋਂ ਕਿਉਂ ਵਿਸਾਰੀਏ ਜਿਸ ਦੇ (ਦਿੱਤੇ ਹੋਏ) ਜਿੰਦ ਅਤੇ ਪ੍ਰਾਣ ਹਨ। ਉਸ (ਸੁਖਦਾਤੇ ਤੋਂ) ਬਿਨਾਂ ਜਿਤਨਾ ਵੀ (ਵੰਨ-ਸੁਵੰਨੇ ਬਸਤਰਾਂ ਦਾ) ਪਹਿਨਣਾ ਅਤੇ (ਅਨੇਕ ਪ੍ਰਕਾਰੀ ਭੋਜਨਾਂ ਦਾ) ਖਾਣਾ, ਸਾਰਾ ਹੀ ਅਪਵਿਤ੍ਰ ਹੈ। (ਤੱਤ-ਵਿਚਾਰ ਇਹ ਹੈ ਕਿ ਹੇ ਪ੍ਰਭੂ ! ਨਾਮ-ਸਿਮਰਨ ਤੋਂ ਬਿਨਾਂ) ਹੋਰ ਸਾਰੀਆਂ ਗੱਲਾਂ ਝੂਠੀਆਂ ਹਨ (ਕੇਵਲ ਪ੍ਰਮਾਣੀਕ) ਗੱਲ (ਉਹ ਹੈ, ਹੇ ਪ੍ਰਭੂ !) ਜੋ ਤੈਨੂੰ ਭਾਉਂਦੀ (ਚੰਗੀ ਲਗਦੀ) ਹੈ।੪।੫।

# ਅਰਥ ਭੇਦ ਅਤੇ ਨਿਰਣੈ

## ਮਤੀ ਮਰਣੁ ਵਿਸਾਰਿਆ....

ਭਿੰਨ ਭਿੰਨ ਅਰਥ--

੧. ਤਿਸ ਮਦ ਮੈ ਬੁਧੀ (ਮਤੀ) ਮਸਤ ਹੋ ਰਹੀ ਹੈ। [ਫਰੀਦਕੋਟ ਸਟੀਕ

੨. ਮਤਿਆਂ ਹੋਇਆਂ ਨੇ, ਮਸਤਿਆਂ ਹੋਇਆਂ ਨੇ..... [ਸ਼ਬਦਾਰਥ

੩. ਮਸਤੀ ਹੋਈ ਜਿੰਦ ਨੇ ਮੌਤ ਭੁਲਾ ਦਿਤੀ ਹੈ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ :** ਇਥੇ 'ਮਤੀ' ਪਦ ਦਾ ਅਰਥ 'ਬੁਧੀ ਮਤਿਆਂ ਹੋਇਆਂ ਨੇ' ਕਰਨੇ ਠੀਕ ਨਹੀਂ ਹਨ। ਇਥੇ ਸਪਸ਼ਟ ਅਰਥ ਹਨ- '(ਅਮਲ ਦੇ ਗਲੋਲੇ ਦੀ) ਮਸਤੀ ਵਿਚ ਜੀਵ ਇਸਤ੍ਰੀ ਨੇ'। ਉਂਜ ਗੁਰਬਾਣੀ ਵਿਚ 'ਮਤੀ' ਪਦ ਦੇ ਅਰਥ 'ਮੱਤਾਂ' ਵੀ ਹਨ ਜਿਵੇਂ ਕਿ 'ਅਨ ਕਉ ਮਤੀ ਦੇ ਚਲੇ...' ਪਰ ਪਾਠਕਾਂ ਨੂੰ ਪ੍ਰਸੰਗਕ ਅਰਥ ਅਪਨਾਉਣੇ ਚਾਹੀਦੇ ਹਨ।

## ਅ) ਜਿਤੁ ਸੇਵਿਐ ਸੁਖੁ ਪਾਈਐ, ਤੇਰੀ ਦਰਗਹ ਚਲੈ ਮਾਣੁ ॥

ਪਹਿਲੀ ਅੱਧੀ ਪੰਕਤੀ ਦੇ ਅਰਥ ਸਪਸ਼ਟ ਹਨ ਪਰ ਦੂਜੀ ਅੱਧੀ ਪੰਕਤੀ ਵਿਚ 'ਤੇਰੀ' ਪਦ ਨੇ ਟੀਕਾਕਾਰਾਂ ਨੂੰ ਵੱਡੇ ਭੁਲੇਖੇ ਵਿਚ ਪਾ ਦਿਤਾ ਹੈ ਜਿਸ ਕਰਕੇ ਉਨ੍ਹਾਂ ਨੇ ਹੇਠ ਲਿਖੇ ਭਿੰਨ ਭਿੰਨ ਅਰਥ ਕੀਤੇ ਹਨ:-

੧. ਜਿਸ ਕੇ ਸੇਵਨੇ ਕਰ ਪਰਮ ਸੁਖ ਪ੍ਰਾਪਤਿ ਹੋਵੈ ਔਰ ਪ੍ਰਮੇਸਰ ਕੀ ਦਰਗਾਹ ਮੇਂ ਤੇਰੀ ਮਾਨਤਾ ਚਲੇ ਭਾਵ ਜਸ ਪ੍ਰਵਿਰਤੇ। [ਫਰੀਦਕੋਟ ਸਟੀਕ

੨. ਸ਼ਬਦਾਰਥ ਨੇ ਇਸ ਪੰਕਤੀ ਦੇ ਅਰਥ ਕੀਤੇ ਹੀ ਨਹੀਂ।

੩. ਜਿਸ ਦਾ ਸਿਮਰਨ ਕੀਤਿਆਂ ਸੁਖ ਮਿਲਦਾ ਹੈ (ਤੇ ਅਰਦਾਸਿ ਕਰ ਕਿ ਹੇ ਪ੍ਰਭੂ! ਆਪਣਾ ਆਪਣਾ ਨਾਮ ਦੇਹ ਜਿਸ ਕਰਕੇ ਤੇਰੀ ਹਜ਼ੂਰੀ ਵਿਚ ਆਦਰ ਮਿਲ ਸਕੇ। [ਪ੍ਰੋ. ਸਾਹਿਬ ਸਿੰਘ

੪. ਜਿਸ ਨੂੰ ਸੇਵਨੇ ਨਾਲ (ਏਥੇ) ਸੁਖ ਪਾਈਦਾ ਹੈ (ਤੇ ਹੇ ਹਰੀ !) ਤੇਰੀ ਦਰਗਾਹੇ ਮਾਨ ਨਾਲ ਜਾਈਦਾ ਹੈ। [ਭਾ. ਵੀਰ ਸਿੰਘ

**ਨਿਰਣੈ :** 'ਰਹਾਉ' ਦੀ ਪਹਿਲੀ ਪੰਕਤੀ ਵਲ ਵੇਖੀਏ ਤਾਂ ਬਿਲਕੁਲ ਸਪਸ਼ਟਹੈ ਕਿ ਇਹ ਵਾਕ ਹਰੀ ਨੂੰ ਸੰਬੋਧਨ ਰੂਪ ਵਿਚ ਨਹੀਂ ਸਗੋਂ ਮਨੁੱਖ ਨੂੰ ਉਪਦੇਸ਼ ਰੂਪ ਵਿਚ ਹੈ ਕਿਉਂਕਿ ਪਹਿਲਾਂ ਇਹ ਆਖਿਆ ਹੈ, 'ਹੇ ਮਨੁੱਖ ! (ਉਸ) ਸੱਚੇ (ਪਰਮੇਸ਼ਰ) ਨੂੰ ਸਦੀਵੀ ਹੋਂਦ ਵਾਲਾ ਸਮਝ ਜਿਸ ਦੀ ਸੇਵਾ (ਭਗਤੀ) ਕਰਨ ਨਾਲ ਸੱਚਾ (ਸਦੀਵੀ) ਸੁਖ ਮਿਲਦਾ ਹੈ ਅਤੇ ਹੇ ਮਨੁੱਖ ! ਤੇਰੀ ਕੀਤੀ ਹੋਈ ਸੇਵਾ, ਹਰੀ ਦੀ ਦਰਗਾਹ ਵਿਚ ਮਾਣ (ਆਦਰ) ਰੂਪ ਵਿਚ ਨਾਲ ਜਾਂਦੀ ਹੈ। ਸੋ, ਇਥੇ 'ਤੇਰੀ' ਪਦ ਦਾ ਸਬੰਧ 'ਸੇਵਾ' ਨਾਲ ਹੈ, 'ਦਰਗਹ' ਪਦ ਨਾਲ ਨਹੀਂ।

## ੲ) ਨਾਉ ਨੀਰੁ ਚੰਗਿਆਈਆ, ਸਤੁ ਪਰਮਲੁ ਤਨਿ ਵਾਸੁ ॥

ਇਸ ਪੰਕਤੀ ਦੇ ਅਰਥਾਂ ਵਿਚ ਟੀਕਾਕਾਰਾਂ ਦਾ ਪ੍ਰਸਪਰ ਮਤਭੇਦ ਹੈ:-

੧. ਨਾਮ ਕਾ ਜਪਨਾ ਔਰੁ ਜੋ ਭਲਿਆਈਆਂ ਕਰਨੀਆਂ ਹੈਨ, ਇਸੀ ਜਲ ਮੈ ਸਨਾਨ ਕਰਣਾ ਚਾਹੀਏ ਔਰੁ ਜੋ ਸਤ ਕਾ ਬੋਲਨਾ ਹੈ ਸੋ (ਪਰਮਲ) ਚੰਦਨ ਕੀ ਵਾਸ ਸੁਗੰਧੀ ਸਰੀਰ ਮੈ ਲਗਵਾਈਏ ਭਾਵ ਏਹ ਕਿ ਸਤਿਵਾਦੀ ਜਨੋਂ ਕੀ ਕੀਰਤੀ ਰੂਪ ਸੁਗੰਧੀ ਦੇਸ ਦਿਸਾਂਤਰੋਂ ਮੇ ਫੈਲ ਜਾਤੀ ਹੈ। [ਫਰੀਦਕੋਟ ਸਟੀਕ

੨. ਪ੍ਰਭੂ ਦਾ ਨਾਮ ਤੇ ਸਿਫਤ-ਸਲਾਹ ਹੀ (ਮੂੰਹ ਉਜਲਾ ਕਰਨ ਲਈ) ਪਾਣੀ ਹੈ ਤੇ ਸਿਫਤ ਸਾਲਾਹ ਦੀ ਬਰਕਤ ਨਾਲ ਬਣਿਆ ਹੋਇਆ ਸੁੱਚਾ ਆਚਰਣ ਸਰੀਰ ਉਤੇ ਲਾਉਣ ਲਈ ਸੁਗੰਧੀ ਹੈ। [ਪ੍ਰੋ. ਸਾਹਿਬ ਸਿੰਘ ਜੀ

੩. ਨਾਮ (ਨਾਲ) ਚੰਗਿਆਈਆਂ (ਨੇਕੀਆਂ) ਦਾ ਹੋਵੇ ਪਾਣੀ ਤੇ ਦਾਨ ਰੂਪੀ ਪਰਮਲ ਦੀ ਸੁਗੰਧੀ ਤਨ ਵਿਚ ਹੋਵੇ। [ਭਾਈ ਵੀਰ ਸਿੰਘ ਜੀ

**ਨਿਰਣੈ :** ਇਸ ਪੰਕਤੀ ਵਿਚ 'ਸਤੁ' ਪਦ ਦਾ ਅਰਥ 'ਦਾਨ' ਕਰਨਾ ਫੱਬਦਾ ਨਹੀਂ। ਹੋ ਸਕਦਾ ਹੈ ਕਿ ਪੁਰਾਤਨ ਟੀਕਾਕਾਰਾਂ ਨੇ ਤਿੰਨਾਂ ਚੀਜ਼ਾਂ ਦੇ ਸੰਗ੍ਰਹਿ 'ਨਾਮ ਦਾਨ ਇਸਨਾਨ' ਨੂੰ ਇਕੱਠਾ ਰਖਣ ਲਈ ਇਹ ਅਰਥ ਕੀਤੇ ਹੋਣ। ਜੇ ਵੀਚਾਰੀਏ ਤਾਂ 'ਚੰਗਿਆਈਆਂ' ਪਦ ਵਿਚ ਨਿਰਮਲ ਕਰਮ ਸਣੇ ਦਾਨ ਸਾਰੇ ਹੀ ਆ ਜਾਂਦੇ ਹਨ। ਇਥੇ 'ਸਤੁ' ਪਦ ਦੇ ਅਰਥ ਨਿਰਾ 'ਸਚੁ' ਕਰਨ ਨਾਲੋਂ 'ਸੱਚਾ ਸੁੱਚਾ ਆਚਰਣ' ਹੀ ਠੀਕ ਜਾਪਦੇ ਹਨ। ਗੁਰਦੇਵ ਜੀ ਪ੍ਰਮਾਰਥਕ ਇਸ਼ਨਾਨੀ ਨੂੰ ਇਹ ਸੇਧ ਦਿੰਦੇ ਹਨ ਕਿ ਉਹ ਅੰਮ੍ਰਿਤ ਵੇਲੇ ਉਠ ਕੇ ਪਹਿਲਾਂ ਪ੍ਰਭੂ ਦਾ (ਸੱਚਾ) ਨਾਮ ਜਪੇ ਇਸ ਜਲ-ਸਰੋਵਰ ਵਿਚ ਇਸ਼ਨਾਨ ਕਰੇ, ਫਿਰ ਕਿਰਤ-ਵਿਰਤ ਵਿਚ ਸੱਚ ਦੀ ਵਰਤੋਂ ਕਰੇ। ਏਦਾਂ ਦਾ ਇਸ਼ਨਾਨ ਤੇ ਵਰਤੋਂ-ਵਿਹਾਰ ਗੁਣਾਂ ਦੀਆਂ ਚੰਗਿਆਈਆਂ ਨੂੰ ਉਜਾਗਰ ਕਰੇਗਾ। ਆਚਰਣਕ ਚੰਗਿਆਈਆਂ ਦਾ ਸਤੁ (ਮਿੱਠਤ ਅਤੇ ਨਿੰਮਰਤਾ) ਸਭ ਨੂੰ ਵੱਡੀ ਸੁਗੰਧੀ ਹੈ, ਇਹੋ ਵਾਸ਼ਨਾ ਆਪਣੇ ਸਰੀਰ ਤੇ ਮਲੇ। ਇਸ ਤਰ੍ਹਾਂ ਦੇ ਇਸ਼ਨਾਨ ਨਾਲ ਮਨ ਤੋਂ ਜਨਮ ਜਨਮ ਦੀ ਲਗੀ ਮੈਲ ਉਤਰ ਜਾਂਦੀ ਹੈ ਤੇ ਆਤਮਿਕ ਜੀਵਨ ਸੁਗੰਧਤ ਹੋ ਜਾਂਦਾ ਹੈ। ਨਾਮ ਤੋਂ ਬਿਨਾਂ ਨਿਰੇ ਜਲ ਦੇ ਇਸ਼ਨਾਨ ਤੇ ਦਾਨ ਦੀ ਗੁਰਮਤਿ ਵਿਚ ਕੋਈ ਥਾਂ ਨਹੀਂ।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਅਫ਼ੀਮ, ਸ਼ਰਾਬ ਆਦਿ ਨਸ਼ੇ ਦੀ ਵਰਤੋਂ ਨਾਲ ਬੰਦਾ ਨਸ਼ਈ ਹੋ ਜਾਂਦਾ ਹੈ ਤਿਵੇਂ ਕੂੜ ਬੋਲਿਆਂ ਵੀ ਮਨੁੱਖ ਨੂੰ ਕੂੜ ਦਾ ਨਸ਼ਾ ਚੜ੍ਹ ਜਾਂਦਾ ਹੈ ਜਿਸ ਦਾ ਅਸਰ ਇਹ ਹੁੰਦਾ ਹੈ ਕਿ ਮਨੁੱਖ ਨੂੰ ਮੌਤ ਹੀ ਭੁੱਲ ਜਾਂਦੀ ਹੈ ਅਤੇ ਪਾਪ-ਕਰਮਾਂ ਵਿਚ ਪਰਵਿਰਤ (ਗਲਤਾਨ) ਹੋ ਕੇ ਖੁਸ਼ੀ ਮਨਾਉਣ ਦਾ ਆਦੀ ਹੋ ਜਾਂਦਾ ਹੈ। ਇਨ੍ਹਾਂ ਝੂਠੇ ਅਮਲਾਂ ਦਾ ਨਸ਼ਾ, ਬਹੁਤਾ ਨਹਾਉਣ ਨਾਲ ਜਾਂ ਕੁਝ ਸਮੇਂ ਮਗਰੋਂ ਆਪੇ ਹੀ ਉਤਰ ਜਾਂਦਾ ਹੈ, ਪਰ ਇਨ੍ਹਾਂ ਦੀ ਬਦੌਲਤ ਮਨ ਉਤੇ ਚੜ੍ਹੀ ਹੋਈ ਪਾਪ-ਕਰਮਾਂ ਅਤੇ ਵਿਕਾਰਾਂ ਦੀ ਮੈਲ ਨਹੀਂ ਉਤਰਦੀ। ਇਨ੍ਹਾਂ ਝੂਠੇ ਨਸ਼ਿਆਂ ਦੀ ਮਦਹੋਸ਼ੀ ਵਿਚ ਸਾਈਂ ਦਾ ਸਿਮਰਨ ਅਤੇ ਸੇਵਾ ਵੀ ਨਹੀਂ ਹੋ ਸਕਦੀ। ਗੁਰੂ ਬਾਬਾ ਜੀ ਮਨੁੱਖ ਨੂੰ ਹਲੂਣਾ ਦੇ ਕੇ ਜਗਾਉਂਦੇ ਹਨ ਅਤੇ ਸੱਚ ਦੀ ਪ੍ਰਤੀਤੀ ਕਰਾਉਂਦੇ ਹਨ, ਕਿਉਂਕਿ:-

**ਸਚਹੁ ਓਰੈ ਸਭੁ ਕੋ, ਊਪਰਿ ਸਚੁ ਆਚਾਰੁ ॥** [ਪੰਨਾ ੬੨

ਗੁਰਮਤਿ ਦਾ ਮੂਲ ਸਿਧਾਂਤ ਹੈ। ਜਿਹੜਾ ਮਨੁੱਖ 'ਸਚ' ਵਿਚ ਲਗ ਕੇ ਸਤਿਵਾਦੀ ਜੀਵਨ ਬਣਾ ਲੈਂਦਾ ਹੈ ਉਹ ਸਦਾ ਸੱਚ ਦੀ ਮਸਤੀ ਵਿਚ ਖੀਵਾ ਹੋਇਆ ਹੋਣ ਕਰਕੇ ਆਪਣਾ ਲੋਕ ਪਰਲੋਕ ਸੰਵਾਰ ਲੈਂਦਾ ਹੈ। ਇਸ਼ਨਾਨ ਤੇ ਚੰਗਿਆਈਆਂ ਕੀਤੀਆਂ ਤਾਂ ਹੀ ਲਾਹੇਵੰਦੀਆਂ ਹਨ ਜੇ ਮਨੁੱਖ ਦੀ ਸੱਚ ਵਿਚ ਪੂਰਨ ਪਰਵਿਰਤੀ ਅਤੇ ਪਰਤੀਤੀ ਹੋਵੇ, ਨਹੀਂ ਤਾਂ ਅਜਿਹੇ ਭਰਮ-ਕਰਮ ਕਾਇਆ ਨੂੰ ਕੂੜ ਨਾਲ ਵਿਗਾੜਨ ਵਾਲੇ ਹੀ ਸਾਬਤ ਹੁੰਦੇ ਹਨ। ਇਸ ਲਈ ਗੁਰ ਆਦੇਸ਼ ਹੈ:-

**ਕਾਇਆ ਕੂੜਿ ਵਿਗਾੜਿ, ਕਾਹੇ ਨਾਈਐ॥**
**ਨਾਤਾ ਸੋ ਪਰਵਾਣੁ, ਸਚੁ ਕਮਾਈਐ ॥** [ਪੰਨਾ ੫੬੫

**ਸਿਰੀਰਾਗੁ ਮਹਲਾ ੧ ॥ ਜਾਲਿ ਮੋਹੁ, ਘਸਿ ਮਸੁ ਕਰਿ, ਮਤਿ ਕਾਗਦੁ ਕਰਿ ਸਾਰੁ ॥ ਭਾਉ ਕਲਮ ਕਰਿ ਚਿਤੁ ਲੇਖਾਰੀ, ਗੁਰ ਪੁਛਿ, ਲਿਖੁ ਬੀਚਾਰੁ ॥ ਲਿਖੁ ਨਾਮੁ, ਸਾਲਾਹ ਲਿਖੁ, ਲਿਖੁ ਅੰਤੁ ਨ ਪਾਰਾਵਾਰੁ ॥੧॥ ਬਾਬਾ ! ਏਹੁ ਲੇਖਾ ਲਿਖਿ ਜਾਣੁ ॥ ਜਿਥੈ ਲੇਖਾ ਮੰਗੀਐ, ਤਿਥੈ ਹੋਇ ਸਚਾ ਨੀਸਾਣੁ ॥੧॥ ਰਹਾਉ॥ ਜਿਥੈ ਮਿਲਹਿ ਵਡਿਆਈਆ, ਸਦ**

**ਖੁਸੀਆ ਸਦ ਚਾਉ ॥ ਤਿਨ ਮੁਖਿ ਟਿਕੇ ਨਿਕਲਹਿ, ਜਿਨ ਮਨਿ ਸਚਾ ਨਾਉ ॥ ਕਰਮਿ ਮਿਲੈ, ਤਾ ਪਾਈਐ, ਨਾਹੀ ਗਲੀ ਵਾਉ ਦੁਆਉ ॥੨॥ ਇਕਿ ਆਵਹਿ, ਇਕਿ ਜਾਹਿ ਉਠਿ, ਰਖੀਅਹਿ ਨਾਵ ਸਲਾਰ ॥ ਇਕਿ ਉਪਾਏ ਮੰਗਤੇ, ਇਕਨਾ ਵਡੇ ਦਰਵਾਰ ॥ ਅਗੈ ਗਇਆ ਜਾਣੀਐ, ਵਿਣੁ ਨਾਵੈ ਵੇਕਾਰ ॥੩॥ ਭੈ ਤੇਰੈ, ਡਰੁ ਅਗਲਾ, ਖਪਿ ਖਪਿ ਛਿਜੈ ਦੇਹ ॥ ਨਾਵ ਜਿਨਾ ਸੁਲਤਾਨ ਖਾਨ, ਹੋਦੇ ਡਿਠੇ ਖੇਹ ॥ ਨਾਨਕ, ਉਠੀ ਚਲਿਆ, ਸਭਿ ਕੂੜੇ ਤੁਟੇ ਨੇਹ ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਿਲਹਿਂ, ਵਡਿਆਈਆਂ, ਖੁਸ਼ੀਆਂ, ਨਿਕਲਹਿਂ, ਗਲੀਂ, ਆਵਹਿਂ, ਜਾਂਹਿ, ਨਾਂਵ, ਗਇਆਂ, ਹੋਂਦੇ।

**ਪਦ ਅਰਥ :** ਜਾਲਿ=ਸਾੜ ਕੇ। ਘਸਿ=ਘਸਾ ਕੇ, ਰਗੜ ਕੇ। ਮਸੁ=ਸਿਆਹੀ। ਸਾਰੁ=ਸ੍ਰੇਸ਼ਟ। ਭਾਉ=ਪ੍ਰੇਮ। ਨੀਸਾਣੁ=ਨਿਸ਼ਾਨ, ਚਿੰਨ੍ਹ। ਟਿਕੇ=(ਬਖ਼ਸ਼ਿਸ਼ ਰੂਪੀ) ਨਿਸ਼ਾਨ, ਬਿੰਦੇ। ਨਿਕਲਹਿ=ਕਢੇ ਜਾਂਦੇ ਹਨ। ਗਲੀ=ਗੱਲਾਂ ਨਾਲ। ਵਾਉ ਦੁਆਉ=ਹਵਾਈ ਅਸ਼ੀਰਵਾਦ। ਸਲਾਰ=ਸਰਦਾਰ। ਵੇਕਾਰ=ਬੇਕਾਰ, ਵਿਅਰਥ। ਖਪਿ=ਖਪ ਕੇ, ਖਿਝ ਕੇ। ਛਿਜੈ=ਨਾਸ਼ ਹੁੰਦੀ ਹੈ।

**ਅਰਥ :** (ਹੇ ਭਾਈ !) ਮੋਹ (ਮਾਇਆ ਦੀ ਮਮਤਾ) ਨੂੰ ਸਾੜ ਕੇ, ਰਗੜ ਕੇ (ਇਹ) ਸਿਆਹੀ ਬਣਾ (ਅਤੇ) ਬੁੱਧੀ (ਨੂੰ) ਸ੍ਰੇਸ਼ਟ (ਵਧੀਆ) ਕਾਗਜ਼ ਬਣਾ। ਪ੍ਰੇਮ ਨੂੰ ਕਲਮ ਅਤੇ ਚਿਤ ਨੂੰ ਲਿਖਣ ਵਾਲਾ ਬਣਾ, ਗੁਰੂ (ਮੁਰਸ਼ਦ) ਪਾਸੋਂ ਪੁਛ ਕੇ (ਪ੍ਰਭੂ ਦੀਆਂ ਵਗਿਡਆਈਆਂ ਦਾ) ਵਿਚਾਰ ਲਿਖ। (ਪ੍ਰਭੂ ਦਾ) ਨਾਮ ਲਿਖ, (ਉਸ ਦੀ ਸਿਫਤ) ਸਲਾਹ ਲਿਖ, (ਇਹੀ) ਲਿਖ (ਕਿ ਉਸ ਦਾ) ਅੰਤ ਹਦ-ਬੰਨ੍ਹਾ ਕੋਈ ਨਹੀਂ।੧।

ਹੇ ਭਾਈ ! ਇਹ (ਨਾਮ ਰੂਪੀ) ਲੇਖਾ (ਹਿਸਾਬ-ਕਿਤਾਬ) ਲਿਖਣਾ ਸਿੱਖ (ਕਿਉਂਕਿ) ਜਿਥੇ (ਜੀਵ ਦੇ ਕਰਮਾਂ ਦਾ) ਲੇਖਾ ਮੰਗਿਆ ਜਾਂਦਾ ਹੈ, ਉਥੇ ਇਹ ਨਾਮ ਰੂਪੀ ਲੇਖਾ ਹੀ ਸੱਚਾ ਨਿਸ਼ਾਨ (ਪ੍ਰਗਟ) ਹੁੰਦਾ ਹੈ।੧।ਰਹਾਉ।

ਜਿਸ (ਹਿਰਦੇ ਰੂਪੀ) ਥਾਂ ਤੇ ਸਦਾ ਹੀ ਖੇੜਾ, ਸਦਾ ਹੀ ਖੁਸ਼ੀਆਂ (ਅਤੇ) ਵਡਿਆਈਆਂ ਮਿਲਦੀਆਂ ਹਨ, (ਉਥੇ ਹੀ) ਉਨ੍ਹਾਂ ਦੇ ਮੱਥੇ ਉਤੇ (ਬਖ਼ਸ਼ਿਸ਼ ਦੇ) ਟਿੱਕੇ ਲਾਏ ਜਾਂਦੇ ਹਨ ਜਿਨ੍ਹਾਂ ਦੇ ਮਨ ਵਿਚ ਸੱਚਾ ਨਾਉ (ਵਸਿਆ ਹੋਇਆ ਹੁੰਦਾ ਹੈ)। (ਨਾਮ ਪ੍ਰਭੂ ਦੀ ਆਪਣੀ) ਬਖ਼ਸ਼ਿਸ਼ ਦੁਆਰਾ ਮਿਲੇ ਤਾਂ ਹੀ ਪਾ ਸਕੀਦਾ ਹੈ (ਨਿਰੀਆਂ ਅਖੌਤੀ ਅਸ਼ੀਰਵਾਦਾਂ ਅਤੇ) ਫ਼ਜ਼ੂਲ ਗੱਲਾਂ ਨਾਲ (ਨਾਮ) ਨਹੀਂ ਮਿਲਦਾ।੨।

(ਸੰਸਾਰ ਵਿਚ) ਕਈ ਆਉਂਦੇ (ਭਾਵ ਜਨਮ ਲੈਂਦੇ) ਹਨ (ਤੇ) ਕਈ (ਸੰਸਾਰ ਤੋਂ) ਉਠ ਕੇ (ਚਲੇ) (ਭਾਵ ਮਰ ਜਾਂਦੇ) ਹਨ (ਅਤੇ ਕਈਆਂ ਨੂੰ) ਮੁੱਖੀਆ ਕਰਕੇ ਬੁਲਾਇਆ ਜਾਂਦਾ ਹੈ। (ਪ੍ਰਭੂ ਨੇ ਇਸ ਸੰਸਾਰ ਤੇ) ਕਿੰਨੇ ਹੀ ਮੰਗਤੇ ਪੈਦਾ ਕੀਤੇ ਹਨ (ਅਤੇ) ਕਈਆਂ ਦੇ ਵੱਡੇ-ਵੱਡੇ ਦਰਬਾਰ (ਲਗਦੇ ਹਨ ਭਾਵ ਉਨ੍ਹਾਂ ਨੂੰ ਨਮਸਕਾਰਾਂ ਹੁੰਦੀਆਂ ਹਨ)। (ਪਰ) ਅੱਗੇ (ਪ੍ਰਭੂ ਦੀ ਦਰਗਾਹ ਵਿਚ) ਗਇਆਂ ਹੀ ਪਤਾ ਲਗਦਾ ਹੈ ਕਿ ਨਾਮ-ਸਿਮਰਨ ਤੋਂ ਬਿਨਾਂ (ਸਭ ਕੁਝ ਹੀ) ਵਿਅਰਥ ਹੈ।੩।

(ਹੇ ਪ੍ਰਭੂ !) ਤੇਰੇ ਭੈ ਕਰਕੇ (ਪਾਪ ਕਰਨ ਤੋਂ) ਬਹੁਤ ਡਰ (ਲਗਦਾ ਹੈ ਕਿਉਂਕਿ ਪਾਪ ਕਰਨ ਨਾਲ) ਖਪ-ਕਰਿਝ ਕੇ ਦੇਹੀ ਨਾਸ਼ ਹੁੰਦੀ ਹੈ। (ਫਿਰ) ਜਿਨ੍ਹਾਂ ਦੇ ਨਾਮ ਸੁਲਤਾਨ ਅਤੇ ਖ਼ਾਨ ਸਨ (ਉਹ

ਵੀ) ਸੁਆਹ ਹੁੰਦੇ ਭਾਵ ਮਿੱਟੀ ਵਿੱਚ ਰੁਲਦੇ ਵੇਖੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਜੀਵ ਸੰਸਾਰ ਤੋਂ) ਤੁਰ ਜਾਂਦਾ ਹੈ (ਤਾਂ) ਸਾਰੇ ਕੂੜੇ ਪਿਆਰ ਟੁੱਟ ਜਾਂਦੇ ਹਨ।੪।੬।

## ਅਰਥ ਭੇਦ ਅਤੇ ਨਿਰਣੈ

**ੳ) ਕਰਮਿ ਮਿਲੈ, ਤਾ ਪਾਈਐ, ਨਾਹੀ ਗਲੀ ਵਾਉ ਦੁਆਉ ॥**

ਪ੍ਰਭੂ ਦਾ ਨਾਮ ਪ੍ਰਭੂ ਦੀ ਮਿਹਰ ਨਾਲ ਮਿਲਦਾ ਹੈ, ਹਵਾਈ ਫਜ਼ੂਲ ਗੱਲਾਂ ਨਾਲ ਨਹੀਂ ਮਿਲਦਾ। [ਪ੍ਰੋ. ਸਾਹਿਬ ਸਿੰਘ ਜੀ

ਲਗਭਗ ਇਹੋ ਅਰਥ ਹੀ ਬਾਕੀ ਟੀਕਾਕਾਰਾਂ ਨੇ ਕੀਤੇ ਹਨ।

ਜੇ ਨਿਰਣੈ ਦੇ ਨੁਕਤੇ ਤੋਂ ਅਰਥਾਈਏ ਤਾਂ 'ਵਾਉ' ਪਦ ਦੇ ਅਰਥ 'ਵਿਅਰਥ ਜਾਂ ਫਜ਼ੂਲ' ਠੀਕ ਹਨ ਪਰ 'ਦੁਆਉ' ਦੇ ਅਰਥ 'ਫਜ਼ੂਲ' ਨਹੀਂ ਹਨ। ਇਸ ਲਈ 'ਵਾਉ-ਦੁਆਉ' ਦੇ ਰੂਪ ਵਿਚ ਇਸ ਪੰਕਤੀ ਦੇ ਅਰਥ ਕਰਨੇ ਹੀ ਠੀਕ ਫੱਬਦੇ ਹਨ (ਵੇਖੋ ਮਹਾਨ ਕੋਸ਼)। 'ਵਾਉ' ਦੇ ਅਰਥ ਹਨ-ਹਵਾ, ਭਾਵ ਫਜ਼ੂਲ, ਵਿਅਰਥ ਬੋਲਣ ਤੋਂ, ਜਿਵੇਂ 'ਨਾਨਕ, ਮਨਮੁਖਿ ਬੋਲਣੁ ਵਾਉ॥ ਅੰਧਾ ਅਖਰ ਵਾਉ ਦੁਆਉ'।

'ਦੁਆਉ' ਪਦ ਦੇ ਅਰਥ ਹਨ 'ਦੁਆ ਕਰਨੀ, ਅਸ਼ੀਰਵਾਦ ਦੇਣੀ'। ਗੁਰਦੇਵ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ ਨਾਮ ਪ੍ਰਭੂ ਦੀ ਬਖ਼ਸ਼ਿਸ਼ ਦੁਆਰਾ ਹੀ ਮਿਲੇ ਤਾਂ ਪਾ ਸਕੀਦਾ ਹੈ (ਕੱਚੇ ਗੁਰੂਆਂ ਦੀਆਂ ਗੱਲਾਂ ਤੇ ਅਸ਼ੀਰਵਾਦ ਨਾਲ ਨਹੀਂ (ਪਾ ਸਕੀਦਾ)। ਅੱਗੇ ਪੜ੍ਹ ਗੁਰਮਤਿ ਸਿਧਾਂਤ।

**ਅ) ਭੈ ਤੇਰੈ, ਡਰੁ ਅਗਲਾ, ਖਪਿ ਖਪਿ ਛਿਜੈ ਦੇਹ ॥**

੧. (ਹੇ ਪ੍ਰਭੂ !) ਤੈਥੋਂ ਦੂਰ ਰਿਹਾਂ ਸੰਸਾਰ ਦਾ ਤੌਖਲਾ ਬਹੁਤ ਵਿਆਪਦਾ ਹੈ। (ਇਸ ਤੌਖਲੇ ਵਿਚ) ਖਿਝ ਖਿਝ ਕੇ ਸਰੀਰ ਭੀ ਢਹਿੰਦਾ ਜਾਂਦਾ ਹੈ। [ਪ੍ਰੋ. ਸਾਹਿਬ ਸਿੰਘ

੨. (ਇਹ ਵੇਖ ਕੇ ਤਾਂ ਮੌਤ ਦਾ) ਡਰ ਬਹੁਤਾ (ਖਾ ਰਿਹਾ ਹੈ, ਦੂਸਰੇ ਨਾਮ ਨ ਜਪਣ ਕਰਕੇ) ਤੇਰਾ ਭੈ (ਪੈ ਰਿਹਾ ਹੈ, ਦੋਹਾਂ ਤਰ੍ਹਾਂ) ਕਰਕੇ ਵੈਰਾਗ ਨਾਲ ਦੇਹ ਖੀਨ ਹੋ ਰਹੀ ਹੈ। [ਭਾ. ਵੀਰ ਸਿੰਘ

**ਨਿਰਣੈ :** ਇਸ ਪੰਕਤੀ ਵਿਚ 'ਭੈ ਤੇਰੈ' ਪਦ ਦਾ ਭਾਵ 'ਸੰਸਾਰਕ ਡਰ' ਜਾਂ 'ਮੌਤ ਦਾ ਡਰ' ਨਹੀਂ ਹੈ। 'ਤੇਰੈ' ਪਦ ਦੀ ਵਰਤੋਂ 'ਤੇਰੇ ਵਿਚ ਡਰ ਦਾ' ਹੀ ਸੂਚਕ ਹੋ ਸਕਦੀ ਹੈ। ਪ੍ਰਭੂ ਡਰ ਕਈ ਰੂਪਾਂ ਵਿਚ ਵਿਆਪਦਾ ਹੈ ਪ੍ਰੰਤੂ ਇਥੇ ਸਮੁੱਚੇ ਤੌਰ ਤੇ ਪ੍ਰਭੂ ਦੇ ਨਿਆਉ ਰੂਪੀ ਨੇਮ ਦਾ ਡਰ ਹੈ ਕਿਸੇ ਅਮੀਰ ਜਾਂ ਗਰੀਬ ਦਾ ਲਿਹਾਜ਼ ਨਹੀਂ। ਨਾਮ ਤੋਂ ਬਿਨਾਂ ਹਰੇਕ ਸਰੀਰ ਨੇ ਦੁਖੀ ਹੋ ਕੇ ਵਿਅਰਥ ਹੀ ਜਾਣਾ ਹੈ-

**ਚਿਰੰਕਾਲ ਪਾਈ ਦ੍ਰੁਲਭ ਦੇਹ॥ ਨਾਮ ਬਿਹੂਣੀ ਹੋਈ ਖੇਹ॥**
**ਪਸੂ ਪਰੇਤ ਮੁਗਧ ਤੇ ਬੁਰੀ॥ ਤਿਸਹਿ ਨ ਬੂਝੈ ਜਿਨਿ ਏਹ ਸਿਰੀ॥** [ਪੰਨਾ ੮੯੦

## ਸਾਰੰਸ਼ ਅਤੇ ਸਿਧਾਂਤ

ਲੇਖੇ ਵਾਲੀ ਦੁਨੀਆ ਵਿਚ ਲੇਖੇ ਦੀ ਵਾਦੀ ਦਾ ਹਰੇਕ ਜੀਵ ਅੰਦਰ ਹੋਣਾ ਸੁਭਾਵਕ ਹੀ ਹੈ। ਗੁਰੂ ਬਾਬਾ ਜੀ ਮਨੁੱਖੀ ਬਿਰਤੀ ਨੂੰ ਮਾਇਆ ਦੀ ਵਲਗਣ ਚੋਂ ਕੱਢ ਕੇ ਇਕ ਸੁਚੱਜੀ ਜੀਵਨ-ਜੁਗਤੀ ਸਿਖਾਉਂਦੇ ਹਨ ਕਿ ਸੰਸਾਰਕ ਲੇਖੇ ਰੱਬੀ-ਦਰਗਾਹ ਵਿਚ ਸਾਖੀ ਰੂਪ ਹੋ ਕੇ ਜੀਵ ਦੇ ਛੁਟਕਾਰੇ ਲਈ ਸਹਾਇਕ ਨਹੀਂ ਬਣ ਸਕਦੇ। ਇਸ ਲਈ ਮਾਇਆ ਦੇ ਮੋਹ ਨੂੰ ਸਾੜਨਾ, ਬੁੱਧੀ ਨੂੰ ਪਾਪ ਰੂਪੀ ਮੈਲ ਤੋਂ ਉੱਜਲ ਕਰਨਾ, ਬੇਮੁਹਾਰੇ ਮਨ ਨੂੰ ਰੱਬੀ-ਭੈ ਦੀ ਲਗਾਮ ਪਾਉਣੀ ਅਤੇ ਚਿਤ ਨੂੰ ਸਕਲਪਾਂ ਵਿਕਲਪਾਂ ਦੇ ਸੰਗਲਾਂ ਤੋਂ ਮੁਕਤ ਕਰਨ ਨਾਲ ਹੀ ਆਤਮ ਮੰਡਲ ਵਿਚ ਬੈਠ ਕੇ ਨਾਮ ਰੂਪੀ ਲੇਖੇ ਦਾ ਲਿਖਾਰੀ ਬਣ ਸਕੀਦਾ ਹੈ। ਅਜਿਹੀ ਲਿਖਤ ਰੱਬੀ-ਦਰਗਾਹ ਵਿਚ ਨਿਸ਼ਾਨ ਰੂਪ (ਭਾਵ ਸਨਦ ਰੂਪ ਵਿਚ) ਪਰਵਾਨ ਹੁੰਦੀ ਹੈ।

ਰੱਬੀ-ਨਾਮ ਪਾਖੰਡੀ ਗੁਰੂਆਂ ਦੀਆਂ ਬੇ-ਅਸਰ ਅਸ਼ੀਰਵਾਦਾਂ ਨਾਲ ਨਹੀਂ ਮਿਲ ਸਕਦਾ। ਗੁਰੂ

ਬਾਬਾ ਜੀ ਮਲਾਰ ਰਾਗ ਅੰਦਰ ਫੁਰਮਾਉਂਦੇ ਹਨ:-

**ਕੁਲਹਾਂ ਦੇਂਦੇ ਬਾਵਲੇ, ਲੈਂਦੇ ਵਡੇ ਨਿਲਜ ॥**
**ਚੂਹਾ ਖਡ ਨ ਮਾਵਈ, ਤਿਕਲਿ ਬੰਨੑੇ ਛਜ ॥**
**ਦੇਨਿ ਦੁਆਈ ਸੇ ਮਰਹਿ, ਜਿਨ ਕਉ ਦੇਨਿ ਸਿ ਜਾਹਿ ॥**
**ਨਾਨਕ, ਹੁਕਮੁ ਨ ਜਾਪਈ, ਕਿਥੈ ਜਾਇ ਸਮਾਹਿ ॥** [ਪੰਨਾ ੧੨੮੬

ਨਾਮ ਰੂਪੀ ਸਿਫਤ-ਸਲਾਹ, ਕਿਸੇ ਕਲਮ, ਸਿਆਹੀ ਅਤੇ ਕਾਗਜ਼ ਤੋਂ ਬਿਨਾਂ ਹੀ ਹਿਰਦੇ ਵਿਚ ਲਿਖੀ ਜਾ ਸਕਦੀ ਹੈ, ਜਿਵੇਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੀਜੀ ਜੋਤਿ ਵਿਚ ਫੁਰਮਾਉਂਦੇ ਹਨ:-

**ਕਲਉ ਮਸਾਜਨੀ ਕਿਆ ਸਦਾਈਐ, ਹਿਰਦੈ ਹੀ ਲਿਖਿ ਲੇਹੁ ॥**
**ਸਦਾ ਸਾਹਿਬ ਕੈ ਰੰਗਿ ਰਹੈ, ਕਬਹੂੰ ਨ ਤੂਟਸਿ ਨੇਹੁ ॥**
**ਕਲਉ ਮਸਾਜਨੀ ਜਾਇਸੀ, ਲਿਖਿਆ ਭੀ ਨਾਲੇ ਜਾਇ ॥**
**ਨਾਨਕ, ਸਹ ਪ੍ਰੀਤਿ ਨ ਜਾਇਸੀ, ਜੋ ਧੁਰਿ ਛੋਡੀ ਸਚੈ ਪਾਇ ॥** [ਪੰਨਾ ੮੪

ਸੋ ਸ਼ਬਦ ਦਾ ਸਾਰ ਇਹੋ ਹੈ ਕਿ ਸਾਈਂ ਦੇ ਸੱਚੇ ਦਰਬਾਰ ਵਿਚ ਪ੍ਰੇਮ-ਰੂਪੀ ਨਾਮ ਦੀ ਲਿਖਤ ਹੀ ਪ੍ਰਵਾਨ ਹੁੰਦੀ ਹੈ। ਵੱਡੇ ਵੱਡੇ ਬਾਦਸ਼ਾਹ, ਖ਼ਾਨ, ਸੁਲਤਾਨ ਆਦਿ ਦੁਨਿਆਵੀ ਲੇਖੇ ਵਿਚ ਹੀ ਗ਼ਰਕ ਹੋ ਜਾਂਦੇ ਹਨ। ਸਰੀਰਕ ਚੋਲਾ ਛੱਡਣ ਮਗਰੋਂ ਇਹ ਪ੍ਰਗਟ ਹੋ ਜਾਂਦਾ ਹੈ ਕਿ ਨਾਮ ਦੀ ਕਮਾਈ ਤੋਂ ਬਿਨਾਂ ਸਭ ਕੁਝ ਹੀ ਵਿਅਰਥ ਹੈ:-

**ਅਗੈ ਗਇਆ ਜਾਣੀਐ, ਵਿਣੁ ਨਾਵੈ ਵੇਕਾਰ ॥**

**ਸਿਰੀਰਾਗੁ ਮਹਲਾ ੧ ॥ ਸਭਿ ਰਸ ਮਿਠੇ, ਮੰਨਿਐ, ਸੁਣਿਐ, ਸਾਲੋਣੇ ॥ ਖਟ ਤੁਰਸੀ, ਮੁਖਿ ਬੋਲਣਾ, ਮਾਰਣ, ਨਾਦ ਕੀਏ ॥ ਛਤੀਹ ਅੰਮ੍ਰਿਤ ਭਾਉ ਏਕੁ, ਜਾ ਕਉ ਨਦਰਿ ਕਰੇਇ ॥੧॥ ਬਾਬਾ ! ਹੋਰੁ ਖਾਣਾ, ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ ਰਹਾਉ॥ ਰਤਾ ਪੈਨਣੁ, ਮਨੁ ਰਤਾ, ਸੁਪੇਦੀ, ਸਤੁ ਦਾਨੁ॥ ਨੀਲੀ, ਸਿਆਹੀ ਕਦਾ ਕਰਣੀ, ਪਹਿਰਣੁ ਪੈਰ ਧਿਆਨੁ ॥ ਕਮਰਬੰਦੁ ਸੰਤੋਖ ਕਾ, ਧਨੁ ਜੋਬਨੁ, ਤੇਰਾ ਨਾਮੁ ॥੨॥ ਬਾਬਾ ! ਹੋਰੁ ਪੈਨਣੁ, ਖੁਸੀ ਖੁਆਰੁ॥ ਜਿਤੁ ਪੈਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ ਰਹਾਉ॥ ਘੋੜੇ ਪਾਖਰ, ਸੁਇਨੇ ਸਾਖਤਿ, ਬੂਝਣੁ ਤੇਰੀ ਵਾਟ ॥ ਤਰਕਸ, ਤੀਰ, ਕਮਾਣ, ਸਾਂਗ, ਤੇਗਬੰਦ, ਗੁਣ ਧਾਤੁ ॥ ਵਾਜਾ ਨੇਜਾ, ਪਤਿ ਸਿਉ ਪਰਗਟੁ, ਕਰਮੁ ਤੇਰਾ, ਮੇਰੀ ਜਾਤਿ ॥੩॥ ਬਾਬਾ ! ਹੋਰ ਚੜਣਾ, ਖੁਸੀ ਖੁਆਰੁ ॥ ਜਿਤੁ ਚੜਿਐ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ ਰਹਾਉ॥ ਘਰ ਮੰਦਰ, ਖੁਸੀ ਨਾਮ ਕੀ, ਨਦਰਿ ਤੇਰੀ, ਪਰਵਾਰੁ ॥ ਹੁਕਮੁ ਸੋਈ ਤੁਧੁ ਭਾਵਸੀ, ਹੋਰੁ ਆਖਣੁ ਬਹੁਤੁ ਅਪਾਰੁ ॥ ਨਾਨਕ, ਸਚਾ ਪਾਤਿਸਾਹੁ, ਪੂਛਿ ਨ ਕਰੇ ਬੀਚਾਰੁ ॥੪॥**

**ਬਾਬਾ ! ਹੋਰੁ ਸਉਣਾ ਖੁਸੀ ਖੁਆਰੁ ॥ ਜਿਤੁ ਸੁਤੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ ਰਹਾਉ॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੰਨਿਐ, ਸੁਣਿਐਂ, ਚਲਹਿਂ।

**ਨੋਟ :** ਇਸ ਸ਼ਬਦ ਦੀ ੭ਵੀਂ ਪੰਕਤੀ ਵਿਚ 'ਪਹਿਰਣੁ ਪੈਰ ਧਿਆਨੁ' ਦਾ ਉਚਾਰਨ ਕਈ ਪਾਠੀ ਸੁਭਾਵਕ ਹੀ 'ਪਹਿਰਣੁ ਪਹਿਰ ਧਿਆਨ' ਕਰ ਜਾਂਦੇ ਹਨ ਜੋ ਕਿ ਅਸ਼ੁੱਧ ਹੈ। ਸ਼ਬਦ ਸਰੂਪ ਨੂੰ ਗਹੁ ਨਾਲ ਵੇਖ ਕੇ ਉਚਾਰਨ ਕਰਨਾ ਚਾਹੀਦਾ ਹੈ।

**ਫੁਟਕਲ :** 'ਪੈਨਣ' ਦਾ ਨ ਭਾਰਾ ਉਚਾਰਨਾ ਹੈ। 'ਚੜਣਾ ਤੇ ਚੜਿਐ' ਦਾ ੜ ਭਾਰਾ ਉਚਾਰਨਾ ਚਾਹੀਦਾ ਹੈ।

**ਪਦ ਅਰਥ :** ਮੰਨਿਐ=(ਨਾਮ) ਮੰਨਣ ਨਾਲ। ਸੁਣਿਐ=(ਨਾਮ) ਸੁਣਨ ਨਾਲ। ਸਾਲੋਣੇ= ਨਮਕੀਨ। ਖਟ=ਖੱਟੇ। ਤੁਰਸੀ=ਤੁਰਸ਼ ਸੁਆਦ ਵਾਲੇ। ਮਾਰਣ=ਮਸਾਲੇ। ਨਾਦ=ਰਾਗ (ਸ਼ਬਦ ਕੀਰਤਨ)। ਛਤੀਹ ਅੰਮ੍ਰਿਤ=ਛਤੀਹ ਪ੍ਰਕਾਰ ਦੇ ਭੋਜਨ। ਰਤਾ=ਰੰਗਿਆ ਹੋਇਆ (ਲਾਲ), ਲੀਨ ਹੋਇਆ ਹੋਇਆ। ਪੈਨਣੁ=ਪਹਿਰਾਵਾ। ਸੁਪੇਦੀ=ਚਿੱਟੀ (ਪੁਸ਼ਾਕ)। ਸਤੁ=ਸੱਚ। ਕਦਾ ਕਰਣੀ=ਹਟਾਉਣੀ, ਦੂਰ ਕਰਨੀ। ਪਹਿਰਣੁ=ਪੈਰਾਹਨ, ਘੱਗਰਾ, ਲੰਮਾ ਚੋਗਾ। ਕਮਰਬੰਦੁ=ਲੱਕ ਨੂੰ ਬੰਨਣ ਵਾਲਾ ਕਪੜਾ, ਕਮਰਕੱਸਾ। ਪੈਧੈ=ਪਹਿਨਣ ਨਾਲ। ਪੀੜੀਐ=ਪੀੜਿਆ ਜਾਂਦਾ ਹੈ ਭਾਵ ਦੁਖੀ ਕੀਤਾ ਜਾਵੇ। ਪਾਖਰ=ਘੋੜੇ ਉਤੇ ਪਾਉਣ ਵਾਲੀ ਲੋਹੇ ਦੀ ਜੰਜੀਰਦਾਰ ਝੁੱਲ, ਕਾਠੀ। ਸਾਖਤਿ=ਘੋੜੇ ਦੀ ਦੁੰਮ ਵਿਚ ਪਹਿਨਾਏ ਜਾਣ ਵਾਲਾ ਸਾਜ ਜੋ ਕਾਠੀ ਨਾਲ ਬੱਧਾ ਜਾਂਦਾ ਹੈ, ਭਾਵ-ਦੁਮਚੀ। ਤਰਕਸ਼=ਤੀਰ ਰੱਖਣ ਵਾਲੇ ਭੱਥੇ। ਸਾਂਗ=ਤਿਰਛਾ, ਟੇਢਾ ਸ਼ਸਤਰ। ਤੇਗਬੰਦੁ=ਤੇਗ਼ (ਤਲਵਾਰ) ਬੰਨ੍ਹਣ ਵਾਲੇ, ਗਾਤਰੇ। ਧਾਤੁ=ਧਾਉਣਾ, ਦੌੜ। ਨੇਜਾ=ਬਰਛਾ।

**ਅਰਥ :** (ਪ੍ਰਭੂ ਨਾਮ) ਮੰਨਣ ਨਾਲ (ਹਰ ਪ੍ਰਕਾਰ ਦੇ) ਸਾਰੇ ਮਿਠੇ ਰਸ ਪ੍ਰਾਪਤ ਹੋ ਗਏ, (ਅਤੇ ਨਾਮ) ਸੁਣਨ ਨਾਲ (ਸਾਰੇ) ਲੂਣੇ ਰਸ, ਮੁਖ ਤੋਂ (ਜਸ) ਬੋਲਣ ਨਾਲ (ਹਰ ਪ੍ਰਕਾਰ ਦੇ) ਖੱਟੇ ਤੇ ਤੁਰਸ਼ (ਰਸ ਅਤੇ) ਸ਼ਬਦ ਕੀਰਤਨ ਕਰਨ (ਨਾਲ ਮਾਨੋ ਭੋਜਨ ਵਿਚ ਕਈ ਪ੍ਰਕਾਰ ਦੇ) ਮਸਾਲੇ (ਪ੍ਰਾਪਤ ਹੋ ਗਏ)। ਇਕ (ਨਾਮ ਨੂੰ) ਪ੍ਰੇਮ ਕਰਨ (ਨਾਲ ਮਾਨੋ) ਛਤੀਹ ਪ੍ਰਕਾਰ ਦੇ ਅੰਮ੍ਰਿਤ (ਸੁਆਦਿਸ਼ਟ ਭੋਜਨ ਪ੍ਰਾਪਤ ਹੋ ਗਏ), (ਭਾਵ ਸਭ ਤੋਂ ਸਰਬੋਤਮ ਨਾਮ-ਰੱਸ ਉਸ ਨੂੰ ਮਿਲਦਾ ਹੈ) ਜਿਸ ਉਤੇ (ਪ੍ਰਭੂ ਆਪਣੀ) ਕਿਰਪਾ-ਦ੍ਰਿਸ਼ਟੀ ਕਰਦਾ ਹੈ।੧।

ਹੇ ਭਾਈ ! ਜਿਸ (ਭੋਜਨ) ਖਾਣ ਨਾਲ ਮਨ ਵਿਚ ਵਿਕਾਰ ਚੱਲ ਪੈਣ, ਸਰੀਰ ਨੂੰ ਪੀੜਿਆ (ਭਾਵ ਦੁਖੀ ਕੀਤਾ) ਜਾਂਦਾ ਹੋਵੇ (ਉਹ) ਹੋਰ (ਅਰਥਾਤ ਦੂਜੀ ਕਿਸਮ ਦਾ) ਖਾਣਾ ਹੈ ਅਤੇ (ਅਜਿਹੇ ਖਾਣੇ ਦੀ) ਖੁਸ਼ੀ (ਅੰਤ ਨੂੰ) ਜ਼ਲੀਲ (ਕਰਦੀ ਹੈ, ਇਸ ਲਈ ਮੈਨੂੰ ਅਜਿਹੇ ਭੋਜਨ ਦੀ ਲੋੜ ਨਹੀਂ)।੧।ਰਹਾਉ।

(ਹੇ ਪ੍ਰਭੂ ! ਜਿਹੜਾ) ਮਨ (ਤੇਰੇ ਨਾਮ ਵਿਚ) ਰੰਗਿਆ ਹੋਇਆ (ਭਾਵ ਲੀਨ) ਹੈ (ਉਹ ਮਾਨੋ) ਲਾਲ ਰੰਗ ਦੀ ਪੁਸ਼ਾਕ ਹੈ, ਪੁੰਨ ਦਾਨ (ਕਰਨਾ ਇਹ) ਚਿੱਟੀ (ਪੁਸ਼ਾਕ) ਹੈ। (ਮਨ ਤੋਂ ਪਾਪਾਂ ਰੂਪੀ) ਕਾਲਖ ਦੂਰ ਕਰਨੀ, (ਇਹ) ਨੀਲੇ ਰੰਗ ਦੀ (ਪੁਸ਼ਾਕ ਅਤੇ) ਚਰਨਾਂ ਦਾ ਧਿਆਨ (ਧਰਨਾ ਇਹ ਵਡਾ) ਲੰਮਾ ਚੋਗਾ ਹੈ। ਸੰਤੋਖ ਦਾ (ਧਾਰਨਾ ਇਹ) ਕਮਰ-ਕੱਸਾ (ਅਤੇ) ਤੇਰਾ ਨਾਮ ਹੀ (ਮੇਰੇ ਲਈ) ਧਨ ਅਤੇ ਜੁਆਨੀ ਹੈ।੨।

ਹੇ ਭਾਈ ! ਜਿਸ ਹੋਰ (ਪੁਸ਼ਾਕ ਦੇ) ਪਹਿਨਣ ਨਾਲ ਮਨ ਵਿਚ (ਹੜ੍ਹ ਵਾਂਗ) ਵਿਕਾਰ ਚੱਲ ਪੈਣ, ਸਰੀਰ ਨੂੰ ਪੀੜਿਆ (ਭਾਵ ਦੁਖੀ ਕੀਤਾ) ਜਾਂਦਾ ਹੋਵੇ, (ਉਹ) ਹੋਰ ਪਹਿਨਣ ਹੈ। (ਅਜਿਹੀ

ਪੁਸ਼ਾਕ ਪਹਿਨਣ ਦੀ) ਖੁਸ਼ੀ (ਅੰਤ ਨੂੰ) ਜ਼ਲੀਲ (ਕਰਦੀ ਹੈ, ਇਸ ਲਈ ਮੈਨੂੰ ਇਸ ਦੀ ਲੋੜ ਨਹੀਂ)।੧। ਰਹਾਉ।

(ਹੇ ਪ੍ਰਭੂ !) ਤੇਰੀ ਵਾਟ (ਪ੍ਰੇਮ-ਰੂਪੀ ਰਸਤੇ) ਦਾ ਧਿਆਨ ਹੀ (ਮੇਰੇ ਲਈ) ਘੋੜੇ ਦੀ ਦੁਮਚੀ ਅਤੇ ਕਾਠੀ ਸਮੇਤ (ਸ਼ਿੰਗਾਰੇ ਹੋਏ ਸੁੰਦਰ) ਘੋੜਿਆਂ (ਦੀ ਸਵਾਰੀ ਹੈ)। ਸ਼ੁਭ ਗੁਣਾਂ ਵਲ ਧਾਉਣਾ (ਮੇਰੇ ਲਈ) ਤੀਰਾਂ ਦੇ ਭੱਥੇ, ਤੀਰ ਕਮਾਨ, ਬਰਛੀਆਂ ਅਤੇ ਤਲਵਾਰਾਂ ਦੇ ਗਾਤਰੇ ਹਨ। (ਤੇਰੇ ਦਰਬਾਰ ਵਿਚ) ਇਜ਼ਤ ਨਾਲ ਹਾਜ਼ਰ ਹੋਣਾ (ਮੇਰੇ ਲਈ) ਧੌਂਸਾ ਤੇ ਨੇਜਾ (ਰੂਪੀ ਨਿਸ਼ਾਨ ਹੈ), ਤੇਰੀ ਬਖ਼ਸ਼ਿਸ਼ (ਹੀ ਮੇਰੀ ਉਤਮ) ਜ਼ਾਤਿ ਹੈ।੩।

ਹੇ ਬਾਬਾ (ਭਾਈ !) ਜਿਸ ਸਵਾਰੀ ਕਰਨ ਨਾਲ ਮਨ ਵਿਚ (ਹੜ੍ਹ ਵਾਂਗ) ਵਿਕਾਰ ਪੈਦਾ ਹੋ ਜਾਣ ਅਤੇ ਸਰੀਰ ਨੂੰ ਪੀੜਿਆ (ਭਾਵ ਦੁਖੀ ਕੀਤਾ) ਜਾਂਦਾ ਹੋਵੇ (ਉਹ) ਹੋਰ ਚੜ੍ਹਨਾ ਹੈ (ਭਾਵ ਐਸੀ ਸਵਾਰੀ ਕਰਨੀ ਯੋਗ ਨਹੀਂ ਕਿਉਂਕਿ ਅਜਿਹੀ) ਖੁਸ਼ੀ ਅੰਤ ਨੂੰ ਖੁਆਰ (ਜ਼ਲੀਲ) ਕਰਦੀ ਹੈ।੧। ਰਹਾਉ।

(ਹੇ ਪ੍ਰਭੂ ! ਤੇਰਾ) ਨਾਮ ਜਪਣ ਦੀ ਖੁਸ਼ੀ (ਮੇਰੇ ਲਈ ਸੁੰਦਰ) ਘਰ ਤੇ ਮਹਲ-ਮਾੜੀਆਂ ਹਨ, ਤੇਰੀ (ਕਿਰਪਾ) ਦ੍ਰਿਸ਼ਟੀ (ਮੇਰੇ ਲਈ) ਪਰਵਾਰ (ਵਾਲੀ ਖੁੱਸ਼ੀ ਹੈ)। ਜੋ ਤੈਨੂੰ ਚੰਗਾ ਲਗਦਾ ਹੈ ਉਹੀ (ਮੇਰੇ ਵਾਸਤੇ) ਫੁਰਮਾਨ (ਹੁਕਮ ਸਮਾਨ ਹੈ), ਹੋਰ ਕਥਨ-ਵਖਿਆਨ ਬਹੁਤ ਤੇ ਬੇਅੰਤ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ ! ਤੂੰ) ਸੱਚਾ (ਬੇਪਰਵਾਹ) ਪਾਤਿਸ਼ਾਹ ਹੈਂ (ਜੋ) ਕਿਸੇ (ਦੂਜੇ) ਕੋਲੋਂ ਪੁਛ ਕੇ ਵਿਚਾਰ (ਸਾਲਾਹ) ਨਹੀਂ ਕਰਦਾ।੪।

ਹੇ ਬਾਬਾ! ਜਿਸ (ਸੇਜ ਉਤੇ) ਸੌਣ (ਭਾਵ ਆਰਾਮ ਕਰਨ) ਨਾਲ ਮਨ ਵਿਚ (ਹੜ੍ਹ ਵਾਂਗ) ਵਿਕਾਰ ਚਲ ਪੈਣ ਅਤੇ ਸਰੀਰ ਨੂੰ ਦੁਖੀ ਕੀਤਾ ਜਾਂਦਾ ਹੋਵੇ (ਉਹ) ਹੋਰ ਸੌਣਾ ਹੈ (ਭਾਵ ਉਹ ਸੌਣਾ ਪਰਵਾਨ ਨਹੀਂ ਅਤੇ ਅਜਿਹੇ ਸੌਣ ਦੀ) ਖੁਸ਼ੀ (ਅੰਤ ਨੂੰ) ਖੱਜਲ-ਖੁਆਰ (ਕਰਦੀ ਹੈ) ।੧। ਰਹਾਉ।੪।੭।

## ਅਰਥ ਭੇਦ ਅਤੇ ਨਿਰਣੈ

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**

ਇਸ ਪੰਕਤੀ ਵਿਚ 'ਬਾਬਾ' ਪਦ ਦੇ ਅਰਥ ਹੇ ਭਾਈ ! ਹੇ ਪਿਤਾ ! ਹੇ ਬਾਬਾ ! ਕੀਤੇ ਜਾਂਦੇ ਹਨ, ਜਿਨ੍ਹਾਂ ਨੂੰ ਵੀਚਾਰਨ ਦੀ ਲੋੜ ਹੈ। ਇਸ ਸ਼ਬਦ ਦੀਆਂ ਪੰਕਤੀਆਂ ਵਿਚ "...ਧਨੁ ਜੋਬਨੁ ਤੇਰਾ ਨਾਮੁ' '....ਬੂਝਣ ਤੇਰੀ ਵਾਟ' 'ਕਰਮੁ ਤੇਰਾ, ਮੇਰੀ ਜਾਤਿ॥ ...ਨਦਰਿ ਤੇਰੀ, ਪਰਵਾਰੁ॥ ਹੁਕਮ ਸੋਈ ਤੁਧੁ ਭਾਵਸੀ..." ਦੇ ਅਰਥਾ ਨੂੰ ਮੁਖ ਰਖੀਏ ਤਾਂ ਇਨ੍ਹਾਂ ਪੰਕਤੀਆਂ ਦੇ ਪ੍ਰਭਾਵ ਹੇਠਾਂ 'ਹੇ ਪ੍ਰਭੂ!' ਅਰਥ ਵੀ ਹੋ ਸਕਦੇ ਹਨ। ਸੰਪ੍ਰਦਾਈ ਵਿਦਵਾਨਾਂ ਨੇ ਸਾਖੀਆਂ ਦੇ ਆਧਾਰ ਉਤੇ 'ਹੇ ਪਿਤਾ!' ਅਰਥ ਕੀਤੇ ਹਨ। ਜਿਵੇਂ ਪਿਛੇ ਦਸਿਆ ਜਾ ਚੁੱਕਾ ਹੈ ਕਿ 'ਬਾਬਾ' ਪਦ ਕਈ ਅਰਥਾਂ ਵਿਚ ਵਰਤਿਆ ਗਿਆ ਹੈ। ਇਸ ਲਈ ਪ੍ਰਕਰਣ ਅਨੁਸਾਰ ਜੋ ਅਰਥ ਫਬਦਾ ਹੋਵੇ, ਉਹੀ ਕਰਨਾ ਯੋਗ ਹੈ। ਸਭ ਤੋਂ ਚੰਗਾ ਸਪਸ਼ਟੀਕਰਨ ਇਹ ਹੈ ਕਿ ਬਾਬਾ ਪਦ ਵੱਡੀ ਉਮਰ ਵਾਲੇ ਸਿਆਣੇ ਪੁਰਸ਼ਾਂ ਦਾ ਲਖਾਇਕ ਹੁੰਦਾ ਹੈ। ਇਸ ਲਈ ਹੇ ਬਾਬਾ! (ਭਾਈ) ਵਰਤਣਾ ਹੀ ਠੀਕ ਰਹੇਗਾ, 'ਹੇ ਪਿਤਾ' ਅਰਥ ਕਰਨੇ ਠੀਕ ਨਹੀਂ।

## ਸਾਰੰਸ਼ ਅਤੇ ਸਿਧਾਂਤ

ਨਾਮ ਵਿਚ ਰਹਿ ਕੇ ਪਦਾਰਥਾਂ ਦਾ ਭੋਗਣਾ ਪਵਿਤਰ ਹੈ ਪਰ ਨਾਮ ਤੋਂ ਸਖਣਾ ਹੋ ਕੇ ਖਾਣਾ-ਪੀਣਾ, ਵੰਨ-ਸੁਵੰਨੀਆਂ ਪੁਸ਼ਾਕਾਂ ਦਾ ਪਹਿਨਣਾ, ਘੋੜ ਸਵਾਰੀ ਆਦਿ ਵਧੀਆਂ ਤੋਂ ਵਧੀਆ ਸਵਾਰੀ, ਤੀਰ ਅੰਦਾਜ਼ੀ ਅਤੇ ਸੁੰਦਰ ਮੰਦਰਾਂ ਦਾ ਨਿਵਾਸ ਆਦਿ ਸਾਰੇ ਰਸ 'ਹੋਰੁ' ਪਦ ਦੀ ਵਲੱਗਣ ਵਿਚ ਆ ਜਾਂਦੇ ਹਨ। ਪੰਜਾਬੀ ਵਚ 'ਹੋਰੁ' ਦੇ ਅਰਥ ਵਾਧੂ ਵੀ ਹਨ। ਵਾਧੂ ਖਾਣ ਨਾਲ ਮਨੁੱਖ ਪੇਟੂ ਬਣ ਜਾਂਦਾ ਹੈ ਅਤੇ ਸਰੀਰਕ ਰੋਗਾਂ ਦਾ ਸ਼ਿਕਾਰ ਹੋ ਜਾਂਦਾ ਹੈ।

ਗੁਰੂ ਬਾਬਾ ਜੀ ਨੇ ਇਸ ਸ਼ਬਦ ਵਿਚ ਸਾਨੂੰ ਖਾਣ-ਪੀਣ, ਪਹਿਨਣ ਆਦਿ ਦੀ ਜੁਗਤੀ ਦਾ

ਗਿਆਨ ਦਿੱਤਾ ਹੈ। ਇਸ ਸ਼ਬਦ ਤੋਂ ਨਿਰੀ ਇਹ ਸੇਧ ਲੈਣੀ ਕਿ ਮਿਠੇ, ਨਮਕੀਨ ਅਤੇ ਖੱਟੇ ਰਸਾਂ ਵਾਲੇ ਪਦਾਰਥ ਛਕਣੇ ਛੱਡ ਦੇਈਏ, ਗੁਰਮਤਿ ਅਨੁਕੂਲ ਨਹੀਂ ਜਾਪਦੀ, ਕਿਉਂਕਿ ਸਰੀਰ ਨੂੰ ਸਰੀਰਕ ਖੁਰਾਕ ਨਾਲ ਤਕੜਾ ਰੱਖਣ ਵਿਚ ਅਭਿਆਸੀ ਨੂੰ ਕੋਈ ਘਾਟਾ ਨਹੀਂ ਪੈਂਦਾ ਸਗੋਂ ਸਰੀਰ ਨੂੰ ਰਿਸ਼ਟ-ਪੁਸ਼ਟ ਰੱਖਣਾ ਵੀ ਬਹੁਤ ਜ਼ਰੂਰੀ ਹੈ। ਦੇਹੀ ਨੂੰ ਗੁਰਬਾਣੀ ਵਿਚ 'ਘੋੜੀ' ਨਾਲ ਤੁਲਨਾ ਦਿੱਤੀ ਗਈ ਹੈ। ਜੇ ਇਸ ਤੇ ਚੜ੍ਹ ਕੇ ਜੀਵ-ਆਤਮਾ ਨੇ ਸਵਾਰੀ ਕਰਨੀ ਹੈ ਤਾਂ ਇਸ ਨੂੰ ਸਰੀਰਕ ਲੋੜ ਅਨੁਸਾਰ ਪਦਾਰਥ ਅਤੇ ਮਾਨਸਿਕ ਮਜ਼ਬੂਤੀ ਲਈ ਨਾਮ ਰੂਪੀ ਭੋਜਨ ਮੁਹੱਈਆ ਕਰਨੇ ਵੀ ਮਨੁੱਖ ਦਾ ਸਾਰਥਕ ਫਰਜ਼ ਹੈ। ਹਾਂ, ਗੁਰਬਾਣੀ ਵਿਚ ਇਹ ਸ਼ਰਤ ਰੱਖੀ ਗਈ ਹੈ ਕਿ ਉਸ ਦੇਹੀ ਦੀ ਪਾਲਨਾ ਪੋਸਣਾ ਕਰਨੀ ਚਾਹੀਦੀ ਹੈ ਜੋ ਪ੍ਰਭੂ ਦਾ ਨਾਮ ਜਪਦੀ ਹੈ। ਇਸ ਬਾਰੇ ਅੰਤਮ ਨਿਰਣਾ ਗੁਰਬਾਣੀ ਦੀਆਂ ਹੇਠ ਲਿਖੀਆਂ ਪੰਕਤੀਆਂ ਤੋਂ ਸੁਤੇ ਹੀ ਹੋ ਜਾਂਦਾ ਹੈ:-

**ੳ) ਹਰਿ ਨਾਮੁ ਨ ਸਿਮਰਹਿ ਸਾਧ ਸੰਗਿ, ਤੈ ਤਨਿ ਉਡੈ ਖੇਹ ॥**
**ਜਿਨਿ ਕੀਤੀ ਤਿਸੈ ਨ ਜਾਣਈ, ਨਾਨਕ, ਫਿਟੁ ਅਲੂਣੀ ਦੇਹ॥** [ਪੰਨਾ ੫੫੩

**ਅ) ਘਟਿ ਵਸਹਿ ਚਰਨਾਰਬਿੰਦ, ਰਸਨਾ ਜਪੈ ਗੁਪਾਲ ॥**
**ਨਾਨਕ, ਸੋ ਪ੍ਰਭੁ ਸਿਮਰੀਐ, ਤਿਸੁ ਦੇਹੀ ਕਉ ਪਾਲਿ ॥** [ਪੰਨਾ ੫੫੪

**ਸਿਰੀਰਾਗੁ ਮਹਲਾ ੧ ॥ ਕੁੰਗੂ ਕੀ ਕਾਇਆ, ਰਤਨਾ ਕੀ ਲਲਿਤਾ, ਅਗਰਿ ਵਾਸੁ ਤਨਿ ਸਾਸੁ ॥ ਅਠਸਠਿ ਤੀਰਥ ਕਾ ਮੁਖਿ ਟਿਕਾ, ਤਿਤੁ ਘਟਿ ਮਤਿ ਵਿਗਾਸੁ ॥ ਓਤੁ ਮਤੀ ਸਾਲਾਹਣਾ, ਸਚੁ ਨਾਮੁ ਗੁਣਤਾਸੁ ॥੧॥ ਬਾਬਾ ! ਹੋਰ ਮਤਿ, ਹੋਰ ਹੋਰ ॥ ਜੇ ਸਉ ਵੇਰ ਕਮਾਈਐ, ਕੂੜੈ ਕੂੜਾ ਜੋਰੁ ॥੧॥ਰਹਾਉ॥ ਪੂਜ ਲਗੈ ਪੀਰੁ ਆਖੀਐ, ਸਭੁ ਮਿਲੈ ਸੰਸਾਰੁ ॥ ਨਾਉ ਸਦਾਏ ਆਪਣਾ, ਹੋਵੈ ਸਿਧੁ ਸੁਮਾਰੁ ॥ ਜਾ ਪਤਿ ਲੇਖੈ ਨਾ ਪਵੈ, ਸਭਾ ਪੂਜ ਖੁਆਰੁ ॥੨॥ ਜਿਨ ਕਉ ਸਤਿਗੁਰ ਥਾਪਿਆ, ਤਿਨ ਮੇਟਿ ਨ ਸਕੈ ਕੋਇ ॥ ਓਨਾ ਅੰਦਰਿ ਨਾਮੁ ਨਿਧਾਨੁ ਹੈ, ਨਾਮੋ ਪਰਗਟੁ ਹੋਇ ॥ ਨਾਉ ਪੂਜੀਐ, ਨਾਉ ਮੰਨੀਐ, ਅਖੰਡੁ ਸਦਾ ਸਚੁ ਸੋਇ ॥੩॥ ਖੇਹੂ ਖੇਹ ਰਲਾਈਐ, ਤਾ ਜੀਉ ਕੇਹਾ ਹੋਇ ॥ ਜਲੀਆ ਸਭਿ ਸਿਆਣਪਾ, ਉਠੀ ਚਲਿਆ ਰੋਇ ॥ ਨਾਨਕ, ਨਾਮਿ ਵਿਸਾਰਿਐ, ਦਰਿ ਗਇਆ ਕਿਆ ਹੋਇ ॥੪॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਂਉ, ਜਾਂ, ਜਲੀਆਂ, ਸਿਆਣਪਾਂ, ਗਇਆਂ। **ਬਿੰਦੀ ਰਹਿਤ:** ਮਤੀ।

**ਫੁਟਕਲ :** ਜ਼ੋਰੁ, ਸ਼ੁਮਾਰੁ, ਖ਼ੁਆਰੁ।

**ਨੋਟ-** 'ਵਿਸਾਰਿਐ' ਪਦ ਦਾ ਉਚਾਰਨ 'ਵਿਸਾਰੀਐ' ਕਰਨਾ ਅਸ਼ੁੱਧ ਹੈ।

**ਪਦ ਅਰਥ :** ਕੁੰਗੂ=ਕੇਸਰ। ਲਲਿਤਾ=ਜੀਭ। ਅਗਰਿ ਵਾਸ=ਊਦ ਦੀ ਲਕੜੀ ਦੀ ਸੁਗੰਧੀ। ਸਾਸੁ=(ਹਰੇਕ) ਸੁਆਸ। ਟਿਕਾ=ਨਿਸ਼ਾਨ। ਓਤੁ ਮਤੀ=ਉਸ ਮਤਿ (ਬੁਧੀ) ਨਾਲ। ਗੁਣਤਾਸੁ=ਗੁਣਾਂ ਦਾ ਸਮੂਹ (ਭਵ ਪ੍ਰਭੂ)। ਹੋਰ=ਹੋਰ ਤਰ੍ਹਾਂ ਦੀ, ਓਪਰੀ, ਵਾਧੂ (ਭਾਵ ਨਾਮ ਤੋਂ ਵਖਰੀ)। ਹੋਵੈ=ਹੋਣ ਲਗ

ਜਾਏ। ਸੁਮਾਰੁ=ਗਿਣਤੀ (ਭਾਵ ਗਿਣਿਆ ਜਾਂਦਾ ਹੋਵੇ)। ਥਾਪਿਆ=ਟਿਕਾਇਆ। ਅਖੰਡੂ=ਜਿਸ ਦੇ ਟੋਟੇ ਨਾ ਹੋ ਸਕਣ, ਇਕ ਰਸ ਰਹਿਣ ਵਾਲਾ, ਵਾਹਿਗੁਰੂ। ਖੇਹੂ=ਮਿੱਟੀ ਵਿਚ। ਖੇਹ=ਮਿੱਟੀ (ਭਾਵ ਮ੍ਰਿਤਕ ਸਰੀਰ)। ਕੇਹਾ=ਕਿਹੋ ਜਿਹਾ। ਜਲੀਆ=ਸੜ ਗਈਆਂ। ਵਿਸਾਰਿਐ=ਵਿਸਾਰਣ ਨਾਲ। ਗਇਆ=ਪਹੁੰਚਿਆ। ਕਿਆ ਹੋਇ=ਕੀ ਹਾਲ ਹੋਵੇਗਾ, ਕਿਵੇਂ ਬੀਤੇਗੀ।

**ਅਰਥ :** (ਜਿਸ ਮਨੁੱਖ ਦਾ) ਸਰੀਰ ਕੇਸਰ ਦੀ ਨਿਆਈਂ ਨਿਰਮਲ ਤੇ ਖਿੜਿਆ ਹੋਇਆ ਹੋਵੇ, ਰਤਨਾ ਦੀ ਜੀਭ (ਹੋਵੇ, ਭਾਵ ਸੁੰਦਰ ਤੇ ਅਮੋਲਕ ਬੋਲ ਬੋਲਦੀ ਹੋਵੇ, ਅਤੇ ਉਸਦੇ) ਸਰੀਰ ਵਿਚ (ਹਰੇਕ) ਸੁਆਸ ਊਦੁ ਦੀ ਲਕੜੀ ਵਾਂਗ ਸੁਗੰਧੀ (ਵਾਲਾ ਹੋਵੇ, ਭਾਵ ਨਾਮ, ਅਭਿਆਸ ਨਾਲ ਸੀਤਲ ਤੇ ਸੁਗੰਧਤ ਹੋਇਆ ਹੋਵੇ, ਫਿਰ ਉਸ ਦੇ) ਮੱਥੇ ਉਤੇ ਅਠਾਹਠ ਤੀਰਥਾਂ ਦਾ ਟਿੱਕਾ (ਲਗਾ ਹੋਵੇ, ਭਾਵ ਉਹ ਅੰਤਰਗਤਿ ਤੀਰਥ ਉਤੇ ਨਹਾ ਕੇ ਪਾਪਾਂ ਦੀ ਮੈਲ ਤੋਂ ਪਵਿਤਰ ਹੋ ਚੁਕਾ ਹੋਵੇ, (ਸਹੀ ਅਰਥਾਂ ਵਿਚ) ਉਸ ਦੇ ਹਿਰਦੇ ਵਿਚ (ਨਾਮ ਵਾਲੀ ਮਤਿ) ਬੁੱਧੀ ਖਿੜੀ ਹੋਵੇ, ਉਸ ਬੁਧੀ ਨਾਲ ਸਦਾ ਥਿਰ ਪ੍ਰਭੂ ਦੇ ਗੁਣਾਂ ਦਾ ਖਜ਼ਾਨਾ ਉਸ ਦਾ) ਨਾਮ ਸਲਾਹਣਾ (ਫਲੀ ਭੂਤ ਹੁੰਦਾ ਹੈ)।੧।

ਹੇ ਬਾਬਾ ! (ਉਪਰ ਦਸੀ ਮਤਿ ਤੋਂ ਇਲਾਵਾ) ਹੋਰ ਮਤਿ ਹੋਰ ਤਰ੍ਹਾਂ ਦੀ (ਭਾਵ ਨਾਮ ਵਿਹੂਣੀ ਵਿਕਾਰਾਂ ਵਾਲੀ ਹੁੰਦੀ ਹੈ, ਅਤੇ) ਜੇ (ਅਜਿਹੀ ਮਤਿ) ਸੌ ਵਾਰੀ ਕਮਾਈਏ (ਭਾਵ ਦ੍ਰਿੜ੍ਹ ਕਰੀਏ, ਤਾਂ ਅੰਤ) ਕੂੜੇ (ਮਨੁੱਖ) ਦਾ ਕੂੜਾ ਜ਼ੋਰ ਹੀ ਹੁੰਦਾ ਹੈ (ਭਾਵ ਕੂੜ ਵਿਚ ਹੀ ਵਾਧਾ ਹੁੰਦਾ ਹੈ)।੧।ਰਹਾਉ।

(ਜੇ ਕਿਸੇ ਪੁਰਸ਼ ਦੀ ਸੰਸਾਰ ਵਿਚ) ਪੂਜਾ (ਹੋਣ) ਲਗ ਪਵੇ (ਅਤੇ ਉਹ) 'ਪੀਰ ਜੀ' ਕਰਕੇ ਸਦਿਆ ਜਾਂਦਾ ਹੋਵੇ (ਅਤੇ) ਸਭ ਸੰਸਾਰ (ਉਸ ਨੂੰ ਆ ਕੇ) ਮਿਲਦਾ ਹੋਵੇ, (ਭਾਵ ਉਸ ਦਾ ਦਰਸ਼ਨ ਕਰਨਾ ਸਵਾਬ ਸਮਝਦਾ ਹੋਵੇ, ਅਤੇ ਉਹ ਲੋਕਾਂ ਪਾਸੋਂ) ਆਪਣਾ ਨਾਮ (ਪੀਰ) ਸਦਾਉਂਦਾ ਹੋਵੇ (ਭਾਵ ਆਪਣੇ ਆਪ ਨੂੰ ਵੱਡਾ ਪੈਗ਼ੰਬਰ ਸਮਝ ਕੇ ਆਪਣਾ ਨਾਮ ਜਪਾਉਂਦਾ ਹੋਵੇ ਅਤੇ) ਸਿਧ (ਸ਼ਕਤੀਵਾਨ ਪੁਰਸ਼) ਗਿਣਿਆ ਜਾਂਦਾ ਹੋਵੇ। ਜਦ (ਅਜਿਹੇ ਪੁਰਸ਼ ਦੀ) ਇਜ਼ਤ (ਪ੍ਰਭੂ ਦੀ ਦਰਗਾਹ ਅੰਦਰ) ਲੇਖੇ ਵਿਚ ਨਾ ਪਵੇ (ਭਾਵ ਕਬੂਲ ਨਾ ਹੋਵੇ) ਤਾਂ (ਉਸ ਦੀ) ਸਾਰੀ ਪੂਜਾ (ਮਾਨੋ) ਖਜਲ-ਖ਼ੁਆਰੀ ਹੈ।੨।

ਜਿਨ੍ਹਾਂ (ਪੁਰਸ਼ਾਂ) ਨੂੰ ਸਤਿਗੁਰੂ (ਪਰਮੇਸ਼ਰ) ਨੇ (ਨਾਮ ਦਾਤਾ ਕਰਕੇ ਸੰਸਾਰ ਵਿਚ) ਥਾਪਿਆ ਹੈ (ਭਾਵ ਪੂਜਯ-ਪਦਵੀ ਦਿਤੀ ਹੈ) ਉਨ੍ਹਾਂ ਦੇ (ਸਤਿਕਾਰ ਨੂੰ) ਕੋਈ ਵੀ ਨਹੀਂ ਮੇਟ ਸਕਦਾ। ਉਨ੍ਹਾਂ ਦੇ (ਹਿਰਦੇ) ਵਿਚ ਨਾਮ-ਰੂਪ ਖ਼ਜ਼ਾਨਾ ਹੈ (ਉਹ) ਨਾਮ ਕਰਕੇ (ਭਾਵ ਨਾਮ ਦੀ ਬਰਕਤ ਨਾਲ) ਸੰਸਾਰ ਵਿਚ) ਪ੍ਰਗਟ ਹੋਏ (ਹੁੰਦੇ) ਹਨ। ਉਹ ਸਦੀਵੀ ਥਿਰ ਰਹਿਣ ਵਾਲਾ ਪ੍ਰਭੂ (ਜੋ) ਸਦਾ ਇਕ ਰੱਸ ਵਿਆਪਕ ਹੈ (ਉਨ੍ਹਾਂ ਤੋਂ ਹੀ ਉਸ ਪਰਮੇਸ਼ਰ ਦਾ) ਨਾਮ ਹੀ ਪੂਜਿਆ ਤੇ ਮੰਨਿਆ ਜਾਂਦਾ ਹੈ (ਭਾਵ ਉਹ ਨਿਰੋਲ ਨਾਮ ਦੀ ਪੂਜਾ ਤੇ ਨਾਮ ਨੂੰ ਦ੍ਰਿੜ ਕਰਦੇ ਕਰਾਉਂਦੇ ਹਨ)।੩।

(ਪਾਖੰਡੀ ਪੀਰਾਂ ਦੀ ਪੂਜਾ ਨੂੰ ਮੁਖ ਰਖਦੇ ਹੋਏ ਗੁਰੂ ਬਾਬਾ ਜੀ ਮਨੁੱਖ ਨੂੰ ਰਬੀ-ਭੈ ਦੁਆਰਾ ਇਸ ਬੰਨਿਓ ਮੋੜਦੇ ਹਨ ਕਿ ਹੇ ਭਾਈ ! ਜਦੋਂ ਮਰਨ ਮਗਰੋਂ)ਸਰੀਰ ਸੜ ਕੇ ਮਿੱਟੀ ਨਾਲ ਮਿਲ ਜਾਂਦਾ ਹੈ ਤਾਂ (ਉਸ ਵੇਲੇ) ਜੀਵ ਦਾ ਕਿਹੋ ਜਿਹਾ (ਹਾਲ ਹੁੰਦਾ) ਹੋਵੇਗਾ? (ਭਾਵ ਦੁੱਖੀ ਹੀ ਹੁੰਦਾ ਹੋਵੇਗਾ)। (ਅਜਿਹੇ ਜੀਵ ਦੀਆਂ) ਸਾਰੀਆਂ ਸਿਆਣਪਾਂ ਸੜ ਗਈਆਂ (ਸਮਝੋ ਭਾਵ ਕਿਸੇ ਕੰਮ ਨ ਆਈਆਂ, ਕਿਉਂਕਿ ਉਹ ਮੌਤ ਦੇ ਦੁਖ ਤੋਂ ਬਚ ਨ ਸਕਿਆ ਅਤੇ ਅੰਤ ਨੂੰ) ਰੋਂਦਾ ਹੋਇਆ (ਸੰਸਾਰ ਵਿਚੋਂ) ਟੁਰ ਪਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ ਅਮੋਲਕ) ਨਾਮ ਵਿਸਾਰਣ ਨਾਲ (ਉਸ ਰਬੀ) ਦਰ ਤੇ ਪਹੁੰਚਿਆਂ (ਹੀ ਪਤਾ ਲਗੇਗਾ ਕਿ ਅਜਿਹੇ (ਪੂਜਯ-ਪੀਰਾਂ ਦਾ ਉਥੇ) ਕੀ (ਹਾਲ) ਹੁੰਦਾ ਹੋਵੇਗਾ।੪।੮।

## ਅਰਥ ਭੇਦ ਅਤੇ ਨਿਰਣੈ

**ੳ) ਨਾਉ ਸਦਾਏ ਆਪਣਾ, ਹੋਵੈ ਸਿਧ ਸੁਮਾਰੁ ॥**

ਟੀਕਾਕਾਰਾਂ ਨੇ 'ਨਾਉ ਸਦਾਏ ਆਪਣਾ' ਦੇ ਅਰਥ 'ਆਪਣਾ ਨਾਮਣਾ ਭੀ ਕਰਾ ਲਵੇ ਭਾਵ ਵਡਾ ਕਹਾ

ਲਵੇ' ਕੀਤੇ ਹਨ ਪਰ ਪੰ. ਤਾਰਾ ਸਿੰਘ ਨਰੋਤਮ ਨੇ 'ਅਪਣਾ ਨਾਮ ਮੰਤ੍ਰ ਮੈਂ ਆਨ ਜਨੋ ਸੇ ਸਦਾਏ' ਕੀਤੇ ਹਨ ਅਤੇ ਇਹ ਅਰਥ ਪ੍ਰਸੰਗਕ ਜਾਪਦੇ ਹਨ ਕਿਉਂਕਿ ਆਪ ਬਣ ਬੈਠੇ ਪੀਰ ਆਪਣੇ ਮੁਰੀਦਾਂ ਕੋਲੋਂ ਆਪਣੇ ਨਾਮ ਦਾ ਜਾਪ ਕਰਵਾਉਂਦੇ ਹਨ, ਅਤੇ ਆਪਣਾ ਹੀ ਧਿਆਨ ਧਰਾਉਂਦੇ ਹਨ। ਉਂਞ ਪੰਜਾਬੀ ਮੁਹਾਵਰੇ ਵਿਚ ਆਪਣੇ ਆਪ ਨੂੰ ਕੁਝ ਸਦਾਉਣ ਤੋਂ ਭਾਵ ਵੱਡਾ ਨਾਢੂ ਖਾਂਨ ਹੀ ਹੁੰਦਾ ਹੈ।

**ਅ) ਨਾਉ ਪੂਜੀਐ, ਨਾਉ ਮੰਨੀਐ, ਅਖੰਡੁ ਸਦਾ ਸਚੁ ਸੋਇ ॥**

ਇਸ ਪੰਕਤੀ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ:-

੧. ਅਰ ਨਾਮ ਹੀ ਵਹੁ ਪੂਜੇ ਹੈਂ ਅਰ ਨਾਮ ਕਾ ਹੀ ਮਨਨ ਕਰੇ ਹੈਂ ਯਾਹੀ ਤੇ ਵੈਸੇ ਸਰੂਪ ਕੇ ਪ੍ਰੇਮ ਸੇ ਵੁਹ ਪੁਰਖ ਅਖੰਡ, ਨਾਸ ਰਹਿਤ ਸਦਾ ਸਾਚ ਸਰੂਪ ਹੋਵੇ ਹੈਂ ਯਹ ਉਨ ਕੋ ਫਲ ਮਿਲੇ ਹੈਂ। [ਪੰ. ਤਾਰਾ ਸਿੰਘ ਜੀ ਨਰੋਤਮ

੨. (ਉਨ੍ਹਾਂ ਦੇ ਘਰ) ਨਾਮ ਪੂਜੀਦਾ ਹੈ, ਨਾਮ ਮੰਨੀਦਾ ਹੈ, (ਉਨ੍ਹਾਂ ਨੂੰ) ਉਸ ਅਖੰਡ ਤੇ ਸਦਾ ਸੱਚ (ਦੀ ਪ੍ਰਾਪਤੀ ਹੁੰਦੀ ਹੈ)। [ਭਾ. ਵੀਰ ਸਿੰਘ ਜੀ

**ਨਿਰਣੈ :** ਵਿਸ਼ੇ ਅਨੁਸਾਰ 'ਅਖੰਡ ਸਦਾ ਸਚੁ ਸੋਇ' ਅੱਧੀ ਪੰਕਤੀ ਵਾਹਿਗੁਰੂ ਦੇ ਗੁਣਾਂ ਦੀ ਲਖਾਇਕ ਹੈ। ਉਹ (ਵਾਹਿਗੁਰੂ) ਸਦਾ ਸਚ ਤੇ ਅਖੰਡ ਹੈ, (ਗੁਰੂ ਦੇ ਥਾਪੇ ਹੋਏ ਉਪਦੇਸ਼ਕ ਇਹੋ ਪ੍ਰਚਾਰ ਕਰਦੇ ਹਨ ਕਿ ਨਾਮ ਨੂੰ ਪੂਜਣਾ ਚਾਹੀਦਾ ਹੈ ਤੇ ਨਾਮ ਨੂੰ ਮੰਨਣਾ ਚਾਹੀਦਾ ਹੈ। ਇਸ ਵਿਚ ਸੰਦੇਹ ਨਹੀਂ ਕਿ ਉਸ 'ਅਖੰਡ' ਤੇ 'ਸਚ' ਨੂੰ ਪੂਜਣ-ਸੇਵਣ ਅਤੇ ਮੰਨਣ ਵਾਲੇ ਵੀ ਅਖੰਡ ਤੇ ਸੱਚ-ਸਰੂਪ ਹੋ ਜਾਂਦੇ ਹਨ ਪਰ ਜਿਨ੍ਹਾਂ ਨੂੰ ਪਰਮੇਸ਼ਰ ਨੇ ਨਾਮ ਦੇਣ ਦੀ ਥਾਪਨਾ ਦਿੱਤੀ ਹੈ ਉਹ ਆਪਣਾ ਨਾਮ ਲੋਕਾਂ ਪਾਸੋਂ ਨਹੀਂ ਜਪਾਉਂਦੇ ਸਗੋਂ ਇਕ ਰਸ ਰਹਿਣ ਵਾਲੇ ਪ੍ਰਭੂ ਦਾ ਨਾਮ ਆਪ ਜਪਦੇ ਅਤੇ ਹੋਰਨਾਂ ਨੂੰ ਜਪਾਉਂਦੇ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਤੋਂ ਬਿਨਾਂ ਹੋਰ ਮਤਿ ਹੋਰ ਤਰ੍ਹਾਂ ਦੀ ਹੁੰਦੀ ਹੈ ਕਿਉਂਕਿ ਉਸ ਵਿਚ ਸਤੋਗੁਣੀ ਅੰਸ਼ ਨਹੀਂ ਹੁੰਦਾ। ਨਾਮ ਦੀ ਪਾਹ ਤੋਂ ਸੱਖਣੀ ਮਤਿ ਮਨੁੱਖ ਨੂੰ ਕੁਰਾਹੇ ਪਾ ਦਿੰਦੀ ਹੈ ਜਿਸ ਦੇ ਫਲਸਰੂਪ ਕਈ ਮੂੜ ਆਪ ਗੁਰੂ ਬਣ ਬੈਠਦੇ ਹਨ ਤੇ ਆਪਣੀ ਸਿੱਖੀ ਸੇਵਕੀ ਚਲਾ ਕੇ ਆਪਣੇ ਨਾਮ ਦਾ ਰਟਨ ਕਰਵਾਉਂਦੇ ਹਨ, ਪਰਮੇਸ਼ਰ ਦਾ ਨਹੀਂ। ਅਜਿਹੇ ਮਨੁੱਖਾਂ ਨੂੰ ਅੰਤ ਸਮੇਂ ਦੁਖ ਹੀ ਭੋਗਣਾ ਪੈਂਦਾ ਹੈ। ਤਾਂ ਹੀ ਦਸਮੇਸ਼ ਪਿਤਾ ਜੀ ਨੇ ਇਸ ਬਾਰੇ ਨਿਰਣਾ ਕੀਤਾ ਹੈ:-

**ਜੋ ਹਮ ਕਉ ਪਰਮੇਸਰ ਉਚਰ ਹੈਂ॥ ਤੇ ਸਭ ਨਰਕ ਕੁੰਟ ਮੈ ਪਰਿ ਹੈਂ॥**
**ਮੈ ਹਉ ਪਰਮ ਪੁਰਖ ਕੋ ਦਾਸਾ॥ ਦੇਖਨ ਆਯਉ ਜਗਤ ਤਮਾਸ਼ਾ॥** [ਬਚਿਤ੍ਰ ਨਾਟਕ

ਗੁਰਸਿੱਖਾਂ ਨੂੰ ਅਜਿਹੀ ਮਤਿ ਦਾ ਧਾਰਨੀ ਬਣਨਾ ਚਾਹੀਦਾ ਹੈ ਜਿਸ ਬਾਰੇ ਗੁਰਬਾਣੀ ਵਿਚ ਫੁਰਮਾਨ ਹੈ:-

**ੳ) ਸਾਈ ਮਤਿ, ਸਾਈ ਬੁਧਿ ਸਿਆਣਪ, ਜਿਤੁ ਨਿਮਖ ਨ ਪ੍ਰਭੁ ਬਿਸਰਾਵੈ॥** [ਪੰ. ੯੭੮

**ਅ) ਮਤਿ ਪੂਰੀ, ਪਰਧਾਨ ਤੇ, ਗੁਰ ਪੂਰੇ ਮਨ ਮੰਤ ॥**
**ਜਿਹ ਜਾਨਿਓ ਪ੍ਰਭੁ ਆਪੁਨਾ, ਨਾਨਕ ਤੇ ਭਗਵੰਤ ॥** [ਪੰਨਾ ੨੫੯

ਸੋ, ਜਿਨ੍ਹਾਂ ਦੇ ਮਨ ਵਿਚ ਪੂਰੇ ਗੁਰੂ ਦਾ ਮੰਤਰ (ਉਪਦੇਸ਼) ਵਸ ਗਿਆ ਹੈ, ਉਹ ਦਾਨੇ ਪਰਧਾਨੇ ਹਨ ਅਤੇ ਜਿਨ੍ਹਾਂ ਨੇ ਆਪਣੇ ਪ੍ਰਭੂ ਨੂੰ ਜਾਣ ਲਿਆ ਹੈ, ਉਹ ਭਗਵੰਤ (ਭਾਗਾਂ ਵਾਲੇ) ਹਨ, ਬਾਕੀ ਖੇਹ ਛਾਣ ਕੇ ਖਜਲ ਖ਼ੁਆਰ ਹੋ ਰਹੇ ਹਨ।

**ਸਿਰੀਰਾਗੁ ਮਹਲਾ ੧ ॥ ਗੁਣਵੰਤੀ ਗੁਣ ਵੀਥਰੈ, ਅਉਗਣਵੰਤੀ ਝੂਰਿ ॥ ਜੇ ਲੋੜਹਿ ਵਰੁ ਕਾਮਣੀ, ਨਹ ਮਿਲੀਐ ਪਿਰ ਕੂਰਿ ॥ ਨਾ**

**ਬੇੜੀ ਨਾ ਤੁਲਹੜਾ, ਨਾ ਪਾਈਐ ਪਿਰੁ ਦੂਰਿ ॥੧॥ ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥ ਗੁਰਮੁਖਿ ਪੂਰਾ ਜੇ ਕਰੇ, ਪਾਈਐ ਸਾਚੁ ਅਤੋਲੁ ॥੧॥ਰਹਾਉ॥ ਪ੍ਰਭੁ ਹਰਿਮੰਦਰੁ ਸੋਹਣਾ, ਤਿਸੁ ਮਹਿ ਮਾਣਕ ਲਾਲ ॥ ਮੋਤੀ ਹੀਰਾ ਨਿਰਮਲਾ, ਕੰਚਨ ਕੋਟ ਰੀਸਾਲ ॥ ਬਿਨੁ ਪਉੜੀ, ਗੜਿ ਕਿਉ ਚੜਉ, ਗੁਰ ਹਰਿ ਧਿਆਨ ਨਿਹਾਲ ॥੨॥ ਗੁਰੁ ਪਉੜੀ, ਬੇੜੀ ਗੁਰੂ, ਗੁਰੁ ਤੁਲਹਾ ਹਰਿ ਨਾਉ ॥ ਗੁਰੁ ਸਰੁ ਸਾਗਰੁ ਬੋਹਿਥੋ, ਗੁਰੁ ਤੀਰਥੁ ਦਰੀਆਉ ॥ ਜੇ ਤਿਸੁ ਭਾਵੈ ਊਜਲੀ, ਸਤਸਰਿ ਨਾਵਣ ਜਾਉ ॥੩॥ ਪੂਰੋ ਪੂਰੋ ਆਖੀਐ, ਪੂਰੈ ਤਖਤਿ ਨਿਵਾਸ ॥ ਪੂਰੈ ਥਾਨਿ ਸੁਹਾਵਣੈ, ਪੂਰੈ ਆਸ ਨਿਰਾਸ ॥ ਨਾਨਕ, ਪੂਰਾ ਜੇ ਮਿਲੈ, ਕਿਉ ਘਾਟੈ ਗੁਣ ਤਾਸ ॥੪॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਲੋੜਹਿੰ। **ਬਿੰਦੀ ਰਹਿਤ :** ਚੜਉ, ਜਾਉ।

**ਫੁਟਕਲ :** 'ਨਾਵਣ' ਪਦ ਦਾ ਉਚਾਰਨ 'ਨ' ਭਾਰਾ ਕਰਕੇ 'ਨ੍ਹਾਵਣ' ਕਰਨਾ ਹੈ।

**ਪਦ ਅਰਥ :** ਗੁਣਵੰਤੀ=ਗੁਣਾਂ ਵਾਲੀ (ਇਸਤ੍ਰੀ)। ਵੀਥਰੈ=ਵਿਸਥਾਰ, ਵਿਆਖਿਆ ਕਰਦੀ ਹੈ। ਝੂਰ=ਝੂਰਦੀ, ਕੁੜ੍ਹਦੀ, ਸੜਦੀ ਹੈ। ਵਰੁ=ਪਤੀ-ਪਰਮਾਤਮਾ। ਕੂਰਿ=ਕੂੜ ਦੁਆਰਾ। ਤੁਲਹੜਾ=ਨਦੀ ਪਾਰ ਕਰਨ ਲਈ ਰੱਸੀਆਂ ਨਾਲ ਬੰਨ੍ਹਿਆਂ ਹੋਇਆ ਕਾਠ ਦਾ ਫੱਟਾ।ਕੋਟ=ਕਿਲੇ। ਰੀਸਾਲ=ਰਸਦਾਇਕ (ਭਾਵ ਸੁੰਦਰ)। ਗੜਿ=ਕਿਲ੍ਹੇ ਉਤੇ। ਨਿਹਾਲ=ਵੇਖਣਾ। ਸਤ ਸਰਿ=ਸੱਚੇ (ਗੁਰੂ ਰੂਪੀ) ਸਰੋਵਰ ਅੰਦਰ। ਤਾਸ=ਤਿਸਦੇ।

**ਅਰਥ :** (ਜੋ ਜੀਵ ਰੂਪ ਇਸਤ੍ਰੀ ਸ਼ੁੱਭ) ਗੁਣਾਂ ਵਾਲੀ ਹੈ (ਉਹ ਸਦਾ ਪਤੀ ਦੇ ਗੁਣਾਂ ਦਾ) ਵਿਸਥਾਰ ਕਰਦੀ ਹੈ (ਜਿਸ ਕਰਕੇ ਉਹ ਸਦਾ ਪ੍ਰਸੰਨ ਰਹਿੰਦੀ ਹੈ, ਪਰ) ਅਵਗੁਣਾਂ ਨਾਲ ਭਰੀ ਹੋਈ (ਜੀਵ-ਇਸਤ੍ਰੀ) ਝੂਰਦੀ ਰਹਿੰਦੀ ਹੈ। ਹੇ (ਜਗਿਆਸੂ ਰੂਪ) ਇਸਤਰੀ ! ਜੇ (ਤੂੰ ਸਹੀ ਅਰਥਾਂ ਵਿਚ) ਪਤੀ ਪਰਮਾਤਮਾ ਨੂੰ (ਮਿਲਣਾ) ਚਾਹੁੰਦੀ ਹੈ (ਤਾਂ ਇਹ ਗੱਲ ਸਮਝ ਲੈ ਕਿ ਉਹ) ਪਤੀ-ਪਰਮੇਸਰ ਕੂੜ-ਕੁਸੱਤ ਦੁਆਰਾ ਨਹੀਂ ਮਿਲਦਾ। (ਹੇ ਜੀਵ ਰੂਪ ਇਸਤ੍ਰੀ ! ਤੇਰੇ ਕੋਲ) ਨਾ (ਜਪ ਤਪ ਰੂਪੀ) ਬੇੜੀ (ਹੈ), ਨਾ (ਸਤ ਸੰਤੋਖ ਰੂਪੀ) ਤੁਲਹਾ ਹੈ, ਇਸ ਲਈ ਤੂੰ ਬਿਨਾਂ ਅਜਿਹੇ ਸ਼ੁਭ ਗੁਣਾਂ ਦੇ (ਸੰਸਾਰ ਸਾਗਰ ਤੋਂ) ਦੂਰ (ਵਸਦੇ) ਪਤੀ ਨੂੰ ਨਹੀਂ ਪਾ ਸਕਦੀ।੧।

(ਹੇ ਜੀਵ-ਇਸਤ੍ਰੀ ਸੁਣ !) ਮੇਰੇ ਪੂਰੇ ਮਾਲਕ ਦਾ (ਆਸਣ ਉਸ) ਅਡੋਲ ਤਖ਼ਤ ਉਤੇ ਹੈ, (ਜੋ ਕਦੇ ਵੀ ਨਹੀਂ ਡੋਲਦਾ)। ਜੇ ਪੂਰਾ ਗੁਰੂ (ਕਿਰਪਾ) ਕਰੇ (ਤਾਂ ਉਸ) ਤੋਲਣ ਤੋਂ ਰਹਿਤ ਸਤਿਸਰੂਪ (ਪ੍ਰਭੂ) ਨੂੰ ਪਾ ਸਕੀਦਾ ਹੈ।੧।ਰਹਾਉ।

(ਹੇ ਜੀਵ-ਰੂਪ ਇਸਤ੍ਰੀ ਇਉਂ ਜਾਣ ਕਿ ਉਹ) ਪ੍ਰਭੂ (ਆਪ ਸੋਹਣਾ ਹੈ ਅਤੇ ਉਸਦਾ) ਹਰਿਮੰਦਰ ਵੀ ਸੋਹਣਾ ਹੈ, ਉਸ ਵਿਚ (ਨਾਮ ਰੂਪੀ) ਲਾਲ ਮੋਤੀ ਹੈ। (ਉਸ ਹਰਿਮੰਦਰ ਵਿਚ ਨਾਮ ਰੂਪੀ) ਮੋਤੀ ਤੇ ਹੀਰੇ (ਭਰੇ ਪਏ ਹਨ ਜਿਸ ਕਰਕੇ ਉਹ ਅਤੀ) ਉਜਲਾ ਹੈ (ਅਤੇ ਉਸ ਦੇ ਚਾਰ ਚੁਫੇਰੇ) ਸੋਨੇ ਦਾ ਮਨੋਹਰ ਕਿਲਾ (ਉਸਰਿਆ ਹੋਇਆ ਹੈ)। (ਦਸੋ, ਗੁਰ-ਉਪਦੇਸ਼ ਰੂਪੀ) ਪਉੜੀ ਤੋਂ ਬਿਨਾਂ (ਉਸ ਹਰਿਮੰਦਰ ਦੇ ਆਲੇ-ਦੁਆਲੇ ਉਸਰੇ ਹੋਏ) ਕਿਲੇ ਉਤੇ ਕਿਵੇਂ ਚੜ੍ਹਿਆ ਜਾ ਸਕੀਦਾ ਹੈ?

(ਭਾਵ ਨਹੀਂ ਚੜ੍ਹ ਸਕੀਦਾ, ਸੋ ਤੂੰ) ਗੁਰ-ਪਰਮੇਸ਼ਰ ਦਾ ਧਿਆਨ (ਧਰ ਅਤੇ ਉਸ ਹਰਿਮੰਦਰ ਨੂੰ) ਵੇਖ।੨।

(ਹਰੀ ਦੇ ਕਿਲੇ ਉਤੇ ਚੜ੍ਹਨ ਲਈ) ਗੁਰੂ ਪਉੜੀ ਰੂਪ ਹੈ (ਅਤੇ ਸੰਸਾਰ ਸਾਗਰ ਤੋਂ ਪਾਰ ਹੋਣ ਲਈ) ਗੁਰੂ ਬੇੜੀ ਰੂਪ ਹੈ, ਗੁਰੂ ਹੀ ਤੁਲ੍ਹਾ ਹੈ (ਜੋ) ਹਰੀ-ਨਾਮ ਆਸਰਾ (ਦਿੰਦਾ ਹੈ)। ਗੁਰੂ ਹੀ ਸਰੋਵਰ ਹੈ, (ਗੁਰੂ ਹੀ) ਸਮੁੰਦਰ ਹੈ, (ਗੁਰੂ ਹੀ) ਜਹਾਜ਼ ਹੈ, ਗੁਰੂ ਹੀ ਤੀਰਥ (ਅਤੇ) ਦਰਿਆ ਹੈ। ਜੇ (ਜੀਵ ਰੂਪ ਇਸਤ੍ਰੀ) ਉਸ (ਗੁਰੂ) ਨੂੰ ਚੰਗੀ ਲਗ ਜਾਏ ਤਾਂ ਉਜਲੀ (ਭਾਵ ਸ਼ੁੱਧ) ਹੋ ਜਾਂਦੀ ਹੈ (ਕਿਉਂਕਿ ਉਹ ਗੁਰੂ ਰੂਪ) ਸੱਚੇ ਸਰੋਵਰ ਅੰਦਰ ਨਹਾਉਣ ਜਾਂਦੀ ਹੈ, (ਭਾਵ ਗੁਰੂ ਦੀ ਸ਼ਰਣੀ ਪੈਂਦੀ ਹੈ)।੩।

(ਉਸ ਪ੍ਰਭੂ ਨੂੰ) ਪੂਰਾ ਆਖਿਆ ਜਾਂਦਾ ਹੈ (ਅਤੇ ਉਸ ਦਾ) ਟਿਕਾਣਾ ਵੀ ਪੂਰੇ (ਅਖੰਡ) ਤਖ਼ਤ ਉਤੇ ਹੈ। (ਉਹ) ਪੂਰੇ ਤੇ ਸੁਹਾਵਣੇ ਥਾਨ ਤੇ (ਬੈਠਾ ਹੋਇਆ) ਨਿਰਾਸ਼ਿਆ ਦੀ ਆਸ ਵੀ ਪੂਰੀ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹਾ) ਪੂਰਨ (ਪ੍ਰਭੂ ਜੇ ਕਿਸੇ ਜੀਵ ਰੂਪ ਇਸਤਰੀ ਨੂੰ) ਮਿਲ ਪਵੇ (ਤਾਂ) ਉਸ ਦੇ ਗੁਣ ਕਿਵੇਂ ਘਟ ਸਕਦੇ ਹਨ? (ਭਾਵ ਉਸ ਦੇ ਗੁਣਾਂ ਵਿਚ ਕੋਈ ਤੋਟ ਨਹੀਂ ਆ ਸਕਦੀ)।੪।੯।

## ਅਰਥ ਭੇਦ ਅਤੇ ਨਿਰਣੈ

**੧) ਜੇ ਲੋੜਹਿ ਵਰੁ ਕਾਮਣੀ, ਨਹ ਮਿਲੀਐ ਪਿਰ ਕੂਰਿ ॥**

ਇਸ ਪੰਕਤੀ ਵਿਚ 'ਪਿਰ' ਪਦ ਦਾ ਰ ਮੁਕਤਾ ਹੋਣ ਕਰਕੇ, ਕਈ ਲਗ-ਮਾਤਰ ਨੇਮਾਂ ਅਨੁਸਾਰ ਚਲਣ ਵਾਲੇ ਗਿਆਨੀਆਂ ਤੇ ਪਾਠਕਾਂ ਨੂੰ ਭੁਲੇਖਾ ਲਗਦਾ ਹੈ ਕਿਉਂਕਿ ਆਮ ਤੌਰ ਤੇ 'ਪਿਰੁ' ਦੇ ਅਰਥ 'ਪਿਰ' ਜਾਂ 'ਪਿਰ ਨੂੰ' ਬਣਦੇ ਹਨ। ਪਰ ਇਸ ਪੰਕਤੀ ਵਿਚ 'ਪਿਰ' ਪਦ ਦੀ ਬਿਵਸਥਾ ਇਉਂ ਹੈ- ਜੇ ਪਿਰ ਨੇ ਮੈਨੂੰ ਮਿਲਣਾ ਹੋਵੇ ਤਾਂ 'ਪਿਰੁ' ਕਰਤਾ ਰੂਪ ਵਿਚ ਔਂਕੜ ਸਹਿਤ ਹੋਵੇਗਾ, ਜੇ ਮੈਂ ਪਿਰ ਨੂੰ ਮਿਲਣਾ ਹੋਵੇ ਤਾਂ 'ਪਿਰ' ਦਾ ਰ ਮੁਕਤਾ ਹੋਵੇਗਾ, ਜਿਵੇਂ:-

**ਪਿਰੁ ਧਨ ਭਾਵੈ ਤਾ ਪਿਰ ਭਾਵੈ ਨਾਰੀ ਜੀਉ ॥** [ਪੰਨਾ ੬੮੯

**੨) ਜੇ ਤਿਸੁ ਭਾਵੈ ਊਜਲੀ, ਸਤਸਰਿ ਨਾਵਣ ਜਾਉ ॥**

ਇਸ ਪੰਕਤੀ ਵਿਚ 'ਊਜਲੀ' ਪਦ ਦੇ ਅਰਥ ਟੀਕਾਕਾਰਾਂ ਨੇ 'ਬੁੱਧੀ ਉਜਲੀ ਹੋਤੀ ਹੈ, ਜਗਿਆਸੂ ਉਜਲ ਹੋ ਆਉਂਦਾ ਹੈ' ਕੀਤੇ ਹਨ ਜੋ ਠੀਕ ਨਹੀਂ ਜਾਪਦੇ। ਇਸ ਸ਼ਬਦ ਦੇ ਆਰੰਭ ਦੀ ਦੂਜੀ ਪੰਕਤੀ 'ਜੇ ਲੋੜਹਿ ਵਰੁ ਕਾਮਣੀ, ਨਹ ਮਿਲੀਐ ਪਿਰ ਕੂਰਿ' ਤੋਂ ਬਿਲਕੁਲ ਸਪਸ਼ਟ ਹੈ ਕਿ ਇਹ ਸ਼ਬਦ ਜੀਵ-ਰੂਪ ਇਸਤ੍ਰੀ ਨਾਲ ਸਬੰਧ ਰਖਦਾ ਹੈ। 'ਊਜਲੀ' ਪਦ ਪੁਲਿੰਗ ਵਾਚਕ ਨਹੀਂ, ਇਸਤਰੀ ਵਾਚਕ ਹੈ। ਗੁਰਬਾਣੀ ਵਿਚ ਇਸ ਪਦ ਦੀ ਵਰਤੋਂ ਹੋਰ ਵੀ ਕੀਤੀ ਹੋਈ ਮਿਲਦੀ ਹੈ:-

**ਜੀਅ ਪ੍ਰਾਨ ਮੇਰਾ ਧਨੋ, ਸਾਹਿਬ ਕੀ ਮਨੀਆ ॥**
**ਨਾਮਿ ਤਿਸੈ ਕੈ ਊਜਲੀ, ਤਿਸੁ ਦਾਸੀ ਗਨੀਆ ॥** [ਪੰਨਾ ੪੦੦

ਇਸੇ ਤਰ੍ਹਾਂ 'ਚੜਾਉ', 'ਜਾਉ' ਪਦ ਦੇ ਅਰਥ ਸ਼ਬਦਾਰਥੀ ਵਿਦਵਾਨਾਂ ਨੇ ਉਤਮ ਪੁਰਖ ਵਿਚ 'ਚੜ੍ਹਾਂ' 'ਜਾਵਾਂ' ਕੀਤੇ ਹਨ ਪਰ ਇਥੇ ਅਨਪੁਰਖ ਵਿਚ ਹਨ। ਪਿਛੇ ਕੀਤੇ ਅਰਥਾਂ ਤੋਂ ਸਾਰਾ ਭਾਵ ਸਪਸ਼ਟ ਹੋ ਜਾਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵਰ ਦੀ ਇੱਛਾ-ਰੱਖਣ ਵਾਲੀ ਜਗਿਆਸੂ ਰੂਪ ਯੁਵਕਾ ਨੂੰ ਪਤੀ-ਪਰਮਾਤਮਾ ਦਾ ਮਾਰਗ ਦਰਸਾਇਆ ਹੈ। ਸਭ ਤੋਂ ਵੱਡੀ ਤੇ ਸਿਧਾਂਤਕ ਸਿਖਿਆ ਇਹ ਦਿਤੀ ਹੈ ਕਿ ਪਤੀ-ਪਰਮਾਤਮਾ ਦੇ ਸੁੰਦਰ ਮੰਦਰ ਵਿਚ ਪਹੁੰਚਣ ਲਈ ਕੂੜ ਦਾ ਤਿਆਗ ਕਰਨਾ ਪੈਂਦਾ ਹੈ ਅਤੇ 'ਸਚਹੁ ਓਰੈ ਸਭ ਕੋ, ਉਪਰਿ ਸਚੁ ਆਚਾਰੁ' ਦਾ ਆਦਰਸ਼ ਅਪਨਾਉਣਾ ਪੈਂਦਾ ਹੈ। ਗੁਰਮਤਿ ਵਿਧਾਨ ਅਨੁਸਾਰ 'ਗੁਣਵੰਤੀ' ਬਣ ਕੇ 'ਗੁਣਵੰਤ' ਨੂੰ ਮਿਲਿਆ ਜਾ ਸਕਦਾ ਹੈ। ਗੁਰੂ ਬਾਬਾ ਜੀ ਨੇ ਰਾਗੁ

ਵਡਹੰਸੁ ਵਿਚ ਇਸੇ ਭਾਵਨਾ ਨੂੰ ਇਉਂ ਵਿਅਕਤ ਕੀਤਾ ਹੈ:-

**ਗੁਣਵੰਤੀ ਸਹੁ ਰਾਵਿਆ, ਨਿਰਗੁਣਿ ਕੂਕੇ ਕਾਇ ॥**
**ਜੇ ਗੁਣਵੰਤੀ ਥੀ ਰਹੈ, ਤਾ ਭੀ ਸਹੁ ਰਾਵਣ ਜਾਇ ॥** [ਪੰਨਾ ੫੫੭

ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਇਸ ਵਿਸ਼ੇ ਤੇ ਆਪਣੇ ਅੰਮ੍ਰਿਤ ਬਚਨ ਇਉਂ ਅੰਕਿਤ ਕੀਤੇ ਹਨ:-

**ਗੁਣਵੰਤੀ ਨਿਤ ਗੁਣ ਰਵੈ, ਹਿਰਦੈ ਨਾਮੁ ਵਸਾਇ ॥**
**ਅਉਗਣਵੰਤੀ ਕਾਮਣੀ, ਦੁਖੁ ਲਾਗੈ ਬਿਲਲਾਇ ॥** [ਪੰਨਾ ੫੫੯
**ਨਿਰਗੁਣਵੰਤੜੀਏ ! ਪਿਰੁ ਦੇਖਿ ਹਦੂਰੇ ਰਾਮ ॥**
**ਗੁਰਮੁਖਿ ਜਿਨੀ ਰਾਵਿਆ, ਮੁਈਏ! ਪਿਰ ਰਵਿ ਰਹਿਆ ਭਰਪੂਰੇ ਰਾਮ॥** [ਪੰ. ੫੬੭

ਇਸ ਸ਼ਬਦ ਵਿਚ ਜਿਵੇਂ ਪ੍ਰਭੂ-ਮੇਲ ਦਾ ਚਿਤਰ ਖਿਚਿਆ ਹੈ, ਉਹ ਅਤੀ ਵਿਸਮਾਦਕ ਹੈ। ਪਤੀ-ਪਰਮਾਤਮਾ ਦੇ ਟਿਕਾਣੇ ਦਾ ਪਤਾ ਦਸਦੇ ਹੋਏ ਉਸ ਨੂੰ ਬੜਾ ਦੂਰ ਦਸਿਆ ਹੈ। ਜੀਵ ਊਰਾ ਹੈ ਤੇ ਪ੍ਰਭੂ ਪੂਰਾ ਹੈ। ਜੇ ਸਚੇ ਗੁਰੂ ਦਾ ਮਿਲਾਪ ਹੋ ਜਾਵੇ ਤਾਂ ਉਹ ਅਦ੍ਰਿਸ਼ਟ ਪ੍ਰਭੂ ਹਿਰਦੇ ਵਿਚ ਹੀ ਹਾਜ਼ਰ-ਹਜ਼ੂਰ ਦਿਸਣ ਲਗ ਜਾਂਦਾ ਹੈ। ਅਜਿਹੀ ਜੁਗਤੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਹੇਠ ਲਿਖੇ ਸਲੋਕ ਵਿਚ ਬੜੇ ਸੁੰਦਰ ਢੰਗ ਨਾਲ ਦਰਸਾਈ ਹੈ:-

**ਘਰ ਹੀ ਮੁੰਧਿ, ਵਿਦੇਸਿ ਪਿਰੁ, ਨਿਤ ਝੂਰੇ ਸਮ੍ਹਾਲੇ ॥**
**ਮਿਲਦਿਆ ਢਿਲ ਨ ਹੋਵਈ, ਜੇ ਨੀਅਤਿ ਰਾਸਿ ਕਰੇ ॥** [ਪੰਨਾ ੫੯੪

**ਸਿਰੀਰਾਗੁ ਮਹਲਾ ੧ ॥ ਆਵਹੁ ਭੈਣੇ ਗਲਿ ਮਿਲਹ, ਅੰਕਿ ਸਹੇਲੜੀਆਹ ॥ ਮਿਲਿ ਕੈ ਕਰਹ ਕਹਾਣੀਆ, ਸੰਮ੍ਰਥ ਕੰਤ ਕੀਆਹ ॥ ਸਾਚੇ ਸਾਹਿਬ ਸਭਿ ਗੁਣ, ਅਉਗਣ ਸਭਿ ਅਸਾਹ ॥੧॥ ਕਰਤਾ ! ਸਭੁ ਕੋ ਤੇਰੈ ਜੋਰਿ ॥ ਏਕੁ ਸਬਦੁ ਬੀਚਾਰੀਐ, ਜਾ ਤੂ ਤਾ ਕਿਆ ਹੋਰਿ ॥੧॥ ਰਹਾਉ॥ ਜਾਇ ਪੁਛਹੁ ਸੋਹਾਗਣੀ, ਤੁਸੀ ਰਾਵਿਆ ਕਿਨੀ ਗੁਣੀ ॥ ਸਹਜਿ ਸੰਤੋਖਿ ਸੀਗਾਰੀਆ, ਮਿਠਾ ਬੋਲਣੀ ॥ ਪਿਰੁ ਰੀਸਾਲੂ ਤਾ ਮਿਲੈ, ਜਾ ਗੁਰ ਕਾ ਸਬਦੁ ਸੁਣੀ ॥੨॥ ਕੇਤੀਆ ਤੇਰੀਆ ਕੁਦਰਤੀ, ਕੇਵਡ ਤੇਰੀ ਦਾਤਿ ॥ ਕੇਤੇ ਤੇਰੇ ਜੀਅ ਜੰਤ, ਸਿਫਤਿ ਕਰਹਿ ਦਿਨੁ ਰਾਤਿ ॥ ਕੇਤੇ ਤੇਰੇ ਰੂਪ ਰੰਗ, ਕੇਤੇ ਜਾਤਿ ਅਜਾਤਿ ॥੩॥ ਸਚੁ ਮਿਲੈ, ਸਚੁ ਊਪਜੈ, ਸਚ ਮਹਿ ਸਾਚਿ ਸਮਾਇ ॥ ਸੁਰਤਿ ਹੋਵੈ, ਪਤਿ ਊਗਵੈ, ਗੁਰਬਚਨੀ ਭਉ ਖਾਇ ॥ ਨਾਨਕ, ਸਚਾ ਪਾਤਿਸਾਹੁ, ਆਪੇ ਲਏ ਮਿਲਾਇ॥੪॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਿਲਹੰ, ਸਹੇਲੜੀਆਂਹ, ਕਰਹੰ, ਕਹਾਣੀਆਂ, ਕੀਆਂਹ, ਤੂੰ, ਤਾਂ, ਤੁਸੀਂ, ਕੇਤੀਆਂ, ਸ਼ੀਗਾਰੀਆਂ, ਕੇਤੀਆਂ, ਤੇਰੀਆਂ, ਕੁਦਰਤੀਂ, ਕਰਹਿੰ, ਮਹਿੰ।

**ਨੋਟ :** ਜੇ 'ਅਸਾਂਹ' ਸ਼ਬਦ ਦਾ ਉਚਾਰਨ ਬਿੰਦੀ ਰਹਿਤ 'ਅਸਾਹ' ਕੀਤਾ ਜਾਵੇ ਤਾਂ ਅਰਥ ਹੋਣਗੇ 'ਸਾਹ ਤੋਂ ਬਿਨਾਂ' ਪਰ ਇਥੇ ਬਹੁਵਚਨ ਦਾ ਲਖਾਇਕ ਹੈ ਇਸ ਲਈ ਸ਼ੁੱਧ ਪਾਠ ਉਚਾਰਨ

'ਅਸਾਂਹ' ਹੈ।

**ਪਦ ਅਰਥ :** ਅੰਕਿ=ਅੰਗ ਨਾਲ (ਰਹਿਣ ਵਾਲੀਆਂ ਭਾਵ ਪਿਆਰੀਆਂ)। ਸੰਮ੍ਰਥ=ਸਰਬ ਸ਼ਕਤੀਵਾਨ। ਅਸਾਹ=ਅਸਾਡੇ। ਰਾਵਿਆ=ਮਾਣਿਆ। ਰੀਸਾਲੂ=ਰਸ ਵਾਲਾ, ਆਨੰਦਦਾਇਕ। ਕੁਦਰਤੀ=ਕੁਦਰਤਾਂ। ਅਜਾਤਿ=ਜ਼ਾਤ ਰਹਿਤ (ਅਜਿਹੇ ਜੀਵ ਜੰਤੂ ਜਿਹੜੇ ਹਾਲੇ ਮਨੁੱਖੀ ਖੋਜ ਵਿਚ ਨਹੀਂ ਆਏ) ਨੀਵੀਂ ਜ਼ਾਤ ਵਾਲੇ। ਉਗਵੈ=ਉਪਜਦੀ, ਪੈਦਾ ਹੁੰਦੀ ਹੈ।

**ਅਰਥ :** ਹੇ (ਜਗਿਆਸੂ ਰੂਪ) ਭੈਣੇ ! (ਅਸੀਂ) ਪਿਆਰੀਆਂ ਸਹੇਲੀਆਂ (ਆਪਸ ਵਿਚ) ਗਲ ਲਗ ਕੇ ਮਿਲੀਏ (ਭਾਵ ਜੁੜ ਕੇ ਬੈਠੀਏ ਅਤੇ) ਮਿਲ ਕੇ ਸਰਬ-ਸ਼ਕਤੀਵਾਨ ਪਤੀ-ਪਰਮਾਤਮਾ ਦੀਆਂ (ਸਿਫ਼ਤਾਂ ਰੂਪੀ) ਗਲਾਂ-ਬਾਤਾਂ ਕਰੀਏ। (ਸਾਰੀਆਂ ਗਲਾਂ ਬਾਤਾਂ ਦਾ ਤੱਤ ਇਹ ਹੈ ਕਿ) ਸੱਚੇ ਮਾਲਕ ਵਿੱਚ ਸਾਰੇ ਹੀ ਗੁਣ ਹਨ (ਅਤੇ) ਸਾਡੇ ਵਿਚ ਸਾਰੇ ਅਉਗਣ ਹਨ।੧।

(ਹੇ ਭੈਣੋ ! ਸਾਨੂੰ ਇਹੋ ਹੀ ਆਖਣਾ ਬਣਦਾ ਹੈ ਕਿ) ਹੇ ਕਰਤਾਰ ! ਹਰੇਕ (ਜੀਵ) ਤੇਰੇ ਬਲ ਕਰਕੇ (ਹੀ ਸੰਸਾਰ ਵਿਚ ਟਿਕਿਆ ਹੋਇਆ ਹੈ)। (ਜੇ ਤੇਰੇ) ਇਕ ਸ਼ਬਦ (ਭਾਵ ਹੁਕਮ) ਨੂੰ ਵਿਚਾਰ ਲਈਏ (ਭਾਵ ਸਮਝ ਲਈਏ ਤਾਂ ਇਹ ਨਿਸਚਾ ਬੱਝ ਜਾਂਦਾ ਹੈ ਕਿ ਹੇ ਪ੍ਰਭੂ !) ਜਦੋਂ ਤੂੰ (ਆਪ ਸਾਡੇ ਸਿਰ ਉਤੇ ਹੈਂ) ਤਾਂ (ਤੇਰੇ ਤੋਂ ਬਿਨਾਂ) ਹੋਰ (ਕਿਸੇ ਦਾ) ਕੀ (ਬਲ ਚਲ ਸਕਦਾ ਹੈ)।੧।ਰਹਾਉ।

(ਕੰਤ ਦੀਆਂ ਸਿਫ਼ਤਾਂ ਰੂਪੀ ਕਹਾਣੀਆਂ ਕਰਦਿਆਂ ਕਰਦਿਆਂ ਵਿਚੋਂ ਹੀ ਪਤੀ-ਪਰਮਾਤਮਾ ਦੇ ਮਿਲਾਪ ਲਈ ਇਛਾਵੰਤ ਜਗਿਆਸੂ ਰੂਪ ਇਸਤ੍ਰੀਆਂ ਮਿਲਣ-ਜੁਗਤੀ ਪੁਛਦੀਆਂ ਹਨ ਤਾਂ ਉਨ੍ਹਾਂ ਨੂੰ ਸੁੱਘੜ-ਸਖੀਆਂ ਇਉਂ ਆਖਦੀਆਂ ਹਨ ਕਿ ਹੇ ਭੈਣੇ ! ਤੁਸੀਂ ਗੁਰਮੁਖ-ਰੂਪ) ਸੁਹਾਗਣ ਇਸਤਰੀਆਂ ਪਾਸ ਜਾ ਕੇ ਪੁਛੋ ਕਿ ਉਨ੍ਹਾਂ ਨੇ ਕਿਨ੍ਹਾਂ ਗੁਣਾਂ ਨਾਲ (ਪਤੀ ਪਰਮੇਸ਼ਰ ਦਾ ਰੰਗ-ਰਸ) ਮਾਣਿਆ ਹੈ? (ਸਤਿਸੰਗ ਵਿਚ ਬੈਠੀਆਂ ਸੁਹਾਗਣਾਂ ਵਲੋਂ ਉਤਰ ਮਿਲਦਾ ਹੈ ਕਿ ਅਸੀਂ) ਸਹਜ (ਸਤੁ) ਸੰਤੋਖ (ਅਤੇ) ਮਿੱਠਾ ਬੋਲਣ ਵਾਲੇ ਗੁਣਾਂ ਨਾਲ ਸ਼ਿੰਗਾਰੀਆਂ ਹੋਈਆਂ ਹਾਂ। (ਉਹ ਨਾਲ ਹੀ ਇਹ ਆਖਦੀਆਂ ਹਨ ਕਿ ਹੇ ਇੱਛਾਵੰਤ ਇਸਤਰੀਓ ! ਉਹ) ਰਸਦਾਇਕ ਪਤੀ ਤਾਂ ਮਿਲਦਾ ਹੈ ਜਦੋਂ ਗੁਰੂ ਦਾ ਬਚਨ (ਭਾਵ ਉਪਦੇਸ਼ ਇਕ ਮਨ ਇਕ ਚਿਤ ਹੋ ਕੇ) ਸੁਣਿਆ ਜਾਏ (ਅਤੇ ਸਤਿ ਸੰਤੋਖ ਆਦਿ ਦੈਵੀ ਗੁਣਾਂ ਦਾ ਧਾਰਨੀ ਬਣਿਆ ਜਾਏ)।੨।

(ਸੁਹਾਗਣਾਂ ਦੀ ਸਿਖਿਆ ਸੁਣ ਕੇ ਸਾਰੀਆਂ ਸਖੀਆਂ ਮੁੜ ਕਰਤਾਪੁਰਖ ਪਤੀ ਦੀਆਂ ਸਿਫਤਾਂ ਵਿਚ ਲੀਨ ਹੋਈਆਂ ਆਖਦੀਆਂ ਹਨ ਕਿ ਹੇ ਪ੍ਰਭੂ !) ਕਿਤਨੀਆਂ ਹੀ ਤੇਰੀਆਂ ਕੁਦਰਤਾਂ ਹਨ (ਭਾਵ ਅਨਗਿਣਤ) ਸ਼ਕਤੀਆਂ (ਹਨ ਅਤੇ) ਕਿਤਨੀ ਵੱਡੀ ਤੇਰੀ ਦਾਤਿ ਹੈ (ਇਸ ਬੇਅੰਤਤਾ ਨੂੰ ਕੋਈ ਨਹੀਂ ਦਸ ਸਕਦਾ)। (ਤੇਰੀ ਰਚਨਾ ਵਿਚ) ਅਣਗਿਣਤ ਹੀ (ਤੇਰੇ ਪੈਦਾ ਕੀਤੇ ਹੋਏ) ਜੀਵ ਜੰਤੂ ਹਨ (ਜਿਹੜੇ ਕਿ) ਦਿਨ ਰਾਤ (ਤੇਰੀਆਂ) ਸਿਫਤਾਂ ਕਰ ਰਹੇ ਹਨ। ਕਿਤਨੇ (ਹੀ) ਤੇਰੇ ਰੂਪ ਰੰਗ ਹਨ, ਕਿਤਨੇ ਹੀ (ਜੀਵ-ਜੰਤੂ) ਜ਼ਾਤਾਂ ਵਿਚ (ਅਤੇ ਕਿਤਨੇ ਹੀ ਜੀਵ) ਜ਼ਾਤਾਂ ਤੋਂ ਬਾਹਰ ਹਨ।੩।

(ਸਖੀਆਂ-ਸਹੇਲੀਆਂ ਸਾਰੀ ਵਿਚਾਰਧਾਰਾ ਤੋਂ ਬਾਅਦ ਇਸ ਸਿੱਟੇ ਤੇ ਅਪੜਦੀਆਂ ਹਨ ਕਿ ਜਦ ਸੱਚੁ (ਭਾਵ ਸਤਿਪੁਰਖ) ਮਿਲ ਪਵੇ ਤਾਂ (ਹਿਰਦੇ ਅੰਦਰ) ਸੱਚ (ਭਾਵ ਉਸ ਦੀ ਸਦੀਵੀ ਹੋਂਦ ਦਾ ਵਿਸ਼ਵਾਸ਼) ਪੈਦਾ ਹੁੰਦਾ ਹੈ, (ਅਤੇ ਇਸ ਵਿਸ਼ਵਾਸ਼ ਦੁਆਰਾ ਹੀ) ਸੱਚ ਰੂਪ (ਪ੍ਰਭੂ) ਵਿਚ ਇਕ-ਮਿਕ ਹੋਈਦਾ ਹੈ। (ਆਤਮਿਕ) ਸੋਝੀ ਹੋਵੇ (ਤਾਂ ਸੱਚੀ) ਇਜ਼ਤ ਮਿਲਦੀ ਹੈ, ਗੁਰੂ ਦੇ ਬਚਨਾਂ (ਉਪਦੇਸ਼ਾਂ) ਦੁਆਰਾ (ਸੰਸਾਰਕ ਜਨਮ-ਮਰਣ ਅਤੇ ਜਮ ਦੇ) ਡਰ ਨੂੰ ਖਾਇਆ (ਭਾਵ ਖ਼ਤਮ ਕੀਤਾ) ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚਾ ਪਾਤਸ਼ਾਹ ਆਪੇ ਹੀ (ਜਾਤਿ ਅਜਾਤਿ ਵਾਲੇ ਜੀਵ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ।੪।੧੦।

## ਅਰਥ ਭੇਦ ਅਤੇ ਨਿਰਣੈ

**ਸੁਰਤਿ ਹੋਵੈ, ਪਤਿ ਊਗਵੈ, ਗੁਰਬਚਨੀ ਭਉ ਖਾਇ॥**

ਇਸ ਪੰਕਤੀ ਵਿਚ 'ਸੁਰਤਿ ਹੋਵੈ' ਅਤੇ 'ਭਉ ਖਾਇ' ਪਦਾਂ ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ:-

੧. ਗੁਰੂ ਬਚਨ ਦੁਆਰਾ (ਜੀਵ ਈਸ਼ਵਰ ਦਾ) ਭੈ ਖਾਇਗਾ (ਫਿਰ ਉਸ ਦੇ ਅੰਦਰ ਈਸ਼ਵਰ ਲਖਤਾ ਦੀ ਦੀ ਸੁਰਤ (ਸੋਝੀ) ਹੋ ਆਵੇਗੀ (ਤਦੋਂ ਇਸ ਲਈ ਸਤਿਸੰਗ ਤੇ ਈਸ਼ਵਰ ਦੀ ਦਰਗਾਹ ਵਿਚ ਪਤਿ ਪੈਦਾ ਹੋ ਜਾਵੇਗੀ। [ਭਾ. ਵੀਰ ਸਿੰਘ

੨. ਉਸ ਦੀ ਸੁਰਤਿ (ਪ੍ਰਭੂ ਬਚਨਾਂ ਵਿਚ) ਜੁੜੀ ਰਹਿੰਦੀ ਹੈ (ਪ੍ਰਭੂ ਦੇ ਦਰ ਤੇ) ਉਸ ਨੂੰ ਆਦਰ ਮਿਲਦਾ ਹੈ, ਗੁਰੂ ਦੇ ਬਚਨ ਉਤੇ ਤੁਰ ਕੇ ਸੰਸਾਰਕ ਡਰ ਮੁਕਾ ਲੈਂਦਾ ਹੈ। [ਪ੍ਰੋ. ਸਾਹਿਬ ਸਿੰਘ

**ਨਿਰਣੈ :** ਇਥੇ 'ਸੁਰਤਿ' ਪਦ ਦੇ ਅਰਥ 'ਸੁਰਤੀ' ਅਤੇ 'ਭਉ ਖਾਇ' ਪਦ ਦੇ ਅਰਥ 'ਈਸ਼ਵਰੀ ਭੈ' ਖਾਣਾ ਕਰਨੇ ਠੀਕ ਨਹੀਂ ਜਾਪਦੇ। ਇਥੇ 'ਸੁਰਤਿ' ਦੇ ਅਰਥ ਸੋਝੀ ਕਰਨੇ ਹੀ ਠੀਕ ਹਨ ਜਿਵੇਂ ਜਪੁਜੀ ਸਾਹਿਬ ਵਿਚ 'ਮੰਨੈ ਸੁਰਤਿ ਹੋਵੈ ਮਨਿ ਬੁਧਿ' ਪੰਕਤੀ ਦੇ ਅਰਥ ਕੀਤੇ ਗਏ ਹਨ। ਇਸੇ ਤਰ੍ਹਾਂ 'ਭਉ ਖਾਇ' ਦੇ ਅਰਥ 'ਈਸ਼ਵਰੀ ਭੈ ਦਾ ਧਾਰਨੀ ਹੋਣਾ' ਨਹੀਂ ਸਗੋਂ ਦੁਨਿਆਵੀ, ਜਨਮ-ਮਰਣ ਅਤੇ ਜਮਾਂ ਦੇ ਡਰ ਨੂੰ ਨਾਸ਼ ਕਰਨਾ ਹਨ। ਇਸ ਨਿਰਣੈ ਦੀ ਪੁਸ਼ਟੀ ਇਸ ਤੋਂ ਅਗਲੇ ਸ਼ਬਦ ਦੀ 'ਰਹਾਉ' ਵਾਲੀ ਪੰਕਤੀ ਵਿਚ 'ਭਉ ਖਾਇ' ਅਰਥ ਤੋਂ ਹੋ ਜਾਂਦੀ ਹੈ। 'ਭਉ ਖਾਇ' ਤੇ 'ਭਉ ਜਾਇ' ਦੇ ਅਰਥ-ਭਾਵ ਵਿਚ ਏਕਤਾ ਹੈ ਅਤੇ ਪਿਛੇ ਕੀਤੇ ਅਰਥਾਂ ਨੂੰ ਸਹੀ ਮੰਨਣਾ ਯੋਗ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਾਈਂ ਦੇ ਸੋਹਿਲੜੇ ਗਾਉਣ ਦਾ ਉਪਦੇਸ਼ ਹੈ ਪਰ ਉਨ੍ਹਾਂ ਗੁਰਮੁਖ ਸਖੀਆਂ ਸਹੇਲੀਆਂ ਨਾਲ ਜਿਨ੍ਹਾਂ ਦੇ ਹਿਰਦੇ ਵਿਚ ਪਤੀ-ਮੇਲ ਦੀ ਤਾਲਾ-ਬੇਲੀ ਲਗੀ ਹੋਈ ਹੈ। ਜਦੋਂ ਤਕ ਜੀਵ ਜਪ, ਤਪ, ਸੰਜਮ ਅਤੇ ਹੋਰ ਫੋਕਟ ਸਾਧਨਾ ਦਾ ਤਿਆਗ ਕਰਕੇ ਧੀਰਜਵਾਨ, ਸੰਤੋਖੀ ਅਤੇ ਮਿਠ-ਬੋਲੜਾ ਨਹੀਂ ਬਣਦਾ, ਓਦੋਂ ਤਕ ਸਤਿਪੁਰਖ ਨਾਲ ਇਸ ਦਾ ਸੁਮੇਲ ਨਹੀਂ ਹੋ ਸਕਦਾ। ਇਹਨਾਂ ਸ਼ੁਭ ਗੁਣਾਂ ਦਾ ਧਾਰਨੀ ਤਾਂ ਹੀ ਬਣ ਸਕੀਦਾ ਹੈ ਜੇ ਸਤਿਸੰਗਤ ਮਿਲੇ। ਸਤਿਸੰਗਤ ਵਿਚ ਗਇਆਂ ਹੀ ਸੱਚਾ ਅਤੇ ਸੁੱਚਾ ਮਾਣ ਪ੍ਰਾਪਤ ਹੁੰਦਾ ਹੈ। ਸਤਿਸੰਗਤ ਵਿਚ ਸਿਫਤ ਸਾਲਾਹ ਨਾਲ ਰਸ-ਭਿੰਨੜੀ ਜਿੰਦ ਜਦੋਂ ਪ੍ਰਭੂ ਅੱਗੇ ਜੋਦੜੀ ਕਰਦੀ ਹੈ ਤਾਂ ਉਹ ਸੱਚਾ ਪਾਤਸ਼ਾਹ ਆਪਣੇ ਬਿਰਦ ਅਨੁਸਾਰ ਆਪੇ ਹੀ ਉਸ ਨਿਮਾਣੀ ਜਿੰਦੜੀ ਨੂੰ ਆਪਣੇ ਨਾਲ ਮੇਲ ਲੈਂਦਾ ਹੈ।

**ਸਿਰੀਰਾਗੁ ਮਹਲਾ ੧ ॥ ਭਲੀ ਸਰੀ, ਜਿ ਉਬਰੀ, ਹਉਮੈ ਮੁਈ ਘਰਾਹੁ ॥ ਦੂਤ ਲਗੇ ਫਿਰਿ ਚਾਕਰੀ, ਸਤਿਗੁਰ ਕਾ ਵੇਸਾਹੁ ॥ ਕਲਪ ਤਿਆਗੀ ਬਾਦਿ ਹੈ, ਸਚਾ ਵੇਪਰਵਾਹੁ ॥੧॥ ਮਨ ਰੇ! ਸਚੁ ਮਿਲੈ ਭਉ ਜਾਇ॥ ਭੈ ਬਿਨੁ, ਨਿਰਭਉ ਕਿਉ ਥੀਐ, ਗੁਰਮੁਖਿ ਸਬਦਿ ਸਮਾਇ ॥੧॥ਰਹਾਉ॥ ਕੇਤਾ ਆਖਣੁ ਆਖੀਐ, ਆਖਣਿ ਤੋਟਿ ਨ ਹੋਇ ॥ ਮੰਗਣਵਾਲੇ ਕੇਤੜੇ, ਦਾਤਾ ਏਕੋ ਸੋਇ ॥ ਜਿਸ ਕੇ ਜੀਅ ਪਰਾਣ ਹਹਿ, ਮਨਿ ਵਸਿਐ ਸੁਖੁ ਹੋਇ ॥੨॥ ਜਗੁ ਸੁਪਨਾ, ਬਾਜੀ ਬਨੀ, ਖਿਨ ਮਹਿ, ਖੇਲੁ ਖੇਲਾਇ ॥ ਸੰਜੋਗੀ ਮਿਲਿ ਏਕਸੇ, ਵਿਜੋਗੀ ਉਠਿ ਜਾਇ ॥ ਜੋ ਤਿਸੁ ਭਾਣਾ ਸੋ ਥੀਐ, ਅਵਰੁ ਨ ਕਰਣਾ ਜਾਇ ॥੩॥ ਗੁਰਮੁਖਿ ਵਸਤੁ ਵੇਸਾਹੀਐ, ਸਚੁ ਵਖਰੁ ਸਚੁ ਰਾਸਿ ॥ ਜਿਨੀ ਸਚੁ ਵਣੰਜਿਆ, ਗੁਰ ਪੂਰੇ ਸਾਬਾਸਿ॥ ਨਾਨਕ, ਵਸਤੁ ਪਛਾਣਸੀ, ਸਚੁ ਸਉਦਾ ਜਿਸੁ ਪਾਸਿ॥੪॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਘਰਾਹੁੰ।

**ਫੁਟਕਲ :** ਕਈ ਗੁਰਬਾਣੀ ਦੀਆਂ ਪੋਥੀਆਂ ਅਤੇ ਪਦ-ਛੇਦ ਬੀੜਾਂ ਵਿਚ 'ਏਕ ਸੇ' ਪਾਠ ਛਪਿਆ ਹੋਇਆ ਹੈ ਜੋ ਕਿ ਠੀਕ ਨਹੀਂ। ਇਹ ਜੁੜਤ ਪਦ 'ਏਕਸੇ' ਹੀ ਉਚਾਰਨ ਕਰਨਾ ਚਾਹੀਦਾ ਹੈ।

**ਪਦ ਅਰਥ :** ਸਰੀ=ਹੋਈ, ਬਣ ਗਈ। ਉਬਰੀ=ਬਚ ਗਈ। ਘਰਾਹੁ=ਘਰ ਚੋਂ, ਅੰਤਹਕਰਣ ਵਿਚੋਂ। ਵੇਸਾਹੁ=ਭਰੋਸਾ। ਕਲਪ=ਕਲਪਣਾ। ਬਾਦਿ=ਫ਼ਜ਼ੂਲ, ਵਿਅਰਥ। ਸੰਜੋਗੀ=ਸੰਜੋਗ ਦੇ ਨਿਯਮ ਅਨੁਸਾਰ। ਵਿਛੋੜੀ=ਵਿਛੋੜੇ ਦੇ ਨਿਯਮਾਂ ਅਨੁਸਾਰ। ਏਕਸੇ=ਇਕਠੇ। ਵੇਸਾਹੀਐ= ਖ਼ਰੀਦਣੀ ਚਾਹੀਦੀ ਹੈ।

**ਅਰਥ :** (ਮੇਰੇ ਲਈ) ਬਹੁਤ ਚੰਗੀ (ਗਲ) ਹੋਈ ਜਿਹੜੀ ਮੈਂ ਪਾਪ ਵਿਕਾਰਾਂ ਤੋਂ) ਬਚ ਗਈ, (ਮੇਰੇ ਹਿਰਦੇ ਰੂਪੀ) ਘਰ ਚੋਂ ਹਉਮੈ ਨਾਸ਼ ਹੋ ਗਈ। (ਜਿਹੜੇ ਪੰਜ) ਦੂਤ (ਭਾਵ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਪਹਿਲਾਂ ਮੈਨੂੰ ਸਤਾਉਂਦੇ ਸਨ ਉਹ) ਫਿਰ (ਮੇਰੀ) ਸੇਵਾਦਾਰੀ (ਕਰਨ ਲਗ ਪਏ ਕਿਉਂਕਿ ਮੈਨੂੰ ਆਪਣੇ) ਸਤਿਗੁਰੂ ਦਾ ਭਰੋਸਾ (ਪ੍ਰਾਪਤ ਹੋ ਗਿਆ ਹੈ)। (ਹੁਣ ਮੈਂ ਹਰ ਪ੍ਰਕਾਰ ਦੇ ਸੰਕਲਪਾਂ, ਵਿਕਲਪਾਂ ਦੀ) ਕਲਪਣਾ ਛੱਡ ਦਿੱਤੀ ਹੈ (ਕਿਉਂਕਿ ਇਹ) ਫਜ਼ੂਲ ਹੈ, (ਹੁਣ) ਸਚਾ ਵੇਪਰਵਾਹ (ਬੇਮੁਹਤਾਜ ਅਤੇ ਬੇਪਰਵਾਹ ਪਾਤਸ਼ਾਹ ਮੇਰੇ ਹਿਰਦੇ ਵਿਚ ਵਸ ਗਿਆ ਹੈ)।੧।

ਹੇ ਮਨ ! ਜਦੋਂ ਸਤਿਸਰੂਪ ਪ੍ਰਭੂ ਮਿਲ ਪਵੇ ਤਾਂ (ਹਰ ਪ੍ਰਕਾਰ ਦਾ) ਡਰ ਖ਼ਤਮ ਹੋ ਜਾਂਦਾ ਹੈ। (ਰੱਬੀ) ਡਰ (ਜੀਅ ਵਿਚ ਵਸਣ) ਤੋਂ ਬਿਨਾਂ (ਜੀਵ ਹੋਰ ਹਰ ਕਿਸਮ ਦੇ) ਡਰਾਂ ਤੋਂ ਰਹਿਤ ਕਿਵੇਂ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ ਅਤੇ ਇਹ ਅਵਸਥਾ) ਗੁਰੂ ਦੁਆਰਾ ਸ਼ਬਦ ਵਿਚ ਲੀਨ ਹੋ ਕੇ (ਹੀ ਪ੍ਰਾਪਤ ਹੁੰਦੀ ਹੈ)।੧।ਰਹਾਉ।

(ਉਸ ਸਤਿਸਰੂਪ ਪ੍ਰਭੂ) ਬਾਰੇ ਕਿਤਨਾ ਵਖਿਆਨ (ਭਾਵ ਕਥਨ) ਕਰੀ ਜਾਈਏ (ਪਰ) ਆਖਣ ਨਾਲ (ਉਸ ਦਾ ਵਿਸਥਾਰ) ਮੁਕਦਾ ਹੀ ਨਹੀਂ। (ਉਸ ਪ੍ਰਭੂ ਤੋਂ ਮੰਗਾਂ) ਮੰਗਣ ਵਾਲੇ ਕਿਤਨੇ ਹੀ (ਭਾਵ ਅਣਗਿਣਤ ਜੀਵ) ਹਨ (ਪਰ ਸਭ ਨੂੰ ਦਾਤਾਂ ਬਖ਼ਸ਼ਣ ਵਾਲਾ) ਉਹ ਇਕੋ (ਆਪ ਹੀ) ਦਾਤਾ ਹੈ। (ਇਸ ਵਾਸਤੇ) ਜਿਸ (ਪ੍ਰਭੂ) ਦੇ (ਹੱਥ ਵਿਚ) ਜਿੰਦ ਤੇ ਪ੍ਰਾਣ ਹਨ (ਉਸ ਨੂੰ) ਮਨ ਵਿਚ ਵਸਾਉਣ ਨਾਲ (ਹੀ ਸੱਚਾ) ਸੁਖ (ਪ੍ਰਾਪਤ) ਹੋ ਸਕਦਾ ਹੈ।੨।

(ਪ੍ਰਭੂ ਨੂੰ ਮਨ ਵਿਚ ਵਸਾਉਣ ਲਈ) ਜਗਤ (ਨੂੰ ਇਉਂ ਸਮਝੋ ਕਿ ਇਹ ਇਕ) ਸੁਪਨਾ ਹੈ (ਅਤੇ ਸੁਪਨੇ ਦੀ ਨਿਆਈਂ ਹੀ ਇਹ ਜੀਵਨ ਰੂਪੀ) ਖੇਡ ਬਣੀ ਹੋਈ ਹੈ (ਅਤੇ ਇਹ) ਖੇਡ (ਪ੍ਰਭੂ) ਖਿਨ ਵਿਚ (ਭਾਵ ਥੋੜੇ ਸਮੇਂ ਵਿਚ ਹੀ) ਖਿਡਾ (ਦਿੰਦਾ ਹੈ)। (ਇਸ ਖੇਡ ਵਿਚ) ਸੰਜੋਗ (ਦੇ ਨਿਯਮ) ਅਨੁਸਾਰ (ਜੀਵ ਆਪਸ ਵਿਚ) ਮਿਲ ਕੇ ਇਕੱਠੇ ਹੁੰਦੇ ਹਨ (ਤੇ) ਵਿਛੋੜੇ (ਦੇ ਨੇਮ) ਅਨੁਸਾਰ (ਜੀਵ ਸੰਸਾਰ ਤੋਂ) ਉਠ ਕੇ (ਚਲਾ) ਜਾਂਦਾ ਹੈ। ਜੋ ਉਸ (ਪ੍ਰਭੂ ਨੂੰ) ਭਾਉਂਦਾ ਹੈ ਉਹੋ ਹੀ ਹੁੰਦਾ ਹੈ, (ਇਨ੍ਹਾਂ ਨੇਮਾਂ ਵਿਰੁੱਧ) ਹੋਰ (ਕਿਸੇ ਪਾਸੋਂ ਕੁਝ) ਨਹੀਂ ਕੀਤਾ ਜਾ ਸਕਦਾ।੩।

(ਇਸ ਲਈ ਜੀਵ ਨੂੰ) ਗੁਰੂ ਦੁਆਰਾ (ਨਾਮ ਰੂਪੀ) ਵਸਤੂ ਨੂੰ ਹੀ ਖਰੀਦਣਾ ਚਾਹੀਦਾ ਹੈ (ਇਹੋ ਹੀ) ਸੱਚਾ ਵੱਖਰ (ਸੌਦਾ, ਮਾਲ) ਤੇ ਸੱਚੀ ਪੂੰਜੀ ਹੈ। ਜਿਨ੍ਹਾਂ (ਜੀਵ ਰੂਪੀ ਵਣਜਾਰਿਆਂ ਨੇ ਇਸ ਜਗਤ ਵਿਚ ਰਹਿੰਦਿਆਂ) ਗੁਰੂ ਦੁਆਰਾ ਸੱਚ ਰੂਪ (ਸੌਦੇ), ਨੂੰ ਖਰੀਦਿਆ ਹੈ (ਉਨ੍ਹਾਂ ਨੂੰ) ਪੂਰੇ ਗੁਰੂ (ਭਾਵ ਪਰਮੇਸ਼ਰ) ਪਾਸੋਂ ਸ਼ਾਬਾਸ਼ (ਭਾਵ ਧੰਨਤਾ, ਪ੍ਰਸੰਨਤਾ ਮਿਲਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ ਰੂਪ) ਵਸਤੂ ਨੂੰ (ਓਹੀ ਜੀਵ) ਪਛਾਣੇਗਾ (ਭਾਵ ਇਸ ਨਾਲ ਸਾਂਝ ਪਾਏਗਾ) ਜਿਸ ਕੋਲ ਸੱਚਾ ਸੌਦਾ (ਭਾਵ ਸੱਚੀ ਕਰਣੀ) ਹੋਵੇਗੀ।੪।੧੧।

## ਸਾਰੰਸ਼ ਅਤੇ ਸਿਧਾਂਤ

ਸਾਰੇ ਵਿਕਾਰਾਂ ਦੀ ਜੜ 'ਹਉ' ਹੈ। ਜਦੋਂ ਤਕ ਮਨੁੱਖ ਦਾ 'ਹਉਂ' ਨਾਲੋਂ ਅਜੋੜ ਨਹੀਂ ਹੁੰਦਾ ਓਦੋਂ ਤਕ ਕਾਮ, ਕ੍ਰੋਧ, ਲੋਭ, ਮੋਹ ਦੀ ਚੇਸ਼ਟਾ ਨਾਲੋਂ ਇਸ ਦੀ ਯਾਰੀ ਟੁੱਟਣੀ ਔਖੀ ਹੀ ਨਹੀਂ ਸਗੋਂ ਅਸੰਭਵ ਹੈ। ਪੰਜ ਦੂਤਾਂ ਦੇ ਸੰਗਤੀ ਪ੍ਰਭਾਵ ਹੇਠਾਂ ਮਨੁੱਖੀ ਮਨ ਵਿਚ ਹਰ ਵੇਲੇ ਡਰ ਦਾ ਤੌਖਲਾ ਬਣਿਆ ਰਹਿਣਾ ਸੁਭਾਵਕ ਹੈ ਕਿਉਂਕਿ ਗੁਰਬਾਣੀ ਵਿਚ ਇਸ ਬਾਰੇ ਇਹ ਮੂਲਕ ਸਿਧਾਂਤ ਹੈ:-

**ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ ॥** [ਪੰਨਾ ੮੪

ਇਸ ਡਰ ਦਾ ਡੇਰਾ ਤਾਂ ਹੀ ਢਹਿ ਸਕਦਾ ਹੈ ਜੇ ਜੀਵ ਆਪਣੇ ਹਿਰਦੇ ਅੰਦਰ ਰਬੀ-ਡਰ (ਭਾਵ ਨਿਰਮਲ ਭਉ) ਨੂੰ ਧਾਰਨ ਕਰੇ। ਜਿਸ ਵੇਲੇ ਮਨੁੱਖ ਦੇ ਹਿਰਦੇ ਅੰਦਰ ਗੁਰੂ ਦੀ ਕਿਰਪਾ ਨਾਲ ਪਰਮੇਸ਼ਰ ਦੀ ਹਜ਼ੂਰੀ ਦਾ ਨੂਰ ਪ੍ਰਗਟ ਹੁੰਦਾ ਹੈ ਤਾਂ ਹਰ ਪ੍ਰਕਾਰ (ਭਾਵ ਲੋਕ-ਪਰੋਲਕ) ਦਾ ਡਰ ਸੁਤੇ-ਸਿਧ ਹੀ ਦੂਰ ਹੋ ਜਾਂਦਾ ਹੈ ਕਿਉਂਕਿ ਉਸ ਨੂੰ ਇਹ ਗੁਰਮਤਿ ਗਿਆਨ ਦ੍ਰਿੜ੍ਹ ਹੋ ਜਾਂਦਾ ਹੈ:-

**ਡਰੀਐ ਤਾ, ਜੇ ਕਿਛੁ ਆਪਦੂ ਕੀਚੈ, ਸਭੁ ਕਰਤਾ ਆਪਣੀ ਕਲਾ ਵਧਾਏ॥** [ਪੰ. ੩੦੮

'ਭਉ' ਤੇ 'ਨਿਰਭਉ' ਬਾਰੇ ਵਿਸਥਾਰ ਸਹਿਤ ਵਿਆਖਿਆ ਲਈ ਪੜ੍ਹੋ 'ਆਸਾ ਕੀ ਵਾਰ' ਦੀ ਚੌਥੀ ਪਉੜੀ ਮਗਰੋਂ ਦਿਤਾ 'ਗੁਰਮਤਿ ਸਿਧਾਂਤ'।

**ਸਿਰੀਰਾਗੁ ਮਹਲੁ ੧ ॥ ਧਾਤੁ ਮਿਲੈ ਫੁਨਿ ਧਾਤੁ ਕਉ, ਸਿਫਤੀ ਸਿਫਤਿ ਸਮਾਇ ॥ ਲਾਲੁ ਗੁਲਾਲੁ ਗਹਬਰਾ, ਸਚਾ ਰੰਗੁ ਚੜਾਉ ॥ ਸਚੁ ਮਿਲੈ ਸੰਤੋਖੀਆ, ਹਰਿ ਜਪਿ ਏਕੈ ਭਾਇ ॥੧॥ ਭਾਈ ਰੇ ! ਸੰਤ ਜਨਾ ਕੀ ਰੇਣੁ ॥ ਸੰਤ ਸਭਾ ਗੁਰੁ ਪਾਈਐ, ਮੁਕਤਿ ਪਦਾਰਥੁ ਧੇਣੁ ॥੧॥ ਰਹਾਉ॥ ਊਚਉ ਥਾਨੁ ਸੁਹਾਵਣਾ, ਊਪਰਿ ਮਹਲੁ ਮੁਰਾਰਿ ॥ ਸਚੁ ਕਰਣੀ ਦੇ ਪਾਈਐ, ਦਰੁ ਘਰੁ ਮਹਲੁ ਪਿਆਰਿ ॥ ਗੁਰਮੁਖਿ ਮਨੁ ਸਮਝਾਈਐ, ਆਤਮਰਾਮੁ ਬੀਚਾਰਿ ॥੨॥ ਤ੍ਰਿਬਿਧਿ ਕਰਮ ਕਮਾਈਅਹਿ, ਆਸ ਅੰਦੇਸਾ ਹੋਇ ॥ ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ, ਸਹਜਿ ਮਿਲਿਐ ਸੁਖੁ ਹੋਇ ॥ ਨਿਜਘਰਿ ਮਹਲੁ ਪਛਾਣੀਐ, ਨਦਰਿ ਕਰੇ ਮਲੁ ਧੋਇ ॥੩॥ ਬਿਨੁ ਗੁਰ ਮੈਲੁ ਨ ਉਤਰੈ, ਬਿਨੁ ਹਰਿ ਕਿਉ ਘਰ ਵਾਸੁ ॥ ਏਕੋ ਸਬਦੁ ਵੀਚਾਰੀਐ, ਅਵਰ ਤਿਆਗੈ ਆਸ ॥ ਨਾਨਕ, ਦੇਖਿ ਦਿਖਾਈਐ, ਹਉ ਸਦ ਬਲਿਹਾਰੈ ਜਾਸੁ ॥੪॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੰਤੋਖੀਆਂ, ਕਮਾਈਅਹਿਂ। **ਬਿੰਦੀ ਰਹਿਤ:** ਸਿਫ਼ਤੀ। **ਫੁਟਕਲ:** ਚੜ੍ਹਾਈ।

**ਪਦ ਅਰਥ :** ਧਾਤੁ=ਸੋਨਾ, ਚਾਂਦੀ, ਤਾਂਬਾ ਆਦਿ। ਫੁਨਿ=ਫਿਰ। ਗੁਲਾਲੁ=ਸ਼ੋਖ ਲਾਲ ਰੰਗ। ਗਹਬਰਾ=ਡੂੰਘਾ, ਬਹੁਤ ਗੂੜ੍ਹਾ। ਚੜਾਉ=ਚੜ੍ਹ ਜਾਂਦਾ ਹੈ। ਸੰਤੋਖੀਆ=ਸਬਰ ਵਾਲੇ। ਏਕੈ ਭਾਇ=ਇਕੋ ਪ੍ਰੇਮ (ਰਸ) ਵਿਚ। ਧੇਣੁ=ਗਊ (ਸਰਬ ਇੱਛਾ ਪੂਰਨ ਕਰਨ ਵਾਲੀ ਕਾਮਧੇਨ)। ਤ੍ਰਿਬਿਧਿ=ਤਿੰਨ ਤਰ੍ਹਾਂ ਨਾਲ (ਭਾਵ ਰਜੋ, ਤਮੋ ਅਤੇ ਸਤੋ ਗੁਣਾਂ ਅਨੁਸਾਰ)। ਤ੍ਰਿਕੁਟੀ=ਤਿੰਨ ਗੁਣਾਂ ਵਾਲੀ ਬੰਧਨ ਰੂਪੀ ਗੰਢ (ਜੋਗ ਮਤ ਅਨੁਸਾਰ ਦੋਹਾਂ ਭਰਵੱਟਿਆਂ ਦਾ ਵਿਚਕਾਰਲਾ ਹਿੱਸਾ, ਜਿਸ ਨੂੰ ਨਕ ਦੀ ਸੇਧ ਨਾਲ

ਦਰਸਾਇਆ ਜਾਂਦਾ ਹੈ)। ਨਿਜ ਘਰਿ=ਆਪਣੇ ਸਰੂਪ (ਹਿਰਦੇ) ਵਿਚ। ਮਹਲੁ=ਰੱਬੀ ਟਿਕਾਣਾ, ਸਰੂਪ।

**ਅਰਥ :** (ਜਿਵੇਂ) ਧਾਤ ਵਿਚ ਫਿਰ ਧਾਤ (ਜਾ) ਮਿਲਦੀ ਹੈ (ਤਾਂ ਕੋਈ ਭਿੰਨ ਭੇਦ ਨਹੀਂ ਰਹਿੰਦਾ ਤਿਵੇਂ) ਰੱਬੀ-ਸਿਫਤ ਕਰਨ ਵਾਲਾ (ਜੀਵ) ਰੱਬੀ-ਸਿਫਤ ਵਿਚ ਸਮਾਅ ਜਾਂਦਾ ਹੈ (ਭਾਵ ਸਾਈਂ ਨਾਲ ਅਭੇਦ ਹੋ ਜਾਂਦਾ ਹੈ)। (ਰੱਬੀ ਸਿਫਤ ਦਾ ਸਦਕਾ ਉਸ ਦੇ ਚਿਹਰੇ ਉਤੇ 'ਨਾਮ ਜਪੰਦੜੀ ਲਾਲੀ' ਦਾ) ਗੂੜ੍ਹਾ ਲਾਲ ਰੰਗ ਚੜ੍ਹ ਜਾਂਦਾ ਹੈ। (ਇਸ ਤਰ੍ਹਾਂ) ਇਕੋ ਪ੍ਰੇਮ (ਰਸ) ਵਿਚ ਹਰੀ ਦਾ ਸਿਮਰਨ-ਧਿਆਨ ਕਰਕੇ (ਸਿਫਤਾਂ ਕਰਨ ਵਾਲੇ) ਸੰਤੋਖੀ (ਸਤਿਵਾਦੀ) ਜਨਾਂ ਨੂੰ ਸਦਾ ਥਿਰ ਰਹਿਣ ਵਾਲਾ (ਪਰਮੇਸ਼ਰ) ਮਿਲ ਜਾਂਦਾ ਹੈ।੧।

ਹੇ ਭਾਈ ! (ਉਨ੍ਹਾਂ ਸਤਿਵਾਦੀ) ਸੰਤ ਜਨਾਂ ਦੀ (ਚਰਨ) ਧੂੜ (ਮੰਗ)। (ਫਿਰ ਪ੍ਰਸ਼ਨ ਉਠਦਾ ਹੈ ਕਿ ਉਹ ਧੂੜੀ ਕਿਥੋਂ ਤੇ ਕਿਵੇਂ ਲੱਭੇ? ਜਿਸ ਦਾ ਉਤਰ ਇਹ ਹੈ ਕਿ) ਸੰਤਾਂ (ਭਾਵ ਸਾਸ ਗਿਰਾਸ ਨਾਮ ਸਿਮਰਨ-ਕਮਾਈ ਵਾਲੇ ਅਭਿਆਸੀ ਗੁਰਸਿਖਾਂ) ਦੀ ਸੰਗਤ ਵਿਚ ਬੈਠਿਆਂ ਗੁਰੂ (ਪਾਈਦਾ ਹੈ ਅਤੇ ਉਥੋਂ ਹੀ ਇਹ ਪਵਿੱਤਰ ਧੂੜੀ) ਮਿਲਦੀ ਹੈ (ਫਿਰ ਉਹ ਸਤਿ ਸੰਗਤ ਮਾਨੋ) ਮੁਕਤੀ ਰੂਪ ਪਦਾਰਥ ਦੇਣ ਵਾਲੀ ਕਾਮਧੇਨ (ਹੋ ਨਿਬੜਦੀ) ਹੈ।੧।ਰਹਾਉ।

(ਪ੍ਰਭੂ ਦਾ ਸਾਧਸੰਗ ਰੂਪ) ਅਸਥਾਨ (ਉਚੇ ਤੋਂ) ਉਚਾ, ਸੁਹਾਵਣਾ (ਅਤੇ ਅਤਿ ਸੋਹਣਾ ਹੈ, ਉਸ ਥਾਨ) ਉਤੇ ਪ੍ਰਭੂ ਦਾ ਮਹਲੁ (ਨਿਜੀ ਟਿਕਾਣਾ) ਹੈ। (ਉਹ) ਦਰੁ ਘਰੁ (ਉਹ) ਮਹਲ ਸੱਚ ਰੂਪ ਕਰਣੀ ਪਿਆਰ ਦੁਆਰਾ ਪਾਈਦਾ ਹੈ।ਗੁਰੂ ਦੁਆਰਾ ਆਤਮਰਾਮੁ ਵੀਚਾਰ ਕੇ ਮਨ ਨੂੰ ਸਮਝਾਉਣਾ ਚਾਹੀਦਾ ਹੈ।੨।

ਤਿੰਨ ਪ੍ਰਕਾਰ ਨਾਲ (ਭਾਵ ਰਜੋ, ਤਮੋ ਅਤੇ ਸਤੋ ਗੁਣਾਂ ਵਿਚ ਪਰਵਿਰਤ ਹੋ ਕੇ ਜਿਹੜੇ) ਕੰਮ ਕੀਤੇ ਜਾਂਦੇ ਹਨ ਉਨ੍ਹਾਂ ਕੰਮਾਂ ਦੀ ਪੂਰਤੀ ਦੇ ਫਲ ਸਰੂਪ) ਆਸ (ਵਧਦੀ ਹੈ ਅਤੇ ਅਪੂਰਤੀ ਕਾਰਨ) ਚਿੰਤਾ (ਪੈਦਾ) ਹੁੰਦੀ ਹੈ। (ਹੇ ਭਾਈ !) ਗੁਰੂ ਤੋਂ ਬਿਨਾਂ ਤਿੰਨਾਂ ਗੁਣਾਂ ਵਾਲੀ ਬੰਧਨ ਰੂਪ ਗੰਢ ਤੋਂ ਕਿਵੇਂ ਛੁਟਕਾਰਾ ਹੋ ਸਕੇਗਾ? (ਭਾਵ ਨਹੀਂ ਹੋ ਸਕਦਾ ਅਤੇ ਤੱਤ-ਵਿਚਾਰ ਇਹ ਹੈ ਕਿ) ਸਹਜ ਦੁਆਰਾ (ਗੁਰ ਗਿਆਨ ਅਤੇ ਪ੍ਰੇਮਾ-ਭਗਤੀ ਮਿਲਣ ਨਾਲ ਹੀ ਸਦੀਵੀ) ਸੁਖ (ਪ੍ਰਾਪਤ) ਹੁੰਦਾ ਹੈ। (ਹਾਂ, ਜਦੋਂ ਗੁਰੂ ਆਪਣੀ) ਕਿਰਪਾ-ਦ੍ਰਿਸ਼ਟੀ ਕਰੇ (ਅਤੇ ਜੀਵ ਦੇ ਅੰਦਰੋਂ ਤਿੰਨਾਂ ਗੁਣਾਂ ਵਾਲੀ) ਮੈਲ ਧੋ (ਕੇ ਬਾਹਰ ਕੱਢ ਦੇਵੇ ਤਾਂ) ਆਪਣੇ ਹਿਰਦੇ ਵਿਚ ਹੀ (ਉਸ ਪ੍ਰਭੂ ਦਾ) ਸਰੂਪ ਪਛਾਣ ਲਈਦਾ ਹੈ।੩।

ਗੁਰੂ ਤੋਂ ਬਿਨਾ (ਮਨ ਨੂੰ ਲਗੀ ਹੋਈ ਤਿੰਨਾਂ ਗੁਣਾਂ ਦੀ) ਮੈਲ ਨਹੀਂ ਉਤਰ ਸਕਦੀ (ਫਿਰ) ਹਰੀ (ਪਰਮੇਸ਼ਰ) ਤੋਂ ਬਿਨਾਂ ਕਿਵੇਂ ਘਰ (ਨਿਜ ਸਰੂਪ) ਵਿਚ ਨਿਵਾਸ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)। (ਸੋ, ਜਗਿਆਸੂ ਨੂੰ) ਹੋਰ ਸਾਰੀਆਂ ਆਸਾਂ ਤਿਆਗ ਕੇ ਇਕੋ ਗੁਰੂ-ਸ਼ਬਦ ਨੂੰ ਹੀ ਵੀਚਾਰਨਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਗੁਰੂ ਤੋਂ) ਸਦਾ ਕੁਰਬਾਨ ਜਾਂਦਾ ਹਾਂ (ਜੋ ਆਪ ਪ੍ਰਭੂ ਦਾ ਮਹਲ) ਵੇਖ ਕੇ (ਹੋਰਨਾਂ ਨੂੰ) ਦਰਸ਼ਨ ਕਰਾਉਂਦਾ ਹੈ।੪।੧੨।

## ਅਰਥ ਭੇਦ ਅਤੇ ਨਿਰਣੈ

**ਊਚਉ ਥਾਨੁ ਸੁਹਾਵਣਾ, ਊਪਰਿ ਮਹਲੁ ਮੁਰਾਰਿ ॥**

ਇਸ ਪੰਕਤੀ ਦੀ ਰੂਪਕ ਸ਼ਬਦਾਵਲੀ ਤਾਂ ਬੜੀ ਸੌਖੀ ਹੈ ਪਰ ਇਸ ਵਿਚ ਇਕ ਘੁੰਡੀ ਹੈ-'ਊਪਰਿ ਮਹਲੁ ਮੁਰਾਰਿ'। ਉਹ ਥਾਂ ਬੜਾ ਉਚਾ ਤੇ ਸੁਹਣਾ ਹੈ ਜਿਸ ਉਤੇ ਪ੍ਰਭੂ ਦਾ ਮਹਲ (ਟਿਕਾਣਾ) ਹੈ। ਉਸ ਥਾਂ ਦਾ ਪਤਾ ਲਭਣਾ ਹੈ। ਪੁਰਾਤਨ ਵਿਦਵਾਨਾਂ ਨੇ ਇਸ ਪੰਕਤੀ ਦੇ ਇਉਂ ਅਰਥ ਕੀਤੇ ਹਨ:-

੧. ਸਭ ਸੇ ਊਚਾ ਭਾਵ ਏਹਿ ਹੈ ਕਿ ਪਰੇ ਸੇ ਪਰੇ ਵਾ ਸਰਬ ਸੇ ਊਚਾ ਔਰੁ ਸੋਭਨੀਕ ਸਥਾਨੁ ਮਾਨੁਖ ਜਨਮੁ ਹੈ ਸੋ (ਊਪਰਿ) ਸਭ ਸੇ ਸ੍ਰੇਸ਼ਟ ਜਾਣ ਕਰ (ਮੁਰਾਰਿ ਵਾਹਿਗੁਰੂ ਨੇ ਅਪਨਾ

ਮਹਲੁ) ਘਰ ਬਨਾਯਾ ਹੈ। [ਫਰੀਦਕੋਟ ਸਟੀਕ

੨. ਜਿਨ ਕੀ ਚਰਨ ਧੂੜ ਲੇਨੀ ਕਰੀ ਤਿਨ ਕਾ ਸੰਗ ਤੇ ਪੁਰਖੋ ਉਤਮ ਲਾਭ ਹੇਤ ਬਡਾ ਸੁੰਦਰ ਉਚਾ ਥਾਨ ਹੈ। ਇਸੀ ਕੇ ਊਪਰ ਆਗੇ ਤੁਮ ਕੋ ਮਹਿਲ, ਥਾਨ ਭਾਵ ਸਰੂਪ ਮੁਰਾਰੀ ਕਾ ਮਿਲੇਗਾ। [ਪੰ. ਤਾਰਾ ਸਿੰਘ ਜੀ ਨਰੋਤਮ

੩. ਉਚਾ ਥਾਂਉਂ (ਪਰ ਜੋ ਬੜਾ) ਸੁਹਾਵਣਾ ਹੈ, ਉਸ ਉਪਰ (ਉਸ ਸਤਯ ਸਰੂਪ) ਪਰਮਾਤਮਾ ਦਾ ਮਹਲ ਹੈ।

ਇਸ ਦੀ ਵਿਆਖਿਆ ਕਰਦਿਆਂ ਇਉਂ ਅੰਕਿਤ ਕੀਤਾ ਹੈ-

'ਉਚਉ ਥਾਨ ਸੁਹਾਵਣਾ' ਆਦਿ ਵਾਕ ਕਹਿ ਕੇ ਯੋਗ ਦੀ ਸੈਨਤ ਬੀ ਦੇ ਦਿੱਤੀ ਨੇ ਕਿ ਤ੍ਰਿਕੁਟੀ ਤੋਂ ਛੁਟ ਕੇ ਦਸਮ ਦੁਆਰ ਵਿਚ ਟਿਕ ਕੇ ਆਪੇ ਵਿਚ ਟਿਕ ਕੇ ਬੀ ਪਰਮ ਆਪੇ ਵਿਚ ਮਿਲਣ ਦੀ ਅਵਸਥਾ ਆਉਂਦੀ ਹੈ। [ਸੰਥਿਆ ਪੋਥੀ-੧

**ਨਿਰਣੈ :** ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਵਿਚ ਵੀ ਉਪ੍ਰੋਕਤ ਪੰਕਤੀ ਦੇ ਅੱਖਰੀ ਅਰਥ ਹੀ ਕੀਤੇ ਗਏ ਹਨ ਜਿਸ ਨਾਲ ਪਾਠਕਾਂ ਦੀ ਸ਼ੰਕਾ ਨਵਿਰਤ ਨਹੀਂ ਹੁੰਦੀ। ਜੇ ਗਹੁ ਨਾਲ ਸ਼ਬਦ ਨੂੰ ਵੀਚਾਰੀਏ ਤਾਂ ਇਸ ਵਿਚ 'ਮਨੁੱਖਾ-ਜਨਮ' ਜਾਂ 'ਦਸਮ-ਦੁਆਰ' ਦੀ ਕੋਈ ਗੱਲਬਾਤ ਹੀ ਨਹੀਂ ਚਲ ਰਹੀ। 'ਰਹਾਉ' ਦੀਆਂ ਪੰਕਤੀਆਂ, ਜਿਨ੍ਹਾਂ ਵਿਚ ਸ਼ਬਦ ਦਾ ਕੇਂਦਰੀ ਭਾਵ ਹੁੰਦਾ ਹੈ, ਤੋਂ 'ਸੰਤ ਸਭਾ' ਦਾ ਸੰਕੇਤ ਮਿਲਦਾ ਹੈ। ਜੇ ਕੋਈ ਉਚਾ ਥਾਂ ਮੰਨਿਆ ਜਾਵੇ ਤਾਂ ਉਹ ਕੇਵਲ 'ਸੰਤ ਸਭਾ' ਅਥਵਾ 'ਸਤਿਸੰਗਤ' ਹੀ ਹੋ ਸਕਦੀ ਹੈ ਕਿਉਂਕਿ 'ਵਿਚਿ ਸੰਗਤ ਹਰਿ ਪ੍ਰਭ ਵਸੈ ਜੀਉ' ਦਾ ਗੁਰਮਤਿ ਸਿਧਾਂਤ ਸਾਡੇ ਪਾਸ ਮੌਜੂਦ ਹੈ। ਫਿਰ ਭਾਈ ਗੁਰਦਾਸ ਜੀ ਨੇ ਵੀ ਇਸ ਬਾਰੇ ਸਪਸ਼ਟ ਨਿਰਣਾ ਕਰ ਦਿਤਾ ਹੈ:-

**ਨਿਜ ਘਰ ਮੇਰੋ ਸਾਧ ਸੰਗਤਿ ਨਾਰਦ ਮੁਨਿ, ਦਰਸ਼ਨ ਸਾਧ ਸੰਗਿ ਮੇਰੋ ਨਿਜ ਰੂਪ ਹੈ॥**
**ਸਾਧ ਸੰਗੁ ਮੇਰੋ ਪਿਤਾ ਮਾਤਾ ਅਉ ਕੁਟੰਬ ਸਖਾ, ਸਾਧ ਸੰਗੁ ਮੇਰੋ ਸੁਤੁ ਸ੍ਰੇਸ਼ਟ ਅਨੂਪ ਹੈ॥**
**ਸਾਧ ਸੰਗੁ ਸਰਬ ਨਿਧਾਨੁ ਪ੍ਰਾਨ ਜੀਵਨ ਮੈ, ਸਾਧ ਸੰਗ ਨਿਜਪਦ ਸੇਵਾ ਦੀਪ ਧੂਪ ਹੈ॥**
**ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ, ਸਾਧ ਸੰਗ ਸੋਭਾ ਅਤਿ ਉਪਮਾ ਅਉ ਊਪ ਹੈ॥**

**[ਕਬਿਤ ਨੰ: ੩੦੩**

ਇਸ ਲਈ ਸੁਆਮੀ ਦਾ ਉੱਚਾ ਅਤੇ ਸੁੰਦਰ ਧਾਮ ਸਾਧ ਸੰਗਤ ਹੀ ਹੈ ਜਿਥੇ ਪ੍ਰਭੂ ਦੇ ਭਗਤ ਵੀ ਵਸਦੇ ਹਨ:-

**ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ, ਆਸਾ ਲਗਿ ਜੀਵਤੇ ਜੀਉ॥**
**ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ, ਹਰਿ ਅੰਮ੍ਰਿਤੁ ਪੀਵਤੇ ਜੀਉ॥**

**[ਪੰਨਾ ੮੦-੮੧**

ਇਸ ਤੋਂ ਛੁੱਟ ਉਪਰੋਕਤ ਪੰਕਤੀ ਦੇ ਨਾਲ ਲਗਦੀ ਪੰਕਤੀ 'ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ' ਵਿਚ 'ਦਰੁ ਘਰੁ' ਦੇ ਅਰਥ 'ਸਰੀਰ' ਕਰਨੇ ਠੀਕ ਨਹੀਂ ਜਿਵੇਂ ਕਿ 'ਸ਼ਬਦਾਰਥ' ਪੋਥੀ ਵਿਚ ਕੀਤੇ ਹੋਏ ਹਨ। ਇਸ ਤੋਂ ਅਗਲੀ ਪੰਕਤੀ 'ਗੁਰਮੁਖਿ ਮਨੁ ਸਮਝਾਈਐ, ਆਤਮਰਾਮੁ ਬੀਚਾਰਿ' ਵਿਚ 'ਆਤਮਰਾਮੁ' ਪਦ ਦੇ ਅਰਥ 'ਪ੍ਰਭੂ' ਹਨ, 'ਆਤਮਾ' ਨਹੀਂ ਜਿਵੇਂ ਕਿ ਕਈ ਟੀਕਾਕਾਰਾਂ ਨੇ ਕੀਤੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸੰਸਾਰ ਵਿਚ ਜੀਵ ਲਈ ਆਰਥ ਤੇ ਪ੍ਰਮਾਰਥਕ ਦੋ ਰਾਹ ਹਨ ਜਿਨ੍ਹਾਂ ਨੂੰ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ 'ਧਾਤੁ' ਤੇ ਸਿਫਤ (ਲਿਵ) ਆਖਿਆ ਜਾਂਦਾ ਹਾਂ। ਸ੍ਰੀ ਗੁਰੂ ਅਮਰਦਾਸ ਜੀ ਦੇ ਇਸ ਬਾਰੇ ਅੰਮ੍ਰਿਤ ਬਚਨ ਹਨ:-

**ਲਿਵ ਧਾਤੁ ਦੁਇ ਰਾਹ ਹੈ, ਹੁਕਮੀ ਕਾਰ ਕਮਾਇ ॥**

**ਗੁਰਮੁਖਿ ਆਪਣਾ ਮਨੁ ਮਾਰਿਆ, ਸਬਦਿ ਕਸਵਟੀ ਲਾਇ ॥** [ਪੰਨਾ ੮੭

ਫਿਰ ਇਨ੍ਹਾਂ ਦੇ ਮੇਲ ਸਬੰਧੀ ਇਕ ਨਿਸਚਿਤ ਨੇਮ ਬਾਰੇ ਵੀ ਸਾਨੂੰ ਸੋਝੀ ਕਰਾਈ ਹੈ ਜਿਸ ਦਾ ਵਰਨਣ ਗੁਰਬਾਣੀ ਵਿਚ ਇਉਂ ਕੀਤਾ ਗਿਆ ਹੈ:-

**ਧਾਤੁ ਮਿਲੈ ਫੁਨਿ ਧਾਤੁ ਕਉ, ਲਿਵ ਲਿਵੈ ਕਉ ਧਾਵੈ ॥**
**ਗੁਰਪਰਸਾਦੀ ਜਾਣੀਐ, ਤਉ ਅਨਭਉ ਪਾਵੈ ॥** [ਪੰਨਾ ੭੨੫

ਇਥੇ 'ਧਾਤੁ' ਤੋਂ ਭਾਵ 'ਅਸਲ' (ਮੂਲ) ਨਹੀਂ ਜਿਵੇਂ ਕਿ 'ਸੰਥਯਾ ਪੋਥੀ' ਦੇ ਕਰਤਾ ਨੇ ਅਰਥ ਕੀਤੇ ਹਨ। ਇਥੇ 'ਧਾਤੁ' ਦਾ ਅਰਥ ਸੋਨਾ, ਚਾਂਦੀ ਆਦਿ ਧਾਤਾਂ ਤੋਂ ਹੈ। ਇਨ੍ਹਾਂ ਧਾਤਾਂ ਨੂੰ ਅੱਗ ਵਿਚ ਪਾ ਕੇ ਢਾਲੀਏ ਤਾਂ ਇਹ ਇਕਮਿਕ ਹੋ ਜਾਂਦੀਆਂ ਹਨ। ਗੁਰਦੇਵ ਜੀ ਨੇ ਇਹ ਅਲੰਕਾਰ ਵਰਤ ਕੇ ਸਾਨੂੰ ਤਤ-ਵਿਚਾਰ ਦੀ ਸੋਝੀ ਕਰਾਈ ਹੈ। ਗੁਰਬਾਣੀ ਵਿਚ ਅਜਿਹੇ ਮੇਲ ਦਾ ਚਿਤਰ ਹੇਠ ਲਿਖੇ ਸ਼ਬਦ ਵਿਚ ਬੜੇ ਕਮਾਲ ਦਾ ਖਿਚਿਆ ਹੈ:-

**ਤੁਰਦੇ ਕਉ ਤੁਰਦਾ ਮਿਲੈ, ਉਡਤੇ ਕਉ ਉਡਤਾ ॥**
**ਜੀਵਤੇ ਕਉ ਜੀਵਤਾ ਮਿਲੈ, ਮੂਏ ਕਉ ਮੂਆ ॥** [ਪੰਨਾ ੭੯੮

ਭਾ. ਗੁਰਦਾਸ ਸਾਹਿਬ ਜੀ ਨੇ ਹੋਰ ਵਿਸਥਾਰ ਨਾਲ ਇਸੇ ਨੁਕਤੇ ਨੂੰ ਇਉਂ ਪ੍ਰਕਾਸ਼ਮਾਨ ਕੀਤਾ ਹੈ:-

**ਅਮਲੀ ਰਚਨਿ ਅਮਲੀਆ, ਸੋਫੀ ਸੋਫੀ ਮੇਲੁ ਕਰੰਦੇ ॥**
**ਜੂਆਰੀ ਜੂਆਰੀਆ, ਵੇਕਰਮੀ ਵੇਕਰਮ ਕਰੰਦੇ ॥**
**ਚੋਰਾ ਚੋਰਾ ਪਿਰਹੜੀ, ਠਗ ਠਗ ਮਿਲਿ ਦੇਸ ਠਗੰਦੇ ॥**
**ਮਸਕਰਿਆ ਮਿਲਿ ਮਸਕਰੇ, ਚੁਗਲਾ ਚੁਗਲ ਉਮਾਹਿ ਮਿਲੰਦੇ ॥**
**ਮਨਤਾਰੂ ਮਨਤਾਰੂਆ, ਤਾਰੂ ਤਾਰੂ ਤਾਰ ਤਰੰਦੇ ॥**
**ਦੁਖਿਆਰੇ ਦੁਖਿਆਰਿਆ, ਮਿਲਿ ਮਿਲਿ ਅਪਣੇ ਦੁਖ ਰੁਵੰਦੇ ॥**
**ਸਾਧ ਸੰਗਤਿ ਗੁਰਸਿਖ ਵਸੰਦੇ ॥** [ਵਾ. ੫, ਪਉੜੀ ੪

ਗੁਰੂ ਬਾਬਾ ਜੀ ਨੇ ਇਸ ਸ਼ਬਦ ਰਾਹੀਂ ਜਗਿਆਸੂ ਦਾ ਇਹ ਨਿਸਚਾ ਪੱਕਾ ਕਰਾਇਆ ਹੈ ਕਿ ਕਰਮਕਾਂਡਾਂ ਦੁਆਰਾ ਸਰੀਰਕ ਵਾਸ਼ਨਾ ਵਧਦੀ ਹੈ ਇਸ ਕਰਕੇ ਜੀਵ ਦੀ ਨਿਰਗੁਣ ਸਰੂਪ ਵਿਚ ਸਮਾਈ ਨਹੀਂ ਹੁੰਦੀ। ਇਸ ਲਈ ਗੁਰਮਤਿ ਗਾਡੀ-ਰਾਹ ਇਹ ਹੈ ਕਿ ਸੰਤ ਸਭਾ ਵਿਚ ਗੁਰੂ ਜੀ ਦੀ ਕਿਰਪਾ ਨਾਲ ਸੰਤੋਖੀ ਸੰਤਾਂ, ਹਰੀ-ਸੇਵਕਾਂ ਦੀ ਸੰਗਤ ਨਾਲ ਸਾਈਂ ਦੀਆਂ ਸਿਫਤਾਂ ਵਿਚ ਸਹਜ ਸੁਭਾਵਕ ਹੀ ਜੁੜ ਜਾਈਦਾ ਹੈ ਜਿਸ ਦੇ ਫਲਸਰੂਪ ਸਾਈਂ ਦੀ ਹਜ਼ੂਰੀ ਦਾ ਸੁਤੇ ਹੀ ਗਿਆਨ ਹੋ ਜਾਂਦਾ ਹੈ। ਗੁਰਬਾਣੀ ਦੇ ਰਸ ਨਾਲ ਭਿਜੀ ਹੋਈ ਜੀਭ ਚੋਂ" ਵਿਸਮਾਦਕ ਅੱਖਰ ਨਿਕਲਦੇ ਹਨ:-

**ਤੇਰੀ ਸਿਫਤਿ ਸੁਆਲਿਉ ਸਰੂਪ ਹੈ, ਜਿਨਿ ਕੀਤੀ ਤਿਸੁ ਪਾਰਿ ਲਘਾਈ॥** [ਪੰਨਾ ੩੦੧

ਇਹ ਸਤਿਵਾਦੀ ਗੁਰਸਿਖਾਂ ਲਈ ਸਾਈਂ ਦੇ ਮਹਲ (ਸਰੂਪ) ਦੀਆਂ ਦਰਸ਼ਨ-ਝਲਕਾਂ ਹਨ। ਸਿਧਾਂਤ ਇਹ ਹੈ ਕਿ ਸੰਤ-ਸਭਾ ਦਾ ਮੇਲ ਹੀ ਮਾਲਕ ਦੇ 'ਮਹਲ' ਵਿਚ ਲਿਜਾਣ ਲਈ ਸਮਰਥ ਹੈ।

**ਸਿਰੀਰਾਗੁ ਮਹਲਾ ੧ ॥ ਧ੍ਰਿਗੁ ਜੀਵਣੁ ਦੋਹਾਗਣੀ, ਮੁਠੀ ਦੂਜੈ ਭਾਇ ॥ ਕਲਰ ਕੇਰੀ ਕੰਧ ਜਿਉ, ਅਹਿਨਿਸਿ ਕਿਰਿ ਢਹਿ ਪਾਇ ॥ ਬਿਨੁ ਸਬਦੈ, ਸੁਖੁ ਨਾ ਥੀਐ, ਪਿਰ ਬਿਨੁ ਦੂਖੁ ਨ ਜਾਇ ॥੧॥ ਮੁੰਧੇ ! ਪਿਰ ਬਿਨੁ ਕਿਆ ਸੀਗਾਰੁ ॥ ਦਰਿ ਘਰਿ ਢੋਈ ਨਾ ਲਹੈ, ਦਰਗਹ ਝੂਠੁ ਖੁਆਰੁ ॥੧॥ ਰਹਾਉ॥ ਆਪਿ ਸੁਜਾਣੁ ਨ ਭੁਲਈ, ਸਚਾ ਵਡ ਕਿਰਸਾਣੁ ॥ ਪਹਿਲਾ ਧਰਤੀ ਸਾਧਿ ਕੈ, ਸਚੁ ਨਾਮੁ ਦੇ ਦਾਣੁ ॥ ਨਉ ਨਿਧਿ ਉਪਜੈ**

**ਨਾਮੁ ਏਕੁ, ਕਰਮਿ ਪਵੈ ਨੀਸਾਣੁ ॥੨॥ ਗੁਰ ਕਉ ਜਾਣਿ, ਨ ਜਾਣਈ, ਕਿਆ ਤਿਸੁ ਚਜੁ ਅਚਾਰੁ ॥ ਅੰਧੁਲੈ ਨਾਮੁ ਵਿਸਾਰਿਆ, ਮਨਮੁਖਿ ਅੰਧ ਗੁਬਾਰੁ ॥ ਆਵਣੁ ਜਾਣੁ ਨ ਚੁਕਈ, ਮਰਿ ਜਨਮੈ ਹੋਇ ਖੁਆਰੁ ॥੩॥ ਚੰਦਨੁ ਮੋਲਿ ਅਣਾਇਆ, ਕੁੰਗੂ ਮਾਂਗ ਸੰਧੂਰੁ ॥ ਚੋਆ ਚੰਦਨੁ ਬਹੁ ਘਣਾ, ਪਾਨਾ ਨਾਲਿ ਕਪੂਰ ॥ ਜੇ ਧਨ ਕੰਤਿ* ਨ ਭਾਵਈ, ਤ ਸਭਿ ਅਡੰਬਰ ਕੂੜੁ ॥੪॥ ਸਭਿ ਰਸ ਭੋਗਣ ਬਾਦਿ ਹਹਿ, ਸਭਿ ਸੀਗਾਰ ਵਿਕਾਰ ॥ ਜਬਲਗੁ ਸਬਦਿ ਨ ਭੇਦੀਐ, ਕਿਉ ਸੋਹੈ ਗੁਰਦੁਆਰਿ ॥ ਨਾਨਕ, ਧੰਨੁ ਸੁਹਾਗਣੀ, ਜਿਨ ਸਹ ਨਾਲਿ ਪਿਆਰੁ ॥੫॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਸ਼ੀਂਗਾਰ, ਪਹਿਲਾਂ।

**ਪਦ ਅਰਥ :** ਮੁਠੀ=ਠੱਗੀ, ਲੁੱਟੀ ਗਈ। ਕਿਰਿ=ਕਿਰ, ਖੁਰ ਕੇ। ਮੁੰਧੇ=ਹੇ (ਜੀਵ ਰੂਪੀ) ਇਸਤਰੀ!। ਧਰਤੀ ਸਾਧਿ ਕੈ=ਧਰਤੀ ਨੂੰ ਹਲ ਰਾਹੀਂ ਵਾਹ ਕੇ, ਸੁਹਾਗਾ ਫੇਰ ਕੇ, ਸਵਾਰ ਕੇ ਭਾਵ ਬੀਜਣਯੋਗ ਬਣਾ ਕੇ। ਦਾਣੁ=ਦਾਣਾ, ਬੀਜ। ਚਜੁ=ਕੰਮ ਕਰਨ ਦਾ ਵੱਲ, ਚਾਲ, ਰੀਤੀ। ਅਚਾਰੁ= ਆਚਰਣ, ਰਹਿਤ-ਬਹਿਤ। ਮਾਂਗ=ਚੀਰ। ਚੋਆ=ਅਤਰ। ਅਡੰਬਰ=ਬਾਹਰਲੀ ਠਾਠ-ਬਾਠ, ਵਿਖਾਵੇ। ਭੇਦੀਐ=ਵਿੰਨ੍ਹੇ ਜਾਈਏ।

**ਅਰਥ :** (ਜਿਹੜੀ ਜੀਵ ਰੂਪ) ਇਸਤਰੀ (ਅਕਾਲ ਪੁਰਖ ਤੋਂ ਬਿਨਾਂ) ਦੂਜੇ ਪਿਆਰ ਵਿਚ (ਫਸ ਕੇ) ਠੱਗੀ ਗਈ ਹੈ (ਉਸ ਦਾ) ਜੀਵਨ ਫਿਟਕਾਰ ਯੋਗ ਹੈ। ਜਿਵੇਂ ਕੱਲਰ (ਦੀ ਮਿੱਟੀ) ਵਾਲੀ (ਕੱਚੀ) ਕੰਧ ਦਿਨ ਰਾਤ (ਭਾਵ ਹਰ ਵੇਲੇ ਥੋੜੀ ਥੋੜੀ) ਕਿਰ ਕੇ (ਛੇਤੀ ਹੀ) ਢਹਿ ਪੈਂਦੀ ਹੈ, ਤਿਵੇਂ ਦੁਹਾਗਣ (ਭਾਵ ਪਤੀ ਵਲੋਂ ਛੱਡੀ ਹੋਈ) ਇਸਤਰੀ ਦਾ ਜੀਵਨ (ਵਿਸ਼ੇ ਵਿਕਾਰਾਂ ਵਿਚ ਖੁਰ ਖੁਰ ਕੇ) ਬਰਬਾਦ ਹੋ ਜਾਂਦਾ ਹੈ। (ਉਸ ਨੂੰ ਗੁਰੂ ਦੇ) ਸ਼ਬਦ ਤੋਂ ਬਿਨਾਂ (ਆਤਮਿਕ ਸੁਖ ਪ੍ਰਾਪਤ) ਨਹੀਂ ਹੁੰਦਾ (ਅਤੇ) ਨਾ ਹੀ ਪਤੀ (ਪਰਮਾਤਮਾ) ਦੇ ਮਿਲਾਪ ਤੋਂ ਬਿਨਾਂ (ਉਸ ਦਾ) ਦੁਖ (ਦੂਰ) ਹੋ ਸਕਦਾ ਹੈ।੧।

(ਅਜਿਹੀ ਜੀਵ ਰੂਪ) ਇਸਤ੍ਰੀ ਦਾ ਪਤੀ-ਦੇਵ ਨੂੰ (ਮਿਲੇ) ਬਿਨਾਂ ਸ਼ਿੰਗਾਰ (ਕਰਨਾ) ਕਿਸ ਅਰਥ ਹੈ? (ਭਾਵ ਬੇਅਰਥ ਹੈ)। (ਅਜਿਹੀ ਇਸਤ੍ਰੀ ਪਤੀ ਦੇ) ਦੁਆਰੇ ਤੇ (ਅਰਥਾਤ ਪ੍ਰਭੂ ਦੇ) ਘਰ ਵਿਚ ਟਿਕਾਣਾ ਨਹੀਂ ਲੈ ਸਕਦੀ, (ਕਿਉਂਕਿ ਉਸ ਦੇ ਪੱਲੇ) ਝੂਠ ਹੁੰਦਾ ਹੈ (ਜਿਸ ਕਰਕੇ ਉਹ) ਰੱਬੀ-ਦਰਗਾਹ ਅੰਦਰ ਖੱਜਲ-ਖੁਆਰ ਹੁੰਦੀ ਹੈ।੧।ਰਹਾਉ।

(ਹੁਣ ਖੇਤੀ ਦਾ ਦ੍ਰਿਸ਼ਟਾਂਤ ਦਿੰਦੇ ਹੋਏ ਜੀਵ ਰੂਪ ਇਸਤਰੀ ਨੂੰ ਆਤਮਿਕ ਚਾਨਣ ਬਖ਼ਸ਼ਦੇ ਹਨ ਕਿ ਹੇ ਜੀਵ ਰੂਪ ਇਸਤ੍ਰੀ ! ਉਹ) ਸਦਾ ਥਿਰ ਰਹਿਣ ਵਾਲਾ (ਸਿਰਜਨਹਾਰ) ਆਪ ਵੱਡਾ ਸੂਝਵਾਨ (ਸੰਸਾਰ ਰੂਪ ਖੇਤੀ ਦਾ) ਕਿਰਸਾਣ ਹੈ (ਫਿਰ ਉਹ ਇਤਨਾ) ਸਿਆਣਾ ਹੈ (ਜਿਹੜਾ ਕਦੇ ਵੀ) ਉਕਾਈ ਨਹੀਂ ਖਾਂਦਾ। (ਸਭ ਤੋਂ) ਪਹਿਲਾਂ (ਪ੍ਰਭੂ, ਜੀਵ ਦੇ ਹਿਰਦੇ ਰੂਪ) ਧਰਤੀ ਨੂੰ ਸਵਾਰ ਕੇ (ਭਾਵ ਵਿਸ਼ੇ ਵਿਕਾਰਾਂ ਤੋਂ ਸੱਖਣਾ ਕਰਕੇ) ਸਤਿਨਾਮ (ਰੂਪੀ) ਬੀਜ ਬੀਜਦਾ ਹੈ। (ਫਿਰ, ਉਸ ਹਿਰਦੇ ਵਿਚ ਕੇਵਲ)

---

*ਗੁਰਬਾਣੀ ਵਿਆਕਰਣ ਅਨੁਸਾਰ ਇਸ ਦਾ ਸ਼ੁੱਧ ਸਰੂਪ 'ਕੰਤੁ' ਭਾਵ ਤੱਤੇ ਅੱਖਰ ਨੂੰ ਔਂਕੜ ਵਾਲਾ ਹੋਣਾ ਚਾਹੀਦਾ ਹੈ। ਤੱਤੇ ਮੁਕਤੇ ਨਾਲ ਵੀ ਇਸ ਪਦ ਦੇ ਅਰਥ ਇਥੇ ਬਣ ਸਕਦੇ ਹਨ ਪਰ ਤੱਤੇ ਨੂੰ ਸਿਹਾਰੀ ਨਾਲ ਕਿਸੇ ਹਾਲਤ ਵਿਚ ਵੀ ਠੀਕ ਅਰਥ ਨਹੀਂ ਬਣ ਸਕਦੇ।

ਨਾਮ ਪੈਦਾ ਹੁੰਦਾ ਹੈ (ਜੋ) ਨਉ ਨਿਧੀਆਂ (ਤੋਂ ਵੀ ਵਡਮੁੱਲਾ ਖ਼ਜ਼ਾਨਾ ਹੈ ਪਰ ਇਸ ਨਾਮ ਦਾ) ਨੀਸਾਣ (ਪ੍ਰਭੂ ਦੀ) ਬਖ਼ਸ਼ਿਸ਼ ਦੁਆਰਾ ਹੀ (ਜੀਵ ਦੇ ਮੱਥੇ ਉਤੇ ਲਗਦਾ ਹੈ)।੨।

(ਜਿਹੜਾ ਜੀਵ) ਗੁਰੂ (ਦੀ ਸਮਰਥਾ) ਨੂੰ ਜਾਣਦੇ ਹੋਏ ਵੀ (ਕੁਝ) ਨਹੀਂ ਜਾਣਦਾ (ਭਾਵ ਗੁਰ-ਸਮਰਥਾ ਵਿਚ ਵਿਸ਼ਵਾਸ਼ ਨਹੀਂ ਰਖਦਾ) ਉਸ (ਮਨੁੱਖ) ਦਾ ਕਾਹਦਾ ਚੱਜ ਤੇ ਆਚਰਣ ਹੋਇਆ। (ਜਿਸ) ਅਗਿਆਨੀ (ਮਨੁੱਖ) ਨੇ (ਅਮੋਲਕ) ਨਾਮ ਵਿਸਾਰ ਦਿਤਾ ਹੈ (ਉਸ) ਮਨਮੁਖ ਨੂੰ (ਆਤਮਿਕ ਤੌਰ ਤੇ ਅਗਿਆਨਤਾ ਦਾ) ਘੁੱਪ ਹਨੇਰਾ (ਹੀ ਰਹਿੰਦਾ ਹੈ)। (ਉਸ ਦਾ) ਜੰਮਣ ਮਰਨ (ਵਾਲਾ ਚੌਰਾਸੀ ਦਾ ਗੇੜਾ) ਦੂਰ ਨਹੀਂ ਹੁੰਦਾ, (ਉਹ ਹਮੇਸ਼ਾਂ) ਮਰ ਕੇ ਜੰਮਦਾ ਤੇ ਖੁਆਰ ਹੁੰਦਾ ਰਹਿੰਦਾ ਹੈ।੩।

(ਜੇ ਕਿਸੇ ਇਸਤਰੀ ਨੇ ਸਰੀਰਕ ਸ਼ਿੰਗਾਰ ਖ਼ਾਤਰ) ਚੀਰ (ਭਰਨ ਲਈ) ਚੰਦਨ, ਕੇਸਰ ਤੇ ਸੰਧੂਰ (ਆਦਿ ਵਸਤਾਂ ਨੂੰ ਬਜ਼ਾਰ ਚੋਂ) ਮੁੱਲ ਮੰਗਵਾ ਲਿਆ ਹੋਵੇ, (ਸਰੀਰ ਤੇ ਕਪੜਿਆਂ ਨੂੰ ਸੁਗੰਧਤ ਕਰਨ ਲਈ) ਬਹੁਤਾ ਹੀ ਅਤਰ ਤੇ ਚੰਦਨ ਮਲ ਲਿਆ ਹੋਵੇ, (ਮੂੰਹ ਨੂੰ ਸੁਗੰਧਤ ਕਰਨ ਹਿਤ) ਪਾਨ (ਇਲਾਇਚੀ ਆਦਿ) ਨਾਲ ਹੀ (ਮੁਸ਼ਕ) ਕਾਪੂਰ (ਰਖਿਆ ਹੋਵੇ, ਪ੍ਰੰਤੂ) ਜੇ (ਉਹ ਇਸਤਰੀ) ਪਤੀ ਦੇਵ ਨੂੰ ਪਸੰਦ ਨਹੀਂ ਆਉਂਦੀ ਤਾਂ (ਉਸ ਦੇ) ਸਾਰੇ (ਕੀਤੇ ਅਡੰਬਰ ਠਾਠ ਬਾਠ ਵਿਖਾਵੇ ਆਦਿ) ਬੇਅਰਥ (ਹੀ ਸਮਝੋ)।੪।

(ਅਸਲ ਵਿਚ ਪਤੀ ਦੇਵ ਦੇ ਮਿਲਾਪ ਤੋਂ ਬਿਨਾਂ ਜੀਵ ਰੂਪ ਇਸਤਰੀ ਲਈ) ਸਾਰੇ (ਹਰ ਪ੍ਰਕਾਰ ਦੇ) ਰਸ ਭੋਗਣੇ ਫਜ਼ੂਲ ਹਨ (ਅਤੇ) ਸਾਰੇ ਹਾਰ-ਸ਼ਿੰਗਾਰ (ਆਦਿ ਕਰਨੇ) ਵਿਅਰਥ ਹਨ ਜਦੋਂ ਤਕ (ਉਸ ਦਾ ਹਿਰਦਾ ਪਤੀ ਦੇ) ਸ਼ਬਦ (ਭਾਵ ਬਚਨ) ਨਾਲ ਵਿੰਨ੍ਹਿਆ ਨਹੀਂ ਜਾਂਦਾ (ਓਦੋਂ ਤਕ ਉਹ) ਗੁਰ-ਪਰਮੇਸ਼ਰ (ਪਤੀ) ਦੇ ਦੁਆਰੇ ਉਤੇ ਕਿਵੇਂ (ਮਾਣ) ਸੋਭਾ ਆਦਿ ਪਾ ਸਕਦੀ ਹੈ? (ਭਾਵ ਨਹੀਂ ਪਾ ਸਕਦੀ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਸੁਹਾਗਣ ਇਸਤ੍ਰੀਆਂ ਧੰਨਤਾ ਯੋਗ ਹਨ ਜਿਨ੍ਹਾਂ ਦਾ (ਆਪਣੇ) ਪਤੀ ਦੇਵ (ਪਰਮਾਤਮਾ) ਨਾਲ ਪਿਆਰ ਹੈ।੫।੧੩।

## ਸਾਰੰਸ਼ ਅਤੇ ਸਿਧਾਂਤ

ਗੁਰੂ ਤੋਂ ਵੇਮੁਖ ਹੋ ਕੇ ਜਿਤਨੇ ਜਪ, ਤਪ, ਸਾਧਨ ਆਦਿ ਹੋਰ ਕਰਮ ਕਮਾਉਣੇ ਹਨ ਓਹ ਸਭ ਦੁਹਾਗਣਿ ਇਸਤਰੀ ਵੱਲੋਂ ਕੀਤੇ ਹਾਰ-ਸ਼ਿੰਗਾਰ ਸਮਾਨ ਹਨ। ਜਦੋਂ ਤਕ ਜੀਵ ਗੁਰੂ ਦੀ ਆਗਿਆ ਦਾ ਤਨੋ-ਮਨੋ ਪਾਲਣਹਾਰ ਨਹੀਂ ਬਣਦਾ, ਗੁਰਮਤਿ ਰਹਿਣੀ, ਬਹਿਣੀ ਨੂੰ ਜੀਵਨ ਵਰਤੋਂ ਵਿਚ ਨਹੀਂ ਲਿਆਉਂਦਾ ਓਦੋਂ ਤੱਕ ਇਸ ਦਾ ਅੰਤਸ਼ਕਰਣ ਨਿਰਮਲ ਨਹੀਂ ਹੋ ਸਕਦਾ ਅਤੇ ਅੰਤਸ਼ਕਰਣ ਨਿਰਮਲ ਹੋਏ ਬਿਨਾਂ ਉਸ ਨੂਰੀ ਨਿਰਮਲ ਜੋਤਿ ਦੇ ਨਿਵਾਸ ਦਾ ਅਨੁਭਵ ਨਹੀਂ ਹੋ ਸਕਦਾ ਕਿਉਂਕਿ- 'ਹਰਿ ਜੀਉ ਨਿਰਮਲ ਨਿਰਮਲ ਮਨਿ ਵਾਸਾ'। ਇਸ ਲਈ ਗੁਰਦੇਵ ਜੀ ਨੇ ਧਰਤੀ ਦਾ ਦ੍ਰਿਸ਼ਟਾਂਤ ਦੇ ਕੇ ਇਸ ਗੱਲ ਦੀ ਸੋਝੀ ਕਰਾਈ ਹੈ ਕਿ ਜਦੋਂ ਤਕ ਧਰਤੀ ਨੂੰ ਹਲ ਨਾਲ ਵਾਹਿਆ ਨਾ ਜਾਏ, ਉਸ ਉਤੇ ਸੁਹਾਗਾ ਫੇਰ ਕੇ, ਉਸ ਚੋਂ ਰੋੜੇ ਆਦਿਕ ਕਢਕੇ ਸਾਧਿਆ ਨਾ ਜਾਏ, ਤਦੋਂ ਤੱਕ ਬੀਜ ਬੀਜਣ ਦੇ ਬਾਵਜੂਦ ਵੀ ਕਿਸੇ ਚੰਗੇ ਫਲ ਦੀ ਆਸ ਨਹੀਂ ਰਖੀ ਜਾ ਸਕਦੀ। ਗੁਰੂ ਅਰਜਨ ਦੇਵ ਜੀ ਨੇ ਇਹੋ ਜਿਹਾ ਦ੍ਰਿਸ਼ਟਾਂਤ ਸਾਰੰਗ ਰਾਗ ਵਿਚ ਦਿਤਾ ਹੈ:-

**ਜੈਸੇ ਧਰਤੀ ਸਾਧੈ ਬਹੁ ਬਿਧਿ, ਬਿਨੁ ਬੀਜੈ ਨਹੀ ਜਾਮੈ ॥**
**ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ, ਤੁਟੈ ਨਾਹੀ ਅਭਿਮਾਨੈ ॥** [ਪੰਨਾ ੧੨੦੫

ਭਾਵ ਬੇਸ਼ਕ ਧਰਤੀ ਨੂੰ ਬੜੇ ਸਾਧਨਾ ਨਾਲ ਸਾਧ ਲਿਆ ਜਾਵੇ ਪਰ ਬਿਨਾਂ ਉਸ ਵਿਚ ਬੀਜ ਪਾਏ ਦੇ ਉਥੇ ਕੋਈ ਅਨਾਜ ਪੈਦਾ ਨਹੀਂ ਹੋ ਸਕਦਾ। ਇਸੇ ਤਰ੍ਹਾਂ ਜੀਵ-ਰੂਪੀ ਜਗਿਆਸੂ ਬਾਹਰਮੁਖੀ ਸਾਧਨਾ ਅਰਥਾਤ ਪੂਜਾ ਅਰਚਾ ਅਤੇ ਹੋਰ ਕਰਮਕਾਂਡਾਂ ਵਿਚ ਪਰਵਿਰਤ ਹੋ ਕੇ ਭਾਵੇਂ ਲੱਖਾਂ ਅਡੰਬਰ ਰਚਦਾ ਫਿਰੇ ਪਰ ਜੇ ਉਹ ਪ੍ਰੇਮਾ ਭਗਤੀ ਦਾ ਬੀਜ ਆਪਣੇ ਹਿਰਦੇ ਵਿਚ ਨਹੀਂ ਉਗਾਉਂਦਾ ਅਤੇ ਪ੍ਰੀਤਮ ਨਾਲ ਪਿਆਰ ਗਲਵੱਕੜੀ ਨਹੀਂ ਪਾਉਂਦਾ, ਤਾਂ ਉਸ ਦੇ ਕੀਤੇ ਸਾਰੇ ਪੂਜਾ ਦੇ ਸਾਧਨ ਦੁਹਾਗਣ ਇਸਤ੍ਰੀ ਦੇ

ਹਾਰ-ਸ਼ਿੰਗਾਰ ਵਾਂਗੂੰ ਵਿਅਰਥ ਹਨ।

**ਸਿਰੀਰਾਗੁ ਮਹਲਾ ੧ ॥ ਸੁੰਞੀ ਦੇਹ ਡਰਾਵਣੀ, ਜਾ ਜੀਉ ਵਿਚਹੁ ਜਾਇ ॥ ਭਾਹਿ ਬਲੰਦੀ ਵਿਝਵੀ, ਧੂਉ ਨ ਨਿਕਸਿਓ ਕਾਇ ॥ ਪੰਚੇ ਰੁੰਨੇ ਦੁਖਿ ਭਰੇ, ਬਿਨਸੇ ਦੂਜੈ ਭਾਇ ॥੧॥ ਮੂੜੇ ! ਰਾਮੁ ਜਪਹੁ ਗੁਣ ਸਾਰਿ ॥ ਹਉਮੈ ਮਮਤਾ ਮੋਹਣੀ, ਸਭ ਮੁਠੀ ਅਹੰਕਾਰਿ ॥੧॥ਰਹਾਉ॥ ਜਿਨੀ ਨਾਮੁ ਵਿਸਾਰਿਆ, ਦੂਜੀ ਕਾਰੈ ਲਗਿ ॥ ਦੁਬਿਧਾ ਲਾਗੇ ਪਚਿ ਮੁਏ, ਅੰਤਰਿ ਤ੍ਰਿਸਨਾ ਅਗਿ ॥ ਗੁਰਿ ਰਾਖੇ ਸੇ ਉਬਰੇ, ਹੋਰਿ ਮੁਠੀ ਧੰਧੈ ਠਗਿ ॥੨॥ ਮੁਈ ਪਰੀਤਿ, ਪਿਆਰੁ ਗਇਆ, ਮੁਆ ਵੈਰੁ ਵਿਰੋਧੁ ॥ ਧੰਧਾ ਥਕਾ, ਹਉ ਮੋਈ, ਮਮਤਾ ਮਾਇਆ ਕ੍ਰੋਧੁ ॥ ਕਰਮਿ ਮਿਲੈ ਸਚੁ ਪਾਈਐ, ਗੁਰਮੁਖਿ ਸਦਾ ਨਿਰੋਧੁ ॥੩॥ ਸਚੀ ਕਾਰੈ ਸਚੁ ਮਿਲੈ, ਗੁਰਮਤਿ ਪਲੈ ਪਾਇ ॥ ਸੋ ਨਰੁ ਜੰਮੈ ਨਾ ਮਰੈ, ਨਾ ਆਵੈ ਨਾ ਜਾਇ ॥ ਨਾਨਕ, ਦਰਿ ਪਰਧਾਨੁ ਸੋ, ਦਰਗਹਿ ਪੈਧਾ ਜਾਇ ॥੪॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਿਚਹੁਂ, ਧੂਉਂ। **ਬਿੰਦੀ ਰਹਿਤ :** ਪੈਧਾ, ਵਿਝਵੀ।

**ਪਦ ਅਰਥ :** ਸੁੰਞੀ=ਸੱਖਣੀ, ਖ਼ਾਲੀ। ਭਾਹਿ=ਅੱਗ। ਵਿਝਵੀ=ਬੁਝ ਗਈ। ਧੂਉ=ਧੂਆਂ। ਪੰਚੇ=ਪੰਜੇ (ਗਿਆਨ ਇੰਦ੍ਰੇ)। ਮੂੜੇ=ਹੇ ਮੂਰਖ !। ਸਾਰਿ=ਸੰਭਾਲ ਕੇ। ਨਿਰੋਧੁ=ਰੋਕ (ਚਿਤ-ਬਿਰਤੀਆਂ ਨੂੰ ਵਿਸ਼ੇ ਵਿਕਾਰਾਂ ਵਲੋਂ ਰੋਕਣਾ), ਇੰਦ੍ਰੀਆਂ ਦਾ ਸੰਜਮ। ਪੈਧਾ=ਸਤਿਕਾਰ ਵਜੋਂ ਸਿਰੋਪਾਉ ਦੇਣਾ।

**ਅਰਥ :** ਜਦੋਂ (ਸਰੀਰ) ਵਿਚੋਂ ਜਿੰਦ ਨਿਕਲ ਜਾਂਦੀ ਹੈ (ਤਾਂ ਪਿੱਛੇ) ਸਖ਼ਣੀ ਦੇਹੀ ਡਰਾਉਣੀ (ਲਗਣ ਲਗ ਜਾਂਦੀ ਹੈ ਕਿਉਂਕਿ ਇਸ ਵਿਚ ਜਿਹੜੀ ਜੋਤਿ ਰੂਪੀ) ਅਗਨੀ (ਪਹਿਲਾਂ) ਬਲਦੀ ਸੀ (ਉਹ) ਬੁਝ ਗਈ (ਭਾਵ ਚੇਤੰਨ ਸੱਤਾ ਮੁੱਕ ਗਈ ਇਥੋਂ ਤਕ ਕਿ) ਕੋਈ (ਸੁਆਸਾਂ ਰੂਪੀ) ਧੂਆਂ (ਵੀ ਬਾਹਰ) ਨਿਕਲਦਾ ਨਾ (ਦਿਸਿਆ)। (ਦੇਹ ਦੇ ਵਿਜੋਗ ਕਰਕੇ) ਪੰਜੇ (ਗਿਆਨ ਇੰਦ੍ਰੇ) ਦੁਖ ਨਾਲ ਭਰੇ ਹੋਏ ਰੋਏ (ਕਿਉਂਕਿ ਉਹ) ਦ੍ਵੈਤ-ਭਾਵ ਵਿਚ (ਲਗੇ ਰਹਿਣ ਕਰਕੇ) ਨਾਸ਼ ਹੋ ਗਏ।੧।

ਹੇ ਮੂਰਖ (ਜੀਵ ! ਸ੍ਰੇਸ਼ਟ) ਗੁਣਾਂ ਦੀ ਸੰਭਾਲ ਕਰਕੇ (ਉਸ ਪ੍ਰਭੂ) ਨੂੰ ਸਿਮਰੋ। (ਮਨੁੱਖੀ ਹੰਗਤਾ ਤੇ ਮਾਇਕ-ਮਮਤਾ (ਸਭ ਨੂੰ) ਮੋਹ ਲੈਣ ਵਾਲੀ ਹੈ। ਸਾਰੀ (ਸ੍ਰਿਸ਼ਟੀ ਹੀ ਇਸ) ਹੰਕਾਰ ਨੇ ਠੱਗੀ ਹੋਈ ਹੈ।੧।ਰਹਾਉ।

ਜਿਨ੍ਹਾਂ (ਮਨੁੱਖਾਂ) ਨੇ ਦੂਜੀ ਕਾਰ (ਭਾਵ ਖਾਣ ਪੀਣ ਆਦਿ ਮਾਇਕ ਪਦਾਰਥਾਂ) ਵਿਚ ਲਗ ਕੇ (ਪ੍ਰਭੂ ਦੇ) ਨਾਮ ਨੂੰ ਵਿਸਾਰ ਦਿੱਤਾ ਹੈ (ਉਹ) ਦੁਬਿਧਾ (ਦੁਚਿੱਤੀ) ਵਿਚ ਫਸੇ ਹੋਏ, ਤ੍ਰਿਸ਼ਨਾ ਦੀ ਅੱਗ ਵਿਚ ਸੜ ਕੇ ਨਾਸ ਹੋ ਗਏ। ਗੁਰੂ ਨੇ (ਜਿਹੜੇ ਮਨੁੱਖ ਇਸ ਮਾਇਆ ਅਗਨੀ ਚੋਂ ਕੱਢ ਕੇ) ਰਖ ਲਏ ਉਹ ਬਚ ਗਏ, ਹੋਰ (ਬਾਕੀ ਰਹਿੰਦੀ ਲੁਕਾਈ) ਧੰਧੇ ਰੂਪੀ ਠੱਗ ਨੇ ਠੱਗ ਲਈ।੨।

(ਸਾਰਾ ਦ੍ਰਿਸ਼ ਸੰਸਾਰ ਦੇ ਸਾਹਮਣੇ ਆ ਗਿਆ ਤਾਂ ਪੱਤਾ ਚਲ ਗਿਆ ਕਿ ਇਸਤਰੀ ਦੀ) ਪ੍ਰੀਤੀ ਮੁੱਕ ਗਈ (ਬੱਚਿਆਂ ਤੇ ਸਨਬੰਧੀਆਂ ਦਾ) ਪਿਆਰ (ਵੀ ਮੁੱਕ ਗਿਆ ਅਤੇ ਹੋਰ) ਵੈਰ ਵਿਰੋਧ (ਵੀ) ਨਾਸ਼ ਹੋ ਗਿਆ। (ਦੁਨਿਆਵੀ) ਧੰਧਾ ਮੁੱਕ ਗਿਆ, (ਧੰਧੇ ਵਿਚ ਫਸਾਉਣ ਵਾਲੀ) ਹਉਮੈਂ (ਵੀ) ਮਰ ਗਈ, ਮਾਇਆ ਦੀ ਮਮਤਾ ਅਤੇ ਕ੍ਰੋਧ (ਵੀ ਮਰ ਗਏ)। (ਇਹ ਅਵਸਥਾ ਕਿਵੇਂ ਪਾਈਦੀ ਹੈ

ਇਸਦਾ ਉਤਰ ਗੁਰਦੇਵ ਜੀ ਇਉਂ ਸਮਝਾਉਂਦੇ ਹਨ ਕਿ ਪ੍ਰਭੂ ਦੀ) ਬਖ਼ਸ਼ਿਸ਼ ਦੁਆਰਾ (ਗੁਰੂ) ਮਿਲੇ (ਤਾਂ) ਸਦਾ ਥਿਰ ਰਹਿਣ ਵਾਲਾ (ਸਾਕ ਪ੍ਰਭੂ) ਪਾਈਦਾ ਹੈ (ਫਿਰ) ਗੁਰੂ ਅਨੁਸਾਰੀ (ਜੀਵ ਆਪਣੇ ਮਨ ਨੂੰ) ਵਿਸ਼ੇ ਵਿਕਾਰਾਂ ਵਲੋਂ ਰੋਕ ਕੇ ਰਖਦਾ ਹੈ।੩।

(ਜਿਹੜਾ ਜੀਵ) ਗੁਰਮਤਿ (ਭਾਵ ਗੁਰੂ ਸਿਖਿਆ) ਪੱਲੇ ਬੰਨ੍ਹ ਲਵੇ (ਅਤੇ ਇਸ ਤਰ੍ਹਾਂ) ਸੱਚੀ ਕਾਰ ਵਿਚ ਲਗ ਜਾਵੇ ਤਾਂ) ਸਚ ਰੂਪ ਪਰਮਾਤਮਾ ਮਿਲ ਜਾਂਦਾ ਹੈ (ਅਤੇ) ਉਹ ਮਨੁੱਖ ਨਾ ਜੰਮਦਾ ਹੈ ਨਾ ਮਰਦਾ ਹੈ, ਨਾ ਉਹ (ਕਿਧਰੋਂ) ਆਉਂਦਾ ਹੈ ਨਾ (ਕਿਧਰੇ) ਜਾਂਦਾ ਹੈ (ਭਾਵ ਉਸ ਦਾ ਆਵਾਗਉਣ ਦਾ ਚੱਕਰ ਖ਼ਤਮ ਹੋ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕੇਵਲ) ਉਹ (ਮਨੁੱਖ ਹੀ ਪ੍ਰਭੂ ਦੇ) ਦੁਆਰੇ ਉਤੇ ਵੱਡਾ ਗਿਣਿਆ ਜਾਂਦਾ ਹੈ (ਜਿਹੜਾ ਉਸ ਦੀ) ਦਰਗਾਹ ਵਿਚ ਇੱਜ਼ਤ ਨਾਲ (ਭਾਵ ਸੁਰਖ਼ਰੂ ਹੋ ਕੇ) ਜਾਂਦਾ ਹੈ।੪।੧੪।

## ਅਰਥ ਭੇਦ ਅਤੇ ਨਿਰਣੈ

**ਪੰਚੇ ਰੁੰਨੇ ਦੁਖਿ ਭਰੇ, ਬਿਨਸੇ ਦੂਜੈ ਭਾਇ ॥**

ਇਸ ਪੰਕਤੀ ਵਿਚ 'ਪੰਚੇ ਰੁੰਨੇ' ਦੇ ਅਰਥ ਟੀਕਾਕਾਰਾਂ ਨੇ ਹੇਠ ਲਿਖੇ ਅਨੁਸਾਰ ਵੱਖ ਵੱਖ ਕੀਤੇ ਹਨ:-

੧. ਮਾਤਾ, ਪਿਤਾ, ਭ੍ਰਾਤਾ, ਇਸਤ੍ਰੀ ਤੇ ਪੁੱਤਰ, ਪੰਜੇ ਸਾਕ ਰੋਏ। [ਫਰੀਦਕੋਟ ਸਟੀਕ

੨. ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਪੰਜੇ ਰੋਏ। [ਸੰਪ੍ਰਦਾਈ ਸਟੀਕ

੩. ਕੰਨ, ਖਲੜੀ, ਅੱਖਾਂ, ਜੀਭ ਅਤੇ ਨਾਸਕਾ, ਪੰਜੇ ਇੰਦ੍ਰੇ ਰੋਏ। [ਭਾ. ਵੀਰ ਸਿੰਘ ਜੀ

ਜਿਨ੍ਹਾਂ ਸ਼ਬਦਾਂ ਵਿਚ ਤ੍ਰੈ, ਪੰਜ, ਦਸ ਆਦਿ ਗਿਣਤੀ ਪ੍ਰਗਟਾਉਣ ਵਾਲੇ ਸ਼ਬਦ ਹੁੰਦੇ ਹਨ ਉਥੇ ਵਿਚਾਰਵਾਨ ਸਾਰਿਆਂ ਦਾ ਹੀ ਸੰਕੇਤ ਦੇ ਦਿੰਦੇ ਹਨ ਜਿਸ ਕਾਰਨ ਪਾਠਕ ਭੰਭਲਭੂਸੇ ਚ' ਪੈ ਜਾਂਦਾ ਹੈ ਅਤੇ ਉਹ ਕਿਸੇ ਇਕ ਅਰਥ ਨੂੰ ਗ੍ਰਹਿਣ ਨਹੀਂ ਕਰ ਸਕਦਾ।

ਇਸ ਸ਼ਬਦ ਵਿਚ 'ਸੁੰਞੀ ਦੇਹ', ਭਾਹਿ ਬਲੰਦੀ', 'ਧੂਉ ਨ ਨਿਕਸਿਓ' ਆਦਿ ਸ਼ਬਦਾਂ ਤੋਂ ਪਤਾ ਲਗਦਾ ਹੈ ਕਿ ਉਹ ਕਿਸੇ ਸੂਖਮ ਭਾਵ ਦੇ ਸੰਕੇਤਕ ਹਨ। ਇਸੇ ਤਰ੍ਹਾਂ ਰੋਣ ਵਾਲੇ ਸਥੂਲ ਸਰੀਰ ਵਾਲੇ ਜੀਵ ਨਹੀਂ ਹੋ ਸਕਦੇ, ਇਥੇ 'ਪੰਚੇ ਰੁੰਨੇ' ਤੋਂ ਭਾਵ 'ਪੰਜ ਗਿਆਨ ਇੰਦ੍ਰੇ' ਰੋਏ। ਗਿਆਨ ਇੰਦ੍ਰੇ ਇਸ ਲਈ ਰੋਏ ਕਿਉਂਕਿ ਉਹ ਸਥੂਲ ਸਰੀਰ ਰੂਪ ਕਿਲੇ ਵਿਚ ਬੈਠ ਕੇ ਆਪਣਾ ਹੁਕਮ ਚਲਾਉਂਦੇ ਸਨ ਅਤੇ ਜੀਵ ਇਨ੍ਹਾਂ ਦੇ ਆਖੇ ਲਗ ਕੇ ਦ੍ਵੈਤ ਭਾਵਨਾ ਵਿਚ ਫਸਿਆ ਰਹਿੰਦਾ ਸੀ ਅਤੇ ਇਨ੍ਹਾਂ ਦਾ ਕੰਮ ਚਲਦਾ ਜਾਂਦਾ ਸੀ। ਪਰ ਜਦੋਂ ਜੀਵ ਨੂੰ ਦੇਹੀ ਵਿਚੋਂ ਨਿਕਲਣਾ ਪਿਆ ਤਾਂ ਇਨ੍ਹਾਂ ਦਾ ਡੇਰਾ ਵੀ ਨਾਲ ਹੀ ਪੁੱਟਿਆ ਗਿਆ।

## ਸਾਰੰਸ਼ ਅਤੇ ਸਿਧਾਂਤ

ਸਰੀਰ ਬਿਨਸਹਾਰ ਹੈ ਪਰ ਅਗਿਆਨੀ ਮਨੁੱਖ ਜੀਵਨ ਭਰ ਇਸ ਨੂੰ ਸਵਾਰਨ ਵਿਚ ਹੀ ਖੱਚਤ ਰਹਿੰਦਾ ਹੈ। ਸੰਸਾਰਕ ਧੰਧਿਆਂ ਵਿਚ ਫਸ ਕੇ ਸੱਚੀ ਕਾਰ (ਨਾਮ-ਚਿੰਤਨ) ਨੂੰ ਭੁਲਾ ਦਿੰਦਾ ਹੈ। ਉਹ ਸਰੀਰ ਜਿਸ ਨਾਲ ਜਿਉਂਦੇ ਜੀਅ ਸਭ ਕੋਈ ਮੋਹ ਤੇ ਪਿਆਰ ਕਰਦਾ ਸੀ, ਮਰਨ ਮਗਰੋਂ ਡਰਾਉਣਾ ਰੂਪ ਧਾਰਨ ਕਰ ਲੈਂਦਾ ਹੈ। ਸਰੀਰ ਛੱਡਣ ਤੇ ਹੀ ਇਸ ਦੇ ਸਾਰੇ ਸਰੀਰਕ ਸਬੰਧ ਅਤੇ ਹੰਗਤਾ ਮਮਤਾ ਮੁੱਕ ਜਾਂਦੀ ਹੈ। ਇਹ ਭੁਲੇਖਾ ਮਨ ਵਿਚੋਂ ਕੱਢ ਦੇਣਾ ਚਾਹੀਦਾ ਹੈ ਕਿ ਆਪਣੇ ਜੀਵਨ ਵਿਚ ਜੋ ਸੰਸਕਾਰ ਕਰੀਦੇ ਹਨ ਉਹ ਦੇਹੀ ਛੱਡਣ ਨਾਲ ਨਾਸ਼ ਹੋ ਜਾਂਦੇ ਹਨ। ਸਗੋਂ ਇਨ੍ਹਾਂ ਸੰਸਕਾਰਾਂ ਦੇ ਆਧਾਰ ਤੇ ਹੀ ਰੱਬੀ-ਦਰਗਾਹ ਵਿਚ ਨਿਬੇੜਾ ਹੁੰਦਾ ਹੈ। ਜਿਹੜਾ ਮਨੁੱਖ ਗੁਰਮਤਿ ਦਾ ਪੱਲਾ ਫੜ ਕੇ ਪ੍ਰਭੂ ਦੇ ਗੁਣਾਂ ਨੂੰ ਸੰਭਾਲਦਾ ਰਹਿੰਦਾ ਹੈ, ਉਹ ਸੱਚੀ ਕਾਰ ਕਰਦਾ ਹੈ ਅਤੇ ਰੱਬੀ-ਦਰਗਾਹ ਵਿਚ ਸੱਚੇ ਆਦਰ ਦਾ ਭਾਗੀ ਬਣਦਾ ਹੈ। ਇਸਦੇ ਉਲਟ ਜਿਹੜਾ ਮਨੁੱਖ ਗੁਰਮਤਿ ਵਿਰੁੱਧ ਆਪਣੀ (ਬੁਧੀ

ਅਨੁਸਾਰ) ਜੀਵਨ-ਕਾਰ ਕਮਾਉਂਦਾ ਹੈ ਉਹ ਆਵਾਗਉਣ ਦੇ ਚੱਕਰ ਵਿਚ ਪਿਆ ਹੋਇਆ ਸਦਾ ਹੀ ਚੌਰਾਸੀ ਦਾ ਦੁਖ ਭੋਗਦਾ ਰਹਿੰਦਾ ਹੈ।

**ਸਿਰੀਰਾਗੁ ਮਹਲਾ ੧ ॥ ਤਨੁ ਜਲਿ ਬਲਿ ਮਾਟੀ ਭਇਆ, ਮਨੁ ਮਾਇਆ ਮੋਹਿ ਮਨੂਰੁ ॥ ਅਉਗਣ ਫਿਰਿ ਲਾਗੂ ਭਏ, ਕੂਰਿ ਵਜਾਵੈ ਤੂਰੁ ॥ ਬਿਨੁ ਸਬਦੈ ਭਰਮਾਈਐ, ਦੁਬਿਧਾ ਡੋਬੇ ਪੂਰੁ ॥੧॥ ਮਨ ਰੇ ! ਸਬਦਿ ਤਰਹੁ ਚਿਤੁ ਲਾਇ ॥ ਜਿਨਿ ਗੁਰਮੁਖਿ ਨਾਮੁ ਨ ਬੂਝਿਆ, ਮਰਿ ਜਨਮੈ ਆਵੈ ਜਾਇ॥੧॥ਰਹਾਉ॥ ਤਨੁ ਸੂਚਾ ਸੋ ਆਖੀਐ, ਜਿਸੁ ਮਹਿ ਸਾਚਾ ਨਾਉ ॥ ਭੈ ਸਚਿ ਰਾਤੀ ਦੇਹੁਰੀ, ਜਿਹਵਾ ਸਚੁ ਸੁਆਉ ॥ ਸਚੀ ਨਦਰਿ ਨਿਹਾਲੀਐ, ਬਹੁੜਿ ਨ ਪਾਵੈ ਤਾਉ ॥੨॥ ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲੁ ਹੋਇ ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥ ਨਿਰਮਲੁ, ਮੈਲਾ ਨਾ ਥੀਐ, ਸਬਦਿ ਰਤੇ ਪਤਿ ਹੋਇ ॥੩॥ ਇਹੁ ਮਨੁ ਸਾਚਿ ਸੰਤੋਖਿਆ, ਨਦਰਿ ਕਰੇ ਤਿਸੁ ਮਾਹਿ ॥ ਪੰਚ ਭੂਤ ਸਚਿ ਭੈ ਰਤੇ, ਜੋਤਿ ਸਚੀ ਮਨ ਮਾਹਿ ॥ ਨਾਨਕ, ਅਉਗਣ ਵੀਸਰੇ, ਗੁਰਿ ਰਾਖੇ ਪਤਿ ਤਾਹਿ॥੪॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਾਹਿੰ, ਤਾਹਿੰ, ਨਾਉਂ।

**ਫੁਟਕਲ :** 'ਮੋਹਿ' ਨੂੰ 'ਮੋਹੇ' ਅਤੇ 'ਇਹੁ' ਸ਼ਬਦ ਨੂੰ 'ਇਹੋ' ਪੜ੍ਹਨਾ ਠੀਕ ਨਹੀਂ, ਇਸ ਤੋਂ ਅਣਗਹਿਲੀ ਪ੍ਰਗਟ ਹੁੰਦੀ ਹੈ, ਕਿਉਂਕਿ 'ਮੋਹਿ' ਦੇ ਹਾਹੇ ਨੂੰ ਲਗੀ ਹੋਈ ਸਿਹਾਰੀ ਕਾਰਕ ਦੀ ਲਖਾਇਕ ਹੈ ਅਤੇ 'ਇਹੁ' ਦੇ ਹਾਹੇ ਨੂੰ ਵਰਤਿਆ ਔਂਕੜ ਇਕ ਬਚਨ ਪੜਨਾਵ ਦਾ ਸੂਚਕ ਹੈ।

**ਨੋਟ :** ਜਿਥੇ 'ਮੋਹਿ' ਸ਼ਬਦ ਦਾ ਅਰਥ 'ਮੈਨੂੰ' ਲਗਦਾ ਹੋਵੇ ਉਥੇ ਹਾਹੇ ਨੂੰ ਲੱਗੀ ਸਿਹਾਰੀ ਦਾ ਉਚਾਰਣ ਕੀਤਾ ਜਾਂਦਾ ਹੈ ਪਰ ਜਿਥੇ ਸਿਹਾਰੀ ਦੀ ਮਾਤ੍ਰਾ ਕਾਰਕ ਰੂਪ ਅੰਦਰ ਵਰਤੀ ਗਈ ਹੋਵੇ ਉਥੇ ਨਹੀਂ ਕੀਤਾ ਜਾਂਦਾ।

**ਪਦ ਅਰਥ:** ਮੋਹਿ=ਮੋਹ ਵਿਚ। ਮਨੂਰੁ=ਲੋਹੇ ਦੀ ਮੈਲ, ਜਾਂ ਚੂਰਾ। ਲਾਗੂ=ਪਿਛਾ ਕਰਨ ਵਾਲੇ, ਵੈਰੀ। ਕੂਰਿ=ਕੂੜ ਵਿਚ। ਤੂਰੁ=ਤੁਰਮ, ਰਣਸਿੰਗਾ ਭਾਵ ਰੰਗ ਰਲੀਆਂ ਮਨਾਉਂਦਾ ਹੈ। ਦੁਬਿਧਾ=ਦੂਜਾ ਭਾਉ। ਪੂਰੁ=ਬੇੜੀ ਵਿਚ ਬੈਠੇ ਬੰਦਿਆਂ ਦਾ ਟੋਲਾ। ਸੁਆਉ=ਸੁਆਦ। ਸਮੋਇ= ਸਮਾਈ, ਇਸਥਿਤ ਕਰ ਦਿੱਤੀ। ਸੰਤੋਖਿਆ=ਸਬਰ ਸਹਿਤ (ਪ੍ਰਸੰਨ) ਹੋਇਆ। ਪੰਚ ਭੂਤ=ਪੰਜ ਤੱਤ ਭਾਵ ਸਰੀਰ।

**ਅਰਥ :** (ਨਾਮ ਹੀਣ ਮਨੁੱਖ ਦੀ ਇਹ ਦਸ਼ਾ ਹੈ ਕਿ ਉਸ ਦਾ)ਸਰੀਰ (ਤਾਂ ਤ੍ਰਿਸ਼ਨਾ ਰੂਪੀ ਅੱਗ ਵਿੱਚ) ਸੜ ਬਲ ਕੇ ਮਿੱਟੀ (ਭਾਵ ਸੁਆਹ) ਹੋ ਗਿਆ ਹੈ (ਅਤੇ) ਮਨ ਮਾਇਆ ਦੇ ਮੋਹ ਵਿਚ (ਪੈ ਕੇ) ਚੂਰ ਹੋ ਗਿਆ ਹੈ। (ਉਸ ਦੇ ਆਪਣੇ) ਅਵਗੁਣ ਹੀ ਫਿਰ (ਉਸ ਦੇ) ਵੈਰੀ ਬਣ ਗਏ (ਪਰ ਇਹ ਅਜੇ ਭੀ) ਕੂੜ ਵਿਚ (ਰਚ-ਮਿਚ ਕੇ) ਰੰਗ-ਰਲੀਆਂ ਮਨਾ ਰਿਹਾ ਹੈ। (ਅਸਲ ਵਿਚ) ਗੁਰੂ ਦੇ ਸ਼ਬਦ (ਉਪਦੇਸ਼) ਤੋਂ ਬਿਨਾਂ (ਦੁਬਿਧਾ ਵਿਚ) ਡਕੇ-ਡੋਲੇ ਖਾ ਰਿਹਾ ਹੈ (ਪਰ ਇਸ ਅਗਿਆਨੀ ਨੂੰ ਇਹ

ਪਤਾ ਨਹੀਂ ਕਿ ਇਹ) ਦੁਬਿਧਾ (ਦੀ ਬੇੜੀ ਪੂਰਾਂ ਦੇ) ਪੂਰ ਡੋਬ ਦਿੰਦੀ ਹੈ।੧।

(ਭਾਵ ਜਿਹੜਾ ਮਨੁੱਖ ਦੁਬਿਧਾ-ਰੂਪ ਬੇੜੀ ਵਿਚ ਸਵਾਰ ਹੁੰਦਾ ਹੈ ਉਹ ਸੰਸਾਰ ਸਾਗਰ ਵਿਚ ਡੁੱਬ ਜਾਂਦਾ ਹੈ, ਇਸ ਲਈ ਮਨ ਨੂੰ ਗੁਰ-ਦੀਖਿਆ ਰਾਹੀਂ ਇਹ ਸਮਝਾਉਣਾ ਚਾਹੀਦਾ ਹੈ ਕਿ) ਹੇ ਮਨ! (ਮਿੱਤਰ ਜੀ! ਤੁਸੀਂ) ਗੁਰ-ਸ਼ਬਦ (ਉਪਦੇਸ਼) ਵਿਚ ਚਿਤ-ਬ੍ਰਿਤੀ ਲਾਉ (ਇਸਤਰ੍ਹਾਂ ਸੰਸਾਰ ਸਾਗਰ ਤੋਂ) ਤਰ ਜਾਓਗੇ। ਜਿਸ (ਮਨੁੱਖ) ਨੇ ਗੁਰੂ ਦੁਆਰਾ ਨਾਮ ਨੂੰ ਲਖਿਆ (ਭਾਵ ਸਮਝਿਆ) ਨਹੀਂ (ਉਹ) ਮਰ ਕੇ ਜੰਮਦਾ ਅਤੇ ਆਉਂਦਾ ਜਾਂਦਾ ਰਹਿੰਦਾ ਹੈ (ਭਾਵ ਜੰਮਣ ਮਰਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ)।੧।ਰਹਾਉ।

ਉਹ ਸਰੀਰ (ਹੀ) ਪਵਿਤਰ ਆਖਿਆ ਜਾਂਦਾ ਹੈ ਜਿਸ ਵਿਚ (ਪਰਮੇਸੁਰ ਦਾ) ਸੱਚਾ ਨਾਮ (ਟਿਕਿਆ ਹੋਇਆ ਹੁੰਦਾ) ਹੈ, (ਅਰਥਾਤ ਜਿਸ ਮਨੁੱਖ ਦੀ) ਦੇਹੀ ਰੱਬੀ-ਡਰ ਅਤੇ ਸੱਚ ਵਿਚ ਰੱਤੀ (ਲੀਨ ਰਹਿੰਦੀ) ਹੋਵੇ, (ਉਸ) ਜੀਭ ਨੂੰ ਸੱਚ (ਸਤਿ ਨਾਮ) ਦਾ ਸੁਆਦ ਆਉਂਦਾ ਹੈ। (ਫਿਰ ਅਜਿਹੇ ਮਨੁੱਖ ਨੂੰ ਰੱਬੀ-ਦਰਗਾਹ ਵਿਚ) ਸੱਚੀ ਦ੍ਰਿਸ਼ਟੀ ਨਾਲ ਵੇਖਿਆ ਜਾਂਦਾ ਹੈ (ਅਤੇ) ਮੁੜ ਕੇ ਤਾਉ (ਸੇਕ) ਵਿਚ ਨਹੀਂ ਪਾਇਆ ਜਾਂਦਾ (ਭਾਵ ਗਰਭ-ਜੂਨੀ ਵਿਚ ਨਹੀਂ ਪੈਂਦਾ)।੨।

(ਸੱਚੀ ਨਦਰਿ ਦਾ ਪਾਤਰ ਬਣਨ ਲਈ ਵਾਹਿਗੁਰੂ ਜੀ ਦੀ ਵਡਿਆਈ ਦਾ ਵਰਨਣ ਕਰਦੇ ਹੋਏ ਗੁਰਦੇਵ ਜੀ ਫੁਰਮਾਉਂਦੇ ਹਨ ਕਿ ਉਸ) ਸਤਿ ਸਰੂਪ (ਪਰਮੇਸੁਰ) ਤੋਂ ਹਵਾ (ਦਾ ਤੱਤ) ਪ੍ਰਗਟ ਹੋਇਆ (ਅਤੇ) ਹਵਾ ਤੋਂ ਪਾਣੀ ਹੋਂਦ ਵਿਚ ਆਇਆ। (ਫਿਰ) ਪਾਣੀ ਤੋਂ ਤਿੰਨਾਂ ਭਵਣਾਂ (ਭਾਵ ਸਾਰੇ ਜਗਤ ਦਾ) ਪਸਾਰਾ ਕੀਤਾ (ਗਿਆ ਅਤੇ) ਘਟਾਂ ਘਟਾਂ ਵਿਚ (ਸਭ ਸਰੀਰਾਂ ਵਿਚ ਆਪਣੀ) ਜੋਤਿ ਇਸਥਿਤ ਕਰ ਦਿੱਤੀ। (ਸੋ, ਜਿਹੜਾ ਮਨੁੱਖ ਇਸ ਨੂਰੀ ਜੋਤਿ ਵਿਚ ਆਪਣੀ ਬ੍ਰਿਤੀ ਟਿਕਾ ਲੈਂਦਾ ਹੈ ਉਹ ਸਦਾ ਹੀ) ਨਿਰਮਲ (ਰਹਿੰਦਾ ਹੈ, ਉਹ ਕਦੇ ਵੀ ਮਾਇਆ ਵਿਚ ਭਰਮ ਕੇ) ਮੈਲਾ ਨਹੀਂ ਹੁੰਦਾ, (ਗੁਰ) ਸ਼ਬਦ ਵਿਚ ਲੀਨ (ਰਹਿਣ ਨਾਲ ਉਸ ਦੀ ਪਰਲੋਕ ਵਿਚ) ਇਜ਼ਤ ਹੁੰਦੀ ਹੈ।੩।

(ਅਜਿਹੇ ਮਨੁੱਖ ਨੇ ਆਪਣਾ) ਇਹ ਮਨ, ਸੱਚ ਵਿਚ ਪ੍ਰਸੰਨ ਕੀਤਾ ਹੈ, (ਉਹ) ਉਸ ਸੱਚ ਵਿਚ ਹੀ (ਆਪਣੀ) ਨਜ਼ਰ ਟਿਕਾਉਂਦਾ ਹੈ। (ਉਸ ਦੇ ਸਰੀਰ ਦੇ) ਪੰਜ ਤੱਤ ਸਚੁ ਦੁਆਰਾ ਰੱਬੀ-ਭੈ ਵਿਚ ਲੀਨ ਰਹਿੰਦੇ ਹਨ (ਅਤੇ ਉਸ ਦੇ) ਮਨ ਵਿਚ ਸੱਚੀ ਜੋਤਿ ਦਾ (ਸਦੀਵੀ ਪ੍ਰਕਾਸ਼ ਹੋਇਆ ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਦੇ ਮਨ ਤੋਂ ਹਰ ਪ੍ਰਕਾਰ ਦੇ) ਅਉਗੁਣ ਵੀਸਰੇ (ਭਾਵ ਖ਼ਤਮ ਹੋ ਗਏ ਹਨ ਅਤੇ) ਰੱਖਿਆ ਕਰਨ ਵਾਲੇ ਗੁਰੂ ਨੇ ਉਸ ਦੀ ਪਤਿ ਰੱਖ ਲਈ ਹੈ।੪।੧੫।

## ਅਰਥ ਭੇਦ ਅਤੇ ਨਿਰਣੈ

**ਸਚੀ ਨਦਰਿ ਨਿਹਾਲੀਐ, ਬਹੁੜਿ ਨ ਪਾਵੈ ਤਾਉ ॥**

ਇਸ ਪੰਕਤੀ ਦੇ ਪਹਿਲੇ ਅੱਧੇ ਭਾਗ ਦੇ ਅਰਥਾਂ ਵਿਚ ਅੰਤਰ ਹੈ, ਜਿਵੇਂ:-

ੳ) ਉਨ ਪੁਰਖੋਂ ਨੇ ਸਚੀ ਨਦਰਿ ਨਿਹਾਲੀਐ, ਯਥਾਰਥ ਆਤਮ ਮਤਿ ਦੇ ਪਰਤਾਪ ਸੇ ਪਰਮਾਤਮਾ ਸਰੂਪ ਦੇਖੀਯੇ ਹੈ। [ਪੰ. ਤਾਰਾ ਸਿੰਘ ਨਰੋਤਮ

ਅ) ਵਹੁ ਪੁਰਸ਼ ਜਬ ਗੁਰੂ ਕੀ ਸਚੀ ਨਦਰ ਕਰਕੇ ਨਿਹਾਲ ਹੂਆ। [ਫਰੀਦਕੋਟ ਸਟੀਕ

**ਨਿਰਣੈ :** ਇਥੇ 'ਸੱਚੀ ਨਦਰਿ' ਤੋਂ ਭਾਵ ਮਨੁੱਖ ਦੀ ਨਜ਼ਰ ਨਹੀਂ, ਵਾਹਿਗੁਰੂ ਦੀ ਨਜ਼ਰ ਹੈ। 'ਨਿਹਾਲੀਐ' ਦੇ ਅਰਥ 'ਨਿਹਾਲ' ਨਹੀਂ, 'ਵੇਖਣਾ' ਹੈ। ਗੁਰਬਾਣੀ ਵਿਚ ਇਸ ਪਦ ਦੀ ਵਰਤੋਂ ਹੋਰ ਥਾਂ ਤੇ ਵੀ ਕੀਤੀ ਹੋਈ ਮਿਲਦੀ ਹੈ। ਜਿਵੇਂ:-

**ਆਪਹੁ ਕਛੂ ਨ ਹੋਇ, ਪ੍ਰਭ ਨਦਰਿ ਨਿਹਾਲੀਐ ॥** **[ਪੰਨਾ ੫੧੮**

## ਸਾਰੰਸ਼ ਅਤੇ ਸਿਧਾਂਤ

ਜਦੋਂ ਤਕ ਜੀਵ ਦੀ ਗੁਰ-ਉਪਦੇਸ਼ ਨਾਲ ਸਾਂਝ ਨਹੀਂ ਬਣਦੀ ਓਦੋਂ ਤਕ ਇਸ ਦਾ ਮਨ ਮਾਇਆ ਦੇ ਮੋਹ ਵਿਚ ਪਿਆ ਹੋਇਆ ਮਨੂਰ ਵਾਂਗ ਨਿਕੰਮਾ ਰਹਿੰਦਾ ਹੈ। ਇਸਦੇ ਮਨ ਅਤੇ ਤਨ ਉਤੇ ਅਉਗੁਣਾਂ ਦੀ ਮੈਲ ਚੜ੍ਹ ਜਾਂਦੀ ਹੈ ਜਿਸ ਨਾਲ ਇਹ ਕੁਰੂਪ ਹੋ ਜਾਂਦਾ ਹੈ। ਜਦੋਂ ਤਕ ਮਨੁੱਖ ਰੱਬੀ-ਭੈ ਵਿਚ ਆਪਣਾ ਆਪ ਢਾਲਦਾ ਨਹੀਂ ਓਦੋਂ ਤਕ ਭਗਤੀ ਮਾਰਗ ਦਾ ਆਤਮ ਦਰਸੀ ਨਹੀਂ ਬਣ ਸਕਦਾ। ਪ੍ਰਭੂ ਦੀ ਨਦਰ ਦਾ ਪਾਤਰ ਤਾਂ ਹੀ ਬਣ ਸਕੀਦਾ ਹੈ ਜੇ ਸਤਿ-ਮਾਰਗ ਦਾ ਧਾਰਨੀ ਬਣ ਕੇ ਗੁਰ-ਸ਼ਬਦ ਵਿਚ ਆਪਣੇ ਚਿੱਤ ਨੂੰ ਜੋੜ ਕੇ ਅੰਦਰ ਤੇ ਬਾਹਰ ਹਰ ਥਾਂ ਉਸ ਪ੍ਰਭੂ ਦੀ ਅਗੰਮੀ ਜੋਤਿ ਦੇ ਦਰਸ਼ਕ ਬਣੇ ਰਹੀਏ। ਇਸ ਤਰ੍ਹਾਂ ਦੀ ਕਰਣੀ ਨਾਲ ਗੁਰੂ ਦੀ ਕਿਰਪਾ ਹੁੰਦੀ ਹੈ ਅਤੇ ਸੰਸਾਰ ਸਾਗਰ ਤੋਂ ਪਾਰ ਹੋ ਜਾਈਦਾ ਹੈ।

**ਸਿਰੀਰਾਗੁ ਮਹਲਾ ੧ ॥ ਨਾਨਕ, ਬੇੜੀ ਸਚ ਕੀ, ਤਰੀਐ ਗੁਰ ਵੀਚਾਰਿ ॥ ਇਕਿ ਆਵਹਿ, ਇਕਿ ਜਾਵਹੀ, ਪੂਰਿ ਭਰੇ ਅਹੰਕਾਰਿ ॥ ਮਨਹਠਿ ਮਤੀ ਬੂਡੀਐ, ਗੁਰਮੁਖਿ ਸਚੁ ਸੁ ਤਾਰਿ ॥੧॥ ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ॥ ਜਿਉ ਭਾਵੈ ਤਿਉ ਰਾਖੁ ਤੂ, ਮੈ ਅਵਰੁ ਨ ਦੂਜਾ ਕੋਇ ॥੧॥ ਰਹਾਉ॥ ਆਗੈ ਦੇਖਉ ਡਉ ਜਲੈ, ਪਾਛੈ ਹਰਿਓ ਅੰਗੂਰੁ ॥ ਜਿਸ ਤੇ ਉਪਜੈ ਤਿਸ ਤੇ ਬਿਨਸੈ, ਘਟਿ ਘਟਿ ਸਚੁ ਭਰਪੂਰਿ ॥ ਆਪੇ ਮੇਲਿ ਮਿਲਾਵਹੀ, ਸਾਚੈ ਮਹਲਿ ਹਦੂਰਿ ॥੨॥ ਸਾਹਿ ਸਾਹਿ ਤੁਝੁ ਸੰਮਲਾ, ਕਦੇ ਨ ਵਿਸਾਰੇਉ ॥ ਜਿਉ ਜਿਉ ਸਾਹਿਬੁ ਮਨਿ ਵਸੈ, ਗੁਰਮੁਖਿ ਅੰਮ੍ਰਿਤੁ ਪੇਉ ॥ ਮਨੁ ਤਨੁ ਤੇਰਾ ਤੂ ਧਣੀ, ਗਰਬੁ ਨਿਵਾਰਿ ਸਮੇਉ ॥੩॥ ਜਿਨਿ ਏਹੁ ਜਗਤੁ ਉਪਾਇਆ, ਤ੍ਰਿਭਵਣੁ ਕਰਿ ਆਕਾਰੁ ॥ ਗੁਰਮੁਖਿ ਚਾਨਣੁ ਜਾਣੀਐ, ਮਨਮੁਖਿ ਮੁਗਧੁ ਗੁਬਾਰੁ ॥ ਘਟਿ ਘਟਿ ਜੋਤਿ ਨਿਰੰਤਰੀ, ਬੂਝੈ ਗੁਰਮਤਿ ਸਾਰੁ ॥੪॥ ਗੁਰਮੁਖਿ ਜਿਨੀ ਜਾਣਿਆ, ਤਿਨ ਕੀਚੈ ਸਾਬਾਸਿ ॥ ਸਚੇ ਸੇਤੀ ਰਲਿ ਮਿਲੇ, ਸਚੇ ਗੁਣ ਪਰਗਾਸਿ ॥ ਨਾਨਕ, ਨਾਮਿ ਸੰਤੋਖੀਆ, ਜੀਉ ਪਿੰਡੁ ਪ੍ਰਭ ਪਾਸਿ ॥੫॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਆਵਹਿਂ, ਜਾਵਹੀਂ, ਮਿਲਾਵਹੀਂ, ਕਿਉਂ, ਜਿਉਂ, ਮੈਂ, ਦੇਖਉਂ, ਵਿਸਾਰੇਉਂ, ਪੇਉਂ, ਸਮੇਉਂ। **ਬਿੰਦੀ ਰਹਿਤ :** ਮਤੀ, ਸੰਤੋਖੀਆ।

**ਫੁਟਕਲ :** 'ਸੁਤਾਰਿ' ਜੁੜਵਾਂ ਸ਼ਬਦ ਨਹੀਂ ਜਿਵੇਂ ਕਿ ਕਈ ਸ਼ਬਦਾਂ ਦੇ ਆਦਿ ਵਿਚ 'ਸੁ' ਦੀ ਵਰਤੋਂ 'ਸ੍ਰੇਸ਼ਟ' ਦੇ ਅਰਥ ਦਿੰਦੀ ਹੈ। ਇਥੇ ਪਾਠ ਪਦਛੇਦ ਕਰਕੇ 'ਸਚੁ ਸੁ ਤਾਰਿ' ਕਰਨਾ ਹੈ।

**ਪਦ ਅਰਥ :** ਬੂਡੀਐ=ਡੁੱਬ ਜਾਈਦਾ ਹੈ। ਸਚੁ ਸੁ=ਉਹ ਸਤਿ ਸਰੂਪ। ਤਾਰਿ=ਤਾਰ ਲੈਂਦਾ ਹੈ। ਡਉ=ਜੰਗਲ ਦੀ ਅਗਨੀ। ਹਰਿਓ ਅੰਗੂਰੁ=ਪੁੰਗਰੀ ਹੋਈ ਹਰਿਆਵਲ (ਹਰਾ ਅੰਗੂਰ)। ਭਰਪੂਰਿ=ਪਰੀਪੂਰਨ। ਸਾਹਿ ਸਾਹਿ=ਸੁਆਸ ਸੁਆਸ ਨਾਲ। ਸੰਮਲਾਂ=ਯਾਦ ਕਰਾਂ। ਨ ਵਿਸਾਰੇਉ=

(ਮੈਂ) ਨਾ ਵਿਸਾਰਾਂ। ਅੰਮ੍ਰਿਤੁ ਪੇਉ=(ਮੈਂ) ਅੰਮ੍ਰਿਤ ਪੀਵਾਂ। ਸਮੇਉ=(ਮੈਂ) ਸਮਾਵਾਂ। ਤ੍ਰਿਭਵਣੁ=ਸਵਰਗ, ਪ੍ਰਿਥਵੀ ਅਤੇ ਪਾਤਾਲ। ਚਾਨਣੁ=(ਜੋਤਿ ਰੂਪ) ਪ੍ਰਕਾਸ਼। ਜੋਤਿ ਨਿਰੰਤਰੀ=ਇਕ ਰਸ ਵਿਆਪਕ ਜੋਤਿ। ਸਾਰੁ=ਸ੍ਰੇਸ਼ਟ, ਤੱਤ। ਸੰਤੋਖੀਆ=ਤ੍ਰਿਪਤ ਹੋ ਗਏ (ਸੰਤੁਸ਼ਟ ਹੋ ਗਏ)।

**ਅਰਥ :** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਸੰਸਾਰ ਭਵਜਲ ਤੋਂ ਪਾਰ ਹੋਣ ਲਈ ਕੇਵਲ) ਸੱਚ ਦੀ ਬੇੜੀ (ਭਾਵ ਸਤਿਵਾਦੀ ਜੀਵਨ ਦੀ ਲੋੜ ਹੈ, ਫਿਰ ਉਸ ਬੇੜੀ ਵਿਚ ਬੈਠ ਕੇ) ਗੁਰੂ ਦੀ ਵਿਚਾਰਧਾਰਾ ਦੁਆਰਾ (ਹੀ ਸੰਸਾਰ ਤੋਂ) ਤਰ ਸਕੀਦਾ ਹੈ। (ਆਪਣੀ ਮੱਤ ਦੇ) ਹੰਕਾਰ ਕਾਰਨ ਹੀ (ਪੂਰਾਂ ਦੇ) ਪੂਰ ਭਰੇ ਹੋਏ ਆਉਂਦੇ ਹਨ (ਭਾਵ ਜੰਮਦੇ ਹਨ ਤੇ) ਕਈ ਜਾਂਦੇ (ਭਾਵ ਮਰ ਜਾਂਦੇ) ਹਨ। (ਅਸਲੀਅਤ ਇਹ ਹੈ ਕਿ) ਮਨ ਦੀ ਹਠ ਵਾਲੀ ਮਤ ਦੁਆਰਾ (ਸੰਸਾਰ ਸਾਗਰ ਵਿਚ) ਡੁੱਬ ਜਾਈਦਾ ਹੈ ਤੇ ਗੁਰੂ ਦੇ ਬਚਨਾਂ ਅਨੁਸਾਰ ਚਲਨ ਵਾਲੇ ਨੂੰ ਉਹ ਸਤਿ ਸਰੂਪ (ਪਰਮਾਤਮਾ) ਤਾਰ ਦਿੰਦਾ ਹੈ।੧।

(ਆਪਣੇ ਅੰਤਰ-ਆਤਮੇ ਦੀ ਵਿਚਾਰ ਨੂੰ ਹੈਰਾਨੀ ਨਾਲ ਪ੍ਰਗਟ ਕਰਦੇ ਹਨ ਕਿ) ਗੁਰ-ਪਮੇਸ਼ਰ ਤੋਂ ਬਿਨਾਂ (ਸੰਸਾਰ ਸਾਗਰ ਤੋਂ) ਕਿਵੇਂ ਤਰਿਆ ਜਾ ਸਕਦਾ ਹੈ। (ਫਿਰ ਗੁਰੂ ਤੋਂ ਬਿਨਾਂ ਕਿਵੇਂ ਸੱਚਾ ਆਤਮਕ) ਸੁਖ (ਪ੍ਰਾਪਤ) ਹੋਵੇ? (ਭਾਵ ਨਹੀਂ ਹੋ ਸਕਦਾ)। (ਇਸ ਲਈ ਮੁੜ ਮਨ ਨੂੰ ਪ੍ਰਭੂ ਨਾਲ ਜੋੜਦੇ ਹਨ ਕਿ ਹੇ ਪ੍ਰਭੂ ! ਮੇਰੀ ਤੇਰੇ ਅਗੇ ਜੋਦੜੀ ਹੈ ਕਿ) ਜਿਵੇਂ ਵੀ ਤੇਰੀ ਮਰਜੀ ਹੈ ਉਸੇ ਤਰ੍ਹਾਂ ਤੂੰ (ਮੈਨੂੰ ਸੰਸਾਰ ਸਾਗਰ) ਤੋਂ ਬਚਾ ਲੈ (ਕਿਉਂਕਿ ਤੇਰੇ ਬਿਨਾਂ) ਮੇਰਾ ਹੋਰ ਦੂਜਾ ਕੋਈ (ਰੱਖਿਆ ਕਰਨ ਵਾਲਾ) ਨਹੀਂ ਹੈ।੧।ਰਹਾਉ।

(ਹੁਣ ਫਿਰ ਇਸ ਜਗਤ ਦੇ ਅਸਚਰਜ ਦ੍ਰਿਸ਼ ਦਾ ਵਰਨਣ ਕਰਦੇ ਹੋਏ ਫੁਰਮਾਉਂਦੇ ਹਨ ਕਿ ਮੈਂ ਆਪਣੇ) ਅੱਗੇ (ਭਾਵ ਸਾਹਮਣੇ) ਵੇਖਦਾ ਹਾਂ (ਤਾਂ ਦਾਵਾ) ਅਗਨੀ ਬਲ ਰਹੀ ਹੈ (ਜਿਸ ਨਾਲ ਸੰਸਾਰ ਰੂਪੀ ਧੰਨ ਸੜ ਰਿਹਾ ਹੈ, ਭਾਵ ਮਰੇ ਹੋਏ ਮਨੁੱਖਾਂ ਨੂੰ ਸ਼ਮਸ਼ਾਨ ਰੂਪੀ ਜੰਗਲ ਵਿਚ ਅਗਨ-ਭੇਟ ਕੀਤਾ ਜਾ ਰਿਹਾ ਹੈ ਪਰ ਜਦੋਂ) ਪਿਛਲੇ (ਪਾਸੇ ਨਿਗਾਹ ਮਾਰਦਾ ਹਾਂ, ਤਾਂ ਹੋਰ) ਅੰਗੂਰ ਹਰਾ ਹੋ ਰਿਹਾ ਹੈ (ਭਾਵ ਨਵੇਂ ਜੰਮੇ ਜੀਆਂ ਨਾਲ ਜਗਤ ਰੂਪ ਅੰਗੂਰਾਂ ਦੀ ਵੇਲ ਹਰੀ-ਭਰੀ ਹੋ ਰਹੀ ਹੈ)। ਜਿਸ (ਪ੍ਰਭੂ ਤੋਂ ਸ੍ਰਿਸ਼ਟੀ) ਪੈਦਾ ਹੁੰਦੀ ਹੈ ਉਸੇ ਤੋਂ ਨਾਸ਼ ਹੁੰਦੀ ਹੈ (ਭਾਵ ਜਨਮ ਤੇ ਮੌਤ ਉਸ ਅਕਾਲ ਪੁਰਖ ਦੇ ਹੁਕਮ ਵਿਚ ਹੈ ਅਤੇ ਉਹ) ਸਤਿ ਸਰੂਪ ਹਰੇਕ ਹਿਰਦੇ ਵਿਚ ਪਰੀਪੂਰਨ ਹੈ। (ਉਹ) ਆਪ ਹੀ ਮੇਲ (ਦਾ ਕਾਰਨ ਬਣਾ) ਕੇ (ਜੀਵ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ (ਇਸ ਤਰ੍ਹਾਂ ਜੀਵ) ਸੱਚੇ ਦੇ ਸਰੂਪ (ਅਤੇ ਉਸ ਦੀ) ਹਜ਼ੂਰੀ ਵਿਚ (ਜੁੜਿਆ ਰਹਿੰਦਾ ਹੈ)।੨।

(ਗੁਰਦੇਵ ਹੁਣ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਮੈਂ) ਹਰੇਕ ਸੁਆਸ ਨਾਲ ਤੈਨੂੰ ਯਾਦ ਕਰਦਾ ਰਹਾਂ, ਕਦੇ ਵੀ ਨਾ ਵਿਸਾਰਾਂ। ਜਿਉਂ ਜਿਉਂ ਸਾਹਿਬ (ਪ੍ਰਭੂ) ਮਨ ਵਿਚ ਵਸ ਰਿਹਾ ਹੋਵੇ ਤਿਉਂ ਤਿਉਂ ਗੁਰੂ ਦੁਆਰਾ (ਮੈਂ ਸਾਹਿਬ ਦਾ ਨਾਮ-ਰੂਪੀ) ਅੰਮ੍ਰਿਤ ਪੀਂਦਾ ਰਹਾਂ। (ਹੇ ਪ੍ਰਭੂ !) ਤੂੰ ਮੇਰਾ ਮਾਲਕ ਹੈਂ (ਇਹ) ਮਨ ਤੇ ਤਨ (ਸਭ ਕੁਝ) ਤੇਰਾ ਹੈ (ਤੇਰੀ ਕਿਰਪਾ ਨਾਲ ਹੀ ਮੈਂ ਆਪਣਾ) ਹੰਕਾਰ ਦੂਰ ਕਰਕੇ (ਤੇਰੇ ਵਿਚ ਹੀ) ਸਮਾਇਆ ਰਹਾਂ।੩।

ਜਿਸ (ਪ੍ਰਭੂ) ਨੇ ਇਸ ਜਗਤ ਦੀ ਰਚਨਾ ਕੀਤੀ ਹੈ, ਤਿੰਨ ਭਵਣ (ਸੁਰਗ, ਮਾਤ ਅਤੇ ਪਇਆਲ ਲੋਕ) ਬਣਾ ਕੇ (ਸਾਰਾ ਜਗਤ) ਵਜੂਦ (ਹੋਂਦ ਵਿਚ ਲਿਆਂਦਾ ਹੈ, ਸਭ ਉਸੇ ਦੀ ਪ੍ਰਕਾਸ਼ ਕਲਾ ਹੈ। (ਇਸ ਭੇਦ ਦਾ) ਗੁਰਮੁਖ (ਆਤਮਾ) ਅੰਦਰ ਹੀ ਪ੍ਰਕਾਸ਼ ਹੁੰਦਾ ਹੈ, ਮਨਮੁਖ (ਅਗਿਆਨੀ ਜੀਵ ਦੇ) ਅੰਦਰ (ਅਗਿਆਨਤਾ ਦਾ) ਘੁੱਪ-ਹਨੇਰਾ (ਹੀ ਰਹਿੰਦਾ ਹੈ)। (ਉਸ ਪ੍ਰਭੂ ਦੀ) ਇਕ-ਰਸ (ਵਿਆਪਕ) ਜੋਤਿ ਹਰ ਇਕ ਜੀਵ ਵਿਚ (ਵਿਆਪਕ ਹੈ, ਪਰ) ਗੁਰਮਤਿ ਦੁਆਰਾ (ਇਸ) ਤੱਤ ਨੂੰ (ਕੋਈ ਵਿਰਲਾ ਹੀ) ਸਮਝਦਾ ਹੈ।੪।

ਜਿਨ੍ਹਾਂ ਗੁਰਮੁਖ ਰੂਹਾਂ ਨੇ (ਉਸ ਨਿਰੰਤਰੀ ਜੋਤਿ ਨੂੰ) ਅਨੁਭਵ ਕਰ ਲਿਆ ਹੈ ਉਨ੍ਹਾਂ ਨੂੰ ਸ਼ਾਬਾਸ਼ ਹੀ ਕਰੀਏ (ਭਾਵ ਉਹ ਧੰਨਤਾ ਯੋਗ ਹਨ)। (ਉਹ) ਸੱਚੇ ਗੁਣਾਂ ਦੇ ਪ੍ਰਕਾਸ਼ ਕਰਕੇ ਸੱਚੇ (ਪ੍ਰਭੂ) ਨਾਲ

ਰਲ ਕੇ ਜਾ ਮਿਲੇ ਹਨ (ਭਾਵ ਇਕ-ਮਿਕ ਹੋ ਗਏ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਦੁਆਰਾ (ਉਹ ਗੁਰਮੁਖ) ਸੰਤੁਸ਼ਟ ਹੋ ਗਏ ਹਨ (ਅਤੇ ਉਨ੍ਹਾਂ ਨੇ ਆਪਣੀ) ਜਿੰਦ ਤੇ ਸਰੀਰ (ਸਭ ਕੁਝ) ਪ੍ਰਭੂ ਦੇ ਹਵਾਲੇ ਕਰ ਦਿੱਤਾ ਹੈ (ਭਾਵ ਸਰੀਰਕ ਹੰਗਤਾ ਮਮਤਾ ਤੋਂ ਮੁਕਤ ਹੋ ਗਏ ਹਨ)।੫।੧੬।

## ਸਾਰੰਸ਼ ਅਤੇ ਸਿਧਾਂਤ

ਬੇੜੀ ਅਤੇ ਵਣ ਦੀ ਦਾਵਾ-ਅਗਨੀ ਦੋਹਾਂ ਅਲੰਕਾਰਾਂ ਰਾਹੀਂ ਜਿਥੇ ਸੱਚ ਅਤੇ ਕੂੜ ਦੀ ਕੀਮਤ ਨੂੰ ਨਿਰੂਪਣ ਕੀਤਾ ਹੈ, ਉਥੇ ਕਾਵਿ-ਕਲਾ ਨਾਲ ਸਾਰੇ ਸੰਸਾਰ ਦਾ ਚਿਤਰ ਹੀ ਖਿੱਚ ਦਿੱਤਾ ਹੈ। ਮਨਮੁਖ ਕੋਲ ਕੂੜ ਹੈ ਜਿਸ ਕਾਰਨ ਉਸ ਦੇ ਹਿਰਦੇ ਅੰਦਰ ਘੁੱਪ ਹਨੇਰਾ ਹੈ। ਪਰ ਗੁਰਮੁਖ ਕੋਲ ਸੱਚ ਹੈ ਜਿਸ ਦਾ ਸਦਕਾ ਉਸ ਦੇ ਹਿਰਦੇ ਵਿਚ 'ਜੋਤਿ ਨਿਰੰਤਰੀ' ਦਾ ਚਾਨਣ ਹੈ। ਜਿਨ੍ਹਾਂ ਕੋਲ ਸਤਿਗੁਰੂ ਦੀ ਬਖ਼ਸ਼ੀ ਹੋਈ ਸੱਚ ਰੂਪ ਬੇੜੀ ਹੈ ਉਹ ਗੁਰ-ਸਿਖਿਆ ਅਨੁਸਾਰ ਆਪਣੀ ਜ਼ਿੰਦਗੀ ਸਫਲ ਕਰ ਕੇ ਭਵਜਲ ਤੋਂ ਤਰ ਜਾਣਗੇ ਪਰ ਜਿਹੜੇ ਕੂੜ-ਜੀਵਨ ਦੀ ਬੇੜੀ ਵਿਚ ਸਵਾਰ ਹੋਣਗੇ ਉਹ ਮਨ ਦੀ ਹਠੀਲੀ ਮਤ ਪਿਛੇ ਲਗ.ਕੇ ਆਪ ਵੀ ਡੁੱਬ ਜਾਣਗੇ ਅਤੇ ਆਪਣੇ ਸਾਥੀਆਂ ਨੂੰ ਵੀ ਡੋਬ ਦੇਣਗੇ। ਮਨੁੱਖੀ ਜੀਵਨ ਰੂਪੀ ਬੇੜਾ ਤਾਂ ਹੀ ਸੰਸਾਰ ਤੋਂ ਪਾਰ ਹੋ ਸਕਦਾ ਹੈ ਜੇ ਜਗਿਆਸੂ ਆਪਣੇ ਸਾਹਿਬ ਅਗੇ ਅਰਦਾਸਾਂ ਕਰਦਾ ਰਹੇ-"ਸਾਹਿ ਸਾਹਿ ਤੁਝ ਸੰਮਲਾ, ਕਦੇ ਨਾ ਵਿਸਾਰੇਉ॥ ਜਿਉ ਜਿਉ ਸਾਹਿਬੁ ਮਨਿ ਵਸੈ, ਗੁਰਮੁਖਿ ਅੰਮ੍ਰਿਤੁ ਪੇਉ॥" ਫਿਰ ਉਹ ਮੇਲਣਹਾਰ ਦਾਤਾਰ ਆਪੇ ਹੀ ਆਪਣੇ ਸੁਭਾਵ ਅਨੁਸਾਰ ਆਪਣੇ ਨਾਲ ਮੇਲ ਲੈਂਦਾ ਹੈ। ਸਿਧਾਂਤ ਇਹ ਹੈ ਕਿ 'ਸਾਚ ਨੂੰ ਆਂਚ ਨਹੀਂ'।

**ਸਿਰੀਰਾਗੁ ਮਹਲਾ ੧ ॥ ਸੁਣਿ ਮਨ ਮਿਤ੍ਰ ਪਿਆਰਿਆ ! ਮਿਲੁ ਵੇਲਾ ਹੈ ਏਹ ॥ ਜਬਲਗੁ ਜੋਬਨਿ ਸਾਸੁ ਹੈ, ਤਬਲਗੁ ਇਹੁ ਤਨੁ ਦੇਹ ॥ ਬਿਨੁ ਗੁਣ ਕਾਮਿ ਨ ਆਵਈ, ਢਹਿ ਢੇਰੀ ਤਨੁ ਖੇਹ ॥੧॥ ਮੇਰੇ ਮਨ ! ਲੈ ਲਾਹਾ ਘਰਿ ਜਾਹਿ ॥ ਗੁਰਮੁਖਿ ਨਾਮੁ ਸਲਾਹੀਐ, ਹਉਮੈ ਨਿਵਰੀ ਭਾਹਿ ॥੧॥ਰਹਾਉ॥ ਸੁਣਿ ਸੁਣਿ ਗੰਢਣੁ ਗੰਢੀਐ, ਲਿਖਿ ਪੜਿ ਬੁਝਹਿ ਭਾਰੁ ॥ ਤ੍ਰਿਸਨਾ ਅਹਿਨਿਸਿ ਅਗਲੀ, ਹਉਮੈ ਰੋਗੁ ਵਿਕਾਰੁ ॥ ਓਹੁ ਵੇਪਰਵਾਹੁ ਅਤੋਲਵਾ, ਗੁਰਮਤਿ ਕੀਮਤਿ ਸਾਰੁ ॥੨॥ ਲਖ ਸਿਆਣਪ ਜੇ ਕਰੀ, ਲਖ ਸਿਉ ਪ੍ਰੀਤਿ ਮਿਲਾਪੁ ॥ ਬਿਨੁ ਸੰਗਤਿ ਸਾਧ, ਨ ਧ੍ਰਾਪੀਆ, ਬਿਨੁ ਨਾਵੈ ਦੂਖ ਸੰਤਾਪੁ ॥ ਹਰਿ ਜਪਿ ਜੀਅਰੇ ਛੁਟੀਐ, ਗੁਰਮੁਖਿ ਚੀਨੈ ਆਪੁ ॥੩॥ ਤਨੁ ਮਨੁ ਗੁਰ ਪਹਿ ਵੇਚਿਆ, ਮਨੁ ਦੀਆ ਸਿਰੁ ਨਾਲਿ ॥ ਤ੍ਰਿਭਵਣੁ ਖੋਜਿ ਢੰਢੋਲਿਆ, ਗੁਰਮੁਖਿ ਖੋਜਿ ਨਿਹਾਲਿ ॥ ਸਤਿਗੁਰਿ ਮੇਲਿ ਮਿਲਾਇਆ, ਨਾਨਕ, ਸੋ ਪ੍ਰਭੁ ਨਾਲਿ ॥੪॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਬੁਝਹਿੰ, ਅਤੋਲਵਾਂ। **ਬਿੰਦੀ ਰਹਿਤ :** ਕਰੀ।

**ਫੁਟਕਲ :** 'ਸਾਧ ਨ' ਦਾ ਉਚਾਰਨ 'ਸਾਧਨ' ਜਾਂ 'ਸਾ ਧਨ' ਕਰਨਾ ਅਸ਼ੁੱਧ ਹੈ।

**ਪਦ ਅਰਥ :** ਨਿਵਰੀ=ਦੂਰ ਹੋ ਗਈ। ਭਾਹਿ=ਅੱਗ। ਗੰਢਣੁ ਗੰਢੀਐ=ਜੋੜ ਜੋੜੀਐ, ਭਾਵ ਪ੍ਰਸੰਗਾਂ ਨੂੰ ਮੇਲਣਾ। ਭਾਰੁ=ਬੋਝ, ਢੇਰ। ਸਾਰੁ=ਤੱਤ, ਸਾਰੰਸ਼। ਨ ਧ੍ਰਾਪੀਆ=ਨਹੀਂ ਰੱਜਦਾ, ਸੰਤੋਖ

ਨਹੀਂ ਆਉਂਦਾ। ਸੰਤਾਪ=ਕਲੇਸ਼। ਚੀਨੈ=ਪਛਾਣਦਾ ਹੈ। ਆਪੁ=ਆਪਣੇ ਆਪ (ਨਿਜ ਸਰੂਪ) ਨੂੰ। ਖੋਜਿ ਢੰਢੋਲਿਆ=ਖੋਜ ਕੇ ਲੱਭਿਆ। ਨਿਹਾਲਿ=ਵੇਖਿਆ।

**ਅਰਥ :** ਹੇ ਪਿਆਰੇ ਮਿੱਤਰ ਮਨ ! (ਤੂੰ ਮੇਰੀ ਗੱਲ ਧਿਆਨ ਨਾਲ) ਸੁਣ (ਕਿ ਪ੍ਰਭੂ ਨੂੰ ਮਿਲਣ ਦਾ ਤੇਰੇ ਲਈ) ਇਹੋ ਵੇਲਾ (ਭਾਵ ਮਨੁੱਖਾ ਜਨਮ ਹੀ) ਹੈ, (ਪ੍ਰਭੂ ਨੂੰ) ਮਿਲ ਲੈ (ਤੇ ਹੋਰ ਢਿੱਲਪੁਣਾ ਨਾ ਕਰ)। ਜਦ ਤਕ ਜੁਆਨੀ ਹੈ ਦੇਹੀ ਵਿਚ ਸੁਆਸ ਹਨ, ਓਦੋਂ ਤਕ ਇਹ ਸਰੀਰ ਦੇਹੀ ਦਾ ਢਾਂਚਾ (ਕਾਇਮ ਹੈ, ਤੂੰ ਪ੍ਰਭੂ ਨੂੰ ਮਿਲਣ ਹਿਤ ਭਜਨ ਬੰਦਗੀ ਕਰ ਲੈ)। (ਭਗਤੀ ਰੂਪ) ਗੁਣਾਂ ਤੋਂ ਬਿਨਾਂ (ਤੇਰਾ ਜੋੜਿਆ ਹੋਇਆ ਮਾਲ ਧਨ ਕਿਸੇ) ਕੰਮ ਨਹੀਂ ਆਉਣਾ (ਅਤੇ ਜਿਸ ਸਰੀਰ ਨੂੰ ਸਵਾਰਨ ਹਿਤ ਤੂੰ ਦਿਨ ਰਾਤ ਖਚਿਤ ਰਹਿੰਦਾ ਹੈਂ, ਉਹ) ਸਰੀਰ ਵੀ ਢਹਿ ਕੇ ਮਿੱਟੀ ਦੀ ਢੇਰੀ (ਬਣ ਜਾਵੇਗਾ) ਭਾਵ ਨਾਸ਼ ਹੋ ਜਾਵੇਗਾ।੧।

ਹੇ ਮੇਰੇ ਮਨ ! (ਤੂੰ ਮਨੁੱਖਾ ਦੇਹੀ ਦੁਆਰਾ ਪ੍ਰਭੂ ਭਗਤੀ ਰੂਪ) ਲਾਹਾ ਖੱਟ ਕੇ (ਆਪਣੇ ਅਸਲੀ) ਘਰ (ਭਾਵ ਪ੍ਰਭੂ ਹਜ਼ੂਰੀ) ਵਿਚ ਜਾ। (ਉਸ ਘਰ ਵਿਚ ਜਾਣ ਲਈ) ਗੁਰੂ ਦੁਆਰਾ ਪ੍ਰਭੂ ਨਾਮ ਨੂੰ ਸਲਾਹੁਣਾ ਚਾਹੀਦਾ ਹੈ (ਜਿਸ ਨਾਲ ਕਿ) ਹਉਮੈ ਦੀ ਅੱਗ ਦੂਰ ਹੋ ਜਾਂਦੀ ਹੈ।੧।ਰਹਾਉ।

(ਹੇ ਮਨ ! ਕਥਾ ਕਹਾਣੀਆਂ ਤੇ ਤਰਕਾਂ) ਸੁਣ ਸੁਣ ਕੇ ਉਧੇੜ ਬੁਣਨ ਵਿਚ ਲਗੇ ਰਹੀਦਾ ਹੈ (ਫਿਰ ਵਿਦਵਾਨ ਉਨ੍ਹਾਂ ਨੂੰ) ਲਿਖ ਪੜ੍ਹ ਕੇ ਵਿਚਾਰ ਕਰਦੇ ਹਨ (ਅਤੇ ਇਸ ਤਰ੍ਹਾਂ ਪੁਸਤਕਾਂ ਦਾ ਵੱਡਾ) ਭਾਰ (ਇਕੱਠਾ ਕਰ ਲਈਦਾ ਹੈ)। (ਪਰ ਇਸ ਤਰ੍ਹਾਂ ਦੀ ਕਿਰਿਆ ਨਾਲ) ਦਿਨ ਰਾਤ ਤ੍ਰਿਸ਼ਨਾ ਹੋਰ ਵਧਦੀ (ਰਹਿੰਦੀ ਹੈ), ਹਉਮੈ ਦਾ ਰੋਗ (ਵੱਡਾ) ਵਿਕਾਰ ਰੂਪ (ਧਾਰਨ ਕਰ ਜਾਂਦਾ ਹੈ ਜਿਸ ਨਾਲ ਨਿਰੰਕਾਰ ਦੇ ਮਿਲਾਪ ਵਿਚ ਭਾਰੀ ਰੁਕਾਵਟ ਪੈਦਾ ਹੋ ਜਾਂਦੀ ਹੈ)। ਉਹ (ਪ੍ਰਭੂ ਵੱਡਾ) ਬੇਪਰਵਾਹ ਲੋੜਾਂ ਤੇ ਇਛਾਵਾਂ (ਦੇ) ਤੋਲ ਤੋਂ ਰਹਿਤ (ਭਾਵ ਮਨ, ਬਚ, ਕਰਮ ਦੀ ਹੋਂਦ ਤੋਂ ਪਰੇ ਹੈ ਪਰ) ਗੁਰੂ ਦੁਆਰਾ ਹੀ (ਉਸ ਦੀ) ਕੀਮਤ (ਭਾਵ ਅਸਲੀਅਤ ਜਾਂ) ਸਾਰੰਸ਼ ਦਾ (ਪਤਾ ਲਗਦਾ ਹੈ, ਉਥੇ ਕਿਸੇ ਪ੍ਰਕਾਰ ਦੀ ਵਿਦਿਅਕ ਚਤੁਰਾਈ ਜਾਂ ਹੋਰ ਸਿਆਣਪ ਕੁਝ ਨਹੀਂ ਸਵਾਰ ਸਕਦੀ)।੨।

(ਹੇ ਮੇਰੇ ਮਨ !) ਜੇ ਬੇਅੰਤ ਸਿਆਣਪਾਂ ਕੀਤੀਆਂ ਜਾਣ (ਭਾਵ ਵੱਡੀਆਂ ਉਕਤੀਆਂ ਜੁਗਤੀਆਂ ਦੀ ਮਾਲਕੀ ਹੋਵੇ ਅਤੇ) ਅਣਗਿਣਤ ਬੰਦਿਆਂ ਨਾਲ ਪ੍ਰੀਤ ਕਰਕੇ (ਆਪਣਾ) ਮੇਲ-ਮਿਲਾਪ (ਬਣਾ ਲਈਏ, ਫਿਰ ਭੀ) ਸਾਧ (ਗੁਰੂ) ਦੀ ਸੰਗਤਿ ਤੋਂ ਬਿਨਾਂ (ਜੀਵ ਦੀ ਤ੍ਰਿਸ਼ਨਾ ਨਹੀਂ ਬੁਝਦੀ, ਨਾਮ ਤੋਂ ਬਿਨਾਂ ਦੁਖ ਕਲੇਸ਼ ਚਿਮੜਿਆ ਹੀ ਰਹਿੰਦਾ ਹੈ)। (ਇਸ ਲਈ) ਹੇ ਜੀਵ ! ਪ੍ਰਭੂ ਦੇ ਜਾਪ ਨਾਲ ਹੀ (ਹਉਮੈ ਰੂਪੀ ਤ੍ਰਿਸ਼ਨਾ ਤੋਂ) ਛੁਟਕਾਰਾ ਪਾਇਆ ਜਾ ਸਕਦਾ ਹੈ (ਹਉਮੈ ਉਸ ਦੀ ਹੀ ਛੁਟਦੀ ਹੈ ਜਿਹੜਾ ਮਨੁੱਖ) ਗੁਰੂ ਦੀ ਸਿਖਿਆ ਦੁਆਰਾ ਆਪਣੇ ਆਪ ਨੂੰ ਪਛਾਣਦਾ ਹੈ।੩।

(ਜਿਸ ਜਗਿਆਸੂ ਨੇ ਪ੍ਰਭੂ ਮਿਲਾਪ ਹਿਤ ਆਪਣਾ) ਮਨ ਤਨ (ਆਪਣੇ) ਗੁਰੂ ਕੋਲ ਵੇਚ ਦਿਤਾ, ਅੰਤਸ਼ਕਰਨ (ਤੇ) ਸਿਰ (ਵੀ) ਨਾਲ ਹੀ (ਸਮਰਪਣ ਕਰ ਦਿਤਾ ਭਾਵ ਸਭ ਕੁਝ ਹੀ ਸਉਂਪ ਦਿਤਾ, ਉਸ ਨੇ ਪਹਿਲਾਂ ਤਿੰਨਾਂ ਭਵਣਾਂ (ਸੁਰਗ, ਮਾਤ ਤੇ ਪਾਤਾਲ ਲੋਕ) ਵਿਚ (ਫਿਰ ਕੇ ਬਥੇਰਾ) ਖੋਜਿਆ ਤੇ ਢੂੰਢਿਆ ਪਰ ਉਹ ਪ੍ਰਭੂ ਨਹੀਂ ਸੀ ਮਿਲਿਆ, (ਜਦੋਂ) ਗੁਰੂ (ਦੀ ਸਿਖਿਆ) ਰਾਹੀਂ ਖੋਜ ਕੀਤੀ (ਤਾਂ ਉਹ ਪ੍ਰਭੂ ਹਿਰਦੇ ਵਿਚ ਹੀ) ਵੇਖ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਿਰਅਕਾਰ ਸ਼ਬਦ) ਸਤਿਗੁਰੂ ਨੇ (ਆਪਣੇ ਨਾਲ) ਮੇਲ ਕੇ (ਉਸ ਪ੍ਰਭੂ ਨਾਲ) ਮਿਲਾ ਦਿਤਾ (ਅਤੇ ਫਿਰ) ਉਹ ਪ੍ਰਭੂ (ਸਦਾ ਹੀ) ਨਾਲ ਭਾਵ (ਅੰਗ-ਸੰਗ) ਦਿਸਣ ਲਗ ਪਿਆ।੪।੧੭।

## ਅਰਥ ਭੇਦ ਅਤੇ ਨਿਰਣੈ

**ਸਤਿਗੁਰਿ ਮੇਲਿ ਮਿਲਾਇਆ, ਨਾਨਕ, ਸੋ ਪ੍ਰਭੁ ਨਾਲਿ ॥**

ਇਸ ਪੰਕਤੀ ਦੇ ਅਰਥ ਕਈ ਟੀਕਾਕਾਰਾਂ ਨੇ ਉਤਮ ਪੁਰਖ ਵਿਚ ਕੀਤੇ ਹਨ ਜੋ ਠੀਕ ਨਹੀਂ। ਇਸ ਸ਼ਬਦ ਦੇ ਰਚਨਹਾਰ ਗੁਰੂ ਨਾਨਕ ਦੇਵ ਜੀ ਆਪ ਹਨ ਜਿਨ੍ਹਾਂ ਨੇ ਆਪਣਾ ਗੁਰੂ (ਪ੍ਰਭੂ)

ਦਸਿਆ ਹੈ। ਇਸ ਕਾਰਨ ਜੇ ਉਤਮ ਪੁਰਖ ਵਿਚ ਇਸ ਦੇ ਅਰਥ ਕੀਤੇ ਜਾਣ ਤਾਂ 'ਗੁਰੂ' ਅਤੇ 'ਪ੍ਰਭੂ' ਦੋ ਵੱਖਰੇ ਹੋ ਜਾਣਗੇ ਜੋ ਗੁਰੂ ਨਾਨਕ ਦੇਵ ਜੀ ਦੇ ਆਪਣੇ ਕਥਨ ਨਾਲ ਮੇਲ ਨਹੀਂ ਖਾਂਦੇ। ਇਸ ਲਈ ਅਨਪੁਰਖ ਵਿਚ ਹੀ ਅਰਥ ਕਰਨੇ ਯੋਗ ਹਨ।

## ਸਾਰੰਸ਼ ਅਤੇ ਸਿਧਾਂਤ

ਬਹੁਤੀਆਂ ਸਿਆਣਪਾਂ, ਲਿਖਤਾਂ ਅਤੇ ਵਿਚਾਰਾਂ ਕਰਨ ਨਾਲ ਸੁਜਾਨ ਪ੍ਰਭੂ ਦਾ ਮਿਲਾਪ ਨਹੀਂ ਹੋ ਸਕਦਾ। ਜਦੋਂ ਸਿੱਖ ਆਪਣਾ ਤਨ, ਮਨ, ਧਨ ਸਭ ਕੁਝ ਹੀ ਗੁਰੂ ਦੀ ਭੇਟ ਕਰ ਦਿੰਦਾ ਹੈ ਤਾਂ ਉਸ ਨੂੰ ਦਿਬ-ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ ਅਤੇ ਫਿਰ ਉਹ ਗੁਰੂ-ਪਰਣੇ ਹੋ ਕੇ ਰਹਿਣ ਵਾਲਾ ਸਿੱਖ, ਨਾਮ ਤੇ ਜੀਵਨ ਦੀ ਅਸਲੀਅਤ ਨੂੰ ਬੁਝ ਲੈਂਦਾ ਹੈ। ਆਪਣਾ ਆਪਾ ਪ੍ਰਭੂ ਦੇ ਸਮਰਪਿਤ ਕਰਕੇ ਉਸ ਨੂੰ ਅੰਗ-ਸੰਗ ਵੇਖਦਾ ਹੈ। ਇਸ ਵੀਚਾਰ ਉਤੇ ਗੁਰਦੇਵ ਪਿਤਾ ਆਪਣੀ ਛਾਪ ਲਾਉਂਦੇ ਹਨ:-

**ਜੀਉ ਪਿੰਡੁ ਧਨੁ ਅਰਪਿਆ, ਸੇਈ ਪਤਿਵੰਤੇ ॥**
**ਆਪਨੜੇ ਪ੍ਰਭ ਭਾਣਿਆ, ਨਿਤ ਕੇਲ ਕਰੰਤੇ ॥** [ਪੰਨਾ ੩੯੯

**ਸਿਰੀਰਾਗੁ ਮਹਲਾ ੧ ॥ ਮਰਣੈ ਕੀ ਚਿੰਤਾ ਨਹੀ, ਜੀਵਣ ਕੀ ਨਹੀ ਆਸ ॥ ਤੂ ਸਰਬ ਜੀਆ ਪ੍ਰਤਿਪਾਲਹੀ, ਲੇਖੈ ਸਾਸ ਗਿਰਾਸ ॥ ਅੰਤਰਿ ਗੁਰਮੁਖਿ ਤੂ ਵਸਹਿ, ਜਿਉ ਭਾਵੈ ਤਿਉ ਨਿਰਜਾਸਿ ॥੧॥ ਜੀਅਰੇ ! ਰਾਮ ਜਪਤ ਮਨੁ ਮਾਨੁ ॥ ਅੰਤਰਿ ਲਾਗੀ ਜਲਿ ਬੁਝੀ, ਪਾਇਆ ਗੁਰਮੁਖਿ ਗਿਆਨੁ ॥੧॥ ਰਹਾਉ॥ ਅੰਤਰ ਕੀ ਗਤਿ ਜਾਣੀਐ, ਗੁਰ ਮਿਲੀਐ ਸੰਕ ਉਤਾਰਿ ॥ ਮੁਇਆ ਜਿਤੁ ਘਰਿ ਜਾਈਐ, ਤਿਤੁ ਜੀਵਦਿਆ ਮਰੁ ਮਾਰਿ ॥ ਅਨਹਦ ਸਬਦਿ ਸੁਹਾਵਣੇ, ਪਾਈਐ ਗੁਰ ਵੀਚਾਰਿ ॥੨॥ ਅਨਹਦ ਬਾਣੀ ਪਾਈਐ, ਤਹ ਹਉਮੈ ਹੋਇ ਬਿਨਾਸੁ ॥ ਸਤਿਗੁਰੁ ਸੇਵੇ ਆਪਣਾ, ਹਉ ਸਦ ਕੁਰਬਾਣੈ ਤਾਸੁ ॥ ਖੜਿ ਦਰਗਹ ਪੈਨਾਈਐ, ਮੁਖਿ ਹਰਿ ਨਾਮ ਨਿਵਾਸੁ ॥੩॥ ਜਹ ਦੇਖਾ ਤਹ ਰਵਿ ਰਹੇ, ਸਿਵ ਸਕਤੀ ਕਾ ਮੇਲੁ ॥ ਤ੍ਰਿਹੁ ਗੁਣ ਬੰਧੀ ਦੇਹੁਰੀ, ਜੋ ਆਇਆ ਜਗਿ ਸੋ ਖੇਲੁ ॥ ਵਿਜੋਗੀ ਦੁਖਿ ਵਿਛੁੜੇ, ਮਨਮੁਖਿ ਲਹਹਿ ਨ ਮੇਲੁ ॥੪॥ ਮਨੁ ਬੈਰਾਗੀ ਘਰਿ ਵਸੈ, ਸਚ ਭੈ ਰਾਤਾ ਹੋਇ ॥ ਗਿਆਨ ਮਹਾ ਰਸੁ ਭੋਗਵੈ, ਬਾਹੁੜਿ ਭੂਖ ਨ ਹੋਇ ॥ ਨਾਨਕ, ਇਹੁ ਮਨੁ ਮਾਰਿ ਮਿਲੁ, ਭੀ ਫਿਰਿ ਦੁਖੁ ਨ ਹੋਇ ॥੫॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਸਹਿੰ, ਮੁਇਆਂ, ਜੀਵਦਿਆਂ, ਦੇਖਾਂ, ਲਹਹਿੰ, ਮਹਾਂ ਰਸੁ।

**ਫੁਟਕਲ :** ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਵਿਚ 'ਜੀਅਰੇ' ਸ਼ਬਦ ਨੂੰ ਪਦਛੇਦ ਕਰਕੇ 'ਜੀਅ ਰੇ' ਅੰਕਤ ਕੀਤਾ ਗਿਆ ਹੈ ਪਰ ਬਾਕੀ ਪੁਰਾਤਨ ਅਤੇ ਨਵੀਨ ਟੀਕਾਕਾਰਾਂ ਨੇ 'ਜੀਅਰੇ' ਜੁੜਤ ਪਦ ਹੀ ਰਹਿਣ ਦਿੱਤਾ ਹੈ। ਸ਼ਬਦਾਰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਦਆਂ ਸੈਂਚੀਆਂ, ਮਹਾਨਕੋਸ਼ ਅਤੇ ਸ੍ਰੀ ਗੁਰੂ

ਗ੍ਰੰਥ ਸਾਹਿਬ ਦਾ ਕ੍ਰਮਵਾਰ ਤਤਕਰਾ (ਰਚਿਤ ਅਕਾਲੀ ਕੌਰ ਸਿੰਘ ਜੀ) ਵਿਚ ਵੀ ਇਸ ਸ਼ਬਦ ਦਾ ਸਰੂਪ ਜੁੜਵਾਂ ਹੀ ਹੈ।

ਜੇ ਗਹੁ ਨਾਲ ਵੇਖੀਏ ਤਾਂ ਇਸ ਸ਼ਬਦ ਦਾ ਮੂਲ ਰੂਪ ਜੁੜਵਾਂ ਹੀ ਹੈ ਜਿਵੇਂ:-

**ੳ) ਜੀਅਰਾ ਹਰਿ ਕੇ ਗੁਨਾ ਗਾਉ ॥** [ਪੰਨਾ ੩੩੭

**ਅ) ਆਸ ਭਰੋਸਾ ਖਸਮ ਕਾ, ਨਾਨਕ ਕੇ ਜੀਅਰੇ ॥** [ਪੰਨਾ ੩੯੮

'ਰੇ' ਨੂੰ ਵਖਰਾ ਕਰ ਕੇ ਲਿਖਣਾ ਸੰਬੋਧਨ ਰੂਪ ਨੂੰ ਪ੍ਰਗਟ ਕਰਦਾ ਹੈ ਪਰ ਇਹ ਸ਼ਬਦ ਜੁੜਵਾਂ ਰਹਿ ਕੇ ਭੀ ਉਸੇ ਭਾਵ ਦਾ ਲਖਾਇਕ ਹੈ। ਜਿਥੇ ਕਿਤੇ 'ਰੇ' ਦਾ ਵੱਖਰੇ ਉਚਾਰਣ ਹੈ ਉਥੇ 'ਜੀਅਰੇ' ਦੀ ਥਾਂ 'ਰੇ ਜੀਅ' ਪਦ ਛੇਦ ਰੂਪ ਵਿਚ ਗੁਰਬਾਣੀ ਅੰਦਰ ਵਿਦਮਾਨ ਹੈ; ਜਿਵੇਂ:-

**ੳ) ਰੇ ਜੀਅ ਨਿਲਜ ! ਲਾਜ ਤੁੋਹਿ ਨਾਹੀ ॥** [ਪੰਨਾ ੩੩੦

**ਅ) ਰੇ ਜੀਅ ! ਚਲੈ ਤੁਹਾਰੈ ਸਾਥੀ ॥** [ਪੰਨਾ ੨੯੦

'ਜਿਉੜਾ, ਜੀਅੜਿਆ' ਸ਼ਬਦ ਜੁੜਵੇਂ ਰੂਪ ਵਿਚ ਹੀ ਹਨ। ਵਿਦਵਾਨਾਂ ਦੀ ਬਹੁਸੰਮਤੀ ਨੇ ਅਜਿਹੇ ਸ਼ਬਦਾਂ ਨੂੰ ਮੁਖ ਰਖ ਕੇ ਇਸ ਸ਼ਬਦ ਨੂੰ ਇਕੱਠਾ ਰਹਿਣ ਦਿਤਾ ਹੈ, ਅੰਤਲੇ ਅੱਖਰ 'ਰ' ਤੇ 'ੜ' ਦੀ ਵਰਤੋਂ ਨਾਲ ਸ਼ਬਦ ਅਰਥ ਵਿਚ ਕੋਈ ਫਰਕ ਨਹੀਂ ਪੈਂਦਾ।

'ਪੈਨਾਈਐ' ਦਾ 'ਨ' ਭਾਰ ਸਹਿਤ ਉਚਾਰਨਾ ਹੈ।

**ਪਦ ਅਰਥ :** ਨਿਰਜਾਸਿ=ਨਿਰਣਾ ਕਰਦਾ ਹੈ। ਮਾਨੁ=ਆਦਰ। ਜਲਿ=ਜਲਨ, ਸੜਨ। ਸੰਕ ਉਤਾਰਿ=ਸ਼ੰਕਾ ਦੂਰ ਕਰ। ਖੜਿ=ਲਿਜਾ ਕੇ। ਪੈਨਾਈਐ=ਸਿਰੋਪਾ ਦਿਤਾ ਜਾਂਦਾ ਹੈ। ਸਿਵ=ਬ੍ਰਹਮ, ਪਰਮੇਸਰੁ। ਸਕਤੀ=ਮਾਇਆ। ਖੇਲੁ=ਖੇਡ।

**ਅਰਥ :** (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ ! ਤੂੰ) ਸਾਰੇ ਜੀਆਂ ਦੀ ਪਾਲਣਾ ਕਰ ਰਿਹਾ ਹੈਂ (ਅਤੇ ਹਰੇਕ ਜੀਵ ਦਾ) ਸੁਆਸ ਤੇ ਗਿਰਾਹੀ (ਤੇਰੇ) ਹਿਸਾਬ ਵਿਚ ਹੈ। ਇਸ ਲਈ ਸਾਨੂੰ ਨਾ ਮਰਨ ਦੀ ਚਿੰਤਾ ਹੈ ਅਤੇ) ਨਾ ਹੀ ਜੀਊਣ ਦੀ (ਕੋਈ) ਲਾਲਸਾ ਹੈ। ਗੁਰਮੁਖ (ਆਤਮਾ) ਵਿਚ ਤੂੰ (ਆਪ) ਵਸਦਾ ਹੈਂ (ਇਸ ਲਈ) ਜਿਵੇਂ (ਤੈਨੂੰ) ਚੰਗਾ ਲਗਦਾ ਹੈ (ਭਾਵ ਆਪਣੀ ਇੱਛਾ ਅਨੁਸਾਰ ਤੂੰ ਉਸ ਵਿਚ ਬੈਠ ਕੇ ਸੱਤ, ਅਸੱਤਿ ਦਾ) ਨਿਰਣਾ ਕਰਦਾ ਹੈਂ।੧।

ਹੇ ਜੀਅੜੇ ! ਰਾਮ (ਭਾਵ ਅਕਾਲ ਪੁਰਖ) ਦਾ (ਨਾਮ) ਸਿਮਰਦਿਆਂ ਮਨ ਨੂੰ (ਵੱਡਾ) ਮਾਣ (ਭਾਵ ਨਿਸਚਾ ਪ੍ਰਾਪਤ ਹੋ ਗਿਆ ਹੈ)। (ਜਦੋਂ ਤੋਂ) ਗੁਰੂ ਜੀ ਦੁਆਰਾ ਗਿਆਨ ਪ੍ਰਾਪਤ ਹੋਇਆ ਹੈ (ਹਿਰਦੇ) ਅੰਦਰ ਲਗੀ ਹੋਈ (ਤ੍ਰਿਸ਼ਨਾ ਰੂਪੀ) ਸੜਨ ਖ਼ਤਮ ਹੋ ਗਈ ਹੈ।੧।ਰਹਾਉ।

(ਮਨ ਵਿਚੋਂ) ਸ਼ੰਕੇ ਦੂਰ ਕਰਕੇ (ਪੂਰੇ ਸ਼ਰਧਾ ਭਾਵਨੀ ਸਹਿਤ) ਗੁਰੂ ਨੂੰ ਮਿਲਣਾ ਚਾਹੀਦਾ ਹੈ (ਇਸ ਤਰ੍ਹਾਂ ਹਿਰਦੇ ਦੀ) ਅੰਦਰਲੀ ਗਤੀ (ਭਾਵ ਖੇਡ) ਜਾਣੀ ਜਾਂਦੀ ਹੈ। (ਗੁਰੂ ਨੂੰ ਮਿਲਣ ਨਾਲ ਇਹ ਉਤਸ਼ਾਹ ਮਿਲਦਾ ਹੈ ਕਿ) ਮਰਨ ਪਿਛੋਂ ਜਿਸ (ਸਦੀਵੀ) ਘਰ ਵਿਚ ਜਾਣਾ ਹੈ, ਉਸ (ਘਰ ਵਿਚ) ਜਿਉਂਦਿਆਂ ਹੀ ਮੌਤ ਨੂੰ ਜਿਤ ਕੇ (ਉਥੇ ਪਹੁੰਚ ਜਾਈਏ?)। (ਉਸ ਘਰ ਵਿਚ ਸਦਾ ਹੀ) ਸੋਹਣੇ ਅਨਹਦ ਸ਼ਬਦ (ਵਾਜੇ ਵਜਦੇ ਹਨ (ਪਰ ਉਹ ਘਰ) ਗੁਰੂ ਦੀ ਵਿਚਾਰ (ਭਾਵ ਸਿਖਿਆ) ਰਾਹੀਂ ਹੀ ਪ੍ਰਾਪਤ ਹੁੰਦਾ ਹੈ।੨।

(ਜਿਥੇ) ਅਨਹਤ ਬਾਣੀ (ਭਾਵ ਜਿਸ ਹਿਰਦੇ ਵਿਚ ਗੁਰਬਾਣੀ ਦੀ ਇਕ-ਰਸ ਲਹਿਰ ਚਲਣ ਵਾਲੀ ਅਵਸਥਾ ਪ੍ਰਾਪਤ ਹੋ ਗਈ ਹੈ) ਉਥੇ ਹਉਮੈ ਨਾਸ਼ ਹੋ ਜਾਂਦੀ ਹੈ। (ਜਿਹੜਾ ਜਗਿਆਸੂ ਹਉਮੈ ਰਹਿਤ ਹੋ ਕੇ) ਆਪਣੇ ਸਤਿਗੁਰੂ ਦੀ ਸੇਵਾ ਕਰਦਾ ਹੈ, ਮੈਂ ਉਸ ਤੋਂ ਬਾਰ ਬਾਰ ਕੁਰਬਾਣ ਜਾਂਦਾ ਹਾਂ। (ਅਜਿਹੇ ਪੁਰਸ਼ ਨੂੰ ਜਿਸ ਦੇ) ਮੂੰਹ ਵਿਚ ਹਰੀ ਦੇ ਨਾਮ ਦਾ (ਲਗਾਤਾਰ) ਵਾਸਾ ਰਹਿੰਦਾ ਹੈ, (ਉਸ ਨੂੰ) ਰੱਬੀ ਦਰਗਾਹ ਵਿਚ ਲਿਜਾ ਕੇ ਸਿਰੋਪਾ ਦਿਤਾ ਜਾਂਦਾ ਹੈ।੩।

ਜਿਥੇ (ਭਾਵ ਜਿਸ ਪਾਸੇ ਵੀ ਮੈਂ) ਦੇਖਦਾ ਹਾਂ ਉਥੇ ਹੀ (ਪ੍ਰਭੂ ਜੀ) ਰਮੇ ਹੋਏ (ਭਾਵ ਵਿਆਪਕ)

ਹਨ (ਅਤੇ ਇਹ ਰਚਨਾ) ਬ੍ਰਹਮ ਅਤੇ ਮਾਇਆ ਦੇ ਮੇਲ (ਦਾ ਨਾਮ ਹੈ)। (ਜੀਵ ਦੀ) ਦੇਹੀ ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਦੀ ਬੰਨ੍ਹੀ ਹੋਈ ਹੈ (ਜਿਹੜਾ ਜੀਵ) ਇਸ ਸੰਸਾਰ ਵਿਚ ਆਇਆ ਹੈ ਉਹ ਇਨ੍ਹਾਂ ਤਿੰਨਾਂ ਗੁਣਾਂ ਦੀ) ਖੇਡ (ਖੇਡਦਾ ਹੈ)। ਮਨਮੁਖ (ਜੀਵ ਆਪਣੇ) ਵਿਜੋਗੀ (ਕਰਮਾਂ) ਕਾਰਨ (ਪ੍ਰਭੂ ਨਾਲੋਂ) ਵਿਛੁੜ ਕੇ ਦੁਖ (ਵਿਚ ਪਏ ਰਹਿੰਦੇ ਹਨ ਅਤੇ ਪ੍ਰਭੂ ਨਾਲ) ਮੇਲ ਪ੍ਰਾਪਤ ਨਹੀਂ ਕਰ ਸਕਦੇ।੪।

(ਪਰ ਜਿਸ ਮਨੁੱਖ ਦਾ) ਮਨ ਪ੍ਰਭੂ ਮਿਲਾਪ ਹਿਤ) ਵੈਰਾਗਵਾਨ (ਹੋ ਕੇ ਨਿਜ) ਘਰ (ਭਾਵ ਸ੍ਵੈ ਸਰੂਪ) ਵਿਚ ਵਸਦਾ ਹੈ (ਅਤੇ) ਸਤਿ ਸਰੂਪ (ਪਰਮਾਤਮਾ ਦੇ ਨਿਰਮਲ) ਡਰ ਵਿਚ ਰੰਗਿਆ ਰਹਿੰਦਾ ਹੈ (ਉਹ ਮਨੁੱਖ) ਗੁਰੂ-ਗਿਆਨ ਦੇ ਮਹਾਂ-ਰਸ ਨੂੰ ਮਾਣਦਾ ਹੈ (ਜਿਸ ਦਾ ਸਦਕਾ ਉਸ ਨੂੰ) ਮੁੜ ਕੇ ਭੁੱਖ ਨਹੀਂ ਲਗਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਐ ਜੀਵ ! ਤੂੰ ਆਪਣੇ) ਇਸ ਮਨ ਨੂੰ (ਮਾਇਆ ਦੇ ਮੋਹ ਵਲੋਂ) ਮਾਰ ਕੇ (ਪ੍ਰਭੂ ਨੂੰ) ਮਿਲ, (ਜਦੋਂ ਇਸ ਤਰ੍ਹਾਂ ਮਿਲੇਗਾ, ਫਿਰ ਤੈਨੂੰ ਵੀ ਗੁਰਮੁਖ ਵਾਂਗ ਕੋਈ) ਦੁਖ ਪ੍ਰਤੀਤ ਨਹੀਂ ਹੋਵੇਗਾ।੫।੧੮।

## ਅਰਥ ਭੇਦ ਅਤੇ ਨਿਰਣੈ

### (੧) ਜੀਅਰੇ, ਰਾਮ ਜਪਤ ਮਨੁ ਮਾਨੁ ॥

ਇਸ ਪੰਕਤੀ ਵਿਚ 'ਜੀਅਰੇ' ਸ਼ਬਦ ਦੇ ਉਚਾਰਨ ਸਬੰਧੀ ਨਿਰਣਾ 'ਉਚਾਰਨ' ਦੇ ਸਿਰਲੇਖ ਹੇਠ ਕਰ ਦਿਤਾ ਗਿਆ ਹੈ। 'ਮਾਨੁ' ਪਦ ਦੇ ਅਰਥਾਂ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ ਜਿਸ ਕਰਕੇ ਉਨ੍ਹਾਂ ਨੇ ਹੇਠ ਲਿਖੇ ਅਨੁਸਾਰ ਅਰਥ ਕੀਤੇ ਹਨ:-

ੳ) ਹੇ ਭਾਈ, ਰਾਮ ਜਪਤਿ, ਰਾਮ ਜਪਤੇ ਹੂਏ ਰਾਮ ਨਾਮ ਕਾ ਮਨ ਮੋ ਮਾਨਿ ਆਦਰ ਕਰੋ। [ਪੰ. ਤਾਰਾ ਸਿੰਘ ਜੀ ਨਰੋਤਮ

ਅ) (ਹੇ ਮੇਰੇ) ਜੀਅਰੇ ! (ਇਹ) ਮਾਨੁ (ਮੰਨਨ) ਰਾਮ (ਦਾ ਨਾਮ) ਜਪਦਿਆਂ (ਹੀ) ਮਨ ਨੂੰ (ਪ੍ਰਾਪਤ ਹੁੰਦਾ ਹੈ)। [ਭਾ. ਵੀਰ ਸਿੰਘ ਜੀ

ੲ) ਹੇ (ਮੇਰੀ) ਜਿੰਦੇ ! (ਐਸਾ ਉਦਮ ਕਰ ਕਿ) ਪਰਮਾਤਮਾ ਦਾ ਨਾਮ ਸਿਮਰਦਿਆਂ-2 ਮਨ (ਸਿਮਰਨ ਵਿਚ) ਗਿੱਝ ਜਾਏ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ :** ਇਥੇ 'ਮਨੁ' ਪਦ ਦੇ ਨੰਨੇ ਨੂੰ ਔਂਕੜ ਹੈ ਜੋ ਕਿ ਇਕ ਵਚਨ ਨਾਂਵ ਦਾ ਸੂਚਕ ਹੈ, ਇਸ ਲਈ ਕਿਰਿਆ ਰੂਪ ਵਿਚ ਇਸ ਦੇ ਅਰਥ ਨਹੀਂ ਕੀਤੇ ਜਾ ਸਕਦੇ। ਸੋ, 'ਮਾਨੁ' ਦੇ ਅਰਥ ਸੱਚਾ ਮਾਣ, ਭਾਵ, ਭਰੋਸਾ, ਨਿਸਚਾ ਆਦਿ ਕਰਨੇ ਹੀ ਠੀਕ ਫੱਬਦੇ ਹਨ। ਮਹਲਾ ੯ ਦੀ ਬਾਣੀ ਵਿਚ ਭਾਵੇਂ 'ਮਾਨੁ' ਨੂੰ ਕਿਰਿਆ ਰੂਪ ਵਿਚ ਵਰਤਿਆ ਹੈ ਪਰ ਉਨ੍ਹਾਂ ਸਲੋਕਾਂ ਦੀ ਲਿਖਤ ਵਿਚ ਕਈ ਥਾਵਾਂ ਤੇ ਗੁਰਬਾਣੀ ਲਗਾਂ-ਮਾਤਰਾਂ ਦੇ ਨੇਮ ਪੂਰੀ ਤਰ੍ਹਾਂ ਨਹੀਂ ਨਿਭਦੇ। ਇਸ ਲਈ ਉਸ ਆਧਾਰ ਤੇ ਨਿਰਣਾ ਕਰਨਾ ਠੀਕ ਨਹੀਂ ਜਾਪਦਾ। ਹਾਂ, ਮ: ੧, ੨, ੩, ੪ ਜਾਂ ਪੰਜਵਾਂ ਦੀ ਰਚਨਾ ਵਿਚੋਂ ਜੇ 'ਮਾਨੁ' ਪਦ ਕਿਰਿਆ ਰੂਪ ਵਿਚ ਵਰਤਿਆ ਮਿਲ ਜਾਂਦਾ ਤਾਂ ਅਰਥਾਂ ਦਾ ਰੂਪ ਬਦਲ ਸਕਦਾ ਸੀ।

### (੨) ਜਹ ਦੇਖਾ ਤਹ ਰਵਿ ਰਹੈ, ਸਿਵ ਸਕਤੀ ਕਾ ਮੇਲੁ ॥

ਇਸ ਪੰਕਤੀ ਦੇ ਅਰਥ-ਭਾਵਾਂ ਨੂੰ ਦੋ ਤਰ੍ਹਾਂ ਨਿਰੂਪਣ ਕੀਤਾ ਗਿਆ ਹੈ:-

੧. ਜਿਥੇ ਦੇਖਦਾ ਹਾਂ ਉਥੇ ਚੇਤਨ ਤੇ ਪ੍ਰਕਿਰਤੀ (Spirit and energy) ਦਾ ਮੇਲ ਹੈ, ਅਤੇ ਉਸ ਮੇਲ ਤੋਂ ਰਚੀ ਸ੍ਰਿਸ਼ਟੀ ਵਿਚ ਵਾਹਿਗੁਰੂ ਜੀ ਵਿਆਪਕ ਹਨ। [ਸ਼ਬਦਾਰਥ

੨. ਮੈਂ ਜਿਧਰ ਵੇਖਦਾ ਹਾਂ ਉਧਰ ਹੀ (ਮਨਮੁਖ) ਜੀਵ ਮਾਇਆ ਵਿਚ ਮਸਤ ਹੋ ਰਹੇ ਹਨ (ਹਰ ਪਾਸੇ) ਮਾਇਆ ਤੇ ਜੀਵਾਂ ਦਾ ਗਠਜੋੜ ਬਣਿਆ ਪਿਆ ਹੈ। [ਪ੍ਰੋ. ਸਾਹਿਬ ਸਿੰਘ ਜੀ

੩. ਜਿਧਰ ਵੀ ਨਜ਼ਰ ਮਾਰਦਾ ਹਾਂ, ਸ਼ਿਵ ਤੇ ਸ਼ਕਤੀ ਦਾ ਮੇਲ ਹੈ (ਤੇ ਜੀਵ ਉਸ ਮੇਲ ਵਿਚ) ਰਵ

ਰਹੇ ਹਨ (ਭਾਵ ਜੜ੍ਹ ਚੇਤਨ ਦੇ ਮਿਲਾਪ ਤੋਂ ਜੋ ਜਗਤ ਬਣਿਆ ਹੈ ਜੀਵ ਉਸ ਵਿਚ ਹੀ ਰਚੇ ਹੋਏ ਹਨ)। [ਭਾ. ਵੀਰ ਸਿੰਘ ਜੀ

੪. ਜਹਾਂ ਦੇਖਾ ਅਸਤੀ ਭਾਂਤਿ ਪ੍ਰਿਯ ਰੂਪ ਸੇ ਬ੍ਰਹਮ ਔ ਨਾਮ ਰੂਪ ਸੇ ਮਾਯਾ ਯੇ ਦੋਨੋਂ ਸਰਬ ਸੰਸਾਰ ਮੌਂ ਰਵਿ ਰਹੇ, ਬਯਾਪ ਰਹੇ। ਯਾਂ ਤੇ ਨਿਖਲ ਵਸਤੁਯੋਂ ਮੇਂ ਸਿਵ ਸਕਤੀ ਕਾ, ਬ੍ਰਹਮ ਮਾਯਾ ਕਾ ਹੀ ਤਦਾਤਮ ਹੈ। ਸਭੀ ਬ੍ਰਹਮ ਰੂਪ ਔਰ ਮਾਯਾ ਰੂਪ ਹੈ।[ਪੰ. ਤਾਰਾ ਸਿੰਘ ਨਰੋਤਮ

**ਨਿਰਣੈ :** ਇਸ ਪੰਕਤੀ ਵਿਚ 'ਰਵਿ ਰਹੇ' ਸ਼ਬਦਾਂ ਨੂੰ 'ਜੀਆਂ ਨਾਲ' ਜੋੜਨਾ ਠੀਕ ਨਹੀਂ ਜਾਪਦਾ। ਗੁਰਬਾਣੀ ਵਿਚ ਇਹ ਸ਼ਬਦ 'ਪ੍ਰਭੂ ਨਾਲ' ਹੀ ਵਰਤੇ ਗਏ ਹਨ ਕਿਉਂਕਿ ਸਾਰੀ ਸ੍ਰਿਸ਼ਟੀ ਵਿਚ ਪ੍ਰਭੂ ਜੀ ਵਿਆਪ ਰਹੇ ਹਨ, ਜੀਵ ਨਹੀਂ। 'ਸ਼ਿਵ' ਦੇ ਅਰਥ 'ਬ੍ਰਹਮ' ਅਤੇ 'ਸ਼ਕਤੀ' ਦੇ ਅਰਥ 'ਮਾਇਆ' ਹੀ ਢੁਕਵੇਂ ਹਨ। 'ਰਹੇ' ਪਦ ਨੂੰ ਵੇਖ ਕੇ ਟੀਕਾਕਾਰਾਂ ਨੂੰ ਬਹੁਵਚਨ ਦਾ ਪ੍ਰਤੀਤ ਹੋਣਾ ਸੁਭਾਵਿਕ ਹੈ ਪਰ ਇਥੇ ਇਹ ਪਦ ਪ੍ਰਭੂ-ਸਤਿਕਾਰ ਵਜੋਂ ਵਰਤਿਆ ਗਿਆ ਹੈ। 'ਗਉੜੀ ਬੈਰਾਗਣਿ ਮਹਲਾ ੧' ਵਿਚ ਵੀ ਗੁਰਦੇਵ ਜੀ ਨੇ ਇਸ ਸ਼ਬਦ ਦੀ ਵਰਤੋਂ ਕੀਤੀ ਹੈ:-

**ਜਹ ਦੇਖਉ ਤਹ ਰਵਿ ਰਹੇ, ਰਖੁ ਰਾਖਨਹਾਰਾ ॥** [ਪੰਨਾ ੨੨੮

ਸੋ, (ਜਗਤ) ਬ੍ਰਹਮ ਅਤੇ ਮਾਇਆ ਦੇ ਮੇਲ ਦਾ ਨਾਮ ਹੈ। ਇਸ ਸਾਰੀ ਰਚਨਾ ਵਿਚ ਜਿਸ ਪਾਸੇ ਜਗਤ ਵਿਚ ਨਜ਼ਰ ਮਾਰੀਏ, (ਜਗਤ ਦੇ ਮਾਲਕ ਪ੍ਰਭੂ ਜੀ ਰਵਿ) ਰਹੇ (ਫੈਲੇ) ਹੋਏ ਹਨ।

## ਸਾਰੰਸ਼ ਅਤੇ ਸਿਧਾਂਤ

ਤਿੰਨ ਗੁਣੀਆਂ ਸੰਸਾਰ ਵਾਹਿਗੁਰੂ ਜੀ ਦੀ ਇਕ ਖੇਡ ਹੈ। ਇਸ ਖੇਡ ਵਿਚ ਭਾਗ ਲੈਣ ਵਾਲੇ ਪਾਤਰਾਂ ਦੀ ਕੋਈ ਗਿਣਤੀ ਨਹੀਂ ਕਰ ਸਕਦਾ। ਅਨੇਕਾਂ ਜੀਵ ਰਜੋ, ਤਮੋ ਅਤੇ ਸਤੋ ਵਿਚ ਫਸੇ ਹੋਏ, ਸੰਜੋਗ ਅਤੇ ਵਿਜੋਗ ਦੇ ਨੇਮ ਅਨੁਸਾਰ ਦੁਖ ਸੁਖ ਭੋਗ ਰਹੇ ਹਨ। ਮਨਮੁਖ ਅੰਦਰੋਂ ਪਦਾਰਥਾਂ ਦੀ ਤ੍ਰਿਸ਼ਨਾ ਨਹੀਂ ਮਰਦੀ ਜਿਸ ਕਰਕੇ ਉਹ ਸਦਾ ਭੁੱਖਾ ਹੀ ਰਹਿੰਦਾ ਹੈ। ਅਜਿਹਾ ਮਾਇਆ ਦਾ ਬੈਰਾਗੀ ਜੀਵ ਪ੍ਰਭੂ-ਮਿਲਾਪ ਤੋਂ ਸਖਣਾ ਰਹਿੰਦਾ ਹੈ ਪਰ ਗੁਰਮੁਖ ਜੀਉੜੇ ਦੇ ਦਰਸ਼ਨ ਕਰੀਏ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਉਹ ਤਿੰਨਾਂ ਗੁਣਾਂ ਤੋਂ ਨਿਰਲੇਪ ਰਹਿੰਦਾ ਹੈ। ਉਹ ਆਪਣੇ ਅੰਦਰ ਨਾ ਬਹੁਤਾ ਜੀਵਣ ਦੀ ਆਸ ਰਖਦਾ ਹੈ ਅਤੇ ਨਾ ਹੀ ਮੌਤ ਤੋਂ ਘਬਰਾਉਂਦਾ ਹੈ। ਉਹ ਜੀਵਤ ਭਾਵ ਤੋਂ ਮਰਨ ਦਾ ਅਭਿਆਸੀ ਹੋ ਜਾਂਦਾ ਹੈ। ਇਸ ਲਈ ਉਹ ਗੁਰੂ ਰਾਹੀਂ ਨਿਜ ਸਰੂਪ ਦੀ ਲਖਤਾ ਦਾ ਗਿਆਨ ਪ੍ਰਾਪਤ ਕਰਕੇ ਸਦਾ ਆਤਮਿਕ ਖੇੜੇ ਵਿਚ ਖਿੜਿਆ ਰਹਿੰਦਾ ਹੈ।

**ਸਿਰੀਰਾਗੁ ਮਹਲਾ ੧ ॥ ਏਹੁ ਮਨੋ ਮੂਰਖੁ ਲੋਭੀਆ, ਲੋਭੇ ਲਗਾ ਲੋੁਭਾਨੁ ॥ ਸਬਦਿ ਨ ਭੀਜੈ ਸਾਕਤਾ, ਦੁਰਮਤਿ ਆਵਨ ਜਾਨੁ ॥ ਸਾਧੂ ਸਤਗੁਰੁ ਜੇ ਮਿਲੈ, ਤਾ ਪਾਈਐ ਗੁਣੀ ਨਿਧਾਨੁ ॥੧॥ ਮਨ ਰੇ ! ਹਉਮੈ ਛੋਡਿ ਗੁਮਾਨੁ ॥ ਹਰਿਗੁਰੁ ਸਰਵਰੁ ਸੇਵਿ ਤੂ, ਪਾਵਹਿ ਦਰਗਹ ਮਾਨੁ ॥੧॥ ਰਹਾਉ॥ ਰਾਮ ਨਾਮੁ ਜਪਿ ਦਿਨਸੁ ਰਾਤਿ, ਗੁਰਮੁਖਿ ਹਰਿ ਧਨੁ ਜਾਨੁ ॥ ਸਭਿ ਸੁਖ ਹਰਿਰਸ ਭੋਗਣੇ, ਸੰਤ ਸਭਾ ਮਿਲਿ ਗਿਆਨੁ ॥ ਨਿਤਿ ਅਹਿਨਿਸਿ ਹਰਿ ਪ੍ਰਭ ਸੇਵਿਆ, ਸਤਿਗੁਰਿ ਦੀਆ ਨਾਮੁ ॥੨॥ ਕੂਕਰ ਕੂੜੁ ਕਮਾਈਐ, ਗੁਰ ਨਿੰਦਾ ਪਚੈ ਪਚਾਨੁ ॥ ਭਰਮੇ ਭੂਲਾ ਦੁਖੁ ਘਣੋ, ਜਮੁ ਮਾਰਿ, ਕਰੈ ਖੁਲਹਾਨੁ ॥ ਮਨਮੁਖਿ ਸੁਖੁ ਨ ਪਾਈਐ,**

**ਗੁਰਮੁਖਿ ਸੁਖੁ ਸੁਭਾਨੁ ॥੩॥ ਐਥੈ ਧੰਧੁ ਪਿਟਾਈਐ, ਸਚੁ ਲਿਖਤੁ ਪਰਵਾਨੁ ॥ ਹਰਿ ਸਜਣੁ ਗੁਰੁ ਸੇਵਦਾ, ਗੁਰ ਕਰਣੀ ਪਰਧਾਨੁ ॥ ਨਾਨਕ, ਨਾਮੁ ਨ ਵੀਸਰੈ, ਕਰਮਿ ਸਚੈ ਨੀਸਾਣੁ ॥੪॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਾਂ, ਤੂੰ, ਪਾਵਹਿਂ।

**ਫੁਟਕਲ :** 'ਏਹੁ' ਪਦ ਦਾ ਉਚਾਰਨ 'ਏਹੋ' ਨਹੀਂ ਕਰਨਾ ਚਾਹੀਦਾ। ਹਾਹੇ ਨੂੰ ਲਗਾ ਹੋਇਆ ਔਂਕੜ ਇਕ ਵਚਨ ਪੜਨਾਵ ਦਾ ਲਖਾਇਕ ਹੈ।

**ਨੋਟ :** 'ਲੋੁਭਾਨੁ' ਸ਼ਬਦ ਦਾ ਉਚਾਰਨ 'ਲੁਭਾਨੁ' ਕਰਨਾ ਹੈ। ਜਿਨ੍ਹਾਂ ਸ਼ਬਦਾਂ ਦੇ ਇਕ ਅੱਖਰ ਨੂੰ ਔਂਕੜ ਅਤੇ ਹੋੜਾ ਦੋਵੇਂ ਮਾਤਰਾਂ ਲੱਗੀਆਂ ਹੋਈਆਂ ਹੁੰਦੀਆਂ ਹਨ ਉਥੇ ਉਚਾਰਨ ਸਮੇਂ ਇਕੋ ਮਾਤਰਾ ਨੂੰ ਹੀ ਉਚਾਰਨਾ ਹੈ। ਇਥੇ ਮੂਲ ਸ਼ਬਦ 'ਲੋਭ' ਤੋਂ 'ਲੋੁਭਾਨੁ' ਬਣਿਆ ਹੈ ਪਰ ਕਾਵਿ ਦੇ ਤੋਲ ਨੂੰ ਪੂਰਾ ਕਰਨ ਹਿਤ 'ਲੁਭਾਨੁ' ਪੜ੍ਹਨਾ ਹੈ।

**ਪਦ ਅਰਥ :** ਲੋੁਭਾਨੁ=ਲੁਭਾਇਮਾਨ। ਜਾਨੁ=ਜਾਣ-ਪਛਾਣ। ਪਚੈ=ਪਚਦਾ, ਸੜਦਾ ਹੈ। ਪਚਾਨੁ=ਸੜ੍ਹਾਂਦ। ਖੁਲਹਾਨੁ=ਭੋਂਹ ਭਾਵ ਜਿਵੇਂ ਕਿਸਾਨ ਖਲਵਾੜੇ ਵਿਚ ਗਾਹ ਪਾ ਕੇ ਧਾਨਾਂ ਨੂੰ ਕੁਟ ਕੁਟ ਕੇ ਦਾਣੇ ਕਢ ਲੈਂਦੇ ਹਨ, ਬਾਕੀ ਭੋਂਹ ਬਣ ਜਾਂਦਾ ਹੈ। ਸੁਭਾਨੁ=ਅਸਚਰਜ।

**ਅਰਥ :** ਇਹ ਮਨ ਮੂਰਖ (ਤੇ) ਲੋਭੀ ਹੈ (ਜੋ ਪਦਾਰਥਾਂ ਦੀ ਪ੍ਰਾਪਤੀ ਦੇ) ਲੋਭ ਵਿਚ ਲੱਗਿਆ ਹੋਇਆ (ਇਨ੍ਹਾਂ ਉਤੇ ਹੀ) ਲੁਭਾਇਮਾਨ ਹੋ ਰਿਹਾ ਹੈ। (ਇਹ) ਸਾਕਤ (ਮਾਇਕ ਸ਼ਕਤੀ ਦਾ ਉਪਾਸ਼ਕ ਲੋਭੀ ਜੀਵ) ਸ਼ਬਦ ਵਿਚ ਨਹੀਂ ਭਿੱਜਦਾ (ਭਾਵ ਗੁਰੂ ਹੁਕਮ ਵਿਚ ਨਹੀਂ ਲਗਦਾ, ਇਸ) ਖੋਟੀ ਮਤਿ ਕਾਰਨ (ਇਸ ਦਾ) ਆਵਾਗਉਣ (ਜੰਮਣ-ਮਰਣ ਬਣਿਆ ਰਹਿੰਦਾ ਹੈ)। (ਹਾਂ ! ਪੂਰਬਲੇ ਭਾਗਾਂ ਨਾਲ) ਜੇ (ਇਸ ਜੀਵ ਨੂੰ) ਪੂਰਾ ਸਤਿਗੁਰ ਮਿਲੇ ਤਾਂ (ਉਸ) ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਨੂੰ ਪਾ ਲੈਂਦਾ ਹੈ।੧।

ਹੇ (ਮੇਰੇ) ਮਨ ! (ਤੂੰ) ਹਉਮੈ (ਅਤੇ) ਗੁਮਾਨ ਨੂੰ ਛੱਡ ਦੇ (ਅਤੇ ਇਨ੍ਹਾਂ ਤੋਂ ਰਹਿਤ ਹੋ ਕੇ) ਹਰੀ ਗੁਰੂ (ਜੋ ਕਿ ਇਕ ਨਿਰਮਲ) ਸਰੋਵਰ (ਸਮਾਨ ਹੈ) ਉਸ ਦੀ ਸੇਵਾ ਕਰ (ਭਾਵ ਉਸ ਨੂੰ ਸਿਮਰ)। (ਇਸ ਤਰ੍ਹਾਂ) ਰਬੀ-ਦਰਗਾਹ ਵਿਚ ਮਾਣ ਪ੍ਰਾਪਤ ਕਰ ਲਵੇਂਗਾ।੧। ਰਹਾਉ।

(ਹੇ ਮੇਰੇ ਮਨ !) ਰਾਮ ਦਾ ਨਾਮ ਦਿਨ ਰਾਤ (ਭਾਵ ਹਰ ਸਮੇਂ) ਜਪ (ਅਤੇ) ਗੁਰੂ ਦੁਆਰਾ ਹਰਿ ਨਾਮ (ਰੂਪ) ਧਨ ਨੂੰ ਪਛਾਣ। ਸੰਤ (ਭਾਵ ਸਤਿ ਪੁਰਖਾਂ) ਦੀ ਸਭਾ ਨੂੰ ਮਿਲ ਕੇ (ਜੋ) ਗਿਆਨ ਮਿਲਦਾ ਹੈ (ਉਹ) ਸਾਰੇ ਸੁਖ ਅਤੇ ਹਰੀ-ਰਸ ਮਾਣਨ (ਤੁੱਲ ਹੁੰਦਾ ਹੈ)। (ਜਿਨ੍ਹਾਂ ਜਗਿਆਸੂਆਂ ਨੂੰ) ਸਤਿਗੁਰੂ ਨੇ ਨਾਮ ਬਖ਼ਸ਼ਿਆ ਹੈ (ਉਨ੍ਹਾਂ ਨੇ) ਸਦਾ ਹੀ ਦਿਨ ਰਾਤ ਹਰੀ-ਪ੍ਰਭੂ ਨੂੰ ਸੇਵਿਆ (ਭਾਵ ਸਿਮਰਨ ਕੀਤਾ ਹੈ)।੨।

(ਹੇ ਮਨ! ਜੋ) ਕੁੱਤਿਆਂ (ਵਾਂਗ ਲੋਭੀ ਹੋ ਕੇ) ਕੂੜ ਕਮਾਈਦਾ ਹੈ (ਭਾਵ ਵਿਅਰਥ ਕਰਮਾਂ ਕਰਕੇ ਸਭ ਭਖ ਅਭੱਖ ਹੀ ਖਾਈਦਾ ਹੈ ਅਤੇ) ਗੁਰੂ ਨਿੰਦਾ ਦੀ ਸੜਾਨ ਤੋਂ ਸੜੀਦਾ ਹੈ। (ਨਿੰਦਾ ਦੇ ਫਲਸਰੂਪ) ਭਰਮ ਵਿਚ ਭੁੱਲਾ ਹੋਇਆ (ਮਨਮੁਖ) ਬਹੁਤ ਦੁੱਖ (ਪਾਉਂਦਾ ਹੈ ਅਤੇ) ਜਮ ਵੀ (ਉਸ ਨੂੰ) ਮਾਰ ਮਾਰ ਕੇ ਭੋਂਹ ਕਰ ਦੇਂਦਾ ਹੈ। ਮਨਮੁਖ (ਜੀਵ ਕਦੇ ਵੀ) ਸੁਖ ਨਹੀਂ ਪ੍ਰਾਪਤ ਕਰ ਸਕਦਾ (ਅਤੇ) ਗੁਰਮੁਖ ਨੂੰ ਅਸਚਰਜ ਸੁਖ ਮਿਲਦਾ ਹੈ।੩।

(ਮਨਮੁਖ ਜੀਵ) ਇਸ ਸੰਸਾਰ ਵਿਚ ਧੰਧਾ ਪਿਟਦਾ ਹੈ (ਜੋ ਕਿਸੇ ਕੰਮ ਨਹੀਂ ਆਉਂਦਾ ਕਿਉਂਕਿ ਅੱਗੇ) ਸੱਚ (ਕਰਣੀ) ਦੀ ਲਿਖਤ ਪਰਵਾਨ ਹੁੰਦੀ ਹੈ। (ਇਸ ਲਈ ਗੁਰਮੁਖ) ਹਰੀ ਸੱਜਣ

ਦੀ ਸੇਵਾ ਕਰਦਾ ਹੈ (ਅਤੇ) ਗੁਰੂ ਦੀ (ਦੱਸੀ ਹੋਈ) ਕਰਣੀ ਨੂੰ ਪਰਧਾਨ (ਵੱਡਾ) ਸਮਝਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਗੁਰਮੁਖ ਨੂੰ) ਨਾਮ ਨਹੀਂ ਭੁੱਲਦਾ (ਅਤੇ) ਸੱਚੇ (ਪ੍ਰਭੂ) ਦੀ ਬਖ਼ਸ਼ਿਸ਼ ਦੁਆਰਾ (ਉਸ ਦੇ ਮਸਤਕ ਤੇ ਪਰਵਾਨਗੀ ਦਾ) ਨਿਸ਼ਾਨ (ਪੈ ਜਾਂਦਾ ਹੈ)।੪।੧੯।

## ਅਰਥ ਭੇਦ ਅਤੇ ਨਿਰਣੈ

**ੳ) ਕੂਕਰ ਕੂੜੁ ਕਮਾਈਐ, ਗੁਰ ਨਿੰਦਾ ਪਚੈ ਪਚਾਨੁ ॥**
**ਭਰਮੇ ਭੂਲਾ ਦੁਖੁ ਘਣੋ, ਜਮੁ ਮਾਰਿ ਕਰੈ ਖੁਲਹਾਨੁ ॥**

ਇਨ੍ਹਾਂ ਪੰਕਤੀਆਂ ਵਿਚ 'ਪਚਾਨੁ', 'ਖੁਲਹਾਨੁ' ਅਤੇ 'ਸੁਭਾਨੁ' ਸ਼ਬਦਾਂ ਦੇ ਅਰਥਾਂ ਬਾਰੇ ਮਤ ਭੇਦ ਹਨ। ਵੱਖ ਵੱਖ ਅਰਥਾਂ ਦੇ ਰੂਪ ਇਉਂ ਹਨ:-

ੳ) ਪਚੈ ਪਚਾਨੁ-ਪਚਦੀ ਹੈ ਖ਼ੁਰਾਕ ਹੋ ਕੇ। [ਸ਼ਬਦਾਰਥ-੧

ਅ) ਗੁਰ ਨਿੰਦਾ ਨੂੰ ਪਚਾਉਣੇ ਯੋਗ ਸਮਝ ਕੇ ਪਚਾਉਂਦੇ ਰਹੀਏ (ਤਾਂ ਸਾੜ ਹੀ ਪੱਲੇ ਪੈਂਦਾ ਹੈ)। [ਭਾ. ਵੀਰ ਸਿੰਘ

ੲ) ਗੁਰੂ ਦੀ ਨਿੰਦਿਆ ਵਿਚ ਹਰ ਵੇਲੇ ਖੁਆਰ ਹੁੰਦਾ ਹੈ। [ਪ੍ਰੋ. ਸਾਹਿਬ ਸਿੰਘ

**ਨਿਰਣੈ :** ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ 'ਪਚੈ' ਕਿਰਿਆ ਹੈ ਅਤੇ 'ਪਚਾਨੁ' ਸੰਗਿਆ (ਨਾਂਵ) ਹੈ। 'ਪਚੈ ਪਚਾਨੁ'। ਪਚੈ ਪਚਾਈ ਦੀ ਵਰਤੋਂ ਵੀ ਗੁਰਬਾਣੀ ਵਿਚ ਮਿਲਦੀ ਹੈ ਤੇ ਅਰਥ 'ਪਚਦਾ, ਸੜਦਾ, ਖਰਾਬ ਹੁੰਦਾ ਹੈ' ਹੀ ਕੀਤੇ ਜਾਂਦੇ ਹਨ। ਕਿਸੇ ਕੋਸ਼ ਵਿਚ ਭੀ 'ਪਚਾਨੁ' ਪਦ ਦੇ ਅਰਥ 'ਖ਼ੁਰਾਕ' ਨਹੀਂ ਕੀਤੇ ਗਏ। ਹਾਂ, 'ਪਾਚਨੁ' ਦੇ ਅਰਥ 'ਖ਼ੁਰਾਕ' ਹਨ। ਸੋ, 'ਪਚਾਨੁ' ਪਦ ਦੇ ਅਰਥ 'ਸੜ੍ਹਾਂਦ' ਕਰਨੇ ਹੀ ਠੀਕ ਹਨ ਕਿਉਂਕਿ ਨ ਵਿਚ 'ਤੋਂ' ਦੇ ਅਰਥ ਲੁਪਤ ਹਨ। ਇਸ ਲਈ 'ਪਚੈ ਪਚਾਨੁ' ਪਦ ਦੇ ਅਰਥ 'ਨਿੰਦਾ ਦੀ ਸੜ੍ਹਾਂਦ ਤੋਂ ਸੜਦਾ ਹੈ' ਕਰਨੇ ਹੀ ਠੀਕ ਬਣਦੇ ਹਨ।

**(ਅ) ਜਮੁ ਮਾਰਿ ਕਰੈ ਖੁਲਹਾਨੁ ॥**

ਟੀਕਾਕਾਰਾਂ ਨੇ ਇਸ ਅਧ-ਪੰਕਤੀ ਦੇ ਹੇਠ ਲਿਖੇ ਅਰਥ ਕੀਤੇ ਹਨ:-

ੳ) ਜਿਨ ਖਲ, ਮੂਰਖੋਂ ਕੋ ਨਾਨਾ ਦੇਹੋਂ ਮੈਂ ਮਾਰਤਾ ਜਮ ਹਾਨਿ, ਨਾਸ਼ ਕਰੇ ਹੈਂ। [ਪੰ. ਤਾਰਾ ਸਿੰਘ ਨਰੋਤਮ

ਅ) ਜਮੁ (ਖਲ) ਨਿਸ਼ੰਕ ਹੋ ਕਰ ਤਿਸੁ ਖਲ ਕੀ ਹਾਨੀ ਕਰਤਾ ਹੈ। [ਫਰੀਦਕੋਟ ਸਟੀਕ

ੲ) ਭੋਂਹ ਕਰ ਦਿੰਦਾ ਹੈ (ਖਲਹਾਨ, ਗਾਹਣ ਲਈ ਜੋ ਦਾਣੇ ਭੋਂਹ ਪਿੜ ਵਿਚ ਖਿੱਲਰੇ ਪਏ ਹੁੰਦੇ ਹਨ)। [ਸ਼ਬਦਾਰਥ, ਦਰਪਣ

ਸ) ਜਮ ਉਸ ਨੂੰ ਮਾਰ ਮਾਰ ਕੇ ਖਲਿਹਾਨ ਕਰ ਸੁੱਟਦਾ ਹੈ। [ਭਾ. ਵੀਰ ਸਿੰਘ

**ਨਿਰਣੈ :** ਸੰਪ੍ਰਦਾਈ ਵਿਦਵਾਨ ਇਸ ਪੰਕਤੀ ਦੇ ਅਰਥ 'ਜਮ ਖੁਲ ਕੇ ਹਾਨੀ ਕਰਦਾ ਹੈ, ਖੱਲ ਉਧੇੜਦਾ ਹੈ' ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਹਥ ਲਿਖਤੀ ਬੀੜਾਂ ਵਿਚ ਇਸ ਦਾ ਸਰੂਪ 'ਖਲਹਾਨੁ' ਵੀ ਮਿਲਦਾ ਹੈ। ਜੋ ਬੀੜ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਚ ਪ੍ਰਕਾਸ਼ ਹੁੰਦੀ ਹੈ, ਉਸ ਵਿਚ 'ਖਲਹਾਨੁ' ਪਾਠ ਹੈ। 'ਖੁਲਹਾਨੁ' ਜੁੜਤ ਪਦ ਹੈ ਇਸ ਨੂੰ 'ਖੁਲ ਹਾਨੁ' ਜਾਂ 'ਖਲ ਹਾਨੁ' ਬਣਾ ਕੇ ਅਰਥ ਕਰਨੇ ਠੀਕ ਨਹੀਂ। ਖੁਲ ਕੇ ਹਾਨੀ ਕਰਨ ਦੇ ਅਰਥ ਤਾਂ ਕੀਤੇ ਜਾ ਸਕਦੇ ਹਨ ਜੇ 'ਹਾਨੁ' ਦੇ ਅਰਥ 'ਹਾਨੀ' ਹੁੰਦੇ ਤਾਂ ਇਸ ਦਾ ਸਰੂਪ 'ਹਾਨਿ' ਹੋਣਾ ਸੀ ਭਾਵ ਨੰਨੇ ਅੱਖਰ ਨੂੰ ਸਿਹਾਰੀ ਲਗੀ ਹੋਣੀ ਸੀ। ਸੋ, ਇਹ ਅਰਥ ਖਿੱਚਵੇਂ ਹਨ। ਹਿੰਦੀ ਵਿਚ ਇਸ ਸ਼ਬਦ ਦਾ ਰੂਪ 'ਖਲਿਹਾਨ' ਹੈ। 'ਖਲਿਹਾਨ' ਦੇ ਅਰਥ ਹਨ 'ਖਲਵਾੜਾ'। ਖਲਵਾੜੇ ਵਿਚ ਸਿੱਟਿਆਂ ਨੂੰ ਲਿਤਾੜ ਕੇ

ਭੋਂਹ ਬਣਾਉਂਦੇ ਹਨ। ਇਸੇ ਭਾਵ ਨੂੰ ਮੁਖ ਰੱਖ ਕੇ ਪ੍ਰੋ. ਸਾਹਿਬ ਸਿੰਘ ਜੀ ਨੇ 'ਖੁਲ੍ਣਾ, ਗੁੱਝੀ ਮਾਰ ਮਾਰਨੀ' ਅਰਥ ਕੀਤੇ ਹਨ।

ਅਸਲ ਵਿਚ ਕਿਸੇ ਸ਼ਬਦ ਦੇ ਸਰੂਪ ਨੂੰ ਮੋੜ ਤੋੜ ਕੇ ਆਪਣੀ ਲੋੜ ਅਨੁਸਾਰ ਉਸ ਦੇ ਅਰਥ ਕਰਨੇ ਵੀ ਸ਼ੋਭਾ ਨਹੀਂ ਦਿੰਦੇ। ਬਹੁਤ ਬੀੜਾਂ ਵਿਚ ਪਾਠ 'ਖੁਲਹਾਨੁ' ਹੀ ਹੈ। ਇਸ ਪਦ ਦੇ ਜੇ ਸੰਧੀ ਛੇਦ 'ਖੁਲ+ਹਾਨੁ' ਕਰਕੇ ਅਰਥ ਕਰੀਏ ਤਾਂ ਖੁਲੁ ਦੇ ਅਰਥ 'ਚੰਗੀ ਤਰ੍ਹਾਂ' ਅਤੇ 'ਹਾਨੁ' ਦੇ ਅਰਥ ਹਨ 'ਨੁਕਸਾਨ', ਨਸ਼ਟ ਭਾਵ ਬਹੁਤ ਨੁਕਸਾਨ। ਇਸ ਤਰ੍ਹਾਂ ਅਰਥ ਬਣਦੇ ਹਨ 'ਜਮ ਮਾਰ ਕੇ ਚੰਗੀ ਤਰ੍ਹਾਂ ਨਸ਼ਟ ਕਰਦਾ ਹੈ'। ਵੈਸੇ ਗੁਰਬਾਣੀ ਵਿਚ 'ਖਲਿਹਾਨਿ' ਤੇ 'ਖਲਹਾਨੁ' ਸ਼ਬਦ ਵੀ ਵਰਤੇ ਹੋਏ ਮਿਲਦੇ ਹਨ ਜਿਵੇਂ ਕਿ:-

**੧. ਕੋਈ ਵਾਹੇ, ਕੋ ਲੁਣੈ, ਕੋ ਪਾਏ ਖਲਿਹਾਨਿ ॥** [ਪੰਨਾ ੯੫੪

**੨. ਬਿਨੁ ਕਣ ਖਲਹਾਨੁ ਜੈਸੇ ਗਾਹਨ ਪਾਇਆ ॥** [ਪੰਨਾ ੧੧੩੭

ਇਹ ਪੰਕਤੀ ਵੀ ਗੁਰੂ ਨਾਨਕ ਦੇਵ ਜੀ ਦੀ ਹੀ ਰਚਨਾ ਹੈ। ਜੇ ਇਸ ਨੂੰ ਸਾਹਮਣੇ ਰੱਖ ਕੇ ਨਿਰਣਾ ਕਰੀਏ ਤਾਂ 'ਖੁਲਹਾਨੁ' ਦੇ ਅਰਥ 'ਖਲਵਾੜਾ' ਨਹੀਂ ਕੀਤੇ ਜਾ ਸਕਦੇ। ਹਾਂ, ਜਮ ਮਾਰ ਕੇ ਭੋਂਹ (ਸਮਾਨ) ਕਰ ਦਿੰਦਾ ਹੈ' ਇਹ ਅਰਥ ਪ੍ਰਕਰਣ ਦੇ ਅਨੁਕੂਲ ਹਨ।

## ਸਾਰੰਸ਼ ਅਤੇ ਸਿਧਾਂਤ

ਮਾਇਕ ਪਦਾਰਥਾਂ ਦਾ ਲੋਭ ਭੈੜਾ ਹੈ ਪਰ ਲੋਭੀ ਜੀਵ ਨੂੰ ਬੜਾ ਪਿਆਰਾ ਲਗਦਾ ਹੈ। ਲੋਭ ਨੂੰ ਪਾਪਾਂ ਦਾ ਮੂਲ ਦੱਸਿਆ ਜਾਂਦਾ ਹੈ ਕਿਉਂਕਿ ਲੋਭ ਕਾਰਨ ਹੀ ਜੀਵ ਦੀ ਬਿਰਤੀ ਕੂੜ ਅਤੇ ਕੂੜੇ ਪਦਾਰਥਾਂ ਦੇ ਧੰਧਿਆਂ ਵਿਚ ਫਸਦੀ ਹੈ। ਲੋਭੀ ਪੁਰਸ਼ ਦਿਨ ਰਾਤ ਮਾਇਆ ਦੇ ਮਗਰ ਹੀ ਲੱਗਾ ਰਹਿੰਦਾ ਹੈ ਅਤੇ ਮਾਇਆ ਦਾ ਮਾਣ ਅਭਿਮਾਨ ਪੈਦਾ ਕਰਦਾ ਹੈ। ਸਾਕਤ ਪੁਰਸ਼ ਹਲਕੇ ਕੁੱਤੇ ਵਾਂਗ ਫਿਰਦਾ ਰਹਿੰਦਾ ਹੈ, ਉਸ ਦੀ ਵਾਦੀ ਦੂਜਿਆਂ ਨੂੰ ਵੱਢਣ ਵਾਲੀ ਬਣੀ ਰਹਿੰਦੀ ਹੈ। ਉਸ ਦੇ ਜੀਵਨ ਦਾ ਅੰਤ ਬੜਾ ਦੁਖਦਾਈ ਹੁੰਦਾ ਹੈ ਅਤੇ ਰੱਬੀ-ਦਰਗਾਹ ਵਿਚ ਵੀ ਉਹ ਜਮਾਂ ਦੀ ਕਰਾਰੀ ਮਾਰ ਖਾਂਦਾ ਹੈ।

ਉਪਰੋਕਤ ਬਿਰਤੀ ਦਾ ਅਭਾਵ ਕਰਨ ਲਈ ਸੰਤ-ਸਭਾ ਦੀ ਓਟ ਲੈਣੀ ਜਰੂਰੀ ਹੈ ਕਿਉਂਕਿ ਉਥੇ ਬੈਠ ਕੇ ਗੁਰੂ ਜੀ ਦੀ ਦੱਸੀ ਹੋਈ ਕਰਣੀ ਦਾ ਗਿਆਨ ਪ੍ਰਾਪਤ ਹੁੰਦਾ ਹੈ। ਸੇਵਾ ਤੇ ਸਿਮਰਨ ਦੇ ਰੱਸ, ਰਹੱਸ ਨੂੰ ਮਾਣਨ ਲਈ ਉਥੋਂ ਉਤਮ ਸਿਖਿਆ ਮਿਲਦੀ ਹੈ। ਉਥੋਂ ਮਿਲੀ ਪ੍ਰੇਰਣਾ ਦਾ ਸਦਕਾ ਸਤਿਗੁਰੂ ਵਲੋਂ ਬਖ਼ਸ਼ੀ ਹੋਈ ਜੀਵਨ-ਸਿਖਿਆ ਦੀ ਕਮਾਈ ਨਾਲ ਜੀਵ ਵਾਜਿਆਂ ਗਾਜਿਆਂ ਨਾਲ, ਬਾਂਹ ਲੁਡਾਉਂਦਾ ਭਾਵ ਆਦਰ ਮਾਣ ਸਹਿਤ ਰੱਬੀ ਦਰਬਾਰ ਵਿਚ ਜਾ ਹਾਜ਼ਰ ਹੁੰਦਾ ਹੈ।

**ਸਿਰੀਰਾਗੁ ਮਹਲਾ ੧ ॥ ਇਕੁ ਤਿਲੁ ਪਿਆਰਾ ਵੀਸਰੈ, ਰੋਗੁ ਵਡਾ ਮਨ ਮਾਹਿ॥ ਕਿਉ ਦਰਗਹ ਪਤਿ ਪਾਈਐ, ਜਾ ਹਰਿ ਨ ਵਸੈ ਮਨ ਮਾਹਿ ॥ ਗੁਰਿ ਮਿਲਿਐ ਸੁਖੁ ਪਾਈਐ, ਅਗਨਿ ਮਰੈ ਗੁਣ ਮਾਹਿ ॥੧॥ ਮਨ ਰੇ ! ਅਹਿਨਿਸਿ ਹਰਿ ਗੁਣ ਸਾਰਿ ॥ ਜਿਨ ਖਿਨੁ ਪਲੁ ਨਾਮੁ ਨ ਵੀਸਰੈ, ਤੇ ਜਨ ਵਿਰਲੇ ਸੰਸਾਰਿ ॥ ੧ ॥ ਰਹਾਉ ॥ ਜੋਤੀ ਜੋਤਿ ਮਿਲਾਈਐ, ਸੁਰਤੀ ਸੁਰਤਿ ਸੰਜੋਗੁ ॥ ਹਿੰਸਾ ਹਉਮੈ ਗਤੁ ਗਏ, ਨਾਹੀ ਸਹਸਾ ਸੋਗੁ ॥ ਗੁਰਮੁਖਿ ਜਿਸੁ ਹਰਿ ਮਨਿ ਵਸੈ, ਤਿਸੁ ਮੇਲੇ ਗੁਰੁ ਸੰਜੋਗੁ ॥ ੨ ॥ ਕਾਇਆ ਕਾਮਣਿ ਜੇ ਕਰੀ, ਭੋਗੇ ਭੋਗਣਹਾਰੁ ॥ ਤਿਸੁ ਸਿਉ**

**ਨੇਹੁ ਨ ਕੀਜਈ, ਜੋ ਦੀਸੈ ਚਲਣਹਾਰੁ ॥ ਗੁਰਮੁਖਿ ਰਵਹਿ ਸੋਹਾਗਣੀ, ਸੋ ਪ੍ਰਭੁ ਸੇਜ ਭਤਾਰੁ ॥ ੩ ॥ ਚਾਰੇ ਅਗਨਿ ਨਿਵਾਰਿ ਮਰੁ, ਗੁਰਮੁਖਿ ਹਰਿ ਜਲੁ ਪਾਇ ॥ ਅੰਤਰਿ ਕਮਲੁ ਪ੍ਰਗਾਸਿਆ, ਅੰਮ੍ਰਿਤੁ ਭਰਿਆ ਅਘਾਇ ॥ ਨਾਨਕ, ਸਤਿਗੁਰੁ ਮੀਤੁ ਕਰਿ, ਸਚੁ ਪਾਵਹਿ ਦਰਗਹ ਜਾਇ ॥ ੪ ॥ ੨੦ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਾਹਿਂ, ਰਵਹਿਂ, ਪਾਵਹਿਂ।

**ਪਦ ਅਰਥ :** ਅਗਨਿ=(ਤ੍ਰਿਸ਼ਨਾ ਰੂਪ) ਅੱਗ। ਸੁਰਤੀ=ਸੁਰਤ ਨਾਲ। ਹਿੰਸਾ=ਨਿਰਦੈਤਾ। ਗਤੁ ਗਏ=ਨਸ਼ਟ ਹੋ ਗਏ। ਚਾਰੇ ਅਗਨਿ=ਹੰਸੁ, ਹੇਤੁ, ਲੋਭ, ਕੋਪੁ (ਚਾਰ ਅੱਗਾਂ)।

**ਅਰਥ :** (ਪ੍ਰਭੂ ਜਨਾਂ ਨੂੰ) ਜੇ ਇਕ ਛਿਨ-ਮਾਤਰ ਵੀ ਪਿਆਰਾ (ਪ੍ਰਭੂ) ਵਿਸਰ ਜਾਏ (ਤਾਂ ਇਹ) ਉਹ ਇਸ ਵਿੱਥ ਨੂੰ ਆਪਣੇ) ਮਨ ਵਿਚ ਵੱਡਾ ਰੋਗ (ਸਮਝਦੇ ਹਨ)। (ਉਨ੍ਹਾਂ ਨੂੰ ਨਿਸਚਾ ਹੋ ਚੁਕਿਆ ਹੁੰਦਾ ਹੈ ਕਿ ਪ੍ਰਭੂ ਨੂੰ ਵਿਸਾਰਿਆਂ ਰੱਬੀ) ਦਰਗਾਹ ਵਿਚ ਕਿਵੇਂ ਮਾਣ-ਇੱਜ਼ਤ ਪਾਈ ਜਾ ਸਕਦੀ ਹੈ ਜਦੋਂ ਕਿ ਹਰੀ ਹੀ ਮਨ ਵਿਚ ਨਹੀਂ ਵਸਦਾ? ਗੁਰੂ ਨੂੰ ਮਿਲਣ ਨਾਲ (ਸੱਚਾ) ਸੁਖ ਪਾਈਦਾ ਹੈ (ਕਿਉਂਕਿ ਤ੍ਰਿਸ਼ਨਾ ਰੂਪ) ਅੱਗ (ਪ੍ਰਭੂ ਦੇ ਬਖ਼ਸ਼ੇ) ਗੁਣਾਂ (ਦੀ ਹੋਂਦ) ਵਿਚ ਮਰ ਜਾਂਦੀ ਹੈ।੧।

ਹੇ (ਮੇਰੇ) ਮਨ ! ਦਿਨ ਰਾਤ ਹਰੀ-ਪਰਮਾਤਮਾ ਦੇ ਗੁਣਾਂ ਨੂੰ ਸੰਭਾਲ (ਭਾਵ ਯਾਦ ਕਰ)। ਜਿਨ੍ਹਾਂ (ਪੁਰਸ਼ਾਂ) ਨੂੰ ਪਲ-ਭਰ (ਜਿਤਨਾ ਸਮਾਂ ਵੀ) ਹਰੀ-ਨਾਮ ਨਹੀਂ ਭੁੱਲਦਾ, (ਅਜਿਹੇ) ਪੁਰਸ਼ ਸੰਸਾਰ ਵਿਚ ਵਿਰਲੇ ਹੀ ਹਨ।੧।ਰਹਾਉ।

(ਅਜਿਹੇ ਵਿਰਲੇ ਜਨ ਹੀ ਆਪਣੀ) ਜੋਤੀ ਨੂੰ (ਪਰਮ) ਜੋਤੀ ਵਿਚ ਮਿਲਾਉਂਦੇ ਹਨ (ਅਤੇ ਆਪਣੀ) ਸੁਰਤੀ ਨੂੰ (ਪ੍ਰਭੂ ਦੀ ਵਿਆਪਕ) ਸੁਰਤੀ ਵਿਚ ਜੋੜਦੇ ਹਨ। (ਇਸ ਤਰ੍ਹਾਂ ਦੀ ਕਰਣੀ ਨਾਲ) ਹਿੰਸਾ (ਦੂਜਿਆਂ ਨੂੰ ਦੁਖ ਦੇਣ ਵਾਲੀ ਕਿਰਿਆ, ਜੀਵ ਹੱਤਿਆ ਦੀ ਵਾਦੀ ਅਤੇ) ਹੰਕਾਰ ਨਾਸ਼ ਹੋ ਜਾਂਦੇ ਹਨ (ਅਤੇ ਉਨ੍ਹਾਂ ਨੂੰ ਕਿਸੇ ਕਿਸਮ ਦੀ) ਸ਼ੰਕਾ ਅਤੇ ਫ਼ਿਕਰ ਨਹੀਂ ਰਹਿੰਦਾ। ਜਿਸ ਗੁਰਮੁਖਿ ਦੇ ਅੰਤਹਕਰਨ ਵਿਚ ਪ੍ਰਭੂ ਵਸਦਾ ਹੈ ਉਸਨੂੰ (ਹਰੀ ਨਾਲ) ਮੇਲਣ ਵਾਲਾ ਗੁਰੂ ਸੰਜੋਗ (ਹੀ ਹੁੰਦਾ ਹੈ)।੨।

ਜੇ (ਜੀਵ ਆਪਣੀ) ਕਾਇਆ ਨੂੰ (ਪ੍ਰਭੂ ਦੀ) ਇਸਤ੍ਰੀ ਬਣਾ ਲਏ (ਭਾਵ ਉਸ ਦੇ ਅਧੀਨ ਕਰ ਦੇਵੇ ਤਾਂ ਉਸ ਨੂੰ) ਭੋਗਣ ਵਾਲਾ (ਪ੍ਰਭੂ) ਭੋਗਦਾ ਹੈ। (ਫਿਰ ਜੀਵ ਨੂੰ ਇਹ ਸਮਝ ਆ ਜਾਂਦੀ ਹੈ ਕਿ) ਉਸ (ਵਸਤੂ) ਨਾਲ ਪਿਆਰ ਨਹੀਂ ਪਾਉਣਾ ਚਾਹੀਦਾ ਜੋ ਨਾਸ਼ ਹੋਣ ਵਾਲੀ ਦਿਸ ਰਹੀ ਹੈ। (ਅਜਿਹੀਆਂ) ਗੁਰਮੁਖ ਸੁਹਾਗਣ (ਜਗਿਆਸੂ) ਇਸਤ੍ਰੀਆਂ (ਆਪਣੇ ਪਤੀ ਪਰਮਾਤਮਾਦੇ ਪਿਆਰ ਦਾ ਅਕਹਿ) ਰਸ ਮਾਣਦੀਆਂ ਹਨ, (ਕਿਉਂਕਿ) ਉਹ ਪ੍ਰਭੂ (ਉਨ੍ਹਾਂ ਦੀ ਹਿਰਦੇ ਰੂਪੀ) ਸੇਜਾ ਦਾ ਮਾਲਕ, (ਉਨ੍ਹਾਂ ਦੇ ਕੋਲ ਹੁੰਦਾ ਹੈ)।੩।

(ਹੇ ਜੀਵ ! ਤੂੰ) ਚੌਹਾਂ ਅਗਨੀਆਂ (ਭਾਵ ਹੰਸ, ਹੇਤ, ਲੋਭ, ਕੋਪ) ਨੂੰ ਦੂਰ ਕਰਕੇ (ਆਪਾ ਭਾਵ ਤੋਂ) ਖ਼ਤਮ ਹੋ ਜਾ (ਅਤੇ) ਗੁਰੂ ਦੁਆਰਾ (ਨਾਮ ਰੂਪੀ ਅੰਮ੍ਰਿਤ) ਜਲ ਪ੍ਰਾਪਤ ਕਰ। (ਇਸ ਤਰ੍ਹਾਂ) ਅੰਦਰਲਾ (ਹਿਰਦਾ ਰੂਪੀ) ਕਮਲ ਖਿੜ ਪੈਂਦਾ ਹੈ (ਭਾਵ ਹਿਰਦਾ ਸਦੀਵੀ ਖੇੜੇ ਵਿਚ ਆ ਜਾਂਦਾ ਹੈ (ਕਿਉਂ ਜੋ) ਹਿਰਦੇ ਵਿਚ ਅੰਮ੍ਰਿਤ (ਨਾਮ) ਭਰਿਆ (ਹੋਣ ਕਾਰਨ ਉਹ ਪੂਰਨ ਤੌਰ ਤੇ) ਰੱਜਿਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ ! ਤੂੰ) ਸਤਿਗੁਰੂ ਨੂੰ (ਆਪਣਾ) ਮਿੱਤਰ ਬਣਾ (ਜਿਹੜਾ ਕਿ ਸਦੀਵ ਕਾਲ ਤੇਰਾ ਸਹਾਇਕ ਹੈ, ਇਸ ਤਰ੍ਹਾਂ ਤੂੰ) ਰਬੀ ਦਰਗਾਹ ਵਿਚ ਜਾ ਕੇ

(ਉਸ) ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਪ੍ਰਾਪਤ ਕਰ ਲਵੇਂਗਾ।੪।੨੦।

## ਸਾਰੰਸ਼ ਅਤੇ ਸਿਧਾਂਤ

ਜੇ ਗੁਰਮੁਖ ਪ੍ਰੇਮੀ ਨੂੰ ਇਕ ਛਿਨ ਮਾਤਰ ਵੀ ਆਪਣਾ ਪ੍ਰੀਤਮ ਪਿਆਰਾ ਵਿਸਰ ਜਾਏ ਤਾਂ ਉਹ ਉਸ ਨੂੰ ਬੜਾ ਭਿਆਨਕ ਰੋਗ ਸਮਝਦਾ ਹੈ। ਮਨ ਨੂੰ ਲਗਾਤਾਰੀ ਸਿਮਰਨ ਵਲ ਲਾਉਣ ਦੀ ਪ੍ਰੇਰਨਾ ਅਤੇ ਦੇਹ ਅਧਿਆਸ ਨੂੰ ਤੋੜਨ ਦਾ ਉਪਦੇਸ਼ ਇਸ ਸ਼ਬਦ ਵਿਚ ਭਰਪੂਰ ਹੈ; ਜਿਵੇਂ:-

**ਤਿਸੁ ਸਿਉ ਨੇਹੁ ਨ ਕੀਜਈ, ਜੋ ਦੀਸੈ ਚਲਣਹਾਰੁ ॥**

ਇਸ ਲਈ, ਗੁਰਦੇਵ ਪਿਤਾ ਜੀ ਆਦੇਸ਼ ਦੇ ਰਹੇ ਹਨ:-

**ਨਾਨਕ, ਸਤਿਗੁਰੁ ਮੀਤੁ ਕਰਿ, ਸਚੁ ਪਾਵਹਿ ਦਰਗਹ ਜਾਇ ॥**

ਸੋ, ਇਸ ਈਸ਼ਵਰੀ ਪ੍ਰੇਮ ਦੀ ਨਿਸ਼ਾਨੀ ਨੂੰ ਮੁਖ ਰਖਦਿਆਂ ਗੁਰਮੁਖਿ ਸੁਹਾਗਣਾਂ ਦਮ-ਬ-ਦਮ ਸਾਈਂ ਨੂੰ ਸੰਭਾਲਦੀਆਂ ਹਨ ਅਤੇ ਅਸਚਰਜ ਰੂਪ ਪਰਮਾਤਮਾ ਦਾ ਰਸਮਈ ਰੰਗ ਮਾਣਦੀਆਂ ਹਨ। ਇਹ ਕਰਣੀ, ਵਿਰਲੇ ਜਨਾਂ ਦੀ ਹੈ ਜਿਹੜੇ ਆਪਣੀ ਸੁਰਤਿ ਨੂੰ ਸਾਈਂ ਦੀ ਸੁਰਤਿ ਨਾਲ ਇਕ ਸੁਰ ਹੋ ਕੇ ਜੋੜੀ ਰਖਦੇ ਹਨ।

**ਸਿਰੀਰਾਗੁ ਮਹਲਾ ੧ ॥ ਹਰਿ ਹਰਿ ਜਪਹੁ ਪਿਆਰਿਆ, ਗੁਰਮਤਿ ਲੇ ਹਰਿ ਬੋਲਿ ॥ ਮਨੁ ਸਚ ਕਸਵਟੀ ਲਾਈਐ, ਤੁਲੀਐ ਪੂਰੈ ਤੋਲਿ ॥ ਕੀਮਤਿ ਕਿਨੈ ਨ ਪਾਈਐ, ਰਿਦ ਮਾਣਕ ਮੋਲਿ ਅਮੋਲਿ ॥੧॥ ਭਾਈ ਰੇ ! ਹਰਿ ਹੀਰਾ ਗੁਰ ਮਾਹਿ ॥ ਸਤਸੰਗਤਿ ਸਤਗੁਰੁ ਪਾਈਐ, ਅਹਿਨਿਸ ਸਬਦਿ ਸਲਾਹਿ ॥ ੧ ॥ ਰਹਾਉ ॥ ਸਚੁ ਵਖਰੁ ਧਨੁ ਰਾਸਿ ਲੈ, ਪਾਈਐ ਗੁਰ ਪਰਗਾਸਿ ॥ ਜਿਉ ਅਗਨਿ ਮਰੈ ਜਲਿ ਪਾਈਐ, ਤਿਉ ਤ੍ਰਿਸਨਾ ਦਾਸਨਿ ਦਾਸਿ ॥ ਜਮ ਜੰਦਾਰੁ ਨ ਲਗਈ, ਇਉ ਭਉਜਲੁ ਤਰੈ ਤਰਾਸਿ ॥ ੨ ॥ ਗੁਰਮੁਖਿ ਕੂੜੁ ਨ ਭਾਵਈ, ਸਚਿ ਰਤੇ ਸਚ ਭਾਇ ॥ ਸਾਕਤ ਸਚੁ ਨ ਭਾਵਈ, ਕੂੜੈ ਕੂੜੀ ਪਾਂਇ ॥ ਸਚਿ ਰਤੇ ਗੁਰਿ ਮੇਲਿਐ, ਸਚੇ ਸਚਿ ਸਮਾਇ ॥ ੩ ॥ ਮਨ ਮਹਿ ਮਾਣਕੁ ਲਾਲੁ ਨਾਮੁ, ਰਤਨੁ ਪਦਾਰਥ ਹੀਰੁ ॥ ਸਚੁ ਵਖਰੁ ਧਨੁ ਨਾਮੁ ਹੈ, ਘਟਿ ਘਟਿ ਗਹਿਰ ਗੰਭੀਰ ॥ ਨਾਨਕ, ਗੁਰਮੁਖਿ ਪਾਈਐ, ਦਇਆ ਕਰੇ ਹਰਿ ਹੀਰੁ ॥੪॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਤਿਉਂ, ਇਉਂ। **ਫੁਟਕਲ:** 'ਪਾਇਐ' ਨੂੰ 'ਪਾਈਐ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ :** ਬੋਲਿ=ਉਚਾਰ। ਕਸਵਟੀ=ਉਹ ਵੱਟੀ ਜਿਸ ਤੇ ਸੋਨਾ ਪਰਖਣ ਲਈ ਘਸਾਇਆ ਜਾਂਦਾ ਹੈ। ਅਗਨਿ ਮਰੈ=ਅੱਗ ਬੁਝ ਜਾਂਦੀ ਹੈ। ਜਲਿ ਪਾਇਐ=ਪਾਣੀ ਪਾਉਣ ਨਾਲ। ਸਚ ਭਾਇ=ਸੱਚੇ (ਪ੍ਰਭੂ) ਦੇ ਪ੍ਰੇਮ ਕਰਕੇ। ਪਾਂਇ=ਬੁਨਿਆਦ। ਹਰਿ ਹੀਰੁ=ਹਰੀ (ਨਾਮ ਰੂਪੀ) ਹੀਰਾ।

**ਅਰਥ :** ਹੇ ਪਿਆਰਿਆ ! ਹਰੀ (ਨਾਮ ਦਾ) ਸਿਮਰਨ ਕਰ, ਗੁਰੂ ਦੀ ਸਿਖਿਆ ਧਾਰਨ ਕਰ (ਅਤੇ) ਹਰੀ (ਹਰੀ) ਬੋਲ। (ਆਪਣੇ) ਮਨ ਨੂੰ (ਸਦਾ) ਸੱਚ ਦੀ (ਪਰਖ) ਕਸਵਟੀ ਤੇ ਲਾਉਣਾ

ਚਾਹੀਦਾ ਹੈ (ਤਾਂ ਹੀ) ਪੂਰੇ ਤੋਲ ਨਾਲ ਤੁਲੀਦਾ ਹੈ (ਭਾਵ ਸੱਚ ਦੀ ਸਥਿਤੀ ਹੀ ਪਰਖ ਕਸਵਟੀ ਹੈ)। (ਜਿਸ ਹਿਰਦੇ ਵਿਚ ਸੱਚ ਟਿਕਦਾ ਹੈ ਉਸਦੀ) ਕੀਮਤ ਕਿਸੇ ਪਾਸੋਂ ਵੀ ਨਹੀਂ ਪਾਈ ਜਾ ਸਕਦੀ (ਕਿਉਂਕਿ ਉਸ ਦਾ) ਹਿਰਦਾ ਮਾਣਕ ਮੋਲ ਤੋਂ ਅਮੋਲ (ਅਮੁਲੋ ਅਮੁਲੁ ਹੋ ਜਾਂਦਾ ਹੈ)।੧।

ਹੇ ਭਾਈ ! (ਉਹ ਅਮੋਲਕ ਸੱਚ ਰੂਪ)ਹਰੀ ਹੀਰਾ ਗੁਰੂ ਵਿਚ (ਹੀ ਟਿਕਿਆ ਹੋਇਆ ਹੈ), (ਜੇ) ਦਿਨ ਰਾਤ ਗੁਰੂ ਸ਼ਬਦ ਰਾਹੀਂ (ਉਸ ਹਰੀ ਹੀਰੇ ਦੀ) ਸਿਫਤ-ਸਾਲਾਹ ਕਰੀਏ (ਤਾਂ) ਸਤਿਸੰਗਤ ਵਿਚ (ਬੈਠਿਆਂ) ਸਤਿਗੁਰੂ ਪਾਸੋਂ (ਹਰੀ ਹੀਰਾ) ਪਾ ਲਈਦਾ ਹੈ।੧।ਰਹਾਉ।

(ਹੇ ਭਾਈ !) ਸਦਾ (ਲਈ) ਥਿਰ ਰਹਿਣ ਵਾਲਾ ਸੱਚ ਰੂਪ ਮਾਲ ਧਨ (ਇਹ ਆਪਣੀ) ਰਾਸ (ਮੂੜੀ) ਬਣਾ (ਪਰ ਇਹ ਵੀ) ਗੁਰੂ ਦੇ (ਗਿਆਨ ਰੂਪੀ) ਚਾਨਣ ਨਾਲ ਹੀ ਪਾਈਦੀ ਹੈ। (ਜਿਵੇਂ ਪਾਣੀ ਪਾਉਣ ਨਾਲ ਅੱਗ ਬੁਝ ਜਾਂਦੀ ਹੈ ਤਿਵੇਂ (ਤ੍ਰਿਸ਼ਨਾ) ਦਾਸਾਂ ਦੀ ਦਾਸੀ ਬਣ ਜਾਂਦੀ ਹੈ (ਭਾਵ ਬੁਝ ਜਾਂਦੀ ਹੈ)। (ਜਿਸ ਕੋਲ ਸੱਚ ਰੂਪ ਰਾਸ ਹੁੰਦੀ ਹੈ ਉਸ ਨੂੰ) ਭਿਆਨਕ ਜਮ ਨਹੀਂ ਲਗ ਸਕਦਾ (ਭਾਵ ਜਮ ਕੁਝ ਨਹੀਂ ਆਖ ਸਕਦਾ), ਇਸ ਤਰ੍ਹਾਂ (ਅਜਿਹਾ ਮਨੁੱਖ ਸਹਜੇ ਹੀ ਬਿਖਮ) ਭਉਜਲ ਤੋਂ ਤਰ ਜਾਂਦਾ ਹੈ (ਅਤੇ ਹੋਰਾਂ ਨੂੰ ਵੀ) ਤਾਰ ਦਿੰਦਾ ਹੈ।੨।

ਗੁਰੂ ਅਨੁਸਾਰੀ (ਮਨੁੱਖਾਂ ਨੂੰ) ਕੂੜ (ਦਾ ਵਰਤਾਰਾ) ਚੰਗਾ ਨਹੀਂ ਲਗਦਾ, ਉਹ (ਤਾਂ) ਸੱਚ ਦੁਆਰਾ ਸੱਚੇ (ਪ੍ਰਭੂ) ਦੇ ਪ੍ਰੇਮ ਕਰਕੇ ਸੱਚ ਵਿਚ ਰੰਗੇ ਰਹਿੰਦੇ ਹਨ (ਭਾਵ ਉਸ ਦੇ ਧਿਆਨ ਵਿਚ ਜੁੜੇ ਰਹਿੰਦੇ ਹਨ)। ਸਾਕਤ (ਮਾਇਆ-ਧਾਰੀਆਂ ਨੂੰ) ਸੱਚ ਚੰਗਾ ਨਹੀਂ ਲਗਦਾ, (ਪਰ ਅਸਲੀਅਤ ਇਹ ਹੈ ਕਿ) ਕੂੜੇ (ਮਨੁੱਖ ਦੀ) ਬੁਨਿਆਦ ਕੂੜ ਦੀ ਹੀ ਹੁੰਦੀ ਹੈ। (ਜਿਹੜੇ ਮਨੁੱਖ) ਗੁਰੂ ਨੇ (ਆਪਣੇ ਨਾਲ) ਮੇਲ ਲਏ ਹਨ (ਉਹ) ਸੱਚ ਵਿਚ ਰੱਤੇ ਹੋਏ ਨਿਰੋਲ ਸੱਚ ਵਿਚ ਹੀ ਸਮਾਏ ਰਹਿੰਦੇ ਹਨ।੩।

ਮਨ ਵਿਚ (ਪ੍ਰਭੂ ਦਾ) ਨਾਮ, ਮਾਣਕ, ਲਾਲ, ਹੀਰਾ, ਰਤਨ (ਅਮੋਲਕ) ਪਦਾਰਥ ਹੈ। ਨਾਮ ਧਨ ਸੱਚ ਰੂਪ ਵੱਖਰ (ਪੂੰਜੀ) ਹੈ (ਅਤੇ ਉਹ) ਨਾਮ ਹੀ ਹਰੇਕ ਹਿਰਦੇ ਵਿਚ ਗਹਿਰ ਗੰਭੀਰ ਰੂਪ ਵਿੱਚ (ਵਿਆਪਕ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਹਰਿ-ਨਾਮ ਹੀਰਾ ਗੁਰੂ ਅਨੁਸਾਰੀ ਹੋ ਕੇ ਪਾ ਲਈਦਾ ਹੈ (ਤਾਂ, ਜੇ ਗੁਰੂ ਆਪਣੀ) ਦਇਆ ਕਰੇ।੪।੨੧।

## ਅਰਥ ਭੇਦ ਅਤੇ ਨਿਰਣੈ

**ਸਾਕਤ ਸਚੁ ਨ ਭਾਵਈ, ਕੂੜੈ ਕੂੜੀ ਪਾਂਇ ॥**

ਇਸ ਪੰਕਤੀ ਵਿਚ 'ਪਾਂਇ' ਪਦ ਦੇ ਅਰਥ 'ਪਾਇਆਂ', 'ਇੱਜ਼ਤ' ਕਰਨੇ ਠੀਕ ਨਹੀਂ ਜਿਵੇਂ ਕਿ ਸ੍ਰੀ 'ਗੁਰੂ ਗ੍ਰੰਥ ਦਰਪਣ' ਵਿਚ ਕੀਤੇ ਗਏ ਹਨ। ਇਹ ਸ਼ਬਦ ਪੰਜਾਬੀ ਵਿਚ ਆਮ ਵਰਤਿਆ ਜਾਂਦਾ ਹੈ ਜਿਸ ਦੇ ਅਰਥ ਬੁਨਿਆਦ, ਕਦਰ, ਔਕਾਤ ਆਦਿ ਹੀ ਕੀਤੇ ਜਾਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਪਦ ਬਸੰਤ ਰਾਗ ਵਿਚ ਵੀ ਵਰਤਿਆ ਹੈ-

**ਜੋਗ ਜੁਗਤਿ ਕੀ ਇਹੈ ਪਾਂਇ ॥** [ਪੰਨਾ ੧੧੮੯

ਸੋ, ਸਾਕਤ ਪੁਰਸ਼ਾਂ ਨੂੰ ਸੱਚ ਨਹੀਂ ਸੁਖਾਉਂਦਾ ਕਿਉਂਕਿ ਉਹ ਕੂੜ ਵਿਚ ਲਿਪਾਇਮਾਨ ਹੁੰਦੇ ਹਨ ਅਤੇ ਕੂੜੇ ਮਨੁੱਖ ਦੀ ਬੁਨਿਆਦ ਵੀ ਕੂੜੀ ਹੀ ਹੁੰਦੀ ਹੈ।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਸਿਖਿਆ ਤੋਂ ਬਿਨਾਂ ਰਾਮ ਨਾਮ ਦਾ ਸਿਮਰਨ ਫਲੀਭੂਤ ਨਹੀਂ ਹੋ ਸਕਦਾ। ਗੁਰਮਤਿ ਬੋਲ ਹੀ 'ਅਮੁਲੁ ਕਰਮੁ ਅਮੁਲੁ ਫੁਰਮਾਣੁ' ਵਿਚ ਲੀਨ ਕਰਦੇ ਹਨ। ਸਿੱਖੀ ਸਿਦਕ ਸਤਿਗੁਰੂ ਜੀ ਦੀ ਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ ਜਿਸ ਦਾ ਸਦਕਾ ਗੁਰਸਿੱਖ ਦਿਨ ਰਾਤ ਸਾਈਂ ਦੀਆਂ ਸਿਫਤਾਂ ਵਿਚ ਸਮਾਇਆ ਰਹਿੰਦਾ ਹੈ। ਉਸ ਨੂੰ ਸੋਝੀ ਹੋ ਜਾਂਦੀ ਹੈ ਕਿ ਨਾਮ ਰੂਪ ਹਰੀ ਹੀਰਾ ਗੁਰੂ ਕੋਲ ਹੈ। ਇਸ ਲਈ ਗੁਰਮੁਖ ਪਾਂਧੀ ਸਦਾ ਸੱਚੀ ਸੰਗਤ ਨਾਲ ਪਿਆਰ ਪਾਉਂਦਾ ਹੈ ਅਤੇ ਇਸ ਤੋਂ ਇਲਾਵਾ ਦੂਜਿਆਂ

ਨਾਲ ਨੇਹੁ ਨਹੀਂ ਲਾਉਂਦਾ। ਥਿਰ ਨ ਰਹਿਣ ਵਾਲੀਆਂ ਚੀਜ਼ਾਂ ਨਾਲ ਪਿਆਰ ਕਰਨ ਵਾਲੇ ਮਨੁੱਖਾਂ ਦਾ ਜੀਵਨ ਰੂਪੀ ਮਹਲ ਕੂੜੀ ਬੁਨਿਆਦ ਉਤੇ ਉਸਰਿਆ ਹੋਇਆ ਹੁੰਦਾ ਹੈ ਅਤੇ ਉਹ ਸਦਾ ਕੂੜ ਵਿਚ ਹੀ ਵਸਦੇ ਹਨ।

**ਸਿਰੀਰਾਗੁ ਮਹਲਾ ੧ ॥ ਭਰਮੇ, ਭਾਹਿ ਨ ਵਿਝਵੈ, ਜੇ ਭਵੈ ਦਿਸੰਤਰ ਦੇਸੁ॥ ਅੰਤਰਿ ਮੈਲੁ ਨ ਉਤਰੈ, ਧ੍ਰਿਗੁ ਜੀਵਣੁ ਧ੍ਰਿਗੁ ਵੇਸੁ॥ ਹੋਰੁ ਕਿਤੈ ਭਗਤਿ ਨ ਹੋਵਈ, ਬਿਨੁ ਸਤਿਗੁਰ ਕੇ ਉਪਦੇਸ॥੧॥ ਮਨ ਰੇ! ਗੁਰਮੁਖਿ ਅਗਨਿ ਨਿਵਾਰਿ ॥ ਗੁਰ ਕਾ ਕਹਿਆ ਮਨਿ ਵਸੈ, ਹਉਮੈ ਤ੍ਰਿਸਨਾ ਮਾਰਿ ॥੧॥ਰਹਾਉ॥ ਮਨੁ ਮਾਣਕੁ ਨਿਰਮੋਲੁ ਹੈ, ਰਾਮ ਨਾਮਿ ਪਤਿ ਪਾਇ ॥ ਮਿਲਿ ਸਤਿਸੰਗਤਿ ਹਰਿ ਪਾਈਐ, ਗੁਰਮੁਖਿ ਹਰਿ ਲਿਵ ਲਾਇ ॥ ਆਪੁ ਗਇਆ ਸੁਖੁ ਪਾਇਆ, ਮਿਲਿ ਸਲਲੈ ਸਲਲ ਸਮਾਇ ॥੨॥ ਜਿਨਿ ਹਰਿ ਹਰਿ ਨਾਮੁ ਨ ਚੇਤਿਓ, ਸੋ ਅਉਗੁਣਿ ਆਵੈ ਜਾਇ ॥ ਜਿਸੁ ਸਤਗੁਰੁ ਪੁਰਖੁ ਨ ਭੇਟਿਓ, ਸੁ ਭਉਜਲਿ ਪਚੈ ਪਚਾਇ ॥ ਇਹੁ ਮਾਣਕੁ ਜੀਉ ਨਿਰਮੋਲੁ ਹੈ, ਇਉ ਕਉਡੀ ਬਦਲੈ ਜਾਇ ॥੩॥ ਜਿੰਨਾ ਸਤਿਗੁਰੁ ਰਸਿ ਮਿਲੈ, ਸੇ ਪੂਰੇ ਪੁਰਖ ਸੁਜਾਣ ॥ ਗੁਰ ਮਿਲਿ ਭਉਜਲ ਲੰਘੀਐ, ਦਰਗਹ ਪਤਿ ਪਰਵਾਣੁ ॥ ਨਾਨਕ, ਤੇ ਮੁਖ ਉਜਲੇ, ਧੁਨਿ ਉਪਜੈ ਸਬਦੁ ਨੀਸਾਣੁ ॥੪॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਇਉਂ।

**ਫੁਟਕਲ :** 'ਭਰਮੇ ਭਾਹਿ' ਇਕਠਾ ਉਚਾਰਨ ਨਹੀਂ ਕਰਨਾ ਚਾਹੀਦਾ। ਭਰਮੇ ਤੋਂ ਬਾਅਦ ਥੋੜਾ ਜਿਹਾ ਬਿਸਰਾਮ ਦੇਣਾ ਜ਼ਰੂਰੀ ਹੈ।

**ਪਦ ਅਰਥ :** ਭਰਮੇ=ਭਉਣ ਜਾਂ ਫਿਰਨ ਨਾਲ। ਵਿਝਵੈ=ਬੁਝਦੀ ਹੈ। ਸਲਲੈ ਸਲਲ=ਪਾਣੀ ਵਿਚ ਪਾਣੀ। ਪਚੈ ਪਚਾਇ=ਸੜਦਾ ਬਲਦਾ, ਖੁਆਰ ਹੁੰਦਾ ਰਹਿੰਦਾ ਹੈ। ਕਉਡੀ ਬਦਲੈ ਜਾਇ=ਕੌਡੀਆਂ ਦੇ ਭਾਅ ਭਾਵ ਵਿਅਰਥ ਚਲਾ ਜਾਂਦਾ ਹੈ।

**ਅਰਥ :** ਜੇ (ਕੋਈ ਮਨੁੱਖ) ਦੇਸ਼-ਦੇਸ਼ਾਂਤਰਾਂ ਵਿਚ ਭਉਂਦਾ ਫਿਰੇ (ਭਾਵ ਤੀਰਥਾਂ ਦਾ ਰਟਨ ਕਰਦਾ ਫਿਰੇ, ਪਰ ਇਸ ਤਰ੍ਹਾਂ) ਫਿਰਨ ਨਾਲ (ਤ੍ਰਿਸ਼ਨਾ ਰੂਪੀ) ਅੱਗ ਨਹੀਂ ਬੁਝਦੀ। (ਹਿਰਦੇ ਦੇ) ਅੰਦਰ ਦੀ (ਹਉਮੈ ਰੂਪੀ) ਮੈਲ (ਤੀਰਥਾਂ ਤੇ ਫਿਰਿਆਂ, ਇਸ਼ਨਾਨ ਕੀਤਿਆਂ) ਨਹੀਂ ਲਹਿੰਦੀ, (ਇਸ ਲਈ ਤੀਰਥਾਂ ਤੇ ਫਿਰਨ ਵਾਸਤੇ ਧਾਰਿਆ ਅਜਿਹਾ) ਭੇਖ (ਅਤੇ ਬਤੀਤ ਕੀਤਾ) ਜੀਵਨ ਫਿਟਕਾਰ ਯੋਗ ਹੈ। (ਅਸਲੀਅਤ ਇਹ ਹੈ ਕਿ) ਸਤਿਗੁਰੂ ਦੀ ਸਿਖਿਆ (ਅਨੁਸਾਰ ਜੀਵਨ ਢਾਲੇ) ਬਿਨਾਂ (ਹੋਰ) ਕਿਸੇ (ਜੁਗਤੀ ਨਾਲ ਵੀ ਪ੍ਰੇਮਾ) ਭਗਤੀ (ਪ੍ਰਾਪਤ ਨਹੀਂ ਹੋ ਸਕਦੀ)।੧।

(ਇਸ ਲਈ ਹੇ ਮੇਰੇ) ਮਨ ! ਗੁਰੂ ਰਾਹੀਂ (ਤ੍ਰਿਸ਼ਨਾ ਰੂਪੀ) ਅੱਗ ਦੂਰ ਕਰ। (ਕਿਉਂਕਿ ਜਦੋਂ) ਗੁਰੂ ਦਾ ਦਸਿਆ ਹੋਇਆ (ਉਪਦੇਸ਼ ਤੇਰੇ) ਵਿਚ ਵਸ ਜਾਏਗਾ (ਤਾਂ ਤੇਰੀ ਹਉਮੈ ਰੂਪੀ) ਮੈਲ (ਅਤੇ) ਤ੍ਰਿਸ਼ਨਾ (ਰੂਪੀ ਅੱਗ) ਮਾਰੀ ਜਾਏਗੀ (ਭਾਵ ਬੁਝ ਜਾਏਗੀ)।੧।ਰਹਾਉ।

ਮਨ (ਮਾਨੋ ਇਕ) ਅਮੋਲਕ ਮਾਣਕ ਹੈ (ਪਰ ਇਹ) ਪ੍ਰਭੂ ਦੇ ਨਾਮ ਨਾਲ ਹੀ (ਰੱਬੀ ਦਰਗਾਹ ਵਿੱਚ) ਆਦਰ ਪਾਉਂਦਾ ਹੈ। ਸਤਿਸੰਗਤ ਦੁਆਰਾ ਮਿਲ ਕੇ (ਹੀ) ਹਰੀ (ਪਰਮਾਤਮਾ) ਨੂੰ ਪਾਈਦਾ ਹੈ (ਅਤੇ) ਗੁਰਮੁਖ (ਜਗਿਆਸੂ) ਪਰਮਾਤਮਾ ਵਿਚ (ਆਪਣੀ) ਸੁਰਤਿ ਜੋੜਦਾ ਹੈ। (ਸ਼ਬਦ-ਸੁਰਤਿ ਦੇ ਸੰਗਮ ਨਾਲ ਉਸ ਦੇ ਅੰਦਰੋਂ) ਆਪਣਾ ਆਪਾ (ਭਾਵ ਹੰਗਤਾ) ਖ਼ਤਮ ਹੋ ਜਾਂਦੀ ਹੈ ਅਤੇ (ਉਹ ਸਦੀਵੀ) ਸੁਖ ਪਾ ਲੈਂਦਾ ਹੈ (ਭਾਵ ਜਿਵੇਂ) ਪਾਣੀ ਵਿਚ ਪਾਣੀ ਮਿਲ ਕੇ (ਇਕ-ਮਿਕ ਹੋ ਜਾਂਦਾ ਹੈ ਤਿਵੇਂ ਉਹ ਮਨੁੱਖ ਪ੍ਰਭੂ ਵਿਚ) ਅਭੇਦ ਹੋ ਜਾਂਦਾ ਹੈ।੨।

(ਹੁਣ ਮਨਮੁਖ ਦੀ ਹਾਲਤ ਦਸਦੇ ਹਨ ਕਿ) ਜਿਸ (ਮਨੁੱਖ) ਨੇ ਪ੍ਰਭੂ ਦਾ ਨਾਮ ਨਹੀਂ ਸਿਮਰਿਆ, ਉਹ (ਇਸੇ) ਅਉਗਣ ਕਰਕੇ ਜੰਮਦਾ ਮਰਦਾ ਰਹਿੰਦਾ ਹੈ। ਜਿਸ (ਮਨਮੁਖ) ਨੂੰ ਸਤਿਗੁਰ ਪੁਰਖ ਨਹੀਂ ਮਿਲਿਆ, ਉਹ ਭਉਜਲ (ਸੰਸਾਰ) ਵਿਚ ਸੜਦਾ ਬਲਦਾ (ਭਾਵ ਦੁਖੀ) ਹੁੰਦਾ ਰਹਿੰਦਾ ਹੈ। (ਇਸ ਤਰ੍ਹਾਂ, ਉਸ ਮਨਮੁਖ ਦਾ) ਇਹ ਕੀਮਤੀ ਜਨਮ (ਜਿਸ ਦਾ) ਕੋਈ ਮੁੱਲ ਨਹੀਂ (ਪਾ ਸਕਦਾ, ਨਾਮ ਸਿਮਰਨ ਤੋਂ ਬਿਨਾਂ) ਵਿਅਰਥ ਚਲਾ ਜਾਂਦਾ ਹੈ।੩।

(ਹੁਣ ਗੁਰਮੁਖ ਅਤੇ ਮਨਮੁਖ ਦਾ ਟਾਕਰਾ ਕਰਨ ਉਪ੍ਰੰਤ ਨਿਚੋੜ ਕਢਦੇ ਹਨ ਕਿ) ਜਿਨ੍ਹਾਂ (ਮਨੁੱਖਾਂ) ਨੂੰ ਸਤਿਗੁਰੂ ਰਸ (ਪ੍ਰੇਮ) ਦੁਆਰਾ ਮਿਲਦਾ ਹੈ, ਉਹ ਪੂਰੇ ਤੇ ਸਿਆਣੇ ਪੁਰਖ (ਕਹੇ ਜਾਂਦੇ ਹਨ)। ਉਹ ਗੁਰੂ ਨਾਲ ਮਿਲ ਕੇ ਸੰਸਾਰ ਭਉਜਲ ਤੋਂ ਪਾਰ ਹੋ ਜਾਂਦੇ ਹਨ (ਅਤੇ ਰੱਬੀ) ਦਰਗਾਹ ਅੰਦਰ ਮਾਣ-ਇੱਜ਼ਤ ਨਾਲ ਪ੍ਰਮਾਣੀਕ (ਮੰਨੇ ਜਾਂਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਰੱਬੀ ਦਰਬਾਰ ਅੰਦਰ) ਉਹ ਮੁਖ ਉੱਜਲੇ (ਭਾਵ ਸੁਰਖਰੂ) ਹੁੰਦੇ ਹਨ, (ਉਨ੍ਹਾਂ ਦੀ ਆਉ-ਭਗਤਿ ਲਈ ਜੈ ਜੈ ਕਾਰ ਦੀ) ਧੁਨੀ ਉਠਦੀ ਹੈ, (ਜਿਨ੍ਹਾਂ ਕੋਲ) ਸ਼ਬਦ ਰੂਪੀ ਨਿਸ਼ਾਨ (ਝੰਡਾ) ਹੁੰਦਾ ਹੈ।੪।੨੨।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਅੰਦਰ ਇਹ ਅਗਿਆਨਤਾ ਧੱਸੀ ਹੋਈ ਹੈ ਕਿ ਆਪਣਾ ਘਰ ਬਾਰ ਛੱਡ ਕੇ ਸੰਨਿਆਸੀਆਂ ਅਥਵਾ ਜੋਗੀਆਂ ਵਾਲਾ ਬਾਣਾ ਪਾ ਕੇ ਬਾਹਰ ਦੇਸ਼ ਦੇਸ਼ਾਂਤਰਾਂ ਵਿਚ ਤੀਰਥਾਂ ਉਤੇ ਫਿਰਨ ਨਾਲ ਮਨ ਨੂੰ ਸ਼ਾਂਤੀ ਮਿਲ ਜਾਂਦੀ ਹੈ ਅਤੇ ਇਸ ਤਰ੍ਹਾਂ ਮਨ ਪ੍ਰਭੂ ਨਾਲ ਇਕਮਿਕ ਹੋ ਜਾਂਦਾ ਹੈ। ਪਰ ਇਸ ਤਰ੍ਹਾਂ ਤਾਂ 'ਇਕ ਭਾਉ ਲਥੀ ਨਾਤਿਆ, ਦੁਇ ਭਾ ਚੜੀਅਸੁ ਹੋਰ' (ਪੰਨਾ ੭੮੯) ਵਾਲੀ ਗੱਲ ਹੀ ਬਣ ਜਾਂਦੀ ਹੈ। ਇਸ ਸ਼ਬਦ ਦਾ ਤੱਤ ਸਾਰ ਇਹ ਹੈ ਕਿ:-

**ਹੋਰੁ ਕਿਤੈ ਭਗਤਿ ਨ ਹੋਵਈ, ਬਿਨੁ ਸਤਿਗੁਰ ਕੇ ਉਪਦੇਸੁ ॥** [ਪੰਨਾ ੨੨

**ਸਿਰੀਰਾਗੁ ਮਹਲਾ ੧॥ ਵਣਜੁ ਕਰਹੁ ਵਣਜਾਰਿਹੋ, ਵਖਰੁ ਲੇਹੁ ਸਮਾਲਿ॥ ਤੈਸੀ ਵਸਤੁ ਵਿਸਾਹੀਐ, ਜੈਸੀ ਨਿਬਹੈ ਨਾਲਿ ॥ ਅਗੈ ਸਾਹੁ ਸੁਜਾਣੁ ਹੈ, ਲੈਸੀ ਵਸਤੁ ਸਮਾਲਿ ॥੧॥ ਭਾਈ ਰੇ ! ਰਾਮੁ ਕਹਹੁ ਚਿਤੁ ਲਾਇ ॥ ਹਰਿ ਜਸੁ ਵਖਰੁ ਲੈ ਚਲਹੁ, ਸਾਹੁ ਦੇਖੈ ਪਤੀਆਇ ॥੧॥ਰਹਾਉ॥ ਜਿਨਾ ਰਾਸਿ ਨ ਸਚੁ ਹੈ, ਕਿਉ ਤਿਨਾ ਸੁਖੁ ਹੋਇ ॥ ਖੋਟੈ ਵਣਜਿ ਵਣੰਜਿਐ, ਮਨੁ ਤਨੁ ਖੋਟਾ ਹੋਇ ॥ ਫਾਹੀ ਫਾਥੇ ਮਿਰਗ ਜਿਉ, ਦੂਖੁ ਘਣੋ, ਨਿਤ ਰੋਇ ॥ ੨ ॥ ਖੋਟੇ, ਪੋਤੈ ਨ ਪਵਹਿ, ਤਿਨ ਹਰਿ ਗੁਰ ਦਰਸੁ ਨ ਹੋਇ॥ ਖੋਟੇ ਜਾਤਿ ਨ ਪਤਿ ਹੈ, ਖੋਟਿ ਨ ਸੀਝਸਿ ਕੋਇ ॥ ਖੋਟੇ ਖੋਟੁ ਕਮਾਵਣਾ, ਆਇ ਗਇਆ ਪਤਿ ਖੋਇ॥੩॥**

**ਨਾਨਕ, ਮਨੁ ਸਮਝਾਈਐ, ਗੁਰ ਕੈ ਸਬਦਿ ਸਾਲਾਹ॥ ਰਾਮ ਨਾਮ ਰੰਗਿ ਰਤਿਆ, ਭਾਰੁ ਨ ਭਰਮੁ ਤਿਨਾਹ॥ ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ॥੪॥੨੩॥**

## ਉਚਾਰਨ ਸੇਧ

**ਬਿੰਦੀ ਸਹਿਤ**- ਤਿਨ੍ਹਾਂ, ਮਾਂਹ। **ਬਿੰਦੀ ਰਹਿਤ:** ਰਤਿਆ।

**ਨੋਟ**-'ਸਾਹੁ' ਪਦ ਨੂੰ 'ਸਾਹੋ' ਪੜ੍ਹਨਾ ਠੀਕ ਨਹੀਂ, ਇਸ ਦਾ ਸ਼ੁਧ ਉਚਾਰਨ 'ਸ਼ਾਹੁ' ਹੈ। ਹਾਹੇ ਨੂੰ ਲਗਿਆ ਔਂਕੜ ਇਸ ਪਦ ਦੇ ਇਕ ਵਚਨ ਹੋਣ ਦਾ ਲਖਾਇਕ ਹੈ।

**ਪਦ ਅਰਥ**- ਵਣਜੁ=ਵਪਾਰ। ਵਣਜਾਰਿਹੋ=ਵਪਾਰੀਓ। ਵਖਰੁ=ਸੌਦਾ। ਵਿਸਾਹੀਐ= ਖਰੀਦਣੀ ਚਾਹੀਦੀ ਹੈ। ਸੁਜਾਣੁ=ਸਿਆਣਾ, ਸਭ ਕੁਝ ਜਾਣਨ ਵਾਲਾ। ਪਤੀਆਇ=ਪਤੀਜ ਜਾਇਗਾ, ਪ੍ਰਸੰਨ ਹੋ ਜਾਏਗਾ।

**ਅਰਥ**-(ਹੇ ਜੀਵ ਰੂਪ) ਵਪਾਰੀਓ ! (ਇਸ ਜਨਮ ਵਿਚ ਪ੍ਰਮਾਤ੍ਮਾ ਦੇ ਨਾਮ ਦਾ) ਵਪਾਰ ਕਰੋ (ਭਾਵ ਸੁਆਸ ਸੁਆਸ ਨਾਮ ਜਪੋ ਅਤੇ ਇਸ ਨਾਮ ਰੂਪੀ) ਸੌਦੇ ਦੀ ਸੰਭਾਲ ਕਰੋ। (ਹਮੇਸ਼ਾਂ) ਉਸ ਤਰ੍ਹਾਂ ਦੀ ਚੀਜ਼ ਖ਼ਰੀਦਣੀ ਚਾਹੀਦੀ ਹੈ ਜਿਸ ਤਰ੍ਹਾਂ ਦੀ (ਚੀਜ਼ ਪਰਲੋਕ ਵਿਚ ਜੀਵ ਦੇ) ਨਾਲ ਜਾਵੇ। ਅਗੇ (ਭਾਵ ਪਰਲੋਕ ਵਿਚ ਵਸਤੂ ਨੂੰ ਜਾਂਚਣ ਵਾਲਾ) ਸ਼ਾਹੁ (ਬੜਾ) ਸਿਆਣਾ ਹੈ (ਉਹ ਤੁਹਾਡੇ ਪਾਸੋਂ) ਵਸਤੂ ਸੰਭਾਲ ਕੇ (ਭਾਵ ਚੰਗੀ ਤਰ੍ਹਾਂ ਵੇਖ-ਜੋਖ ਕੇ) ਲਵੇਗਾ।੧।

ਹੇ (ਵਪਾਰੀ) ਭਾਈ ! ਚਿਤ ਲਾ ਕੇ (ਭਾਵ ਇਕ ਮਨ ਇਕ ਚਿਤ ਹੋ ਕੇ) ਰਾਮ-ਨਾਮ ਜਪੋ। (ਇਸ ਲੋਕ ਵਿਚੋਂ) ਹਰੀ ਪ੍ਰਮਾਤਮਾ ਦੀ ਸਿਫਤ-ਸਲਾਹ ਦਾ (ਸੱਚਾ) ਸੌਦਾ (ਪਰਲੋਕ ਵਾਸਤੇ ਆਪਣੇ ਨਾਲ) ਲੈ ਚੱਲੋ (ਜਿਸ ਨੂੰ) ਮਾਲਕ ਵੇਖਦਿਆਂ ਪਤੀਜ (ਪ੍ਰਸੰਨ ਹੋ) ਜਾਏ।੧। ਰਹਾਉ।

(ਹੇ ਵਪਾਰੀਓ !) ਜਿਨ੍ਹਾਂ (ਮਨੁੱਖਾਂ ਕੋਲ) ਸੱਚੁ ਰੂਪ ਪੂੰਜੀ ਨਹੀਂ ਉਨ੍ਹਾਂ ਨੂੰ ਕਿਵੇਂ (ਆਤਮਕ) ਸੁਖੁ ਪ੍ਰਾਪਤ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)। (ਖੋਟੀ ਪੂੰਜੀ ਰਾਹੀਂ) ਖੋਟੇ ਸੌਦੇ ਖ਼ਰੀਦਣ ਨਾਲ ਮਨ ਅਤੇ ਤਨ ਖੋਟਾ ਹੋ ਜਾਂਦਾ ਹੈ। (ਇਸ ਦੇ ਫਲ ਸਰੂਪ ਮਨੁੱਖ) ਨਿਤ ਰੋਂਦਾ ਰਹਿੰਦਾ ਹੈ ਜਿਵੇਂ (ਕਿ) ਫਾਹੀ ਵਿਚ ਫਸੇ ਹੋਏ ਹਿਰਨ ਨੂੰ ਬਹੁਤ ਹੀ ਦੁਖ ਹੁੰਦਾ ਹੈ।੨।

(ਜਿਵੇਂ) ਖੋਟੇ (ਸਿੱਕੇ) ਖ਼ਜ਼ਾਨੇ ਵਿਚ ਨਹੀਂ ਪੈਂਦੇ (ਭਾਵ ਪਰਵਾਨ ਨਹੀਂ ਕੀਤੇ ਜਾਂਦੇ, ਇਸੇ ਤਰ੍ਹਾਂ) ਉਨ੍ਹਾਂ (ਖੋਟੇ ਜਗਿਆਸੂਆਂ ਨੂੰ) ਹਰੀ ਗੁਰੂ ਦੇ ਦਰਸ਼ਨ ਨਹੀਂ ਹੁੰਦੇ। (ਕਿਉਂਕਿ) ਖੋਟੇ (ਮਨੁੱਖ ਦੀ) ਨਾ (ਚੰਗੀ) ਜ਼ਾਤ ਹੁੰਦੀ ਹੈ ਨਾ ਹੀ ਇੱਜ਼ਤ-ਆਬਰੂ ਹੁੰਦੀ ਹੈ (ਅਤੇ) ਖੋਟ ਨਾਲ ਕੋਈ (ਮਨੁੱਖ ਵੀ ਆਤਮਕ ਜੀਵਨ ਵਿਚ) ਸਫਲ ਨਹੀਂ ਹੁੰਦਾ। ਖੋਟੇ (ਮਨੁੱਖ) ਨੇ (ਸਦਾ) ਖੋਟ ਹੀ ਕਮਾਉਣਾ ਹੁੰਦਾ ਹੈ (ਜਿਸ ਕਰਕੇ ਉਹ) ਜੰਮਦਾ ਮਰਦਾ ਰਹਿੰਦਾ ਹੈ (ਆਪਣੀ) ਇੱਜ਼ਤ ਗਵਾ ਲੈਂਦਾ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੇ ਸ਼ਬਦ (ਭਾਵ ਉਪਦੇਸ਼) ਦੁਆਰਾ, (ਸਾਂਈਂ ਦੀ) ਸਿਫਤ-ਸਲਾਹ ਰਾਹੀਂ ਮਨ ਨੂੰ ਸਮਝਾਉਣਾ ਚਾਹੀਦਾ ਹੈ। (ਜਿਹੜੇ ਪੁਰਸ਼) ਰਾਮ-ਨਾਮ ਦੇ ਰੰਗ ਵਿਚ ਰਤੇ ਹੋਏ ਹਨ ਉਨ੍ਹਾਂ ਨੂੰ ਨਾ (ਪਾਪਾਂ ਦਾ) ਭਾਰ (ਚੁੱਕਣਾ ਪੈਂਦਾ ਹੈ) ਨਾ (ਹੀ ਉਨ੍ਹਾਂ ਦੇ ਹਿਰਦੇ ਅੰਦਰ) ਭਰਮ ਰਹਿੰਦਾ ਹੈ। (ਉਨ੍ਹਾਂ ਨੂੰ) ਪਰਮਾਤਮਾ ਦਾ ਸਿਮਰਨ ਕਰਕੇ ਅਤਿਅੰਤ ਹੀ ਲਾਭ ਮਿਲਦਾ ਹੈ (ਕਿਉਂਕਿ) ਭੈ ਰਹਿਤ ਹਰੀ (ਭਾਵ ਅਕਾਲ ਪੁਰਖ ਉਨ੍ਹਾਂ ਦੇ) ਮਨ ਅੰਦਰ (ਆ ਕੇ ਵਸ ਜਾਂਦਾ ਹੈ)।੪।੨।੩।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਸੰਸਾਰ ਦਾ ਕਾਰ-ਵਿਹਾਰ ਕਿਸੇ ਸ਼ਾਹ ਦੀ ਸਹਾਇਤਾ ਅਤੇ ਸੌਦੇ ਤੋਂ ਬਿਨਾਂ ਨਹੀਂ ਚਲ ਸਕਦਾ ਤਿਵੇਂ ਪਰਮਾਰਥਕ ਵਣਜਾਰੇ ਨੂੰ ਵੀ ਸੱਚੀ ਕਾਰ ਕਮਾਉਣ ਲਈ ਗੁਰੂ ਕਰਤਾਰ ਪਾਸੋਂ

ਨਾਮ-ਧਨ ਅਤੇ ਪਿਆਰ ਦੀ ਪੂੰਜੀ ਪ੍ਰਾਪਤ ਕਰਨੀ ਪੈਂਦੀ ਹੈ। ਵਪਾਰ ਦੋ ਪ੍ਰਕਾਰ ਦਾ ਹੁੰਦਾ ਹੈ-ਇਕ ਸੁਚੱਜਾ ਅਤੇ ਦੂਜਾ ਕੁਚੱਜਾ (ਭਾਵ ਇਕ ਲਾਹੇ ਵਾਲਾ ਤੇ ਦੂਜਾ ਹਾਨੀ ਵਾਲਾ)। ਗੁਰੂ ਬਾਬਾ ਜੀ ਸੰਸਾਰ ਦੇ ਲੋਕਾਂ ਨੂੰ ਹਰੀ-ਜਸ ਰੂਪ ਸ੍ਰੇਸ਼ਟ ਵੱਖਰ ਪ੍ਰਾਪਤ ਕਰਨ ਦੀ ਸਲਾਹ ਦਿੰਦੇ ਹਨ। ਸੱਚਾ ਸੌਦਾ ਇਹ ਹੈ- ਸੁਆਸ ਸੁਆਸ ਸਾਂਈ ਦਾ ਸਿਮਰਨ ਕਰਨਾ, ਹਰ ਸਮੇਂ ਉਸ ਦੀ ਓਟ ਤੱਕਣੀ। ਖੋਟੇ ਅਥਵਾ ਘਾਟੇ ਵਾਲੇ ਵਪਾਰ ਤੋਂ ਹਟਾਉਣ ਲਈ ਖੋਟੇ ਸਿੱਕੇ ਦਾ ਦ੍ਰਿਸ਼ਟਾਂਤ ਦਿੱਤਾ ਹੈ ਜਿਵੇਂ ਕਿ ਖੋਟਾ ਸਿੱਕਾ ਖ਼ਜ਼ਾਨੇ ਵਿਚ ਪਰਵਾਨ ਨਹੀਂ ਹੁੰਦਾ ਤਿਵੇਂ ਹੀ ਖੋਟੇ ਸੌਦੇ ਵਾਲਾ ਮਨੁੱਖ ਸਦਾ ਦੁਖੀ ਰਹਿੰਦਾ ਹੈ। ਖੋਟ ਵੀ ਇਕ ਪ੍ਰਕਾਰ ਪਾਪਾਂ ਦਾ ਭਾਰ ਹੈ ਜਿਸ ਨਾਲ ਜਮਾਂ ਦੀ ਮਾਰ ਦਾ ਭਾਗੀ ਬਣੀਦਾ ਹੈ।

ਮਨੁੱਖੀ ਮਨ, ਸਿਵਾਇ ਗੁਰੂ ਦੇ ਉਪਦੇਸ਼ ਤੋਂ, ਹੋਰ ਕਿਸੇ ਤਰ੍ਹਾਂ ਦੀ ਸਿਖਿਆ ਨਾਲ ਨਹੀਂ ਸਮਝ ਸਕਦਾ। ਇਸ ਲਈ ਧੁਰੋਂ ਅਕਾਲ ਪੁਰਖ ਵਲੋਂ ਥਾਪੇ ਗਏ ਗੁਰਦੇਵ ਜੀ ਸਮਝਾਂਦੇ ਹਨ ਕਿ ਹੇ ਜੀਵ ਰੂਪ ਵਣਜਾਰਿਓ! ਇਸ ਅਮਲੋਕ ਜੀਵਨ ਦੌਰਾਨ ਅਜਿਹੀ ਚੀਜ਼ ਖ਼ਰੀਦ ਕੇ ਇੱਕਠੀ ਕਰੋ ਜਿਹੜੀ ਕਿ ਅੰਤ ਸਮੇਂ ਨਾਲ ਚੱਲੇ, ਦਰਗਾਹ ਵਿਚ ਸਹਾਈ ਹੋਵੇ। ਇਹ ਗਲ ਚੇਤੇ ਰਖੋ ਕਿ ਉਹ ਸੱਚਾ ਸ਼ਾਹ ਬਹੁਤ ਹੀ ਸਿਆਣਾ ਹੈ ਅਤੇ ਉਸ ਨੇ ਆਪਣੀ ਦਿਤੀ ਹੋਈ ਪੂੰਜੀ ਦੇ ਵਾਧੇ ਘਾਟੇ ਦਾ ਹਿਸਾਬ ਕਿਤਾਬ ਪੁੱਛਣਾ ਹੈ, ਸੋ, ਸਿਧਾਂਤ ਇਹ ਹੈ:-

**ਗੁਰਮੁਖਿ ਮਾਰਗ ਚਲਿਆਂ, ਸਚੁ ਵਣਜੁ ਕਰਿ ਪਾਰਿ ਉਤਾਰਾ॥ [ਭਾ.ਗੁ. ਵਾ. ੨੯-੨੦(੫)**

**ਸਿਰੀਰਾਗੁ ਮਹਲਾ ੧, ਘਰੁ ੨॥ ਧਨੁ ਜੋਬਨੁ ਅਰੁ ਫੁਲੜਾ, ਨਾਠੀਅੜੇ ਦਿਨ ਚਾਰਿ॥ ਪਬਣਿ ਕੇਰੇ ਪਤ ਜਿਉ, ਢਲਿ ਢੁਲਿ ਜੁੰਮਣਹਾਰ॥੧॥ ਰੰਗੁ ਮਾਣਿ ਲੈ ਪਿਆਰਿਆ, ਜਾ ਜੋਬਨੁ ਨਉਹੁਲਾ॥ ਦਿਨ ਥੋੜੜੇ ਥਕੇ, ਭਇਆ ਪੁਰਾਣਾ ਚੋਲਾ ॥੧॥ ਰਹਾਉ॥ ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ॥ ਹੰ ਭੀ ਵੰਞਾ ਡੁਮਣੀ, ਰੋਵਾ ਝੀਣੀ ਬਾਣਿ ॥੨॥ ਕੀ ਨ ਸੁਣੇਹੀ ਗੋਰੀਏ, ਆਪਣ ਕੰਨੀ ਸੋਇ ॥ ਲਗੀ ਆਵਹਿ ਸਾਹੁਰੈ, ਨਿਤ ਨ ਪੇਈਆ ਹੋਇ ॥੩॥ ਨਾਨਕ, ਸੁਤੀ ਪੇਈਐ, ਜਾਣੁ ਵਿਰਤੀ ਸੰਨਿ॥ ਗੁਣਾ ਗਵਾਈ ਗੰਠੜੀ, ਅਵਗਣ ਚਲੀ ਬੰਨਿ ॥੪॥੨੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਵੰਞਾਂ, ਰੋਵਾਂ, ਆਵਹਿਂ।

**ਫੁਟਕਲ: ਨਉਹੁਲਾ**-ਜੇ ਅਰਬੀ ਭਾਸ਼ਾ ਨੂੰ ਮੁਖ ਰਖੀਏ ਤਾਂ ਇਹ ਸਮਾਸੀ ਸ਼ਬਦ ਹੈ, ਇਸ ਨੂੰ ਪਦਛੇਦ ਕਰਕੇ 'ਨਉ ਹੁਲਾ' ਕਰਕੇ ਉਚਾਰਨਾ ਠੀਕ ਨਹੀਂ। ਜੇ ਸੰਪ੍ਰਦਾਈ ਵਿਦਵਾਨਾਂ ਦੇ ਅਰਥਾਂ ਅਨੁਸਾਰ ਉਚਾਰਨ ਕਰੀਏ ਤਾਂ 'ਨਉ ਹੁਲਾ' ਪਦ ਛੇਦ ਕਰਕੇ ਹੀ ਉਚਾਰਨਾ ਚਾਹੀਦਾ ਹੈ। ਮਹਾਨ ਕੋਸ਼ ਵਿਚ ਜੁੜਵਾਂ ਤੇ ਪਦਛੇਦ ਦੋਵੇਂ ਸਰੂਪ ਦਿਤੇ ਹੋਏ ਹਨ। ਜੇ ਪਾਠਚਾਲ ਨੂੰ ਮੁਖ ਰਖੀਏ ਤਾਂ ਉਚਾਰਨ ਸਮੇਂ 'ਨਉ ਹੁਲਾ' ਪਦਛੇਦ ਸੁਤੇ ਸਿਧ ਹੀ ਉਚਾਰਨ ਹੋ ਜਾਂਦਾ ਹੈ।

**ਹੰਭੀ**-ਕੁਝ ਵਿਦਵਾਨ 'ਹੰ ਭੀ' ਪਦ ਛੇਦ ਅਤੇ ਕੁਝ 'ਹੰਭੀ' ਜੁੜਤ ਪਦ ਵਾਲਾ ਪਾਠ ਸਹੀ ਦਸਦੇ ਹਨ। ਅਸਲ ਵਿਚ 'ਅਹੰ' ਦਾ ਸੰਖੇਪ ਰੂਪ 'ਹੰ' ਹੈ ਇਸ ਲਈ 'ਹੰ ਭੀ' ਪਾਠ ਸ਼ੁੱਧ ਹੈ। ਜੇ 'ਹੰਭੀ' ਸੰਧੀਵਾਚ ਸ਼ਬਦ ਮੰਨੀਏ ਤਾਂ ਵੀ ਅਰਥ ਕਰਨ ਸਮੇਂ 'ਹੰ ਭੀ' ਪਦਛੇਦ ਹੀ ਕਰਨਾ ਪਵੇਗਾ।

**ਕੀ ਨ ਸੁਣੇਹੀ ਗੋਰੀਏ** - 'ਮਹਾਨ ਕੋਸ਼' ਅਤੇ 'ਸੰਥਯਾ ਪੋਥੀ' ਵਿਚ 'ਕੀਨ' ਪਦ ਇੱਕਠਾ ਕਰਕੇ ਦਿਤਾ ਹੋਇਆ ਪਰ ਬਾਕੀ ਵਿਦਵਾਨਾਂ ਨੇ 'ਕੀ ਨ' ਵੱਖ ਵੱਖ ਦਿਤਾ ਹੈ । ਜੇ ਪਾਠ-ਚਾਲ ਨੂੰ

ਮੁਖ ਰੱਖੀਏ ਤਾਂ 'ਕੀਨ' ਨਾਲੋਂ 'ਕੀ ਨ' ਪਾਠ ਵਧੇਰੇ ਢੁਕਵਾਂ ਹੈ।

ਇਸ ਤਰ੍ਹਾਂ 'ਸੁਣੇਹੀ' ਨੂੰ 'ਸੁਣੇ ਹੀ' ਉਚਾਰਨਾ ਅਸ਼ੁੱਧ ਹੈ। ਜਦੋਂ 'ਗੋਰੀਏ' ਸ਼ਬਦ ਆਪਣੇ ਆਪ ਵਿਚ ਸੰਬੋਧਨ ਰੂਪ ਦਾ ਲਖਾਇਕ ਹੈ, ਫਿਰ 'ਹੀ' ਪਦ ਨੂੰ ਵੱਖਰਾ ਕਰਨਾ ਠੀਕ ਨਹੀਂ ਜਾਪਦਾ।

**ਜਾਣੁ ਵਿਰਤੀ ਸੰਨਿ**–ਇਸ ਅੱਧੀ ਪੰਕਤੀ ਵਿਚ 'ਵਿਰਤੀ' ਸ਼ਬਦ ਦਾ ਉਚਾਰਨ 'ਵਿਰੁੱਤੀ' ਅਤੇ 'ਵਿਰੱਤੀ' ਕੀਤਾ ਜਾਂਦਾ ਹੈ ਪਰ ਮੂਲ ਰੂਪ ਵਿਚ ਰਾਰੇ ਨੂੰ ਔਂਕੜ ਨਹੀਂ ਲੱਗਿਆ ਹੋਇਆ। ਸੋ 'ਵਿਰੁੱਤੀ' ਜਾਂ 'ਵਿਰੱਤੀ' ਪਾਠ ਕਰਨਾ ਵਿਹਤ ਨਹੀਂ। ਗੁਰਬਾਣੀ ਵਿਚ ਇਹ ਸ਼ਬਦ-ਸਰੂਪ ਇਕ ਹੋਰ ਪੰਕਤੀ ਵਿਚ ਵੀ ਵਰਤਿਆ ਹੋਇਆ ਮਿਲਦਾ ਹੈ:-

**ਜਿਸੁ ਘਰਿ ਵਿਰਤੀ ਸੋਈ ਜਾਣੈ, ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ ॥** [ਪੰਨਾ ੭੩੩

ਇਸ ਲਈ ਉਪ੍ਰੋਕਤ ਪ੍ਰਮਾਣ ਅਨੁਸਾਰ 'ਵਿਰੁੱਤੀ' ਸ਼ਬਦ ਦਾ ਉਚਾਰਨ ਬਗ਼ੈਰ ਅੱਧਕ ਜਾਂ ਔਂਕੜ ਦੇ ਹੀ ਕਰਨਾ ਯੋਗ ਹੈ। ਸੰਨਿ ਅਤੇ ਬੰਨਿ ਸ਼ਬਦਾਂ ਦਾ ਉਚਾਰਨ 'ਨ' ਭਾਰ ਸਹਿਤ ਕਰਨਾ ਹੈ।

**ਪਦ ਅਰਥ:** ਫੁਲੜਾ=ਫੁੱਲ। ਨਾਠੀਅੜੇ=ਪਰਾਹੁਣੇ। ਪਬਣਿ=ਚੌਪਤੀ। ਕੇਰੇ=ਦੇ। ਪਤ=ਪੱਤੇ। ਢਲਿ=ਢਲਣ ਨਾਲ, ਮੁਰਝਾਅ ਕੇ। ਢੁਲਿ=ਢਹਿ ਕੇ। ਜੁੰਮਣਹਾਰ=ਨਾਸ਼ਵੰਤ। ਰੰਗੁ=ਮੌਜ, ਪਿਆਰ। ਨਉ ਹੁਲਾ=ਨਵੇਂ ਹੁਲਾਰੇ ਵਾਲਾ, ਸਮਾਸੀ ਸ਼ਬਦ। ਥਕੇ=ਰਹਿ ਗਏ। ਚੋਲਾ=ਸਰੀਰ। ਰੰਗੁਲੇ=ਰੰਗ ਵਾਲੇ, ਪਿਆਰੇ। ਜੀਰਾਣਿ=ਉਜਾੜ, ਸ਼ਮਸ਼ਾਨ ਭੂਮੀ ਵਿਚ। ਹੰ ਭੀ=ਮੈਂ ਭੀ। ਵੰਞਾ=ਜਾਵਾਂਗੀ। ਡੁਮਣੀ=ਦੁ-ਚਿੱਤੀ। ਝੀਣੀ ਬਾਣਿ=ਬਰੀਕ ਆਵਾਜ਼ ਨਾਲ। ਗੋਰੀਏ=ਹੇ ਸੁਹਣੀ ਇਸਤ੍ਰੀਏ!। ਸੋਇ=ਕੰਨਸੋ, ਖ਼ਬਰ (ਮਹਾਨ ਕੋਸ਼ ਵਿਚ 'ਸੋਇ' ਦੇ ਅਰਥ 'ਸ਼ੁਹਰਤ' ਚਰਚਾ ਆਦਿ ਦਿੱਤੇ ਹੋਏ ਹਨ ਜੋ ਇਥੇ ਠੀਕ ਨਹੀਂ ਢੁਕਦੇ)। ਪੇਈਆ=ਪੇਕਾ ਘਰ। ਪੇਈਐ=ਪੇਕੇ ਘਰ ਵਿਚ। ਵਿਰਤੀ=ਲਗੀ ਹੋਈ। ਸੰਨਿ=ਪਾੜ, ਮੋਰੀ। ਬੰਨਿ=ਬੰਨ੍ਹ ਕੇ।

**ਅਰਥ**–ਮਾਲ-ਦੌਲਤ, ਜੁਆਨੀ ਅਤੇ ਫੁੱਲ ਚਾਰ ਦਿਨਾਂ ਦੇ ਪਰਾਹੁਣੇ ਹੁੰਦੇ ਹਨ (ਭਾਵ ਸਦਾ ਲਈ ਇਕ ਹਾਲਤ ਵਿਚ ਨਹੀਂ ਰਹਿੰਦੇ) ਜਿਵੇਂ ਚੌਪੱਤੀ ਦੇ ਪੱਤੇ (ਪਾਣੀ ਦੇ) ਢਲਿ (ਭਾਵ ਘਟਣ ਨਾਲ) ਢੁਲਿ (ਢਹਿ ਕੇ) ਨਾਸ਼ ਹੋ ਜਾਂਦੇ ਹਨ।੧।

ਹੇ ਪਿਆਰਿਆ ! ਰੰਗ ਮਾਣ ਲੈ (ਭਾਵ ਪ੍ਰਮੇਸ਼ਰ ਦੀ ਬੰਦਗੀ ਦਾ ਅਨੰਦ ਮਾਣ ਲੈ) ਜਦੋਂ ਤੱਕ ਕਿ ਤੇਰਾ ਜੋਬਨ ਨਵੇਂ ਹੁਲਾਰੇ ਵਾਲਾ ਹੈ। (ਜੁਆਨੀ ਦੇ) ਦਿਨ ਥੋੜੇ ਹੀ (ਬਾਕੀ) ਰਹਿ ਗਏ ਹਨ। (ਇਹ ਗੱਲ ਸਮਝ ਲੈ ਕਿ ਤੇਰਾ ਦੇਹੀ ਰੂਪੀ) ਚੋਲਾ ਪੁਰਾਣਾ ਹੋ ਗਿਆ ਹੈ (ਭਾਵ ਤੂੰ ਬੁੱਢਾ ਹੋ ਗਿਆ ਹੈਂ)।੧। ਰਹਾਉ।

(ਬੁਢੇਪੇ ਉਪਰੰਤ) ਮੇਰੇ ਪਿਆਰੇ ਸੱਜਣ (ਮਿੱਤਰ) ਮਸਾਣ ਭੂਮੀ ਵਿੱਚ ਜਾ ਸੁੱਤੇ ਹਨ (ਇਸ ਲਈ ਮੇਰਾ ਵੀ ਦਿਲ ਕਰਦਾ ਹੈ ਕਿ) ਮੈਂ ਭੀ (ਸ਼ਮਸ਼ਾਨ ਭੂਮੀ ਵਿੱਚ) ਜਾਵਾਂ (ਤੇ ਉਥੇ ਬੈਠ ਕੇ ਉਨ੍ਹਾਂ ਪਿਆਰਿਆਂ ਦੀ ਯਾਦ ਵਿੱਚ) ਝੀਣੀ ਬਾਣਿ (ਭਾਵ ਬਾਰੀਕ ਆਵਾਜ਼ ਨਾਲ) ਰੋਵਾਂ।੨।

(ਜੀਵ ਰੂਪੀ ਇਸਤ੍ਰੀ ਨੂੰ ਚਿਤਾਵਨੀ ਦੇਂਦੇ ਹੋਏ ਆਖਦੇ ਹਨ ਕਿ) ਹੇ (ਜੀਵ ਰੂਪ) ਸੁਹਣੀ ਇਸਤ੍ਰੀਏ ! ਕੀ (ਤੂੰ) ਆਪਣੇ ਕੰਨਾਂ ਰਾਹੀਂ ਇਹ ਖਬਰ ਨਹੀਂ ਸੁਣ ਰਹੀ? (ਤੂੰ ਵੀ) ਸਹੁਰੇ (ਘਰ ਵੱਲ) ਚਲੀ ਆ ਰਹੀ ਹੈਂ (ਭਾਵ ਤੇਰੀ ਵੀ ਮੌਤ ਨੇੜੇ ਆ ਰਹੀ ਹੈ) ਕਿਉਂਕਿ ਪੇਕਾ (ਘਰ ਭਾਵ ਸੰਸਾਰ) ਸਦਾ (ਰਹਿਣ ਵਾਲੀ ਥਾਂ) ਨਹੀਂ ਹੈ (ਇਸ ਦੁਨੀਆਂ ਵਿਚ ਸਦਾ ਲਈ ਨਹੀਂ ਬੈਠੇ ਰਹਿਣਾ)।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੀ ਜੀਵ ਰੂਪ ਇਸਤ੍ਰੀ) ਪੇਕੇ ਘਰ (ਭਾਵ ਇਸ ਜਗਤ ਵਿਚ ਮਾਇਆ ਦੇ ਮੋਹ ਵਿਚ) ਸੁੱਤੀ ਪਈ ਹੈ (ਇਉਂ ਸਮਝੋਂ ਕਿ ਉਸ ਦੇ ਘਰ ਨੂੰ) ਸੰਨ੍ਹ ਲੱਗੀ ਹੋਈ ਹੈ (ਪੰਜ ਚੋਰ ਉਸ ਦੇ ਘਰ ਨੂੰ ਲੁੱਟ ਰਹੇ ਹਨ, ਇਸ ਕਾਰਨ ਹੀ ਉਸ ਨੇ ਆਪਣੇ ਸ਼ੁਭ) ਗੁਣਾਂ ਦੀ ਪੋਟਲੀ (ਪੰਡ) ਗੁਆ ਲਈ ਹੈ ਅਤੇ ਅਉਗਣਾਂ ਦੀ ਪੰਡ ਬੰਨ੍ਹ ਕੇ (ਪਰਲੋਕ ਵਿਚ ਨਾਲ ਲੈ) ਜਾ ਰਹੀ ਹੈ।੪।੨।੪।

## ਅਰਥ ਭੇਦ ਅਤੇ ਨਿਰਣੈ

**ੳ) ਲਗੀ ਆਵਹਿ ਸਾਹੁਰੈ, ਨਿਤ ਨ ਪੇਈਆ ਹੋਇ ॥**

ਬਹੁਤੇ ਟੀਕਾਕਾਰਾਂ ਨੇ ਇਸ ਪੰਕਤੀ ਵਿਚ 'ਲਗੀ ਆਵਹਿ' ਦੇ ਅਰਥ 'ਚਲੀ ਜਾਵੇਗੀ' ਕੀਤੇ ਹਨ ਜੋ ਕਿ ਠੀਕ ਨਹੀਂ ਹਨ। 'ਆਵਹਿ' ਦੇ ਅਰਥ 'ਜਾਵੇਗੀ' ਨਹੀਂ ਹੋ ਸਕਦੇ। ਇਹ ਸੰਕੇਤ ਪਰਲੋਕ ਵਿਚ ਬੈਠੀ ਸਖੀ ਵੱਲੋਂ ਹੈ ਕਿ ਹੇ ਗੋਰੀਏ! ਤੂੰ ਸਹੁਰੇ ਘਰ ਭਾਵ (ਪਰਲੋਕ) ਵਿਚ ਚਲੀ ਆ ਰਹੀ ਹੈਂ ਕਿਉਂਕਿ ਹਮੇਸ਼ਾਂ ਪੇਕਾ-ਵਾਸ ਨਹੀਂ ਹੋ ਸਕਦਾ ਭਾਵ ਇਸ ਮਾਤਲੋਕ ਵਿਚ ਤੇਰਾ ਪੱਕਾ ਟਿਕਾਣਾ ਨਹੀਂ ਹੈ, ਸਰੀਰ ਛੱਡਣ ਉਪ੍ਰੰਤ ਤੈਨੂੰ ਹਰ ਹਾਲਤ ਵਿਚ ਸਹੁਰੇ ਘਰ (ਪਰਲੋਕ) ਵਿਚ ਆਉਣਾ ਹੀ ਪਵੇਗਾ:-

**ਪੇਵਕੜੈ ਦਿਨ ਚਾਰਿ ਹੈ, ਸਾਹੁਰੜੈ ਜਾਣਾ ॥**
**ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥** [ਪੰਨਾ ੩੩੩

**ਅ) ਨਾਨਕ, ਸੁਤੀ ਪੇਈਐ, ਜਾਣੁ ਵਿਰਤੀ ਸੰਨਿ ॥**

ਪਿਛੇ 'ਸ਼ਬਦ ਉਚਾਰਨ' ਸਿਰਲੇਖ ਹੇਠਾਂ ਇਸ ਪੰਕਤੀ ਵਿਚ ਆਏ 'ਵਿਰਤੀ' ਪਦ ਦੇ ਉਚਾਰਨਾਂ ਦੇ ਤਿੰਨ ਰੂਪਾਂ ਦਾ ਜ਼ਿਕਰ ਹੋ ਚੁਕਾ ਹੈ। ਕਿਤੇ ਕਿਤੇ ਹਥ-ਲਿਖਤੀ ਬੀੜਾਂ ਵਿਚ ਲਿਖਾਰੀਆਂ ਨੇ ਇਸ ਪਦ ਨੂੰ 'ਵਿਰੁਤੀ' ਵੀ ਅੰਕਿਤ ਕਰ ਦਿਤਾ ਹੈ ਜਿਸ ਕਰਕੇ ਟੀਕਾਕਾਰਾਂ ਨੇ ਹੇਠ ਲਿਖੇ ਅਰਥ ਕੀਤੇ ਹਨ:-

੧) ਕੁਰੁਤੀ ਸੰਨਿ, ਪਾੜ ਲਗ ਰਹਾ ਹੈ। [ਨਰੋਤਮ ਤੇ ਫਰੀਦਕੋਟੀ ਸਟੀਕ
੨) (ਵਿਰਾਤ੍ਰੀ ਰਾਤ ਤੋਂ ਬਿਨਾਂ) ਦਿਹੁੰ ਦੀਵੀ। [ਸ਼ਬਦਾਰਥ ਦਰਪਣ ਤੇ ਪ੍ਰੋ. ਸਾਹਿਬ ਸਿੰਘ ਜੀ
੩) ਵਿਰਤੀ (ਪਾਵਰਤਣ ਤੋਂ ਹੋਣਾ, ਲਗਣਾ) ਲਗੀ ਹੋਈ। [ਭਾ. ਵੀਰ ਸਿੰਘ ਜੀ
੪) ਵਿਰਾਤ੍ਰ ਭੋਰ, ਤੜਕਾ, ਵਿਰਾਤ੍ਰੀ ਵੇਲੇ। ਉਸ ਨੂੰ ਚਾਨਣੇ ਵਿਚ ਹੀ ਸੰਨ੍ਹ (ਨਕੁਬ) ਲਗ ਗਿਆ ਹੈ। [ਮਹਾਨ ਕੋਸ਼, ਪੰ. ੮੨੬

ਇਸ ਬਾਰੇ ਇਹ ਵਿਚਾਰਨਾ ਹੈ ਕਿ ਸੰਨ੍ਹ ਲੱਗਣ ਦਾ ਕੋਈ ਸਮਾਂ ਨੀਯਤ ਨਹੀਂ ਹੁੰਦਾ ਹੈ ਅਤੇ ਨਾ ਹੀ ਚੋਰ ਸਰਦੀ, ਗਰਮੀ ਆਦਿ ਮੌਸਮ ਵੇਖਦੇ ਹਨ। ਆਮ ਤੌਰ ਤੇ ਸੁੱਤੇ ਪਇਆਂ ਹੀ ਸੰਨ੍ਹ ਲਗਦੀ ਹੈ, ਦਿਨ ਵੇਲੇ ਅਜਿਹਾ ਕੰਮ ਘੱਟ ਹੀ ਹੁੰਦਾ ਹੈ। ਪਰ ਸਰੀਰ ਰੂਪੀ ਨਗਰੀ ਵਿਚ ਜੀਵ ਰੂਪ ਜਗਿਆਸੂ ਦੇ ਗੁਣਾਂ ਨੂੰ ਲੁੱਟਣ ਵਾਲੇ ਪੰਚ ਚੋਰ ਤਾਂ ਹਰ ਵੇਲੇ ਹੀ ਸੰਨ੍ਹ ਲਾ ਕੇ ਲੁੱਟਦੇ ਰਹਿੰਦੇ ਹਨ:-

**ਇਸ ਦੇਹੀ ਅੰਦਰਿ ਪੰਚ ਚੋਰ ਵਸਹਿ, ਕਾਮੁ, ਕ੍ਰੋਧ, ਲੋਭੁ ਮੋਹੁ ਅਹੰਕਾਰਾ ॥**
**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ, ਕੋਇ ਨ ਸੁਣੈ ਪੂਕਾਰਾ ॥** [ਪੰਨਾ ੬੦੦

ਇਸ ਲਈ 'ਵਿਰਤੀ ਸੰਨਿ' ਪਦ ਦੇ ਅਰਥ 'ਸੰਨ੍ਹ ਲਗੀ ਹੋਈ ਹੈ' ਕਰਨੇ ਹੀ ਠੀਕ ਹਨ। ਫਿਰ 'ਵਿਰਤੀ' ਪਦ ਦੇ ਇਸ ਅਰਥ ਦੀ ਪੁਸ਼ਟੀ ਗੁਰਬਾਣੀ ਅਤੇ ਭਾ. ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਵੀ ਹੁੰਦੀ ਹੈ। ਜਿਵੇਂ:-

**ੳ) ਜਿਸੁ ਘਰਿ ਵਿਰਤੀ, ਸੋਈ ਜਾਣੈ,**
**ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ॥** [ਪੰਨਾ ੭੩੨
**ਅ) ਤਤਾ ਹੋਵੈ ਧੁੱਪ ਵਿਚਿ, ਛਾਵੈ ਠੰਢਾ ਵਿਰਤੀ ਹਾਣੀ ॥** [ਵਾਰ ੨੮ ਪਉੜੀ ੧੩

## ਸਾਰੰਸ਼ ਅਤੇ ਸਿਧਾਂਤ

ਰਾਜ, ਮਾਲ-ਮਿਲਖ, ਜੁਆਨੀ ਅਤੇ ਰੂਪ ਸਾਰੇ ਚਾਰ ਦਿਨਾਂ ਦੇ ਪ੍ਰਾਹੁਣੇ ਹਨ। ਇਨ੍ਹਾਂ ਦਾ ਵਰਤਾਰਾ 'ਜਿਉ ਟਿਕੈ ਨ ਬਿਰਖ ਕੀ ਛਾਉ' ਵਾਲਾ ਹੈ। ਗੁਰੂ ਬਾਬਾ ਜੀ ਇਸ ਸੰਸਾਰ ਦੇ ਰੰਗਾਂ ਵਿਚ ਰਚ ਰਹੀ ਜੀਵ ਰੂਪ ਇਸਤ੍ਰੀ ਨੂੰ ਵੈਰਾਗਮਈ ਉਪਦੇਸ਼ ਦਿੰਦੇ ਹਨ ਕਿ ਜਿਵੇਂ ਬਾਕੀ ਚੀਜ਼ਾਂ ਨਾਸ਼ਵੰਤ

ਹਨ ਤਿਵੇਂ ਸਰੀਰ ਵੀ ਨਾਸ਼ਵੰਤ ਹੈ। ਇਸ ਲਈ, ਜਦੋਂ ਤਕ ਤੇਰੇ ਤੇ ਭਰ ਜੁਆਨੀ ਦਾ ਹੁਲਾਰਾ ਹੈ, ਪ੍ਰੀਤਮ ਦੇ ਪਿਆਰ ਦਾ ਰੰਗ (ਸੁਆਦ) ਮਾਣ ਲੈ ਕਿਉਂਕਿ ਇਹੋ ਜਿਹਾ ਸੁਹਾਵਣਾ ਸਮਾਂ ਫਿਰ ਨਹੀਂਓਂ ਲੱਭਣਾ।

'ਸਜਣ ਮੇਰੇ ਰੰਗੁਲੇ, ਜਾਇ ਸੁਤੇ ਜੀਰਾਣਿ॥ ਹੰ ਭੀ ਵੰਞਾ ਡੁਮਣੀ, ਰੋਵਾ ਝੀਣੀ ਬਾਣਿ॥' ਇਹ ਪੰਕਤੀਆਂ ਵੈਰਾਗਮਈ ਵਾਤਾਵਰਣ ਪੈਦਾ ਕਰ ਦਿੰਦੀਆਂ ਹਨ। ਇਸ ਲਈ ਇਸ ਸ਼ਬਦ ਨੂੰ ਕੀਰਤਨ ਰੂਪ ਵਿਚ ਖਾਸ ਕਰਕੇ ਪ੍ਰਾਣੀ ਦੇ ਚਲਾਣੇ ਮਗਰੋਂ ਗਾਇਨ ਕੀਤਾ ਜਾਂਦਾ ਹੈ। ਜਿਸ ਜੀਵ ਰੂਪ ਇਸਤ੍ਰੀ ਨੂੰ ਇਹ ਗਿਆਨ ਹੋ ਜਾਂਦਾ ਹੈ ਕਿ ਸਰੀਰ ਨਾਸ਼ਵੰਤ ਹੈ, ਉਹ ਇਸ ਦੇ ਮਾਣ ਵਿਚ ਆਪਣਾ ਅਮੋਲਕ ਸਮਾਂ ਬਰਾਬਦ ਨਹੀਂ ਕਰਦੀ। ਪਰ ਮੌਤ ਤੋਂ ਅਵੇਸਲੀ ਜਿੰਦ ਨੂੰ ਇਸ ਸੰਸਾਰ ਵਿਚ ਵਿਅਰਥ ਸਮਾਂ ਗੁਆਉਣ ਕਾਰਨ ਅੰਤ ਸਮੇਂ ਅਉਗੁਣਾਂ ਦੀ ਗਠੜੀ ਚੁੱਕ ਕੇ ਹੀ ਪਰਲੋਕ ਵਿਚ ਜਾਣਾ ਪੈਂਦਾ ਹੈ।

**ਸਿਰੀਰਾਗੁ ਮਹਲਾ ੧, ਘਰੁ ਦੂਜਾ ੨ ॥ ਆਪੇ ਰਸੀਆ ਆਪਿ ਰਸੁ, ਆਪੇ ਰਾਵਣਹਾਰੁ ॥ ਆਪੇ ਹੋਵੈ ਚੋਲੜਾ, ਆਪੇ ਸੇਜ ਭਤਾਰੁ ॥੧॥ ਰੰਗਿ ਰਤਾ ਮੇਰਾ ਸਾਹਿਬੁ, ਰਵਿ ਰਹਿਆ ਭਰਪੂਰ ॥੧॥ ਆਪੇ ਮਾਛੀ ਮਛੁਲੀ, ਆਪੇ ਪਾਣੀ ਜਾਲੁ ॥ ਆਪੇ ਜਾਲ ਮਣਕੜਾ, ਆਪੇ ਅੰਦਰਿ ਲਾਲੁ ॥੨॥ ਆਪੇ ਬਹੁ ਬਿਧਿ ਰੰਗੁਲਾ, ਸਖੀਏ ਮੇਰਾ ਲਾਲੁ ॥ ਨਿਤ ਰਵੈ ਸੋਹਾਗਣੀ, ਦੇਖੁ ਹਮਾਰਾ ਹਾਲੁ ॥੩॥ ਪ੍ਰਣਵੈ ਨਾਨਕ ਬੇਨਤੀ, ਤੂ ਸਰਵਰੁ ਤੂ ਹੰਸੁ॥ ਕਉਲੁ ਤੂ ਹੈ, ਕਵੀਆ ਤੂ ਹੈ, ਆਪੇ ਵੇਖਿ ਵਿਗਸੁ॥੪॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੁਹਾਗਣੀਂ। **ਅੱਧਕ ਸਹਿਤ:** ਵਿਗੱਸ।

**ਫੁਟਕਲ :** 'ਮਣਕੜਾ' ਦਾ ਉਚਾਰਨ 'ਮਣੱਕੜਾ' ਅਧੱਕ ਸਹਿਤ ਕਰਨਾ ਅਸ਼ੁੱਧ ਹੈ।

**ਪਦ ਅਰਥ:** ਰਸੀਆ=ਜਿਸ ਦੀ ਜ਼ਬਾਨ 'ਚੋਂ ਰਸ ਚੋਂਦਾ ਹੋਵੇ। ਰਾਵਣਹਾਰੁ=ਭੋਗਣ ਵਾਲਾ, ਮਾਣਨ ਵਾਲਾ। ਚੋਲੜਾ=ਚੋਲਾ,ਬਸਤ੍ਰ, ਸ਼ਿੰਗਾਰ ਰੂਪ ਲਿਬਾਸ। ਭਤਾਰੁ=ਖਸਮ ਭਰਤਾ, ਪਤੀ। ਮਾਛੀ=ਮੱਛੀਆਂ ਫੜਨ ਵਾਲਾ।ਮਛੁਲੀ=ਮੱਛੀ ਰੂਪ। ਮਣਕੜਾ=ਮਣਕਾ (ਜਾਲ ਨੂੰ ਪਾਣੀ ਵਿਚ ਡੁੱਬਿਆ ਰੱਖਣ ਲਈ, ਇਸ ਨਾਲ ਲੋਹੇ ਦੇ ਮਣਕੇ ਬੱਧੇ ਹੁੰਦੇ ਹਨ)। ਲਾਲੁ=ਲਾਲ ਰੂਪ ਚੋਗਾ। ਰਵੈ=ਰਾਵਦਾ, ਮਾਣਦਾ ਹੈ। ਰੰਗੁਲਾ=ਰੰਗ ਮਾਣਨ ਵਾਲਾ, ਰਸੀਲਾ, ਚੋਜ ਕਰਨ ਵਾਲਾ। ਪ੍ਰਣਵੈ=ਬੇਨਤੀ ਕਰਦਾ ਹੈ। ਕਉਲੁ=ਕੰਵਲ ਫੁੱਲ। ਕਵੀਆ=ਕੰਮੀ, ਪਾਣੀ ਦਾ ਇਕ ਬੂਟਾ ਜਿਸਦਾ ਫੁਲ ਰਾਤ ਨੂੰ ਖਿੜਦਾ ਹੈ, ਕੰਵਲ ਦਾ ਫੁਲ ਦਿਨ ਨੂੰ ਖਿੜਦਾ ਹੈ।

**ਅਰਥ :** (ਬ੍ਰਹਮ ਬਿਰਤੀ ਵਾਲਾ ਜਗਿਆਸੂ ਇਹ ਅਨੁਭਵ ਕਰਦਾ ਹੈ ਕਿ ਪਰਮਾਤਮਾ) ਆਪ ਹੀ ਰਸ ਲੈਣ ਵਾਲਾ ਹੈ, ਆਪ ਹੀ ਰੱਸ ਰੂਪ ਹੈ (ਅਤੇ) ਆਪ ਹੀ (ਉਸ ਰਸ ਨੂੰ ਭੋਗਣ) ਮਾਣਨ ਵਾਲਾ ਹੈ। (ਪ੍ਰਭੂ) ਆਪ ਹੀ (ਇਸਤ੍ਰੀ ਵਾਂਗ) ਸ਼ਿੰਗਾਰ ਰੂਪ ਲਿਬਾਸ ਵਾਲਾ (ਅਤੇ) ਆਪ ਹੀ ਸੇਜ (ਮਾਣਨ ਵਾਲਾ) ਪਤੀ ਹੈ।੧।

ਮੇਰਾ ਮਾਲਕ (ਪਰਮਾਤਮਾ) ਰੰਗ (ਮੌਜ, ਪ੍ਰੇਮ) ਵਿਚ ਰੰਗਿਆ ਹੋਇਆ ਹੈ (ਉਹ ਸਾਰੀ ਸ੍ਰਿਸ਼ਟੀ ਵਿਚ) ਪੂਰਨ ਤੌਰ ਤੇ ਵਿਆਪਕ ਹੈ ।੧। ਰਹਾਉ।

(ਬ੍ਰਹਮ ਦ੍ਰਿਸ਼ਟੀ ਨਾਲ ਵੇਖੀਏ ਤਾਂ ਉਹ ਪ੍ਰਭੂ) ਆਪ ਹੀ ਮੱਛੀਆਂ ਫੜਨ ਵਾਲਾ ਹੈ, ਆਪ

ਹੀ ਪਾਣੀ (ਅਤੇ ਆਪ ਹੀ) ਜਾਲ ਹੈ। ਆਪ ਹੀ (ਉਸ) ਜਾਲ ਦਾ ਮਣਕਾ ਰੂਪ ਹੈ, ਆਪ (ਹੀ ਉਸ ਜਾਲ) ਅੰਦਰ ਲਾਲੁ ਰੂਪ (ਚੋਗਾ ਹੈ)।੨।

ਹੇ ਸਖੀਏ ! ਮੇਰਾ ਪਿਆਰਾ ਪ੍ਰਭੂ ਆਪ ਹੀ ਬਹੁਤ (ਅਨੰਦੀ) ਤ੍ਰੀਕਿਆਂ ਨਾਲ ਮੌਜਾਂ ਮਾਣਨ ਵਾਲਾ ਹੈ। (ਉਹ ਪ੍ਰਭੂ) ਸੁਹਾਗਣ ਇਸਤ੍ਰੀਆਂ ਨੂੰ ਹਰ ਰੋਜ਼ ਭੋਗਦਾ (ਪਿਆਰਦਾ) ਹੈ (ਪਰ ਹੇ ਸਖੀਏ! ਤੂੰ) ਮੇਰਾ ਹਾਲ ਵੇਖ (ਜਿਸ ਦੇ ਨੇੜੇ ਹੀ ਨਹੀਂ ਆਉਂਦਾ ਭਾਵ ਮਿਲਦਾ ਹੀ ਨਹੀਂ)।੩।

(ਹੇ ਪ੍ਰਭੂ ! ਤੇਰਾ ਸੇਵਕ) ਨਾਨਕ (ਤੇਰੇ ਦਰ ਤੇ ਅਰਦਾਸ ਕਰਦਾ ਹੈ ਕਿ) ਤੂੰ (ਆਪ ਹੀ) ਸਰੋਵਰ ਹੈਂ (ਅਤੇ ਆਪ ਹੀ ਉਸ ਸਰੋਵਰ ਤੇ ਰਹਿਣ ਵਾਲਾ) ਹੰਸ ਹੈਂ। ਤੂੰ (ਆਪ ਹੀ) ਕੌਲ ਫੁੱਲ ਹੈਂ, ਤੂੰ (ਆਪ ਹੀ) ਕਮੀਆ (ਰਾਤ ਨੂੰ ਖਿੜਨ ਵਾਲਾ ਫੁਲ) ਹੈਂ, ਆਪ ਹੀ (ਇਸ ਖੇੜੇ ਨੂੰ) ਵੇਖ ਕੇ ਖੁਸ਼ ਹੋਣ ਵਾਲਾ ਹੈਂ।੪।੨੫।

## ਅਰਥ ਭੇਦ ਅਤੇ ਨਿਰਣੈ

**ੳ) ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥**

ਸਿਵਾਇ ਪੰ. ਤਾਰਾ ਸਿੰਘ ਜੀ ਨਰੋਤਮ ਦੇ ਸਮੂਹ ਟੀਕਾਕਾਰਾ ਨੇ ਇਸ ਪੰਕਤੀ ਵਿਚ 'ਚੋਲੜਾ' ਪਦ ਦੇ ਅਰਥ 'ਇਸਤ੍ਰੀ' ਕੀਤੇ ਹਨ। ਮਹਾਨ ਕੋਸ਼ ਅਨੁਸਾਰ ਇਸ ਪਦ ਦੇ ਅਰਥ 'ਇਸਤ੍ਰੀ' ਨਹੀਂ ਬਣਦੇ। ਨਰੋਤਮ ਜੀ ਨੇ ਇਉਂ ਅਰਥ ਕੀਤੇ ਹਨ:-

'ਪੁਨਾ ਆਪ ਹੀ ਪਰੇਮਸ਼ਰ ਸ਼ਿੰਗਾਰ ਰਸ ਕੇ ਉਦੀਪਨ ਚੋਲੇ ਆਦਿ ਬਸਤ੍ਰ ਹੈ। ਪੁਨਾ ਆਪ ਹੀ ਬਸਤ੍ਰਾਦਿ ਪਹਰ ਸੇਜ ਪੈ ਇਸਤ੍ਰੀ ਸੁਖ ਕਾ ਅਨੁਭਵ ਕਰਤਾ ਭਤਾਰੁ, ਪਤਿ ਹੋਏ ਹੈ'

ਸੋ 'ਚੋਲੜਾ' ਪਦ ਦੇ ਅਰਥ 'ਚੋਲਾ' ਹੀ ਹਨ ਜਿਸ ਨੂੰ ਅਸੀਂ ਸ਼ਿੰਗਾਰ ਰੂਪ ਵਿਚ ਵਰਤ ਸਕਦੇ ਹਾਂ ਪਰ ਵਿਦਵਾਨਾਂ ਨੇ ਭਾਵ ਨੂੰ ਮੇਲਣ ਲਈ 'ਚੋਲੜਾ' ਤੋਂ 'ਚੋਲਾ' ਅਤੇ ਫਿਰ 'ਚੋਲੀ' ਤੋਂ 'ਇਸਤ੍ਰੀ' ਅਰਥ ਕੀਤੇ ਹਨ।

**ਅ) ਆਪੇ ਜਾਲੁ ਮਣਕੜਾ ਆਪੇ ਅੰਦਰਿ ਲਾਲੁ ॥**

ਇਸ ਪੰਕਤੀ ਵਿਚ 'ਲਾਲੁ' ਪਦ ਦੇ ਵੱਖ ਵੱਖ ਅਰਥ ਇਉਂ ਕੀਤੇ ਗਏ ਹਨ-

੧. ਲਾਲ ਰੰਗ ਦਾ ਰਤਨ ਜੋ ਕਈ ਵਾਰੀ (ਪੁਰਾਣੀਆਂ ਕਹਾਣੀਆਂ ਅਨੁਸਾਰ) ਮੱਛੀ ਦੇ ਪੇਟ ਵਿਚੋਂ ਨਿਕਲ ਪੈਂਦਾ ਹੈ। [ਸ਼ਬਦਾਰਥ

੨. ਆਪੇ ਜਾਲ ਦਾ ਮਣਕਾ ਹੈ, ਆਪੇ (ਜਾਲ) ਵਿਚ ਦੀ ਖਿੱਚਣ ਵਾਲੀ ਰੱਸੀ ਹੈ। [ਭਾਈ ਵੀਰ ਸਿੰਘ

੩. ਪ੍ਰਭੂ ਹੀ ਉਸ ਜਾਲ ਦੇ ਮਣਕੇ ਹੈ, ਆਪ ਹੀ ਉਸ ਜਾਲ ਵਿਚ ਮਾਸ ਦੀ ਬੋਟੀ ਹੈ (ਜੋ ਮੱਛੀ ਨੂੰ ਜਾਲ ਵੱਲ ਪ੍ਰੇਰਦੀ ਹੈ)। [ਪ੍ਰੋ. ਸਾਹਿਬ ਸਿੰਘ

ਪੰ. ਤਾਰਾ ਸਿੰਘ ਜੀ ਨਰੋਤਮ ਅਤੇ ਫਰੀਦਕੋਟ ਸਟੀਕ ਦੇ ਵਿਦਵਾਨਾਂ ਨੇ 'ਲਾਲ' ਦੇ ਅਰਥ ਸੁਰਖ ਰੰਗ ਭਾਵ ਮਾਸ ਰੂਪ ਹੀ ਕੀਤੇ ਹਨ।

ਮਹਾਨ ਕੋਸ਼ ਦੇ ਕਰਤਾ ਨੇ ਇਸ ਪਦ ਦੇ ਅਰਥ 'ਮਰਾ ਲੱਲ, ਅਥਵਾ ਲੱਲਾ, ਜੀਵਾਂ ਦੇ ਫਸਾਉਣ ਲਈ ਫੈਲਾਇਆ ਚੋਗਾ ਚਾਟ ਆਦਿ' ਕੀਤੇ ਹਨ।

ਭਾ. ਸ. ਵੀਰ ਸਿੰਘ ਜੀ ਨੇ ਪੰਨਾ ੩੨੩ ਉਤੇ ਨਿਰੁਕਤ ਹੇਠਾਂ 'ਲਾਲੁ' ਪਦ ਦੇ ਅਰਥ 'ਲਾਰ ਅਥਵਾ ਰੱਸੀ' ਕੀਤੇ ਹਨ। ਇਸ ਬਾਰੇ ਆਪ ਜੀ ਨੇ ਭਿੰਨ ਭਿੰਨ ਅਰਥਾਂ ਨੂੰ ਲੈ ਕੇ ਉਨ੍ਹਾਂ ਦੀਆਂ ਨਿਊਨਤਾਈਆਂ ਨੂੰ ਵੀ ਨਿਰੂਪਣ ਕੀਤਾ ਹੈ ਪਰ ਅੰਤ ਨੂੰ ਪਰੰਪਰਾ ਦੀਆਂ ਕਹਾਣੀਆਂ ਦਾ ਸੰਕੇਤ ਜਾ ਦਿੱਤਾ ਹੈ:-

'ਇਸ ਤੁਕ ਵਿਚ 'ਲਾਲੁ' ਦਾ ਅਰਥ ਮਾਸ ਵੀ ਕਰਦੇ ਹਨ, ਕਿਉਂਕਿ ਮਾਸ ਲਾਲ ਹੁੰਦਾ ਹੈ

ਭਾਵ ਇਹ ਹੈ ਕਿ ਜਾਲ ਵਿਚ ਫਸਿਆ ਮਾਸ ਅਰਥਾਤ ਮੱਛੀ, ਪਰ ਮੱਛੀ ਪਹਿਲਾਂ ਗਿਣ ਆਏ ਹਾਂ 'ਆਪੇ ਮਾਛੀ ਮਛੁਲੀ'। ਦੂਸਰੇ ਏਥੇ ਮੱਛੀ ਦਾ ਜ਼ਿਕਰ ਹੈ, ਮੱਛੀ ਦਾ ਮਾਸ ਅਕਸਰ ਕਰਕੇ ਚਿੱਟਾ ਹੁੰਦਾ ਹੈ। ਫੇਰ ਏਥੇ 'ਲਾਲ' ਅਰਥ ਦੇ ਉਹ ਮਾਸ ਕੀਤਾ ਜਾਏ ਜੋ ਗੰਡੋਏ ਦਾ ਕੁੰਡੀ ਨੂੰ ਲਾ ਕੇ ਮੱਛੀ ਫੜਦੇ ਹਨ, ਤਾਂ ਸ਼ੰਕਾ ਇਹ ਹੈ ਕਿ ਜ਼ਿਕਰ ਜਾਲ ਦਾ ਹੈ, ਕੁੰਡੀ ਦਾ ਨਹੀਂ। ਜੇ ਮਰਹਟੀ ਜ਼ਬਾਨ ਦੇ 'ਲੱਲਾ' ਦਾ ਮੂਲ ਸਮਝੀਏ ਤਾਂ ਬੀ ਨਹੀਂ ਢੁਕਦਾ। 'ਲੱਲ' ਦਾ ਅਰਥ ਹੈ 'ਭਿਤੀ' ਤੇ 'ਭਿਤੀ'ਕੁੰਡੀ ਨੂੰ ਲਗਦੀ ਹੈ, ਜਾਲ ਵਿਚ ਭਿੱਤੀ ਨਹੀਂ ਲਗਦੀ ਤੇ ਪਾਠ ਹੈ 'ਅੰਦਰਿ ਲਾਲੁ'-ਅੰਦਰਿ ਪਦ ਵਿਸ਼ੇਸ਼ ਕਰਕੇ ਮਣਕੇ ਨਾਲ ਜਾਂਦਾ ਹੈ। ਜੇ ਲਾਲ ਦਾ ਅਰਥ 'ਸੁਰਖ' ਨਾਮੇ ਪੰਛੀ ਕੀਤਾ ਜਾਏ ਤਾਂ 'ਜਾਲ ਮਣਕੜਾ' ਦਾ ਅਰਥ ਫੇਰ ਮੱਛੀ ਫੜਨ ਵਾਲਾ ਜਾਲ ਚਾਹੀਏ। ਪ੍ਰਸੰਗ ਮੱਛੀ, ਮਾਛੀ ਤੇ ਮੱਛੀ ਵਾਲੇ ਜਾਲ ਦਾ ਹੈ। 'ਜਾਲ ਮਣਕੜਾ' ਕਹਿ ਕੇ ਆਖਦੇ ਹਨ 'ਆਪੇ ਅੰਦਰਿ ਲਾਲੁ' ਭਾਵ ਕਿ ਮਣਕੇ ਅੰਦਰ ਜੋ ਲਾਲ ਹੈ, ਸੋ ਆਪੇ ਹੈ।

ਮਣਕੇ ਦੇ ਅੰਦਰ ਰੱਸੀ ਹੁੰਦੀ ਹੈ, ਸੋ ਲਾਲੁ=ਲਾਰ-ਰੱਸੀ। ਪਰੰਪਰਾ ਦੀਆਂ ਕਹਾਣੀਆਂ (Folk Lore) ਵਿਚ ਮੱਛੀ ਦੇ ਪੇਟ ਵਿਚੋਂ ਲਾਲ ਨਿਕਲਣ ਦੇ ਜ਼ਿਕਰ ਵੀ ਆਉਂਦੇ ਹਨ। [ਭਾ. ਵੀਰ ਸਿੰਘ ਜੀ

**ਨਿਰਣੈ :** ਇਸ ਬਾਰੇ ਨਿਰਣਾ ਕੋਈ ਮਾਛੀ (ਮਾਹੀਗੀਰ) ਹੀ ਕਰ ਸਕਦਾ ਹੈ ਕਿ 'ਲਾਲੁ' ਪਦ ਦਾ ਇਥੇ ਕੀ ਭਾਵਾਰਥ ਹੈ? ਸ਼ਬਦ ਦੇ ਭਾਵ ਅਨੁਸਾਰ 'ਲਾਲੁ' ਪਦ ਦੇ ਅਰਥ ਵਾਹਿਗੁਰੂ ਵੀ ਹੋ ਸਕਦੇ ਹਨ ਕਿਉਂਕਿ ਉਸ ਪ੍ਰਭੂ ਦੀ ਰਚਨਾ ਵਿਚ ਉਸ ਦੀ ਵਿਆਪਕਤਾ ਰਸੀਆ ਰੂਪ ਵਿਚ ਪ੍ਰਗਟਾਈ ਗਈ ਹੈ। ਉਹ ਆਪ ਹੀ ਜਾਲ ਰੂਪ ਹੈ, ਆਪ ਹੀ ਮਣਕੇ ਹੈ, ਆਪ ਹੀ (ਇਨ੍ਹਾਂ ਦੋਹਾਂ) ਅੰਦਰ ਲਾਲ-ਚੋਗਾ ਵੀ ਆਪ ਹੀ ਰਵਿਆ ਹੋਇਆ ਹੈ ਕਿਉਂਕਿ 'ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ' ਵਾਲਾ ਵਾਕ ਸਰਬ ਵਿਆਪਕਤਾ ਵਾਲੇ ਭਾਵ ਦੀ ਪੁਸ਼ਟੀ ਕਰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਆਰੰਭ ਬੜਾ ਵਿਸਮਾਦ ਭਰਪੂਰ ਹੈ। ਇਸ ਰੱਸ ਨੂੰ ਕੋਈ ਆਤਮ ਰੰਗ ਰਤੜਾ ਗੁਰਸਖਿ ਹੀ ਅਨੁਭਵ ਕਰ ਸਕਦਾ ਹੈ। ਫਿਰ ਜਿਸ ਬਿਰਹੋਂ ਭਰੀ ਜਗਿਆਸਾ ਨੂੰ ਨਿਰੂਪਣ ਕੀਤਾ ਹੈ ਉਹ ਵੀ ਕਮਾਲ ਦਰਜੇ ਦੀ ਹੈ। 'ਨਿਤ ਰਵੈ ਸੁਹਾਗਣੀ, ਦੇਖੁ ਹਮਾਰਾ ਹਾਲ'। ਬਾਬਾ ਫਰੀਦ ਜੀ ਨੇ ਆਪਣੀ ਰਚਨਾ ਵਿਚ ਅਜਿਹੀ ਬਿਰਹੋਂ ਦਰਸਾਈ ਹੈ:-

੧. **ਫਰੀਦਾ ਚਿੰਤ ਖਟੋਲਾ ਵਾਣੁ ਦੁਖੁ, ਬਿਰਹ ਵਿਛਾਵਣ ਲੇਫੁ ॥**
**ਏਹੁ ਹਮਾਰਾ ਜੀਵਣਾ, ਤੂ ਸਾਹਿਬ ਸਚੇ ਵੇਖੁ ॥** [ਪੰਨਾ ੧੩੭੯

੨. **ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥** [ਪੰਨਾ ੧੩੭੯

ਕੋਈ ਗੁਰਮੁਖ ਭਵਰਾ ਹੀ ਪ੍ਰਭੂ ਦੀ ਸਰਬ-ਵਿਆਪਕਤਾ ਵਾਲੀ ਵਾਸ਼ਨਾ ਉਤੇ ਮਸਤ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਸੰਤ ਰਾਗ ਵਿਚ 'ਆਪੇ ਆਪਿ' ਵਾਲੀ ਬਿਵਸਥਾ ਨੂੰ ਆਤਮ ਰੰਗਾਂ ਵਿਚ ਇਉਂ ਵਿਆਖਿਆ ਹੈ—

**ਆਪੇ ਭਵਰਾ ਫੂਲ ਬੇਲਿ॥ ਆਪੇ ਸੰਗਤਿ ਮੀਤ ਮੇਲਿ॥੧॥**
**ਐਸੀ ਭਵਰਾ ਬਾਸੁ ਲੇ॥ ਤਰਵਰ ਫੂਲੇ ਬਨ ਹਰੇ॥੧॥ ਰਹਾਉ॥**
**ਆਪੇ ਕਵਲਾ ਕੰਤੁ ਆਪਿ॥ ਆਪੇ ਰਾਵੇ ਸਬਦਿ ਥਾਪਿ॥੨॥**
**ਆਪੇ ਬਛਰੂ ਗਊ ਖੀਰੁ॥ ਆਪੇ ਮੰਦਰੁ ਥੰਮ੍ਹੁ ਸਰੀਰੁ॥੩॥**
**ਆਪੇ ਕਰਣੀ ਕਰਣਹਾਰੁ॥ ਆਪੇ ਗੁਰਮੁਖਿ ਕਰਿ ਬੀਚਾਰੁ॥੪॥**
**ਤੂ ਕਰਿ ਕਰਿ ਦੇਖਹਿ ਕਰਣਹਾਰੁ॥ ਜੋਤਿ ਜੀਅ ਅਸੰਖ ਦੇਇ ਅਧਾਰੁ॥੫॥**
**ਤੂ ਸਰੁ ਸਾਗਰੁ ਗੁਣ ਗਹੀਰੁ॥ ਤੂ ਅਕੁਲ ਨਿਰੰਜਨੁ ਪਰਮ ਹੀਰੁ॥੬॥**

ਤੂ ਆਪੇ ਕਰਤਾ ਕਰਣਜੋਗੁ॥ ਨਿਹਕੇਵਲੁ ਰਾਜਨ ਸੁਖੀ ਲੋਗੁ॥੭॥
ਨਾਨਕ ਧ੍ਰਾਪੇ, ਹਰਿਨਾਮ ਸੁਆਦਿ ॥
ਬਿਨੁ ਹਰਿ ਗੁਰ ਪ੍ਰੀਤਮ, ਜਨਮੁ ਬਾਦਿ॥੮॥ [ਪੰਨਾ ੧੧੯੦

**ਸਿਰੀਰਾਗੁ ਮਹਲਾ ੧, ਘਰੁ ੩॥ ਇਹੁ ਤਨੁ ਧਰਤੀ, ਬੀਜੁ ਕਰਮਾ ਕਰੋ, ਸਲਿਲ ਆਪਾਉ ਸਾਰਿੰਗਪਾਣੀ॥ ਮਨੁ ਕਿਰਸਾਣੁ, ਹਰਿ ਰਿਦੈ ਜੰਮਾਇ ਲੈ, ਇਉ ਪਾਵਸਿ ਪਦੁ ਨਿਰਬਾਣੀ॥੧॥ ਕਹੇ ਗਰਬਸਿ ਮੂੜੇ, ਮਾਇਆ॥ ਪਿਤ, ਸੁਤੋ, ਸਗਲ, ਕਾਲਤ੍ਰ, ਮਾਤਾ, ਤੇਰੇ ਹੋਹਿ ਨ ਅੰਤਿ ਸਖਾਇਆ॥ ਰਹਾਉ॥ ਬਿਖੈ ਬਿਕਾਰ ਦੁਸਟ, ਕਿਰਖਾ ਕਰੇ, ਇਨ ਤਜਿ, ਆਤਮੈ ਹੋਇ ਧਿਆਈ॥ ਜਪੁ, ਤਪੁ, ਸੰਜਮੁ, ਹੋਹਿ ਜਬ ਰਾਖੇ, ਕਮਲੁ ਬਿਗਸੈ, ਮਧੁ ਆਸ੍ਰਮਾਈ॥੨॥ ਬੀਸ ਸਪਤਾਹਰੋ, ਬਾਸਰੋ ਸੰਗ੍ਰਹੈ, ਤੀਨਿ ਖੋੜਾ, ਨਿਤ ਕਾਲੁ ਸਾਰੈ॥ ਦਸ ਅਠਾਰ ਮੈ, ਅਪਰੰਪਰੋ ਚੀਨੈ, ਕਹੈ ਨਾਨਕੁ, ਇਵ ਏਕੁ ਤਾਰੈ॥੩॥੨੬॥**

## ਉਚਾਰਨ ਸੇਧ

**ਬਿੰਦੀ ਸਹਿਤ—ਇਉਂ, ਹੋਹਿੰ, ਖੋੜਾਂ।**

**ਫੁਟਕਲ—੧)** 'ਸਲਿਲ ਆਪਾਉ' ਨੂੰ 'ਸਲਿਲ ਆ ਪਾਉ' ਪਦ ਛੇਦ ਕਰਕੇ ਉਚਾਰਨਾ ਠੀਕ ਨਹੀਂ। ਇਸੇ ਤਰ੍ਹਾਂ 'ਮੂੜੇ' ਪਦ ਦਾ 'ੜ' ਭਾਰ ਸਹਿਤ ਉਚਾਰਨਾ ਹੈ।

੨) 'ਸਪਤਾਹਰੋ' ਜੁੜਤ ਪਦ ਹੈ ਇਸ ਨੂੰ ਪਦ ਛੇਦ ਕਰਕੇ 'ਸਪਤਾ ਹਰੋ' ਪੜ੍ਹਨਾ ਅਸ਼ੁੱਧ ਹੈ ਜਿਵੇਂ ਕਿ 'ਗੁਰਬਾਣੀ ਪਾਠ ਦਰਸ਼ਨ' ਪੋਥੀ ਵਿਚ ਦਸਿਆ ਗਿਆ ਹੈ।

੩) 'ਅਠਾਰ ਮੈ' ਪਦ ਨੂੰ 'ਅਠਾਰਮੈ' ਪਾਠ ਕਰਨਾ (ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਦਰਪਣ ਵਿਚ ਦਰਜ ਹੈ), ਅਸ਼ੁੱਧ ਹੈ। ਪੁਰਤਾਨ ਹੱਥ ਲਿਖਤੀ ਬੀੜਾਂ ਵਿਚ ਇਸ ਦਾ ਸਰੂਪ 'ਅਠਾਰ ਮਹਿ' ਮਿਲਦਾ ਹੈ। ਇਕ ਹੋਰ ਪੰਕਤੀ ਵਿਚ ਵੀ 'ਅਠਾਰ' ਪਦ ਵਰਤਿਆ ਗਿਆ ਹੈ—'ਨਿਸਦਿਨ ਉਚਰੈ ਭਾਰ ਅਠਾਰ' (ਪੰ. ੧੨੩੭) ਇਸ ਤੋਂ ਇਹ ਸ਼ਬਦ ਜੁੜਵਾਂ ਨਹੀਂ ਹੁੰਦਾ।

**ਪਦ ਅਰਥ :** ਸਲਿਲ-ਪਾਣੀ। ਆਪਾਉ-ਚੰਗੀ ਤਰ੍ਹਾਂ ਪਾਉਣਾ, ਭਾਵ ਆਬਪਾਸ਼ੀ ਕਰੋ। ਸਾਰਿੰਗਪਾਣੀ-ਵਾਹਿਗੁਰੂ। ਸੁਤੋ-ਪੁੱਤਰ। ਕਾਲਤ੍ਰ-ਇਸਤ੍ਰੀ। ਨਿਰਬਾਣੀ-ਵਾਸ਼ਨਾ ਰਹਿਤ। ਕਿਰਖਾ ਕਰੇ-ਖਿੱਚਕੇ ਪੁਟ ਸੁਟੇ। ਮਧੁ-ਸ਼ਹਿਦ, ਅੰਮ੍ਰਿਤ ਰਸ। ਆਸ੍ਰਮਾਈ—ਚੰਗੀ ਤਰ੍ਹਾਂ ਚੋਂਦਾ ਹੈ। ਬੀਸ ਸਪਤਾਹਰੋ-ਸਤਾਈ (ਨਛੱਤ੍ਰ ਜਾਂ ਦਿਨ)। ਬਾਸਰੋ-ਦਿਨ। ਸੰਗ੍ਰਹੈ-ਇਕੱਠਾ ਕਰੇ। ਦਸ-(ਭਾਵ) ਚਾਰ ਵੇਦ+ਛੇ ਸ਼ਾਸਤਰ। ਤੀਨਿ ਖੋੜਾਂ-ਤਿੰਨ ਮੋਰੀਆਂ (ਭਾਵ ਤਿੰਨ ਅਵਸਥਾਵਾਂ ਬਾਲ, ਜੁਆਨੀ ਅਤੇ ਬਿਰਧ)। ਸਾਰੇ-ਸਮਾਲੇ, ਯਾਦ ਰੱਖੇ। ਅਠਾਰ ਮੈ-ਅਠਾਰਾਂ (ਪੁਰਾਣਾਂ) ਵਿਚ। ਅਪਰੰਪਰੋ-ਪਰਮਾਤਮਾ। ਚੀਨੈ-ਪਛਾਣੇ।

**ਅਰਥ**—(ਹੇ ਭਾਈ !) ਇਸ ਸਰੀਰ ਨੂੰ ਧਰਤੀ ਬਣਾ ਕੇ (ਚੰਗੇ) ਕਰਮਾਂ ਦਾ ਬੀਜ (ਇਸ ਧਰਤੀ ਵਿਚ ਪਾਓ), ਵਾਹਿਗੁਰੂ ਨਾਮ ਦਾ ਪਾਣੀ (ਖੇਤੀ ਨੂੰ) ਦੇਓ (ਭਾਵ ਸਿੰਜੋ)। ਮਨ ਨੂੰ ਕਿਰਸਾਨ ਬਣਾ ਅਤੇ ਹਿਰਦੇ ਵਿਚ ਵਾਹਿਗੁਰੂ ਨੂੰ ਜਮਾ ਲੈ, ਇਸ ਤਰ੍ਹਾਂ (ਤੂੰ) ਨਿਰਬਾਣ-ਪਦਵੀ (ਮੁਕਤੀ) ਪਾ ਲਵੇਂਗਾ।੧।

(ਹੇ ਮੂਰਖ ! ਤੂੰ) ਮਾਇਆ ਦਾ ਅਹੰਕਾਰ ਕਰਦਾ ਹੈਂ (ਇਹ ਮਾਇਆ) ਪਿਤਾ, ਪੁੱਤਰ, ਇਸਤ੍ਰੀ, ਮਾਤਾ, ਸਾਰੇ ਅੰਤ (ਲੇਖੇ) ਵੇਲੇ ਤੇਰੇ ਸਹਾਈ ਨਹੀਂ ਹੋਣਗੇ। ਰਹਾਉ।

(ਜੇ ਮਨੁੱਖ) ਵਿਸ਼ੇ ਵਿਕਾਰਾਂ ਰੂਪ ਦੁਸ਼ਟਾਂ ਨੂੰ (ਹਿਰਦੇ ਵਿਚੋਂ) ਖਿੱਚਕੇ ਬਾਹਰ ਕੱਢ ਸੁੱਟੇ (ਅਤੇ ਇਨ੍ਹਾਂ ਵਿਕਾਰਾਂ ਨੂੰ) ਤਿਆਗ ਕੇ, ਆਤਮਾ ਦੁਆਰਾ (ਭਾਵ ਇਕ ਮਨ) ਹੋ ਕੇ ਅਕਾਲ ਪੁਰਖ ਨੂੰ ਧਿਆਵੇ। ਜਦੋਂ ਜਪ, ਤਪ, ਸੰਜਮ ਰਖਵਾਲੇ ਬਣ ਜਾਂਦੇ ਹਨ, ਓਦੋਂ ਹਿਰਦਾ ਰੂਪੀ ਕੌਲ ਫੁੱਲ ਖਿੜ ਪੈਂਦਾ ਹੈ (ਅਤੇ) ਅੰਮ੍ਰਿਤ-ਰੱਸ (ਚੰਗੀ ਤਰ੍ਹਾ) ਚੋਣ ਲਗ ਜਾਂਦਾ ਹੈ।੨।

(ਜਿਹੜਾ ਮਨੁੱਖ) ੨੭ ਦਿਨ (ਭਾਵ ਮਹੀਨਾ ਭਰ ਹਰ ਰੋਜ਼) ਨਾਮ-ਧਨ ਇਕੱਠਾ ਕਰਦਾ ਹੈ ਅਤੇ ਤਿੰਨ ਖੋੜਾਂ (ਬਾਲ, ਜੁਆਨੀ ਅਤੇ ਬ੍ਰਿਧ) ਅਵਸਥਾਵਾਂ ਵਿਚ ਮੌਤ ਨੂੰ ਯਾਦ ਰੱਖਦਾ ਹੈ। ਦਸ (ਚਾਰ ਵੇਦ+੬ ਸ਼ਾਸਤਰ) ਅਤੇ ਅਠਾਰਾਂ ਪੁਰਾਣਾਂ 'ਚ (ਭਾਵ ਸਾਰੇ ਧਰਮ ਗ੍ਰੰਥਾਂ ਵਿਚ) ਇਕੋ ਪਰਮਾਤਮਾ ਨੂੰ ਜਾਣਦਾ ਪਛਾਣਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਤਰ੍ਹਾਂ (ਦੀ ਕਰਣੀ ਵਾਲੇ ਮਨੁੱਖ ਨੂੰ) ਇਕ (ਵਾਹਿਗੁਰੂ, ਸੰਸਾਰ ਭਵਜਲ ਤੋਂ) ਤਾਰ ਦੇਂਦਾ ਹੈ।੩।੨੬।

## ਅਰਥ ਭੇਦ ਅਤੇ ਨਰਣੈ

**ਬੀਸ ਸਪਤਾਹਰੋ ਬਾਸਰੋ, ਸੰਗ੍ਰਹੈ, ਤੀਨਿ ਖੋੜਾ, ਨਿਤ ਕਾਲੁ ਸਾਰੈ॥**
**ਦਾਸ ਅਠਾਰ ਮੈ ਅਪਰੰਪਰੋ ਚੀਨੈ, ਕਹੈ ਨਾਨਕੁ, ਇਵ ਏਕੁ ਤਾਰੈ॥**

ਇਨ੍ਹਾਂ ਪੰਕਤੀਆਂ ਵਿਚ 'ਸਪਤਾਹਰੋ', 'ਬਾਸਰੋ', 'ਤੀਨਿ ਖੋੜਾ', 'ਕਾਲੁ ਸਾਰੈ', ਅਤੇ 'ਅਠਾਰ ਮੈ' ਸ਼ਬਦਾਂ ਦੇ ਅਰਥਾਂ ਵਿਚ ਮਤਭੇਦ ਹਨ। ਵਿਦਵਾਨਾਂ ਨੇ ਇਨ੍ਹਾਂ ਦੇ ਇਉਂ ਅਰਥ ਕੀਤੇ ਹਨ—

੧. ੳ) ਬੀਸ ਸਪਤਾ ਹਰੋ-ਸਤਾਈਆਂ ਦਾ ਅਭਿਮਾਨ ਮੇਟੋ।

ਅ) ਕਾਲ ਸਾਰੈ—ਕਾਲ ਸਾੜਦਾ ਹੈ। [ਗੁਰਬਾਣੀ ਪਾਠ ਦਰਸ਼ਨ

**੧.** ਵੀਹਾਂ (੫ ਸੂਖਮ ਤੇ ੫ ਸਥੂਲ ਤੱਤ + ੫ ਗਿਆਨ ਤੇ ੫ ਗਿਆਨ ਕਰਮ ਇੰਦਰੇ) ਅਤੇ ਸੱਤਾਂ (ਪੰਜ ਪ੍ਰਾਣ +ਮਨ+ਬੁਧੀ=੨੭ ਸਤਾਈ ਤੱਤਾਂ ਦੇ ਨਿਵਾਸ ਅਸਥਾਨ (ਬਾਸਰੋ) ਅਰਥਾਤ ਦੇਹ ਨੂੰ ਇਕੱਠਾ ਕਰੇ ਅਰਥਾਤ ਵਸ ਕਰੇ ਅਤੇ ਤਿੰਨਾਂ ਅਵਸਥਾਵਾਂ (ਬਾਲ ਜੁਆਨੀ ਤੇ ਬੁਢੇਪੇ) ਵਿਚ ਕਾਲ ਨੂੰ ਯਾਦ ਰੱਖੇ।

ਦਸਾਂ ਦਿਸ਼ਾਂ ਅਤੇ ਅਠਾਰਾਂ ਭਾਰ ਵਾਲੀ ਬਨਾਸਪਤੀ, ਭਾਵ ਕੁਦਰਤ ਵਿਚ ਬੇਅੰਤ ਵਾਹਿਗੁਰੂ ਨੂੰ ਜਾਣੇ, ਤਾਂ ਇਉਂ ਉਹ ਇਕ ਵਾਹਿਗੁਰੂ ਤਾਰ ਦੇਵੇਗਾ। [ਸ਼ਬਦਾਰਥ

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਦੇ ਕਰਤਾ ਨੇ ੨੭ ਦੀ ਗਿਣਤੀ ਤੋਂ ੨੭ ਨਛੱਤਰਾਂ ਦਾ ਭਾਵ ਲਿਆ ਹੈ ਅਤੇ ਸੰਥਯਾ ਪੋਥੀ ਵਿਚ ੨੭ ਦਿਨਾਂ ਦਾ ਜ਼ਿਕਰ ਹੈ। ਸੰ. ਪੋਥੀ ਦੇ ਕਰਤਾ ਭਾਈ ਵੀਰ ਸਿੰਘ ਜੀ ਨੇ ਕੀਤੇ ਅਰਥਾਂ ਦੀ ਪੁਸ਼ਟੀ ਇਉਂ ਕੀਤੀ ਹੈ—

'ਚੰਦ੍ਰਮਾ ੨੭ ਦਿਨਾਂ ਵਿਚ ੨੭ ਨਛੱਤਰਾਂ ਵਿਚ ਹੁੰਦਾ ਹੋਇਆ ਆਪਣਾ ਮਹੀਨਾ ਪੂਰਾ ਕਰਦਾ ਹੈ ਇਹ ਚੰਦ੍ਰਾਇਣ ਮਹੀਨਾ ਆਖਿਆ ਜਾਂਦਾ ਹੈ ਤੇ ਥਿਤਾਂ ਦੇ ਹਿਸਾਬ ਨਾਲ ਟੁਰਦਾ ਹੈ। ਹਿੰਦੂ ਮੱਤ ਅਨੁਸਾਰ ਹਰ ਨਛੱਤਰ ਜਿਸ ਵਿਚ ਚੰਦ੍ਰਮਾ ਹੋਵੇ, ਉਸ ਦਿਨ ਲਈ ਨੀਯਤ ਕੀਤੀ ਸ਼ੈ ਦਾ ਦਾਨ ਜਿਹੜਾ ਮਨੁੱਖ ਕਰੇ, ਉਸਨੂੰ ਸਵਰਗ ਪ੍ਰਾਪਤ ਹੁੰਦਾ ਹੈ। ਗੁਰੂ ਸਾਹਿਬ ਪੰਡਿਤ ਦੇ ਇਸ ਨਿਸਚੇ ਨੂੰ ਬਦਲਣ ਲਈ ਵਾਹਿਗੁਰੂ ਦਾ ਨਾਮ ਦ੍ਰਿੜ੍ਹ ਕਰਾ ਰਹੇ ਹਨ।'

**ਨਿਰਣੈ** : ਜੇ ਉਪ੍ਰੋਕਤ ਪਦਾਂ ਨਾਲ ਮਿਲਦੇ ਹੋਰ ਪਦ ਗੁਰਬਾਣੀ ਵਿਚੋਂ ਲੋੜੀਏ ਤਾਂ 'ਸਪਤਾਹਰੋ' ਪਦ ਦੀ ਵਰਤੋਂ ਕੇਵਲ ਇਸ ਸ਼ਬਦ ਵਿਚ ਹੈ ਹੋਰ ਕਿਤੇ ਨਹੀਂ। 'ਬਾਸਰੋ' ਪਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ ਕੀਤੀ ਗਈ ਹੈ—

੧. **ਹਰਿ ਮਨਿ ਬਸੇ ਨਿਸਿ ਬਾਸਰੋ॥** [ਪੰਨਾ ੧੩੨੨

੨. **ਨਾਮ ਬਿਹੂਣ ਬਿਖਮਤਾ, ਨਾਨਕ, ਬਹੰਤਿ ਜੋਨਿ ਬਾਸਰੋ ਰੈਣੀ ॥** [ਪੰਨਾ ੧੩੬੦

'ਮਹਾਨ ਕੋਸ਼ ਵਿਚ 'ਬਾਸਰੋ' ਦੇ ਅਰਥ—ਬਾਸ ਅਸਥਾਨ, ਵਸੇਰੇ ਦੀ ਥਾਂ ਦਿਤੇ ਹੋਏ ਹਨ। 'ਬੀਸ ਸਪਤਾਹਰੋ' ਭਾਵ ਸਤਾਈ ਤੱਤਾਂ ਦੇ ਨਿਵਾਸ ਦਾ ਅਸਥਾਨ, ਦੇਹ, ਸਰੀਰ ਕੀਤੇ ਹਨ। 'ਬਾਸਰੋ' ਦੇ ਅਰਥ 'ਦਿਨ' ਠੀਕ ਹਨ ਜਿਵੇਂ ਕਿ ਉਪਰੋਕਤ ਪੰਕਤੀਆਂ ਵਾਲੇ ਪ੍ਰਮਾਣਾਂ ਤੋਂ ਸਪਸ਼ਟ ਹੈ। ਭਾਵ ਮਨੁੱਖ ਹਰ ਰੋਜ਼ (ਨਾਮ ਧਨ) ਇਕੱਠਾ ਕਰੇ।

ਇਸੇ ਤਰ੍ਹਾਂ 'ਤੀਨਿ ਖੋੜਾ ਨਿਤ ਕਾਲੁ ਸਾਰੈ' ਦਾ ਅਰਥ ਮਹਾਨ ਕੋਸ਼ ਦੇ ਕਰਤਾ ਨੇ 'ਤਿੰਨ ਬੰਧਨਾ ਵਿਚ ਨਿੱਤ ਸਮਾਂ ਵਿਤਾਉਂਦਾ ਹੈ, ਤ੍ਰਿਕਾਲ ਸੰਸਥਾ ਅਥਵਾ ਮਨ ਵਾਣੀ ਕਰਮ ਕਰਕੇ ਸਭ ਕਰਮਾਂ ਦਾ ਪਾਲਨ' ਅਰਥ ਕੀਤੇ ਹਨ।

'ਖੋੜ', ਮੋਰੀ, ਸੁਰਾਖ ਨੂੰ ਕਹਿੰਦੇ ਹਨ। ਜਦ ਖੋੜਾ ਦੇ ਅਗੇ 'ਨਿਤ ਕਾਲੁ' ਪਦ ਹਨ ਤਾਂ ਤ੍ਰਿਕਾਲ ਬੰਧਨ ਵਾਲੀ ਅਰਥਾਵਲੀ ਢੁਕਵੀਂ ਨਹੀਂ ਜਾਪਦੀ। ਇਸ ਨਾਲੋਂ ਤਿੰਨ ਅਵਸਥਾਵਾਂ ਦਾ ਸੰਕੇਤ ਵਧੇਰੇ ਢੁਕਵਾਂ ਹੈ। ਫਿਰ 'ਸਾਰੈ' ਦਾ ਅਰਥ 'ਸਾੜਨਾਂ' ਵੀ ਠੀਕ ਨਹੀਂ। 'ਸਾਰੈ' ਦਾ ਅਰਥ ਯਾਦ ਕਰਨਾ ਹਨ। ਗੁਰਬਾਣੀ ਵਿਚ ਸਾਨੂੰ 'ਸਾਰੈ' ਪਦ ਦੀ ਵਰਤੋਂ ਹੋਰ ਥਾਵਾਂ ਤੇ ਇਸੇ ਅਰਥ ਵਿਚ ਮਿਲਦੀ ਹੈ। ਜਿਵੇਂ—

**ੳ) ਸੁਣਿ ਸਖੀ ਸਹੇਲੀ ਸਾਚਿ ਸੁਹੇਲੀ, ਸਾਚੇ ਕੇ ਗੁਣ ਸਾਰੈ॥** [ਪੰਨਾ ੨੪੩

**ੳ) ਨਾਮੁ ਨ ਬਿਸਰੈ ਤਬ ਜੀਵਨੁ ਪਾਈਐ, ਬਿਨਤੀ ਨਾਨਕ ਇਹ ਸਾਰੈ॥** [ਪੰਨਾ ੧੨੧੪

## ਸਾਰੰਸ਼ ਅਤੇ ਸਿਧਾਂਤ

ਕਰਮ ਕਾਂਡਾਂ ਦੀ ਉਪਾਸ਼ਨਾ ਨਾਲ ਕੋਈ ਮਨੁੱਖ ਵੀ ਵਾਸ਼ਨਾ ਤੋਂ ਰਹਿਤ ਨਹੀਂ ਹੋ ਸਕਦਾ, ਵਾਸ਼ਨਾ 'ਚ ਬੱਧਾ ਹੋਇਆ ਜੀਵ ਜੰਮਦਾ ਮਰਦਾ ਰਹਿੰਦਾ ਹੈ। ਨਿਰਬਾਣ ਪਦਵੀ ਦੀ ਪ੍ਰਾਪਤੀ ਲਈ ਖੇਤੀ ਅਤੇ ਕਿਰਸਾਣ ਦਾ ਦ੍ਰਿਸ਼ਟਾਂਤ ਦੇ ਕੇ ਗੁਰਮਤਿ ਸਾਧਨਾ ਪੱਖ ਨੂੰ ਦ੍ਰਿੜ੍ਹ ਕਰਾਇਆ ਹੈ। ਅਸਾਂ ਕੇਵਲ ਥਿਤਾਂ, ਵਾਰਾਂ ਤੇ ਤਹਿਵਾਰਾਂ ਵਾਲੇ ਦਿਨ ਹੀ ਪ੍ਰਭੂ ਦਾ ਨਾਮ ਨਹੀਂ ਜਪਣਾ ਜਿਵੇਂ ਕਿ ਪੰਡਤ ਲੋਕ ਕਰਦੇ ਹਨ ਸਗੋਂ 'ਸੰਗ੍ਰਹਿ ਕਰਹੁ ਸਦਾ ਸਿਮਰਨ ਕੋ, ਪਰਮ ਪਾਪ ਤਜਿ ਭਾਗੋ' (ਸ਼ਬਦ ਹਜ਼ਾਰੇ ਪਾ੧੦) ਵਾਲੀ ਰਹਿਣੀ ਰਹਿਤ ਨੂੰ ਜੀਵਨ ਆਧਾਰ ਬਣਾਉਣਾ ਹੈ।

ਇਸ ਸ਼ਬਦ ਦੀਆਂ ਰਹਾਉ ਦੀਆਂ ਪੰਕਤੀਆਂ ਵਿਚੋਂ ਜਗਿਆਸੂ ਨੂੰ ਸੰਸਾਰ ਦੇ ਝੂਠੇ ਸਾਕਾਂ ਸਨਬੰਧੀਆਂ ਵਲੋਂ ਨਿਰਮੋਹ ਰਹਿਣ ਦੀ ਪ੍ਰੇਰਨਾ ਮਿਲਦੀ ਹੈ ਜਿਵੇਂ ਕਿ ਗੁਰੂ ਅਮਰਦਾਸ ਸਾਹਿਬ ਜੀ ਨੇ ਅਨੰਦ ਸਾਹਿਬ ਵਿਚ ਫੁਰਮਾਇਆ ਹੈ—

**ਏ ਮਨ ਪਿਆਰਿਆ ! ਤੂ ਸਦਾ ਸਚੁ ਸਮਾਲੇ॥**
**ਏਹ ਕੁਟੰਬ ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ॥**
**ਸਾਥਿ ਤੇਰੈ ਚਲੈ ਨਾਹੀ, ਤਿਸੁ ਨਾਲਿ ਕਿਉ ਚਿਤੁ ਲਾਈਐ॥**
**ਐਸਾ ਕੰਮੁ ਮੂਲੇ ਨ ਕੀਚੈ, ਜਿਤੁ ਅੰਤੁ ਪਛੋਤਾਈਐ॥**
**ਸਤਿਗੁਰੂ ਕਾ ਉਪਦੇਸੁ ਸੁਣਿ ਤੂ, ਹੋਵੈ ਤੇਰੈ ਨਾਲੇ ॥**
**ਕਹੈ ਨਾਨਕੁ, ਮਨ ਪਿਆਰੇ ! ਤੂ ਸਦਾ ਸਚੁ ਸਮਾਲੇ॥** [ਪੰਨਾ ੯੧੮

ਸੋ, ਗ੍ਰਿਹਸਤੀ ਜੀਵਨ ਵਿਚ ਵਿਚਰਦਿਆਂ ੧ਓ ਦੀ ਸੱਤਾ ਵਿਚ ਲੀਨ ਰਹਿਣਾ ਹੀ ਨਿਰਬਾਣ ਪਦ ਦਾ ਸੂਚਕ ਹੈ।

**ਸਿਰੀਰਾਗੁ ਮਹਲਾ ੧, ਘਰ ੩॥ ਅਮਲੁ ਕਰਿ ਧਰਤੀ, ਬੀਜੁ ਸਬਦੋ ਕਰਿ, ਸਚ ਕੀ ਆਬ, ਨਿਤ ਦੇਹਿ ਪਾਣੀ॥ ਹੋਇ ਕਿਰਸਾਣੁ, ਈਮਾਨੁ ਜੰਮਾਇ ਲੈ, ਭਿਸਤੁ, ਦੋਜਕੁ, ਮੂੜੇ! ਏਵ ਜਾਣੀ॥੧॥ ਮਤੁ**

ਜਾਣਸਹਿ ਗਲੀ ਪਾਇਆ॥ ਮਾਲ ਕੈ ਮਾਣੈ, ਰੂਪ ਕੀ ਸੋਭਾ, ਇਤੁ ਬਿਧੀ ਜਨਮੁ ਗਵਾਇਆ ॥੧॥ ਰਹਾਉ॥ ਐਬ ਤਨਿ ਚਿਕੜੋ, ਇਹੁ ਮਨੁ ਮੀਡਕੋ, ਕਮਲ ਕੀ ਸਾਰ, ਨਹੀ ਮੂਲਿ ਪਾਈ॥ ਭਉਰੁ ਉਸਤਾਦੁ, ਨਿਤ ਭਾਖਿਆ ਬੋਲੇ, ਕਿਉ ਬੂਝੈ, ਜਾ ਨਹ ਬੁਝਾਈ॥੨॥ ਆਖਣੁ ਸੁਨਣਾ, ਪਉਣ ਕੀ ਬਾਣੀ, ਇਹੁ ਮਨੁ ਰਤਾ ਮਾਇਆ॥ ਖਸਮ ਕੀ ਨਦਰਿ, ਦਿਲਹਿ ਪਸਿੰਦੇ, ਜਿਨੀ ਕਰਿ ਏਕੁ ਧਿਆਇਆ ॥੩॥ ਤੀਹ ਕਰਿ ਰਖੇ, ਪੰਜਿ ਕਰ ਸਾਥੀ, ਨਾਉ ਸੈਤਾਨੁ, ਮਤੁ ਕਟਿ ਜਾਈ॥ ਨਾਨਕੁ ਆਖੈ ਰਾਹਿ ਪੈ ਚਲਣਾ, ਮਾਲੁ ਧਨੁ ਕਿਤ ਕੂ ਸੰਜਿਆਹੀ ॥੪॥੨੭॥

## ਉਚਾਰਨ ਸੇਧ

**ਬਿੰਦੀ ਸਹਿਤ**—ਗੱਲੀਂ, ਮੀਂਡਕੋ। **ਬਿੰਦੀ ਰਹਿਤ**—ਬਿਧੀ, ਦਿਲਹਿ।

**ਫੁਟਕਲ**—ੳ) ਭਿਸ਼ਤ, ਦੋਜ਼ਕ, ਸ਼ੈਤਾਨ। 'ਮੂੜੇ' ਦਾ ਉਚਾਰਨ 'ੜ' ਭਾਰ ਸਹਿਤ।

ਅ) ਗੁਰਬਾਣੀ ਵਿਆਕਰਣ ਅਨੁਸਾਰ 'ਜਾਣ ਸਹਿ' ਪਦ-ਛੇਦ ਕਰਕੇ ਪਾਠ ਕਰਨਾ ਠੀਕ ਨਹੀਂ, ਇਸ ਦਾ ਉਚਾਰਨ 'ਜਾਣਸਹਿ' ਅਰਥਾਤ ਜਾਣਦਾ ਹੋਵੇ।

ੲ) 'ਪਸਿੰਦੇ' ਨੂੰ 'ਪਸੰਦੇ' ਪੜ੍ਹਨਾ ਅਸ਼ੁੱਧ ਹੈ।

ਸ) 'ਰਾਹਿ' ਨੂੰ 'ਰਾਹੇ' ਪੜ੍ਹਨਾ ਠੀਕ ਨਹੀਂ ਹੈ ਕਿਉਂਕਿ ਸਿਹਾਰੀ ਕਾਰਕ ਰੂਪ ਨਾਲ ਸਬੰਧਤ ਹੈ।

ਹ) ਕਾਵਿ ਦੀ ਚਾਲ ਨੂੰ ਮੁਖ ਰਖਦੇ ਹੋਏ 'ਸੰਜਿਆਹੀ' ਪਦ ਅਤੇ ਅਰਥ ਬੋਧ ਲਈ 'ਸੰਜਿਆ ਹੀ' ਪਦਛੇਦ ਕਰਨਾ ਚਾਹੀਦਾ ਹੈ।

**ਪਦ ਅਰਥ**—ਅਮਲੁ-ਆਚਰਣ ਭਾਵ, ਕਰਮ ਖੇਤਰ। ਆਬ-ਆਦਤ, ਵਾਦੀ। ਭਿਸ਼ਤ-ਸੁਰਗ। ਦੋਜਕੁ-ਨਰਕ। ਮਤਿ ਜਾਣਸਹਿ-ਮਤਾਂ ਜਾਣਦਾ ਹੋਵੇਂ। ਗਲੀ-ਗੱਲਾਂ ਬਾਤਾਂ ਨਾਲ। ਐਬ-ਵਿਕਾਰ। ਮੀਂਡਕੋ-ਡੱਡੂ। ਕਮਲ—ਭੌਰਾ, ਅੰਤਰੀਵ ਅਰਥ ਹੈ-'ਗੁਰੂ'—ਉਪਦੇਸ਼ ਮਈ ਬਾਣੀ। ਭਉਰੁ ਉਸਤਾਦ-ਗੁਰੂ। ਭਾਖਿਆ-ਉਪਦੇਸ਼। ਪਉਣ ਕੀ ਬਾਣੀ-ਹਵਾ ਦੀ ਆਵਾਜ਼ ਸ਼ਾਂ ਸ਼ਾਂ; ਭਾਵ ਬੇਅਰਥ ਬੋਲ। ਦਿਲਹਿ ਪਸਿੰਦੇ-ਦਿਲ ਅੰਦਰ ਪਸੰਦ ਆ ਜਾਵੇ, ਭਾਵ ਚੰਗਾ ਲੱਗੇ। ਤੀਹ-੩੦ (ਰੋਜ਼ੇ)। ਪੰਜ-੫ (ਨਿਮਾਜ਼ਾਂ)। ਮਤੁ-ਮਤਾਂ, ਅਜਿਹਾ ਨਾ ਹੋਵੇ। ਰਾਹਿ-ਰਸਤੇ ਉਤੇ। ਸੰਜਿਆਹੀ-ਇਕੱਠਾ ਕੀਤਾ ਹਈ, ਸੰਜਿਆ ਹਈ।

**ਅਰਥ**—(ਸਤਿਗੁਰੂ ਜੀ ਇਕ ਕਿਰਸਾਣ ਦਾ ਦ੍ਰਿਸ਼ਟਾਂਤ ਦਿੰਦੇ ਹੋਏ ਉਪਦੇਸ਼ ਕਰਦੇ ਹਨ ਕਿ ਐ ਜੀਵ !) ਸ਼ੁੱਧ ਆਚਰਣ (ਇਹ) ਧਰਤੀ ਬਣਾ (ਇਸ ਧਰਤੀ ਵਿਚ) ਗੁਰ-ਸ਼ਬਦ ਦਾ ਬੀਜ ਬੋ। ਸੱਚ (ਬੋਲਣ) ਦੀ ਵਾਦੀ (ਪਾਉਣ) ਦਾ (ਇਸ ਖੇਤੀ ਨੂੰ) ਰੋਜ਼ਾਨਾ ਪਾਣੀ ਦੇਹ। (ਇਸ ਤਰ੍ਹਾਂ ਦਾ) ਕਿਸਾਨ ਬਣ ਕੇ (ਹਿਰਦੇ ਰੂਪ ਖੇਤੀ ਵਿਚ) ਈਮਾਨ ਪੈਦਾ ਕਰ ਲੈਂ (ਭਾਵ ਆਪਣੇ ਹਿਰਦੇ ਵਿਚ ਈਮਾਨ ਦ੍ਰਿੜ੍ਹ ਕਰ, ਅਜਿਹਾ ਕਰਨ ਨਾਲ ਸੱਚ ਵਾਲੀ ਕ੍ਰਾਂਤੀ ਪ੍ਰਗਟ ਹੋਵੇਗੀ)। ਹੇ ਮੂਰਖ (ਜੀਵ!) ਭਿਸ਼ਤ ਤੇ ਦੋਜ਼ਕ ਕੀ ਹੈ ? (ਇਨ੍ਹਾਂ ਦਾ ਮਾਰਗ ਦਰਸ਼ਨ ਇਉਂ) ਸਮਝੀਂ ।੧।

(ਗੁਰੂ ਜੀ ਭਿਸ਼ਤ ਪ੍ਰਾਪਤ ਕਰਨ ਦੀ ਜੁਗਤੀ ਦਸਦੇ ਹਨ-ਹੇ ਜੀਵ !) ਮਤਾਂ (ਤੂੰ) ਜਾਣਦਾ ਹੋਵੇਂ (ਕਿ ਭਿਸ਼ਤ ਦਾ ਰਾਹ) ਗੱਲਾਂ ਨਾਲ ਲੱਭ ਪੈਂਦਾ ਹੈ (ਇਹ ਤੈਨੂੰ ਭੁਲੇਖਾ ਹੈ, ਤੂੰ) ਧਨ ਦੇ ਹੰਕਾਰ ਵਿਚ (ਤੇ) ਸੁੰਦਰਤਾ ਦੀ ਵਡਿਆਈ ਵਿਚ (ਫਸਿਆ ਪਿਆ ਹੈਂ ਅਤੇ) ਇਸ ਰੀਤੀ ਨਾਲ (ਤੂੰ ਆਪਣਾ) ਮਨੁੱਖਾ ਜਨਮ ਗਵਾ ਲਿਆ ਹੈ।੧। ਰਹਾਉ।

ਜਦ ਤੱਕ (ਇਸ) ਸਰੀਰ ਵਿਚ ਵਿਕਾਰਾਂ ਰੂਪੀ ਚਿੱਕੜ (ਹੈ), ਇਹ ਮਨ ਡੱਡੂ ਦੀ ਨਿਆਈਂ (ਉਸ ਚਿੱਕੜ ਵਿਚ ਫਸਿਆ ਪਿਆ ਹੈ, ਅਤੇ ਇਸ ਮਨ ਨੇ) ਕੰਵਲ ਫੁੱਲ ਦੀ ਕਦਰ ਰੱਤਾ ਭਰ ਵੀ ਨਹੀਂ ਜਾਣੀ (ਭਾਵ ਹਿਰਦੇ ਵਿਚ ਵਸ ਰਹੇ ਸੁੰਦਰ ਪ੍ਰਭੂ ਦੀ ਸਾਰ ਨਹੀਂ ਜਾਣੀ)। ਭਉਰ ਉਸਤਾਦ (ਭਾਵ ਉਪਦੇਸ਼ ਦਾਤਾ ਗੁਰੂ) ਨਿਤ ਆਪਣੀ ਭਾਖਿਆ (ਬੋਲੀ, ਸ਼ਬਦਾਂ) ਰਾਹੀਂ ਬੋਲ ਕੇ (ਉਪਦੇਸ਼) ਸੁਣਾਉਂਦਾ ਹੈ। ਜਦੋਂ ਤੱਕ (ਪਰਮੇਸ਼ਰ) ਇਸ (ਮਨ) ਨੂੰ ਸੋਝੀ ਬਖ਼ਸ਼ਿਸ਼ ਨਾ ਕਰੇ (ਇਹ ਡੱਡੂ ਬਿਰਤੀ ਵਾਲਾ ਜੀਵ) ਕਿਵੇਂ ਸਮਝ ਸਕਦਾ ਹੈ।੨।

(ਡਡੂ ਬ੍ਰਿਤੀ ਵਾਲਿਆਂ ਨੂੰ ਕੁਝ) ਆਖਣਾ (ਭਾਵ ਸਿਖਿਆ ਦੇਣੀ) ਅਤੇ (ਉਨ੍ਹਾਂ ਦਾ) ਸੁਣਨਾ ਪਉਣ ਦੇ ਬੁਲੇ (ਵਾਂਗ ਵਿਅਰਥ ਹੈ ਜਿਨ੍ਹਾਂ ਦਾ ਮਨ) ਮਾਇਆ ਵਿਚ ਰੰਗਿਆ ਹੋਇਆ ਹੈ। (ਹਾਂ, ਜਿਨ੍ਹਾਂ ਜੀਆਂ ਨੇ) ਇਕ ਵਾਹਿਗੁਰੂ ਨੂੰ ਸਿਮਰਿਆ ਹੈ ਮਾਲਕ (ਅਕਾਲਪੁਰਖ) ਦੀ ਦ੍ਰਿਸ਼ਟੀ ਤੇ ਦਿਲ ਵਿਚ (ਓਹੀ ਜੀਵ) ਪਸੰਦ ਆਉਂਦੇ ਹਨ (ਭਾਵ ਉਨ੍ਹਾਂ ਜੀਵਾਂ ਉਤੇ ਮਾਲਕ ਦੀ ਕਿਰਪਾ-ਦ੍ਰਿਸ਼ਟੀ ਹੁੰਦੀ ਹੈ)।੩।

(ਹੁਣ ਕਾਜ਼ੀ ਪਰਥਾਇ ਉਪਦੇਸ਼ ਦਿੰਦੇ ਹਨ ਕਿ ਹੇ ਕਾਜ਼ੀ !) ਤੂੰ ਤੀਹ ਰੋਜ਼ੇ ਰੱਖੇ, ਪੰਜ ਨਿਮਾਜ਼ਾਂ ਨੂੰ ਸਾਥੀ ਬਣਾਇਆ (ਪਰ ਇਕ ਖ਼ਿਆਲ ਰੱਖੀਂ ਕਿ ਜਿਸ ਦਾ) ਨਾਉਂ ਸ਼ੈਤਾਨ ਹੈ (ਉਹ) ਮਤਾਂ (ਇਨ੍ਹਾਂ ਰੋਜ਼ਿਆਂ ਤੇ ਨਿਮਾਜ਼ਾਂ ਦੇ ਅਰਥ ਭਾਵ ਆਪਣੀ ਕਲਾ ਕ੍ਰਿਤੀ ਨੂੰ) ਕੱਟ ਕੇ ਖ਼ਰਾਬ ਕਰ ਦੇਵੇ (ਭਾਵ ਉਜਾੜ ਦੇਵੇ ਅਤੇ ਵਿਅਰਥ ਚਲੇ ਜਾਣ)। (ਇਸ ਲਈ ਨਾਨਕ (ਗੁਰੂ ਜੀ) ਉਪਦੇਸ਼ ਦੇਂਦੇ ਹਨ (ਕਿ ਹੇ ਕਾਜ਼ੀ ! ਇਕ ਦਿਨ ਤੂੰ ਵੀ ਮੌਤ ਦੇ) ਰਸਤੇ ਪੈ ਕੇ (ਇਸ ਸੰਸਾਰ ਤੋਂ) ਚਲਾ ਜਾਣਾ ਹੈ (ਫਿਰ) ਮਾਲ ਧਨ ਕਿਸ ਵਾਸਤੇ ਇਕੱਠਾ ਕੀਤਾ ਹਈ?।੪।੨੭।

## ਅਰਥ ਭੇਦ ਅਤੇ ਨਿਰਣੈ

ੳ) **ਅਮਲੁ ਕਰਿ ਧਰਤੀ, ਬੀਜੁ ਸਬਦੋ ਕਰਿ,**
**ਸਚ ਕੀ ਆਬ, ਨਿਤ ਦੇਹਿ ਪਾਣੀ ॥**

ਇਸ ਪੰਕਤੀ ਵਿਚ 'ਆਬ' ਪਦ ਦੇ ਹੇਠ ਲਿਖੇ ਅਨੁਸਾਰ ਅਰਥ ਕੀਤੇ ਗਏ ਹਨ—

੧. ਤਰਾਵਤ, ਸਲ੍ਹਾਬ। [ਪੰ. ਤਾਰਾ ਸਿੰਘ ਨਰੋਤਮ
੨. ਸ਼ੁਹਰਤ, ਸੁਭਾਉ, ਆਦਤ। [ਸ਼ਬਦਾਰਥ ਤੇ ਮ. ਕੋਸ਼
੩. ਚਮਕ, ਖ਼ੂਬਸੂਰਤੀ। [ਪ੍ਰੋ. ਸਾਹਿਬ ਸਿੰਘ
੪. ਨਦੀ। [ਭਾਈ ਵੀਰ ਸਿੰਘ

ਸੰਥਯਾ ਪੋਥੀ ਦੇ ਕਰਤਾ ਨੇ 'ਆਬ', ਦੇ ਅਰਥ 'ਪਾਣੀ' ਅਤੇ ਫਿਰ ਇਸਤਲਾਹੀ ਮਾਅਨਿਆਂ ਵਿਚੋਂ ਇਸ ਦੇ ਅਰਥ 'ਨਦੀ' ਲਏ ਹਨ। ਖ਼ਾਲਸਾ ਟ੍ਰੈਕਟ ਸੋਸਾਇਟੀ ਵਾਲੇ ਕੋਸ਼ ਵਿਚ ਇਹ ਅਰਥ ਨਹੀਂ ਦਿੱਤੇ ਗਏ।

**ਨਿਰਣੈ :** ਫ਼ਾਰਸੀ ਦੀ ਲੁਗਾਇਤ ਵੇਖਣ ਦਾ ਯਤਨ ਕੀਤਾ ਹੈ ਪਰ ਉਸ ਵਿਚੋਂ ਵੀ ਇਸ ਪਦ ਦੇ ਅਰਥ 'ਨਦੀ' ਨਹੀਂ ਮਿਲੇ। ਹੋ ਸਕਦਾ ਹੈ ਕਿਸੇ ਲੁਗਾਯਿਤ ਵਿਚ ਹੋਣ। 'ਆਬ' ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਅਤੇ ਇਸ ਦੇ ਪ੍ਰਚਲਤ ਅਰਥ 'ਪਾਣੀ' ਹਨ ਪਰ ਇਸ ਵਾਕ ਵਿਚ 'ਪਾਣੀ' ਸ਼ਬਦ ਪਹਿਲਾਂ ਵਰਤਿਆ ਹੋਇਆ ਹੈ, ਫਿਰ ਪਾਣੀ ਪੁਲਿੰਗ ਹੈ, ਇਸਤ੍ਰੀ ਲਿੰਗ ਨਹੀਂ। ਇਥੇ ਪੰਕਤੀ ਹੈ 'ਸਚ ਕੀ ਆਬ'। ਸੋ 'ਕੀ' ਪਦ ਤੋਂ ਵੀ ਇਹ ਪ੍ਰਗਟ ਹੁੰਦਾ ਹੈ ਕਿ 'ਆਬ' ਪਦ ਇਸਤ੍ਰੀ ਲਿੰਗ ਹੈ।

ਜੇ ਸੰਥਯਾ ਪੋਥੀ ਵਾਲੇ ਅਰਥ ਅਪਨਾਏ ਜਾਣ ਤਾਂ ਪ੍ਰਸ਼ਨ ਉਠਦਾ ਹੈ ਕਿ ਕੀ ਕਿਰਸਾਣ ਲੋਕ ਖੇਤਾਂ ਨੂੰ ਹਰ ਰੋਜ਼ ਨਦੀ ਦਾ ਪਾਣੀ ਦਿੰਦੇ ਹਨ ? ਆਮ ਕਰਕੇ ਖੇਤਾਂ ਨੂੰ ਖੂਹ ਦਾ ਪਾਣੀ ਦਿੱਤਾ ਜਾਂਦਾ ਹੈ ਉਹ ਵੀ ਹਰ ਰੋਜ਼ ਨਹੀਂ ਸਗੋਂ ਲੋੜ ਅਨੁਸਾਰ।

'ਇਸਤਲਾਹੀ' ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ 'ਸਲਾਹ ਕਰਨ ਦੀ ਕਿਰਿਆ'। ਕਿਸੇ ਸ਼ਬਦ ਨੂੰ ਵਿਸ਼ੇਸ਼ ਅਰਥ ਲਈ ਸੰਕੇਤ ਕਰਨਾ। ਇਸ ਜੁਗਤੀ ਨਾਲ 'ਆਬ' ਦੇ ਅਰਥ 'ਆਦਤ, ਸੁਭਾਉ, ਵਾਦੀ' ਹੀ ਠੀਕ ਜਚਦੇ ਹਨ ਭਾਵ ਸੱਚ ਬੋਲਣ ਦੀ ਵਾਦੀ ਪਾਉਣ ਦਾ ਹਰ ਰੋਜ਼ ਪਾਣੀ ਦੇਹ।

**ਅ) ਮਤੁ ਜਾਣਸਹਿ ਗਲੀ ਪਾਇਆ॥**

ਇਸ ਪੰਕਤੀ ਨੂੰ ਦੋ ਤਰ੍ਹਾਂ ਉਚਾਰਨ ਕੀਤਾ ਜਾਂਦਾ ਹੈ—

੧) **ਮਤੁ ਜਾਣ ਸਹਿ ਗਲੀ ਪਾਇਆ॥**

੨) **ਮਤੁ ਜਾਣਸਹਿ ਗਲੀ ਪਾਇਆ॥**

੧) ਹੇ ਮੂਰਖ ! ਕਾਜ਼ੀ * ਤੂੰ ਐਸੇ (ਮਤੁ) ਜਾਨ ਕਿ (ਸਹਿ) ਪਤੀ ਖੁਦਾਇ ਗੱਲਾਂ ਨਾਲ ਪਾਇਆ ਜਾਤਾ ਹੈ। [ਫਰੀਦਕੋਟ ਸਟੀਕ

੨) ਸਮਝ ਲੈ ਕਿ ਸਹੁ ਗੱਲਾਂ ਨਾਲ ਨਹੀਂ ਪਾਇਆ ਜਾਂਦਾ। [ਭਾਈ ਵੀਰ ਸਿੰਘ ਜੀ

੩) ਮਤਾ ਜਾਣਸੇਂ, ਮਤ ਤੂੰ ਜਾਣੇ ਕਿ ਇਹ ਗਿਆਨ ਗੱਲਾਂ ਨਾਲ ਮਿਲ ਜਾਂਦਾ ਹੈ। [ਸ਼ਬਦਾਰਥ

**ਨਿਰਣੈ**—ਇਸ ਵਿਚ ਸ਼ੱਕ ਨਹੀਂ ਕਿ ਸੰਪ੍ਰਦਾਈ ਵਿਦਵਾਨ 'ਮਤੁ ਜਾਣਸਹਿ' ਨੂੰ ਪਦਛੇਦ ਕਰਕੇ 'ਮਤੁ ਜਾਣ ਸਹਿ' ਪਾਠ ਕਰਦੇ ਹਨ, ਪਰ ਗੁਰਬਾਣੀ ਲਗਾਂ-ਮਾਤਰਾਂ ਦੇ ਨੇਮਾਂ ਅਨੁਸਾਰ 'ਸਹਿ' ਪਦ ਦੇ ਅਰਥ 'ਸਹੁ', 'ਪਤੀ' ਨਹੀਂ ਕੀਤੇ ਜਾ ਸਕਦੇ ਕਿਉਂਕਿ 'ਸਹਿ' ਪਦ ਦੇ ਹਾਹੇ ਅੱਖਰ ਨੂੰ ਸਿਹਾਰੀ ਲਗੀ ਹੋਣ ਕਰਕੇ ਇਸ ਵਿਚੋਂ ਕੇਵਲ 'ਨੇ', 'ਕਰਕੇ', 'ਵਿਚ' ਜਾਂ 'ਦੁਆਰਾ' ਦੇ ਅਰਥ ਨਿਕਲਦੇ ਹਨ, 'ਨੂੰ' ਦੇ ਅਰਥ ਕਿਸੇ ਤਰ੍ਹਾਂ ਵੀ ਨਹੀਂ ਨਿਕਲ ਸਕਦੇ, ਜਿਵੇਂ ਕਿ—

੧) **ਸਹਿ ਟਿਕਾ ਦਿਤੋਸੁ ਜੀਵਦੈ॥** (ਮਾਲਕ ਨੇ ) [ਪੰਨ ੯੬੬

੨) **ਸੇ ਵਸਤੁ ਸਹਿ ਦਿਤੀਆ, ਮੈ ਤਿਨ ਸਿਉ ਲਾਇਆ ਚਿਤੁ ਜੀਉ॥** (ਮਾਲਕ ਨੇ) [ਪੰਨਾ ੭੬੨

੩) **ਤਿਨਿ ਸਹਿ ਆਪਿ ਭੁਲਾਏ, ਕੁਮਾਰਗਿ ਪਾਏ, ਤਿਨ ਕਾ ਕਿਛੁ ਨ ਵਸਾਈ॥** (ਮਾਲਕ ਨੇ) [ਪੰਨਾ ੪੪੧

ਜਦੋਂ 'ਸਹੁ' ਪਦ 'ਹਾਹਾ' ਔਂਕੜ ਨਾਲ ਹੁੰਦਾ ਹੈ ਸੰਗਿਆ (ਨਾਂਵ) ਰੂਪ ਵਿਚ ਹੁੰਦਾ ਹੈ, ਜਿਵੇਂ—

੧) **ਸਹੁ ਮੇਰਾ ਏਕੁ, ਦੂਜਾ ਨਹੀ ਕੋਈ॥** (ਪਤੀ) [ਪੰਨਾ ੩੫੭

੨) **ਸਹੁ ਨੇੜੈ ਧਨ ਕੰਮਲੀਏ, ਬਾਹਰੁ ਕਿਆ ਢੂਢੇਹਿ॥** (ਪਤੀ) [ਪੰਨਾ ੭੨੨

੩) **ਸਹੁ ਨਦਰਿ ਕਰਿ ਦੇਖੈ, ਸੋ ਦਿਨੁ ਲੇਖੈ.....॥** (ਪਤੀ) [ਪੰਨਾ ੭੨੨

ਸੋ, 'ਸਹਿ' ਪਦ ਦੇ ਅਰਥ 'ਸਹੁ ਨੇ' ਕਰਨੇ ਹੀ ਠੀਕ ਹਨ। ਗੁਰਬਾਣੀ ਲਗਾਂ-ਮਾਤਰਾਂ ਦੀ ਵਿਲੱਖਣਤਾ (ਰਚਿਤ ਭਾ. ਰਣਧੀਰ ਸਿੰਘ ਜੀ) ਵਿਚ ਭੀ ਇਸੇ ਨੇਮ ਦੀ ਪੁਸ਼ਟੀ ਕੀਤੀ ਗਈ ਹੈ।

ਸਾਰੇ ਸ਼ਬਦ ਦੀ ਵਿਆਖਿਆ ਕਰਨ ਨਾਲ ਇਹ ਪ੍ਰਗਟ ਹੁੰਦਾ ਹੈ ਕਿ ਇਸ ਸ਼ਬਦ ਵਿਚ ਸਹੁ (ਪਤੀ) ਦੀ ਪ੍ਰਾਪਤੀ ਦਾ ਕੋਈ ਵਿਸ਼ਾ ਨਹੀਂ ਚਲ ਰਿਹਾ। ਜੇ ਇਹ ਵਿਸ਼ਾ ਹੁੰਦਾ ਤਾਂ 'ਇਸਤ੍ਰੀ' ਪਦ ਦੀ ਵੀ ਵਰਤੋਂ ਜਾਂ ਹੋਰ ਕੋਈ ਸੰਕੇਤ ਮਿਲ ਜਾਂਦਾ ਹੈ ਜੋ ਕਿ ਨਹੀਂ ਹੈ। ਇਸ ਸ਼ਬਦ ਦਾ ਵਿਸ਼ਾ-ਵਸਤੂ 'ਭਿਸ਼ਤ' ਤੇ 'ਦੋਜ਼ਕ' ਦਾ ਹੈ। ਜੇ ਕੋਈ ਮਨੁੱਖ ਚਾਹੇ ਕਿ ਉਹ ਗੱਲਾਂ ਨਾਲ ਹੀ ਭਿਸ਼ਤ ਵਿਚ ਪਹੁੰਚ ਜਾਵੇ, ਇਹ ਗੱਲ ਅਸੰਭਵ ਹੈ। ਕਰਣੀ ਤੋਂ ਬਿਨਾਂ ਕੋਈ ਵੀ ਭਿਸ਼ਤ ਵਿਚ ਨਹੀਂ ਜਾ ਸਕਦਾ। ਗੁਰਬਾਣੀ ਵਿਚ ਇਸ ਭਾਵ ਨੂੰ ਹੋਰ ਥਾਵਾਂ ਤੇ ਵੀ ਇਉਂ ਦਰਸਾਇਆ ਗਿਆ ਹੈ—

੧) **ਗਲੀ ਭਿਸਤਿ ਨ ਜਾਈਐ, ਛੁਟੈ ਸਚੁ ਕਮਾਇ॥** [ਪੰਨਾ ੧੪੧

੨) **ਰਾਹੁ ਦਸਾਇ, ਓਥੈ ਕੋ ਜਾਇ॥ ਕਰਣੀ ਬਾਝਹੁ ਭਿਸਤਿ ਨ ਪਾਇ॥** [ਪੰ. ੯੫੧

ਜਿਥੋਂ ਤਕ 'ਜਾਣਸਹਿ' ਪਦ ਨੂੰ ਇਕੱਠਾ ਕਰਨ ਦਾ ਸਵਾਲ ਹੈ, ਇਸ ਬਾਰੇ ਸਾਨੂੰ ਗੁਰਬਾਣੀ ਦੀ ਸ਼ਬਦਾਵਲੀ ਸੇਧ ਦਿੰਦੀ ਹੈ। ਅਜਿਹੇ ਸਰੂਪ ਵਾਲੇ ਹੋਰ ਸ਼ਬਦ ਵੀ ਮਿਲਦੇ ਹਨ ਜਿਵੇਂ ਕਿ ਕਰਸਹਿ, ਚਾਲਸਹਿ, ਭਰਮਸਹਿ ਆਦਿ। ਖ਼ਾਲਸਾ ਸਮਾਚਾਰ, ਸ੍ਰੀ ਅੰਮ੍ਰਿਤਸਰ ਸਾਹਿਬ, ਵਲੋਂ ਸੰਪਾਦਿਤ ਹੋਈ ਪੁਰਾਤਨ ਜਨਮ ਸਾਖੀ ਜੋ ਕਿ ਸੰਨ ੧੯੪੮ ਵਿਚ ਪ੍ਰਕਾਸ਼ਤ ਹੋਈ ਸੀ, ਦੇ ਪੰਨਾ ੨੪੨ ਉਤੇ 'ਜਾਣਸਹਿ' ਜੁੜਤ ਪਦ ਵੀ ਦਿਤਾ ਹੋਇਆ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਆਚਰਣ ਦੀ ਉਚਤਾ ਤੇ ਸੁੱਚਤਾ ਨੂੰ ਪ੍ਰਮੁਖਤਾ ਦਿਤੀ ਗਈ ਹੈ। ਫੋਕੀਆਂ ਗੱਲਾਂ ਅਤੇ ਸਾਧਨਾਂ ਨਾਲ ਜੀਵ ਯਥਾਰਥ ਨੂੰ ਅਨੁਭਵ ਨਹੀਂ ਕਰ ਸਕਦਾ ਅਤੇ ਨਾ ਹੀ ਇਸ ਪ੍ਰਕਾਰ ਰੱਬੀ ਦਰਬਾਰ ਵਿਚ ਪਹੁੰਚ ਸਕਦਾ ਹੈ। ਬਹਿਸ਼ਤ ਵਿੱਚ ਜਾਣ ਦੀ ਨਿਸ਼ਾਨੀ ਗੁਰੂ ਦਾ ਹੁਕਮ ਮੰਨਣਾ ਹੈ। ਜਿਵੇਂ ਕਿ—

**ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥** [ਪੰਨਾ ੧੦੮੩

ਪੜ੍ਹੇ ਹੋਏ ਪੰਡਿਤ, ਮੁੱਲਾਂ ਤੇ ਹੋਰ ਇਸ ਤਰ੍ਹਾਂ ਦੇ ਉਪਦੇਸ਼ਟੇ ਇਸ ਭੁਲੇਖੇ ਵਿਚ ਪਏ ਹਨ ਕਿ ਸ਼ਾਇਦ ਉਹ ਨਿਰਾ ਕਥਾ ਵਖਿਆਨ ਰਾਹੀਂ ਇਸ ਸੰਸਾਰ ਭਉਜਲ ਤੋਂ ਪਾਰ ਹੋ ਜਾਣਗੇ ਪਰ ਰੱਬੀ-ਦਰਬਾਰ ਵਿਚ ਪਰਵਾਨ ਹੋਣ ਦਾ ਇਹ ਮਾਰਗ ਨਹੀਂ। ਮਾਲ ਅਤੇ ਰੂਪ ਦੇ ਮਾਣ ਵਿਚ ਫਸ ਜਾਣਾ ਮਾਨੋ ਵਿਸ਼ੇ ਵਿਕਾਰਾਂ ਦੇ ਚਿੱਕੜ ਵਿਚ ਖੁਭਣਾ ਹੈ। ਇਸ ਨਾਲ ਅਸਲ ਵਸਤੂ ਦੀ ਪ੍ਰਾਪਤੀ ਨਹੀਂ ਹੁੰਦੀ। ਜਿਵੇਂ ਕਿ ਡੱਡੂ ਨੂੰ ਪਾਣੀ ਵਿਚ ਰਹਿੰਦਿਆਂ ਕਮਲ ਫੁੱਲ ਦੀ ਸੋਝੀ ਨਹੀਂ, ਚਿੱਕੜ ਵਿਚ ਹੀ ਲਿਪਾਇਮਾਨ ਰਹਿੰਦਾ ਹੈ। ਇਸ ਸ਼ਬਦ ਵਿਚ ਵਰਤੀ ਸ਼ਬਦਾਵਲੀ ਈਮਾਨ, ਭਿਸ਼ਤ, ਦੋਜ਼ਕ, 'ਤੀਹ ਕਰਿ ਰਖੇ, ਪੰਜ ਕਰਿ ਸਾਥੀ, ਨਾਉ ਸੈਤਾਨ ਮਤੁ ਕਟਿ ਜਾਈ', ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਇਹ ਚੰਗੇ ਇਮਾਮ, ਮੁੱਲਾਂ ਆਦਿ ਨੂੰ ਪਰਮਾਰਥੀ ਰਾਹ ਵਿਖਾ ਰਹੇ ਹਨ—

**ਨਾਨਕੁ ਆਖੈ, ਰਾਹਿ ਪੈ ਚਲਣਾ, ਮਾਲੁ ਧਨੁ ਕਿਤਕੂ ਸੰਜਿਆ ਹੀ॥**

**ਸਿਰੀਰਾਗੁ ਮਹਲਾ ੧, ਘਰੁ ੪॥ ਸੋਈ ਮਉਲਾ, ਜਿਨਿ ਜਗੁ ਮਉਲਿਆ, ਹਰਿਆ ਕੀਆ ਸੰਸਾਰੋ॥ ਆਬ, ਖਾਕੁ ਜਿਨਿ ਬੰਧਿ ਰਹਾਈ, ਧੰਨੁ ਸਿਰਜਣਹਾਰੋ॥੧॥ ਮਰਣਾ, ਮੁਲਾ! ਮਰਣਾ॥ ਭੀ ਕਰਤਾਰਹੁ ਡਰਣਾ॥੧॥ ਤਾ ਤੂ ਮੁਲਾ, ਤਾ ਤੂ ਕਾਜੀ, ਜਾਣਹਿ ਨਾਮੁ ਖੁਦਾਈ॥ ਜੇ ਬਹੁਤੇਰਾ ਪੜਿਆ ਹੋਵਹਿ, ਕੋ ਰਹੈ ਨ ਭਰੀਐ ਪਾਈ ॥੨॥ ਸੋਈ ਕਾਜੀ, ਜਿਨਿ ਆਪੁ ਤਜਿਆ, ਇਕੁ ਨਾਮੁ ਕੀਆ ਆਧਾਰੋ ਹੈ, ਭੀ, ਹੋਸੀ, ਜਾਇ ਨ ਜਾਸੀ, ਸਚਾ ਸਿਰਜਣਹਾਰੋ॥੩॥ ਪੰਜਿ ਵਖਤ ਨਿਵਾਜ ਗੁਜਾਰਹਿ, ਪੜਹਿ ਕਤੇਬ ਕੁਰਾਣਾ॥ ਨਾਨਕੁ ਆਖੈ, ਗੋਰ ਸਦੇਈ, ਰਹਿਓ ਪੀਣਾ ਖਾਣਾ॥ ੪॥ ੨੮ ॥**

## ਉਚਾਰਨ ਸੇਧ

**ਬਿੰਦੀ ਸਹਿਤ**—ਮੁੱਲਾਂ, ਕਰਤਾਰਹੁੰ, ਤਾਂ, ਜਾਣਹਿੰ, ਹੋਵਹਿੰ, ਗੁਜਾਰਹਿੰ, ਪੜਹਿੰ।

**ਫੁਟਕਲ**—(੧) 'ਪੜਿਆ' ਦਾ ਉਚਾਰਨ 'ੜ' ਭਾਰ ਸਹਿਤ।

(੨) 'ਖਾਕ, ਕਾਜੀ' ਨੂੰ 'ਖ਼ਾਕੁ, ਕਾਜ਼ੀ' ਉਚਾਰਨਾ ਹੈ।

**ਪਦ ਅਰਥ—** ਮਉਲਾ--ਹਰਾ-ਭਰਾ (ਪ੍ਰਫੁਲਤ) ਕਰਨ ਵਾਲਾ, ਮਾਲਕ, ਅਕਾਲ ਪੁਰਖ। ਮਉਲਿਆ-ਹਰਾ-ਭਰਾ ਕੀਤਾ ਹੈ। ਆਬ-ਪਾਣੀ। ਖਾਕੁ-ਮਿੱਟੀ (ਭਾਵ ਧਰਤੀ)। ਬੰਧਿ ਰਹਾਈ-ਬੰਨ੍ਹ ਕੇ ਰੱਖੀ (ਭਾਵ ਨੇਮ-ਬੱਧ ਕੀਤੀ)। ਭੀ-ਨਿਸਚੇ ਕਰ ਕੇ। ਖੁਦਾਈ-ਖ਼ੁਦਾ, (ਰੱਬ) ਦਾ। ਪਾਈ-ਪਨਘੜੀ ਦੀ ਕਟੋਰੀ ਜਿਸ ਦੇ ਥੱਲੇ ਵਿਚ ਛੇਕ ਹੁੰਦਾ ਹੈ। ਜਦੋਂ ਇਹ ਪਾਣੀ ਨਾਲ ਭਰ ਜਾਂਦੀ ਹੈ ਤਾਂ ਆਪਣੇ ਆਪ ਡੁੱਬ ਜਾਂਦੀ ਹੈ (ਭਾਵ ਸੁਆਸ ਪੂਰੇ ਹੋਣ ਤੇ ਮਨੁੱਖ ਨੇ ਅਵੱਸ਼ ਮਰਨਾ ਹੈ)। ਵਖਤ-ਵੇਲਾ, ਸਮਾਂ। ਗੋਰ-ਕਬਰ। ਸਦੇਹੀ-ਸੱਦ ਰਹੀ, ਬੁਲਾ ਰਹੀ ਹੈ। ਰਹਿਓ-ਰਹਿ ਗਿਆ (ਭਾਵ ਮੁੱਕ ਗਿਆ)।

**ਅਰਥ—**(ਸੰਸਾਰ ਨੂੰ) ਹਰਾ-ਭਰਾ (ਪ੍ਰਫੁਲਤ) ਕਰਨ ਵਾਲਾ ਮਾਲਕ ਓਹੀ ਹੈ ਜਿਸ (ਦੁਆਰਾ) (ਇਹ) ਜਗਤ ਖਿੜਿਆ ਹੈ, (ਉਸ ਮਉਲਾ ਨੇ ਹੀ ਸਾਰੇ) ਸੰਸਾਰ ਨੂੰ ਹਰਾ-ਭਰਾ ਕੀਤਾ ਹੈ। ਜਿਸ (ਮਾਲਕ) ਨੇ ਪਾਣੀ ਅਤੇ ਧਰਤੀ (ਆਦਿ ਵਿਰੋਧੀ ਤੱਤਾਂ ਦੁਆਰਾ ਕੀਤੀ ਰਚਨਾ ਆਪਣੇ ਹੁਕਮ ਰੂਪੀ ਸੂਤਰ ਵਿਚ) ਬੰਨ੍ਹ ਕੇ ਰਖੀ (ਹੋਈ) ਹੈ, (ਉਹ) ਸਿਰਜਣਹਾਰ (ਮਾਲਕ) ਧੰਨ ਹੈ।੧।

ਹੇ ਮੁੱਲਾਂ ! (ਉਸ ਮਉਲਾ ਤੋਂ ਬਿਨਾਂ ਸਭ ਨੇ) ਮਰਣਾ (ਅਵੱਸ਼) ਮਰਣਾ ਹੈ। (ਇਸ ਲਈ) ਨਿਸਚੇ ਕਰ ਕੇ (ਉਸ) ਕਰਨਹਾਰ ਪ੍ਰਭੂ ਤੋਂ ਡਰਨਾ ਚਾਹੀਦਾ ਹੈ। ੧ ।ਰਹਾਉ।

(ਹੇ ਮੁੱਲਾਂ ! ਮੇਰੇ ਵਿਚਾਰ ਅਨੁਸਾਰ) ਤਾਂ (ਹੀ) ਤੂੰ ਮੁੱਲਾਂ (ਮਸੀਤ ਦਾ ਪੁਜਾਰੀ ਆਖਿਆ ਜਾ ਸਕਦਾ ਹੈਂ ਅਤੇ) ਤਾਂ (ਹੀ) ਤੂੰ ਕਾਜ਼ੀ (ਫੈਸਲਾ ਕਰਨ ਵਾਲਾ ਆਖਿਆ ਜਾ ਸਕਦਾ ਹੈਂ, ਜੇ ਤੂੰ) ਖ਼ੁਦਾਅ (ਰੱਬੀ) ਨਾਮ ਸਮਝਦਾ ਹੋਵੇਂ। (ਇਸ ਦੇ ਉਲਟ) ਜੇ (ਤੂੰ) ਬਹੁਤ ਹੀ ਪੜ੍ਹਿਆ ਹੋਇਆ (ਭਾਵ ਆਲਮ-ਫਾਜ਼ਲ) ਹੋਵੇਂ, ਤਾਂ ਵੀ ਤੂੰ ਮੌਤ ਤੋਂ ਨਹੀਂ ਬਚ ਸਕਦਾ, ਕਿਉਂਕਿ ਉਸ ਮਉਲਾ ਦਾ ਇਹ ਨੇਮ ਹੈ ਕਿ ਪਨਘੜੀ ਦੀ ਕਟੋਰੀ ਵਾਂਗ ਕੋਈ ਵੀ (ਇਸ ਸੰਸਾਰ ਵਿਚ ਸਦਾ ਲਈ) ਨਹੀਂ ਰਹਿ ਸਕਦਾ।੨।

(ਮੈਂ ਤਾਂ ਇਹ ਸਮਝਦਾ ਹਾਂ ਕਿ ਸਹੀ ਅਰਥਾਂ ਵਿਚ) ਉਹ ਕਾਜ਼ੀ ਹੈ ਜਿਸ ਨੇ ਆਪਣਾ ਆਪਾ ਤਿਆਗ ਦਿਤਾ ਹੋਵੇ (ਭਾਵ ਹਉਮੈ ਕਤਈ ਮਾਰ ਦਿਤੀ ਹੋਵੇ ਅਤੇ) ਇਕ ਰੱਬ ਦਾ) ਨਾਮ ਆਪਣਾ ਜੀਵਨ ਆਧਾਰ ਬਣਾ ਲਿਆ ਹੋਵੇ। (ਉਸ ਕਾਜ਼ੀ ਨੂੰ ਇਹ ਵਿਸ਼ਵਾਸ ਹੋਵੇ ਕਿ ਜੋ ਸੰਸਾਰ ਦਾ) ਸੱਚਾ ਸਿਰਜਣਹਾਰ (ਹੁਣ) ਹੈ, (ਪਿਛੇ ਵੀ) ਸੀ, (ਅਗੋਂ ਵੀ) ਹੋਵੇਗਾ, (ਉਹ ਨਾ ਕਦੇ) ਜੰਮਦਾ ਹੈ, ਨਾ (ਕਦੇ) ਮਰਦਾ ਹੈ।੩।

ਨਾਨਕ (ਗੁਰੂ ਜੀ) ਆਖਦੇ ਹਨ (ਕਿ ਹੇ ਮੁੱਲਾਂ ! ਤੂੰ) ਪੰਜ ਵੇਲੇ ਨਿਮਾਜ਼ਾਂ ਅਦਾਅ ਕਰਦਾ ਹੈਂ (ਹੋਰ ਸ਼ਰ੍ਹਾ-ਸ਼ਰੀਅਤ ਦੀਆਂ) ਕਿਤਾਬਾਂ ਤੇ ਕੁਰਾਣ ਵੀ ਪੜ੍ਹਦਾ ਹੈਂ (ਪਰ ਮੌਤ ਦੇ ਭੈ ਤੋਂ ਅਜੇ ਰਹਿਤ ਨਹੀਂ ਹੋਇਆ, ਤੈਨੂੰ) ਕਬਰ ਆਵਾਜ਼ਾਂ ਮਾਰ ਰਹੀ ਹੈ (ਤੂੰ ਸਮਝ ਇਸ ਜਗਤ 'ਚੋਂ ਤੇਰਾ) ਦਾਣਾ-ਪਾਣੀ ਮੁੱਕ ਚੁਕਾ ਹੈ।੪।੨੮।

## ਅਰਥ ਭੇਦ ਅਤੇ ਨਿਰਣੈ

**ਜੇ ਬਹੁਤੇਰਾ ਪੜਿਆ ਹੋਵਹਿ, ਕੋ ਰਹੈ ਨ ਭਰੀਐ ਪਾਈ॥**

ਇਸ ਪੰਕਤੀ ਵਿਚ 'ਪਾਈ' ਪਦ ਦੇ ਦੋ ਅਰਥ ਪ੍ਰਚਲਤ ਹਨ—

੧) ਪਨਘੜੀ ਦੀ ਪਿਆਲੀ। ੨) ਪੜੋਪੀ, ਟੋਪਾ।

**ਨਿਰਣੈ—**ਪੁਰਾਤਨ ਸਮੇਂ ਜਦੋਂ ਘੜੀਆਂ ਨਹੀਂ ਸਨ ਹੁੰਦੀਆਂ ਟਾਈਮ ਵੇਖਣ ਲਈ ਇਕ ਕਟੋਰੀ ਜਿਸ ਦੇ ਥੱਲੇ ਇਕ ਛੇਕ ਹੁੰਦਾ ਸੀ, ਪਾਣੀ ਉਪਰ ਰੱਖ ਦਿੰਦੇ ਸਨ। ਜਦੋਂ ਉਹ ਪਾਈ ਪਾਣੀ ਨਾਲ ਭਰ ਕੇ ਡੁੱਬ ਜਾਂਦੀ ਤਾਂ ਕੁਝ ਸਮਾਂ ਮਿਥ ਲੈਂਦੇ ਸਨ। ਇਸੇ ਤਰ੍ਹਾਂ ਪੜੋਪੀ ਜਾਂ ਟੋਪਾ ਦਾਣਿਆਂ ਨਾਲ ਜਦੋਂ ਭਰ ਜਾਵੇ ਤਾਂ ਉਸ ਨੂੰ ਹਰ ਹਾਲਤ ਵਿਚ ਪਲਟਣਾ ਪੈਂਦਾ ਹੈ ਤਾਂ ਜੋ ਹੋਰ ਪਇਆ ਅਨਾਜ ਮਿਣਿਆ ਤੇ ਭਰਿਆ ਜਾ ਸਕੇ। ਸੋ, ਅੰਤਰੀਵ-ਭਾਵ ਦੋਹਾਂ ਦਾ ਇਕੋ ਜਿਹਾ ਹੈ ਕਿ ਸੁਆਸ ਪੂਰੇ ਹੋਣ ਤੇ ਸਰੀਰ ਨੇ ਹਰ ਹਾਲਤ ਵਿਚ ਸੱਖਣਾ ਹੋ ਜਾਣਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਉਸ ਪਰਮ ਸ਼ਕਤੀ ਦੀ ਸਦੀਵੀ ਸਥਿਰਤਾ ਦਾ ਜ਼ਿਕਰ ਹੈ ਜਿਸ ਨੂੰ ਮਉਲਾ, ਖ਼ੁਦਾਅ, ਸਿਰਜਣਹਾਰ ਤੇ ਕਰਤਾਰ ਆਦਿ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। ਪਾਣੀ ਤੇ ਮਿੱਟੀ ਵਰਗੇ ਵਿਰੋਧੀ ਤੱਤਾਂ ਦਾ ਇਕੱਠੇ ਰਹਿਣਾ ਵੀ ਉਸ ਸਿਰਜਣਹਾਰ ਦੀ ਨੇਮ-ਕਲਾ ਦਾ ਇਕ ਅਸਚਰਜ ਪੱਖ ਹੈ। ਇਸ ਲਈ ਮੌਲਵੀ ਜੋ ਪੱਕਾ ਨਿਮਾਜ਼ੀ ਅਤੇ ਹੋਰ ਸ਼ਰ੍ਹਾ ਦੀਆਂ ਕਿਤਾਬਾਂ ਪੜ੍ਹਨ ਵਾਲਾ ਹੈ, ਨੂੰ ਮੋਹ ਦਾ ਰੂਪ ਵਿਖਾ ਕੇ ਰਬੀ ਭੈ ਵਿੱਚ ਰਹਿਣ ਦਾ ਉਪਦੇਸ਼ ਦਿੱਤਾ ਹੈ:-

**ਮਰਣਾ, ਮੁਲਾ ਮਰਣਾ ॥ ਭੀ ਕਰਤਾਰਹੁ ਡਰਣਾ ॥**

ਅਸਲ ਵਿੱਚ ਜਿਹੜੇ ਮੁੱਲਾ, ਪੰਡਿਤ, ਗ੍ਰੰਥੀ ਆਦਿ ਬਹੁਤ ਸ਼ਰ੍ਹਾ-ਸ਼ਰੀਅਤ ਵਾਲੇ ਧਾਰਮਿਕ ਗ੍ਰੰਥ ਪੜ੍ਹਦੇ ਹਨ, ਰੱਬੀ-ਭੈ ਤੋਂ ਸੱਖਣੇ ਜਿਹੇ ਹੋ ਜਾਂਦੇ ਹਨ, ਉਨ੍ਹਾਂ ਵਿਚੋਂ ਹੰਗਤਾ ਨੂੰ ਕੱਢਣ ਲਈ ਮੌਤ ਦਾ ਡਰ ਸਾਹਮਣੇ ਰੱਖ ਕੇ ਉਪਦੇਸ਼ ਦਿਤਾ ਹੈ ਤਾਂ ਜੋ ਉਹ ਇਹ ਸਮਝਣ ਕਿ ਉਨ੍ਹਾਂ ਨੇ **ਅਵੱਸ਼ ਮਰਨਾ** ਹੈ। ਸੋ ਗੁਰਮਤਿ ਸਿਧਾਂਤ ਇਹੋ ਹੈ ਕਿ—

**ਜੇ ਬਹੁਤੇਰਾ ਪੜਿਆ ਹੋਵਹਿ, ਕੋ ਰਹੈ ਨ ਭਰੀਐ ਪਾਈ॥**

**ਸਿਰੀਰਾਗੁ ਮਹਲਾ ੧, ਘਰੁ ੪॥ ਏਕੁ ਸੁਆਨੁ, ਦੁਇ ਸੁਆਨੀ ਨਾਲਿ॥ ਭਲਕੇ ਭਉਕਹਿ ਸਦਾ ਬਇਆਲਿ॥ ਕੂੜੁ ਛੁਰਾ, ਮੁਠਾ ਮੁਰਦਾਰੁ॥ ਧਾਣਕ ਰੂਪ ਰਹਾ, ਕਰਤਾਰ॥੧॥ ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ॥ ਹਉ ਬਿਗੜੈ ਰੂਪਿ ਰਹਾ, ਬਿਕਰਾਲ॥ ਤੇਰਾ ਏਕੁ ਨਾਮੁ, ਤਾਰੇ ਸੰਸਾਰੁ॥ ਮੈ ਏਹਾ ਆਸ, ਏਹੋ ਆਧਾਰੁ॥੧॥ ਰਹਾਉ॥ ਮੁਖਿ ਨਿੰਦਾ ਆਖਾ, ਦਿਨੁ ਰਾਤਿ॥ ਪਰ ਘਰੁ ਜੋਹੀ, ਨੀਚ ਸਨਾਤਿ॥ ਕਾਮੁ ਕ੍ਰੋਧ, ਤਨਿ ਵਸਹਿ ਚੰਡਾਲ॥ ਧਾਣਕ ਰੂਪਿ ਰਹਾ, ਕਰਤਾਰ॥੨॥ ਫਾਹੀ ਸੁਰਤਿ, ਮਲੂਕੀ ਵੇਸੁ॥ ਹਉ ਠਗਵਾੜਾ, ਠਗੀ ਦੇਸੁ॥ ਖਰਾ ਸਿਆਣਾ, ਬਹੁਤਾ ਭਾਰ॥ ਧਾਣਕ ਰੂਪਿ ਰਹਾ, ਕਰਤਾਰ॥੩॥ ਮੈ ਕੀਤਾ ਨ ਜਾਤਾ, ਹਰਾਮਖੋਰੁ॥ ਹਉ ਕਿਆ ਮੁਹੁ ਦੇਸਾ, ਦੁਸਟੁ ਚੋਰੁ॥ ਨਾਨਕੁ ਨੀਚੁ ਕਹੈ ਬੀਚਾਰੁ॥ ਧਾਣਕ ਰੂਪਿ ਰਹਾ, ਕਰਤਾਰ॥੪॥੨੯॥**

## ਉਚਾਰਨ ਸੇਧ

**ਬਿੰਦੀ ਸਹਿਤ**—ਭਉਕਹਿਂ, ਰਹਾਂ, ਆਖਾਂ, ਜੋਹੀਂ, ਵਸਹਿਂ, ਠਗੀਂ, ਮੁਹਂ, ਦੇਸਾਂ।

**ਫੁਟਕਲ**—ਕਈ ਪਾਠੀ ਵੀਰ 'ਮਲੂਕੀ' ਪਦ ਨੂੰ 'ਮਲੂ ਕੀ' ਪਦਛੇਦ ਕਰਕੇ ਉਚਾਰਦੇ ਹਨ ਜੋ ਕਿ ਠੀਕ ਨਹੀਂ ਹੈ।

**ਪਦ ਅਰਥ**—ਸੁਆਨ-ਕੁੱਤਾ। ਸੁਆਨੀ-ਕੁੱਤੀਆਂ। ਭਲਕੇ-ਹਰ ਆਉਣ ਵਾਲੇ ਦਿਨ। ਬਇਆਲਿ-(ਬਿਲੇ ਵਾਂਗ ਰੋਜ਼ ਪੇਟ ਭਰਨ ਵਾਲਾ) ਰੋਜ਼ੀ ਲਈ (ਅਹਾਰ)। ਮੁਠਾ-ਠੱਗੀ ਠੋਰੀ ਕਰਕੇ ਕਮਾਇਆ ਧਨ। ਮੁਰਦਾਰੁ-ਮੁਰਦਾ, ਭਾਵ ਅਭੱਖ ਪਦਾਰਥ। ਧਾਣਕ ਰੂਪਿ-ਸਾਂਹਸੀਆਂ ਦੇ ਰੂਪ ਵਿਚ। ਪੰਦਿ-ਸਿਖਿਆ, ਨਸੀਹਤ। ਬਿਕਰਾਲ-ਡਰਾਉਣਾ। ਮੁਖਿ-ਮੂੰਹ ਨਾਲਿ। ਜੋਹੀ-ਮੈਂ ਵੇਖਦਾ ਹਾਂ। ਸਨਾਤਿ-ਨੀਵੀਂ ਜ਼ਾਤ ਵਾਲਾ। ਮਲੂਕੀ ਵੇਸ-ਨਵਾਬਾਂ ਵਾਲਾ ਪਹਿਰਾਵਾ। ਠਗਵਾੜਾ-ਠਗਣ ਵਾਲਾ। ਖਰਾ ਸਿਆਣਾ-ਬਹੁਤਾ ਸਿਆਣਾ।

**ਅਰਥ**-(ਹੇ ਭਾਈ! ਮੇਰੇ) ਨਾਲ ਇਕ (ਲੋਭ ਰੂਪ) ਕੁੱਤਾ ਅਤੇ ਦੋ (ਭੁੱਖ ਅਤੇ ਤ੍ਰਿਸ਼ਨਾ ਰੂਪੀ) ਕੁੱਤੀਆਂ ਹਨ, (ਇਹ ਤਿੰਨੇ) ਹਰ ਸਮੇਂ ਆਪਣੀ ਰਜ਼ੀ (ਅਹਾਰ) (ਭਾਵ ਆਪਣੀ ਪੇਟ-ਪੂਰਤੀ ਲਈ) ਭੌਂਕਦੇ ਹਨ। (ਮੇਰੇ ਕੋਲ) ਝੂਠ ਰੂਪ ਛੁਰਾ ਹੈ। (ਅਤੇ ਉਸ ਛੁਰੇ ਨਾਲ) ਠਗੀ ਠੋਰੀ ਕਰ ਕੇ ਕਮਾਇਆ (ਧਨ ਪਦਾਰਥ ਮਾਨੋ) ਮੁਰਦਾਰ (ਹੈ, ਭਾਵ ਏਦਾਂ ਅਭੱਖ ਪਦਾਰਥ ਖਾ ਕੇ ਇਨ੍ਹਾਂ ਤਿੰਨਾਂ ਨੂੰ ਰਜਾਂਦਾ ਹਾਂ)। ਹੇ ਕਰਤਾਰ! (ਇਸ ਤਰ੍ਹਾਂ ਮੈਂ) ਧਾਣਕ (ਸਾਂਹਸੀਆਂ ਦੇ) ਰੂਪ ਵਿਚ ਰਹਿ ਰਿਹਾ ਹਾਂ।੧।

(ਹੇ ਪ੍ਰਭੂ !) ਨਾ ਮੈਂ ਇਜ਼ਤ (ਪ੍ਰਾਪਤ ਕਰਨ) ਦੀ ਸਿਖਿਆ (ਲਈ ਹੈ), ਨਾ ਮੇਰੀ (ਚੰਗੀ) ਕਰਣੀ ਵਾਲੀ ਕਾਰ ਹੈ। ਮੈਂ (ਸਦਾ) ਵਿਗੜੇ ਰੂਪ ਵਾਲਾ ਬਣਿਆ ਰਹਿੰਦਾ ਹਾਂ। (ਪਰ) ਹੇ ਕਰਤਾਰ ! (ਮੈਨੂੰ ਇਤਨਾ ਕੁ ਪਤਾ ਹੈ ਕਿ) ਤੇਰਾ ਇਕ ਨਾਮ ਹੀ ਸੰਸਾਰ(ਸਾਗਰ) ਤੋਂ ਤਾਰੇਗਾ, ਮੈਨੂੰ ਇਹੋ ਆਸ ਤੇ ਇਹੋ ਹੀ ਆਸਰਾ ਹੈ।੧।ਰਹਾਉ।

(ਹੇ ਕਰਤਾਰ ! ਮੈਂ ਆਪਣੇ) ਮੂੰਹ (ਰਸਨਾ) ਤੋਂ ਦਿਨ ਰਾਤ (ਪਰਾਈ) ਨਿੰਦਾ ਕਰਦਾ ਹਾਂ, (ਚੋਰੀ ਕਰਨ ਲਈ ਮੈਂ) ਕਮੀਨਾ, ਨੀਵੀਂ ਜ਼ਾਤ ਵਾਲਾ ਪਰਾਏ ਘਰਾਂ ਨੂੰ ਵੇਖਦਾ (ਤਾੜਦਾ) ਰਹਿੰਦਾ ਹਾਂ। ਕਾਮ ਅਤੇ ਕ੍ਰੋਧ (ਆਦਿ ਪੰਜ) ਚੰਡਾਲ ਮੇਰੇ ਸਰੀਰ ਵਿਚ ਵੱਸ ਰਹੇ ਹਨ। ਹੇ ਕਰਤਾਰ ! (ਇਸ ਤਰ੍ਹਾ ਮੈਂ) ਧਾਣਕ ਰੂਪ ਵਿਚ ਰਹਿ ਰਿਹਾ ਹਾਂ।੨।

(ਅੰਦਰੋਂ, ਮੇਰੀ) ਸੁਰਤੀ (ਦੂਜਿਆਂ ਨੂੰ ਆਪਣੇ ਕਪਟ ਜਾਲ ਅੰਦਰ) ਫਸਾਉਣ ਵਿਚ (ਰਹਿੰਦੀ ਹੈ ਪਰ ਬਾਹਰੋਂ ਮੇਰਾ) ਪਹਿਰਾਵਾ ਮਲਕਾਂ (ਭਾਵ ਖ਼ਾਨਾਂ, ਨਵਾਬਾਂ) ਵਾਲਾ ਹੈ। ਮੈਂ ਠੱਗ ਹਾਂ ਅਤੇ (ਸਾਰੇ) ਦੇਸ਼ ਨੂੰ ਠੱਗ ਰਿਹਾ ਹਾਂ। (ਮੈਂ ਆਪਣੇ ਵੱਲੋਂ) ਬਹੁਤ ਹੀ ਸਿਆਣਾ (ਬਣਦਾ) ਹਾਂ (ਪਰ ਅਸਲ ਵਿਚ ਇਹ ਸਿਆਣਪ, ਠੱਗੀ ਅਤੇ ਪਾਪਾਂ ਦਾ) ਵੱਡਾ ਬੋਝ (ਮੈਂ ਆਪਣੇ ਸਿਰ ਉਤੇ ਚੁਕਿਆ ਹੋਇਆ ਹੈ)। ਹੇ ਕਰਤਾਰ ! (ਇਸ ਤਰ੍ਹਾਂ ਮੈਂ) ਧਾਣਕ (ਸਾਹਸੀਆਂ ਵਾਲੇ) ਰੂਪ ਵਿਚ ਰਹਿ ਰਿਹਾ ਹਾਂ (ਭਾਵ ਸੱਜਣ ਠੱਗ ਵਾਲੀ ਮੇਰੀ ਕਰਤੂਤ ਹੈ)।੩।

(ਹੇ ਕਰਤਾਰ !) ਮੈਂ (ਅਕਿਰਤਘਣ ਹਾਂ, ਤੇਰਾ) ਕੀਤਾ ਹੋਇਆ (ਉਪਕਾਰ) ਨਹੀਂ ਜਾਣਿਆ (ਇਸ ਤਰ੍ਹਾਂ ਮੈਂ) ਹਰਾਮਖ਼ੋਰ ਹਾਂ। (ਅੰਦਰੋਂ ਮੈਨੂੰ ਸ਼ਰਮ ਆ ਰਹੀ ਹੈ ਕਿ) ਮੈਂ (ਤੇਰੇ ਦਰਬਾਰ ਵਿਚ) ਕੀ ਮੂੰਹ ਵਿਖਾਵਾਂਗਾ (ਕਿਉਂਕਿ ਮੈਂ ਵੱਡਾ) ਦੁਸ਼ਟ ਅਤੇ ਚੋਰ ਹਾਂ। ਹੇ ਕਰਤਾਰ ! (ਮੈਂ) ਨੀਚ ਨਾਨਕ (ਆਪ ਜੀ ਦੇ ਸਾਹਮਣੇ ਇਹ) ਵਿਚਾਰ ਆਖਦਾ ਹਾਂ ਕਿ ਮੈਂ ਧਾਣਕ ਰੂਪ ਵਿਚ ਰਹਿ ਰਿਹਾ ਹਾਂ (ਮੈਨੂੰ ਬਚਾਓ)।੪।੨੯।

## ਅਰਥ ਭੇਦ ਅਤੇ ਨਿਰਣੈ

### ੳ) ਏਕੁ ਸੁਆਨੁ, ਦੁਇ ਸੁਆਨੀ ਨਾਲਿ॥

**ਨਿਰਣੈ**—ਇਸ ਪੰਕਤੀ ਵਿਚ 'ਦੁਇ ਸੁਆਨੀ' ਭਾਵ ਦੋ ਕੁੱਤੀਆਂ ਦੀ ਤੁਲਨਾ ਆਸਾ ਤੇ ਤ੍ਰਿਸ਼ਨਾ ਨਾਲ ਨਹੀਂ ਕਰਨੀ ਚਾਹੀਦੀ ਜਿਵੇਂ ਕਿ ਕੁਝ ਕੁ ਪੁਰਾਤਨ ਟੀਕਾਕਾਰਾਂ ਨੇ ਵਿਆਖਿਆ ਕੀਤੀ ਹੈ। ਗੁਰਬਾਣੀ ਅਨੁਸਾਰ ਲੋਭ ਨੂੰ ਕੁੱਤਾ ਕਿਹਾ ਗਿਆ ਹੈ, ਜਿਵੇਂ ਕਿ-

**ਲਬ ਕੁਤਾ, ਕੂੜੁ, ਚੂਹੜਾ, ਠਗਿ ਖਾਧਾ, ਮੁਰਦਾਰੁ ॥** [ਪੰਨਾ ੧੫

ਇਸੇ ਤਰ੍ਹਾਂ ਦੋ ਕੁੱਤੀਆਂ ਭਉਕਣ ਵਾਲੀਆਂ ਹਨ। ਇਨ੍ਹਾਂ ਨੂੰ 'ਭੁੱਖ ਤੇ ਤਿਖ' ਨਾਲ ਤੁਲਨਾ ਦਿੱਤੀ ਜਾ ਸਕਦੀ ਹੈ। ਜਿਵੇਂ ਕਿ—

**ਤੀਜੈ ਮੁਹੀ ਗਿਰਾਹੁ, ਭੁਖ ਤਿਖਾ ਦੁਇ ਭਉਕੀਆ॥** [ਪੰਨਾ ੧੪੬

### ਅ) ਭਲਕੇ ਭਉਕਹਿ, ਸਦਾ ਬਇਆਲਿ॥

'ਬਾਇਆਲਿ' ਪਦ ਦੇ ਅਰਥਾਂ ਬਾਰੇ ਵਿਦਵਾਨਾਂ ਵਿਚ, ਮਤ-ਭੇਦ ਹਨ। ਕੁਝ ਕੁ ਟੀਕਾਕਾਰਾਂ ਦੇ ਅਰਥ ਹੇਠ ਦਿੱਤਾ ਜਾਂਦੇ ਹਨ—

ੳ) ਬਇਆਲਿ-ਸਾਯੰਕਾਲ (ਸੰਝ) ਸਮੇਂ—ਨਿਤ ਉਗਣ ਆਥਣ ਭੌਂਕਦੇ ਹਨ ਭਾਵ ਜੰਮਦੇ ਅਤੇ

ਮਰਦੇ ਹੋਏ ਵਿਰਲਾਪ ਕਰਦੇ ਹਨ। [ਮਹਾਨ ਕੋਸ਼

ਅ) ਪ੍ਰਾਕ੍ਰਿਤ, ਵਾਯਾਲ = ਫਜ਼ੂਲ ਬਕਣ ਵਾਲਾ, ਆਪ ਮੁਹਾਰਾ ਬਕੀ ਜਾਣਾ। ਲੋਭ ਰੂਪੀ ਕੁੱਤਾ ਸਦਾ ਆਪ ਮੁਹਾਰਾ ਪੌਣ ਨੂੰ ਪਿਆ ਭੌਂਕਦਾ ਹੈ। [ਕੋਸ਼ ਖਾਲਸਾ ਟ੍ਰੈਕਟ ਸੁਸਾਇਟੀ

ੲ) ਸ੍ਰੀ ਗੁਰੂ ਗ੍ਰੰਥ ਦਰਪਣ ਵਿਚ 'ਬਇਆਲਿ' ਦੇ ਅਰਥ ਸਵੇਰੇ ਕੀਤੇ ਹਨ ਪਰ ਇਸ ਪੰਕਤੀ ਦੇ ਅਰਥ ਕਰਨੋਂ ਜਾਂ ਛਪਣੋਂ ਰਹਿ ਗਏ ਹਨ।

ਸ) ਸਦਾ ਸਵੇਰੇ (ਉਠਦੇ ਸਾਰ ਹੀ) ਹਿੰਸਕ ਜੰਤੂ ਵਾਂਗ ਭਉਂਕ ਪੈਂਦੇ ਹਨ। [ਭਾ. ਵੀਰ ਸਿੰਘ ਜੀ

**ਨਿਰਣੈ :** ਗੁਰਬਾਣੀ ਵਿਚ ਇਸ ਸ਼ਬਦ ਦੇ ਚਾਰ ਸਰੂਪ 'ਬਇਆਲਿ', ਬਿਆਲ' ਬਿਆਲੁ ਅਤੇ ਬੈਆਲੰ' ਮਿਲਦੇ ਹਨ, ਜਿਵੇਂ ਕਿ—

**੧) ਕਾਲੁ ਬਿਆਲੁ ਜਿਉ ਪਰਿਓ ਡੋਲੈ, ਮੁਖੁ ਪਸਾਰੇ ਮੀਤ॥ (ਸੱਪ, ਬਿਲਾ)** [ਪੰ. ੬੩੧

**੨) ਜਾਹਿ ਸਵਾਰੈ, ਸਾਞ ਬਿਆਲ॥ ਇਤ ਉਤ ਮਨਮੁਖ ਬਾਧੇ ਕਾਲ॥(ਸਵੇਰ)** [ਪੰ. ੧੫੪

**੩) ਭਲਕੇ ਭਉਕਹਿ, ਸਦਾ ਬਇਆਲਿ ॥** [ਪੰਨਾ ੨੪

**੪) ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ, ਕਰਮਿ ਮਿਲੈ ਬੈਆਲੰ॥ (ਵਾਹਿਗੁਰੂ)** [ਪੰ. ੧੨੭੫

ਵਿਚਾਰ ਅਧੀਨ ਪੰਕਤੀ ਵਿਚ 'ਬਇਆਲਿ' ਦੇ ਅਰਥ 'ਸਵੇਰਾ' ਠੀਕ ਨਹੀਂ ਜਾਪਦੇ ਕਿਉਂਕਿ 'ਭਲਕੇ' ਅਤੇ 'ਸਦਾ' ਪਦ ਨਿਤ ਆਉਣ ਵਾਲੇ ਸਮੇਂ ਨੂੰ ਪ੍ਰਗਟ ਕਰਦੇ ਹਨ। 'ਬਇਆਲਿ' ਦੇ ਅਰਥ 'ਸੰਝ' ਕਰਨੇ ਵੀ ਮਨੋ-ਕਲਪਤ ਜਿਹੇ ਹੀ ਜਾਪਦੇ ਹਨ ਕਿਉਂਕਿ ਗੁਰਬਾਣੀ ਦੇ ਕਿਸੇ ਪਦ ਵਿਚੋਂ ਅਜਿਹੇ ਅਰਥ ਦ੍ਰਿਸ਼ਟੀ ਨਹੀਂ ਪਏ। ਇਉਂ ਪ੍ਰਤੀਤ ਹੁੰਦਾ ਹੈ ਕਿ ਇਥੇ 'ਬਇਆਲਿ' ਪਦ ਬਿਲੇ ਵਾਂਗ ਰੋਜ਼ੀ ਲਈ (ਪੇਟ ਪੂਰਤੀ) ਦਾ ਲਖਾਇਕ ਹੈ। ਸੋ ਲੋਭ ਕੁੱਤਾ ਹੈ, ਭੁੱਖ ਅਤੇ ਤਿੱਖ ਦੋ ਕੁੱਤੀਆਂ ਹਨ। ਇਹ (ਪੇਟ-ਪੂਰਤੀ ਲਈ) ਭਉਂਕਦੇ ਰਹਿੰਦੇ ਹਨ (ਭਾਵ ਇਨ੍ਹਾਂ ਦੀ ਤ੍ਰਿਪਤੀ ਨਹੀਂ ਹੁੰਦੀ)।

## ੲ) ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ॥

ਇਸ ਪੰਕਤੀ ਵਿਚ 'ਨ' ਅਖਰ ਦੇਹੁਰੀ ਦੀਪਕ ਦਾ ਪ੍ਰਤੀਕ ਹੈ। ਪਰ ਟੀਕਾਕਾਰਾਂ ਨੇ 'ਪਤਿ' ਪਦ ਦੇ ਅਰਥ ਕਈ ਤਰ੍ਹਾਂ ਨਿਰਪੂਨ ਕੀਤੇ ਹਨ—

੧) ਹੇ ਪਰਮੇਸ਼ਵਰ ਮੁਝ ਕੋ ਤੁਝ ਗੁਰੂ ਸੇ ਪਤਿ ਕੀ ਪੰਦਿ ਨ; ਲੋਕੋਂ ਮੇ ਇੱਜ਼ਤ ਕੀ ਸਿਖਯਾ ਨਹੀਂ ਮਿਲੀ। ਯਾਹੀ ਤੇ ਮੁਕਤੀ ਕੇ ਯੋਗਤਾ ਉਪਦੇਸ਼ ਬਿਨਾ ਮੁਝੇ ਲੋਗੋ ਮੇਂ ਪਤਿ ਬਢਾਨੇ ਕੇ ਹੇਤ ਕਰਣੀ ਕੀ ਕਾਰ, ਉਤਮ ਕਰਮ ਕਰਣੇ ਕੀ ਇੱਛਾ ਨਹੀਂ। [ਪੰ. ਤਾਰਾ ਸਿੰਘ ਜੀ ਨਰੋਤਮ

੨) ਹੇ ਪਤਿ ਪ੍ਰਭੂ ! ਨਾ ਮੈਂ ਤੇਰੀ ਨਸੀਹਤ ਤੇ ਤੁਰਦਾ ਹਾਂ, ਨਾਹ ਮੇਰੀ ਕਰਣੀ ਚੰਗੀ ਹੈ। [ਪ੍ਰੋ. ਸਾਹਿਬ ਸਿੰਘ ਜੀ

੩) ਨਾ ਮੈ ਪਤਿ (ਪ੍ਰਾਪਤ ਕਰਨੇ ਵਾਲੀ) ਕੋਈ ਸਿਖਯਾ ਲਈ ਹੈ, ਨਾ (ਮੈਂ ਕੋਈ) ਕਰਨੇ ਯੋਗ ਕਾਰ ਕੀਤੀ ਹੈ। [ਭਾ. ਵੀਰ ਸਿੰਘ ਜੀ

੪) ਮੈ ਨਾ ਇੱਜ਼ਤ ਲੈਣ ਵਾਲੀ ਕੋਈ ਸਿਖਿਆ ਲਈ ਹੈ ਨਾ ਕੋਈ ਕਰਨ ਯੋਗ ਕੰਮ ਕੀਤਾ ਹੈ। [ਸ਼ਬਦਾਰਥ

**ਨਿਰਣੈ**—ਉਪਰੋਕਤ ਨੰ. ੧ ਅਤੇ ੨ ਵਾਲੇ ਅਰਥਾਂ ਵਿਚ 'ਪਤਿ' ਪਦ ਨੂੰ ਸੰਬੋਧਨ ਰੂਪ ਵਿਚ ਵਿਆਖਿਆ ਗਿਆ ਹੈ ਜੋ ਕਿ ਠੀਕ ਨਹੀਂ ਜਾਪਦਾ। ਨੰ. ੩ ਵਾਲੇ ਵਿਦਵਾਨ ਸੱਜਣ ਨੇ 'ਪਤਿ' ਦੇ ਅਰਥ ਸਪਸ਼ਟ ਨਹੀਂ ਕੀਤੇ ਪ੍ਰੰਤੂ ਲਗਪਗ ਬਹੁਤੇ ਵਿਦਵਾਨਾਂ ਨੇ ਛੱਡ ਦਿੱਤੇ ਹਨ ਕਿਉਂਕਿ ਵਾਰਤਕ ਦਾ ਜੋੜ ਠੀਕ ਨਹੀਂ ਬੈਠਦਾ। ਜੇ ਗੁਰਬਾਣੀ ਦੀ ਸ਼ਬਦਾਵਲੀ ਨੂੰ ਸਾਹਮਣੇ ਰੱਖ ਕੇ 'ਪਤਿ' ਦੇ ਅਰਥਾਂ ਦਾ ਨਿਰਣਾ ਕਰੀਏ ਤਾਂ ਇਸ ਦੇ ਅਰਥ 'ਪਤਿ ਪ੍ਰਾਪਤ ਕਰਨ ਵਾਲੀ', ਕਿਸੇ ਵੀ ਪੰਕਤੀ ਵਿਚੋਂ ਨਹੀਂ ਮਿਲਦੇ ਕਿਉਂਕਿ ਇਹ ਸ਼ਬਦ ਸੰਗਿਆ (ਨਾਂਵ) ਰੂਪ ਵਿਚ ਹੈ। ਜਦੋਂ ਇਸ ਪਦ ਦੇ ਅਰਥ 'ਪਤਿ ਨਾਲ' ਜਾਂ 'ਇੱਜ਼ਤ ਨਾਲ' ਹੁੰਦੇ ਹਨ ਤਾਂ ਇਸ ਦੇ ਅੱਗੇ ਸੰਬੰਧਕੀ ਪਦ- ਕਾ, ਕੇ, ਕੀ, ਸਿਉ ਆਦਿ

ਹੁੰਦੇ ਹਨ, ਜਿਵੇਂ ਕਿ—

੧) **ਪਤਿ ਕੇ ਸਾਦ ਖਾਦਾ ਲਹੈ, ਦਾਨਾ ਕੈ ਸਿਰਿ ਦਾਨੁ॥** [ਪੰਨਾ ੧੪੭

੨) **ਮੰਨੈ ਪਤਿ ਸਿਉ ਪਰਗਟੁ ਜਾਇ॥** [ਪੰਨਾ ੩

੩) **ਅਖੀ ਕੁਦਰਤਿ, ਕੰਨੀ ਬਾਣੀ, ਮੁਖਿ ਆਖਣੁ ਸਚੁ ਨਾਮੁ॥**
**ਪਤਿ ਕਾ ਧਨੁ ਪੂਰਾ ਹੋਆ, ਲਾਗਾ ਸਹਿਜ ਧਿਆਨੁ॥** [ਪੰਨਾ ੧੧੬੮

ਜਦੋਂ 'ਪਤਿ' ਦੇ ਅਰਥ ਕੇਵਲ ਇੱਜ਼ਤ ਹੁੰਦੇ ਹਨ ਤਾਂ ਇਸ ਦੇ ਅੱਗੇ ਲੱਗੇ ਸੰਬੰਧਕੀ ਪਦ ਲਹਿ ਜਾਂਦੇ ਹਨ, ਜਿਵੇਂ—

੧) **ਤੂੰ ਮੇਰੀ ਪਤਿ ਤੂ ਹੈ, ਮੇਰਾ ਗਹਣਾ ॥** [ਪੰਨਾ ੧੮੧

੨) **ਨਾਨਕ, ਸਚੇ ਨਾਮ ਬਿਨੁ, ਸਿਰਖੁਰ ਪਤਿ ਪਾਟੀ॥** [ਪੰਨਾ ੧੨੮੭

੩) **ਨਾਨਕ, ਗੁਰ ਬਿਨੁ ਨਾਹਿ ਪਤਿ, ਪਤਿ ਵਿਣੁ ਪਾਰਿ ਨ ਪਾਇ ॥** [ਪੰਨਾ ੧੩੮

ਗੁਰਬਾਣੀ ਵਿਚ ਪਤੀ ਭਾਵ ਨੂੰ ਨਿਰੂਪਣ ਕਰਨ ਵਾਲੇ ਕਈ ਸ਼ਬਦ ਹਨ ਜਿਵੇਂ ਕੰਤੁ, ਪਿਰੁ, ਭਤਾਰੁ, ਸਹੁ, ਲਾਲਨ, ਪ੍ਰੀਤਮੁ ਖਸਮੁ ਆਦਿ ਪਰ 'ਪਤਿ' ਨਵੇਕਲਾ ਪਦ ਪਤੀ ਦੇ ਅਰਥਾਂ ਵਿਚ ਸ਼ਾਇਦ ਹੀ ਕਿਤੇ ਵਰਤਿਆ ਗਿਆ ਹੋਵੇ। ਹਾਂ, ਪ੍ਰਾਨਪਤਿ, ਪ੍ਰਾਨਪਤੀ ਆਦਿ ਜੁੜਵੇਂ ਸ਼ਬਦ ਮਿਲਦੇ ਹਨ ਜੋ ਪਰਮਾਤਮਾ ਦੇ ਲਖਾਇਕ ਹਨ ਪਰ ਕਲਾ 'ਪਤਿ' ਪਦ 'ਪਤੀ' ਦੇ ਅਰਥਾਂ ਵਿਚ ਅਜੇ ਤਕ ਦ੍ਰਿਸ਼ਟੀ ਗੋਚਰ ਨਹੀਂ ਹੋਇਆ।

ਅਸਲ ਵਿਚ 'ਪਤਿ' ਸੰਸਕ੍ਰਿਤ ਭਾਸ਼ਾ ਵਿਚ 'ਪਤੀ' ਦੇ ਅਰਥਾਂ ਨੂੰ ਪ੍ਰਗਟ ਕਰਦਾ ਹੈ ਪਰ ਪੰਜਾਬੀ ਵਿਚ ਇਹ 'ਇੱਜ਼ਤ' ਦੇ ਅਰਥਾਂ ਵਿਚ ਹੀ ਵਰਤਿਆ ਜਾਂਦਾ ਹੈ। ਇਸ ਲਈ ਇਸ ਪੰਕਤੀ ਵਿਚ ਵੀ 'ਪਤਿ' ਦੇ ਅਰਥ ਇੱਜ਼ਤ ਕਰਨੇ ਹੀ ਢੁਕਵੇਂ ਹਨ।

ਉਪ੍ਰੋਕਤ ਵਿਚਾਰ ਤੋਂ ਇਲਾਵਾ ਇਸ ਪੰਕਤੀ ਦੇ ਬਿਸਰਾਮ ਬਾਰੇ ਵੀ ਸ਼ੰਕਾ ਪ੍ਰਗਟ ਕੀਤੀ ਜਾਂਦੀ ਹੈ। 'ਗੁਰਬਾਣੀ ਪਾਠ ਦਰਸ਼ਨ' ਵਿਚ ਇਸ ਪੰਕਤੀ ਦਾ ਬਿਸਰਾਮ 'ਮੈ ਪਤ ਕੀ ਪੰਦਿ' ਮਗਰੋਂ ਦਿੱਤਾ ਹੈ ਜੋ ਕਿ ਠੀਕ ਨਹੀਂ। ਇਸ ਪੰਕਤੀ ਵਿਚ 'ਨ' ਅੱਖਰ ਦੇਹੁਰੀ ਦੀਪਕ ਹੈ। ਇਸ ਲਈ ਬਿਸਰਾਮ ਤੋਂ ਰਹਿਤ ਭਾਵ ਚਲੰਤ ਪਾਠ ਕਰਨਾ ਹੀ ਠੀਕ ਹੈ।

### ਸ) ਕੂੜੁ ਛੁਰਾ, ਮੁਠਾ ਮੁਰਦਾਰੁ॥

ਲਗਪਗ ਸਮੂਹ ਵਿਦਵਾਨਾਂ ਨੇ 'ਮੁਠਾ' ਪਦ ਦੇ ਅਰਥ 'ਠਗਿਆ ਹੋਇਆ' ਹੀ ਕੀਤੇ ਹਨ ਪਰ ਮਹਾਨ ਕੋਸ਼ ਦੇ ਕਰਤਾ ਨੇ ਇਸ ਪਦ ਦੇ ਅਰਥ 'ਦਸਤਾ' ਕੀਤੇ ਹਨ—

'ਝੂਠ ਛੁਰਾ ਹੈ, ਉਸਦਾ ਦਸਤਾ ਹਮਾਰਖੋਰੀ ਹੈ'।

**ਨਿਰਣੈ—**ਆਮ ਪੰਜਾਬੀ ਬੋਲਚਾਲ ਅਨੁਸਾਰ 'ਮੁਠਾ' ਦੇ ਅਰਥ 'ਦਸਤਾ' ਹੀ ਹਨ ਪਰ ਗੁਰਬਾਣੀ ਦੀ ਸ਼ਬਦਾਵਲੀ ਵਿਚ ਇਸ ਸ਼ਬਦ ਦੇ ਅਰਥ 'ਠਗਿਆ ਹੋਇਆ, ਲੁਟਿਆ ਗਿਆ' ਹੀ ਠੀਕ ਹਨ, ਜਿਵੇਂ ਕਿ—

੧) **ਮੁਠਾ ਆਪਿ, ਮੁਹਾਏ ਸਾਥੈ॥** [ਪੰਨਾ ੧੪੦

੨) **ਨਾਨਕ, ਮੁਠੇ ਜਾਹਿ, ਨਾਹੀ ਮਨਿ ਸੋਇ॥** [ਪੰਨਾ ੧੪੪

੩) **ਮੁਠੀ ਧੰਧੈ ਚੋਰਿ, ਮਹਲੁ ਨ ਪਾਈਐ॥** [ਪੰਨਾ ੧੪੬

੪) **ਮੁਠੜੇ ਸੇਈ ਸਾਥ, ਜਿਨੀ ਸਚੁ ਨ ਲਦਿਆ॥** [ਪੰਨਾ ੩੧੯

ਇਸ ਲਈ ਇਸ ਪੰਕਤੀ ਦੇ ਅਰਥ ਹਨ—'(ਮੇਰੇ ਕੋਲ) ਕੂੜ ਰੂਪ ਛੁਰਾ ਹੈ (ਅਤੇ ਉਸ ਛੁਰੇ ਨਾਲ) ਠਗਿਆ ਹੋਇਆ ਮੁਰਦਾਰ (ਅਭੱਖ ਪਦਾਰਥ ਮੈਂ ਖਾਂਦਾ ਹਾਂ)।

## ਸਾਰੰਸ਼ ਅਤੇ ਸਿਧਾਂਤ

'ਧਾਣਕ ਰੂਪਿ ਰਹਾ ਕਰਤਾਰ' ਦੀ ਪੰਕਤੀ ਨੂੰ ਮੁਖ ਰੱਖ ਕੇ ਸਾਖੀਕਾਰਾਂ ਨੇ ਇਹ ਸਾਖੀ ਘੜ

ਦਿੱਤੀ ਹੈ ਕਿ ਗੁਰੂ ਸਾਹਿਬ ਨੇ ਸਿੱਖੀ ਪਰਖਣ ਵਾਸਤੇ ਭਿਆਨਕ ਜਿਹਾ ਰੂਪ ਧਾਰਨ ਕੀਤਾ ਪਰ ਅਜਿਹੀ ਖੇਡ ਗੁਰਮਤਿ ਦੇ ਅਨੁਕੂਲ ਨਹੀਂ ਜਾਪਦੀ। ਅਸਲ ਵਿਚ ਇਸ ਸ਼ਬਦ ਰਾਹੀਂ ਜਗਿਆਸੂ ਨੂੰ ਅਕਾਲ ਪੁਰਖ ਅੱਗੇ ਬੇਨਤੀ ਕਰਨ ਦਾ ਵੱਲ ਦਸਿਆ ਹੈ, ਸਭ ਤੋਂ ਵੱਡੀ ਗੱਲ ਇਹ ਕਿ ਸਿੱਖ ਦਾ ਵਿਸ਼ਵਾਸ਼ ਕਾਇਮ ਰਹੇ। ਉਹ ਕਰਤਾਰ ਅੱਗੇ ਇਉਂ ਜੋਦੜੀ ਕਰਦਾ ਰਹੇ—

**ਤੇਰਾ ਏਕੁ ਨਾਮੁ ਤਾਰੇ ਸੰਸਾਰੁ॥ ਮੈ ਏਹਾ ਆਸ ਏਹੋ ਆਧਾਰੁ॥**

ਭਾਵ ਅਜਿਹਾ ਨਾ ਹੋਵੇ ਕਿ ਮਨੁਖ ਆਪਣੇ ਕੁਕਰਮਾਂ ਵੱਲ ਵੇਖ ਕੇ ਇਹ ਆਸ ਛੱਡ ਦੇਵੇ ਕਿ ਉਸ ਦਾ ਕਦੇ ਵੀ ਉਧਾਰ ਨਹੀਂ ਹੋ ਸਕਦਾ। ਇਹੋ ਜਿਹੀ ਵਿਚਾਰ ਸਿੱਖ ਨੂੰ ਰਸਾਤਲ ਵਿਚ ਲੈ ਜਾਂਦੀ ਹੈ। ਆਪਣੇ ਪਾਪਾਂ ਕੁਕਰਮਾਂ ਨੂੰ ਸਾਹਮਣੇ ਰੱਖ ਕੇ ਜੇ ਜੀਵ ਰੱਬੀ ਹਜ਼ੂਰੀ ਵਿਚ ਇਉਂ ਪੁਕਾਰ ਕਰੇ— 'ਮੈ ਕੀਤਾ ਨ ਜਾਤਾ ਹਰਾਮਖੋਰ॥ ਹਉ ਕਿਆ ਮੁਹ ਦੇਸਾ ਦੁਸਟ ਚੋਰੁ॥ ਫਿਰ, ਕੋਟਿ ਖਤੇ ਖਿਨ ਬਖਸਣਹਾਰਾ' ਦਿਆਲੂ ਪ੍ਰਭੂ ਆਪਣੀ ਦਇਆ ਕਰਕੇ ਜੀਵ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ। ਗੁਰਮਤਿ ਸਿਧਾਂਤ ਇਹ ਹੈ ਕਿ ਜੀਵ ਆਪਣੇ ਕੀਤੇ ਕੁਕਰਮਾਂ ਦਾ ਪ੍ਰਾਸਚਿਤ ਕਰੇ। ਉਨ੍ਹਾਂ ਨੂੰ ਛੁਪਾਵੇ ਨਹੀਂ, ਸਾਈਂ ਅੱਗੇ ਸਦਾ ਪ੍ਰਗਟ ਕਰਦਾ ਰਹੇ। ਸਹਿਜੇ ਸਹਿਜੇ ਕੁਕਰਮਾਂ ਵੱਲੋਂ ਸੁਤੇ ਹੀ ਸੁਰਤਿ ਮੁੜ ਜਾਂਦੀ ਹੈ ਅਤੇ ਸਾਈਂ ਦੇ ਸਿਮਰਨ ਨਾਲ ਜੁੜ ਜਾਂਦੀ ਹੈ।

**ਸਿਰੀਰਾਗ ਮਹਲਾ ੧, ਘਰੁ ੪॥ ਏਕਾ ਸੁਰਤਿ, ਜੇਤੇ ਹੈ ਜੀਅ॥ ਸੁਰਤਿ ਵਿਹੂਣਾ ਕੋਇ ਨ ਕੀਅ॥ ਜੇਹੀ ਸੁਰਤਿ, ਤੇਹਾ ਤਿਨ ਰਾਹੁ॥ ਲੇਖਾ ਇਕੋ, ਆਵਹੁ ਜਾਹੁ॥੧॥ ਕਾਹੇ, ਜੀਅ! ਕਰਹਿ ਚਤੁਰਾਈ॥ ਲੇਵੈ ਦੇਵੈ, ਢਿਲ ਨ ਪਾਈ॥੧॥ਰਹਾਉ॥ ਤੇਰੇ ਜੀਅ, ਜੀਆ ਕਾ ਤੋਹਿ॥ ਕਿਤ ਕਉ, ਸਾਹਿਬ! ਆਵਹਿ ਰੋਹਿ॥ ਤੂ ਓਨਾ ਕਾ, ਤੇਰੇ ਓਹਿ॥੨॥ ਅਸੀ ਬੋਲਵਿਗਾੜ, ਵਿਗਾੜਹ ਬੋਲ॥ ਤੂ ਨਦਰੀ ਅੰਦਰਿ, ਤੋਲਹਿ ਤੋਲ॥ ਜਹ ਕਰਣੀ, ਤਹ ਪੂਰੀ ਮਤਿ॥ ਕਰਣੀ ਬਾਝਹੁ, ਘਟੇ ਘਟਿ॥੩॥ ਪ੍ਰਣਵਤਿ ਨਾਨਕ, ਗਿਆਨੀ ਕੈਸਾ ਹੋਇ॥ ਆਪੁ ਪਛਾਣੈ, ਬੂਝੈ ਸੋਇ॥ ਗੁਰ ਪਰਸਾਦਿ ਕਰੇ ਬੀਚਾਰੁ॥ ਸੋ ਗਿਆਨੀ, ਦਰਗਹ ਪਰਵਾਣੁ॥੪॥੩੦॥**

## ਉਚਾਰਨ ਸੇਧ

**ਬਿੰਦੀ ਸਹਿਤ**—ਹੈਂ, ਕਰਹਿਂ, ਜੀਆਂ, ਆਵਹਿਂ, ਅਸੀਂ, ਵਿਗਾੜਹਂ, ਤੋਲਹਿਂ, ਬਾਝਹੁਂ।

**ਫੁਟਕਲ**—੧) 'ਜੀਅ' ਦਾ ਉਚਾਰਨ 'ਜੀਆ' ਕਰਨਾ ਅਸ਼ੁੱਧ ਹੈ।

੨) ਜਦੋਂ ਉਤਮ ਪੁਰਖ ਬਹੁ-ਵਚਨ ਹੋਵੇ ਤਾਂ ਇਸ ਦੀ ਸਮਾਨ ਵਰਤਮਾਨ ਕਿਰਿਆ ਦਾ 'ਹ' ਮੁਕਤਾ ਹੁੰਦਾ ਹੈ। ਇਸੇ ਨੇਮ ਅਨੁਸਾਰ 'ਵਿਗਾੜਹ' ਦਾ 'ਹ' ਮੁਕਤਾ ਹੈ; ਜਿਵੇਂ—

**ਹਮ ਭੂਲਿ ਵਿਗਾੜਹ ਦਿਨਸੁ ਰਾਤਿ, ਹਰਿ ਲਾਜ ਰਖਾਏ॥**

(੩) 'ਰੋਹਿ' ਤੇ 'ਓਹਿ' ਨੂੰ 'ਰੋਹੇ' ਅਤੇ 'ਓਹੇ' ਪੜ੍ਹਨਾ ਅਸ਼ੁੱਧ ਹੈ। 'ਰੋਹਿ' ਵਿਚ ਸਿਹਾਰੀ ਕਾਰਕ ਰੂਪ ਹੋਣ ਕਰਕੇ 'ਵਿਚ' ਦੇ ਅਰਥ ਦਿੰਦੀ ਹੈ ਤੇ 'ਓਹਿ' ਸ਼ਬਦ ਦੀ ਸਿਹਾਰੀ ਬਹੁਵਚਨ ਦੀ ਸੂਚਕ ਹੈ। ਇਹ ਸ਼ਬਦਾਂਤਕ ਲਗਾਂ ਮਾਤਰਾਂ ਦੇ ਨੇਮਾਂ ਅਨੁਸਾਰ ਹੈ।

**ਪਦ ਅਰਥ**—ਸੁਰਤਿ-ਸੁਣਨ, ਸਮਝਣ ਤੇ ਧਿਆਨ ਵਾਲੀ ਸੋਝੀ (ਸ਼ਕਤੀ)। ਕੀਅ-ਕੀਤਾ। ਚਤੁਰਾਈ-ਚਲਾਕੀ। ਰੋਹਿ-ਗੁੱਸੇ ਵਿਚ। ਬੋਲਵਿਗਾੜ-(ਸਮਾਸੀ ਸ਼ਬਦ) ਅਯੋਗ (ਅਢੁਕਵੇਂ) ਬੋਲ ਬੋਲਣ ਵਾਲੇ, ਬੜਬੋਲੇ। ਕਰਣੀ-ਸੁਚੱਜੀ ਰਹਿਣੀ ਬਹਿਣੀ ਵਾਲੀ ਕਿਰਿਆ, ਆਚਰਣਕ ਉਚਤਾਈ।

ਘਟੇ ਘਟਿ-ਘਟ ਹੀ ਘਟ (ਭਾਵ ਘਟੀਆ)। ਪ੍ਰਣਵਤਿ-ਆਖਦਾ ਹੈ।

**ਅਰਥ**—(ਪਰਮਾਤਮਾ ਨੇ ਸੰਸਾਰ ਵਿਚ) ਜਿਤਨੇ (ਵੀ) ਜੀਵ (ਪੈਦਾ ਕੀਤੇ ਹਨ, ਸਭ ਦੇ ਅੰਦਰ) ਇਕ (ਸੂਝ ਬੂਝ ਵਾਲੀ) ਸੋਝੀ (ਪਾਈ ਹੈ)। (ਅਜਿਹੀ) ਸੋਝੀ ਤੋਂ ਸੱਖਣਾ ਕੋਈ (ਜੀਵ ਵੀ ਪੈਦਾ) ਨਹੀਂ ਕੀਤਾ। (ਹਾਂ,) ਜਿਹੋ ਜਿਹੀ (ਉਸ) ਸੂਝ (ਦੀ ਜੀਵ ਵਰਤੋਂ ਕਰਦੇ ਹਨ) ਉਹੋ ਜਿਹਾ (ਭਾਵ ਉਸ ਸੋਝੀ ਅਨੁਸਾਰ ਹੀ) ਉਨ੍ਹਾਂ ਦਾ (ਜੀਵਨ) ਰਸਤਾ ਬਣ ਜਾਂਦਾ ਹੈ। (ਜਿਵੇਂ ਸੁਰਤਿ ਨਿਸਚਿਤ ਨੇਮ ਅਨੁਸਾਰ ਦਿੱਤੀ ਹੈ, ਤਿਵੇਂ ਜੀਆਂ ਦੇ ਕਰਮਾਂ ਦਾ) ਹਿਸਾਬ-ਕਿਤਾਬ (ਰਖਣ ਲਈ ਵੀ ਪ੍ਰਭੂ ਦਾ) ਇਕੋ (ਨੇਮ ਹੈ ਜਿਸ ਅਨੁਸਾਰ ਜੀਆਂ ਦੇ) ਆਉਣ ਜਾਣ (ਭਾਵ ਜੰਮਣ ਮਰਨ ਵਾਲਾ ਚੱਕਰ ਚਲਦਾ ਰਹਿੰਦਾ ਹੈ)।੧।

ਹੇ ਜੀਵ ! (ਜਦੋਂ ਸੰਸਾਰ ਬਾਰੇ ਕਰਤਾਰ ਦੇ ਨੇਮ ਨਿਸਚਿਤ ਹਨ ਫਿਰ) ਕਿਸ ਲਈ (ਤੂੰ ਜਾਣ ਬੁਝ ਕੇ) ਚਲਾਕੀ ਕਰਦਾ ਹੈਂ, (ਉਹ ਸਿਰਜਣਹਾਰ ਆਪ ਹੀ ਜੀਆਂ ਨੂੰ ਸੋਝੀ ਤੇ ਹੋਰ ਪਦਾਰਥ ਆਦਿ) ਦੇਂਦਾ (ਅਤੇ ਖਸ ਵੀ) ਲੈਂਦਾ ਹੈ। (ਉਹ ਅਜਿਹਾ ਕਰਨ ਲਈ ਭਾਵ) ਲੈਣ ਦੇਣ ਵਿਚ ਰਤਾ ਭਰ ਵੀ ਢਿੱਲ ਨਹੀਂ ਕਰਦਾ।੧। ਰਹਾਉ।

(ਹੇ ਸਾਹਿਬਾ !) ਤੇਰੇ (ਹੀ ਪੈਦਾ ਕੀਤੇ ਹੋਏ ਸਾਰੇ) ਜੀਵ ਹਨ (ਅਤੇ) ਤੂੰ ਆਪ ਹੀ (ਉਨ੍ਹਾਂ) ਜੀਆਂ ਦਾ (ਮਾਲਕ) ਹੈਂ। (ਹੇ ਸਾਹਿਬਾ ! ਇਨ੍ਹਾਂ ਜੀਆਂ ਦੇ ਖੋਟੇ ਕਰਮ ਵੇਖ ਕੇ ਫਿਰ ਤੂੰ) ਕਿਸ ਲਈ ਗੁੱਸੇ ਵਿਚ ਆਉਂਦਾ ਹੈਂ?। (ਹੇ ਮੇਰੇ) ਮਾਲਕ ! ਜੇ (ਤੂੰ) ਗੁੱਸੇ ਵਿਚ ਆਵੇਂ (ਫਿਰ ਭੀ) ਤੂੰ ਉਨ੍ਹਾਂ (ਜੀਆਂ) ਦਾ (ਮਾਲਕ ਹੈਂ ਅਤੇ) ਉਹ (ਜੀਵ) ਤੇਰੇ (ਹੀ ਆਸਰੇ ਹਨ)।੨।

(ਹੁਣ ਜੀਆਂ ਤੇ ਤਰਸ ਵਿਚ ਆ ਕੇ ਗੁਰੂ ਸਾਹਿਬ ਕਰਤਾ ਪੁਰਖ ਅੱਗੇ ਬੇਨਤੀ ਕਰਦੇ ਹਨ, ਹੇ ਸਾਹਿਬ !) ਅਸੀਂ ਬੜਬੋਲੇ (ਜੀਵ ਹਾਂ ਅਤੇ) ਬੋਲਾਂ ਨੂੰ ਵਿਗਾੜਦੇ ਰਹਿੰਦੇ ਹਾਂ (ਭਾਵ ਅਸੀਂ ਵਾਧੂ, ਅਢੁਕਵੇਂ, ਊਲ ਜਲੂਲ, ਹੰਕਾਰ ਭਰੇ ਬੋਲ ਬੋਲਦੇ ਰਹਿੰਦੇ ਹਾਂ; ਸਾਨੂੰ ਬੋਲਣ ਦਾ ਚੱਜ ਨਹੀਂ, ਪਰ ਹੇ ਪ੍ਰਭੂ ! ਫਿਰ ਵੀ) ਤੂੰ (ਸਾਡੇ ਵਿਗਾੜੇ ਹੋਏ ਬੋਲਾਂ ਦਾ) ਤੋਲ (ਆਪਣੀ ਮਿਹਰ ਦੀ) ਨਜ਼ਰ ਅੰਦਰ ਤੋਲਦਾ ਹੈਂ (ਭਾਵ ਤੂੰ ਦਿਆਲੂ ਹੈਂ)। (ਹੇ ਸਾਹਿਬ ! ਤੇਰਾ ਇਹ ਨੇਮ ਹੈ ਕਿ) ਜਿਥੇ (ਭਾਵ ਜਿਸ ਹਿਰਦੇ ਵਿਚ) ਆਚਰਣਕ ਉਚਤਾਈ (ਹੋਵੇ) ਉਥੇ (ਭਾਵ ਉਸ ਹਿਰਦੇ ਅੰਦਰ) ਪੂਰੀ ਮਤਿ (ਭਾਵ ਅਕਲ ਸੋਝੀ ਹੁੰਦੀ ਹੈ)। ਸੁਚੱਜੀ ਰਹਿਣੀ-ਬਹਿਣੀ ਵਾਲੀ ਕਿਰਿਆ (ਕਰਤੂਤ) ਤੋਂ ਬਿਨਾ (ਮਨੁੱਖੀ ਮਤਿ) ਘਟੇ ਘਟ (ਭਾਵ ਘਟੀਆ, ਅਧੂਰੀ) ਹੁੰਦੀ ਹੈ।੩।

ਨਾਨਕ (ਗੁਰੂ ਜੀ) ਆਖਦੇ ਹਨ ਕਿ ਗਿਆਨਵਾਨ ਪੁਰਸ਼ ਕਿਹੋ ਜਿਹਾ ਹੁੰਦਾ ਹੈ ? (ਭਾਵ ਉਸ ਦੀ ਕੀ ਨਿਸ਼ਾਨੀ ਹੈ ?)। (ਉਤਰ ਇਹ ਹੈ ਕਿ ਉਹ) ਆਪਣਾ ਆਪ (ਭਾਵ ਆਪਣਾ ਮੂਲ, ਅਸਲਾ) ਪਛਾਣਦਾ ਹੈ (ਅਤੇ) ਉਸ (ਪ੍ਰਭੂ) ਨੂੰ (ਅੰਤਰ ਆਤਮੇ) ਲੱਖ ਲੈਂਦਾ ਹੈ। (ਫਿਰ) ਗੁਰੂ ਦੀ ਕਿਰਪਾ ਨਾਲ (ਉਹ ਮਾਲਕ ਦੇ ਗੁਣਾਂ, ਸਿਫਤਾਂ ਦਾ) ਵਿਚਾਰ ਕਰਦਾ ਹੈ, ਉਹ ਗਿਆਨਵਾਨ (ਪੁਰਸ਼) ਰੱਬੀ-ਦਰਗਾਹ ਵਿਚ ਪਰਵਾਣ (ਪ੍ਰਮਾਣੀਕ ਮੰਨਿਆ ਜਾਂਦਾ ਹੈ)।੪।੩੦।

## ਅਰਥ ਭੇਦ ਅਤੇ ਨਿਰਣੇ

**ਏਕਾ ਸੁਰਤਿ, ਜੇਤੇ ਹੈ ਜੀਅ॥ ਸੁਰਤਿ ਵਿਹੂਣਾ, ਕੋਇ ਨ ਕੀਅ॥**
**ਜੇਹੀ ਸੁਰਤਿ, ਤੇਹਾ ਤਿਨ ਰਾਹੁ॥ ਲੇਖਾ ਇਕੋ, ਆਵਹੁ ਜਾਹੁ॥**

ਇਨ੍ਹਾਂ ਪੰਕਤੀਆਂ ਵਿਚ 'ਏਕਾ ਸੁਰਤਿ' ਅਤੇ 'ਲੇਖਾ ਇਕੋ' ਦੇ ਅਰਥਾਂ ਵਿਚ ਵਿਦਵਾਨਾਂ ਨੇ ਅੰਤਰਾ ਪਾ ਦਿੱਤਾ ਹੈ—

੧) ਹੇ ਪਰਮੇਸੁਰ, ਜੇਤੇ ਆਪ ਦੇ ਰਚੇ ਜੀਵ ਹੈਂ, ਸਭ ਮੋ ਏਕਾ ਸੁਰਤਿ, ਤੁਲਯ ਹੀ ਹੰਕਾਰ ਵਾਲੀ ਬੁਧੀ ਹੈ। ਵੈਸੀ ਬੁਧੀ ਸੇ ਹੀਨ ਆਪ ਨੇ ਕੋਈ ਜੀਵ ਨਹੀਂ ਰਚਿਆ। ਪੁਨਾ ਜੈਸੀ ਆਪ ਨੇ ਜੀਵੋਂ ਕੀ ਬੁੱਧੀ ਰਚੀ ਹੈ, ਤੈਸਾ ਹੀ ਤਿਨ ਕੋ ਚਲਨੇ ਹੇਤ ਵਿਖਯ ਰੂਪ ਮਾਰਗ ਰਚਾ। ਅਰ

ਲੇਖਾ ਏਕੋ, ਲੇਖਾ ਲੇਣੇ ਵਾਲਾ ਤੂੰ ਏਕ ਹੈਂ, ਤੇਰੇ ਹੁਕਮ ਕੇ ਅੰਤਰ ਕੁਮਤਿ ਮੋਂ ਪਰੇ ਜੀਵ ਆਵਹੁ ਜਾਹੁ, ਆਵੇ ਜਾਵੇਂ ਹੈਂ ਭਾਵ ਜਨਮੇ ਮਰੇ ਹੈਂ। [ਪੰ. ਤਾਰਾ ਸਿੰਘ ਜੀ ਨਰੋਤਮ

੨) ਹੇ ਪ੍ਰਭ ਜੀ ਜਿਤਨੇ ਜੀਵ ਸੰਸਾਰ ਮੈਂ ਹੈਂ ਸਭਨੋ ਕੀ (ਸੁਰਤਿ) ਖਬਰ ਏਕ ਤੇਰੇ ਕੋ ਹੈ ਕਯੋਂਕਿ ਐਸਾ ਤੈ ਨੇ ਕੋਈ ਨਹੀਂ ਰਚਾ ਹੈ ਜਿਸ ਕੀ ਤੇਰੇ ਕੋ ਖਬਰ ਨਹੀਂ ਹੈ। ਜੈਸੀ ਜੀਵਾਂ ਮੈਂ (ਸੁਰਿਤ) ਗਯਾਤ ਰਖਤਾ ਹੈਂ ਤੈਸਾ ਹੀ ਤਿਨ ਜੀਵੋਂ ਕਾ (ਰਾਹੁ) ਚਲਨ ਹੈ। ਸਭਨੋਂ ਕਾ ਲੇਖਾ ਇਕੋ ਤੂੰ ਹੀ ਸਮਝਦਾ ਹੈਂ ਜੀਵ ਅਪਨੇ ਕਰਮਾਂਨੁਸਾਰ (ਆਵਹੁ ਜਾਹੁ) ਜਨਮਤੇ ਔਰ ਮਰਤੇ ਹੈਂ। [ਫਰੀਦਕੋਟ ਸਟੀਕ-੧

੩) ਜਿਤਨੇ ਜੀਵ ਹਨ, ਉਨ੍ਹਾਂ ਅੰਦਰ ਅਪਣਤ ਦੀ ਸੋਝੀ ਇਕੋ ਹੈ। ਇਸ ਸੋਝੀ ਤੋਂ ਬਿਨਾਂ ਕੋਈ ਨਹੀਂ ਬਣਾਇਆ ਗਿਆ। ਜਿਸ ਤਰ੍ਹਾਂ ਦੀ ਕਿਸੇ ਦੀ ਸੋਝੀ ਹੁੰਦੀ ਹੈ (ਉਚੀ ਬਿਰਤੀ ਵਾਲੀ ਜਾਂ ਨੀਵੀਂ ਤਰ੍ਹਾਂ ਦੀ) ਉਸੇ ਤਰ੍ਹਾਂ ਉਸ ਦੀ ਰਹਿਣੀ ਬਹਿਣੀ ਹੁੰਦੀ ਹੈ। ਇਸ ਰਹਿਣੀ ਨੂੰ ਇਕੋ ਹਿਸਾਬ ਨਾਲ ਮਾਪ ਕੇ ਮਨੁੱਖ ਨੂੰ ਆਵਾਗਉਣ ਦੇ ਗੇੜ ਵਿਚ ਭੇਜਿਆ ਜਾਂਦਾ ਹੈ। [ਸ਼ਬਦਾਰਥ

**ਨਿਰਣੈ**—'ਸੰਥਯਾ ਪੋਥੀ' ਦੇ ਕਰਤਾ ਨੇ ਉਕਤ ਪੰਕਤੀ ਦੀ ਵਿਆਖਿਆ ਬੜੇ ਵਿਸਥਾਰ ਨਾਲ ਕੀਤੀ ਹੈ ਪਰ ਵਿਆਖਿਆ ਦੇ ਕੁਝ ਤੱਤ ਤਾਂ ਪੁਰਾਤਨ ਟੀਕਿਆਂ ਤੇ ਆਧਾਰਤ ਹਨ ਅਤੇ ਕੁਝ ਆਪ ਜੀ ਦੀ ਸੁੰਦਰ ਬੁੱਧੀ ਦਾ ਚਮਤਕਾਰ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਵਿਚ ਵਰਤੇ ਹੋਏ ਸ਼ਬਦ ਸੌਖੇ ਹਨ ਪਰ ਉਨ੍ਹਾਂ ਦੇ ਗੂੜ੍ਹੇ ਭਾਵਾਂ ਨੂੰ ਸਮਝਣ ਲਈ ਵਿਦਿਆ ਦਾ ਬਲ ਐਨਾ ਕਾਰਗਰ ਸਾਬਤ ਨਹੀਂ ਹੁੰਦਾ ਜਿਤਨਾ ਕਿ ਉਹ ਉਲਝਣ ਵਿਚ ਫਸਾਉਣ ਦਾ ਕਾਰਨ ਬਣ ਜਾਂਦਾ ਹੈ। ਹਾਂ, ਸਤਿਗੁਰੂ ਜੀ ਆਪਣੀ ਕਿਰਪਾ-ਦ੍ਰਿਸ਼ਟੀ ਨਾਲ ਜੇ ਕਿਸੇ ਜੀਵ ਨੂੰ ਆਪਣੀ ਰਮਜ਼ ਆਪ ਬੁਝਾ ਦੇਣ ਤਾਂ ਸਹਜੇ ਹੀ ਉਸ ਦੇ ਅਨੁਭਵ ਵਿਚ ਉਸ ਸੋਝੀ ਦਾ ਪ੍ਰਕਾਸ਼ ਹੋ ਜਾਂਦਾ ਹੈ। ਇਨ੍ਹਾਂ ਪੰਕਤੀਆਂ ਵਿਚ 'ਸੁਰਤਿ' ਦਾ ਅਰਥ 'ਖ਼ਬਰ ਸਾਰ ਲੈਣਾ' ਨਹੀਂ। ਅਤੇ ਇਸ ਦੇ ਅਰਥ 'ਹੰਕਾਰ, ਮੈਂ-ਮੇਰੀ, ਅਪਣਿਅਤ ਵਾਲੀ ਸੋਝੀ' ਆਦਿ ਕਰਨੇ ਵੀ ਠੀਕ ਨਹੀਂ। ਇਸੇ ਤਰ੍ਹਾਂ 'ਲੇਖਾ ਇਕੋ' ਦੇ ਅਰਥ 'ਲੇਖਾ ਲੇਣੇ ਵਾਲਾ ਤੂੰ ਏਕ ਹੈਂ', 'ਸਭਨੋ ਕਾ ਲੇਖਾ ਇਕੋ ਤੂੰ ਹੀ ਸਮਝਦਾ ਹੈਂ' ਕਰਨੇ ਠੀਕ ਨਹੀਂ, ਕਿਉਂਕਿ ਪ੍ਰਭੂ ਨੇ ਨੇਮ ਸਥਾਪਤ ਕੀਤੇ ਹੋਏ ਹਨ ਜਿਨ੍ਹਾਂ ਦੇ ਅਧਾਰ ਉਤੇ ਲੇਖੇ ਦਾ ਨਿਬੇੜਾ ਹੁੰਦਾ ਹੈ।

ਕਰਤਾ ਪੁਰਖ ਨੇ ਸੰਸਾਰ ਵਿਚ ਜਿੰਨੇ ਵੀ ਜੀਵ ਪੈਦਾ ਕੀਤੇ ਹਨ, ਸਭ ਦੇ ਅੰਦਰ ਇਕ ਸੁਰਤਿ ਦਾ ਖਾਨਾ ਵੀ ਰੱਖਿਆ ਹੈ ਅਤੇ ਉਸ ਸੁਰਤਿ ਨਾਲ ਹੀ ਸਾਰੀ ਜੀਵਨ-ਖੇਡ ਹੈ। ਜੇ ਉਹ ਸੁਰਤਿ ਵਿਗੜ ਜਾਏ ਤਾਂ ਸਾਰੀ ਜੀਵਨ-ਖੇਡ ਵਿਗੜ ਜਾਂਦੀ ਹੈ ਅਤੇ ਜੇ ਇਹ ਸਿਧੀ (ਸਵਰੀ) ਰਹੇ ਤਾਂ ਸਭ ਕੁਝ ਸੂਤ ਆ ਜਾਂਦਾ ਹੈ। ਸੋ ਇਨ੍ਹਾਂ ਪੰਕਤੀਆਂ ਦਾ ਭਾਵ ਇਹੋ ਹੀ ਹੈ ਕਿ ਵਾਹਿਗੁਰੂ ਨੇ ਜੀਆਂ ਨੂੰ ਜਨਮ ਦੇ ਕੇ ਜਦੋਂ ਸੰਸਾਰ ਵਿਚ ਭੇਜਿਆ ਤਾਂ ਸਭ ਨੂੰ (ਸਮਝਣ ਵਾਲੀ) ਸੁਰਤਿ ਬਖਸ਼ਿਸ਼ ਕੀਤੀ ਪਰ ਜਿਨ੍ਹਾਂ ਨੇ ਇਸ ਸੁਰਤਿ ਦੀ ਅਯੋਗ ਵਰਤੋਂ ਕੀਤੀ, ਉਨ੍ਹਾਂ ਦਾ ਰੱਬੀ-ਨੇਮ ਅਨੁਸਾਰ, ਆਵਾਗਉਣ ਦਾ ਚੱਕਰ ਚੱਲ ਪਿਆ। ਗੁਰਦੇਵ ਜੀ ਦਾ ਹੋਰ ਪਵਿੱਤ੍ਰ ਫੁਰਮਾਨ ਹੈ—

**ਸਾਕਤ ਨਰਿ ਸਬਦਿ ਸੁਰਤਿ ਕਿਉ ਪਾਈਐ ॥**
**ਸਬਦ ਸੁਰਤਿ ਬਿਨੁ ਆਈਐ ਜਾਈਐ ॥** [ਪੰਨਾ ੧੦੪੨

ਭਾਵ ਸਾਰੇ ਜੀਵ ਜੰਮਦੇ ਮਰਦੇ ਹਨ। ਜਿਵੇਂ ਇਹ ਨੇਮ ਸਭ ਤੇ ਲਾਗੂ ਹੈ, ਇਸੇ ਤਰ੍ਹਾਂ ਲੇਖੇ ਦਾ ਵੀ ਇਹ ਨੇਮ ਨਿਸਚਤ ਹੈ।

## ਸਾਰੰਸ਼ ਅਤੇ ਸਿਧਾਂਤ

ਜੀਵ ਆਪਣੀ ਸੁਰਤਿ ਦੇ ਪਿਛੇ ਲਗ ਕੇ ਚਤੁਰਾਈਆਂ ਕਰਦਾ ਹੈ ਜਿਸ ਕਾਰਨ ਇਹ ਸਾਂਈਂ ਦੀ ਸ਼ਕਤੀ ਤੋਂ ਅਗਿਆਤ ਰਹਿੰਦਾ ਹੈ। ਸਾਂਈਂ ਨੇ ਸਭ ਜੀਆਂ ਨੂੰ ਬਿਨਾਂ ਵਿਤਕਰੇ, ਸੁਣਨ, ਸਮਝਣ ਤੇ

ਮੰਨਣ ਵਾਲੀ ਸੁਰਤ ਦਿੱਤੀ ਹੋਈ ਹੈ। ਇਸ ਦੀ ਯੋਗ ਅਤੇ ਅਯੋਗ ਵਰਤੋਂ ਕਰਨ ਦਾ ਜੀਵ ਆਪ ਜ਼ਿੰਮੇਵਾਰ ਹੈ, ਕਿਉਂਕਿ ਕਰਮ ਕਰਨ ਵਿਚ ਜੀਵ ਨੂੰ ਸੁਤੰਤਰਤਾ ਪ੍ਰਾਪਤ ਹੈ। ਸੁਰਤ ਉਤੇ ਸੰਗਤ, ਕੁਸੰਗਤ ਦੀ ਰੰਗਤ ਚੜ੍ਹਦੀ ਹੈ, ਪਰ ਜੀਵ ਸਰੀਰ ਨੂੰ ਵਿਸ਼ੇ ਵਿਕਾਰਾਂ ਤੋਂ ਅਛੂਹ ਰੱਖ ਕੇ ਆਪਣੀ ਸੁਰਤ ਨੂੰ ਉਚਾ ਰਖ ਸਕਦਾ ਹੈ। ਗੁਰੂ ਬਾਬਾ ਜੀ ਨੇ ਰਾਮਕਲੀ ਰਾਗ ਵਿਚ ਨਿਜੀ-ਸੁਰਤ ਨੂੰ ਪ੍ਰਭੂ ਦੀ ਸਰਬ-ਵਿਆਪੀ ਸੁਰਤਿ ਵਿਚ ਲੀਨ ਕਰਨ ਦਾ ਅਤਿ ਸੁੰਦਰ ਉਪਦੇਸ਼ ਦਿੱਤਾ ਹੈ—

**ਸੁਰਤੀ ਸੁਰਤਿ ਰਲਾਈਐ ਏਤੁ॥ ਤਨੁ ਕਰਿ ਤੁਲਹਾ, ਲੰਘਹਿ ਜੇਤੁ॥** [ਪੰਨਾ ੮੭੮

ਜਿਵੇਂ ਪ੍ਰਭੂ ਨੇ ਸਾਰੇ ਜੀਵਾਂ ਨੂੰ ਬਿਨਾਂ ਵਿਤਕਰੇ ਇਕੋ ਸੁਰਤ ਬਖ਼ਸ਼ੀ ਹੈ ਤਿਵੇਂ ਸਭ ਜੀਆਂ ਦੇ ਕਰਮਾਂ ਦੀ ਪੜਤਾਲ ਕਰਨ ਵੇਲੇ ਵੀ ਆਪਣਾ ਨਿਆਉਂ ਰੂਪੀ ਇਕੋ ਨੇਮ ਨਿਸਚਿਤ ਕੀਤਾ ਹੈ। ਅਸਲ ਵਿਚ ਸੁਰਤ ਭਾਵੇਂ ਪ੍ਰਭੂ ਦੀ ਹੀ ਦਿੱਤੀ ਹੋਈ ਹੈ ਪਰ ਨਾਲ ਹੀ ਸੁਰਤਿ ਨੂੰ ਕਰਮ-ਖੇਤਰ ਵਿਚ ਸ਼ੁਭ ਕਰਣੀ ਦੀ ਕਾਰ ਕਰਨੀ ਵੀ ਸਉਂਪੀ ਹੋਈ ਹੈ। ਜਿਹੜਾ ਮਨੁੱਖ ਇਸ ਹੁਕਮ ਤੋਂ ਉਲਟ ਚਲਦਾ ਹੈ, ਉਸ ਦੀ ਸੁਰਤ ਸ਼ਕਤੀ ਵਿਚ ਘਾਟਾ ਪੈ ਜਾਂਦਾ ਹੈ—'ਹਰਿ ਬਿਸਰਤ ਤੇਰੇ ਗੁਣ ਗਲਿਆ' ਉਸ ਦੀ ਮਤਿ ਪੂਰੀ ਨਹੀਂ ਰਹਿੰਦੀ, ਅਧੂਰੀ ਹੋ ਕੇ ਧੰਧਿਆਂ ਵਿਚ ਖਚਿਤ ਹੋ ਜਾਂਦੀ ਹੈ। ਭਾਵੇਂ ਗੁਰਦੇਵ ਜੀ ਨੇ ਜੀਆਂ ਦੀ ਅਸਮਰਥਾ ਪ੍ਰਗਟ ਕਰਦੇ ਹੋਏ ਸਾਂਈਂ ਅੱਗੇ ਮਿਠੀ ਜਿਹੀ ਜੋਦੜੀ ਵੀ ਕੀਤੀ ਹੈ—'ਤੇਰੇ ਜੀਅ, ਜੀਆ ਕਾ ਤੋਹਿ॥ ਕਿਤ ਕਉ, ਸਾਹਿਬ ! ਆਵਹਿ ਰੋਹਿ' ਪਰ ਨਾਲ ਹੀ ਜੀਆਂ ਨੂੰ ਕਰਣੀ ਦੇ ਖੇਤਰ ਵਿਚ ਆਪਾ ਪਛਾਣਨ ਦੀ ਸਿਖਿਆ ਵੀ ਦਿਤੀ ਹੈ—'ਜਹ ਕਰਣੀ ਤਹ ਪੂਰੀ ਮਤਿ॥ ਕਰਣੀ ਬਾਝਹੁ ਘਟੇ ਘਟਿ'॥ ਸੁਰਤਿ ਦੀ ਜਾਗ੍ਰਤੀ ਨਾਲ ਹੀ ਜੀਵਨ ਜਾਗ੍ਰਤੀ ਆਉਂਦੀ ਹੈ। ਇਸ ਲਈ ਮਨ ਦਾ ਨੀਵਾਂ ਹੋਣਾ ਤੇ ਸੁਰਤਿ ਦਾ ਉਚਾ ਰਖਣਾ ਹੀ ਗੁਰਮਤਿ ਦਾ ਗਾਡੀ ਰਾਹ ਹੈ।

**ਸਿਰੀਰਾਗੁ ਮਹਲਾ ੧, ਘਰੁ ੪॥ ਤੂ ਦਰੀਆਉ, ਦਾਨਾ ਬੀਨਾ, ਮੈ ਮਛੁਲੀ, ਕੈਸੇ ਅੰਤੁ ਲਹਾ॥ ਜਹ ਜਹ ਦੇਖਾ, ਤਹ ਤਹ ਤੂ ਹੈ, ਤੁਝ ਤੇ ਨਿਕਸੀ ਫੂਟਿ ਮਰਾ॥੧॥ ਨ ਜਾਣਾ ਮੇਉ, ਨ ਜਾਣਾ ਜਾਲੀ॥ ਜਾ ਦੁਖੁ ਲਾਗੈ, ਤਾ ਤੁਝੈ ਸਮਾਲੀ॥੧॥ਰਹਾਉ॥ ਤੂ ਭਰਪੂਰਿ, ਜਾਨਿਆ ਮੈ ਦੂਰਿ॥ ਜੋ ਕਛੁ ਕਰੀ, ਸੁ ਤੇਰੈ ਹਦੂਰਿ॥ ਤੂ ਦੇਖਹਿ, ਹਉ ਮੁਕਰਿ ਪਾਉ॥ ਤੇਰੈ ਕੰਮਿ ਨ ਤੇਰੈ ਨਾਇ॥੨॥ ਜੇਤਾ ਦੇਹਿ, ਤੇਤਾ ਹਉ ਖਾਉ॥ ਬਿਆ ਦਰੁ ਨਾਹੀ, ਕੈ ਦਰਿ ਜਾਉ॥ ਨਾਨਕੁ ਏਕ ਕਹੈ ਅਰਦਾਸਿ॥ ਜੀਉ ਪਿੰਡੁ ਸਭੁ, ਤੇਰੈ ਪਾਸਿ॥੩॥ ਆਪੇ ਨੇੜੈ, ਦੂਰਿ ਆਪੇ ਹੀ, ਆਪੇ ਮੰਝਿ ਮਿਆਨੁੋ॥ ਆਪੇ ਵੇਖੈ, ਸੁਣੈ ਆਪੇ ਹੀ, ਕੁਦਰਤਿ ਕਰੇ ਜਹਾਨੁੋ॥ ਜੋ ਤਿਸੁ ਭਾਵੈ ਨਾਨਕਾ, ਹੁਕਮੁ ਸੋਈ ਪਰਵਾਨੁੋ॥੪॥੩੧॥**

## ਉਚਾਰਨ ਸੇਧ

**ਬਿੰਦੀ ਸਹਿਤ—੧)** 'ਮਿਆਨੁੋ, ਜਾਨੁੋ, ਪਰਵਾਨੁੋ' ਸ਼ਬਦਾਂ ਦੇ ਨੰਨੇ ਨੂੰ ਲਗੇ ਹੋੜੇ ਦੀ ਮਾਤਰਾ ਨੂੰ ਉਚਾਰਨਾ ਹੈ। ਮੂਲ ਸ਼ਬਦ ਮਿਆਨੁ, ਜਾਨੁ, ਪਰਵਾਨੁ ਹੀ ਹੈ। ਇਨ੍ਹਾਂ ਨੂੰ ਲੱਗਾ ਹੋਇਆ ਔਂਕੜ ਇਕ ਵਚਨ ਦਾ ਲਖਾਇਕ ਹੈ। 'ਸਮਾਲੀ' ਦਾ 'ਮ' ਭਾਰਾ ਕਰਕੇ ਉਚਾਰਨਾ ਹੈ।

੨) 'ਤੇਰੈ ਕੰਮਿ ਨ ਤੇਰੈ ਨਾਇ' ਵਿਚ ਬਿਸਰਾਮ ਦੇਣ ਦੀ ਲੋੜ ਨਹੀਂ ਕਿਉਂਕਿ 'ਨ' ਦੇਹਲੀ ਦੀਪਕ ਹੈ।

੩) 'ਦਾਨਾ ਬੀਨਾ' ਦੋਵੇਂ ਫ਼ਾਰਸੀ ਦੇ ਸ਼ਬਦ ਹਨ। ਇਨ੍ਹਾਂ ਦਾ ਉਚਾਰਨ ਵੀ 'ਦਾਨਾਅ, ਬੀਨਾਅ' ਕਰਨਾ ਸੋਭਦਾ ਹੈ।

**ਪਦ ਅਰਥ**—ਦਰੀਆਉ-ਦਰਯਾ (ਭਾਵ ਸਾਗਰ)। ਦਾਨਾ-ਜਾਣਨ ਵਾਲਾ, ਸਿਆਣਾ। ਬੀਨਾ-ਵੇਖਣ ਵਾਲਾ। ਲਹਾਂ-ਲੱਭਾਂ, ਲੱਭ ਜਾਂ ਪਾ ਸਕਦੀ ਹਾਂ। ਫੂਟਿ ਮਰਾਂ-ਫੁੱਟ ਕੇ (ਲੁੱਛ ਕੇ, ਤੜਫ ਕੇ) ਮਰ ਜਾਂਦੀ ਹਾਂ। ਮੇਉ-ਮਲਾਹ, ਮਾਹੀਗੀਰ। ਜਾਲੀ-ਛੋਟਾ ਜਾਲ। ਸਮਾਲੀ-(ਮੈਂ) ਯਾਦ ਕਰਦੀ ਹਾਂ। ਮੁਕਰਿ ਪਾਉ-ਮੁੱਕਰ ਜਾਂਦਾ ਹਾਂ। ਬਿਆ-ਦੂਸਰਾ, ਹੋਰ। ਜੀਉ ਪਿੰਡ-ਜਿੰਦ ਤੇ ਸਰੀਰ। ਮੰਝਿ ਮਿਆਨੋ-ਵਿਚਕਾਰ, ਦਰਮਿਆਨ। ਜਹਾਨੋ-ਜਹਾਨ, ਦੁਨੀਆ।

**ਅਰਥ**—(ਮੱਛੀ ਦਾ ਦ੍ਰਿਸ਼ਟਾਂਤ ਦਿੰਦੇ ਹੋਏ ਗੁਰਦੇਵ ਜੀ ਉਚਾਰ ਰਹੇ ਹਨ ਕਿ ਹੇ ਸਾਹਿਬਾ !) ਤੂੰ ਦਰਯਾ (ਅਥਵਾ ਸਮੁੰਦਰ ਵਤ ਡੂੰਘਾ, ਮੇਰੀ ਸਾਰੀ ਹਾਲਤ ਨੂੰ) ਜਾਣਨ ਵਾਲਾ ਤੇ ਵੇਖਣ ਵਾਲਾ ਹੈਂ, ਮੈਂ (ਇਕ ਨਿਕੀ ਜਿਹੀ) ਮੱਛੀ (ਤੇਰਾ) ਕਿਵੇਂ ਅੰਤ ਲੱਭ ਸਕਦੀ ਹਾਂ। (ਮੈਂ ਦਰਿਆ ਵਿਚ) ਜਿਸ ਜਿਸ ਥਾਂ ਤੇ ਵੇਖਦੀ ਹਾਂ, ਉਥੇ ਉਥੇ ਤੂੰ (ਹੀ ਤੂੰ ਮੌਜੂਦ ਦਿਸਦਾ ਹੈਂ ਪਰ) ਤੇਰੇ ਤੋਂ (ਬਾਹਰ) ਨਿਕਲੀ ਹੋਈ (ਮੈਂ) ਤੜਫ ੨ ਕੇ ਮਰਦੀ ਹਾਂ।੧।

(ਹੇ ਸਾਹਿਬਾ !) ਮੈਂ ਨ ਮਾਹੀਗੀਰ ਨੂੰ ਜਾਣਦੀ ਹਾਂ (ਨਾ ਉਸ ਦੇ) ਜਾਲ ਨੂੰ (ਸਮਝਦੀ ਹਾਂ)। (ਹਾਂ) ਜਦੋਂ (ਮੈਨੂੰ ਕੋਈ) ਦੁਖ ਪਹੁੰਚਦਾ ਹੈ ਤਾਂ ਤੈਨੂੰ ਯਾਦ ਕਰਦੀ ਹਾਂ।੧। ਰਹਾਉ।

(ਮੱਛੀ ਦੇ ਦ੍ਰਿਸ਼ਟਾਂਤ ਮਗਰੋਂ ਆਪਣੀ ਜਗਿਆਸਾ ਪ੍ਰਗਟ ਕਰਦੇ ਹਨ ਕਿ ਹੇ ਸਾਹਿਬਾ !) ਤੂੰ (ਹਰ ਥਾਂ) ਪਰੀਪੂਰਨ ਹੈਂ, (ਪਰ) ਮੈਂ (ਅਣਜਾਣ ਨੇ) ਤੈਨੂੰ ਦੂਰ (ਵਸਦਾ) ਜਾਣਿਆ ਹੈ। (ਅਸਲ ਵਿਚ) ਜੋ ਕੁਝ ਵੀ ਮੈਂ ਕਰਦਾ ਹਾਂ ਉਹ ਤੇਰੀ ਹਜ਼ੂਰੀ ਵਿਚ (ਭਾਵ ਸਾਹਮਣੇ) ਹੀ ਕਰਦਾ ਹਾਂ। ਤੂੰ (ਮੇਰੇ ਕੀਤੇ ਸਾਰੇ ਕੰਮਾਂ ਨੂੰ) ਵੇਖ ਰਿਹਾ ਹੈਂ (ਪਰ ਮੈਨੂੰ ਆਪਣੇ ਕੀਤੇ ਕਰਮਾਂ ਤੇ ਵੀ) ਵਿਸ਼ਵਾਸ਼ ਨਹੀਂ ਹੈ। (ਇਸ ਤਰ੍ਹਾਂ) ਨਾ ਮੈਂ ਤੇਰੇ ਕੰਮ ਵਿਚ (ਲੱਗਾ ਹੋਇਆ ਹਾਂ ਅਤੇ) ਨ ਤੇਰੇ ਨਾਮ-ਸਿਮਰਨ ਵਿਚ (ਲੀਨ) ਹਾਂ।੨।

(ਹੇ ਸਾਹਿਬ ! ਤੂੰ) ਜਿਤਨਾ (ਰੋਜ਼ੀ, ਰਿਜ਼ਕ ਮੈਨੂੰ) ਦਿੰਦਾ ਹੈਂ ਉਤਨਾ ਹੀ ਮੈਂ ਖਾਂਦਾ ਹਾਂ। (ਤੇਰੇ ਦਰ ਤੋਂ ਬਿਨਾਂ ਮੇਰਾ) ਹੋਰ ਕੋਈ ਦਰ ਨਹੀਂ ਹੈ। (ਤੂੰ ਹੀ ਦੱਸ ਮੈਂ ਤੈਨੂੰ ਛੱਡ ਕੇ ਹੋਰ) ਕਿਹੜੇ ਦਰਵਾਜ਼ੇ ਉਤੇ ਜਾਵਾਂ? (ਮੈਂ ਦਾਸ) ਨਾਨਕ ਇਹ ਬੇਨਤੀ ਕਰਦਾ ਹਾਂ (ਕਿ ਹੇ ਪ੍ਰਭੂ ! ਮੇਰੀ ਜਿੰਦ ਤੇ ਸਰੀਰ ਸਭ ਕੁਝ ਤੇਰੇ ਲਈ (ਹਾਜ਼ਰ ਹੈ)।੩।

(ਹੁਣ ਆਪਣੇ ਸਾਹਿਬ ਦੀ ਵਿਆਪਕਤਾ ਦਾ ਪੱਖ ਪ੍ਰਗਟਾਉਂਦੇ ਹਨ ਕਿ ਉਹ ਮਾਲਕ) ਆਪ ਹੀ (ਸਭ ਦੇ) ਨੇੜੇ (ਭਾਵ ਹਾਜ਼ਰ ਹਜ਼ੂਰ ਅਤੇ) ਆਪ ਹੀ (ਸ਼ਭ ਤੋਂ) ਦੂਰ (ਅਤੇ) ਆਪ ਹੀ ਸਭ ਦੇ ਵਿਚਕਾਰ-ਦਰਮਿਆਨ ਹੈ। ਆਪ ਹੀ (ਸਭ ਕੁਝ) ਵੇਖਦਾ ਆਪ ਹੀ ਸੁਣਦਾ ਹੈ, ਆਪ ਹੀ (ਆਪਣੀ) ਸ਼ਕਤੀ ਦੁਆਰਾ ਜਗਤ (ਦੀ ਉਤਪਤੀ) ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਉਸ (ਮਾਲਕ) ਦੀ ਮਰਜ਼ੀ ਹੁੰਦੀ ਹੈ ਉਹੀ (ਸਭ ਨੂੰ) ਹੁਕਮ ਪਰਵਾਨ (ਕਰਨਾ ਬਣਦਾ ਹੈ)।੪।੩੧।

## ਅਰਥ ਭੇਦ ਅਤੇ ਨਿਰਣੈ

**ਤੂ ਦਰੀਆਉ ਦਾਨਾ ਬੀਨਾ, ਮੈ ਮਛੁਲੀ ਕੈਸੇ ਅੰਤੁ ਲਹਾ॥**

'ਸੰਥਯਾ ਪੋਥੀ' ਵਿਚ 'ਦਰੀਆਉ' ਸ਼ਬਦ ਦਾ ਅਰਥ 'ਸਮੁੰਦਰ' ਕੀਤਾ ਹੈ ਅਤੇ ਇਸ ਬਾਰੇ ਦਲੀਲ ਇਹ ਦਿਤੀ ਹੈ ਕਿ ਫਾਰਸੀ ਵਿਚ ਦਰਯਾ ਦੇ ਅਰਥ 'ਨਦੀ' ਹਨ ਅਤੇ ਸਮੁੰਦਰ ਨੂੰ ਬੀ ਦਰੀਆਉ ਆਖਦੇ ਹਨ।

**ਨਿਰਣੈ**—ਸਮੁੰਦਰ ਅਸਗਾਹ ਤੇ ਵਿਸ਼ਾਲ ਹੋਣ ਕਰਕੇ ਗੁਰਬਾਣੀ ਵਿਚ ਕਈ ਥਾਵਾਂ ਤੇ ਵਾਹਿਗੁਰੂ ਨੂੰ ਸਮੁੰਦਰ ਕਿਹਾ ਗਿਆ ਹੈ ਭਾਵ ਅਨੰਤ ਪਰਮਾਤਮਾ ਤੋਂ ਹੁੰਦਾ ਹੈ। ਹੋ ਸਕਦਾ ਹੈ ਕਿ ਫਾਰਸੀ ਵਿਚ 'ਦਰੀਆਉ' ਦੇ ਅਰਥ 'ਸਮੁੰਦਰ' ਹੋਣ ਪਰ ਇਥੇ 'ਦਰੀਆਉ' ਪਦ ਦਾ ਅਰਥ ਨ 'ਨਦੀ' ਹੈ ਅਤੇ ਨਾ ਹੀ 'ਸਮੁੰਦਰ'। ਨਦੀਆਂ ਨਾਲੇ, ਦਰਯਾਵਾਂ ਵਿਚ ਪੈਂਦੇ ਹਨ ਅਤੇ ਦਰਯਾ ਅੱਗੇ ਸਮੁੰਦਰ ਵਿਚ ਜਾ ਸਮਾਉਂਦੇ ਹਨ। ਇਹ ਵੀ ਠੀਕ ਹੈ ਕਿ ਇਥੇ ਵਾਹਿਗੁਰੂ ਨੂੰ ਬੇਅੰਤ ਆਖਿਆ ਜਾ ਰਿਹਾ ਹੈ ਪਰ ਜੇ 'ਮਛੁਲੀ' ਪਦ ਨੂੰ ਮੁਖ ਰਖੀਏ ਤਾਂ ਇਹ ਪਦ ਛੋਟੀ ਨਿੱਕੀ ਜਿਹੀ ਮੱਛੀ ਦਾ ਸੂਚਕ ਹੈ ਅਤੇ ਨਿੱਕੀ

ਜਿਹੀ ਮੱਛੀ ਲਈ ਤਾਂ ਦਰਯਾ ਵੀ ਸਮੁੰਦਰ ਵੱਤ ਹੀ ਹੁੰਦਾ ਹੈ। ਇਸ ਲਈ ਇਥੇ ਪ੍ਰਚਲਤ ਅਰਥ ਦਰੀਆਉ ਦੇ 'ਦਰਯਾ' ਕਰਨਾ ਹੀ ਠੀਕ ਜਾਪਦੇ ਹਨ। 'ਦਰਯਾ' ਤੋਂ ਭਾਵ 'ਵਿਸ਼ਾਲ ਹਿਰਦੇ ਵਾਲਾ' ਅਰਥ ਵੀ ਪ੍ਰਮਾਣੀਕ ਕਹੇ ਜਾ ਸਕਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰਮਤਿ-ਪ੍ਰੀਤ ਦੀ ਰੀਤ ਦਰਸਾਈ ਗਈ ਹੈ। ਹਰ ਸਮੇਂ ਦੁਖ, ਸੁਖ, ਖੁਸ਼ੀ, ਗ਼ਮੀ, ਵਿਚ ਪ੍ਰਭੂ ਦੀ ਓਟ ਲੈਣ ਦੀ ਜਾਚ ਸਿਖਾਈ ਹੈ। ਪ੍ਰਭੂ ਦੀ ਪ੍ਰਬੀਨਤਾ ਅਤੇ ਜੀਵ ਦੀ ਅਧੀਨਤਾ ਨੂੰ ਅਜਿਹੇ ਸੁੰਦਰ ਸ਼ਬਦਾਂ ਰਾਹੀਂ ਸਾਕਾਰ ਕੀਤਾ ਹੈ ਜਿਸ ਦੀ ਮਿਸਾਲ ਮਿਲਣੀ ਔਖੀ ਹੈ—

**ਤੂੰ ਭਰਪੂਰਿ, ਜਾਨਿਆ ਮੈ ਦੂਰਿ॥ ਜੋ ਕਛੁ ਕਰੀ, ਸੁ ਤੇਰੈ ਹਦੂਰਿ॥**
**ਤੂ ਦੇਖਹਿ, ਹਉ ਮੁਕਰਿ ਪਾਉ॥ ਤੇਰੈ ਕੰਮਿ ਨ ਤੇਰੈ ਨਾਇ॥**

ਸਾਰੀਆਂ ਝਾਕਾਂ ਖ਼ਤਮ ਕਰ ਕੇ ਅਰਦਾਸ ਕਰਨ ਵੇਲੇ ਨਿਰੋਲ ਹਜ਼ੂਰੀ ਦੀ ਲੱਖ਼ਤਾ ਕਰਾਈ ਹੈ। ਅੰਤ ਵਿਚ ਇਸ ਸਿਧਾਂਤ ਦੀ ਦ੍ਰਿੜ੍ਹਤਾ ਕਰਾਈ ਹੈ ਕਿ ਨੇੜੇ, ਦੂਰ, ਵਿਚ-ਵਿਚਾਲੇ ਭਾਵ ਹਰੇਕ ਥਾਂ ਕਰਤਾ ਪੁਰਖ ਜੀ ਆਪ ਵਿਆਪਕ ਹਨ। ਆਪਣੀ ਕੁਦਰਤ ਰਾਹੀਂ ਸ੍ਰਿਸ਼ਟੀ ਦੀ ਕਾਰ ਚਲਾ ਰਹੇ ਹਨ। ਉਸ ਦੀ ਕੁਦਰਤੀ-ਕਲਾ ਵਿਚ ਕੋਈ ਮਨੁੱਖ ਵੀ ਦਖ਼ਲ ਨਹੀਂ ਦੇ ਸਕਦਾ ਕਿਉਂਕਿ ਜੋ ਪ੍ਰਭੂ ਨੂੰ ਚੰਗਾ ਲਗਦਾ ਹੈ ਓਹੀ ਕੁਝ ਹੁੰਦਾ ਹੈ। ਉਸ ਦਾ ਹੁਕਮ ਮਹਾਨ ਹੈ ਜਿਸ ਨੂੰ ਗੁਰਮੁਖ ਜੀਵ ਸਦਾ ਪਰਵਾਨ ਕਰਦੇ ਹਨ। ਗੁਰਮਤਿ ਮੰਡਲ ਦੇ ਵਸਨੀਕਾਂ ਨੂੰ ਦੁਖ, ਸੁਖ ਹੁੰਦਿਆਂ ਵੀ ਉਸ ਹੁਕਮੀ ਦੀ ਰਜ਼ਾ ਵਿਚ ਰਹਿਣ ਦਾ ਸਿਧਾਂਤਕ ਉਪਦੇਸ਼ ਦ੍ਰਿੜ੍ਹ ਕਰਾਇਆ ਹੈ।

**ਸਿਰੀਰਾਗੁ ਮਹਲਾ ੧, ਘਰੁ ੪॥ ਕੀਤਾ, ਕਹਾ ਕਰੇ ਮਨਿ ਮਾਨੁ॥ ਦੇਵਣਹਾਰੇ ਕੈ ਹਥਿ ਦਾਨੁ॥ ਭਾਵੈ ਦੇਇ, ਨ ਦੇਈ, ਸੋਇ॥ ਕੀਤੇ ਕੈ ਕਹਿਐ, ਕਿਆ ਹੋਇ॥੧॥ ਆਪੇ ਸਚੁ, ਭਾਵੈ ਤਿਸੁ ਸਚੁ॥ ਅੰਧਾ ਕਚਾ, ਕਚੁ ਨਿਕਚੁ॥੧॥ ਰਹਾਉ॥ ਜਾ ਕੇ ਰੁਖ ਬਿਰਖ ਆਰਾਉ॥ ਜੇਹੀ ਧਾਤੁ, ਤੇਹਾ ਤਿਨ ਨਾਉ॥ ਫੁਲੁ ਭਾਉ, ਫਲੁ ਲਿਖਿਆ ਪਾਇ॥ ਆਪਿ ਬੀਜਿ, ਆਪੇ ਹੀ ਖਾਇ॥੨॥ ਕਚੀ ਕੰਧ, ਕਚਾ ਵਿਚਿ ਰਾਜੁ॥ ਮਤਿ ਅਲੂਣੀ, ਫਿਕਾ ਸਾਦੁ॥ ਨਾਨਕ, ਆਣੇ ਆਵੈ ਰਾਸਿ॥ ਵਿਣੁ ਨਾਵੈ, ਨਾਹੀ ਸਾਬਾਸਿ॥੩॥੩੨॥**

## ਉਚਾਰਨ ਸੇਧ

**ਬਿੰਦੀ ਸਹਿਤ**—ਜਾਂ, ਨਾਵੈਂ, ਨਾਉਂ। **ਬਿੰਦੀ ਰਹਿਤ**—ਕਹਾ, ਭਾਵੈ, ਆਰਾਉ।
**ਫੁਟਕਲ**—'ਕਹਿਐ' ਨੂੰ 'ਕਹੀਐ' ਨਹੀਂ ਪੜ੍ਹਨਾ ਚਾਹੀਦਾ।
'ਕਚੁ ਨਿਕਚੁ' ਨੂੰ 'ਕਚੁਨਿ ਕਚੁ' ਉਚਾਰਨ ਅਸ਼ੁੱਧ ਹੈ, ਸ਼ੁੱਧ ਉਚਾਰਨ 'ਕੱਚੁ-ਨਿਕੱਚੁ' ਹੈ।

**ਪਦ ਅਰਥ**—ਕੀਤਾ-(ਪੈਦਾ) ਕੀਤਾ ਹੋਇਆ (ਜੀਵ)। ਕਹਾ ਕਰੈ-ਕੀ ਕਰ ਸਕਦਾ ਹੈ? ਭਾਵ ਕੁਝ ਨਹੀਂ ਕਰ ਸਕਦਾ। ਮਨਿ-ਮਨ ਵਿਚ। ਮਾਨੁ-ਅਭਿਮਾਨ, ਅਹੰਕਾਰ। ਕਹਿਐ-ਕਹਿਣ, (ਆਖਣ) ਨਾਲ। ਅੰਧਾ-ਅਗਿਆਨੀ। ਕਚੁ ਨਿਕਚੁ-ਕੱਚੇ ਤੋਂ ਕੱਚਾ (ਭਾਵ ਨਾਸ਼ਵੰਤ)। ਆਰਾਉ-ਸਜਾਏ ਹੋਏ। ਧਾਤੁ-ਮੂਲ, ਬੀਜ। ਕਚੀ ਕੰਧ-ਸਰੀਰ ਰੂਪ ਕੱਚੀ ਦੀਵਾਰ। ਰਾਜੁ-ਉਸਾਰੀ ਕਰਨ ਵਾਲਾ ਮਿਸਤਰੀ। ਅਲੂਣੀ-ਲੂਣ ਤੋਂ ਰਹਿਤ, ਫਿੱਕੀ, ਰਸਹੀਣ। ਸਾਬਾਸਿ-ਧੰਨਤਾ।

**ਅਰਥ**—(ਕਰਤਾ ਪੁਰਖ ਦਾ ਪੈਦਾ) ਕੀਤਾ ਹੋਇਆ (ਜੀਵ ਆਪਣੇ) ਮਨ ਵਿਚ ਕੀ ਅਹੰਕਾਰ ਕਰ (ਸਕਦਾ ਹੈ ਜਦੋਂ ਕਿ ਦਾਨ ਦੇਣਾ) ਦਾਨ ਦੇਣ ਵਾਲੇ (ਦਾਤੇ) ਦੇ (ਆਪਣੇ) ਹੱਥ (ਭਾਵ ਵੱਸ) ਵਿਚ ਹੈ?। (ਇਹ ਉਸ ਦਾਤੇ ਦੀ ਮਰਜ਼ੀ ਹੈ ਕਿ) ਉਹ (ਕਿਸੇ ਨੂੰ ਕੋਈ ਵਸਤੂ) ਦੇਵੇ (ਜਾਂ) ਨਾ ਦੇਵੇ। (ਉਸ ਦੇ) ਬਣਾਏ ਹੋਏ (ਜੀਵ ਦੇ) ਆਖਣ ਨਾਲ ਕੀ ਹੋ ਸਕਦਾ ਹੈ ? (ਭਾਵ ਜੀਵ ਆਪਣੀ ਮਰਜ਼ੀ ਨਾਲ ਕੋਈ ਵਸਤੂ ਨਹੀਂ ਲੈ ਸਕਦਾ)।੧।

(ਉਹ ਕਰਤਾਪੁਰਖ) ਆਪ ਸਚੁ (ਭਾਵ ਸਦਾ ਥਿਰ ਰਹਿਣ ਵਾਲਾ, ਸਤਿਸਰੂਪ ਹੈ ਅਤੇ) ਉਸ ਨੂੰ (ਨਿਰੋਲ) ਸੱਚ ਹੀ ਚੰਗਾ ਲਗਦਾ ਹੈ। ਅਗਿਆਨੀ ਮਨੁੱਖ (ਜ਼ੋ ਸਦਾ ਕੱਚ ਪਿੱਚ ਦੇ ਵਰਤੋਂ-ਵਿਹਾਰ ਵਿਚ ਲੱਗਾ ਰਹਿੰਦਾ ਹੈ ਉਹ) ਕੱਚਾ ਹੈ, (ਉਸ ਦਾ ਵਿਹਾਰ) ਕੱਚੇ ਤੋਂ ਵੀ ਕੱਚਾ (ਭਾਵ ਨਾਸ਼ਵੰਤ) ਹੈ।੧। ਰਹਾਉ।

ਜਿਸ (ਮਾਲੀ) ਦੇ ਸਜਾਏ ਹੋਏ ਦਰਖਤ ਬੂਟੇ ਹੁੰਦੇ ਹਨ, ਓਹੋ ਉਨ੍ਹਾਂ (ਰੁਖਾਂ ਬਿਰਖਾਂ ਦਾ) ਜਿਹੋ ਜਿਹਾ ਮੂਲ (ਭਾਵ ਬੀਜ ਹੁੰਦਾ ਹੈ) ਨੂੰ ਅਰਾਸਤਾ ਕਰਦਾ ਜਾਂ ਸੰਵਾਰਦਾ ਹੈ, ਉਹੋ ਜਿਹਾ ਹੀ ਉਨ੍ਹਾਂ ਦਾ ਨਾਂ ਪੈ ਜਾਂਦਾ ਹੈ। (ਇਸ ਤਰ੍ਹਾਂ, ਮਨੁੱਖ ਦੇ ਜੀਵਨ ਬੂਟੇ ਨਾਲ ਜਿਹੋ ਜਿਹਾ ਪ੍ਰੇਮ (ਕੀਤਾ ਜਾਂਦਾ ਹੈ, ਭਾਵ ਉਸ ਦੀ ਦੇਖ ਭਾਲ ਕੀਤੀ ਜਾਂਦੀ ਹੈ, ਉਸੇ ਭਾਵਨਾ ਅਨੁਸਾਰ ਉਸ ਦਾ) ਲਿਖਿਆ ਹੋਇਆ ਫੁੱਲ ਅਤੇ ਫਲ ਪ੍ਰਾਪਤ ਹੁੰਦਾ ਹੈ। (ਮੁਕਦੀ ਗੱਲ, ਮਨੁੱਖ) ਆਪ ਹੀ (ਕਰਮ ਰੂਪੀ ਬੀਜ) ਬੀਜ ਕੇ ਆਪੇ ਹੀ (ਉਸ ਦਾ ਫਲ) ਖਾਂਦਾ ਹੈ।੨।

(ਇਹ ਦੇਹੀ ਰੂਪੀ) ਕੰਧ ਕੱਚੀ ਹੈ (ਭਾਵ ਨਾਸ਼ਵੰਤ ਹੈ), (ਇਸ ਸਰੀਰ ਵਿਚ ਬੈਠਾ ਹੋਇਆ ਮਨ ਰੂਪੀ) ਰਾਜ ਵੀ ਕੱਚਾ ਹੈ। (ਇਸ ਕੱਚਪੁਣੇ ਕਰਕੇ ਜੀਵ ਦੀ) ਅਕਲ (ਬੁੱਧੀ ਵੀ) ਰਸਹੀਣੀ ਹੈ (ਅਤੇ ਉਸ ਦੀ ਵਿਚਾਰਧਾਰਾ ਦਾ ਸੁਆਦ ਵੀ ਫਿੱਕਾ ਹੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਮਨੁੱਖ ਦੀ ਅਕਲ ਅਸਲ ਟਿਕਾਣੇ ਤੇ) ਆਉਂਦੀ ਹੈ (ਜਿਸ ਦੀ ਜੀਵਨ ਉਸਾਰੀ ਪ੍ਰਭੂ ਆਪ) ਠੀਕ ਕਰ ਦੇਵੇ। (ਆਪਣੇ ਜ਼ੋਰ ਨਾਲ ਕੁਝ ਨਹੀਂ ਹੁੰਦਾ ਪਰ ਇਕ ਗੱਲ ਨਿਸਚੇ ਜਾਣੋਂ ਕਿ) ਨਾਮ ਤੋਂ ਬਿਨਾਂ (ਰੱਬੀ-ਦਰਗਾਹ ਵਿਚ) ਧੰਨਤਾ ਭਾਵ ਸ਼ਾਬਾਸ਼ ਜਾਂ ਮਾਣ ਨਹੀਂ ਮਿਲਦਾ।੩।੩੨।

## ਅਰਥ ਭੇਦ ਅਤੇ ਨਿਰਣੈ

### ੳ) ਅੰਧਾ ਕਚਾ, ਕਚੁ ਨਿਕਚੁ॥

**ਨਿਰਣੈ**—'ਗੁਰਬਾਣੀ ਪਾਠ ਦਰਸ਼ਨ' ਵਿਚ ਇਸ ਪੰਕਤੀ ਅੰਦਰ ਆਏ 'ਕਚੁ ਨਿਕਚੁ' ਨੂੰ 'ਕਚੁਨਿ ਕਚੁ' ਪਦ ਛੇਦ ਕੀਤਾ ਹੋਇਆ ਹੈ ਜੋ ਕਿ ਠੀਕ ਨਹੀਂ ਹੈ। 'ਕਚੁ' ਪਦ ਨੂੰ ਔਂਕੜ ਲੱਗਾ ਹੋਇਆ ਹੈ ਅਤੇ ਜੇ ਇਹ ਪਦ ਔਂਕੜ ਰਹਿਤ ਹੁੰਦਾ ਤਾਂ ਇਸ ਦੇ ਨਾਲ 'ਨਿ' ਜੋੜਿਆ ਜਾ ਸਕਦਾ ਸੀ ਪਰ ਵਰਤਮਾਨ ਸਰੂਪ ਵਿਚ ਅਜਿਹੀ ਸੰਧੀ ਮੂਲੋਂ ਹੀ ਨਹੀਂ ਹੋ ਸਕਦੀ। ਗੁਰਬਾਣੀ ਵਿਚ ਇਹਨਾਂ ਪਦਾਂ ਦੀ ਵਰਤੋਂ ਹੋਰ ਪੰਕਤੀਆਂ ਵਿਚ ਵੀ ਕੀਤੀ ਗਈ ਹੈ। ਜਿਵੇਂ—

**੧) ਕਥਨੀ ਬਦਨੀ ਕਰਤਾ ਫਿਰੈ; ਹੁਕਮੈ ਮੂਲਿ ਨ ਬੁਝਈ, ਅੰਧਾ ਕਚੁ ਨਿਕਚੁ॥** [ਪੰਨਾ ੫੦੯

**੨) ਨਾਨਕ, ਹਰਿ ਕਾ ਭਾਣਾ ਮੰਨੇ, ਸੋ ਭਗਤੁ ਹੋਇ, ਵਿਣ ਮੰਨੇ ਕਚੁ ਨਿਕਚੁ॥** [ਪੰਨਾ ੯੫੦

ਗੁਰਬਾਣੀ ਵਿਆਕਰਣ ਅਨੁਸਾਰ ਔਂਕੜ ਇਕ ਵਚਨ ਨਾਂਵ ਦਾ ਸੂਚਕ ਹੁੰਦਾ ਹੈ ਪਰ ਅਰਥ ਜੋੜਨ ਲਈ ਕਾਰਕ ਰੂਪ ਵਿਚ ਇਸ ਚੋਂ 'ਨੂੰ' ਦੇ ਅਰਥ ਵੀ ਲਏ ਜਾਂਦੇ ਹਨ। ਇਥੇ 'ਕਚੁ ਨਿਕਚੁ' ਤੋਂ ਭਾਵ 'ਕੱਚੇ ਤੋਂ ਕੱਚਾ' ਨਿਰਾ ਕੱਚਾ ਹੈ। ਗੁਰੂ ਬਾਬਾ ਜੀ ਨੇ ਆਸਾ ਕੀ ਵਾਰ ਵਿਚ ਵੀ ਇਹ ਸ਼ਬਦ ਵਰਤਿਆ ਹੈ—

**ਜੋ ਮਰਿ ਜੰਮੈ, ਸੁ ਕਚੁ ਨਿਕਚੁ ॥** (ਵਿਸਥਾਰ ਲਈ ਵੇਖੋ 'ਆਸਾ ਕੀ ਵਾਰ' ਨਿਰਣਯ)

### ਅ) ਜਾ ਕੇ ਰੁਖ ਬਿਰਖ ਆਰਾਉ॥ ਜੇਹੀ ਧਾਤੁ, ਤੇਹਾ ਤਿਨ ਨਾਉ॥

ਇਸ ਪੰਕਤੀ ਵਿਚ 'ਆਰਾਉ' ਅਤੇ 'ਧਾਤੁ' ਸ਼ਬਦ ਦੇ ਅਰਥਾਂ ਬਾਰੇ ਵਿਦਵਾਨਾਂ ਵਿਚ

ਮਤਭੇਦ ਹੈ। 'ਆਰਾਉ' ਦੇ ਅਰਥ 'ਆਰਾਮਗਾਹ', 'ਆਸਿਰਤ', 'ਸਜਾਵਟ' ਆਦਿ ਅਤੇ 'ਧਾਤੁ' ਦੇ ਅਰਥ 'ਗੁਣ', 'ਅਸਲੀਅਤ' ਆਦਿ ਕੀਤੇ ਗਏ ਹਨ। ਮਹਾਨਕੋਸ਼ ਵਿਚ 'ਆਰਾਉ' ਪਦ ਦਾ ਧਾਤੂ ਫ਼ਾਰਸੀ ਦਾ 'ਆਰਾ' (ਅਰਾਸਤਾ ਕਰਨ ਵਾਲਾ, ਸ਼ਿੰਗਾਰਨ ਵਾਲਾ) ਸ਼ਬਦ ਹੈ ਪਰ ਅਰਥ 'ਆਰਾਮਗਾਹ' ਕੀਤੇ ਗਏ ਹਨ। ਇਹ ਅਰਥ ਢੁਕਵੇਂ ਨਹੀਂ ਜਾਪਦੇ। ਨਿਰਣੈ ਜਨਕ ਅਰਥ ਪ੍ਰਸਤੁਤ ਕਰਨ ਹਿਤ ਪਾਠਕਾਂ ਦੀ ਗਿਆਤ ਲਈ ਕੁਝ ਹੋਰ ਨਮੂਨੇ ਹੇਠ ਦਿੱਤੇ ਜਾਂਦੇ ਹਨ—

੧) ਜਿਸ ਪਰਮੇਸਰ ਦੇ ਰੁਖ, ਬਨੋਂ ਮੇਂ ਬਿਰਖ, ਉਪਬਨੋ ਮੇਂ ਆਰਾਉ, ਆਸ੍ਰਿਤਿ ਹੈਂ ਭਾਵ ਉਤਭੁਜ ਖਾਣ ਸੇ ਲੇ ਚਾਰੋਂ ਜਿਸ ਕੇ ਆਸਰੇ ਹੈਂ ਪਰ ਚਾਰੋਂ ਮੈਂ ਜੇਹੀ ਧਾਤ, ਜੈਸੀ ਵਸਤੁ ਹੋਵੇ ਹੈ ਤੈਸਾ ਪਰਮੇਸਰ ਉਸ ਦਾ ਨਾਮ ਕਰੇ ਹੈ। [ਪੰ. ਤਾਰਾ ਸਿੰਘ ਜੀ ਨਰੋਤਮ

੨) ਜਿਸ ਮਾਲੀ ਦੇ ਦਰਖਤ ਬੂਟੇ ਹੁੰਦੇ ਹਨ ਓਹੋ ਉਨ੍ਹਾਂ ਨੂੰ ਅਰਾਸਤਾ ਕਰਦਾ ਹੈ ਜਾਂ ਸੰਵਾਰਦਾ ਹੈ ਅਤੇ ਜਿਸ ਤਰ੍ਹਾਂ ਦੀ ਕਿਸੇ ਬੂਟੇ ਦੀ ਅਸਲੀਅਤ ਹੁੰਦੀ ਹੈ ਉਹੋ ਜਿਹਾ ਉਸ ਦਾ ਨਾਂ ਪੈ ਜਾਂਦਾ ਹੈ। [ਸ਼ਬਦਾਰਥ-੧

੩) ਜਿਸ ਪਰਮਾਤਮਾ ਦੇ (ਪੈਦਾ ਕੀਤੇ ਹੋਏ ਇਹ) ਰੁਖ ਬਿਰਖ ਹਨ ਉਹ ਹੀ ਇਨ੍ਹਾਂ ਨੂੰ ਸਜਾਵਟ ਦੇਂਦਾ ਹੈ। ਜਿਹੋ ਜਿਹਾ ਰੁਖਾਂ ਦਾ ਅਸਲਾ ਹੈ ਉਸੇ ਅਨੁਸਾਰ ਉਸਨੂੰ ਜੀਵਨ ਫਲ ਲਗਦਾ ਹੈ। [ਪ੍ਰੋ. ਸਾਹਿਬ ਸਿੰਘ ਜੀ

੪) ਜਿਸ ਦੇ ਘਾਹ ਅਤੇ ਬਿਰਛ, ਆਰਾਮ (ਬਾਗ਼) ਹੈ। [ਮਹਾਨ ਕੋਸ਼, ਪੰ. ੭੯

'ਧਾਤੁ'-ਗੁਣ, ਸਿਫਤ। **'ਜੇਹੀ ਧਾਤੁ ਤੇਹਾ ਤਿਨ ਨਾਉ॥** **[ਪੰਨਾ ੪੯੮**

ਸੋ 'ਆਰਾਉ' ਦੇ ਅਰਥ 'ਸਜਾਏ ਹੋਏ' ਠੀਕ ਕੀਤੇ ਜਾਪਦੇ ਹਨ ਤੇ 'ਧਾਤੁ' ਦਾ ਅਰਥ ਮੂਲ (ਬੀਜ) ਠੀਕ ਬਣਦੇ ਹਨ।

**ਅਰਥ**—ਜਿਸ (ਸਿਰਜਣਹਾਰ) ਦੇ ਰੁਖ ਬਿਰਖ (ਪੈਦਾ ਕਰਕੇ) ਸਜਾਏ ਹੋਏ ਹਨ ਜਿਹੋ ਜਿਹਾ ਉਨ੍ਹਾਂ ਰੁਖਾਂ ਬਿਰਖਾਂ ਦਾ ਮੂਲ (ਬੀਜ) ਹੈ ਓਹੋ ਜਿਹਾ ਉਨ੍ਹਾਂ ਦਾ ਨਾਮ (ਪ੍ਰਸਿੱਧ) ਹੈ।

**ੲ) ਕਚੀ ਕੰਧ, ਕਚਾ ਵਿਚਿ ਰਾਜੁ ॥**

**ਨਿਰਣੈ**—ਟੀਕਾ ਸਿਰੀ ਰਾਗ (ਨਰੋਤਮ ਜੀ) ਵਿਚ 'ਰਾਜੁ' ਪਦ ਦੇ ਅਰਥ 'ਰਾਜਾ' ਕੀਤੇ ਹੋਏ ਹਨ ਜੋ ਕਿ ਅਸ਼ੁੱਧ ਹਨ। ਇਸ ਪੰਕਤੀ ਦੇ ਅਰੰਭ ਵਿਚ 'ਕੰਧੁ' ਪਦਾ ਦਾ ਜ਼ਿਕਰ ਹੈ। ਕੰਧ ਨੂੰ ਬਣਾਉਣ ਵਾਲਾ 'ਰਾਜ' (ਮਿਸਤਰੀ, ਕਾਰੀਗਰ) ਹੁੰਦਾ ਹੈ। ਕੰਧ (ਸਰੀਰ) ਕੱਚੀ ਹੈ ਅਤੇ ਇਸ ਅੰਦਰਾ ਬੈਠਾ, ਮਨ ਰੂਪੀ ਰਾਜ ਵੀ ਕੱਚਾ ਹੈ। ਇਸ ਲਈ ਇਸ ਪਿਛੇ ਚੱਲਣ ਵਾਲੀ ਮਤ ਵੀ ਕੱਚੀ ਹੁੰਦੀ ਹੈ ਜਿਸ ਦੀ ਵਰਤੋਂ ਨਾਲ ਆਤਮ ਮਾਰਗ ਵਿਚ ਫਿੱਕਾਪਨ ਪੈਦਾ ਹੋ ਜਾਂਦਾ ਹੈ। ਇਸੇ ਤਰ੍ਹਾਂ ਕੱਚਾਪਨ ਹੋਣ ਕਰਕੇ ਬੇਰੱਸਾ ਜਿਹਾ ਜੀਵਨ ਪ੍ਰਤੀਤ ਹੋਣ ਲਗ ਪੈਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਹ ਮਨੁੱਖੀ ਸੁਭਾਅ ਹੈ ਕਿ ਜਦੋਂ ਆਪਣੀ ਕੀਤੀ ਸਾਧਨਾ ਨਾਲ ਸ਼ਕਤੀ ਸੰਪੰਨ ਹੋ ਜਾਵੇ ਤਾਂ ਹੰਕਾਰ ਨਾਲ ਭਰਿਆ ਜਾਂਦਾ ਹੈ। ਇਸ ਤਰ੍ਹਾਂ ਪ੍ਰਾਪਤ ਹੋਈ ਸ਼ਕਤੀ ਦੀ ਕੁਵਰਤੋਂ ਕਰਦਾ ਹੋਇਆ ਮਨੁੱਖ ਕਰਤਾ-ਪੁਰਖ ਨੂੰ ਭੁਲਾ ਬੈਠਦਾ ਹੈ। ਇਹ ਇਕ ਪ੍ਰਕਾਰ ਭਰਮ ਦੀ ਜਾਲੀ ਹੈ ਜਿਸ ਵਿਚ ਇਕ ਮਨੁੱਖ ਨਹੀਂ ਅਨੇਕਾਂ ਹੀ ਵਡੇ ਵਡੇ ਸਿਧ ਸਾਧਕ ਤੇ ਕਈ ਨਾਮ-ਅਭਿਆਸੀ ਵੀ ਫਸੇ ਹੋਏ ਹਨ। ਇਹ ਭਰਮ ਦੀ ਜਾਲੀ ਉਸ ਮਨੁੱਖ ਦੀ ਕੱਟੀ ਜਾਂਦੀ ਹੈ ਜਿਸ ਨੂੰ ਸਾਧ ਸੰਗਤ ਦੁਆਰਾ ਪ੍ਰਭੂ ਦੀ ਸ਼ਕਤੀ ਤੇ ਵਿਸ਼ਵਾਸ਼ ਬਝਦਾ ਹੈ—

**ਅੰਧਕਾਰੁ ਮਿਟਿਓ ਤਿਹ ਤਨ ਤੇ, ਗੁਰਿ ਸਬਦਿ ਦੀਪਕੁ ਪਰਗਾਸਾ॥**
**ਭ੍ਰਮ ਕੀ ਜਾਲੀ ਤਾ ਕੀ ਕਾਟੀ, ਜਾ ਕਉ ਸਾਧ ਸੰਗਤਿ ਬਿਸ੍ਵਾਸਾ॥** [ਪੰਨਾ ੨੦੮

ਬੇ-ਔਲਾਦਿਆਂ ਨੂੰ ਔਲਾਦ ਵਾਲੇ ਕਰਨਾ, ਸੁੱਕੇ ਬੱਚਿਆਂ ਨੂੰ ਹਰਾ ਕਰਨਾ, ਤਾਪ-ਰੋਗ ਨੂੰ

ਦੂਰ ਕਰਨਾ, ਭੂਤਾਂ-ਪ੍ਰੇਤਾਂ ਨੂੰ ਕੱਢਣਾ ਪਾਉਣਾ ਆਦਿ ਕਰਮ ਕਮਾ ਕੇ ਆਪਣੇ ਆਪ ਨੂੰ 'ਸਾਹਿਬ-ਏ-ਕਰਾਮਾਤ' ਸਦਾਉਣਾ, ਆਪਣੇ ਪੈਰਾਂ ਤੇ ਆਪ ਕੁਹਾੜਾ ਮਾਰਨ ਵਾਲੀ ਗੱਲ ਹੈ। ਅਜਿਹੀਆਂ ਉਕਤੀਆਂ ਜੁਗਤੀਆਂ ਦੇ ਮਾਣ ਦਾ ਮੂਲ ਮਾਇਆ ਦੀ ਪਕੜ ਹੀ ਹੁੰਦੀ ਹੈ। ਭਗਤ ਕਬੀਰ ਜੀ ਨੇ ਤਿਆਗੀਆਂ ਪ੍ਰਤੀ ਵੀ ਚੰਗਾ ਕਟਾਖਸ਼ ਲਾਇਆ ਤੇ ਆਖਿਆ—

**ਕਬੀਰ ਮਾਇਆ ਤਜੀ ਤ ਕਿਆ ਭਇਆ, ਜਉ ਮਾਨੁ ਤਜਿਆ ਨਹੀ ਜਾਇ॥**
**ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ॥** [ਪੰਨਾ ੧੩੭੨

ਗੁਰਮਤਿ ਵਿਚਾਰਧਾਰਾ ਇਹ ਹੈ ਕਿ ਸਿਖ ਨੂੰ ਆਪਣੇ ਸ਼ੁਭ ਕਰਮਾਂ ਉਤੇ ਮਾਣ ਨਹੀਂ ਕਰਨਾ ਚਾਹੀਦਾ। ਕਰਮ ਕਮਾਉਣਾ ਜੀਵ ਦਾ ਧਰਮ ਹੈ ਪਰ ਉਸ ਕਰਮ ਦੇ ਫਲ ਦੀ ਇੱਛਾ ਕਰਨੀ ਯੋਗ ਨਹੀਂ। ਸਮੂਹ ਕਰਮਾਂ ਦਾ ਫਲ ਪ੍ਰਦਾਤਾ ਪ੍ਰਭੂ ਆਪ ਹੈ। ਉਹ ਚਾਹੇ ਤਾਂ ਜੀਵ ਦੇ ਕੀਤੇ ਕੰਮ ਨੂੰ ਪਰਵਾਨ ਕਰ ਲਵੇ, ਜਾਂ ਅਪ੍ਰਵਾਨ ਕਰ ਦੇਵੇ। ਪਰ ਇਕ ਗਲ ਨਿਸਚੇ ਜਾਣਨੀ ਚਾਹੀਦੀ ਹੈ ਕਿ ਪ੍ਰਭੂ ਨੂੰ ਸਚੁ ਸੁਖਾਉਂਦਾ ਹੈ, ਕੱਚ ਨਹੀਂ ਜਿਵੇਂ—

**ਸਚੁ ਸੁਹਾਵਾ ਕਾਢੀਐ, ਕੂੜੈ ਕੂੜੀ ਸੋਇ ॥**
**ਨਾਨਕ ਵਿਰਲੇ ਜਾਣੀਅਹਿ, ਜਿਨ ਸਚੁ ਪਲੈ ਹੋਇ॥** [ਪੰਨਾ ੧੧੦੦

ਨਾਮ ਅਭਿਆਸੀ ਦੀ ਅਰਦਾਸ ਨਾਲ ਜੇ ਕਿਸੇ ਦੁਖੀਏ ਦਾ ਦਰਦ ਦੂਰ ਹੋ ਗਿਆ ਜਾਂ ਹੋਰ ਕੋਈ ਚਿਤਵਨੀ ਪੂਰੀ ਹੋ ਗਈ ਤਾਂ ਉਹ ਉਸ ਉਤੇ ਗਰਬ ਨਾ ਕਰੇ, ਅਪਣੱਤ ਨਾ ਲਿਆਵੇ। ਸਗੋਂ ਨਿਮਾਣਾ ਹੋ ਕੇ ਸ਼ੁਕਰਾਨੇ ਵਿਚ ਆਪਣੇ ਸਾਂਈਂ ਅਗੇ ਨਿਮਖ ਨਿਮਖ ਨਮਸਕਾਰਾਂ ਕਰੇ।

ਜੇ 'ਮਾਣ' ਸ਼ਬਦ ਨੂੰ ਅੱਖਾਂ ਅੱਗੇ ਰਖੀਏ ਤਾਂ ਕੇਵਲ ਸਾਧੂਆਂ ਜਾਂ ਸਾਧਕਾਂ ਨੂੰ ਹੀ ਆਪਣੀ ਕਰਣੀ ਤੇ ਮਾਣ ਨਹੀਂ ਹੁੰਦਾ, ਚੋਰਾਂ ਤੇ ਡਾਕੂਆਂ ਨੂੰ ਵੀ ਆਪਣੀ ਸਫਲਤਾਵਾਂ ਤੇ ਮਾਣ ਹੁੰਦਾ ਹੈ। ਇਹ ਮਾਣ ਮਾਰੂ ਸਾਬਤ ਹੁੰਦਾ ਹੈ। ਸਿੱਖੀ ਮੰਡਲ ਵਿਚ ਮਾਣ ਦੀ ਵਿਲੱਖਣਤਾ ਇਹ ਹੈ ਕਿ ਉਹ ਆਪਣੇ ਤਾਣ ਤੇ ਮਾਣ ਨਹੀਂ ਕਰਦਾ ਸਗੋਂ ਗੁਰੂ ਤੇ ਪ੍ਰਭੂ ਤੇ ਮਾਣ ਕਰਦਾ ਹੈ, ਉਸ ਦੇ ਆਸਰੇ ਜਿਉਂਦਾ ਹੋਇਆ ਇਉਂ ਆਖਦਾ ਹੈ—

ੳ) **ਜਨ ਕਉ ਪ੍ਰਭ ਅਪਨੇ ਕਾ ਤਾਣੁ ॥**
**ਜੋ ਤੂ ਕਰਹਿ ਕਰਾਵਹਿ ਸੁਆਮੀ, ਸਾ ਮਸਲਤਿ ਪਰਵਾਣੁ ॥** [ਪੰਨਾ ੬੭੭

ਅ) **ਹਉ ਮਾਣੁ ਤਾਣੁ ਕਰਉ ਤੇਰਾ, ਹਉ ਜਾਨਉ ਆਪਾ ॥**
**ਸਭ ਹੀ ਮਧਿ, ਸਭਹਿ ਤੇ ਬਾਹਰਿ, ਬੇਮੁਹਤਾਜ ਬਾਪਾ ॥** [ਪੰਨਾ ੫੧

ਗੁਰਸਿੱਖ ਕਰਾਮਾਤਾਂ ਵਿਖਾਉਣੀਆਂ ਕਹਿਰ ਸਮਝਦਾ ਹੈ। ਉਹ ਜੀਵਨ ਝਗੜਿਆਂ ਨੂੰ ਸਦਾਚਾਰਕ ਸ਼ਕਤੀ ਨਾਲ ਨਿਬੇੜਦਾ ਹੈ। ਉਹ ਮਰਜੀਵੜਾ ਹੋ ਕੇ ਗੁਰ-ਸ਼ਬਦ ਰਾਹੀਂ ਆਪਣੇ ਸਾਂਈਂ ਦੀ ਓਟ ਵਿਚ ਹਰ ਪ੍ਰਕਾਰ ਦੀਆਂ ਔਕੜਾਂ ਉਤੇ ਵਿਜੇ ਪਾਉਂਦਾ ਹੋਇਆ ਗੁਰਬਾਣੀ ਦੀ ਗਾਇਨ ਕਰਦਾ ਹੈ—

**ਮੈ ਆਧਾਰੁ ਤੇਰਾ, ਤੂ ਖਸਮੁ ਮੇਰਾ, ਮੈ ਤਾਣੁ ਤਕੀਆ ਤੇਰਓ॥**
**ਸਾਚਿ ਸੂਚਾ ਸਦਾ ਨਾਨਕ, ਗੁਰ ਸਬਦਿ ਝਗਰੁ ਨਿਬੇਰਓ॥** [ਪੰਨਾ ੮੪੪

ਮੁਕਦੀ ਗੱਲ, ਕੋਈ ਮਨੁੱਖ ਕਿਤਨਾ ਵੀ ਸ਼ਕਤੀਵਾਨ ਕਿਉਂ ਨਾ ਹੋਵੇ, ਉਹ ਰੱਬੀ ਦਰਬਾਰ ਵਿਚ ਨਾਮ ਦੀ ਕਮਾਈ ਤੋਂ ਬਿਨਾ ਸ਼ਾਬਾਸ਼ ਪ੍ਰਾਪਤ ਨਹੀਂ ਕਰ ਸਕਦਾ। ਇਸ ਲਈ ਨਾਮ ਤੇ ਨਾਮੀ ਦੇ ਗੁਣਾਂ ਨੂੰ ਪੱਲੇ ਬੰਨ੍ਹਣਾ ਚਾਹੀਦਾ ਹੈ।

**ਸਿਰੀਰਾਗੁ ਮਹਲਾ ੧, ਘਰੁ ੫॥ ਅਛਲ, ਛਲਾਈ ਨਹ ਛਲੈ, ਨਹ ਘਾਉ ਕਟਾਰਾ ਕਰਿ ਸਕੈ॥ ਜਿਉ ਸਾਹਿਬੁ ਰਾਖੈ, ਤਿਉ ਰਹੈ, ਇਸੁ**

**ਲੋਭੀ ਕਾ ਜੀਉ ਟਲਪਲੈ॥੧॥ ਬਿਨੁ ਤੇਲ, ਦੀਵਾ ਕਿਉ ਜਲੈ॥੧॥ ਰਹਾਉ॥ ਪੋਥੀ ਪੁਰਾਣ, ਕਮਾਈਐ॥ ਭਉ ਵਟੀ, ਇਤੁ ਤਨਿ ਪਾਈਐ॥ ਸਚੁ ਬੂਝਣੁ, ਆਣਿ ਜਲਾਈਐ॥੨॥ ਇਹੁ ਤੇਲੁ, ਦੀਵਾ ਇਉ ਜਲੈ॥ ਕਰਿ ਚਾਨਣੁ, ਸਾਹਿਬ ਤਉ ਮਿਲੈ॥੧॥ ਰਹਾਉ॥ ਇਤੁ ਤਨਿ ਲਾਗੈ ਬਾਣੀਆ॥ ਸੁਖੁ ਹੋਵੈ, ਸੇਵ ਕਮਾਣੀਆ॥ ਸਭ ਦੁਨੀਆ, ਆਵਣ ਜਾਣੀਆ॥੩॥ ਵਿਚਿ ਦੁਨੀਆ, ਸੇਵ ਕਮਾਈਐ॥ ਤਾ, ਦਰਗਹ ਬੈਸਣੁ ਪਾਈਐ॥ ਕਹੁ ਨਾਨਕ, ਬਾਹ ਲੁਡਾਈਐ॥੪॥੩੩॥**

## ਉਚਾਰਨ ਸੇਧ

**ਬਿੰਦੀ ਸਹਿਤ**—ਜਿਉਂ, ਤਿਉਂ, ਕਿਉਂ, ਇਉਂ, ਬਾਂਹ, ਦੁਨੀਆਂ।

**ਬਿੰਦੀ ਰਹਿਤ**—ਬਾਣੀਆ, ਕਮਾਣੀਆ, ਜਾਣੀਆ, ਅੰਤਲੇ 'ਆ' ਦਾ ਉਚਾਰਣ ਬਿੰਦੀ ਰਹਿਤ ਕਰਨਾ ਹੈ। **ਫੁਟਕਲ**—ਅ-ਛੱਲ।

**ਪਦ ਅਰਥ**—ਅਛਲ-ਜੋ ਛਲੀ ਨ ਜਾ ਸਕੇ (ਮਾਇਆ)। ਛਲਾਈ—ਛਲਣ ਵਾਲੀ (ਮਾਇਆ)। ਨਹ ਛਲੈ-ਨਹੀਂ ਛਲੀ ਜਾ ਸਕਦੀ। ਘਾਉ-ਫੱਟ, ਜ਼ਖਮ। ਕਟਾਰਾ-ਤਲਵਾਰ, ਸ਼ਸਤ੍ਰ। ਟਲ ਪਲੈ-ਡਕੇ ਡੋਲੇ ਖਾਂਦਾ, ਟਪਲਾਉਂਦਾ ਹੈ। ਕਿਉ ਜਲੈ-ਕਿਵੇਂ ਜਲ (ਬਲ) ਸਕਦਾ ਹੈ? ਬੂਝਣੁ-ਸੂਝ-ਬੂਝ, ਸੋਝੀ। ਆਣਿ-ਆਣ ਕੇ, ਲਿਆ ਕੇ। ਬਾਣੀਆ-(ਗੁਰੂ ਦੀ) ਬਾਣੀ (ਭਾਵ ਸਿਖਿਆ)।

**ਅਰਥ**— ਨਾ ਛਲੀ ਜਾਣ ਵਾਲੀ (ਮਾਇਆ ਐਸੀ ਪ੍ਰਬਲ ਹੈ ਜੋ ਦੂਜਿਆਂ ਨੂੰ) ਛਲਣ ਵਾਲੀ ਹੈ (ਪਰ ਆਪ ਕਿਸੇ ਪਾਸੋਂ) ਨਹੀਂ ਛਲੀ ਜਾਂਦੀ (ਇਸ ਨੂੰ ਕੋਈ) ਸ਼ਸਤ੍ਰ ਵੀ ਫੱਟੜ ਨਹੀਂ ਕਰ ਸਕਦਾ। (ਇਸ ਨੂੰ) ਜਿਵੇਂ (ਇਸ ਦਾ) ਮਾਲਕ ਰਖਦਾ ਹੈ, ਤਿਵੇਂ ਰਹਿੰਦੀ ਹੈ (ਪਰ ਮਾਇਆ ਦੀ ਪ੍ਰਾਪਤੀ ਲਈ) ਇਸ ਲੋਭੀ ਜੀਵ ਦਾ ਮਨ ਟਪਲਾਉਂਦਾ (ਭਾਵ ਡੱਕੇ-ਡੋਲੇ ਖਾਂਦਾ) ਰਹਿੰਦਾ ਹੈ।੧।

(ਆਤਮਕ ਰੋਸ਼ਨੀ ਦੇਣ ਵਾਲਾ ਗਿਆਨ ਰੂਪੀ) ਦੀਵਾ, (ਨਾਮ ਸਿਮਰਨ ਰੂਪੀ) ਤੇਲ ਤੋਂ ਬਿਨਾਂ ਕਿਵੇਂ ਜਗ ਸਕਦਾ ਹੈ? (ਭਾਵ ਹਿਰਦੇ ਅੰਦਰ ਨਾਮ ਲਗਨ ਦੀ ਅਣਹੋਂਦ ਕਾਰਨ ਮਨੁੱਖ ਦਾ ਦਿਲ ਕਿਵੇਂ ਸੁਚੇਤ ਹੋ ਕੇ ਰਹੇ ਕਿਉਂਕਿ ਮਾਇਆ ਵੱਡੀ ਰੁਕਾਵਟ ਬਣੀ ਹੋਈ ਹੈ)।੧।ਰਹਾਉ।

(ਹੁਣ ਗੁਰੂ ਜੀ ਗਿਆਨ ਰੂਪੀ ਦੀਵੇ ਨੂੰ ਜਗਾਉਣ ਦੀ ਜੁਗਤੀ ਦਸਦੇ ਹਨ) ਪੋਥੀਆਂ (ਅਤੇ) ਪੁਰਾਣ (ਭਾਵ ਧਾਰਮਕ ਗ੍ਰੰਥਾਂ ਵਿਚ ਦਿਤੇ ਉਪਦੇਸ਼ਾਂ) ਨੂੰ ਕਮਾਉਣਾ ਚਾਹੀਦਾ ਹੈ (ਭਾਵ ਅਮਲੀ ਜੀਵਨ ਗੁਜ਼ਾਰਨ ਦੀ ਲੋੜ ਹੈ)। (ਪੋਥੀਆਂ ਦਾ ਗਿਆਨ ਦੀਵੇ) ਸਮਾਨ ਹੈ, ਇਸ ਵਿਚ (ਰੱਬੀ) ਭੈ ਦੀ ਬੱਤੀ ਪਾਉਣੀ ਚਾਹੀਦੀ ਹੈ। (ਫਿਰ) ਸਚੁ (ਸਦਾ ਥਿਰ ਰਹਿਣ ਵਾਲੇ ਪ੍ਰਭੂ ਬਾਰੇ) ਸੂਝ-ਬੂਝ ਰੂਪੀ (ਅਗਨੀ) ਲਿਆ ਕੇ (ਇਸ ਦੀਵੇ ਨੂੰ) ਜਗਾਉਣਾ ਚਾਹੀਦਾ ਹੈ।੨।

(ਹੇ ਭਾਈ ! (ਨਾਮ ਅਭਿਆਸ ਸਿਮਰਨ ਰੂਪੀ) ਤੇਲ (ਵਾਲਾ ਗਿਆਨ ਰੂਪੀ) ਦੀਵਾ ਇਉਂ ਜਗਦਾ ਹੈ (ਭਾਵ ਅੰਤਰ ਆਤਮੇ ਮਾਇਆ ਮੋਹ ਦਾ ਭਰਮ ਦੂਰ ਕਰਕੇ ਗਿਆਨ ਦਾ ਅਜਿਹਾ) ਚਾਨਣ ਕੀਤਾ ਜਾਏ ਤਾਂ ਹੀ ਮਾਲਕ ਦਾ ਮਿਲਾਪ ਹੁੰਦਾ ਹੈ।੧।ਰਹਾਉ।

(ਹੁਣ ਮਾਲਕ ਦੇ ਦਰਬਾਰ ਵਿਚ ਜਾਣ ਦੀ ਜੁਗਤੀ ਦਾ ਉਪਦੇਸ਼ ਕਰਦੇ ਹੋਏ ਸਾਹਿਬ ਫੁਰਮਾਉਂਦੇ ਹਨ ਕਿ ਜਦੋਂ) ਇਸ (ਮਨੁੱਖੀ) ਸਰੀਰ ਵਿਚ (ਗੁਰੂ ਜੀ ਦੀ ਪਵਿੱਤਰ) ਬਾਣੀ (ਸਿਖਿਆ) ਲਗਦੀ (ਭਾਵ ਹਿਰਦੇ ਵਿਚ ਧੱਸਦੀ) ਹੈ (ਤਾਂ ਜਗਿਆਸੂ ਦਾ ਹਿਰਦਾ ਗੁਰ ਸਿਖਿਆ ਨਾਲ ਵਿੰਨ੍ਹਿਆ ਜਾਂਦਾ ਹੈ ਅਤੇ ਇਸ ਨੂੰ ਇਹ ਸੋਝੀ ਆਉਂਦੀ ਹੈ ਕਿ ਲੋਕ ਭਲਾਈ ਤੇ ਨਿਸ਼ਕਾਮ) ਸੇਵਾ ਕਮਾਉਣ ਨਾਲ

(ਸੱਚਾ) ਸੁਖ ਪ੍ਰਾਪਤ ਹੁੰਦਾ ਹੈ। (ਨਾਲ ਹੀ ਇਹ ਤੱਤ-ਗਿਆਨ ਵੀ ਪ੍ਰਗਟ ਹੋ ਜਾਂਦਾ ਹੈ ਕਿ) ਸਾਰੀ ਦੁਨੀਆਂ ਆਉਣ ਜਾਣ ਵਾਲੀ (ਭਾਵ ਨਾਸ਼ਵੰਤ) ਹੈ।੩।

(ਗੁਰਦੇਵ ਪਿਤਾ ਜਗਿਆਸੂਆਂ ਦੇ ਹਿਰਦੇ ਵਿਚ ਦ੍ਰਿੜ੍ਹਤਾ ਲਿਆਉਣ ਲਈ ਮੁੜ ਇਹੋ ਸਿਖਿਆ ਦੁਹਰਾਉਂਦੇ ਹਨ ਕਿ) ਸੰਸਾਰ ਵਿਚ (ਸਾਵਧਾਨ ਹੋ ਕੇ) ਸੇਵਾ ਕਮਾਉਣੀ ਚਾਹੀਦੀ ਹੈ। ਤਾਂ ਹੀ (ਉਸ ਸਾਹਿਬ ਦੇ) ਦਰਬਾਰ ਵਿਚ (ਆਦਰ-ਸਹਿਤ) ਬੈਠਣ (ਦੀ ਥਾਂ) ਪ੍ਰਾਪਤ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਦੀ ਜੀਵਨ-ਜੁਗਤੀ ਨਾਲ ਖੁਸ਼ੀ ਖੁਸ਼ੀ) ਬਾਹਵਾਂ ਲੁਡਾਂਦੇ ਹੋਏ (ਭਾਵ ਸਵੈ ਮਾਣ ਨਾਲ ਰੱਬੀ ਦਰਗਾਹ ਵਿਚ ਜਾਈਏ)।੪।੩੩।

## ਅਰਥ ਭੇਦ ਅਤੇ ਨਿਰਣੈ

**ਇਤੁ ਤਨਿ ਲਾਗੈ ਬਾਣੀਆ॥**

ਫਰੀਦਕੋਟ ਸਟੀਕ ਵਿੱਚ ਅਤੇ ਸੰਥਯਾ ਪੋਥੀ ਵਿਚ ਇਸ ਪੰਕਤੀ ਦੇ ਅਰਥ ਇਉਂ ਅੰਕਿਤ ਹਨ—

(੧) 'ਹੇ ਭਾਈ ! ਇਸ ਸਰੀਰ ਕੋ ਜਮਰੂਪੀ ਬਾਣੀਆ (ਲਾਗੈ) ਮਾਰਤਾ ਹੈ ਭਾਵ ਇਹ ਕਿ ਬਾਣੀਆ ਜਾਤੀ ਲੇਖੈ ਮੈ ਚਤੁਰ ਹੋਤਾ ਹੈ ਤੈਸੇ ਹੀ ਜਮ ਕੋ ਸਮਝਨਾ ਵਾ (ਤਨਿ) ਕਯਾ ਸੂਖਯਮ ਮਨੁ ਤਿਸ ਕੋ (ਬਾਣੀਆ) ਕਾਨੀਆ ਭਾਵ ਏਹਿ ਕਿ ਮਨ ਕੋ ਬਾਸ਼ਨਾ ਰੂਪੀ ਕਾਨੀਆ ਲਗ ਰਹੀ ਹੈਂ, ਤਬ ਜੀਵ ਕੋ ਸੁਖ ਕੈਸੇ ਪ੍ਰਾਪਤ ਹੋਵੈ ਵਾ (ਤਨਿ) ਸੂਖਮ ਤਨ ਭਾਵ ਅੰਤਸ਼ਕਰਣ ਵਿਖੇ ਗੁਰਾਂ ਕੇ ਵਾਕਾਂ ਰੂਪੀ ਬਾਣ ਲਗਣਾ।'

(੨) 'ਇਸ ਸਰੀਰ ਵਿਚ ਲਗ ਪਿਆ (ਯਮ ਰੂਪ) ਬਾਣੀਆ।'

ਨਿਰੁਕਤ ਹੇਠਾਂ ਸੰਥਯਾ ਪੋਥੀ ਵਿਚ ਭਾਈ ਸਾਹਿਬ ਵੀਰ ਸਿੰਘ ਜੀ ਨੇ ਆਪਣੇ ਵਿਚਾਰਾਂ ਦਾ ਅੰਤਲਾ ਤੱਤ ਇਉਂ ਕਢਿਆ ਹੈ—

'ਬਾਣੀ ਪਦ ਜਿਸ ਤੋਂ ਭਾਵ ਉਪਦੇਸ਼ ਲੈਂਦੇ ਹਨ ਉਹ ਇਸਤ੍ਰੀ ਲਿੰਗ ਹੈ, ਤੇ ਬਾਣੀਆ ਪਦ ਕਦੇ ਤੀਰ ਵਾਸਤੇ ਵਰਤਿਆ ਸੁਣਿਆ ਨਹੀਂ, ਜੇ ਅਰਥ ਕਾਨੀਆਂ ਕਰੋ ਤਾਂ ਉਹ ਬੀ ਇਸਤ੍ਰੀ ਲਿੰਗ ਹੈ'। ਬਾਣੀਆਂ ਦਾ ਅਰਥ ਬਾਣੀਆਂ ਤੇ ਭਾਵ ਧਰਮਰਾਜ ਯਾ ਜਮ ਕਰਨ ਵਿਚ ਪਦ 'ਬਾਣੀਆ' ਸਾਂਗੋਪਾਂਗ ਰਹਿੰਦਾ ਤੇ ਆਪਣਾ ਅਰਥ ਦੇ ਜਾਂਦਾ ਹੈ। ਪਰ ਬਾਣੀ, ਬਾਣ ਆਦਿ ਅਰਥ ਕਰਨ ਵਿਚ ਪਦ ਬਾਣੀਆਂ ਨੂੰ ਬਾਣੀ ਤੇ ਬਾਣ ਵਿਚ ਸੰਖੇਪ ਕਰਨਾ ਪੈਂਦਾ ਹੈ।'

**ਨਿਰਣੈ:**ਇਸ ਸੰਬੰਧ ਵਿਚ ਇਹ ਵੀਚਾਰ ਹੈ ਕਿ ਗੁਰਬਾਣੀ ਵਿਚ ਆਏ ਸ਼ਬਦ 'ਲੇਖਾ ਮਾਗੈ ਬਾਣੀਆ' ਨੂੰ ਮੁਖ ਰੱਖ ਕੇ 'ਬਾਣੀਆ' ਪਦ ਨੂੰ ਨਿਰਾ 'ਧਰਮ ਰਾਜਾ ਯਾ ਜਮ' ਦਾ ਸੰਕੇਤਕ ਨਹੀਂ ਮੰਨਿਆ ਜਾ ਸਕਦਾ। ਇਸ ਦੀ ਬਹੁਤੀ ਵਰਤੋਂ 'ਬਾਣੀ' ਦੇ ਅਰਥਾਂ ਵਿਚ ਹੀ ਕੀਤੀ ਹੋਈ ਮਿਲਦੀ ਹੈ, ਜਿਵੇਂ—

੧) **ਅੰਮ੍ਰਿਤੁ ਤੇਰੀ ਬਾਣੀਆ॥ ਤੇਰਿਆ ਭਗਤਾ ਰਿਦੈ ਸਮਾਣੀਆ॥** [ਪੰਨਾ ੭੨

੨) **ਵਾਜੇ ਵਜੇ ਸਚੀ ਬਾਣੀਆ, ਪੰਚ ਮੁਏ ਮਨੁ ਮਾਰੇ॥** [ਪੰਨਾ ੫੮੦

੩) **ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ॥** [ਪੰਨਾ ੧੧੦੭

ਇਥੇ ਮੂਲ ਪਦ 'ਬਾਣੀ' ਹੀ ਹੈ। ਕਾਵ ਰੂਪ ਵਿਚ ਜਿਵੇਂ 'ਆ' ਉਪਸਰਗ ਵਜੋਂ ਪਹਿਲਾਂ ਲਗ ਕੇ ਅਧਿਕਤਾ ਨੂੰ ਦਰਸਾਉਂਦਾ ਹੈ ਤਿਵੇਂ ਪਿਛੇ ਲਗ ਕੇ ਸ਼ਬਦ ਦੀ ਚਾਲ ਨੂੰ ਪੂਰਾ ਕਰਦਾ ਹੈ। ਸੋ ਉਕਤ ਪੰਕਤੀ ਵਿਚ 'ਬਾਣੀਆ' ਪਦ ਪੁਲਿੰਗ ਰੂਪ ਨਹੀਂ, ਇਸਤ੍ਰੀ ਲਿੰਗ ਦਾ ਲਖਾਇਕ ਹੈ। ਜਦੋਂ ਮਨੁੱਖ ਦੇ ਸਰੀਰ ਵਿਚ ਬਾਣੀ ਲਗਦੀ (ਭਾਵ ਧਸ ਜਾਂਦੀ) ਹੈ ਤਾਂ ਇਸ ਦੀ ਬ੍ਰਿਤੀ ਵਿਚ ਜਾਗ੍ਰਤੀ ਆਉਂਦੀ ਹੈ ਅਤੇ ਸੱਚਾ ਸੁਖ ਪ੍ਰਾਪਤ ਕਰਨ ਹਿਤ ਲਾਲਸਾ ਪੈਦਾ ਹੁੰਦੀ ਹੈ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਮਾਇਆ ਬੜੀ ਪ੍ਰਬਲ ਹੈ ਜਿਸ ਨੇ ਤਪ ਕਰਦੇ ਤਪੱਸੀਆਂ ਨੂੰ ਭੁਲਾ ਦਿੱਤਾ, ਬ੍ਰਹਮਾ

ਅਤੇ ਨਾਰਦ ਵਰਗੇ ਛਲੇ ਗਏ। ਇਸ ਦੇ ਪ੍ਰਬਲ ਪ੍ਰਭਾਵ ਤੋਂ ਕੋਈ ਵਿਰਲਾ ਸਾਧੂ ਹੀ ਬਚਿਆ ਹੋਵੇਗਾ। ਅਸਲ ਵਿਚ ਮਾਇਆ ਦਾ ਲਾਲਚ ਹੀ ਮਨੁੱਖ ਨੂੰ ਅੰਨ੍ਹਾਂ (ਅਗਿਆਨੀ) ਕਰਦਾ ਹੈ। ਇਸੇ ਨੂੰ ਹੀ ਅਗਿਆਨਤਾ ਦਾ ਹਨੇਰਾ ਆਖਿਆ ਜਾਂਦਾ ਹੈ। ਜਦੋਂ ਤੱਕ ਮਨੁੱਖ ਅੰਦਰ ਰੱਬੀ-ਭੈ-ਭਾਵਨੀ ਨਹੀਂ ਆਉਂਦੀ, ਜੀਵਨ ਰੂਪ ਦੀਵਾ ਟਿਮ-ਟਿਮਾਉਂਦਾ ਰਹਿੰਦਾ ਹੈ, ਨੇਤਰਾਂ ਵਿਚ ਗਿਆਨ ਦਾ ਭਰਵਾਂ ਪ੍ਰਕਾਸ਼ ਨਹੀਂ ਹੁੰਦਾ। ਪਰ ਜਦੋਂ ਗੁਰੂ ਦੀ ਅਮੋਘ ਬਾਣੀ ਮਨੁੱਖੀ ਹਿਰਦੇ ਵਿਚ ਤੀਰ ਵਾਂਗ ਲਗ ਜਾਂਦੀ ਹੈ ਓਦੋਂ ਇਕ ਅਕਹਿ ਰਸ ਬਣਦਾ ਹੈ। ਫਿਰ ਸਾਰੀ ਮਾਇਆ ਦੀ ਪ੍ਰਿਕਿਰਤੀ ਉਸ ਸਾਹਿਬ ਦੇ ਹੁਕਮ ਵਿਚ ਬੱਧੀ ਹੋਈ ਕਾਰ ਕਰਦੀ ਭਾਸਦੀ ਹੈ। 'ਪੋਥੀ ਪੁਰਾਣੁ ਕਮਾਈਐ' ਦਾ ਸੰਕੇਤ ਇਕ ਲੁਕਵੀਂ ਰਮਜ਼ ਹੈ, 'ਪੜਿਐ ਨਾਹੀ ਭੇਦੁ ਬੁਝਿਐ ਪਾਵਣਾ'। ਪੋਥੀਆਂ ਤੋਂ ਪੈਦਾ ਕੀਤੀ ਸਮਝ ਨੂੰ ਬੂਝ ਨਾਲ ਮੁਕੰਮਲ ਕਰਨਾ ਹੈ। ਪੋਥੀਆਂ ਤੋਂ ਪੈਦਾ ਹੋਇਆ ਗਿਆਨ ਤੇਲ ਦੀ ਨਿਆਈਂ ਹੈ, ਜਿਸ ਤੋਂ ਬਿਨਾਂ ਜੀਵਨ ਰੂਪੀ ਦੀਵਾ ਕਿਵੇਂ.ਜਗ ਸਕਦਾ ਹੈ ? ਪਰ ਇਸ ਦੇ ਨਾਲ 'ਭਉ' ਦੀ ਵਟੀ ਹੋਵੇ, ਫਿਰ ਬੂਝ ਰੂਪੀ ਅਗ ਹੋਵੇ ਤਾਂ ਇਹ ਦੀਵਾ ਬਲਦਾ ਹੈ। ਭਾਵ ਸੂਝ ਦੇ ਨਾਲ ਬੂਝ ਦਾ ਸੰਜੋਗ ਹੋਵੇ, ਫਿਰ 'ਸੁਰਤਿ' ਬਣਦੀ ਹੈ। ਜੇ ਬਿਨਾਂ ਵੀਚਾਰ ਦੇ ਪੋਥੀ ਪੜ੍ਹੀ ਜਾਏ ਤਾਂ ਮਨ ਪਿਘਲਦਾ ਨਹੀਂ, ਦਿਲ ਦੀ ਖਬਰ ਹੀ ਨਹੀਂ ਹੁੰਦੀ। ਜਿਹੜੇ ਜਗਿਆਸੂ 'ਅਖਰ' ਦਾ ਭੇਉ ਲੈਣ ਵਾਲੇ ਹਨ ਓਹੀ ਜੀਵਨ ਦਾ ਤਾਤਪਰਜ ਸਮਝਦੇ ਹਨ। ਗੁਰਬਾਣੀ ਵਿਚ ਲੀਨ ਹੋਣ ਨਾਲ ਹੀ ਅੰਤਰ ਆਤਮੇ ਸੋਝੀ ਆਉਂਦੀ ਹੈ ਕਿ ਇਸ ਜੀਵਨ ਵਿਚ ਸਭ ਤੋਂ ਉਤਮ ਫ਼ਲ ਸੇਵਾ ਕਮਾਉਣ ਨਾਲ ਮਿਲਦਾ ਹੈ। ਇਸ ਸੰਬੰਧੀ ਗੁਰਬਾਣੀ ਵਿਚ ਵਿਸਥਾਰ ਇਉਂ ਹੈ—

**ਗੁਰ ਤੇ ਸਾਤਿ ਸਹਜ ਸੁਖੁ ਬਾਣੀ॥ ਸੇਵਾ ਸਾਚੀ, ਨਾਮਿ ਸਮਾਣੀ॥**
**ਸਬਦਿ ਮਿਲੈ, ਪ੍ਰੀਤਮੁ ਸਦਾ ਧਿਆਏ॥ ਸਾਚ ਨਾਮਿ, ਵਡਿਆਈ ਪਾਏ॥ [ਪੰਨਾ ੬੬੪**

ਗੁਰੂ ਦੁਆਰਾ ਨਾਮ ਧਿਆਉਣਾ ਹੀ ਸੱਚੀ ਸੇਵਾ ਨੂੰ ਕਮਾਉਣਾ ਹੈ। ਤਾਂ ਹੀ ਗੁਰੂ ਬਾਬਾ ਜੀ ਨੇ ਇਸ ਸ਼ਬਦ ਦੇ ਅੰਤ ਵਿਚ ਫੁਰਮਾਨ ਕੀਤਾ ਹੈ—'ਵਿਚਿ ਦੁਨੀਆ ਸੇਵ ਕਮਾਈਐ,....ਕਹੁ ਨਾਨਕ, ਬਾਹ ਲੁਡਾਈਐ'। ਗੁਰੂ ਬਾਬਾ ਜੀ ਨੇ ਚੌਥੇ ਜਾਮੇ ਵਿਚ ਵੀ ਉਕਤ ਉਪਦੇਸ਼ ਨੂੰ ਦ੍ਰਿੜ੍ਹ ਕਰਾਉਂਦੇ ਹੋਏ ਇਹੋ ਉਪਦੇਸ਼ ਦਿਤਾ ਹੈ—

**ਗੁਰਮੁਖਿ ਮਿਲੇ ਸਿ ਸਜਣਾ, ਹਰਿਪ੍ਰਭੁ ਪਾਇਆ ਰੰਗੁ॥**
ਜਨ ਨਾਨਕ ਨਾਮੁ ਸਲਾਹਿ ਤੂ, ਲੁਡਿ ਲੁਡਿ ਦਰਗਹਿ ਵੰਞੁ॥ [ਪੰਨਾ ੧੩੧੯

**ਸਿਰੀਰਾਗੁ ਮਹਲਾ ੩, ਘਰੁ ੧॥ ੧ਓ ਸਤਿਗੁਰ ਪ੍ਰਸਾਦਿ॥ ਹਉ ਸਤਿਗੁਰੁ ਸੇਵੀ ਆਪਣਾ, ਇਕਮਨਿ ਇਕਚਿਤਿ ਭਾਇ॥ ਸਤਿਗੁਰੁ ਮਨ ਕਾਮਨਾ ਤੀਰਥੁ ਹੈ, ਜਿਸ ਨੋ ਦੇਇ ਬੁਝਾਇ॥ ਮਨਚਿੰਦਿਆ ਵਰੁ ਪਾਵਣਾ, ਜੋ ਇਛੈ ਸੋ ਫਲੁ ਪਾਇ॥ ਨਾਉ ਧਿਆਈਐ, ਨਾਉ ਮੰਗੀਐ, ਨਾਮੇ ਸਹਜਿ ਸਮਾਇ॥੧ ਮਨ ਮੇਰੇ ! ਹਰਿ ਰਸੁ ਚਾਖੁ, ਤਿਖ ਜਾਇ॥ ਜਿਨੀ ਗੁਰਮੁਖਿ ਚਾਖਿਆ, ਸਹਜੇ ਰਹੇ ਸਮਾਇ॥੧॥ ਰਹਾਉ॥ ਜਿਨੀ ਸਤਿਗੁਰ ਸੇਵਿਆ, ਤਿਨੀ ਪਾਇਆ ਨਾਮੁ ਨਿਧਾਨੁ॥ ਅੰਤਰਿ ਹਰਿਰਸੁ ਰਵਿ ਰਹਿਆ, ਚੂਕਾ ਮਨਿ ਅਭਿਮਾਨੁ॥ ਹਿਰਦੈ ਕਮਲੁ ਪ੍ਰਗਾਸਿਆ, ਲਾਗਾ ਸਹਜਿ ਧਿਆਨੁ॥ ਮਨੁ ਨਿਮਲੁ ਹਰਿ ਰਵਿ ਰਹਿਆ, ਪਾਇਆ ਦਰਗਹਿ ਮਾਨੁ॥੨॥ ਸਤਿਗੁਰੁ ਸੇਵਨਿ ਆਪਣਾ, ਤੇ ਵਿਰਲੇ ਸੰਸਾਰਿ॥**

**ਹਉਮੈ ਮਮਤਾ ਮਾਰਿ ਕੈ, ਹਰਿ ਰਾਖਿਆ ਉਰਧਾਰਿ॥ ਹਉ ਤਿਨ ਕੈ ਬਲਿਹਾਰਣੈ, ਜਿਨਾ ਨਾਮੇ ਲਗਾ ਪਿਆਰੁ॥ ਸੇਈ ਸੁਖੀਏ ਚਹੁ ਜੁਗੀ, ਜਿਨਾ ਨਾਮੁ ਅਖੁਟੁ ਅਪਾਰੁ॥੩॥ ਗੁਰ ਮਿਲਿਐ ਨਾਮੁ ਪਾਈਐ, ਚੂਕੈ ਮੋਹ ਪਿਆਸ॥ ਹਰਿ ਸੇਤੀ ਮਨੁ ਰਵਿ ਰਹਿਆ, ਘਰ ਹੀ ਮਾਹਿ ਉਦਾਸੁ॥ ਜਿਨਾ ਹਰਿ ਕਾ ਸਾਦੁ ਆਇਆ, ਹਉ ਤਿਨ ਬਲਿਹਾਰੈ ਜਾਸੁ॥ ਨਾਨਕ, ਨਦਰੀ ਪਾਈਐ, ਸਚੁ ਨਾਮੁ ਗੁਣਤਾਸੁ॥੪॥੧॥੩੪॥**

## ਉਚਾਰਨ ਸੇਧ

**ਬਿੰਦੀ**—ਸੇਵੀਂ, ਚਹੁੰ, ਜੁਗੀਂ।

**ਪਦ ਅਰਥ**—ਮਨ ਕਾਮਨਾ=ਮਨ ਦੀਆਂ ਇਛਾਂ, ਕਾਮਨਾਵਾਂ। ਮਨ ਚਿੰਦਿਆ—ਮਨ ਦਾ ਚਿਤਵਿਆ, ਮਨ ਮਰਜ਼ੀ ਦਾ। ਵਰੁ=(ਬਖ਼ਸ਼ਿਸ਼ ਰੂਪ) ਅਸ਼ੀਰਵਾਦ। ਤਿਖ-ਤ੍ਰੇਹ (ਭਾਵ ਤ੍ਰਿਸ਼ਨਾ)। ਮਨਿ-ਮਨ ਵਿਚੋਂ। ਮਮਤਾ--ਮੈਂ-ਮੇਰੀ। ਚਹੁ ਜੁਗੀ-ਚੌਂਹਾਂ ਜੁਗਾਂ ਅੰਦਰ। ਨਦਰੀ-ਕ੍ਰਿਪਾ ਦ੍ਰਿਸ਼ਟੀ ਨਾਲ। ਗੁਣਤਾਸ-ਗੁਣਾਂ ਦਾ ਖ਼ਜ਼ਾਨਾ (ਪਰਮਾਤਮਾ)।

**ਅਰਥ**—ਮੈਂ ਆਪਣੇ ਸਤਿਗੁਰੂ ਨੂੰ ਇਕ-ਮਨ ਇਕ-ਚਿਤ ਹੋ ਕੇ ਪ੍ਰੇਮ ਨਾਲ ਸੇਂਵਦਾ (ਭਾਵ ਸਿਮਰਦਾ) ਹਾਂ। (ਮੇਰਾ) ਸਤਿਗੁਰੂ ਮਨ ਦੀਆਂ ਇੱਛਾਂ (ਪੂਰੀਆਂ ਕਰਨ ਵਾਲਾ) ਤੀਰਥ ਹੈ (ਪਰ) ਜਿਸ (ਮਨੁੱਖ) ਨੂੰ (ਸਤਿਗੁਰੂ ਆਪ) ਸੋਝੀ ਬਖਸ਼ਿਸ਼ ਕਰ ਦੇਂਦਾ ਹੈ (ਉਸ ਨੂੰ ਹੀ ਇਹ ਪ੍ਰਤੀਤ ਹੋ ਆਉਂਦੀ ਹੈ)। (ਸਿਮਰਨ ਕਰਨ ਨਾਲ) ਮਨ ਦਾ ਚਿਤਵਿਆ (ਬਖ਼ਸ਼ਿਸ਼ ਰੂਪ) ਵਰ (ਅਸ਼ੀਰਵਾਦ) ਪਾਈਦਾ ਹੈ, (ਫਿਰ ਮਨੁੱਖ) ਜਿਸ (ਫਲ ਦੀ ਚਾਹਨਾ ਕਰੇ) ਓਹ ਹੀ ਫਲ ਪ੍ਰਾਪਤੁ ਹੋ ਜਾਂਦਾ ਹੈ। (ਇਸ ਲਈ, ਜਗਿਆਸੂ ਨੂੰ ਪ੍ਰਭੂ ਦਾ) ਨਾਮ ਹੀ ਧਿਆਉਣਾ ਚਾਹੀਦਾ ਹੈ ਤੇ ਨਾਮ ਹੀ ਮੰਗਣਾ ਚਾਹੀਦਾ ਹੈ (ਕਿਉਂਕਿ) ਨਾਮ ਦੁਆਰਾ ਸਹਜ ਵਿਚ ਸਮਾ ਜਾਈਦਾ ਹੈ (ਭਾਵ ਮਨ ਅਡੋਲ ਹੋ ਜਾਂਦਾ ਹੈ)।੧।

(ਹੇ) ਮੇਰੇ ਮਨ ! ਹਰੀ (ਨਾਮ ਦਾ) ਰੱਸ ਚੱਖ (ਇਸ ਨਾਲ ਤੇਰੀ ਮਾਇਆ ਰੂਪੀ) ਤ੍ਰਿਸ਼ਨਾ (ਮੁੱਕ) ਜਾਏਗੀ। ਜਿਨ੍ਹਾਂ (ਮਨੁੱਖਾਂ) ਨੇ ਗੁਰੂ ਦੁਆਰਾ (ਇਹ ਰੱਸ) ਚਖਿਆ ਹੈ (ਉਹ) ਸਹਜ ਅਵਸਥਾ ਵਿਚ ਹੀ ਲੀਨ ਰਹਿੰਦੇ ਹਨ।੧।ਰਹਾਉ।

ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ ਨੂੰ ਸੇਵਿਆ (ਭਾਵ ਸਤਿਗੁਰੂ ਦੇ ਹੁਕਮ ਅਨੁਸਾਰ ਜੀਵਨ ਢਾਲਿਆ) ਹੈ ਉਨ੍ਹਾਂ ਨੇ ਨਾਮ ਰੂਪੀ ਖ਼ਜ਼ਾਨਾ ਪ੍ਰਾਪਤ ਕਰ ਲਿਆ ਹੈ। (ਇਹ ਖ਼ਜ਼ਾਨਾ ਪ੍ਰਾਪਤ ਕਰਨ ਨਾਲ ਉਨ੍ਹਾਂ ਦੇ ਹਿਰਦੇ) ਵਿਚ ਹਰੀ (ਨਾਮ ਦਾ) ਰੱਸ ਵਿਆਪ ਰਿਹਾ ਹੈ (ਅਤੇ) ਮਨ ਵਿਚੋਂ ਅਹੰਕਾਰ ਦੂਰ ਹੋ ਗਿਆ ਹੈ। (ਉਨ੍ਹਾਂ ਦੇ) ਹਿਰਦੇ ਦਾ ਕੌਲ (ਫੁੱਲ) ਖਿੜ ਗਿਆ ਹੈ, (ਉਹ) ਅਡੋਲ ਅਵਸਥਾ ਵਿਚ (ਟਿਕ ਗਏ ਹਨ ਭਾਵ ਉਨ੍ਹਾਂ ਦਾ) ਧਿਆਨ (ਪੂਰਨ ਪਰਮਾਤਮਾ ਨਾਲ) ਲਗ ਗਿਆ ਹੈ। (ਉਨ੍ਹਾਂ ਦਾ) ਮਨ ਮੈਲ ਤੋਂ ਰਹਿਤ ਹੋ ਗਿਆ ਹੈ, ਹਿਰਦੇ ਵਿਚ ਹਰੀ ਵਿਆਪ ਰਿਹਾ ਹੈ (ਇਸ ਪ੍ਰਕਾਰ ਉਨ੍ਹਾਂ ਨੇ) ਰੱਬੀ-ਦਰਗਾਹ ਵਿਚ (ਸਚਾ) ਮਾਣ ਸਤਿਕਾਰ ਪਾ ਲਿਆ ਹੈ।੨।

ਉਹ (ਮਨੁੱਖ) ਸੰਸਾਰ ਵਿਚ ਵਿਰਲੇ (ਟਾਂਵੇਂ ਟਾਂਵੇ) ਹੀ ਹਨ (ਜਿਹੜੇ) ਕਿ ਆਪਣੇ ਸਤਿਗੁਰੂ ਨੂੰ ਸੇਂਵਦੇ ਹਨ। (ਅਜਿਹੇ ਵਿਰਲੇ ਮਨੁੱਖਾਂ ਨੇ ਆਪਣੀ) ਹੰਗਤਾ ਤੇ ਮਮਤਾ ਖ਼ਤਮ ਕਰਕੇ ਪਰਮਾਤਮਾ ਨੂੰ (ਆਪਣੇ) ਹਿਰਦੇ ਵਿਚ ਧਾਰ (ਟਿਕਾ) ਕੇ ਰੱਖਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ ਉਨ੍ਹਾਂ ਦੇ (ਦਰਸ਼ਨਾਂ ਤੋਂ) ਸਦਕੇ ਹਾਂ ਜਿਨ੍ਹਾਂ ਦਾ ਪ੍ਰਭੂ-ਨਾਮ ਨਾਲ ਪ੍ਰੇਮ ਲਗ ਗਿਆ ਹੈ। ਓਹੀ (ਮਨੁੱਖ) ਚੌਹਾਂ ਜੁਗਾਂ (ਭਾਵ ਸਦੀਵ ਕਾਲ) ਅੰਦਰ ਸੁਖੀਏ (ਗਿਣੇ ਜਾਂਦੇ ਹਨ ਜਿਨ੍ਹਾਂ ਕੋਲ) ਅਮੁੱਕ ਤੇ ਬੇਅੰਤ ਨਾਮ ਰੂਪੀ (ਖ਼ਜ਼ਾਨਾ ਹੈ)।੩।

ਗੁਰੂ ਦੇ ਮਿਲ ਜਾਣ ਨਾਲ (ਸੱਚਾ) ਨਾਮ ਪਾਈਦਾ ਹੈ, (ਅਤੇ ਇਸ ਨਾਮ ਦੀ ਬਰਕਤ ਨਾਲ ਮਨ ਵਿਚੋਂ ਮਾਇਆ ਦਾ) ਮੋਹ ਤੇ (ਪਦਾਰਥਾਂ ਦੀ) ਤ੍ਰਿਸ਼ਨਾ ਦੂਰ ਹੋ ਜਾਂਦੀ ਹੈ। (ਫਿਰ) ਪ੍ਰਭੂ ਨਾਲ ਮਨ (ਸਦਾ ਹੀ) ਰਚਿਆ-ਮਿਚਿਆ ਰਹਿੰਦਾ ਹੈ (ਅਤੇ) ਘਰ (ਭਾਵ ਜਗਤ ਦੀ ਕਾਰ ਕਰਦਿਆਂ) ਹੀ (ਪ੍ਰਭੂ) ਦੀ ਮਾਇਆ ਵਿਚ ਉਪਰਾਮ (ਹੋਇਆ ਰਹਿੰਦਾ ਹੈ)। (ਇਸ ਤਰ੍ਹਾਂ,) ਜਿਨ੍ਹਾਂ ਨੂੰ ਹਰੀ ਦੇ (ਨਾਮ ਦਾ) ਸੁਆਦ (ਰੱਸ) ਆਇਆ ਹੈ, ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਦਾ ਥਿਰ ਰਹਿਣ ਵਾਲਾ ਨਾਮ (ਜੋ ਕਿ ਸਮੂਹ ਦੈਵੀ) ਗੁਣਾਂ ਦਾ ਖ਼ਜ਼ਾਨਾ ਹੈ, (ਪ੍ਰਭੂ ਦੀ ਕ੍ਰਿਪਾ) ਦ੍ਰਿਸ਼ਟੀ ਨਾਲ (ਹੀ) ਪ੍ਰਾਪਤ ਹੁੰਦਾ ਹੈ।੪।੧।੩੪।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੁਚਜੀ ਅਤੇ ਸੁਘੜਤਾ ਵਾਲੀ ਸੰਪਾਦਕ ਦ੍ਰਿਸ਼ਟੀ ਤੋਂ ਸਦਕੇ ਜਾਈਏ ਕਿ ਕਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਉਪਦਿਆਂ ਦੀ ਸਮਾਪਤੀ ਵਿਚ ਸੇਵਾ ਕਮਾਉਣ ਵਾਲੇ ਉਪਦੇਸ਼ ਮਗਰੋਂ, ਸ੍ਰੀ ਗੁਰੂ ਅਮਰਦਾਸ ਜੀ ਦੀ ਰਚਨਾ ਦਾ ਆਰੰਭ ਵੀ 'ਸੇਵਾ ਕਮਾਉਣ' ਵਾਲੇ ਸ਼ਬਦ ਤੋਂ ਹੀ ਕੀਤਾ ਹੈ। ਗੁਰੂ ਘਰ ਵਿਚ ਗੁਰ-ਸੇਵਾ ਦੀ ਵੱਡੀ ਮਹਾਨਤਾ ਹੈ ਕਿਉਂਕਿ ਇਸ ਨਾਲ ਮਨ ਭਾਉਂਦੇ ਫਲ ਮਿਲ ਜਾਂਦੇ ਹਨ ਪਰ ਨਾਲ ਹੀ ਇਕ ਸ਼ਰਤ ਰੱਖੀ ਗਈ ਹੈ। ਉਹ ਸ਼ਰਤ ਇਹ ਹੈ ਕਿ ਮਨ ਵਿਚੋਂ ਆਪਣਾ-ਆਪ (ਅਪਣਤ) ਗੁਆ ਕੇ ਇਕਮਨ ਇਕਚਿਤ ਹੋ ਕੇ, ਸਤਿਗੁਰੂ ਜੀ ਦੀ ਸੇਵਾ ਕਰਨੀ-ਕਮਾਉਣੀ ਹੈ। ਗੁਰਵਾਕ ਹਨ—

**ਸਤਿਗੁਰ ਕੀ ਸੇਵਾ ਸਫਲੁ ਹੈ, ਜੇ ਕੋ ਕਰੇ ਚਿਤੁ ਲਾਇ ॥**
**ਮਨਿ ਚਿੰਦਿਆ ਫਲੁ ਪਾਵਣਾ, ਹਉਮੈ ਵਿਚਹੁ ਜਾਇ ॥** [ਪੰਨਾ ੬੪੪

ਇਸ ਸ਼ਬਦ ਵਿਚ ਮੁਖ ਸਿਧਾਂਤ 'ਸਫਲ ਸੇਵਾ ਗੁਰਦੇਵਾ' ਹੈ। ਇਹ ਗਲ ਵੀ ਚੇਤੇ ਰਖੋਂ, ਜੇ ਸੇਵਾ ਦੇ ਪਿਆਰ ਵਿਚ ਗੁਰੂ ਪਾਸੋਂ ਕੁਝ ਮੰਗਣ ਨੂੰ ਚਿਤ ਕਰੇ ਤਾਂ ਗੁਰਸਿਖ ਸਦਾ ਇਹ ਉਪਦੇਸ਼ ਨੂੰ ਚੇਤੇ ਰਖੇ—

**ਨਾਉ ਧਿਆਈਐ, ਨਾਉ ਮੰਗੀਐ, ਨਾਮੇ ਸਹਜਿ ਸਮਾਇ॥**

ਸਤਿਗੁਰੂ ਦੀ ਸੇਵਾ ਕਰਨ ਨਾਲ ਮਨ ਹਰ ਪੱਖੋਂ ਸ਼ੁੱਧ ਅਤੇ ਨਿਰ-ਅਭਿਮਾਨ ਹੋ ਜਾਂਦਾ ਹੈ। ਫਿਰ ਗੁਰ-ਸ਼ਬਦ (ਨਾਮ ਅਭਿਆਸ) ਦੁਆਰਾ ਕਮਾਈ ਕਰਨ ਲਈ ਰਬ-ਦਰਗਾਹ ਵਿਚ ਪਰਵਾਨ ਹੋਈਦਾ ਹੈ।

**ਸਿਰੀਰਾਗੁ ਮਹਲਾ ੩॥ ਬਹੁ ਭੇਖ ਕਰਿ ਭਰਮਾਈਐ, ਮਨਿ ਹਿਰਦੈ ਕਪਟੁ ਕਮਾਇ॥ ਹਰਿ ਕਾ ਮਹਲੁ ਨ ਪਾਵਈ, ਮਰਿ ਵਿਸਟਾ ਮਾਹਿ ਸਮਾਇ॥੧॥ ਮਨ ਰੇ ! ਗ੍ਰਿਹ ਹੀ ਮਾਹਿ ਉਦਾਸੁ॥ ਸਚੁ ਸੰਜਮੁ ਕਰਣੀ ਸੋ ਕਰੇ, ਗੁਰਮੁਖਿ ਹੋਇ ਪਰਗਾਸੁ॥੧॥ ਰਹਾਉ॥ ਗੁਰ ਕੈ ਸਬਦਿ ਮਨੁ ਜੀਤਿਆ, ਗਤਿ ਮੁਕਤਿ ਘਰੈ ਮਹਿ ਪਾਇ॥ ਹਰਿ ਕਾ ਨਾਮ ਧਿਆਈਐ, ਸਤਿ ਸੰਗਤ ਮੇਲਿ ਮਿਲਾਇ॥੨॥ ਜੇ ਲਖ ਇਸਤਰੀਆ ਭੋਗ ਕਰਹਿ, ਨਵਖੰਡ ਰਾਜੁ ਕਮਾਹਿ॥ ਬਿਨੁ ਸਤਗੁਰ ਸੁਖੁ ਨ ਪਾਵਹੀ, ਫਿਰਿ ਫਿਰਿ ਜੋਨੀ ਪਾਹਿ॥੩॥ ਹਰਿ ਹਾਰੁ ਕੰਠਿ ਜਿਨੀ ਪਹਿਰਿਆ, ਗੁਰਚਰਣੀ ਚਿਤੁ ਲਾਇ॥ ਤਿਨਾ ਪਿਛੈ ਰਿਧਿ ਸਿਧਿ ਫਿਰੈ, ਓਨਾ ਤਿਲੁ**

**ਨ ਤਮਾਇ॥੪॥ ਜੋ ਪ੍ਰਭ ਭਾਵੈ ਸੋ ਥੀਐ, ਅਵਰੁ ਨ ਕਰਣਾ ਜਾਇ॥ ਜਨੁ ਨਾਨਕੁ ਜੀਵੈ ਨਾਮੁ ਲੈ, ਹਰਿ ਦੇਵਹੁ ਸਹਜਿ ਸੁਭਾਇ॥੫॥੨॥੩੫॥**

## ਉਚਾਰਨ ਸੇਧ

**ਬਿੰਦੀ ਸਹਿਤ—**ਇਸਤਰੀਆਂ, ਕਰਹਿੰ, ਕਮਾਹਿੰ, ਪਾਵਹੀਂ, ਪਾਹਿੰ।

**ਪਦ ਅਰਥ—**ਭੇਖ-ਪਹਿਰਾਵਾ। ਭਰਮਾਈਐ—ਧੋਖੇ, ਭਟਕਣਾ ਵਿਚ ਫਸ ਜਾਈਦਾ ਹੈ। ਕਪਟੁ-ਧੋਖਾ, ਛਲ। ਮਹਲੁ-ਸਰੂਪ। ਵਿਸਟਾ ਮਾਹਿ-ਗੰਦਗੀ ਵਿਚ। ਗ੍ਰਿਹ-ਘਰ ਭਾਵ ਗ੍ਰਿਹਸਥ। ਉਦਾਸੁ-ਉਪਰਾਮ। ਸੰਜਮੁ-ਕੁਕਰਮਾਂ ਵਲੋਂ ਬੰਧੇਜ। ਕਰਣੀ-ਕਿਰਿਆ, ਰਹਿਤ। ਗਤਿ-(ਸ਼ੁਭ) ਗਤੀ। ਮੁਕਤਿ-ਛੁਟਕਾਰਾ, ਖ਼ਲਾਸੀ। ਭੋਗ ਕਰਹਿ-ਭੋਗ ਲਵੇ (ਕਾਮ-ਚੇਸ਼ਟਾ ਮਗਰ ਲਗ ਕੇ ਭੋਗ-ਬਿਲਾਸ ਕਰ ਲਵੇਂ)। ਨਵ ਖੰਡ ਰਾਜੁ-ਨੌ ਖੰਡ (ਭਾਵ ਸਾਰੀ ਧਰਤੀ) ਦਾ ਰਾਜ। ਹਰਿ ਹਾਰੁ-ਹਰੀ ਦਾ ਨਾਮ-ਸਿਮਰਨ ਰੂਪੀ ਹਾਰ। ਕੰਠਿ-ਗਲੇ ਵਿਚ। ਰਿਧਿ ਸਿਧਿ-ਕਰਾਮਾਤੀ ਸ਼ਕਤੀਆਂ। ਤਮਾਇ-ਇੱਛਾ, ਲਾਲਚ। ਸਹਜਿ ਸੁਭਾਇ-ਸੁਤੇ ਸਿਧ ਹੀ।

**ਅਰਥ—**ਬਹੁਤੇ ਭੇਖ ਧਾਰ ਕੇ (ਭਾਵ ਭੇਖਧਾਰੀ ਮਨੁੱਖ) ਭਟਕਣਾ ਵਿਚ ਪਿਆ ਰਹਿੰਦਾ ਹੈ, ਮਨ (ਅਤੇ) ਹਿਰਦੇ ਵਿਚ ਕਪਟ ਕਮਾਉਂਦਾ ਹੈ। (ਅਜਿਹਾ ਮਨੁੱਖ) ਪਰਮਾਤਮਾ ਦਾ ਸਰੂਪ (ਦਰਬਾਰ) ਨਹੀਂ (ਪ੍ਰਾਪਤ ਕਰ ਸਕਦਾ, ਸਗੋਂ) ਮਰ ਕੇ ਗੰਦਗੀ ਵਿਚ ਹੀ ਜਾ ਮਿਲਦਾ ਹੈ (ਭਾਵ ਚੌਰਾਸੀ ਦੇ ਗੇੜ ਵਿਚ ਜਾ ਪੈਂਦਾ ਹੈ)।੧।

ਹੇ ਮਨ ! (ਬਹੁਤੇ ਭੇਖ ਕਰਨ ਦੀ ਥਾਂ) ਗ੍ਰਿਹਸਥੀ (ਜੀਵਨ) ਵਿਚ ਵਿਚਰਦਿਆਂ ਹੀ (ਮਾਇਆ ਵੱਲੋਂ) ਉਪਰਾਮ ਹੋਇਆ ਰਹੁ। (ਪਰ ਯਾਦ ਰਖ, ਇਸ ਬ੍ਰਿਤੀ ਨੂੰ ਪ੍ਰਾਪਤ ਕਰਨ ਲਈ) ਸਚ (ਬੋਲਣ ਦਾ ਅਭਿਆਸ ਅਤੇ) ਇੰਦ੍ਰਿਆਂ ਨੂੰ ਕੁਕਰਮਾਂ ਵੱਲੋਂ ਬੰਧੇਜ ਵਿਚ ਰਖਣ ਵਾਲੀ ਕਿਰਿਆ ਓਹ (ਮਨੁੱਖ ਹੀ) ਕਰ ਸਕਦਾ ਹੈ (ਜਿਸ ਦੇ ਹਿਰਦੇ ਵਿਚ) ਗੁਰੂ ਦੁਆਰਾ (ਨਾਮ ਰੂਪੀ) ਚਾਨਣ ਹੁੰਦਾ ਹੈ ।੧।ਰਹਾਉ।

(ਜਿਸ ਮਨੁੱਖ ਨੇ) ਗੁਰੂ ਦੇ ਉਪਦੇਸ਼ ਦੁਆਰਾ (ਆਪਣੇ) ਮਨ ਨੂੰ ਵਸ ਵਿਚ ਕਰ ਲਿਆ ਹੈ (ਉਹ) (ਗ੍ਰਿਹਸਥ) ਵਿਚ ਰਹਿੰਦਿਆਂ ਹੀ ਵਿਸ਼ੇਸ਼ ਅਵਸਥਾ (ਅਤੇ ਸੰਸਾਰਕ ਬੰਧਨਾਂ ਤੋਂ ਛੁਟਕਾਰਾ) ਪ੍ਰਾਪਤ ਕਰ ਲੈਂਦਾ ਹੈ। (ਇਸ ਲਈ, ਹੇ ਮਨ ! ਗੁਰੂ ਦਾ ਉਪਦੇਸ਼ ਦ੍ਰਿੜ੍ਹ ਕਰਨ ਹਿਤ) ਸਤਿ ਸੰਗਤ ਦੇ (ਜੋੜ) ਮੇਲ ਵਿਚ (ਆਪਣੇ ਆਪ ਨੂੰ) ਮਿਲਾ ਕੇ ਹਰੀ ਦਾ ਨਾਮ ਧਿਆਉਣਾ ਚਾਹੀਦਾ ਹੈ।੨।

(ਹੇ ਮਨ ! ਸੁਖ ਦੀ ਪ੍ਰਾਪਤ ਲਈ) ਜੇ (ਤੂੰ) ਲੱਖਾਂ (ਭਾਵ ਬੇਅੰਤ) ਇਸਤ੍ਰੀਆਂ ਨਾਲ ਭੋਗ (ਬਿਲਾਸ) ਕਰ ਲਵੇਂ (ਅਤੇ ਇਸ ਦੇ ਨਾਲ ਨਾਲ) ਸਾਰੀ ਧਰਤੀ ਦਾ ਰਾਜ (ਵੀ) ਕਮਾਉਣ ਲਗ ਜਾਏਂ, (ਪਰ ਯਾਦ ਰੱਖ) ਸਤਿਗੁਰੂ ਦੇ (ਉਪਦੇਸ਼ ਦੀ ਕਮਾਈ ਤੋਂ ਬਿਨਾਂ) ਸਦੀਵੀ ਸੁਖ ਪ੍ਰਾਪਤ ਨਹੀਂ ਕਰ ਸਕੇਂਗਾ (ਸਗੋਂ ਤ੍ਰਿਸ਼ਨਾ ਵਿਚ ਸੜਦਾ ਹੋਇਆ) ਬਾਰ ਬਾਰ ਜੂਨੀਆਂ ਵਿਚ ਪਾਇਆ ਜਾਵੇਂਗਾ।੩।

(ਇਸ ਦੇ ਉਲਟ) ਜਿਨ੍ਹਾਂ (ਮਨੁੱਖਾਂ) ਨੇ ਗੁਰੂ ਦੇ ਚਰਣਾਂ ਵਿਚ ਚਿਤ-ਬਿਰਤੀ ਨੂੰ ਲਿਵਲੀਨ ਕਰਕੇ (ਆਪਣੇ) ਗਲ ਵਿਚ ਹਰੀ ਦਾ (ਨਾਮ ਰੂਪੀ) ਹਾਰ ਪਾਇਆ ਹੈ (ਭਾਵ ਅਠੇ ਪਹਿਰ ਸਿਮਰਨ ਕੀਤਾ ਹੈ), ਰਿੱਧੀ ਸਿੱਧੀ ਉਨ੍ਹਾਂ ਦੇ ਮਗਰ ਲਗੀ ਫਿਰਦੀ ਹੈ (ਪਰ) ਉਨ੍ਹਾਂ (ਪ੍ਰਭੂ ਚਰਨਾਂ ਦੇ ਭਉਰਿਆਂ) ਨੂੰ (ਰਿੱਧੀ ਸਿੱਧੀ ਦੀ) ਰੱਤਾ-ਭਰ ਵੀ ਇੱਛਾ ਨਹੀਂ ਹੁੰਦੀ।੪।

(ਹੇ) ਪ੍ਰਭੂ ! ਜੋ (ਕੁਝ ਤੈਨੂੰ) ਚੰਗਾ ਲਗਦਾ ਹੈ ਉਹੋ ਕੁਝ ਹੀ ਹੁੰਦਾ ਹੈ (ਤੇਰੀ ਮਰਜ਼ੀ ਤੋਂ ਬਾਹਰ) ਹੋਰ (ਕੁਝ ਵੀ) ਨਹੀਂ ਕੀਤਾ ਜਾ ਸਕਦਾ। ਦਾਸ ਨਾਨਕ (ਤੇਰਾ) ਨਾਮ ਲੈ ਕੇ (ਭਾਵ ਸਿਮਰ ਕੇ) ਜੀਊਂਦਾ ਹੈ, ਇਸ ਲਈ ਹੇ ਹਰੀ ! (ਤੁਸੀਂ) ਸਹਜ ਸੁਭਾਵਿਕ (ਨਾਮ ਸਿਮਰਨ ਦੀ) ਬਖਸ਼ਿਸ਼ ਕਰੋ ਜੀ।੫।੨।੩੫।

## ਅਰਥ ਭੇਦ ਅਤੇ ਨਿਰਣੈ

**ਜਨ ਨਾਨਕੁ ਜੀਵੈ ਨਾਮੁ ਲੈ, ਹਰਿ ਦੇਵਹੁ ਸਹਜਿ ਸੁਭਾਇ॥**

ਟੀਕਾਕਾਰਾਂ ਨੇ ਇਸ ਪੰਕਤੀ ਦੇ ਪਿਛਲੇ ਅੱਧੇ ਹਿੱਸੇ ਦੇ ਅਰਥ ਇਉਂ ਕੀਤੇ ਹਨ—

੧) ਹੇ ਹਰੀ ! (ਮੈਨੂੰ) ਜਤਨ ਤੋਂ ਬਿਨਾਂ (ਆਪਣੇ ਆਪ ਟੁਰਿਆ ਰਹਿਣ ਵਾਲਾ ਨਾਮ ਬਖਸ਼ੋ)। [ਭਾ. ਵੀਰ ਸਿੰਘ ਜੀ

੨) ਜੋ ਤੁਸੀਂ ਸੁਤੇ ਸਿਧ ਹੀ ਦਿੰਦੇ ਹੋ। [ਸ਼ਬਦਾਰਥ

੩) ਸਾਂਤੀ ਸੁਭਾਵ ਮੁਝ ਕੋ ਦੀਜੀਏ। [ਫਰੀਦਕੋਟ ਸਟੀਕ

**ਨਿਰਣੈ**—ਇਥੇ 'ਦੇਵਹੁ' ਪਦ ਦੇ ਅਰਥ 'ਦੇਂਦੇ ਹੋ' ਕਰਨੇ ਠੀਕ ਨਹੀਂ, ਜਿਵੇਂ ਕਿ ਸ਼ਬਦਾਰਥ ਵਿਚ ਕੀਤੇ ਗਏ ਹਨ ਕਿਉਂਕਿ ਇਥੇ 'ਦੇਵਹੁ' ਪਦ ਬੇਨਤੀ ਰੂਪ ਵਿਚ ਹੈ। ਇਸ ਤਰ੍ਹਾਂ 'ਸਹਜਿ ਸੁਭਾਇ' ਦੇ ਅਰਥ 'ਸ਼ਾਂਤੀ ਸੁਭਾਵ' ਕਰਨੇ ਠੀਕ ਨਹੀਂ। ਇਹ ਸ਼ਬਦ ਸਾਡੀ ਨਿਤ ਦੀ ਬੋਲ-ਚਾਲ ਵਿਚ ਆਮ ਵਰਤੇ ਜਾਂਦੇ ਹਨ। ਸੋ 'ਸਹਿਜ ਸੁਭਾਇ' ਦੇ ਅਰਥ 'ਸਹਜ ਸੁਭਾਵਿਕ, ਬਿਨਾ ਜਤਨ' ਹੀ ਕਰਨੇ ਠੀਕ ਹਨ। ਸਾਰੀ ਪੰਕਤੀ ਦੇ ਅਰਥ ਹਨ—

'ਹੇ ਹਰੀ ! ਦਾਸ ਨਾਨਕ ਨੂੰ (ਆਪਣਾ) ਨਾਮ ਸਹਜ-ਸੁਭਾਵਿਕ ਹੀ ਦਿਓ (ਭਾਵ ਸੁਤੇ ਸਿਧ ਬਖਸ਼ਿਸ਼ ਕਰੋ) ਕਿਉਂਕਿ ਮੈਂ (ਤੇਰਾ) ਨਾਮ ਲੈ ਕੇ ਹੀ ਜੀਉਂਦਾ ਹਾਂ।

## ਸਾਰੰਸ਼ ਅਤੇ ਸਿਧਾਂਤ

ਨਾ ਬਹੁਤ ਭੇਖ ਧਾਰਨ ਨਾਲ, ਨਾ ਧੂਣੀਆਂ ਤਪਾਉਣ ਨਾਲ, ਨਾ ਜੰਗਲਾਂ ਵਿਚ ਜਾਣ ਨਾਲ ਮਨ ਦੀ ਭਟਕਣਾ ਮਿਟਦੀ ਹੈ ਅਤੇ ਨਾ ਹੀ ਰਾਜ, ਬਹੁਤ ਐਸ਼ਵਰਜ ਭੋਗਣ ਨਾਲ ਮਾਨਸਿਕ-ਤ੍ਰਿਸ਼ਨਾ ਦੀ ਤ੍ਰਿਪਤੀ ਹੁੰਦੀ ਹੈ। ਮਨ ਦੀ ਅਡੋਲ ਸਥਿਤੀ ਦਾ ਗੁਰਮਤਿ ਸਾਧਨ ਇਹ ਹੈ ਕਿ ਗੁਰਮੁਖ ਜੀਊੜਾ ਗ੍ਰਿਹਸਥੀ ਜੀਵਨ ਵਿਚ ਵਿਚਰਦਿਆਂ ਮਾਇਆ ਤੋਂ ਨਿਰਲੇਪ ਰਹੇ, ਦਸਾਂ ਨੌਹਾਂ ਦੀ ਕਿਰਤ ਕਰਦਾ ਹੋਇਆ ਅਕਾਲ ਪੁਰਖ ਤੇ ਡੋਰੀ ਛਡਦਾ ਹੋਇਆ ਉਸ ਦਾ ਸਿਮਰਨ ਕਰੇ, ਧਰਮ ਦੀ ਕਿਰਤ ਕਰਕੇ ਵੰਡ ਛਕੇ ਅਤੇ ਸੱਚ ਬੋਲਣਾ ਉਸ ਦਾ ਮੁਖਿ ਅਭਿਆਸ ਹੋਵੇ। ਇੰਦ੍ਰੀਆਂ ਨੂੰ ਵਿਸ਼ੇ ਵਿਕਾਰਾਂ ਦੀ ਗਾਰ ਵਿਚ ਖੁੱਭਣ ਤੋਂ ਬਚਾਉਣਾ ਤੇ ਨਾਮ-ਸਿਮਰਨ ਵਲ ਲਾਉਣਾ ਹੀ ਸੁਚੱਜੀ ਜੀਵਨ ਜੁਗਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੀਜੀ ਜੋਤਿ ਨੇ ਇਸ ਵਿਸ਼ੇ ਤੇ ਇਕ ਹੋਰ ਸ਼ਬਦ ਵਿਚ ਵੀ ਇਹੋ ਸਿਧਾਂਤ ਕਥਿਆ ਹੈ— **ਇਸੁ ਭੇਖੈ ਥਾਵਹੁ ਗਿਰਹੋ ਭਲਾ, ਜਿਥਹੁ ਕੋ ਵਰਸਾਇ॥** [ਪੰਨਾ ੫੮੭

ਗੁਰਮਤਿ ਦਾ ਧਾਰਨੀ ਹੋਣ ਵਾਸਤੇ ਗੁਰਦੇਵ ਜੀ ਨੇ ਗੁਰਸਿਖਾਂ ਨੂੰ ਹਠ-ਮਾਰਗ ਦਾ ਧਾਰਨੀ ਨਹੀਂ ਬਣਾਇਆ ਸਗੋਂ ਦੁਨੀਆਂ ਦੇ ਲੋਕਾਂ ਨੂੰ ਪ੍ਰਭੂ ਦੀ ਰਜ਼ਾ ਵਿਚ ਰਹਿ ਕੇ ਬੇਨਤੀ ਕਰਨ ਦੀ ਰਹੁਰੀਤੀ ਦਰਸਾਈ ਤੇ ਚਲਾਈ ਹੈ। ਇਸੇ ਸੇਧ ਵਿਚ ਤੁਰ ਕੇ ਸਾਨੂੰ ਵੀ ਆਪਣਾ ਜੀਵਨ ਸਫਲਾਉਣਾ ਚਾਹੀਦਾ ਹੈ—

**ਜਨੁ ਨਾਨਕੁ ਜੀਵੈ ਨਾਮੁ ਲੈ, ਹਰਿ ਦੇਵਹੁ ਸਹਜਿ ਸੁਭਾਇ॥**

**ਸਿਰੀਰਾਗੁ ਮਹਲਾ ੩, ਘਰੁ ੧॥ ਜਿਸ ਹੀ ਕੀ ਸਿਰਕਾਰ ਹੈ, ਤਿਸ ਹੀ ਕਾ ਸਭੁ ਕੋਇ॥ ਗੁਰਮੁਖਿ ਕਾਰ ਕਮਾਵਣੀ, ਸਚੁ ਘਟਿ ਪਰਗਟੁ ਹੋਇ॥ ਅੰਤਰਿ ਜਿਸ ਕੈ ਸਚੁ ਵਸੈ, ਸਚੇ ਸਚੀ ਸੋਇ॥ ਸਚਿ ਮਿਲੇ, ਸੇ ਨ ਵਿਛੁੜਹਿ, ਤਿਨ ਨਿਜਘਰਿ ਵਾਸਾ ਹੋਇ॥੧॥ ਮੇਰੇ ਰਾਮ! ਮੈ ਹਰਿ ਬਿਨੁ ਅਵਰੁ ਨ ਕੋਇ॥ ਸਤਗੁਰੁ ਸਚੁ ਪ੍ਰਭੁ ਨਿਰਮਲਾ, ਸਬਦਿ ਮਿਲਾਵਾ ਹੋਇ॥੧॥ ਰਹਾਉ॥ ਸਬਦਿ ਮਿਲੈ ਸੋ ਮਿਲਿ ਰਹੈ, ਜਿਸ ਨਉ**

**ਆਪੇ ਲਏ ਮਿਲਾਇ॥ ਦੂਜੈ ਭਾਇ ਕੋ ਨਾ ਮਿਲੈ, ਫਿਰਿ ਫਿਰਿ ਆਵੈ ਜਾਇ॥ ਸਭ ਮਹਿ ਇਕੁ ਵਰਤਦਾ, ਏਕੋ ਰਹਿਆ ਸਮਾਇ॥ ਜਿਸ ਨਉ ਆਪਿ ਦਇਆਲੁ ਹੋਇ, ਸੋ ਗੁਰਮੁਖਿ ਨਾਮਿ ਸਮਾਇ॥੨॥ ਪੜਿ ਪੜਿ ਪੰਡਿਤ ਜੋਤਕੀ, ਵਾਦ ਕਰਹਿ ਬੀਚਾਰੁ॥ ਮਤਿ ਬੁਧਿ ਭਵੀ, ਨ ਬੁਝਹੀ, ਅੰਤਰਿ ਲੋਭ ਵਿਕਾਰੁ॥ ਲਖ ਚਉਰਾਸੀਹ ਭਰਮਦੇ, ਭ੍ਰਮਿ ਭ੍ਰਮਿ ਹੋਇ ਖੁਆਰੁ॥ ਪੂਰਬਿ ਲਿਖਿਆ ਕਮਾਵਣਾ, ਕੋਇ ਨ ਮੇਟਣਹਾਰੁ॥੩॥ ਸਤਗੁਰ ਕੀ ਸੇਵਾ ਗਾਖੜੀ, ਸਿਰੁ ਦੀਜੈ ਆਪੁ ਗਵਾਇ॥ ਸਬਦਿ ਮਿਲਹਿ, ਤਾ ਹਰਿ ਮਿਲੈ, ਸੇਵਾ ਪਵੈ ਸਭ ਥਾਇ॥ ਪਾਰਸਿ ਪਰਸਿਐ, ਪਾਰਸੁ ਹੋਇ, ਜੋਤੀ ਜੋਤਿ ਸਮਾਇ॥ ਜਿਨ ਕਉ ਪੂਰਬਿ ਲਿਖਿਆ, ਤਿਨ ਸਤਗੁਰੁ ਮਿਲਿਆ ਆਇ॥੪॥ ਮਨ ! ਭੁਖਾ ਭੁਖਾ ਮਤ ਕਰਹਿ, ਮਤ ਤੂ ਕਰਹਿ ਪੂਕਾਰ॥ ਲਖ ਚਉਰਾਸੀਹ ਜਿਨਿ ਸਿਰੀ, ਸਭਸੈ ਦੇਇ ਅਧਾਰੁ॥ ਨਿਰਭਉ ਸਦਾ ਦਇਆਲੁ ਹੈ, ਸਭਨਾ ਕਰਦਾ ਸਾਰ॥ ਨਾਨਕ, ਗੁਰਮੁਖਿ ਬੁਝੀਐ, ਪਾਈਐ ਮੋਖਦੁਆਰੁ॥੫॥੩॥੩੬॥**

## ਉਚਾਰਨ ਸੇਧ

**ਬਿੰਦੀ ਸਹਿਤ**—ਵਿਛੁੜਹਿਂ, ਨਉਂ, ਮਹਿਂ, ਕਰਹਿਂ, ਬੁਝਹੀਂ, ਮਿਲਹਿਂ, ਥਾਂਇ, ਨਉਂ।

**ਬਿੰਦੀ ਰਹਿਤ**—ਭਵੀ।

**ਪਦ ਅਰਥ**—ਸਿਰਕਾਰ-ਹਕੂਮਤ, ਬਾਦਸ਼ਾਹੀ। ਕਾਰ-ਕੰਮ, ਸੇਵਾ। ਸੋਇ-ਸ਼ੋਭਾ। ਨਉ-ਨੋ, ਨੂੰ। ਜੋਤਕੀ-ਜੋਤਸ਼ੀ। ਵਾਦ-ਝਗੜੇ। ਭਵੀ-ਫਿਰੀ ਹੋਈ, ਕੁਰਾਹੇ ਪਈ ਹੋਈ। ਗਾਖੜੀ-ਔਖੀ। ਪਾਰਸਿ ਪਰਸਿਐ-ਪਾਰਸ ਨਾਲ ਛੁਹਿਆਂ। ਪਾਰਸੁ ਹੋਇ-ਪਾਰਸ ਹੋ ਜਾਈਦਾ ਹੈ। ਜੋਤੀ-(ਪ੍ਰਭੂ ਦੀ) ਜੋਤੀ ਵਿਚ। ਜੋਤਿ-(ਜੀਵ ਦੀ) ਜੋਤੀ। ਪੂਕਾਰ-ਪੁਕਾਰ, ਉਚੀ ਕੂਕ। ਲਖ ਚਉਰਾਸੀਹ-੮੪ ਲੱਖ ਜੀਅ ਜੋਨ (ਭਾਵ ਸਾਰੀ ਦੁਨੀਆ)। ਸਿਰੀ-ਸਿਰਜੀ, ਬਣਾਈ। ਸਾਰ-ਖਬਰ, ਸੋਝੀ, ਸੰਭਾਲ। ਮੋਖਦੁਆਰੁ-(ਸਮਾਸੀ ਸ਼ਬਦ) ਮੁਕਤੀ ਦਾ ਦਰਵਾਜ਼ਾ।

**ਅਰਥ**—ਜਿਸ (ਅਕਾਲ ਪੁਰਖ) ਦੀ ਬਾਦਸ਼ਾਹੀ (ਭਾਵ ਜਿਹੜਾ ਵਾਹਿਗੁਰੂ ਸਾਰੇ ਸੰਸਾਰ ਦਾ ਮਾਲਕ) ਹੈ, ਉਸ ਦਾ ਹੀ ਹਰ ਕੋਈ (ਆਗਿਆਕਾਰੀ ਭਾਵ ਉਸ ਦੇ ਹੁਕਮ ਦਾ ਹੀ ਅਨੁਸਾਰੀ) ਹੈ। ਗੁਰੂ ਦਾ ਅਨੁਸਾਰੀ ਹੋ ਕੇ (ਜੋ ਸੱਚੀ) ਕਾਰ ਕਮਾਉਣੀ ਹੈ (ਉਸ ਦੇ ਫਲਸਰੂਪ ਹੀ ਉਹ) ਸਦਾ ਥਿਰ (ਰਹਿਣ ਵਾਲਾ ਪ੍ਰਭੂ ਹਿਰਦੇ ਵਿਚ) ਵਸਦਾ ਹੈ (ਉਸ) ਸੱਚੇ (ਮਨੁੱਖ ਦੀ) ਸ਼ੋਭਾ ਵੀ ਸਦੀਵੀ (ਹੁੰਦੀ ਹੈ)। (ਇਸ ਤਰ੍ਹਾਂ ਜਿਹੜੇ ਜੀਵ) ਸਦਾ ਹੀ ਥਿਰ ਰਹਿਣ ਵਾਲੇ ਪ੍ਰਭੂ ਨਾਲ ਮਿਲ (ਜੁੜ) ਗਏ ਹਨ (ਉਹ ਕਦੇ ਵੀ ਉਸ ਤੋਂ) ਵਿਛੁੜਦੇ ਨਹੀਂ (ਕਿਉਂਕਿ) ਉਨ੍ਹਾਂ ਦਾ ਵਾਸਾ ਨਿਜ ਘਰਿ (ਭਾਵ ਆਪਣੀ ਆਤਮਾ ਵਿਚ) ਹੋ ਜਾਂਦਾ ਹੈ।੧।

(ਹੇ) ਮੇਰੇ ਪਿਆਰੇ ! ਮੇਰਾ ਹਰੀ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ (ਆਸਰਾ) ਨਹੀਂ ਹੈ। ਸਤਿਗੁਰੂ ਸਦਾ ਥਿਰ ਰਹਿਣ ਵਾਲਾ ਵਾਹਿਗੁਰੂ ਮੈਲ ਤੋਂ ਰਹਿਤ (ਪਵਿੱਤ੍ਰ)) ਹੈ (ਪਰ ਉਸ ਦਾ) ਮਿਲਾਪ ਉਸ ਦੇ ਉਪਦੇਸ਼ ਦੁਆਰਾ ਹੀ ਹੁੰਦਾ ਹੈ।੧।ਰਹਾਉ।

(ਜਿਹੜਾ ਮਨੁੱਖ ਗੁਰੂ ਦੇ) ਉਪਦੇਸ਼ ਦੁਆਰਾ (ਅੰਤਰ ਆਤਮੇ ਪ੍ਰਭੂ ਨਾਲ) ਮਿਲਦਾ (ਜੁੜਦਾ) ਹੈ, ਉਹ (ਸਦਾ ਹੀ) ਮਿਲਿਆ ਰਹਿੰਦਾ ਹੈ (ਪਰ ਮਿਲਦਾ ਵੀ ਉਹੀ ਹੈ) ਜਿਸ ਨੂੰ ਉਹ ਆਪ ਮਿਲਾਉਂਦਾ ਹੈ। (ਗੁਰ ਉਪਦੇਸ਼ ਦੇ ਪਿਆਰ ਤੋਂ ਬਿਨਾਂ) ਹੋਰ ਦੂਜੇ ਪਿਆਰ ਦੁਆਰਾ ਕੋਈ ਵੀ (ਮਨੁੱਖ ਪ੍ਰਭੂ ਨੂੰ) ਨਹੀਂ ਮਿਲ ਸਕਦਾ (ਅਤੇ ਦੂਜੀ ਭਾਵਨਾ ਕਰਕੇ) ਮੁੜ ਮੁੜ ਕੇ ਆਉਂਦਾ ਜਾਂਦਾ (ਭਾਵ ਜੰਮਦਾ ਮਰਦਾ ਰਹਿੰਦਾ ਹੈ)। ਸਾਰੇ (ਜੀਅ ਜੰਤਾਂ) ਵਿਚ ਇਕ (ਪ੍ਰਭੂ ਹੀ) ਵਸਦਾ ਹੈ (ਅਤੇ) ਇਕੋ (ਆਪ ਹੀ) ਜੋਤਿ ਰੂਪ ਵਿਚ (ਹਰ ਥਾਂ) ਸਮਾ ਰਿਹਾ ਹੈ। (ਪਰ) ਜਿਸ (ਮਨੁੱਖ) ਉਤੇ (ਪ੍ਰਭੂ) ਆਪ ਦਇਆਲ ਹੁੰਦਾ ਹੈ ਉਹ ਹੀ ਗੁਰੂ ਅਨੁਸਾਰੀ ਹੋ ਕੇ (ਉਸ ਦੇ) ਨਾਮ ਵਿਚ ਲੀਨ ਹੁੰਦਾ ਹੈ।੨।

ਪੰਡਿਤ (ਵਿਦਵਾਨ) ਅਤੇ ਜੋਤਸ਼ੀ (ਲੋਕ ਸ਼ਾਸ਼ਤ੍ਰਾਂ ਅਤੇ ਗ੍ਰੰਥਾਂ ਨੂੰ) ਪੜ੍ਹ ਪੜ੍ਹ ਕੇ ਵਾਦ-ਵਿਵਾਦ ਦਾ ਵੀਚਾਰ ਕਰਦੇ ਹਨ। (ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਉਨ੍ਹਾਂ ਲੋਕਾਂ ਦੀ) ਅਕਲ, ਬੁਧੀ (ਵਿਚਾਰ ਹੀਣੀ ਹੋਣ ਕਰਕੇ) ਕੁਰਾਹੇ ਪੈ ਗਈ ਹੁੰਦੀ ਹੈ (ਭਾਵ ਤ੍ਰਿਸ਼ਨਾਂ ਅਤੇ ਭਰਮਾਂ ਵਿਚ ਭਟਕਦੀ ਰਹਿੰਦੀ ਹੈ ਕਿਉਂਕਿ ਉਨ੍ਹਾਂ ਅੰਦਰ ਮਾਇਆ ਦੇ) ਲੋਭ ਦਾ ਵਿਕਾਰ (ਐਬ) ਹੁੰਦਾ ਹੈ। (ਇਸ ਲਈ ਉਹ) ਚੌਰਾਸੀ ਲੱਖ ਜੂਨੀਆਂ ਵਿਚ ਭਟਕਦੇ ਰਹਿੰਦੇ ਹਨ (ਅਤੇ ਉਨ੍ਹਾਂ ਦੀ ਬੁੱਧੀ) ਭਟਕ ਭਟਕ ਕੇ (ਹੋਰ) ਖ਼ਰਾਬ ਹੋ ਜਾਂਦੀ ਹੈ। (ਪਰ ਇਹ ਸਭ ਕੁਝ) ਪੂਰਬਲੇ (ਕਰਮਾਂ ਦੇ ਸੰਸਕਾਰਾਂ ਅਨੁਸਾਰ) ਜੋ ਮੱਥੇ ਤੇ ਲਿਖਿਆ (ਲੇਖ ਹੈ ਉਹ) ਕਮਾਉਣਾ (ਭੋਗਣਾ) ਹੀ ਪੈਂਦਾ ਹੈ, (ਜਿਸ ਨੂੰ) ਮੇਟਣ ਲਈ ਕੋਈ (ਜੀਵ ਭੀ ਸਮਰਥ) ਨਹੀਂ ਹੈ।੩।

(ਜੀਵ ਦੇ ਕਰਮ ਫਲ ਨੂੰ ਮੇਟਣ ਲਈ ਭਾਵੇਂ ਕੋਈ ਵੀ ਸਮਰਥ ਨਹੀਂ ਪਰ ਅਕਾਲਪੁਰਖ ਰੂਪ ਸਤਿਗੁਰੂ ਆਪ ਸਮਰਥ ਹੈ, ਇਸ ਲਈ ਗੁਰੂ ਦੀ ਸ਼ਰਨ ਪੈਣਾ ਚਾਹੀਦਾ ਹੈ)।

ਸਤਿਗੁਰੂ ਦੀ ਸੇਵਾ ਬਹੁਤ ਕਰੜੀ (ਔਖੀ) ਹੈ (ਕਿਉਂਕਿ) ਆਪਣਾ ਆਪ ਗਵਾ ਕੇ ਸਿਰ ਦੇਣਾ ਪੈਂਦਾ ਹੈ। (ਭਾਵ ਸਭ ਕੁਝ ਗੁਰੂ ਦੇ ਸਮਰਪਣ ਕਰਨਾ ਪੈਂਦਾ ਹੈ)। (ਜਿਹੜੇ ਮਨੁੱਖ ਗੁਰੂ ਦੇ) ਉਪਦੇਸ਼ ਨਾਲ ਜੁੜਦੇ ਹਨ (ਉਨ੍ਹਾਂ ਨੂੰ) ਪ੍ਰਭੂ ਮਿਲਦਾ ਹੈ (ਅਤੇ ਉਨ੍ਹਾਂ ਵੱਲੋਂ ਕੀਤੀ ਗਈ ਸਾਰੀ) ਸੇਵਾ ਥਾਂਇ ਪੈ ਜਾਂਦੀ ਹੈ (ਭਾਵ ਸਫਲ ਹੋ ਜਾਂਦੀ ਹੈ)। (ਸਮਰਥ ਗੁਰੂ ਰੂਪ) ਪਾਰਸ ਨਾਲ ਪਰਸਣ ਕਰਕੇ ਪਾਰਸ ਹੋ ਜਾਈਦਾ ਹੈ (ਫਿਰ ਜੀਵ) ਦੀ ਜੋਤੀ (ਪ੍ਰਭੂ ਦੀ ਪਰਮ) ਜੋਤੀ ਵਿਚ ਸਮਾਅ ਜਾਂਦੀ ਹੈ (ਭਾਵ ਤਦਰੂਪ ਹੋ ਜਾਂਦੀ ਹੈ)। (ਅਜਿਹਾ ਪਾਰਸ ਰੂਪ) ਸਤਿਗੁਰੂ ਉਨ੍ਹਾਂ ਨੂੰ ਆ ਕੇ ਮਿਲਦਾ ਹੈ ਜਿਨ੍ਹਾਂ ਦੇ (ਭਾਗਾਂ ਵਿਚ) ਪਹਿਲਾਂ ਤੋਂ (ਭਾਵ ਧੁਰ ਦਰਗਾਹੋਂ ਹੀ) ਲਿਖਿਆ (ਹੁੰਦਾ ਹੈ)।੪।

ਹੇ ਮਨ ! ਮਤਾਂ (ਤੂੰ ਪਦਾਰਥਾਂ ਦੀ ਭੁੱਖ ਕਾਰਨ) 'ਭੁਖਾ ਭੁਖਾ' ਕਰਦਾ ਹੋਵੇਂ, ਮਤਾਂ ਤੂੰ (ਇਨ੍ਹਾਂ ਪਦਾਰਥਾਂ ਦੀ ਅਪ੍ਰਾਪਤੀ ਕਾਰਨ ਬੇਸਬਰਾ ਹੋ ਕੇ) ਕੂਕਦਾ ਹੋਵੇਂ (ਇਸ ਤਰ੍ਹਾਂ ਰੋਣ ਵਾਲੀ ਰਟ ਲਾਉਣੀ ਛੱਡ ਦੇ ਕਿਉਂਕਿ) ਜਿਸ ਪ੍ਰਭੂ ਨੇ ਚੌਰਾਸੀ ਲੱਖ (ਜੂਨੀਆਂ ਦੀ ਰਚਨਾ) ਬਣਾਈ ਹੈ (ਉਹ) ਸਾਰਿਆਂ ਨੂੰ ਰਿਜ਼ਕ ਦਿੰਦਾ ਹੈ (ਭਾਵ ਸਭ ਦੀ ਪਾਲਣਾ-ਪੋਸਣਾ ਕਰਦਾ ਹੈ)। (ਉਹ ਪ੍ਰਭੂ ਹਰ ਪ੍ਰਕਾਰ ਦੇ) ਭੈ ਤੋਂ ਰਹਿਤ (ਹੋਣ ਕਰਕੇ ਨਿਰਵੈਰੁ ਅਤੇ) ਸਦਾ (ਹੀ) ਦਇਆਲੂ ਹੈ, (ਜੋ) ਸਾਰੇ ਜੀਵ-ਜੰਤੂਆਂ ਦੀ ਸੰਭਾਲ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਸਭ ਖੇਡ) ਗੁਰੂ ਦੁਆਰਾ ਹੀ ਸਮਝੀ ਜਾਂਦੀ ਹੈ (ਅਤੇ ਇਸ ਨੂੰ ਸਮਝਣ ਨਾਲ ਹੀ) ਮੁਕਤੀ ਦਾ ਦਰਵਾਜ਼ਾ ਪਾ ਲਈਦਾ ਹੈ।੫।੩।੩੬।

## ਅਰਥ ਭੇਦ ਅਤੇ ਨਿਰਣੈ

### ੳ) ਜਿਸ ਹੀ ਕੀ ਸਿਰਕਾਰ ਹੈ, ਤਿਸ ਹੀ ਕਾ ਸਭੁ ਕੋਇ॥

ਇਸ ਪੰਕਤੀ ਵਿਚ 'ਸਿਰਕਾਰ' ਪਦ ਨੂੰ 'ਗੁਰਬਾਣੀ ਪਾਠ ਦਰਸ਼ਨ' ਪੋਥੀ ਵਿਚ ਪਦ-ਛੇਦ ਕਰਕੇ 'ਸਿਰ ਕਾਰ' ਪਦ ਛੇਦ ਕਰਕੇ ਅੰਕਿਤ ਕੀਤਾ ਗਿਆ ਹੈ ਜੋ ਕਿ ਠੀਕ ਨਹੀਂ ਹੈ।

**ਨਿਰਣੈ**— ਗੁਰਬਾਣੀ ਵਿਆਕਰਣ ਅਨੁਸਾਰ ਜੇ 'ਸਿਰਿ' ਪਦ ਦੇ 'ਰ' ਨੂੰ ਸਿਹਾਰੀ ਲੱਗੀ

ਹੁੰਦੀ ਤਾਂ 'ਸਿਰਿ ਕਾਰ' ਪਦ-ਛੇਦ ਹੋ ਸਕਦਾ ਸੀ, ਜਿਵੇਂ ਕਿ—

**ਲਾਲੇ ਨੋ ਸਿਰਿ ਕਾਰ ਹੈ, ਧੁਰਿ ਖਸਮਿ ਫੁਰਮਾਈ॥** [ਪੰਨਾ ੧੦੧੧

ਪਰ ਇਸ ਪੰਕਤੀ ਵਿਚ 'ਸਿਰਕਾਰ' ਜੁੜਤ ਪਦ ਹੈ ਅਤੇ ਅਰਥ ਹਨ—'ਸਰਕਾਰ, ਬਾਦਸ਼ਾਹੀ, ਹਕੂਮਤ' ਜਿਵੇਂ ਹੋਰ ਥਾਂ ਗੁਰਬਾਣੀ ਵਿਚ ਆਇਆ ਹੈ—

੧) **ਏਹ ਜਮ ਕੀ ਸਿਰਕਾਰ ਹੈ, ਏਨਾ ਉਪਰਿ ਜਮ ਕਾ ਡੰਡੁ ਕਰਾਰਾ॥** [ਪੰਨਾ ੫੧੩

੨) **ਸਚੇ ਕੀ ਸਿਰਕਾਰ, ਜੁਗੁ ਜੁਗੁ ਜਾਣੀਐ॥** [ਪੰਨਾ ੧੪੨

ਜਿਵੇਂ 'ਸਿਰ' ਅਤੇ 'ਸਿਰਿ' ਪਦਾਂ ਦੇ ਸਰੂਪਾਂ ਵਿਚ ਫਰਕ ਹੈ ਤਿਵੇਂ ਹੀ ਇਨ੍ਹਾਂ ਵਿਚ ਅਰਥ-ਭੇਦ ਕਾਇਮ ਹੈ। ਸੋ ਅਜਿਹੇ ਸ਼ਬਦਾਂ ਦੀ ਸੰਧੀ ਅਤੇ ਪਦ ਛੇਦ ਕਰਨ ਵੇਲੇ ਗੁਰਬਾਣੀ ਵਿਚ ਵਰਤੇ ਗਏ ਸ਼ਬਦ ਸਰੂਪਾਂ ਨੂੰ ਮੁੱਖ ਰਖਣਾ ਚਾਹੀਦਾ ਹੈ।

**ਅ) ਮਤਿ ਬੁਧਿ ਭਵੀ ਨ ਬੁਝਹੀ....॥**

ਇਸ ਅੱਧੀ ਪੰਕਤੀ ਵਿਚ 'ਮਤਿ' ਅਤੇ 'ਬੁਧਿ' ਸ਼ਬਦਾਂ ਦੇ ਅਰਥਾਂ ਵਿਚ ਕੁਝ ਅੰਤਰ ਹੈ। ਵਿਦਵਾਨਾਂ ਨੇ ਤਿੰਨਾਂ ਤਰ੍ਹਾਂ ਅਰਥ ਕੀਤੇ ਹਨ—

੧) ਨਾਨਾ ਮਤ ਦੇਖ ਤਿਨ ਕੀ ਬੁਧੀ ਭਵੀ, ਭ੍ਰਮ ਗਈ ਹੈ। [ਪੰ. ਤਾਰਾ ਸਿੰਘ ਜੀ ਨਰੋਤਮ

੨) (ਓਹਨਾਂ ਦੀ) ਬੁਧੀ ਭਟਕਦੀ ਹੈ (ਤੇ ਆਪੋ ਆਪਣੇ) ਮਤਿ (ਬੰਨ੍ਹ ਲੈਂਦੇ ਹਨ, ਅਸਲੀਅਤ ਨੂੰ ਉਹ) ਨਹੀਂ ਬੁਝਦੇ। [ਭਾ. ਵੀਰ ਸਿੰਘ ਜੀ

੩) ਉਨ੍ਹਾਂ ਦੀ ਮਤ ਉਹਨਾਂ ਦੀ ਅਕਲ ਕੁਰਾਹੇ ਪੈ ਜਾਂਦੀ ਹੈ, ਉਹ (ਜੀਵਨ ਦੇ ਸਹੀ ਰਸਤੇ ਨੂੰ) ਨਹੀਂ ਸਮਝਦੇ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ—**ਗੁਰਸ਼ਬਦ ਰਤਨਾਕਰ ਮਹਾਨਕੋਸ਼ ਵਿਚ 'ਮਤਿ ਬੁਧਿ' ਦੇ ਅਰਥ 'ਗਯਾਨ' ਅਤੇ 'ਅਕਲ' ਕੀਤੇ ਹਨ ਪਰ ਉਪ੍ਰੋਕਤ ਪੰਕਤੀ ਜਿਥੇ ਦਿਤੀ ਹੈ ਉਥੇ 'ਸਮਝ' ਅਰਥ ਦਰਜ ਹਨ। ਇਥੇ 'ਸਿਮ੍ਰਿਤੀ' ਦੀ ਗੱਲ ਚਲ ਰਹੀ ਹੈ, ਮੱਤਾਂ ਦੀ ਗੱਲ ਨਹੀਂ। ਇਥੇ 'ਮਤਿ' ਦੇ ਅਰਥ ਹਨ 'ਯਾਦ ਸ਼ਕਤੀ' ਅਤੇ 'ਬੁਧਿ' ਦੇ ਅਰਥ ਹਨ 'ਚੰਗੇ ਮੰਦੇ ਦਾ ਨਿਰਣਾ ਕਰਨ ਵਾਲੀ ਸ਼ਕਤੀ'। ਸੋ, ਪੰਡਤਾਂ ਤੇ ਜੋਤਸ਼ੀਆਂ ਦੇ ਮਨ ਵਿਚ ਮਾਇਆ ਦਾ ਲੋਭ ਹੋਣ ਕਰਕੇ ਉਨ੍ਹਾਂ ਦੀ (ਪ੍ਰਭੂ ਨੂੰ) ਯਾਦ ਕਰਨ ਵਾਲੀ ਸ਼ਕਤੀ ਅਤੇ ਚੰਗੇ ਮੰਦੇ ਦਾ ਨਿਰਣਾ ਕਰਨ ਵਾਲੀ ਬੁਧੀ ਫਿਰ ਗਈ ਹੈ (ਭਾਵ ਹੋਸ਼ ਮਾਰੀ ਗਈ ਹੈ)।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਦੁਨਿਆਵੀ ਵਾਤਾਵਰਣ ਵਿਚ ਜਿਸ ਬਾਦਸ਼ਾਹ ਦੀ ਹਕੂਮਤ ਹੋਵੇ, ਉਸ ਦਾ ਆਗਿਆਕਾਰੀ ਰਹਿਣ ਵਿਚ ਹੀ ਸੰਸਾਰੀ ਸੁਖ ਲਭਦਾ ਹੈ ਕਿਉਂਕਿ 'ਜਿਸ ਕਾ ਰਾਜੁ ਤਿਸੈ ਕਾ ਸੁਪਨਾ', ਇਸੇ ਤਰ੍ਹਾਂ ਜਿਹੜਾ ਸਿੱਖ ਜਿਗਿਆਸੂ ਆਤਮ ਮੰਡਲ ਦੇ ਮਾਲਕ ਸਤਿਗੁਰੂ ਦੀ ਸੇਵਾ ਅਤੇ ਹੁਕਮ ਵਿਚ ਟੁਰਦਾ ਹੈ ਓਹੋ ਹੀ ਸੱਚਾ ਸੁਖ ਪ੍ਰਾਪਤ ਕਰਦਾ ਹੈ। ਮਨੁੱਖ ਅੰਦਰ ਇਕ ਵੱਡੀ ਘਾਟ ਹੈ ਕਿ ਇਸ ਦਾ ਸਾਂਈਂ ਦੀ ਮਾਇਆ ਵੱਲ ਝੁਕਾਉ ਹੋਣ ਕਰਕੇ ਇਹ ਸਾਂਈਂ ਵੱਲ ਨਹੀਂ ਤੱਕਦਾ ਜਿਹੜਾ ਕਿ ਸ਼ਾਂਤੀ ਦਾ ਸੋਮਾ ਹੈ, ਸਗੋਂ ਇਹ ਆਪਣੀ ਕਿਸਮਤ ਦੇ ਗੁਝੇ ਭੇਦਾਂ ਨੂੰ ਜੋਤਸ਼ੀਆਂ ਤੇ ਸ਼ਾਸਤਰ ਬਕਤਿਆਂ ਪਾਸੋਂ ਪੁਛ ਪੁਛ ਕੇ ਆਪਣੀ ਤਸੱਲੀ ਕਰਨਾ ਚਾਹੁੰਦਾ ਹੈ। ਇਸਨੂੰ ਇਹ ਸੋਝੀ ਨਹੀਂ ਕਿ ਉਹ ਵਿਚਾਰੇ ਤਾਂ ਆਪ ਹੀ ਪ੍ਰਭੂ ਸਿਮਰਨ ਤੋਂ ਵੰਚਤ ਹੋਣ ਕਾਰਨ ਲੋਭ ਵਿਚ ਗ੍ਰਸੇ ਹੋਏ ਅਸ਼ਾਂਤ ਫਿਰਦੇ ਪਏ ਹਨ— **ਲੋਭ ਵਿਕਾਰੁ ਜਿਨਾ ਮਨੁ ਲਾਗਾ, ਹਰਿ ਵਿਸਰਿਆ ਪੁਰਖੁ ਚੰਗੇਰਾ ॥** [ਪੰਨਾ ੭੧੧

ਉਨ੍ਹਾਂ ਪਾਸ ਸ਼ਾਂਤੀ ਕਿਥੇ ! ਉਨ੍ਹਾਂ ਨੂੰ ਤੱਤ-ਵਸਤੂ ਦੀ ਸੋਝੀ ਹੀ ਨਹੀਂ ਹੁੰਦੀ। ਸ਼ਾਂਤੀ ਦਾ ਭੰਡਾਰ ਸਤਿਗੁਰੂ ਪਾਸੋਂ ਸ਼ਬਦ ਤੇ ਸੇਵਾ ਦੀ ਕਮਾਈ ਕਰਨ ਨਾਲ ਲਭਦਾ ਹੈ। ਇਹ ਸੇਵਾ ਮਹਾ ਬਿਖੜੀ ਕਾਰ ਹੈ ਕਿਉਂਕਿ ਹਰ ਪ੍ਰਕਾਰ ਦਾ ਮਾਨ ਛੱਡਣਾ ਪੈਂਦਾ ਹੈ। ਨਿਰਮਾਣ ਅਤੇ ਨਿਰਇਛਤ ਹੋ ਕੇ ਕੀਤੀ ਸੇਵਾ ਅਤੇ ਸ਼ਬਦ ਕਮਾਈ ਥਾਂਇ ਪੈਂਦੀ ਹੈ।

ਇਸ ਸ਼ਬਦ ਦੀ ਵਿਚਾਰ ਦਾ ਸਾਰੰਸ਼ ਇਹ ਹੈ ਕਿ ਮਨੁੱਖ ਅੰਦਰ ਇਹ ਵਿਸ਼ਵਾਸ਼ ਹੋਣਾ ਚਾਹੀਦਾ ਹੈ ਕਿ ਵਾਹਿਗੁਰੂ ਸਦਾ ਹੀ ਦਇਆਲੂ ਹੈ ਅਤੇ ਸਾਰੇ ਸੰਸਾਰ ਦੀ ਸੰਭਾਲ ਕਰਦਾ ਹੈ। ਅਜਿਹੇ ਮਾਲਕ ਦਾ ਆਗਿਆਕਾਰੀ ਬਣ ਕੇ ਰਹਿਣ ਨਾਲ ਹੀ ਜੀਵਨ-ਮੁਕਤੀ ਪ੍ਰਾਪਤ ਹੁੰਦੀ ਹੈ। ਅਜਿਹੇ ਸਮਰਥ ਮਾਲਕ ਦਾ ਮੇਲ ਸਤਿਗੁਰੂ ਤੋਂ ਬਿਨਾਂ ਨਹੀਂ ਹੋ ਸਕਦਾ। ਇਸ ਲਈ ਸੱਚੇ ਗੁਰੂ ਦੀ ਸ਼ਰਨ ਲੈਣੀ ਹੀ ਯੋਗ ਹੈ। ਅਜਿਹੇ ਗੁਰੂ ਦਾ ਮਿਲਾਪ ਉਨ੍ਹਾਂ ਗੁਰਮੁਖ ਰੂਹਾਂ ਨੂੰ ਹੀ ਹੁੰਦਾ ਹੈ ਜਿਨ੍ਹਾਂ ਦੇ ਮਥੇ ਤੇ ਧੁਰੋਂ ਹੀ ਲੇਖ ਲਿਖਿਆ ਹੁੰਦਾ ਹੈ, ਬਾਕੀ ਦੇ ਮਨਮੁਖ ਭੰਭਲ-ਭੂਸੇ ਹੀ ਖਾਂਦੇ ਰਹਿੰਦੇ ਹਨ—

**੧) ਨਾਨਕ, ਤਿਨ ਕੌ ਸਤਿਗੁਰੁ ਮਿਲਿਆ, ਜਿਨਾ ਧੁਰੇ ਪੈਯਾ ਪਰਵਾਣਾ॥** [ਪੰਨਾ ੯੫੬

**੨) ਜੋ ਸਤਿਗੁਰਿ ਫਿਟਕੇ, ਸੇ ਸਭ ਜਗਤਿ ਫਿਟਕੇ, ਨਿਤ ਭੰਭਲ ਭੂਸੇ ਖਾਹੀ ॥** [ਪੰਨਾ ੩੦੮

**ਸਿਰੀਰਾਗੁ ਮਹਲਾ ੩॥ ਜਿਨੀ ਸੁਣਿ ਕੈ ਮੰਨਿਆ, ਤਿਨਾ ਨਿਜਘਰਿ ਵਾਸੁ॥ ਗੁਰਮਤੀ ਸਾਲਾਹਿ ਸਚੁ, ਹਰਿ ਪਾਇਆ ਗੁਣਤਾਸੁ॥ ਸਬਦਿ ਰਤੇ ਸੇ ਨਿਰਮਲੇ, ਹਉ ਸਦ ਬਲਿਹਾਰੈ ਜਾਸੁ॥ ਹਿਰਦੈ ਜਿਨ ਕੈ ਹਰਿ ਵਸੈ, ਤਿਤੁ ਘਟਿ ਹੈ ਪਰਗਾਸੁ॥੧॥ ਮਨ ਮੇਰੇ ! ਹਰਿ ਹਰਿ ਨਿਰਮਲੁ ਧਿਆਇ॥ ਧੁਰਿ ਮਸਤਕਿ ਜਿਨ ਕਉ ਲਿਖਿਆ, ਸੇ ਗੁਰਮੁਖਿ ਰਹੇ ਲਿਵਲਾਇ॥੧॥ ਰਹਾਉ॥ ਹਰਿ ਸੰਤਹੁ ! ਦੇਖਹੁ ਨਦਰਿ ਕਰਿ, ਨਿਕਟਿ ਵਸੈ ਭਰਪੂਰਿ॥ ਗੁਰਮਤਿ ਜਿਨੀ ਪਛਾਣਿਆ, ਸੇ ਦੇਖਹਿ ਸਦਾ ਹਦੂਰਿ॥ ਜਿਨ ਗੁਣ, ਤਿਨ ਸਦ ਮਨਿ ਵਸੈ, ਅਉਗੁਣਵੰਤਿਆ ਦੂਰਿ॥ ਮਨਮੁਖ ਗੁਣ ਤੈ ਬਾਹਰੇ, ਬਿਨੁ ਨਾਵੈ ਮਰਦੇ ਝੂਰਿ॥੨॥ ਜਿਨ ਸਬਦਿ ਗੁਰੂ ਸੁਣਿ ਮੰਨਿਆ, ਤਿਨ ਮਨਿ ਧਿਆਇਆ ਹਰਿ ਸੋਇ। ਅਨਦਿਨੁ ਭਗਤੀ ਰਤਿਆ, ਮਨੁ ਤਨੁ ਨਿਰਮਲੁ ਹੋਇ॥ ਕੂੜਾ ਰੰਗੁ ਕੁਸੰਭ ਕਾ, ਬਿਨਸਿ ਜਾਇ ਦੁਖੁ ਰੋਇ॥ ਜਿਸੁ ਅੰਦਰਿ ਨਾਮ ਪ੍ਰਗਾਸੁ ਹੈ, ਓਹ ਸਦਾ ਸਦਾ ਥਿਰੁ ਹੋਇ॥੩॥ ਇਹੁ ਜਨਮੁ ਪਦਾਰਥੁ ਪਾਇ ਕੈ, ਹਰਿਨਾਮੁ ਨ ਚੇਤੈ ਲਿਵ ਲਾਇ॥ ਪਗਿ ਖਿਸਿਐ, ਰਹਣਾ ਨਹੀ, ਆਗੈ ਠਉਰੁ ਨ ਪਾਇ॥ ਓਹੁ ਵੇਲਾ ਹਥਿ ਨ ਆਵਈ, ਅੰਤਿ ਗਇਆ ਪਛੁਤਾਇ॥ ਜਿਸੁ ਨਦਰਿ ਕਰੇ ਸੋ ਉਬਰੈ, ਹਰਿ ਸੇਤੀ ਲਿਵਲਾਇ॥੪॥ ਦੇਖਾ ਦੇਖੀ ਸਭ ਕਰੇ, ਮਨਮੁਖਿ ਬੂਝ ਨ ਪਾਇ॥ ਜਿਨ ਗੁਰਮੁਖਿ ਹਿਰਦਾ ਸੁਧੁ ਹੈ, ਸੇਵ ਪਈ ਤਿਨ ਥਾਇ॥ ਹਰਿਗੁਣ ਗਾਵਹਿ, ਹਰਿ ਨਿਤ ਪੜਹਿ ਹਰਿਗੁਣ ਗਾਇ ਸਮਾਇ॥ ਨਾਨਕ, ਤਿਨ ਕੀ ਬਾਣੀ ਸਦਾ ਸਚੁ ਹੈ, ਜਿ ਨਾਮਿ ਰਹੇ ਲਿਵਲਾਇ॥੫॥੪॥੩੭॥**

## ਉਚਾਰਨ ਸੇਧ

**ਬਿੰਦੀ ਸਹਿਤ—**ਮੰਨਿਆਂ, ਸਾਲਾਹਿੰ, ਦੇਖਹਿੰ, ਅਉਗੁਣਵੰਤਿਆਂ, ਨਾਵੈਂ, ਰਤਿਆਂ, ਥਾਂਇ, ਪੜਹਿ।

**ਪਦ ਅਰਥ**—ਨਿਜ ਘਰਿ-ਸਵੈ-ਸਰੂਪ ਵਿਚ। ਸਾਲਾਹਿ-ਸਲਾਹੁੰਦੇ ਹਨ। ਗੁਣਤਾਸੁ-ਗੁਣਾਂ ਦਾ ਖ਼ਜ਼ਾਨਾ। ਧੁਰਿ-ਧੁਰ (ਦਰਗਾਹ) ਤੋਂ। ਮਸਤਕਿ-ਮੱਥੇ ਉਤੇ। ਭਰਪੂਰਿ-ਹਰ ਥਾਂ ਵਿਆਪਕ। ਗੁਣ ਤੈ ਬਾਹਰੇ-ਗੁਣਾਂ ਤੋਂ ਸੱਖਣੇ। ਝੂਰਿ-ਕੁੜ੍ਹ ਕੁੜ੍ਹ ਕੇ, ਦੁਖੀ ਹੋ ਕੇ। ਕਸੁੰਭ-ਸ਼ੋਖ ਲਾਲ ਰੰਗ ਦਾ (ਫੁੱਲ), ਭੜਕੀਲਾ ਰੰਗ। ਥਿਰੁ-ਟਿਕਿਆ ਹੋਇਆ, ਪੱਕਾ। ਪਗਿ ਖਿਸਿਐ-ਪੈਰ ਦੇ ਖਿਸਕਣ ਨਾਲ, ਤਿਲਕਿਆਂ। ਉਬਰੇ-ਬਚ ਗਏ। ਦੇਖਾ ਦੇਖੀ-ਵਿਖਾਵੇ ਦਾ, ਰੀਸ-ਪਰੀਸੀ। ਸੁਧੁ-ਪਵਿੱਤ੍ਰ। ਬਾਣੀ-ਬੋਲ, ਬਾਣੀ । ਸਚੁ-ਸਚ ਨੂੰ (ਨਿਰੂਪਣ ਕਰਨ ਵਾਲੀ ਹੈ)। ਨਾਮਿ-ਨਾਮ ਵਿਚ।

**ਅਰਥ**—ਜਿਨ੍ਹਾਂ (ਸਿੱਖਾਂ) ਨੇ (ਗੁਰਬਾਣੀ ਦੇ ਉਪਦੇਸ਼ ਨੂੰ) ਸੁਣ ਕੇ ਮੰਨਿਆ (ਅਰਥਾਤ ਕਮਾਇਆ ਹੈ) ਉਨ੍ਹਾਂ ਦਾ ਸਵੈ-ਸਰੂਪ ਵਿਚ ਨਿਵਾਸ ਹੋ ਗਿਆ ਹੈ। (ਉਹ) ਗੁਰਮਤਿ ਦੁਆਰਾ ਸਦਾ ਥਿਰ ਰਹਿਣ ਵਾਲੇ (ਪ੍ਰਭੂ) ਨੂੰ ਸਲਾਹੁੰਦੇ ਹਨ (ਅਤੇ ਇਸ ਤਰ੍ਹਾਂ ਸਿਫਤ-ਸਲਾਹ ਕਰਕੇ ਉਨ੍ਹਾਂ ਨੇ) ਗੁਣਾਂ ਦੇ ਖ਼ਜ਼ਾਨੇ ਹਰੀ ਨੂੰ ਪ੍ਰਾਪਤ ਕਰ ਲਿਆ ਹੈ। (ਜਿਹੜੇ ਸਿੱਖ ਗੁਰੂ) ਸ਼ਬਦ ਵਿਚ ਲੀਨ ਹੋ ਗਏ ਉਹ ਪਵਿੱਤਰ ਹੋ ਗਏ, ਮੈਂ (ਨਾਨਕ ਉਨ੍ਹਾਂ ਤੋਂ) ਸਦਾ ਬਲਿਹਾਰ ਜਾਂਦਾ ਹਾਂ। (ਯਥਾਰਥ ਗੱਲ ਇਹ ਹੈ ਕਿ) ਜਿਨ੍ਹਾਂ (ਮਨੁੱਖਾਂ) ਦੇ ਹਿਰਦੇ ਵਿਚ ਅਕਾਲਪੁਰਖ ਵਸਦਾ ਹੈ (ਸਹੀ ਅਰਥਾਂ ਵਿੱਚ ਉਨ੍ਹਾਂ ਦੇ) ਹਿਰਦੇ ਵਿਚ (ਹੀ ਆਤਮਕ) ਪ੍ਰਕਾਸ਼ ਹੁੰਦਾ ਹੈ।੧।

ਹੇ ਮੇਰੇ ਮਨ ! (ਤੂੰ ਵੀ) ਪਵਿੱਤ੍ਰ ਹਰੀ (ਪ੍ਰਕਾਸ਼ ਰੂਪ ਵਾਹਿਗੁਰੂ) ਨੂੰ ਯਾਦ ਕਰ। (ਇਹ ਸਿਮਰਨ ਰੂਪੀ ਕਾਰ ਓਹੀ ਕਰਦਾ ਹੈ) ਜਿਨ੍ਹਾਂ ਨੂੰ ਧੁਰੋਂ ਹੀ ਮੱਥੇ ਉਤੇ ਲਿਖਿਆ ਹੁੰਦਾ ਹੈ (ਅਤੇ ਉਹੀ ਗੁਰੂ ਦੁਆਰਾ (ਸਦਾ ਸਿਮਰਨ ਵਿਚ) ਲਿਵਲੀਨ ਹੋ ਗਏ ਹਨ।੧।ਰਹਾਉ।

(ਹੇ ਪ੍ਰਭੂ ਦੇ) ਸੰਤ ਜਨੋ ! (ਤੁਸੀਂ) ਨੀਝ ਲਾ ਕੇ ਵੇਖੋ (ਕਿ ਉਹ ਹਰੀ ਤੁਹਾਡੇ) ਨੇੜੇ ਵਸਦਾ ਹੈ (ਅਤੇ ਸਭ ਥਾਂ) ਵਿਆਪਕ ਹੈ। (ਪਰ) ਜਿਨ੍ਹਾਂ ਨੇ ਗੁਰਮਤਿ ਰਾਹੀਂ (ਪ੍ਰਭੂ ਨੂੰ) ਪਛਾਣਿਆ ਹੈ ਉਹ (ਪੁਰਖ ਹੀ ਉਸ ਨੂੰ) ਸਦਾ ਅੰਗ-ਸੰਗ ਵੇਖਦੇ ਹਨ। ਜਿਨ੍ਹਾਂ (ਮਨੁੱਖਾਂ ਦੇ ਪੱਲੇ ਪ੍ਰਭੂ ਦੀ ਸਿਫਤ ਸਾਲਾਹ ਰੂਪੀ) ਗੁਣ ਹਨ (ਇਉਂ ਸਮਝੋ ਕਿ ਉਹ ਵਾਹਿਗੁਰੂ) ਸਦਾ ਹੀ ਉਨ੍ਹਾਂ ਦੇ ਮਨਾਂ ਵਿਚ ਵਸਦਾ ਹੈ (ਅਤੇ) ਅਉਗੁਣਾਂ ਵਾਲਿਆਂ ਨੂੰ (ਸਦਾ ਹੀ) ਦੂਰ (ਜਾਪਦਾ ਹੈ)। (ਅਜਿਹੇ) ਆਪ-ਹੁਦਰੇ ਮਨੁੱਖ (ਦੈਵੀ) ਗੁਣਾਂ ਤੋਂ ਸੱਖਣੇ ਹੁੰਦੇ ਹਨ, (ਇਸ ਲਈ ਉਹ ਹਰੀ) ਨਾਮ ਤੋਂ ਬਿਨਾਂ ਝੂਰ ਝੂਰ ਕੇ (ਦੁਖੀ ਹੋ ਕੇ) ਮਰਦੇ ਹਨ।੨।

ਜਿਨ੍ਹਾਂ (ਪਿਆਰਿਆਂ) ਨੇ ਗੁਰ ਸ਼ਬਦ ਦੁਆਰਾ (ਨਾਮ ਨੂੰ) ਸੁਣ ਕੇ ਮੰਨਿਆ (ਭਾਵ ਕਮਾਇਆ ਹੈ) ਉਨ੍ਹਾਂ ਨੇ ਉਸ ਹਰੀ ਨੂੰ (ਆਪਣੇ) ਮਨ ਵਿਚ (ਸਦਾ) ਸਿਮਰਿਆ ਹੈ। ਦਿਨ ਰਾਤ (ਭਾਵ ਹਰ ਸਮੇਂ) ਭਗਤੀ ਵਿਚ ਲੀਨ (ਮਨੁੱਖਾਂ) ਦਾ ਮਨ ਅਤੇ ਸਰੀਰ (ਹਉਮੈ ਅਤੇ ਵਿਕਾਰਾਂ ਦੀ) ਮੈਲ ਤੋਂ ਰਹਿਤ ਹੋ ਜਾਂਦਾ ਹੈ। ਕਸੁੰਭ (ਭਾਵ ਮਾਇਆਵੀ ਚਮਕੀਲੇ ਪਦਾਰਥਾਂ ਦਾ) ਰੰਗ (ਰੂਪ ਤੇ ਰਸ) ਝੂਠਾ (ਨਾਸ਼ਵੰਤ ਹੈ, ਜਦੋਂ ਇਹ) ਨਾਸ਼ ਹੋ ਜਾਂਦਾ ਹੈ (ਤਾਂ ਇਨ੍ਹਾਂ ਵਿਚ ਫਸਿਆ ਹੋਇਆ ਮਨੁੱਖ) ਦੁਖ (ਪਾਉਂਦਾ ਅਤੇ) ਰੋਂਦਾ ਹੈ। (ਇਸ ਦੇ ਉਲਟ ਮਾਇਆਵੀ ਪਦਾਰਥਾਂ ਵਿਚ ਨ ਫਸਣ ਵਾਲੇ) ਜਿਸ (ਮਨੁੱਖ ਦੇ ਹਿਰਦੇ) ਅੰਦਰ ਪ੍ਰਭੂ ਨਾਮ ਦਾ ਪ੍ਰਕਾਸ਼ ਹੈ ਉਹ ਸਦਾ ਲਈ ਅਸਥਿਰ (ਜਨਮ ਮਰਣ ਤੋਂ ਰਹਿਤ) ਹੋ ਜਾਂਦਾ ਹੈ।੩।

ਇਹ (ਮਨੁੱਖਾ) ਜਨਮ (ਰੂਪੀ ਅਮੋਲਕ) ਪਦਾਰਥ ਪਾ ਕੇ (ਜਿਹੜਾ ਮਨੁੱਖ) ਸੁਰਤਿ ਜੋੜ ਕੇ ਹਰੀ ਨਾਮ ਨੂੰ ਯਾਦ ਨਹੀਂ ਕਰਦਾ (ਉਹ ਯਾਦ ਰੱਖੇ ਕਿ) ਪੈਰ ਦੇ ਤਿਲਕਿਆਂ (ਉਸ ਨੇ ਡਿਗਣੋਂ ਬਚਿਆ) ਨਹੀਂ ਰਹਿ ਸਕਣਾ (ਅਤੇ) ਅੱਗੇ (ਰੱਬੀ-ਦਰਗਾਹ ਵਿਚ ਵੀ ਉਸ ਨੂੰ) ਥਾਂ ਨਹੀਂ ਮਿਲਣੀ। ਉਹ (ਬੀਤਿਆ) ਸਮਾਂ (ਮੁੜ) ਹੱਥ ਵਿਚ ਨਹੀਂ ਆਉਂਦਾ, ਅੰਤ ਵੇਲੇ ਪਛੁਤਾਉਂਦਾ ਹੀ (ਸੰਸਾਰ ਤੋਂ) ਚਲਾ ਗਿਆ। (ਹਾਂ) ਜਿਸ (ਮਨੁੱਖ ਉਤੇ ਪ੍ਰਭੂ ਆਪਣੀ) ਕਿਰਪਾ-ਦ੍ਰਿਸ਼ਟੀ ਕਰ ਦੇਵੇ (ਉਹ) ਹਰੀ ਨਾਲ ਸੁਰਤਿ ਜੋੜ ਕੇ (ਆਵਾਗਉਣ ਦੇ ਚੱਕਰ ਤੋਂ) ਬਚ ਜਾਂਦਾ ਹੈ।੪।

ਮਨਮੁਖਾਂ ਨੂੰ (ਨਾਮ ਸਿਮਰਨ ਦੀ) ਸਮਝ ਨਹੀਂ ਪੈਂਦੀ (ਕਿਉਂਕਿ ਉਹ) ਸਾਰੀ (ਕਿਰਿਆ)

ਦੇਖਾ-ਦੇਖੀ (ਗੁਰੂ ਦੀ ਦੀਖਿਆ ਤੋਂ ਬਿਨਾਂ ਲੋਕ-ਵਿਖਾਵੇ ਦੀ) ਕਰਦੇ ਹਨ (ਦਿਲੋਂ ਨਹੀਂ ਕਰਦੇ)। (ਪਰ) ਜਿਨ੍ਹਾਂ ਗੁਰਮੁਖਾਂ ਦਾ ਹਿਰਦਾ (ਈਰਖਾ, ਬਖੀਲੀ ਆਦਿ ਅਉਗੁਣਾਂ ਤੋਂ) ਸਾਫ਼ (ਸ਼ੁੱਧ) ਹੈ ਉਨ੍ਹਾਂ ਦੀ (ਕੀਤੀ) ਸਭ ਸੇਵਾ ਥਾਇਂ ਪੈ ਗਈ (ਭਾਵ ਪਰਵਾਨ ਹੋ ਗਈ)। (ਉਹ ਗੁਰਮੁਖ) ਹਰ ਰੋਜ਼ ਹਰੀ ਦੇ ਗੁਣ ਗਾਉਂਦੇ, ਪੜ੍ਹਦੇ (ਭਾਵ ਵਿਚਾਰਦੇ) ਹਨ (ਅਤੇ) ਹਰੀ ਗੁਣਾਂ ਦਾ ਗਾਇਨ ਕਰਕੇ (ਉਸ ਵਿਚ ਹੀ) ਲੀਨ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ (ਗੁਰਮੁਖ ਰੂਹਾਂ) ਦੇ ਬਚਨ ਸਦਾ ਅਟੱਲ ਹਨ ਜਿਹੜੇ ਨਾਮ ਵਿਚ ਨਿਰੰਤਰ ਲਿਵ ਲਾ ਰਹੇ ਹਨ।੫।੪।੩੭।

## ਸਾਰੰਸ਼ ਅਤੇ ਸਿਧਾਂਤ

ਗੁਰੂ ਉਪਦੇਸ਼ ਦਾ ਪੜ੍ਹਨਾ ਸੁਣਨਾ ਲਾਹੇਵੰਦਾ ਹੈ ਪਰ ਜਦੋਂ ਤੱਕ ਉਸ ਉਪਦੇਸ਼ ਅਨੁਸਾਰ ਆਪਣੀ ਜੀਵਨ ਨਹੀਂ ਢਾਲਿਆ ਜਾਂਦਾ, ਨਿਜ ਘਰ ਦਾ ਵਾਸੀ ਬਣਨਾ ਅਸੰਭਵ ਹੈ। ਬਹੁਤੇ ਲੋਕੀ ਸੰਸਾਰ ਵਿਚ ਜਿਵੇਂ ਬਾਕੀ ਦੇਖਾ-ਦੇਖੀ ਦੇ ਕੰਮ ਕਰਦੇ ਹਨ, ਉਹ ਇਹ ਸਮਝਦੇ ਹਨ ਕਿ ਸੇਵਾ ਅਤੇ ਨਾਮ ਸਿਮਰਨ ਵੀ ਦੇਖਾ-ਦੇਖੀ ਵਾਲੀ ਹੀ ਇਕ ਕਾਰ ਹੈ, ਪਰ ਇਹ ਉਨ੍ਹਾਂ ਨੂੰ ਭੁਲੇਖਾ ਲਗਾ ਹੋਇਆ ਹੈ। ਨਾਮ ਦਾ ਦਾਤਾ ਸਤਿਗੁਰੂ ਹੈ ਅਤੇ ਗੁਰੂ ਦੀ ਕਿਰਪਾ ਤੋਂ ਬਗੈਰ ਹਰੀ ਪਰਮਾਤਮਾ ਨੂੰ ਸਦਾ ਹਜ਼ੂਰ ਨਹੀਂ ਵੇਖਿਆ ਜਾ ਸਕਦਾ। ਇਸ ਲਈ ਜਿਨ੍ਹਾਂ ਗੁਰਮੁਖਾਂ ਨੇ ਗੁਰੂ ਦਾ ਉਪਦੇਸ਼ ਸੁਣ ਕੇ ਮੰਨ ਲਿਆ ਹੈ ਅਤੇ ਹਰੀ ਦਾ ਸਿਮਰਨ ਕੀਤਾ ਹੈ, ਉਹ ਹਰੀ ਨੂੰ ਸਦਾ ਆਪਣੇ ਅੰਗ ਸੰਗ ਸਮਝਦੇ ਹਨ ਕਿਉਂਕਿ ਉਨ੍ਹਾਂ ਦਾ ਹਿਰਦਾ ਸ਼ੁੱਧ ਹੋ ਚੁੱਕਾ ਹੁੰਦਾ ਹੈ। ਮਨ ਦੇ ਪਿਛੇ ਚੱਲਣ ਵਾਲਿਆਂ ਅੰਦਰ ਵਾਹਿਗੁਰੂ ਦੀ ਸਿਫ਼ਤ ਸਲਾਹੁਤਾ ਵਾਲੇ ਦੈਵੀ-ਗੁਣ ਨਹੀਂ ਹੁੰਦੇ ਜਿਸ ਕਰਕੇ ਉਹ ਸਦਾ ਸੜਦੇ ਕਰਿਝਦੇ ਰਹਿੰਦੇ ਹਨ। ਜੇ ਨਜ਼ਰ ਮਾਰੀਏ ਤਾਂ ਸਾਰੀ ਸ੍ਰਿਸ਼ਟੀ ਹੀ ਪ੍ਰਭੂ-ਨਾਮ ਮੰਨਣ ਤੋਂ ਬਿਨਾਂ ਵਿਕਾਰਾਂ ਵਿੱਚ ਫਸੀ ਹੋਈ ਠੱਗੀ ਜਾ ਰਹੀ ਹੈ। ਗੁਰਦੇਵ ਜੀ ਦੇ ਬਚਨ ਹਨ—

**ਭੇਖੀ ਹਾਥ ਨ ਲਭਈ, ਤੀਰਥ ਨਹੀ ਦਾਨੇ॥**
**ਪੂਛਹੁ ਬੇਦ ਪੜੰਤਿਆ, ਮੂਠੀ ਵਿਣੁ ਮਾਨੇ॥** [ਪੰਨਾ ੧੦੧੨

ਸੋ, ਗੁਰੂ ਜੀ ਦੀ ਦੀਖਿਆ ਤੇ ਪ੍ਰੀਖਿਆ ਇਹ ਹੈ—

**ਗਾਵੀਐ, ਸੁਣੀਐ, ਮਨਿ ਰਖੀਐ ਭਾਉ॥**
**ਦੁਖੁ ਪਰਹਰਿ, ਸੁਖੁ ਘਰ ਲੈ ਜਾਇ॥** [ਜਪੁ

**ਸਿਰੀਰਾਗੁ ਮਹਲਾ ੩॥ ਜਿਨੀ ਇਕ ਮਨਿ ਨਾਮੁ ਧਿਆਇਆ, ਗੁਰਮਤੀ ਵੀਚਾਰਿ॥ ਤਿਨ ਕੇ ਮੁਖ ਸਦ ਉਜਲੇ, ਤਿਤੁ ਸਚੈ ਦਰਬਾਰਿ॥ ਓਇ ਅੰਮ੍ਰਿਤੁ ਪੀਵਹਿ ਸਦਾ ਸਦਾ, ਸਚੈ ਨਾਮਿ ਪਿਆਰਿ॥੧॥ ਭਾਈ ਰੇ! ਗੁਰਮੁਖਿ ਸਦਾ ਪਤਿ ਹੋਇ॥ ਹਰਿ ਹਰਿ ਸਦਾ ਧਿਆਈਐ, ਮਲੁ ਹਉਮੈ ਕਢੈ ਧੋਇ॥੧॥ ਰਹਾਉ॥ ਮਨਮੁਖ ਨਾਮੁ ਨ ਜਾਣਨੀ, ਵਿਣੁ ਨਾਵੈ ਪਤਿ ਜਾਇ॥ ਸਬਦੈ ਸਾਦੁ ਨ ਆਇਓ, ਲਾਗੇ ਦੂਜੈ ਭਾਇ॥ ਵਿਸਟਾ ਕੇ ਕੀੜੇ, ਪਵਹਿ ਵਿਚਿ ਵਿਸਟਾ, ਸੇ ਵਿਸਟਾ ਮਾਹਿ ਸਮਾਇ॥੨॥ ਤਿਨ ਕਾ ਜਨਮੁ ਸਫਲੁ ਹੈ, ਜੋ ਚਲਹਿ ਸਤਿਗੁਰ ਭਾਇ॥ ਕੁਲੁ ਉਧਾਰਹਿ ਆਪਣਾ, ਧੰਨੁ ਜਣੇਦੀ ਮਾਇ॥ ਹਰਿ ਹਰਿ ਨਾਮੁ ਧਿਆਈਐ, ਜਿਸ ਨਉ ਕਿਰਪਾ ਕਰੇ ਰਜਾਇ॥੩॥ ਜਿਨੀ ਗੁਰਮੁਖਿ ਨਾਮੁ ਧਿਆਇਆ,**

**ਵਿਚਹੁ ਆਪੁ ਗਵਾਇ॥ ਓਇ ਅੰਦਰਹੁ ਬਾਹਰਹੁ ਨਿਰਮਲੇ, ਸਚੇ ਸਚਿ ਸਮਾਇ॥ ਨਾਨਕ, ਆਏ ਸੇ ਪਰਵਾਣੁ ਹਹਿ, ਜਿਨ ਗੁਰਮਤੀ ਹਰਿ ਧਿਆਇ॥੪॥੫॥੩੮॥**

## ਉਚਾਰਨ ਸੇਧ

**ਬਿੰਦੀ ਸਹਿਤ**—ਪੀਵਹਿਂ, ਪਵਹਿਂ, ਮਾਹਿਂ, ਚਲਹਿਂ, ਉਧਾਰਹਿਂ, ਨਉਂ, ਅੰਦਰਹੁਂ, ਬਾਹਰਹੁਂ, ਜਿਨ੍ਹੀਂ। **ਫੁਟਕਲ**—ਵਿਸ਼ਟਾ, ਰਜ਼ਾਇ।

**ਪਦ ਅਰਥ**—ਗੁਰਮੁਖਿ-ਗੁਰੂ ਦੇ ਉਪਦੇਸ਼ ਤੇ ਚੱਲਣ ਵਾਲੇ। ਮਨਮੁਖ-ਮਨ ਦੀ ਮੱਤ ਪਿਛੇ ਤੁਰਨ ਵਾਲੇ। ਵਿਸ਼ਟਾ-ਗੰਦਗੀ। ਉਧਾਰਹਿ-ਤਾਰਦੇ ਹਨ। ਜਣੇਦੀ-ਜਨਮ ਦੇਣ ਵਾਲੀ। ਮਾਇ-ਮਾਤਾ। ਰਜਾਇ-ਰਜ਼ਾ ਦਾ ਮਾਲਕ। ਆਪੁ-ਆਪਣਾ ਆਪਾ, ਮੈਂ ਦਾ ਹੰਕਾਰ।

**ਅਰਥ**—ਜਿਨ੍ਹਾਂ (ਪੁਰਸ਼ਾਂ) ਨੇ ਗੁਰਮਤਿ-ਵਿਚਾਰ ਦੁਆਰਾ ਇਕ ਮਨ (ਇਕ ਚਿਤ) ਹੋ ਕੇ (ਭਾਵ ਟਿਕ ਕੇ ਪ੍ਰਭੂ ਦਾ) ਨਾਮ ਸਿਮਰਿਆ ਹੈ, ਉਨ੍ਹਾਂ ਦੇ ਮੁਖ ਉਸ ਸੱਚੇ (ਪਭੂ ਦੇ) ਦਰਬਾਰ ਵਿਚ ਸਦਾ ਹੀ ਨਿਰਮਲ ਹਨ (ਜਿਸ ਕਰਕੇ ਉਹ ਪ੍ਰਭੂ-ਦਰਬਾਰ ਵਿਚ ਮਾਣ ਪਾਉਂਦੇ ਹਨ)। ਉਹ (ਮਹਾਂ ਪੁਰਸ਼) ਸਦਾ ਥਿਰ ਰਹਿਣ ਵਾਲੇ (ਪ੍ਰਭੂ) ਦੇ ਸੱਚੇ ਨਾਮ ਵਿਚ ਪ੍ਰੇਮ ਦੁਆਰਾ ਹਰ ਵੇਲੇ ਅੰਮ੍ਰਿਤ ਪੀਂਦੇ ਰਹਿੰਦੇ ਹਨ।੧।

ਹੇ ਭਾਈ ! ਗੁਰੂ ਦੇ ਉਪਦੇਸ਼ ਅਨੁਸਾਰ (ਜੀਵਨ ਬਿਤਾਉਂਦਿਆਂ) ਸਦਾ ਹੀ ਇੱਜ਼ਤ ਹੁੰਦੀ ਹੈ। (ਇਸ ਲਈ) ਹਰੀ ਪ੍ਰਭੂ (ਦਾ ਪਵਿੱਤ੍ਰ ਨਾਮ) ਸਦਾ ਹੀ ਧਿਆਉਣਾ ਚਾਹੀਦਾ ਹੈ (ਜਿਹੜਾ ਕਿ ਮਨ ਵਿਚੋਂ) ਹਉਮੈ ਰੂਪੀ ਮੈਲ ਧੋ ਕੇ (ਬਾਹਰ) ਕੱਢ ਮਾਰਦਾ ਹੈ।੧।ਰਹਾਉ।

ਮਨਮਤੀਏ, ਨਾਮ (ਸਿਮਰਨ) ਨੂੰ ਨਹੀਂ ਜਾਣਦੇ (ਇਸੇ ਕਰਕੇ) ਨਾਮ (ਸਿਮਰਨ) ਤੋਂ ਬਿਨਾਂ (ਉਨ੍ਹਾਂ ਦੀ) ਇੱਜ਼ਤ ਚਲੀ ਜਾਂਦੀ ਹੈ। (ਉਨ੍ਹਾਂ ਨੂੰ ਗੁਰ) ਸ਼ਬਦ ਦਾ ਰੱਸ ਨਹੀਂ ਆਇਆ (ਕਿਉਂਕਿ ਉਹ) ਦੂਜੇ (ਦਵੈਤ ਭਾਵ) ਵਿਚ ਲੱਗੇ ਹੋਏ ਹਨ। (ਜਿਵੇਂ) ਗੰਦਗੀ ਦੇ ਕੀੜੇ ਗੰਦਗੀ ਵਿਚ ਹੀ ਪੈਂਦੇ ਹਨ, ਉਹ ਗੰਦਗੀ ਵਿਚ ਹੀ ਮਰ ਜਾਂਦੇ ਹਨ (ਮਨਮੁੱਖਾਂ ਦਾ ਵੀ ਅਜਿਹਾ ਹਸ਼ਰ ਹੁੰਦਾ ਹੈ)।੨।

ਜੋ (ਮਨੁੱਖ) ਸਤਿਗੁਰ ਦੇ ਭਾਣੇ (ਮਰਜ਼ੀ) ਵਿਚ ਚਲਦੇ ਹਨ, ਉਨ੍ਹਾਂ (ਮਨੁੱਖਾ) ਦਾ ਜਨਮ ਸਫਲ ਹੈ। (ਉਹ ਨਿਰਾ ਆਪ ਹੀ ਸੰਸਾਰ ਸਾਗਰ ਤੋਂ ਨਹੀਂ ਤਰਦੇ ਸਗੋਂ ਉਹ) ਆਪਣਾ ਕੁਲ (ਖ਼ਾਨਦਾਨ) ਵੀ ਤਾਰ ਲੈਂਦੇ ਹਨ, ਉਨ੍ਹਾਂ ਨੂੰ ਜਨਮ ਦੇਣ ਵਾਲੀ ਮਾਤਾ ਵੀ ਧੰਨਤਾਯੋਗ ਹੈ। (ਸਭ ਨੂੰ) ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ (ਪਰ ਸਿਮਰਦਾ ਓਹੀ ਹੈ) ਜਿਸ ਉਤੇ ਰਜ਼ਾ ਦਾ ਮਾਲਕ (ਆਪਣੀ) ਕਿਰਪਾ ਕਰਦਾ ਹੈ।੩।

ਜਿਨ੍ਹਾਂ (ਪਿਆਰਿਆਂ ਨੇ) ਆਪਾ ਮਾਰ ਕੇ (ਗੁਰੂ ਅਨੁਸਾਰੀ ਹੋ ਕੇ) ਨਾਮ ਨੂੰ ਸਿਮਰਿਆ ਹੈ, ਉਹ ਅੰਦਰੋਂ ਬਾਹਰੋਂ (ਭਾਵ ਮਨ ਅਤੇ ਤਨ ਕਰਕੇ) ਪਵਿੱਤ੍ਰ ਹਨ, (ਉਹ) ਸੱਚੇ (ਪੁਰਸ਼) ਸੱਚ ਵਿਚ ਹੀ ਲੀਨ ਹੋਏ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹੀ (ਮਨੁੱਖ ਇਸ਼ ਸੰਸਾਰ ਵਿਚ) ਆਏ ਪਰਵਾਣੁ ਹਨ ਜਿਨ੍ਹਾਂ ਨੇ ਗੁਰਮਤਿ ਦੁਆਰਾ ਪ੍ਰਭੂ ਨੂੰ ਸਿਮਰਿਆ ਹੈ।੪।੫।੩੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚੋਂ ਇਕਾਗਰ ਚਿੱਤ ਹੋ ਕੇ ਨਾਮ ਸਿਮਰਨ ਅਭਿਆਸ ਦੀ ਪ੍ਰੇਰਨਾ ਮਿਲਦੀ ਹੈ ਕਿਉਂਕਿ ਸਿਮਰਨ ਦੀ ਸ਼ਕਤੀ ਰਾਹੀਂ ਹੀ ਹਉਮੈ ਰੂਪੀ ਮੈਲ ਧੋ ਕੇ ਕੱਢੀ ਜਾ ਸਕਦੀ ਹੈ। ਹੋਰ ਕੋਈ ਬਾਹਰਮੁਖੀ ਕਰਮ ਹਿਰਦੇ ਨੂੰ ਨਿਰਮਲ ਕਰਨ ਵਾਸਤੇ ਕਾਰਗਰ ਸਾਬਤ ਨਹੀਂ ਹੋ ਸਕਦਾ ਅਤੇ ਜਦੋਂ ਤਕ ਹਿਰਦਾ ਸ਼ੁੱਧ ਨਹੀਂ ਹੋਂਦਾ, ਤਦ ਤੱਕ ਪ੍ਰਭੂ ਸਿਮਰਨ ਦਾ ਸੁਆਦ ਹੀ ਨਹੀਂ ਆ ਸਕਦਾ। ਪ੍ਰਭੂ

ਸ਼ਬਦ ਰੂਪ ਹੈ ਅਤੇ ਸ਼ਬਦ ਦਾ ਸੁਆਦ ਵਡਭਾਗੀਆਂ ਨੂੰ ਹੀ ਆਉਂਦਾ ਹੈ। ਸੋ ਸੰਸਾਰ ਵਿਚ ਉਨ੍ਹਾਂ ਗੁਰਸਿੱਖਾਂ ਦਾ ਆਉਣਾ ਸਫਲ ਹੈ ਜਿਹੜੇ ਗੁਰੂ ਦੀ ਮਤਿ, (ਜੋ ਸਦਾ ਅਟੱਲ ਹੈ), ਲੈ ਕੇ ਸੁਆਸ ਸੁਆਸ ਸਿਮਰਨ ਕਰਦੇ ਹਨ ਜਿਸ ਦੇ ਫਲਸਰੂਪ ਉਨ੍ਹਾਂ ਦੀ ਇਸ ਲੋਕ ਤੇ ਪਰਲੋਕ ਵਿਚ ਸਦਾ ਹੀ ਇੱਜ਼ਤ ਅਤੇ ਜੈ ਜੈ ਕਾਰ ਹੁੰਦੀ ਹੈ—

**ਆਇਆ ਸਫਲੁ ਤਾਹੂ ਕੋ ਗਨੀਐ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ॥** [ਪੰ. ੨੫੨

**ਸਿਰੀਰਾਗੁ ਮਹਲਾ ੩॥ ਹਰਿ ਭਗਤਾ ਹਰਿਧਨੁ ਰਾਸਿ ਹੈ, ਗੁਰ ਪੂਛਿ ਕਰਹਿ ਵਾਪਾਰੁ॥ ਹਰਿ ਨਾਮੁ ਸਲਾਹਨਿ ਸਦਾ ਸਦਾ, ਵਖਰੁ ਹਰਿ ਨਾਮੁ ਆਧਾਰੁ॥ ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ, ਹਰਿ ਭਗਤਾ ਅਤੁਟੁ ਭੰਡਾਰੁ॥੧॥ ਭਾਈ ਰੇ! ਇਸੁ ਮਨ ਕਉ ਸਮਝਾਇ॥ ਏ ਮਨ ! ਆਲਸੁ ਕਿਆ ਕਰਹਿ, ਗੁਰਮੁਖਿ ਨਾਮੁ ਧਿਆਇ॥੧॥ਰਹਾਉ॥ ਹਰਿਭਗਤਿ ਹਰਿ ਕਾ ਪਿਆਰੁ ਹੈ, ਜੇ ਗੁਰਮੁਖਿ ਕਰੇ ਬੀਚਿਾਰ॥ ਪਾਖੰਡਿ ਭਗਤਿ ਨ ਹੋਵਈ, ਦੁਬਿਧਾ ਬੋਲੁ ਖੁਆਰੁ॥ ਸੋ ਜਨੁ ਰਲਾਇਆ ਨਾ ਰਲੈ, ਜਿਸੁ ਅੰਤਰਿ ਬਿਬੇਕ ਬੀਚਾਰੁ॥੨॥ ਸੋ ਸੇਵਕੁ ਹਰਿ ਆਖੀਐ, ਜੋ ਹਰਿ ਰਾਖੈ ਉਰਿਧਾਰਿ॥ ਮਨੁ ਤਨੁ ਸਉਪੇ ਆਗੈ ਧਰੈ, ਹਉਮੈ ਵਿਚਹੁ ਮਾਰਿ॥ ਧਨੁ ਗੁਰਮੁਖਿ ਸੋ ਪਰਵਾਣੁ ਹੈ, ਜਿ ਕਦੇ ਨ ਆਵੈ ਹਾਰਿ॥੩॥ ਕਰਮਿ ਮਿਲੈ ਤ ਪਾਈਐ, ਵਿਣੁ ਕਰਮੈ ਪਾਇਆ ਨ ਜਾਇ॥ ਲਖ ਚਉਰਾਸੀਹ ਤਰਸਦੇ, ਜਿਸੁ ਮੇਲੇ, ਸੋ ਮਿਲੈ ਹਰਿ ਆਇ॥ ਨਾਨਕ, ਗੁਰਮੁਖਿ ਹਰਿ ਪਾਇਆ, ਸਦਾ ਹਰਿ ਨਾਮਿ ਸਮਾਇ॥੪॥੬॥੩੯॥**

## ਉਚਾਰਨ ਸੇਧ

**ਬਿੰਦੀ ਸਹਿਤ**—ਭਗਤਾਂ, ਕਰਹਿਂ, ਸਉਂਪੇ, ਵਿਚਹੁਂ।

**ਪਦ ਅਰਥ**—ਸਲਾਹਨਿ-ਸਲਾਹੁੰਦੇ ਹਨ। ਵਖਰੁ-ਸੌਦਾ। ਦ੍ਰਿੜਾਇਆ-ਪੱਕਾ ਕੀਤਾ ਹੈ। ਆਲਸੁ-ਉਦਮ ਦੇ ਉਲਟ ਸੁਸਤੀ। ਹਰਿ ਭਗਤਿ-ਹਰੀ ਦੀ ਭਗਤੀ। ਪਾਖੰਡਿ-ਪਾਖੰਡ (ਵਿਖਾਵੇ) ਦੇ ਕਰਮਾਂ ਨਾਲ। ਬਿਬੇਕ ਬੀਚਾਰ-ਗਿਆਨ ਵੀਚਾਰ। ਉਰਧਾਰਿ-ਹਿਰਦੇ ਵਿਚ ਧਾਰ ਕੇ। ਸਉਪੇ-ਭੇਟਾ ਕਰੇ, ਸਮਰਪਣ ਕਰੇ। ਮਾਰਿ-ਮਾਰ ਕੇ। ਹਾਰਿ-ਹਾਰ ਕੇ। ਕਰਮਿ-ਬਖਸ਼ਿਸ਼ ਦੁਆਰਾ। ਵਿਣੁ ਕਰਮੈ-ਬਖਸ਼ਿਸ਼ ਤੋਂ ਬਿਨਾਂ।

**ਅਰਥ**—ਪ੍ਰਭੂ ਦੇ ਭਗਤਾਂ ਲਈ ਪ੍ਰਭੂ ਦਾ (ਨਾਮ ਰੂਪੀ) ਧਨ ਹੀ (ਸਚੀ) ਰਾਸਿ (ਪੂੜੀ) ਹੈ (ਅਤੇ ਉਹ) ਗੁਰੂ ਨੂੰ ਪੁਛ ਕੇ (ਨਾਮ ਦਾ) ਵਪਾਰ ਕਰਦੇ ਹਨ। (ਉਹ) ਪਰਮਾਤਮਾ ਦੇ ਨਾਮ ਨੂੰ ਸਦਾ ਹੀ ਸਲਾਹੁੰਦੇ ਰਹਿੰਦੇ ਹਨ (ਕਿਉਂਕਿ ਉਨ੍ਹਾਂ ਦਾ) ਸੌਦਾ ਹਰੀ ਨਾਮ ਹੀ ਹੈ (ਜਿਸ ਦਾ ਕਿ ਉਨ੍ਹਾਂ ਨੂੰ) ਆਸਰਾ ਹੈ। ਪੂਰੇ ਗੁਰੂ ਨੇ (ਉਨ੍ਹਾਂ ਦੇ ਹਿਰਦੇ ਵਿਚ) ਹਰੀ ਨਾਮ ਦ੍ਰਿੜ ਕਰਵਾਇਆ ਹੈ (ਇਸ ਲਈ ਨਾਮ ਹੀ) ਭਗਤਾਂ ਦਾ ਕਦੇ ਨ ਖਤਮ ਹੋਣ ਵਾਲਾ ਖ਼ਜ਼ਾਨਾ ਹੈ।੧।

ਹੇ ਭਾਈ ! (ਤੂੰ ਵੀ ਆਪਣੇ) ਇਸ ਮਨ ਨੂੰ ਸਮਝਾਅ ਕਿ ਹੇ ਮਨ ! (ਤੂੰ) ਆਲਸ ਕਿਉਂ ਕਰਦਾ ਹੈਂ, ਗੁਰੂ ਅਨੁਸਾਰੀ ਹੋ ਕੇ ਹਰੀ-ਨਾਮ ਨੂੰ ਸਿਮਰ।੧।ਰਹਾਉ।

ਜੇ ਗੁਰੂ (ਦੀ ਸਿਖਿਆ) ਦੁਆਰਾ (ਕੋਈ ਮਨੁੱਖ) ਇਹ ਵੀਚਾਰ ਕਰੇ (ਕਿ ਹਰੀ ਦੀ ਭਗਤੀ ਕੀ ਹੈ ? ਤਾਂ ਉਸ ਦਾ ਉਤਰ ਇਹ ਹੈ ਕਿ) ਪ੍ਰਭੂ ਦੀ ਭਗਤੀ, ਪ੍ਰਭੂ ਦਾ (ਪ੍ਰੇਮ) ਪਿਆਰ ਹੈ (ਭਾਵ ਪ੍ਰਭੂ ਦੇ ਚਰਨਾ ਨਾਲ ਤਨੋ ਮਨੋ ਪਿਆਰ ਕਰਨਾ ਹੀ ਪ੍ਰਭੂ-ਭਗਤੀ ਹੈ)। (ਹੋਰ) ਪਾਖੰਡ (ਵਾਲੇ ਕਰਮਾਂ) ਨਾਲ (ਪ੍ਰਭੂ ਦੀ) ਭਗਤੀ ਨਹੀਂ ਹੋ ਸਕਦੀ (ਕਿਉਂਕਿ ਪਾਖੰਡ ਅਥਵਾ) ਦੁਬਿਧਾ ਵਾਲੇ ਬੋਲ (ਬੋਲਣ ਵਾਲਾ ਸਦਾ) ਖ਼ੁਆਰ (ਹੁੰਦਾ ਹੈ)। ਜਿਸ (ਮਨੁੱਖ ਦੇ ਹਿਰਦੇ) ਅੰਦਰ ਗਿਆਨ ਵੀਚਾਰ ਹੁੰਦਾ ਹੈ, ਉਹ (ਪ੍ਰਭੂ ਦਾ) ਦਾਸ (ਕਿਸੇ ਵਿਚ) ਰਲਾਇਆਂ ਵੀ ਨਹੀਂ ਰਲ ਸਕਦਾ (ਭਾਵ ਉਸ ਦੀ ਰਹਿਣੀ ਬਹਿਣੀ, ਬੋਲਚਾਲ ਆਦਿ ਪਾਖੰਡੀਆਂ ਨਾਲੋਂ ਵੱਖਰੀ ਹੁੰਦੀ ਹੈ)।੨।

ਓਹੀ (ਮਨੁੱਖ) ਹਰੀ ਦਾ ਸੇਵਕ ਆਖਿਆ ਜਾ ਸਕਦਾ ਹੈ ਜਿਹੜਾ ਹਰੀ-ਪਰਮਾਤਮਾ ਨੂੰ ਹਿਰਦੇ ਵਿਚ ਵਸਾ ਕੇ ਰਖਦਾ ਹੈ (ਅਤੇ) ਮੈਂ-ਮੇਰੀ ਨੂੰ ਮਾਰ ਕੇ (ਆਪਣਾ) ਮਨ ਅਤੇ ਤਨ (ਪ੍ਰਭੂ ਦੇ) ਅੱਗੇ ਸਮਰਪਣ ਕਰ ਦਿੰਦਾ ਹੈ। ਉਹ ਗੁਰੂ-ਅਨੁਸਾਰੀ (ਮਨੁੱਖ) ਧੰਨਤਾਯੋਗ ਅਤੇ ਪ੍ਰਮਾਣੀਕ ਹੈ ਜਿਹੜਾ ਕਦੇ ਵੀ (ਮਨੁੱਖਾ ਜਨਮ ਦੀ ਬਾਜ਼ੀ) ਹਾਰ ਕੇ ਨਹੀਂ ਆਉਂਦਾ।੩।

(ਪ੍ਰਭੂ ਆਪਣੀ) ਬਖਸ਼ਿਸ਼ ਦੁਆਰਾ (ਕਿਸੇ ਜੀਵ ਨੂੰ) ਮਿਲੇ ਤਾਂ ਹੀ (ਉਸ ਨੂੰ) ਪ੍ਰਾਪਤ ਕੀਤਾ ਜਾ ਸਕਦਾ ਹੈ, ਬਿਨਾ ਮਿਹਰ ਤੋਂ (ਉਹ ਕਦੇ) ਨਹੀਂ ਪਾਇਆ ਜਾ ਸਕਦਾ। ਚੌਰਾਸੀ ਲੱਖ (ਜੀਅ-ਜੋਨਿ ਸਭ ਉਸ ਦੇ ਮਿਲਣ ਨੂੰ) ਤਰਸ ਰਹੇ ਹਨ (ਪਰ) ਜਿਸ (ਮਨੁੱਖ) ਨੂੰ (ਉਹ ਆਪਣੇ ਨਾਲ) ਮੇਲਣਾ ਚਾਹੇ ਉਹੀ (ਉਸ ਨੂੰ) ਆ ਕੇ ਮਿਲਦਾ ਹੈ। ਨਾਨਕ (ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਜਿਨ੍ਹਾਂ ਨੇ) ਗੁਰੂ ਦੁਆਰਾ ਪ੍ਰਭੂ ਦਾ ਮੇਲ ਪ੍ਰਾਪਤ ਕੀਤਾ ਹੈ (ਉਹ) ਹਰ ਸਮੇਂ ਹੀ ਹਰਿ ਨਾਮ ਵਿਚ ਲੀਨ ਰਹਿੰਦੇ ਹਨ।੪।੬।੩੯।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਸਾਦਕਾਂ ਕੋਲ ਨਾਮ-ਧਨ ਦਾ ਅਤੁੱਟ ਖ਼ਜ਼ਾਨਾ ਹੁੰਦਾ ਹੈ ਅਤੇ ਇਹੋ ਹੀ ਉਨ੍ਹਾਂ ਦਾ ਮਾਣ ਆਸਰਾ ਹੁੰਦਾ ਹੈ ਪਰ ਉਹ ਇਸ ਧਨ ਦੀ ਵਰਤੋਂ ਆਪਹੁਦਰੇ ਹੋ ਕੇ ਨਹੀਂ ਕਰਦੇ ਸਗੋਂ ਸਦਾ ਹੀ ਗੁਰੂ ਦੇ ਭੈ ਵਿਚ ਰਹਿੰਦੇ ਹੋਏ ਗੁਰੂ ਪਾਸੋਂ ਪੁਛ ਕੇ ਭਗਤੀ ਦਾ ਵਪਾਰ ਕਰਦੇ ਹਨ। ਉਨ੍ਹਾਂ ਦਾ ਮੇਲ ਮਿਲਾਪ ਹਰੀ-ਜਨਾਂ, ਪ੍ਰਭੂ ਪਿਆਰਿਆਂ ਦੇ ਨਾਲ ਹੀ ਹੁੰਦਾ ਹੈ। ਉਹ ਪ੍ਰੇਮਾ ਭਗਤੀ ਦਾ ਪਿਆਰ ਤੇ ਪ੍ਰਚਾਰ ਕਰਨਾ ਸਿਖਦੇ ਸਿਖਾਉਂਦੇ ਹਨ। ਇਸ ਸ਼ਬਦ ਦੀਆਂ 'ਰਹਾਉ' ਵਾਲੀਆਂ ਪੰਕਤੀਆਂ ਹਨ—

**ਭਾਈ ਰੇ ! ਇਸੁ ਮਨ ਕਉ ਸਮਝਾਇ ॥**
**ਏ ਮਨ ਆਲਸੁ ਕਿਆ ਕਰਹਿ, ਗੁਰਮੁਖਿ ਨਾਮੁ ਧਿਆਇ ॥**

ਸ਼ਬਦ ਵਿੱਚ ਅੰਕਿਤ ਵੀਚਾਰ ਦੇ ਜਗਿਆਸੂਆਂ ਲਈ ਮਾਰਗ ਦਰਸ਼ਨ ਦਾ ਪ੍ਰਤੀਕ ਹਨ। ਗੁਰਮਤਿ ਵਿਚ ਆਲਸੀ ਬੰਦੇ ਲਈ ਕੋਈ ਥਾਂ ਨਹੀਂ। ਇਥੇ ਤਾਂ—"***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੈ ਅੰਮ੍ਰਿਤਸਰਿ ਨਾਵੈ ॥......***" (ਪੰਨਾ ੩੦੫) ਵਾਲਾ ਮੁਖ ਸਿਧਾਂਤ ਸਰਬਤ ਖ਼ਾਲਸੇ ਦੀ ਅਗਵਾਈ ਕਰਦਾ ਹੈ। ਭਗਤੀ ਕਿਸੇ ਕਰਮ—ਕਾਂਡ ਜਾਂ ਪੂਜਾ ਦਾ ਨਾਂਉ ਨਹੀਂ, ਭਗਤੀ ਦੀ ਪਰਿਭਾਸ਼ਾ 'ਪਿਆਰ' ਹੈ—'**ਹਰਿ ਭਗਤਿ ਹਰਿ ਕਾ ਪਿਆਰੁ ਹੈ**' ਪਰ ਨਾਲ ਹੀ ਚੇਤੇ ਰਖਣ ਵਾਲੀ ਇਹ ਗਲ ਹੈ ਕਿ ਗੁਰੂ ਪਰਾਇਣ ਹੋ ਕੇ ਭਗਤੀ ਕੀਤੀ ਸਫਲ ਹੁੰਦੀ ਹੈ। ਅਜਿਹੀ ਭਗਤੀ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਾ ਦਿੰਦੀ ਹੈ। ਜੇ ਪ੍ਰਭੂ ਸਿਮਰਨ ਦਾ ਉਦਮ ਕੀਤਾ ਜਾਏ ਤਾਂ ਹੀ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ ਭਾਵ ਮਨ ਵਿਚ ਸਿਮਰਨ ਲਈ ਚਾਅ, ਉਦਮ ਹੋਣਾ ਲਾਜ਼ਮੀ ਹੈ ਤਾਂ ਹੀ ਪ੍ਰਭੂ ਜੀ ਤੁਠ ਕੇ ਆਪਣਾ ਸੁੰਦਰ ਸੁਮੇਲ ਬਖਸ਼ਿਸ਼ ਕਰਦੇ ਹਨ। ਸਿਖ-ਧਰਮ ਵਿਚ ਆਪਣੇ ਕਰਮਾਂ ਤੇ ਮਾਣ ਕਰਨ ਵਾਲੇ ਸਿਧਾਂਤ ਦਾ ਮੂਲੋਂ ਹੀ ਅਭਾਵ ਹੈ। ਹਾਂ, ਸਿੱਖ ਨੇ ਨਿਮਾਣਾ ਹੋ ਕੇ ਕਰਮਖੇਤਰ ਵਿਚ ਕਰਮ ਕਮਾਉਂਦਿਆਂ ਨਿਹਕਾਮੀ ਹੋ ਕੇ ਪ੍ਰਭੂ ਦੀ ਬਖਸ਼ਿਸ਼ ਦਾ ਭਿਖਾਰੀ ਤੇ ਅਧਿਕਾਰੀ ਬਣਨਾ ਹੈ ਜਿਵੇਂ ਕਿ ਗੁਰਬਾਣੀ ਚੋਂ

ਸੋਧ ਮਿਲਦੀ ਹੈ—

ਹੋਇ ਨਿਮਾਣੀ ਢਹਿ ਪਈ, ਮਿਲਿਆ ਸਹਜਿ ਸੁਭਾਇ॥
ਪੂਰਬਿ ਲਿਖਿਆ ਪਾਇਆ, ਨਾਨਕ, ਸੰਤ ਸਹਾਇ॥ [ਪੰਨਾ ੭੬੧

ਸਿਰੀਰਾਗੁ ਮਹਲਾ ੩॥ ਸੁਖ ਸਾਗਰੁ ਹਰਿਨਾਮੁ ਹੈ, ਗੁਰਮੁਖਿ ਪਾਇਆ ਜਾਇ॥ ਅਨਦਿਨੁ ਨਾਮੁ ਧਿਆਈਐ, ਸਹਜੇ ਨਾਮਿ ਸਮਾਇ॥ ਅੰਦਰੁ ਰਚੈ ਹਰਿ ਸਚੰ ਸਿਉ, ਰਸਨਾ ਹਰਿਗੁਣ ਗਾਇ॥੧॥ ਭਾਈ ਰੇ ! ਜਗੁ ਦੁਖੀਆ ਦੂਜੈ ਭਾਇ॥ ਗੁਰ ਸਰਣਾਈ ਸੁਖੁ ਲਹਹਿ, ਅਨਦਿਨੁ ਨਾਮੁ ਧਿਆਇ॥੧॥ਰਹਾਉ॥ ਸਾਚੇ, ਮੈਲੁ ਨ ਲਾਗਈ, ਮਨੁ ਨਿਰਮਲੁ ਹਰਿ ਧਿਆਇ॥ ਗੁਰਮੁਖਿ ਸਬਦੁ ਪਛਾਣੀਐ, ਹਰਿ ਅੰਮ੍ਰਿਤ ਨਾਮਿ ਸਮਾਇ॥ ਗੁਰ ਗਿਆਨੁ ਪ੍ਰਚੰਡੁ ਬਲਾਇਆ, ਅਗਿਆਨੁ ਅੰਧੇਰਾ ਜਾਇ॥੨॥ ਮਨਮੁਖ ਮੈਲੇ ਮਲੁ ਭਰੇ, ਹਉਮੈ ਤ੍ਰਿਸਨਾ ਵਿਕਾਰੁ॥ ਬਿਨੁ ਸਬਦੈ, ਮੈਲੁ ਨ ਉਤਰੈ, ਮਰਿ ਜੰਮਹਿ ਹੋਇ ਖੁਆਰੁ॥ ਧਾਤੁਰਬਾਜੀ ਪਲਚਿ ਰਹੇ, ਨਾ ਉਰਵਾਰੁ ਨ ਪਾਰੁ॥੩॥ ਗੁਰਮੁਖਿ ਜਪ ਤਪ ਸੰਜਮੀ, ਹਰਿ ਕੈ ਨਾਮਿ ਪਿਆਰੁ॥ ਗੁਰਮੁਖਿ ਸਦਾ ਧਿਆਈਐ, ਏਕੁ ਨਾਮੁ ਕਰਤਾਰੁ॥ ਨਾਨਕ, ਨਾਮੁ ਧਿਆਈਐ, ਸਭਨਾ ਜੀਆ ਕਾ ਆਧਾਰੁ ॥੪॥੭॥੪੦॥

## ਉਚਾਰਨ ਸੇਧ

**ਬਿੰਦੀ ਸਹਿਤ**—ਸਿਉਂ, ਲਹਹਿਂ, ਜੰਮਹਿਂ, ਜੀਆਂ।

**ਪਦ ਅਰਥ**—ਸੁਖ ਸਾਗਰੁ-ਸੁਖਾਂ ਦਾ ਸਮੁੰਦਰ। ਗੁਰਮੁਖਿ-ਗੁਰੂ ਦੀ ਰਾਹੀਂ। ਅਨਦਿਨੁ-ਰਾਤ ਦਿਨ, ਹਰ ਰੋਜ਼। ਨਾਮਿ-ਨਾਮ ਵਿਚ। ਅੰਦਰੁ-ਅੰਦਰਲਾ, ਹਿਰਦਾ। ਰਚੈ-ਰਚ ਮਿਚ ਜਾਂਦਾ ਹੈ। ਦੂਜੈ ਭਾਇ-ਦੂਜੇ ਦੇ ਪਿਆਰ ਵਿਚ (ਦੂਜੇ ਭਾਵ ਵਿਚ)। ਲਹਹਿ-ਪ੍ਰਾਪਤ ਕਰ ਲਏਂਗਾ। ਪ੍ਰਚੰਡੁ-ਤੇਜ ਪ੍ਰਤਾਪ, ਅਗਨੀ। ਬਲਾਇਆ-ਮਚਾਇਆ, ਜਗਾਇਆ, ਪ੍ਰਜੁਅਲਤ ਕੀਤਾ। ਧਾਤੁਰਬਾਜੀ-ਛਲ ਕਪਟ ਅਰਥਾਤ ਨਾਸ਼ ਹੋਣ ਵਾਲੀ ਮਾਇਕ ਖੇਡ। ਪਲਚਿ ਰਹੇ-ਪਰਚ, ਲਿਪਟ ਰਹੇ। ਗੁਰਮੁਖਿ-ਗੁਰਸਿਖ। ਆਧਾਰੁ—ਆਸਰਾ।

**ਅਰਥ**—ਪ੍ਰਭੂ ਦਾ ਨਾਮ (ਸਾਰੇ) ਸੁਖਾਂ ਦਾ ਸਮੁੰਦਰ ਹੈ (ਪਰ ਇਹ ਅਮੋਲਕ ਨਾਮ ਸੱਚੇ) ਗੁਰੂ ਦੀ ਰਾਹੀਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। (ਉਹ ਇਉਂ ਕਿ ਗੁਰੂ ਦੀ ਸਿਖਿਆ ਲੈ ਕੇ ਫਿਰ) ਹਰ ਰੋਜ਼ (ਬਿਨਾਂ ਨਾਗ਼ਾ ਗੁਰੂ ਦੀ ਮਤਿ ਅਨੁਸਾਰ) ਨਾਮ ਦਾ ਸਿਮਰਨ ਕਰੀਏ (ਤਾਂ) ਸਹਜੇ (ਸੁਭਾਵਕ) ਹੀ (ਬਿਨਾਂ ਕਿਸੇ ਤਰੱਦਦ ਤੋਂ) ਨਾਮ ਵਿਚ ਲੀਨ ਹੋ ਜਾਈਦਾ ਹੈ। (ਇਸ ਤਰ੍ਹਾਂ) ਹਿਰਦਾ ਸਚੇ ਪ੍ਰਭੂ ਨਾਲ ਰਚ-ਮਿਚ ਜਾਂਦਾ ਹੈ (ਅਤੇ) ਜੀਭ ਸਦਾ ਹੀ ਹਰੀ ਦੇ ਗੁਣ ਗਾਉਂਦੀ (ਰਹਿੰਦੀ ਹੈ)।੧।

ਹੇ ਭਾਈ ! ਸਾਰਾ ਸੰਸਾਰ ਦਵੈਤ ਭਾਵ ਵਿਚ ਦੁਖੀ ਹੋ ਰਿਹਾ ਹੈ। (ਹੇ ਭਾਈ ! ਤੂੰ) ਦਿਨ ਰਾਤ (ਭਾਵ ਹਰ ਸਮੇਂ) (ਪ੍ਰਭੂ ਦਾ) ਨਾਮ ਸਿਮਰਨ ਕਰ (ਫਿਰ ਇਉਂ) ਗੁਰੂ ਦੀ ਸਰਣ ਵਿਚ ਪਿਆਂ ਸੱਚਾ ਆਤਮਕ ਸੁਖ ਪ੍ਰਾਪਤ ਕਰ ਲਵੇਂਗਾ।੧।ਰਹਾਉ।

(ਗੁਰੂ ਦੇ ਸਨਮੁਖ ਰਹਿਣ ਵਾਲੇ ਸਿੱਖਾਂ ਨੂੰ ਰਾਗ ਦਵੈਖ ਦੀ) ਮੈਲ ਨਹੀਂ ਲਗਦੀ (ਕਿਉਂਕਿ) ਪ੍ਰਭੂ ਨੂੰ ਅਠੇ ਪਹਿਰ ਸਿਮਰ ਕੇ (ਉਨ੍ਹਾਂ ਦਾ) ਮਨ ਪਵਿੱਤਰ (ਹੋ ਚੁਕਿਆ ਹੁੰਦਾ ਹੈ)। ਗੁਰੂ ਦੁਆਰਾ ਹੀ ਸ਼ਬਦ (ਸਰਬ ਵਿਆਪੀ ਸ਼ਕਤੀ) ਨੂੰ ਪਛਾਣਿਆ ਜਾਂਦਾ ਹੈ (ਭਾਵ ਸ਼ਬਦ ਨਾਲ ਸਾਂਝ ਪਾਈ ਜਾਂਦੀ ਹੈ, ਇਸ ਤਰ੍ਹਾਂ) ਹਰੀ (ਪ੍ਰਭੂ) ਦੇ ਅੰਮ੍ਰਿਤ ਨਾਮ ਵਿਚ (ਮਨੁੱਖੀ ਸੁਰਤਿ ਜਾ) ਸਮਾਉਂਦੀ ਹੈ। (ਜਿਸ ਮਨੁੱਖ ਨੇ ਆਪਣੇ ਹਿਰਦੇ ਵਿਚ) ਗੁਰੂ ਦਾ ਗਿਆਨ (ਭਾਵ ਬਿਬਕੇ ਦਾ ਦੀਵਾ) ਚੰਗੀ ਤਰ੍ਹਾਂ ਪ੍ਰਜੁਅਲਤ ਕੀਤਾ ਹੈ (ਉਸ ਦੇ ਅੰਦਰੋਂ) ਅਗਿਆਨਤਾ ਦਾ ਹਨੇਰਾ ਨਾਸ਼ ਹੋ ਜਾਂਦਾ ਹੈ।੨।

(ਗੁਰੂ ਤੋਂ) ਬੇਮੁਖ ਹੋਏ ਲੋਕਾਂ ਅੰਦਰ ਮੈਂ-ਮੇਰੀ (ਅਤੇ ਮਾਇਕੀ-ਪਦਾਰਥਾਂ ਦੀ) ਤ੍ਰਿਸ਼ਨਾ ਦਾ ਵਿਕਾਰ (ਹੁੰਦਾ ਹੈ ਅਤੇ ਉਹ ਇਸ) ਮੈਲ (ਨਾਲ) ਭਰੇ ਰਹਿੰਦੇ ਹਨ। (ਗੁਰੂ ਦੇ) ਉਪਦੇਸ਼ ਤੋਂ ਬਿਨਾਂ (ਉਨ੍ਹਾਂ ਦੀ ਹਉਮੈ ਤੇ ਤ੍ਰਿਸ਼ਨਾ ਰੂਪੀ) ਮੈਲ ਦੂਰ ਨਹੀਂ ਹੋ ਸਕਦੀ (ਇਸ ਲਈ ਉਹ) ਖੁਆਰ ਹੋ ਕੇ ਮਰਦੇ ਜੰਮਦੇ ਰਹਿੰਦੇ ਹਨ (ਭਾਵ ਆਵਾਗਉਣ ਵਿਚ ਪਏ ਰਹਿੰਦੇ ਹਨ)। (ਉਹ ਛਲ ਕਪਟ ਵਾਲੀ ਮਾਇਕ ਖੇਡ ਵਿਚ ਪਰਚੇ ਰਹਿੰਦੇ ਹਨ (ਉਹ ਇਸ ਕਾਰਨ) ਨਾ ਇਸ ਲੋਕ ਜੋਗੇ ਅਤੇ ਨਾ ਪਰਲੋਕ ਜੋਗੇ ਰਹਿੰਦੇ ਹਨ (ਭਾਵ ਆਪਣਾ ਜਨਮ ਵਿਅਰਥ ਗਵਾ ਲੈਂਦੇ ਹਨ)।੩।

(ਗੁਰੂ ਅਨੁਸਾਰੀ) ਗੁਰਸਿੱਖ ਜਪੀ ਤਪੀ (ਨਾਮ ਜਪਣ ਵਾਲੇ ਤਪੱਸਵੀ ਅਤੇ) ਸੰਜਮੀ (ਜੀਵਨ ਵਾਲੇ ਹੁੰਦੇ) ਹਨ। (ਉਹ) ਗੁਰਮੁਖ ਜਨ (ਕੇਵਲ) ਪ੍ਰਭੂ ਦੇ ਨਾਮ ਵਿਚ ਹੀ ਪਿਆਰ (ਪਾਉਂਦੇ) ਹਨ, ਭਾਵ ਇਹੋ ਹੀ ਉਨ੍ਹਾਂ ਦਾ ਜਪ ਤਪ ਤੇ ਸੰਜਮ ਹੈ। (ਅਜਿਹੇ ਗੁਰਸਿਖਾਂ ਦਾ ਇਹ ਨਿਸ਼ਚਾ ਹੁੰਦਾ ਹੈ ਕਿ) ਗੁਰੂ ਦੁਆਰਾ ਸਦਾ ਇਕੋ ਨਾਮ (ਜੋ) ਕਰਤਾਰ-ਰੂਪ ਹੈ, ਧਿਆਉਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕੇਵਲ ਇਕੋ ਪ੍ਰਭੂ ਦੇ) ਨਾਮ ਨੂੰ ਸਿਮਰਨਾ ਚਾਹੀਦਾ ਹੈ (ਜਿਹੜਾ ਕਿ) ਸਾਰੇ ਜੀਆਂ ਦਾ ਆਸਰਾ (ਭਾਵ ਜੀਵਨ-ਆਧਾਰ) ਹੈ।੪।੭।੪੦।

## ਅਰਥ ਭੇਦ ਅਤੇ ਨਿਰਣੈ

**ਸਾਚੇ, ਮੈਲੁ ਨ ਲਾਗਈ, ਮਨੁ ਨਿਰਮਲੁ ਹਰਿ ਧਿਆਇ॥**

**ਨਿਰਣੈ**—ਇਸ ਪੰਕਤੀ ਵਿਚ 'ਸਾਚੇ' ਪਦ ਦੇ ਅਰਥਾਂ ਬਾਰੇ ਮਤਭੇਦ ਹੈ ਕਿਉਂਕਿ ਕਈ ਬੀੜਾਂ ਵਿਚ ਇਸ ਦਾ ਸਰੂਪ 'ਸਾਚੈ' ਹੈ। ਇਸ ਸ਼ਬਦ ਵਿਚ ਵਰਤੀ ਗਈ ਸ਼ਬਦਾਵਲੀ ਨੂੰ ਮੁਖ ਰਖਦੇ ਹੋਏ ਜੇ ਨਿਰਣਾਂ ਕੀਤਾ ਜਾਏ ਤਾਂ 'ਸਾਚੇ' ਪਾਠ ਠੀਕ ਜਾਪਦਾ ਹੈ ਕਿਉਂਕਿ ਮਨਮੁਖ ਤੇ ਗੁਰਮੁਖ ਦੇ ਜੀਵਨ ਦਾ ਟਾਕਰਾ ਬਹੁਵਚਨੀ ਰੂਪ ਵਿਚ ਕੀਤਾ ਗਿਆ ਹੈ। ਇਸ ਲਈ 'ਸਾਚੇ' ਤੋਂ ਭਾਵ ਸਚੇ (ਸਚਿਆਰ) ਸਿੱਖ ਲੈਣਾ ਹੀ ਪ੍ਰਸੰਗਕ ਜਾਪਦਾ ਹੈ। ਜੇ ਪਾਠ 'ਸਾਚੈ' ਮੰਨੀਏ ਤਾਂ ਅਰਥ 'ਸਾਚੇ' ਵਾਹਿਗੁਰੂ ਨੂੰ' ਕਰਨੇ ਪੈਣਗੇ ਜਿਵੇਂ ਕਿ ਕਈ ਟੀਕਾਕਰਾਂ ਨੇ ਕੀਤੇ ਹਨ। ਇਹ ਰੂਪ ਹੇਠ ਲਿਖੀ ਪੰਕਤੀ ਵਿਚੋਂ ਵੀ ਉਪ੍ਰੋਕਤ ਭਾਵ ਦੀ ਪ੍ਰੋੜਤਾ ਕਰਦਾ ਹੈ—

**ਸਾਚੇ ਨਿਰਮਲ ਮੈਲੁ ਨ ਲਾਗੈ॥** [ਪੰਨਾ ੬੮੬

ਹੋਰ ਵੇਖੋ-

**ਸਦਾ ਜਨ ਨਿਰਮਲ ਮੈਲੁ ਨ ਲਾਗੈ, ਸਚਿ ਨਾਮਿ ਚਿਤੁ ਲਾਈ ਹੇ॥** [ਪੰਨਾ ੧੩੩੩

## ਸਾਰੰਸ਼ ਅਤੇ ਸਿਧਾਂਤ

ਜੇ ਸੰਸਾਰ ਵੱਲ ਨੀਝ ਲਾ ਕੇ ਵੇਖੀਏ ਤਾਂ ਸਾਰਾ ਸੰਸਾਰ ਹੀ ਦੁਖੀ ਦਿਸਦਾ ਹੈ, ਜਿਵੇਂ ਸ਼ੇਖ ਫਰੀਦ ਜੀ ਨੇ ਵੀ ਇਸ ਸਚਾਈ ਨੂੰ ਆਪਣੇ ਸ਼ਬਦਾਂ ਵਿਚ ਇਉਂ ਪ੍ਰਗਟ ਕੀਤਾ ਹੈ—

**ਫਰੀਦਾ, ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ॥**
**ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ॥੮੧॥** [ਪੰਨਾ ੧੩੮੨

ਸਾਰੇ ਦੁਖਾਂ ਦਾ ਮੂਲ ਕਾਰਨ ਗੁਰੂ ਅਕਾਲਪੁਰਖ ਜੀ ਦੇ ਉਪਦੇਸ਼ ਤੋਂ ਬੇਮੁਖਤਾ ਹੈ। ਅਸਲ ਵਿਚ ਪ੍ਰਭੂ ਦੇ ਨਾਮ-ਰੂਪ ਰਤਨ ਨੂੰ ਛੱਡ ਕੇ ਦੂਜੇ ਨਾਸ਼ਵੰਤ ਪਦਾਰਥਾਂ ਵਿਚ ਫਸਣਾ ਹੀ ਵੱਡਾ ਵਿਕਾਰ

ਹੈ। ਇਸ ਦਾ ਫਲ ਇਹ ਮਿਲਦਾ ਹੈ ਜਿਵੇਂ ਗੁਰੂ ਬਾਬਾ ਜੀ ਨੇ ਵਰਣਨ ਕੀਤਾ ਹੈ—

**ਖਸਮੁ ਛੋਡਿ ਦੂਜੈ ਲਗੇ, ਡੁਬੇ ਸੇ ਵਣਜਾਰਿਆ ॥** [ਆਸਾ ਕੀ ਵਾਰ

ਸੁਖਾਂ ਦੇ ਸੋਮੇ ਨੂੰ ਛੱਡ ਕੇ ਸੁਖਾਂ ਵਿਚ ਖਚਿਤ ਹੋਣਾ ਮਨਮੁਖਤਾ ਦੀ ਨਿਸ਼ਾਨੀ ਹੈ। ਮਨਮਤੀਏ ਲੋਕ ਆਪਣਾ ਅਮੋਲਕ ਜਨਮ ਮਾਇਕ ਪਦਾਰਥਾਂ ਦੀ ਖੇਡ ਵਿਚ ਖਚਿਤ ਹੋ ਕੇ ਹੀ ਗਵਾ ਲੈਂਦੇ ਹਨ। ਇਸੇ ਦਿਲ-ਪਰਚਾਵੇ ਵਿਚ ਹੀ ਓਹ ਆਪਣੀ ਜੀਵਨ-ਬਾਜ਼ੀ ਹਾਰ ਜਾਂਦੇ ਹਨ। ਦੂਜੇ ਪਾਸੇ ਗੁਰਮੁਖ, ਨਾਮ-ਰਸੀਏ ਪ੍ਰਭੂ ਪ੍ਰੀਤਮ ਦੇ ਪਿਆਰੇ, ਪਿਆਰੇ ਨਾਮ ਵਿਚ ਰੱਤੇ ਰਹਿੰਦੇ ਹਨ। ਉਨ੍ਹਾਂ ਦਾ ਜਪ, ਤਪ, ਸੰਜਮ ਆਦਿ ਸਭ ਕੁਝ ਪ੍ਰਭੂ ਦੇ ਨਾਮ ਨਾਲ ਪਿਆਰ ਕਰਨਾ ਹੈ, ਅਤੇ ਇਹੋ ਹੀ ਉਨ੍ਹਾਂ ਦਾ ਜੀਵਨ-ਆਧਾਰ ਹੁੰਦਾ ਹੈ।

ਗੁਰਮਤਿ ਵਿਚ ਪੂਦਨਾ ਪੰਛੀ ਵਾਲਾ ਜਾਪ, ਗੌਤਮ ਬੁੱਧ ਵਾਲਾ ਤਪ ਅਤੇ ਸੰਨਿਆਸੀਆਂ ਵਾਲਾ ਸੰਜਮ ਪ੍ਰਵਾਣਿਤ ਨਹੀਂ ਹੈ। ਗੁਰੂ ਘਰ ਵਿਚ ਤਾਂ ਕੇਵਲ ਨਾਮ-ਸਿਮਰਨ ਅਥਵਾ ਗੁਰਬਾਣੀ ਦਾ ਕੀਰਤਨ ਹੀ 'ਸਿਰਿ ਕਰਮਨ ਕੇ ਕਰਮਾ' ਹੈ। ਸਤਿਗੁਰੂ ਨੇ ਥਾਂ ਥਾਂ ਇਸੇ ਸਿਧਾਂਤ ਉਤੇ ਮੁਹਰ ਛਾਪ ਲਾਈ ਹੈ—

ੳ) **ਮੈ ਅਵਰੁ ਗਿਆਨੁ ਨ ਧਿਆਨੁ ਪੂਜਾ, ਹਰਿਨਾਮੁ ਅੰਤਰਿ ਵਸਿ ਰਹੇ॥**
**ਭੇਖੁ ਭਵਨੀ ਹਠੁ ਨ ਜਾਨਾ, ਨਾਨਕਾ ਸਚੁ ਗਹਿ ਰਹੇ॥** [ਪੰਨਾ ੮੪੩

ਅ) **ਜਪ ਤਪ ਸੰਜਮ ਕਰਮ ਨ ਜਾਨਾ, ਨਾਮੁ ਜਪੀ ਪ੍ਰਭ ਤੇਰਾ॥**
**ਗੁਰੁ ਪਰਮੇਸਰੁ ਨਾਨਕ ਭੇਟਿਓ, ਸਾਚੈ ਸਬਦਿ ਨਿਬੇਰਾ॥** [ਪੰਨਾ ੮੭੮

ਗੁਰਮਤਿ ਮੰਡਲ ਵਿਚ ਦੂਜੇ ਭਾਉ ਲਈ ਕੋਈ ਥਾਂ ਨਹੀਂ। ਇਥੇ ਤਾਂ ਸਭ ਨੂੰ ਇਕੋ ਦਾ ਪਿਆਰ ਹੀ ਸਿਖਿਆਇਆ ਜਾਂਦਾ ਹੈ—

**ਗੁਰਸਿਖਾ ਇਕੋ ਪਿਆਰ, ਗੁਰ ਮਿਤਾ ਪੁਤਾ ਭਾਈਆ ॥** [ਪੰਨਾ ੬੪੮

**ਸ੍ਰੀਰਾਗੁ ਮਹਲਾ ੩ ॥ ਮਨਮੁਖੁ ਮੋਹਿ ਵਿਆਪਿਆ, ਬੈਰਾਗੁ, ਉਦਾਸੀ ਨ ਹੋਇ ॥ ਸਬਦੁ ਨ ਚੀਨੈ ਸਦਾ ਦੁਖੁ, ਹਰਿ ਦਰਗਹਿ ਪਤਿ ਖੋਇ ॥ ਹਉਮੈ ਗੁਰਮੁਖਿ ਖੋਈਐ, ਨਾਮਿ ਰਤੇ ਸੁਖੁ ਹੋਇ ॥੧॥ ਮੇਰੇ ਮਨ! ਅਹਿਨਿਸਿ ਪੂਰਿ ਰਹੀ ਨਿਤ ਆਸਾ॥ ਸਤਗੁਰੁ ਸੇਵਿ ਮੋਹੁ ਪਰਜਲੈ, ਘਰ ਹੀ ਮਾਹਿ ਉਦਾਸਾ ॥੧॥ਰਹਾਉ॥ ਗੁਰਮੁਖਿ ਕਰਮ ਕਮਾਵੈ, ਬਿਗਸੈ, ਹਰਿ ਬੈਰਾਗੁ ਅਨੰਦੁ॥ ਅਹਿਨਿਸਿ ਭਗਤਿ ਕਰੇ ਦਿਨੁ ਰਾਤੀ, ਹਉਮੈ ਮਾਰਿ ਨਿਚੰਦੁ ॥ ਵਡੈ ਭਾਗਿ ਸਤਿਸੰਗਤ ਪਾਈ, ਹਰਿ ਪਾਇਆ ਸਹਜਿ ਅਨੰਦੁ ॥੨॥ ਸੋ ਸਾਧੂ, ਬੈਰਾਗੀ ਸੋਈ, ਹਿਰਦੈ ਨਾਮੁ ਵਸਾਏ॥ ਅੰਤਰਿ ਲਾਗਿ ਨ ਤਾਮਸੁ ਮੂਲੇ, ਵਿਚਹੁ ਆਪੁ ਗਵਾਏ॥ ਨਾਮੁ ਨਿਧਾਨੁ ਸਤਗੁਰੂ ਦਿਖਾਲਿਆ, ਹਰਿਰਸੁ ਪੀਆ ਅਘਾਏ ॥੩॥ ਜਿਨਿ ਕਿਨੈ ਪਾਇਆ ਸਾਧਸੰਗਤੀ, ਪੂਰੈ ਭਾਗਿ ਬੈਰਾਗਿ ॥ ਮਨਮੁਖ ਫਿਰਹਿ, ਨ ਜਾਣਹਿ ਸਤਗੁਰ, ਹਉਮੈ ਅੰਦਰਿ ਲਾਗਿ ॥ ਨਾਨਕ, ਸਬਦਿ ਰਤੇ ਹਰਿਨਾਮਿ ਰੰਗਾਏ, ਬਿਨੁ ਭੈ ਕੇਹੀ ਲਾਗਿ ॥੪॥੮॥੪੧॥**

# ਉਚਾਰਨ ਸੇਧ

**ਬਿੰਦੀ ਸਹਿਤ**—ਵਿਚਹੁਂ, ਫਿਰਹਿਂ, ਜਾਣਹਿਂ।

**ਫੁਟਕਲ**—'ਸ੍ਰੀ' ਦਾ ਉਚਾਰ 'ਸਿਰੀ' ਕਰਨਾਂ ਠੀਕ ਨਹੀਂ। 'ਪਰਜਲੈ' ਪਦ ਨੂੰ 'ਪਰ ਜਲੈ' ਪਦਛੇਦ ਕਰਕੇ ਨਹੀਂ ਪੜ੍ਹਨਾ ਚਾਹੀਦਾ। 'ਪਰ' ਪਦ ਦੀ ਵਰਤੋਂ ਉਪਸਰਗ ਰੂਪ ਵਿਚ ਕੀਤੀ ਗਈ ਹੈ। 'ਪਰਜਲੈ' ਸ਼ਬਦ 'ਪਰਜਾਲੈ' ਦਾ ਸੰਖੇਪ ਰੂਪ ਹੈ।

**ਪਦ ਅਰਥ**—ਵਿਆਪਿਆ-ਫਸਿਆ ਹੋਇਆ। ਨ ਚੀਨੈ-ਨਹੀਂ ਪਛਾਣਦਾ। ਪੂਰਿ ਰਹੀ-ਭਰੀ ਹੋਈ ਹੈ। ਪਰਜਲੈ-ਚੰਗੀ ਤਰ੍ਹਾਂ ਸੜ ਜਾਂਦਾ ਹੈ। ਨਿਚੰਦੁ-ਨਿਰਾ ਪ੍ਰਕਾਸ਼, ਅਤੀ ਪ੍ਰਸੰਨ। ਲਾਗਿ ਨ-ਨਹੀਂ ਲਗਦੀ ਹੈ। ਤਾਮਸੁ-ਤਮੋ ਗੁਣ, ਕਰੋਧ। ਮੂਲੇ-ਬਿਲਕੁਲ ਹੀ। ਆਪੁ-ਹਉਮੈ, ਅਹੰਕਾਰ। ਅਘਾਏ-ਰੱਜਿਆ ਰਹੇ। ਬੈਰਾਗਿ-ਵੈਰਾਗ ਜਾਂ ਪ੍ਰੇਮ ਕਰਕੇ। ਲਾਗਿ-ਲਗ ਕੇ, ਫਸ ਕੇ। ਲਾਗਿ-ਪਾਹ, ਛੁਹ, ਅਸਰ।

**ਅਰਥ**—ਮਨਮੁਖ (ਜੀਵ) ਮਾਇਆ ਦੇ ਮੋਹ ਵਿਚ ਫਸਿਆ ਹੁੰਦਾ ਹੈ (ਜਿਸ ਕਰਕੇ ਉਸ ਦੇ ਹਿਰਦੇ ਵਿਚ ਨਾ ਰਾਮ ਰੰਗ ਵਾਲਾ) ਵੈਰਾਗ, ਨਾ (ਮਾਇਆ ਵਲੋਂ) ਉਦਾਸੀ (ਉਪਰਾਮਤਾ) ਹੁੰਦੀ ਹੈ। (ਉਹ ਪ੍ਰਭੂ ਦੇ) ਸ਼ਬਦ ਨੂੰ ਨਹੀਂ ਪਛਾਣਦਾ (ਜਿਸ ਕਰਕੇ ਉਸ ਨੂੰ ਸਦਾ ਹਉਮੈ ਦਾ) ਦੁਖ (ਲਗਾ ਰਹਿੰਦਾ ਹੈ, ਇਸ ਤਰ੍ਹਾਂ ਉਹ ਆਪਣੀ) ਇੱਜ਼ਤ ਗੁਆ ਕੇ ਰੱਬੀ-ਦਰਗਾਹ ਵਿਚ (ਪਹੁੰਚਦਾ ਹੈ)। ਗੁਰੂ ਦੇ ਉਪਦੇਸ਼ ਦੁਆਰਾ ਮੈਂ-ਮੇਰੀ ਖ਼ਤਮ ਕੀਤੀ ਜਾਂਦੀ ਹੈ (ਅਤੇ) ਨਾਮ ਵਿਚ ਰਤੇ (ਹੋਣ ਨਾਲ ਸੱਚਾ) ਸੁਖ ਪ੍ਰਾਪਤ ਹੁੰਦਾ ਹੈ।੧।

ਹੇ ਮੇਰੇ ਮਨ ! (ਤੇਰੇ ਅੰਦਰ ਤਾਂ) ਦਿਨ ਰਾਤ (ਭਾਵ ਹਰ ਵੇਲੇ ਮਾਇਕ ਪਦਾਰਥਾਂ ਨੂੰ ਭੋਗਣ ਦੀ) ਆਸ ਭਰੀ ਰਹਿੰਦੀ ਹੈ। ਸਤਿਗੁਰੂ ਨੂੰ ਸੇਵਣ ਨਾਲ (ਮਾਇਆ ਦਾ ਇਹ) ਮੋਹ ਚੰਗੀ ਤਰ੍ਹਾਂ ਸੜ ਜਾਂਦਾ ਹੈ (ਭਾਵ ਬਿਲਕੁਲ ਖ਼ਤਮ ਹੋ ਜਾਂਦਾ ਹੈ, ਫਿਰ) ਘਰ ਵਿਚ (ਭਾਵ ਗ੍ਰਿਹਸਤ ਜੀਵਨ ਵਿਚ ਹੀ) ਉਪਰਾਮ ਚਿਤ (ਹੋ ਜਾਈਦਾ ਹੈ)।੧। ਰਹਾਉ।

ਗੁਰਮੁਖ (ਜੀਊੜਾ ਹੁਕਮੀ ਬੰਦਾ ਬਣ ਕੇ) ਗੁਰੂ ਦੀ ਦੱਸੀ ਹੋਈ ਕਾਰ-ਸੇਵਾ ਕਮਾਉਂਦਾ ਹੈ (ਜਿਸ ਨਾਲ ਉਹ ਅੰਤਰ ਆਤਮੇ) ਖਿੜਦਾ ਹੈ, (ਇਸ ਬਰਕਤ ਦਾ ਸਦਕਾ, ਉਸ ਲਈ ਆਤਮਿਕ) ਵੈਰਾਗ ਅਤੇ ਅਨੰਦ, ਹਰੀ ਹੀ ਹੈ। (ਉਹ ਆਪਣੇ ਅੰਦਰੋਂ) ਮੈਂ-ਮੇਰੀ (ਮਾਰ ਕੇ) ਅਤੀ-ਪ੍ਰਸੰਨ ਅਤੇ ਪ੍ਰਕਾਸ਼ ਰੂਪ ਹੋ ਕੇ ਦਿਨ ਰਾਤ ਸਦਾ ਹੀ ਪ੍ਰਭੂ ਭਗਤੀ ਵਿਚ ਜੁਟਿਆ ਰਹਿੰਦਾ ਹੈ। (ਅਜਿਹੇ ਗੁਰਮੁਖ ਨੇ) ਵੱਡੇ ਭਾਗਾਂ ਨਾਲ ਸਤਿਸੰਗਤ ਪ੍ਰਾਪਤ ਕੀਤੀ (ਅਤੇ) ਅਡੋਲ ਅਵਸਥਾ ਵਿਚ (ਟਿਕ ਕੇ ਉਸ ਨੇ) ਅਨੰਦ ਰੂਪ (ਅਕਾਲਪੁਰਖ ਨੂੰ) ਪਾ ਲਿਆ।੨।

(ਅਸਲ ਵਿਚ) ਓਹੀ ਸਾਧੂ (ਪੁਰਸ਼) ਹੈ (ਅਤੇ) ਓਹੀ ਵੈਰਾਗਵਾਨ ਹੈ (ਜਿਹੜਾ ਆਪਣੇ) ਹਿਰਦੇ ਵਿਚ (ਪ੍ਰਭੂ ਦੇ) ਨਾਮ ਨੂੰ ਵਸਾ ਲਵੇ। (ਉਸ ਦੇ) ਅੰਦਰ ਕਰੋਧ (ਰੂਪੀ ਅੱਗਨੀ) ਨਾ ਲੱਗੇ (ਅਤੇ ਉਹ) ਆਪਣਾ ਆਪ (ਭਾਵ ਹੰਕਾਰ ਵੀ) ਗੁਆ ਲਵੇ। (ਜੋ) ਹਰੀ ਨਾਮ ਰੂਪੀ ਅਤੁੱਟ ਖ਼ਜ਼ਾਨਾ ਸਤਿਗੁਰੂ ਜੀ (ਨੇ ਉਸ ਨੂੰ ਹਿਰਦੇ ਅੰਦਰ) ਵਿਖਾ ਦਿੱਤਾ ਹੈ (ਉਸ) ਹਰੀ-ਰਸ ਨੂੰ ਪੀ ਕੇ ਰੱਜਿਆ ਰਹੇ।੩।

ਜਿਸ ਕਿਸੇ (ਜੀਵ) ਨੇ (ਪਰਮਾਤਮਾ ਨੂੰ) ਪਾਇਆ ਹੈ (ਉਸ ਨੇ) ਪੂਰੇ ਭਾਗਾਂ ਨਾਲ ਸਾਧ ਸੰਗਤ ਦੁਆਰਾ ਵੈਰਾਗ (ਪ੍ਰੇਮ) ਕਰਕੇ (ਹੀ ਪਾਇਆ ਹੈ)। (ਪਰ) ਮਨਮੁਖ (ਲੋਕ) ਸਤਿਗੁਰੂ ਨੂੰ ਨਹੀਂ ਪਛਾਣਦੇ ਭਾਵ ਉਹ ਗੁਰੂ ਨਾਲ ਆਤਮਕ ਸਾਂਝ ਨਹੀਂ ਪਾਉਂਦੇ ਅਤੇ ਨਾ ਹੀ ਗੁਰੂ ਦੇ ਭੈ ਵਿਚ ਰਹਿੰਦੇ ਹਨ (ਕਿਉਂਕਿ ਉਨ੍ਹਾਂ ਦੇ ਹਿਰਦੇ) ਅੰਦਰ ਹਉਮੈਂ ਦੀ ਲਾਗ ਹੁੰਦੀ ਹੈ (ਜਿਸ ਕਰਕੇ ਉਹ ਬਾਹਰ) ਭਟਕਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਦਾ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ ਗੁਰੂ ਦੇ) ਉਪਦੇਸ਼ ਵਿਚ ਲੀਨ ਹੋ ਗਏ (ਓਹ) ਹਰੀ ਨਾਮ (ਦੀ ਰੰਗਣ) ਵਿਚ ਰੰਗੇ ਗਏ, ਭੈ ਤੋਂ ਬਿਨਾਂ (ਨਾਮ ਰੰਗ ਦੀ)

ਲਾਗ ਕਿਵੇਂ ਲਗ ਸਕਦੀ ਹੈ ? (ਨਹੀਂ ਲਗ ਸਕਦੀ ਭਾਵ ਅਸੰਭਵ ਹੈ)।੪।੮।੪੧।

## ਅਰਥ ਭੇਦ ਅਤੇ ਨਿਰਣੈ

**ਅਹਿਨਿਸਿ ਭਗਤਿ ਕਰੇ ਦਿਨ ਰਾਤੀ, ਹਉਮੈ ਮਾਰਿ ਨਿਚੰਦੁ।।**

ਇਸ ਪੰਕਤੀ ਵਿੱਚ 'ਨਿਚੰਦੁ' ਪਦ ਦੇ ਅਰਥ ਸਮੂਹ ਟੀਕਾਰਾਂ ਨੇ 'ਨਿਸਚਿੰਤ' 'ਚਿੰਤਾ ਤੋਂ ਰਹਿਤ' ਕੀਤੇ ਹਨ ਜੋ ਠੀਕ ਨਹੀਂ ਜਾਪਦੇ।

**ਨਿਰਣੈ—**ਹੋ ਸਕਦਾ ਹੈ ਇਹ ਅਰਥ 'ਨਿਚਿੰਦ' ਪਦ ਨੂੰ ਮੁਖ ਰਖ ਕੇ ਕੀਤੇ ਗਏ ਹੋਣ ਕਿਉਂਕਿ ਹਥ-ਲਿਖਤ ਬੀੜਾਂ ਵਿਚ ਇਹ ਰੂਪ ਵੀ ਉਪਲਬਧ ਹੈ ਪਰ ਖੋਜਣ ਵਾਲੀ ਗੱਲ ਇਹ ਹੈ ਕਿ ਇਹ ਸਰੂਪ ਕਿੰਨੇ ਕੁ ਉਤਾਰਿਆਂ ਵਿਚ ਮਿਲਦਾ ਹੈ। ਜੇ ਇਹ ਇਕ ਦੋ ਬੀੜਾਂ ਵਿਚ ਹੋਵੇ ਤਾਂ ਹੋ ਸਕਦਾ ਹੈ ਕਿਸੇ ਲਿਖਾਰੀ ਨੇ ਪ੍ਰਚਲਤ ਅਰਥਾਂ ਨੂੰ ਮੁਖ ਰਖ ਕੇ ਲੋੜੀਂਦਾ ਸਰੂਪ ਬਦਲ ਲਿਆ ਹੋਵੇ। ਜੇ ਬਹੁਤੀਆਂ ਬੀੜਾਂ ਵਿਚੋਂ ਇਹੋ ਸਰੂਪ ਇਸ ਸ਼ਬਦ ਦਾ ਮਿਲ ਜਾਏ ਤਾਂ ਇਸ ਨੂੰ ਸ਼ੁੱਧ ਮਨ ਲੈਣ ਵਿਚ ਕੋਈ ਹਰਜ ਨਹੀਂ। ਪਰ ਜੋ ਸਰੂਪ ਵਰਤਮਾਨ ਛਾਪੇ ਦੀਆਂ ਬੀੜਾਂ ਵਿਚ ਹੈ ਉਹ 'ਨਿਚੰਦੁ' ਪੁਲਿੰਗ ਵਾਚਕ ਹੈ। ਮਹਾਨ ਕੋਸ਼ ਦੇ ਕਰਤਾ ਨੇ 'ਨਿਚੰਦੁ' ਸ਼ਬਦ ਅੰਕਿਤ ਹੀ ਨਹੀਂ ਕੀਤਾ।

'ਚੰਦ' ਪਦ ਦਾ ਧਾਤੂ ਚਮਕਦਾ ਖੁਸ਼ ਹੋਣਾ ਹੈ। ਜਿਵੇਂ 'ਖ਼ਾਲਸ' ਪਦ ਨਾਲ 'ਨਿ' ਲਾ ਕੇ 'ਨਿਖ਼ਾਲਸ' ਨਿਰਾ ਸ਼ੁੱਧ ਅਰਥ ਹਨ ਤਿਵੇਂ 'ਚੰਦੁ' ਪਦ ਨਾਲ 'ਨਿ' ਲਾ ਕੇ 'ਨਿਚੰਦੁ' ਭਾਵ ਨਿਰਾ ਖੇੜਾ, ਪ੍ਰਕਾਸ਼ ਅਥਵਾ ਅਨੰਦ' ਕਰਨੇ ਹੀ ਠੀਕ ਹਨ ਕਿਉਂਕਿ ਇਸੇ ਪਦ ਦੀਆਂ ਦੋ ਪੰਕਤੀਆਂ ਦੇ ਅੰਤ ਵਿਚ 'ਅਨੰਦੁ' ਪਦ ਦਰਜ ਹੈ। ਜਦੋਂ ਨਿਸਚਿੰਤ ਜਾਂ ਬੇਫਿਕਰ ਹੋਣਾ ਵੀ ਅਨੰਦ ਦਾ ਹੀ ਲਖਾਇਕ ਹੈ ਤਾਂ ਕਿਉਂ ਨਾ ਇਸ ਪਦ ਦਾ ਜੋ ਅਸਲੀ ਰੂਪ 'ਨਿਚੰਦੁ' ਹੈ ਉਸੇ ਨੂੰ ਮੁਖ ਰੱਖ ਕੇ 'ਅਨੰਦ' ਪ੍ਰਸੰਨ ਆਦਿ ਅਰਥ ਕੀਤੇ ਜਾਣ। 'ਨਿਚੰਦੁ' ਪਦ ਦੇ ਦੱਦੇ ਨੂੰ ਲਗਾ ਔਂਕੜ ਇਸ ਨੂੰ 'ਨਿਚਿੰਦ' ਇਸਤ੍ਰੀ ਲਿੰਗ ਨਹੀਂ ਬਣਨ ਦਿੰਦਾ।

**ਅ) ਮਨਮੁਖ ਫਿਰਹਿ, ਨ ਜਾਣਹਿ ਸਤਗੁਰੁ, ਹਉਮੈ ਅੰਦਰਿ ਲਾਗਿ॥**

**ਨਿਰਣੈ—**ਇਸ ਪੰਕਤੀ ਵਿਚ 'ਲਾਗਿ' ਪਦ ਦੇ ਅਰਥ ਸੰਗਯਾ (ਨਾਂਵ) ਰੂਪ ਵਿਚ ਕਰਨੇ ਯੋਗ ਨਹੀਂ ਜਿਵੇਂ ਕਿ ਕਈ ਟੀਕਾਕਾਰਾਂ ਨੇ ਕੀਤੇ ਹਨ। ਇਥੇ 'ਲਾਗਿ' ਪਦ ਕਿਰਿਆਵਾਚੀ ਹੈ ਅਤੇ ਅਰਥ ਬਣਦੇ ਹਨ—ਅੰਦਰ ਹਉਮੈ 'ਲਗੀ ਹੋਈ ਹੈ'। ਇਸੇ ਸ਼ਬਦ ਦੀ ਅੰਤਲੀ ਪੰਕਤੀ 'ਨਾਨਕ, ਸਬਦਿ ਰਤੇ ਹਰਿ ਨਾਮਿ ਰੰਗਾਏ, ਬਿਨੁ ਭੈ ਕੇਹੀ ਲਾਗਿ' ਵਿਚ 'ਲਾਗਿ' ਨਾਂਵ ਰੂਪ ਹੈ- (ਪਾਹ) ਜਿਵੇਂ ਕਿ ਆਸਾ ਰਾਗ ਵਿਚ ਸਾਹਿਬ ਗੁਰੂ ਅਮਰਦਾਸ ਜੀ ਨੇ ਇਸ ਪਦ ਦਾ ਪਰਯੋਗ ਕੀਤਾ ਹੈ—

**ਭੈ ਬਿਨੁ ਲਾਗਿ ਨ ਲਗਈ, ਨਾ ਮਨੁ ਨਿਰਮਲੁ ਹੋਇ॥**
**ਬਿਨੁ ਭੈ ਕਰਮ ਕਮਾਵਣੇ, ਝੂਠੇ ਠਾਉ ਨ ਕੋਇ॥੪॥** [ਪੰਨਾ ੪੨੭

ਸੋ, ਅਜਿਹੇ ਪਦਾਂ ਦੇ ਅਰਥ ਸਮੁੱਚੀ ਪੰਕਤੀ ਦੇ ਭਾਵ ਨੂੰ ਮੁਖ ਰੱਖ ਕੇ ਹੀ ਕਰਨੇ ਚਾਹੀਦੇ ਹਨ।

## ਸਾਰੰਸ਼ ਅਤੇ ਸਿਧਾਂਤ

ਸਾਧਾਰਣ ਲੋਕਾਂ ਦੀ ਨਜ਼ਰਾਂ ਵਿਚ ਸਾਧੂ, ਬੈਰਾਗੀ ਜਾਂ ਉਦਾਸੀ ਉਹ ਹੈ ਜਿਹੜਾ ਘਰ-ਬਾਰ ਛੱਡ ਕੇ ਗ੍ਰਿਹਸਤੀਆਂ ਨਾਲੋਂ ਵੱਖਰਾ ਪਹਿਰਾਵਾ ਵਖਰੀ ਰਹਿਣੀ-ਬਹਿਣੀ ਰਖਦਾ ਹੈ। ਜਿਵੇਂ ਬੈਰਾਗੀ ਜਾਂ ਉਦਾਸੀ ਫ਼ਿਰਕੇ ਦੇ ਧਾਰਨੀ ਭਗਵੇ ਜਾਂ ਗੇਰੂ ਰੰਗੇ ਬਸਤ੍ਰ ਪਹਿਨਦੇ ਹਨ। ਇਹ ਵਿਚਾਰਧਾਰਾ ਗੁਰਮਤਿ ਦੇ ਉਲਟ ਹੈ। ਬਾਹਰਲਾ ਪਹਿਰਾਵਾ ਜਾਂ ਭੇਖ ਮਨੁੱਖ ਨੂੰ ਭਰਮ ਵਿਚ ਭਵਾਂਉਦਾ ਹੈ, ਉਸ ਦੀ ਹਉਮੈ ਨੂੰ ਵਧਾਉਂਦਾ ਹੈ। ਇਸ ਲਈ ਇਸ ਸਬੰਧ ਵਿਚ ਗੁਰੂ ਜੀ ਨੇ ਸਾਧੂ ਤੇ ਬੈਰਾਗੀ ਦੀ ਪਰਿਭਾਸ਼ਾ ਨੂੰ ਆਪਣੀ ਸ਼ਬਦਾਵਲੀ ਵਿਚ ਇਉਂ ਨਿਰੂਪਣ ਕਰ ਦਿਤਾ ਹੈ:-

**ਸੋ ਸਾਧੂ, ਬੈਰਾਗੀ ਸੋਈ, ਹਿਰਦੈ ਨਾਮੁ ਵਸਾਏ॥**

**ਅੰਤਰਿ ਲਾਗਿ ਨ ਤਾਮਸੁ ਮੂਲੇ, ਵਿਚਹੁ ਆਪੁ ਗਵਾਏ॥**

ਜਿਹੜੇ ਤਿਆਗੀ ਇਹ ਸਮਝਦੇ ਹਨ ਕਿ ਦੁਨੀਆਂ ਦੁਖਾਂ ਦਾ ਘਰ ਹੈ ਅਤੇ ਜੰਗਲ ਵਿਚ ਮੰਗਲ ਹੈ, ਉਨ੍ਹਾਂ ਨੂੰ ਇਹ ਭੁਲੇਖਾ ਹੈ। ਸਹੀ ਅਰਥਾਂ ਵਿਚ ਮੰਗਲ ਓਦੋਂ ਹੁੰਦਾ ਹੈ ਜਦੋਂ ਮਨੁੱਖ ਪੰਜਾਂ ਦੂਤਾਂ ਨਾਲ ਦੰਗਲ ਕਰ ਕੇ ਵਿਜੇ ਪਾਉਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਭਾਤੀ ਰਾਗ ਵਿਚ ਅਜਿਹਾ ਬਾਣਾ ਪਾਉਣ ਵਾਲਿਆਂ ਬੈਰਾਗੀਆਂ, ਉਦਾਸੀਆਂ ਬਾਰੇ ਵਿਅੰਗਮਈ ਢੰਗ ਨਾਲ ਇਹ ਅੰਕਿਤ ਕੀਤਾ ਹੈ—

**ਧੂੰਅਰ ਤਾਪ, ਗੇਰੀ ਕੇ ਬਸਤ੍ਰਾ॥ ਅਪਦਾ ਕਾ ਮਾਰਿਆ, ਗ੍ਰਿਹ ਤੇ ਨਸਤਾ॥**
**ਦੇਸੁ ਛੋਡਿ, ਪਰਦੇਸਹਿ ਧਾਇਆ॥ ਪੰਜ ਚੰਡਾਲ, ਨਾਲੇ ਲੈ ਆਇਆ॥**
**ਕਾਨ ਫਰਾਇ, ਹਿਰਾਏ ਟੂਕਾ॥ ਘਰਿ ਘਰਿ ਮਾਂਗੈ, ਤ੍ਰਿਪਤਾਵਨ ਤੇ ਚੂਕਾ॥**
**ਬਨਿਤਾ ਛੋਡਿ, ਬਦਨਦਰਿ ਪਰਨਾਰੀ॥ ਵੇਸਿ ਨ ਪਾਈਐ, ਮਹਾ ਦੁਖਿਆਰੀ॥**
**[ਪੰਨਾ ੧੩੪੮**

ਇਸ ਵਿਚ ਸੰਦੇਹ ਨਹੀਂ ਕਿ ਪ੍ਰਭੂ ਦੀ ਪ੍ਰਾਪਤੀ ਵੈਰਾਗ ਤੋਂ ਬਿਨਾਂ ਨਹੀਂ ਹੋ ਸਕਦੀ ਕਿਉਂਕਿ ਪਰਮ ਪਦਵੀ ਨੂੰ ਪ੍ਰਾਪਤ ਹੋਏ ਭਗਤ ਕਬੀਰ ਜੀ ਫੁਰਮਾਉਂਦੇ ਹਨ—"ਬਿਨੁ ਬੈਰਾਗ ਨਾ ਛੂਟਸਿ ਮਾਇਆ" (ਪੰਨਾ ੩੨੯)। ਪਰ ਅਜਿਹਾ ਵੈਰਾਗ ਜੰਗਲਾਂ ਚੋਂ ਪ੍ਰਾਪਤਿ ਨਹੀਂ ਹੁੰਦਾ। ਗੁਰਦੇਵ ਜੀ ਦਾ ਫ਼ੁਰਮਾਨ ਹੈ—

**ਮਨ ਕਰਹਲਾ ਵੀਚਾਰੀਆ, ਵੀਚਾਰਿ ਦੇਖੁ ਸਮਾਲਿ॥**
**ਬਨ ਫਿਰਿ ਥਕੇ ਬਨਵਾਸੀਆ, ਪਿਰੁ ਗੁਰਮਤਿ ਰਿਦੈ ਨਿਹਾਲਿ॥ [ਪੰਨਾ ੨੩੪**

ਜਦੋਂ ਤਕ ਮਨੁੱਖੀ ਹਿਰਦਾ ਭੈ ਭਾਵਨੀ ਨਾਲ ਨਹੀਂ ਭਿਜਦਾ, ਓਦੋਂ ਤਕ ਆਤਮ ਅਨੰਦ ਨਹੀਂ ਲੱਭ ਸਕਦਾ। ਮਨ ਦੀਆਂ ਤਾਰਾਂ ਨੂੰ ਟੁੰਬਣ ਵਾਲੀ ਪਵਿੱਤ੍ਰ ਸ੍ਰੇਸ਼ਟ ਗੁਰਬਾਣੀ ਸੁਣਨ ਨਾਲ ਹੀ ਮਨ ਦ੍ਰਵਦਾ ਤੇ ਭਿਜਦਾ ਹੈ—

**ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ,**
**ਮਨੁ ਭੀਨਾ, ਨਿਜ ਘਰਿ ਆਵੈਗੋ ॥ [ਪੰਨਾ ੧੩੦੮**

ਸੋ, ਭਾਵਨੀ ਪੈਦਾ ਕਰਨ ਲਈ ਕਿਸੇ ਪ੍ਰਕਾਰ ਦੇ ਹੋਰ ਕਰਮਾਂ ਦੀ ਲੋੜ ਨਹੀਂ, ਹਿਰਦੇ ਅੰਦਰ ਰੱਬੀ ਭੈ ਧਾਰਨ ਦੀ ਲੋੜ ਹੈ। ਭੈ ਦੇ ਪਰ ਲਗਣ ਤਾਂ ਹੀ ਪ੍ਰੇਮ-ਭਗਤੀ ਦੀ ਉਡਾਰੀ ਆਉਂਦੀ ਹੈ। ਭੈ ਧਾਰੇ ਬਿਨਾਂ ਕਿਸੇ ਨੂੰ ਪ੍ਰੇਮ ਦੀ ਪ੍ਰਾਪਤ ਨਹੀਂ ਹੋਈ। ਇਸ ਬਾਰੇ ਗੁਰਦੇਵ ਜੀ ਦੇ ਅੰਮ੍ਰਿਤ ਬਚਨ ਇਉਂ ਹਨ—

੧) **ਹਰਿ ਗੁਣ, ਹਿਰਦੇ ਟਿਕਹਿ ਤਿਸ ਕੈ, ਜਿਸੁ ਅੰਤਰਿ ਭਉ ਭਾਵਨੀ ਹੋਈ॥**
**ਬਿਨੁ ਭੈ, ਕਿਨੈ ਨ ਪ੍ਰੇਮ ਪਾਇਆ,**
**ਬਿਨੁ ਭੈ, ਪਾਰਿ ਨ ਉਤਰਿਆ ਕੋਈ ॥** [ਪੰਨਾ ੧੧੧੬

੨) **ਨਚਣ ਕੁਦਣ ਮਨ ਕਾ ਚਾਉ॥**
**ਨਾਨਕ, ਜਿਨਿ ਮਨਿ ਭਉ, ਤਿਨਾ ਮਨਿ ਭਾਉ ॥** [ਪੰਨਾ ੪

ਬਾਣੀ ਦੇ ਬੋਹਿਥ ਗੁਰੂ ਜੀ ਨੇ ਤਾਂ ਇਥੋਂ ਤੱਕ ਸਪਸ਼ਟ ਕਰ ਦਿੱਤਾ ਹੈ ਕਿ—

**ਬਿਨੁ ਭੈ ਕਥਨੀ ਸਰਬ ਬਿਕਾਰ॥ ਕਹੁ ਨਾਨਕ, ਦਰ ਕਾ ਬੀਚਾਰ॥ [ਪੰ. ੧੧੪੦**

**ਨੋਟ**—ਬੈਰਾਗ ਬਾਰੇ ਸਰਬਪੱਖੀ ਵਿਆਖਿਆ ਗੁਰਸ਼ਬਦ ਪਰਮਾਣਾਂ ਅਤੇ ਇਤਿਹਾਸਕ ਸਾਖੀਆਂ ਰਾਹੀਂ 'ਗੁਰਮਤਿ ਬੈਰਾਗ ਦਰਸ਼ਨ' ਅਤੇ 'ਵੈਰਾਗ ਲਹਿਰਾਂ-ਸਫਲ ਜੀਵਨ' ਨਾਮੀ ਪੁਸਤਕਾਂ ਵਿਚ ਕਰ ਦਿੱਤੀ ਗਈ ਹੈ। ਇੱਛਾਵਾਨ ਪਾਠਕ ਉਸ ਤੋਂ ਸਹੀ ਸੇਧ ਲੈ ਸਕਦੇ ਹਨ। ਅਸਲ ਵਿਚ ਮਾਇਆ ਦਾ ਮੋਹ ਸਾੜਨਾ, ਪ੍ਰੇਮਾ-ਭਗਤੀ ਨੂੰ ਧਾਰਨਾ ਅਤੇ ਗੁਰ-ਸੇਵਾ ਨੂੰ ਪਿਆਰਨਾ ਹੀ ਬੈਰਾਗ

ਭਰਪੂਰ ਅਨੰਦਮਈ ਅਵਸਥਾ ਹੈ, ਬਾਕੀ ਸਭ ਭਰਮ-ਭ੍ਰਾਂਤੀ ਹੈ।

**ਸਿਰੀਰਾਗੁ ਮਹਲਾ ੩॥ ਘਰ ਹੀ ਸਉਦਾ ਪਾਈਐ, ਅੰਤਰਿ ਸਭ ਵਥੁ ਹੋਇ॥ ਖਿਨੁ ਖਿਨੁ ਨਾਮੁ ਸਮਾਲੀਐ, ਗੁਰਮੁਖਿ ਪਾਵੈ ਕੋਇ॥ ਨਾਮੁ ਨਿਧਾਨੁ ਅਖੁਟੁ ਹੈ, ਵਡਭਾਗਿ ਪਰਾਪਤਿ ਹੋਇ॥੧॥ ਮੇਰੇ ਮਨ ! ਤਜਿ ਨਿੰਦਾ, ਹਉਮੈ, ਅਹੰਕਾਰੁ॥ ਹਰਿ ਜੀਉ ਸਦਾ ਧਿਆਇ ਤੂ, ਗੁਰਮੁਖਿ ਏਕੰਕਾਰੁ॥੧॥ ਰਹਾਉ॥ ਗੁਰਮੁਖਾ ਕੇ ਮੁਖ ਉਜਲੇ, ਗੁਰਸਬਦੀ ਬੀਚਾਰਿ॥ ਹਲਤਿ ਪਲਤਿ ਸੁਖੁ ਪਾਇਦੇ, ਜਪਿ ਜਪਿ ਰਿਦੈ ਮੁਰਾਰਿ॥ ਘਰ ਹੀ ਵਿਚਿ ਮਹਲੁ ਪਾਇਆ, ਗੁਰਸਬਦੀ ਵੀਚਾਰਿ॥੨॥ ਸਤਗੁਰ ਤੇ ਜੋ ਮੁਹ ਫੇਰਹਿ, ਮਥੇ ਤਿਨ ਕਾਲੇ॥ ਅਨਦਿਨੁ ਦੁਖ ਕਮਾਵਦੇ, ਨਿਤ ਜੋਹੇ ਜਮਜਾਲੇ॥ ਸੁਪਨੈ ਸੁਖੁ ਨ ਦੇਖਨੀ, ਬਹੁ ਚਿੰਤਾ ਪਰਜਾਲੇ॥੩॥ ਸਭਨਾ ਕਾ ਦਾਤਾ ਏਕੁ ਹੈ, ਆਪੇ ਬਖਸ ਕਰੇਇ॥ ਕਹਣਾ ਕਿਛੂ ਨ ਜਾਵਈ, ਜਿਸੁ ਭਾਵੈ ਤਿਸੁ ਦੇਇ॥ ਨਾਨਕ, ਗੁਰਮੁਖਿ ਪਾਈਐ, ਆਪੇ ਜਾਣੈ ਸੋਇ॥੪॥੯॥੪੨॥**

## ਉਚਾਰਨ ਸੇਧ

**ਬਿੰਦੀ ਸਹਿਤ**—ਗੁਰਮੁਖਾਂ, ਪਾਂਇਦੇ, ਮੂੰਹ, ਫੇਰਹਿਂ, ਕਮਾਂਵਦੇ।

**ਫੁਟਕਲ**—੧) ਸਮਾਲੀਐ ਵਿਚ 'ਮ' ਦਾ ਉਚਾਰਨ ਭਾਰ ਸਹਿਤ ਕਰਨਾ ਹੈ। 'ਜੋਹੇ' ਪਦ ਨੂੰ 'ਜੋਹੇਂ' ਪੜ੍ਹਨਾ ਅਸ਼ੁੱਧ ਹੈ।

੨) 'ਅਖੁਟ' ਨੂੰ ਅਧਕ ਸਹਿਤ 'ਅਖੁੱਟ' ਪੜ੍ਹਨਾ ਹੈ।

੩) 'ਪਰਜਾਲੇ' ਸ਼ਬਦ ਨੂੰ ਪਦਛੇਦ ਕਰਕੇ 'ਪਰ ਜਾਲੇ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ**—ਘਰ-ਸਰੀਰ ਰੂਪੀ ਮਕਾਨ, ਹਿਰਦਾ। ਵਥੁ-ਵਸਤੂ। ਖਿਨੁ ਖਿਨੁ-ਸੁਆਸ ਸੁਆਸ। ਸਮਾਲੀਐ-ਸੰਭਾਲਣਾ ਭਾਵ ਸਿਮਰਨਾ ਚਾਹੀਦਾ ਹੈ। ਗੁਰਮੁਖਿ-ਗੁਰੂ ਦੁਆਰਾ। ਏਕੰਕਾਰੁ-ਇਕੋ ਪਰੀਪੂਰਨ ਪਰਮਾਤਮਾ ਨੂੰ। ਹਲਤਿ-ਮਾਤਲੋਕ ਵਿਚ। ਪਲਤਿ-ਪਰਲੋਕ ਵਿਚ। ਮਹਲੁ-ਸਰੂਪ। ਜੋਹੇ-ਵੇਖੇ ਹਨ। ਜਮਜਾਲੇ-ਜਮ ਦੇ ਜਾਲ ਵਿਚ। ਪਰਜਾਲੇ-ਚੰਗੀ ਤਰ੍ਹਾਂ ਸਾੜੇ ਜਾਂਦੇ ਹਨ।

**ਅਰਥ**—ਘਰ (ਭਾਵ ਹਿਰਦੇ ਅੰਦਰੋ)) ਹੀ (ਲੋੜੀਂਦਾ) ਸੌਦਾ ਪ੍ਰਾਪਤ ਕਰ ਲਈਦਾ ਹੈ (ਕਿਉਂਕਿ ਸਰੀਰ) ਵਿਚ ਹੀ ਸਭ ਵਸਤੂ (ਮੌਜੂਦ) ਹੈ (ਭਾਵ ਪਰਮਾਤਮਾ ਨੂੰ ਬਨਾਂ ਵਿਚੋਂ ਢੂੰਢਣ ਦੀ ਲੋੜ ਨਹੀਂ, ਉਹ ਮਨ ਵਿਚ ਹੀ ਹੈ)। (ਉਹ ਕਿਵੇਂ ਪਾਇਆ ਜਾ ਸਕਦਾ ਹੈ ? ਉਤਰ ਇਹ ਹੈ ਕਿ) ਸੁਆਸ ਸੁਆਸ (ਉਸ ਪ੍ਰਭੂ ਦਾ) ਨਾਮ ਸਿਮਰਨਾ ਚਾਹੀਦਾ ਹੈ (ਪਰ) ਗੁਰੂ ਦੀ ਸਿਖਿਆ ਦੁਆਰਾ ਕੋਈ (ਵਿਰਲਾ ਮਨੁੱਖ ਹੀ ਨਾਮ ਰੂਪੀ ਵਸਤੂ) ਪਾਉਂਦਾ ਹੈ। ਨਾਮ ਰੂਪੀ ਖ਼ਜ਼ਾਨਾ (ਵਰਤੋਂ ਵਿਚ ਲਿਆਉਣ ਤੇ) ਕਦੇ ਵੀ ਮੁਕਦਾ ਨਹੀਂ (ਪਰ ਇਹ) ਵਡੇ ਭਾਗਾਂ ਨਾਲ (ਕਿਸੇ ਨੂੰ) ਪ੍ਰਾਪਤ ਹੁੰਦਾ ਹੈ।੧।

(ਹੇ) ਮੇਰੇ ਮਨ ! (ਪਰਾਈ) ਨਿੰਦਿਆ, (ਆਪਣੀ ਸਰੀਰਕ) ਹੰਗਤਾ, (ਜੋਬਨ, ਰੂਪ, ਧਨ ਜ਼ਾਤ ਆਦਿ ਦਾ) ਹੰਕਾਰ ਛੱਡ ਦੇ। (ਇਉਂ ਕਰ ਕਿ) ਗੁਰੂ ਸਿਖਿਆ ਦੁਆਰਾ ਹਰੀ ਜੀਉ ਜੋ ਪਰੀਪੂਰਨ ਪਰਮਾਤਮਾ ਹੈ, (ਉਸ ਨੂੰ ਆਪਣੇ ਹਿਰਦੇ ਵਿਚ) ਸਦਾ ਯਾਦ ਕਰ। ੧। ਰਹਾਉ।

(ਹੁਣ ਗ੍ਰਿਹਸਤੀ ਜੀਵਨ ਵਿਚ ਰਹਿੰਦਿਆਂ ਨਾਮ ਰੂਪੀ ਵਸਤੂ ਪਾਉਣ ਵਾਲਿਆਂ ਦੀ ਮਿਸਾਲ

ਦੇ ਕੇ ਸਮਝਾਉਂਦੇ ਹਨ ਕਿ ਹੇ ਭਾਈ !) ਗੁਰੂ ਉਪਦੇਸ਼ ਦੀ ਵੀਚਾਰ ਕਰਕੇ ਗੁਰਮੁਖ (ਜੀਊੜਿਆਂ) ਦੇ ਮੁਖੜੇ ਸਦਾ ਉਜਲੇ (ਚਮਕਦੇ ਰਹਿੰਦੇ) ਹਨ। (ਉਹ ਆਪਣੇ) ਹਿਰਦੇ ਵਿਚ ਪਰੀਪੂਰਨ ਪਰਮਾਤਮਾ ਦਾ ਨਾਮ ਜਪ ਜਪ ਕੇ ਇਸ ਲੋਕ ਅਤੇ ਪਰਲੋਕ ਵਿਚ (ਸੱਚਾ) ਸੁਖ ਪਾਉਂਦੇ ਹਨ। (ਉਨ੍ਹਾਂ ਨੇ) ਘਰ ਵਿਚ (ਬੈਠਿਆਂ ਹੀ) ਗੁਰੂ-ਉਪਦੇਸ਼ ਦੀ ਵੀਚਾਰ ਦੁਆਰਾ (੧ਓ) ਦਾ ਸਰੂਪ ਪ੍ਰਾਪਤ ਕਰ ਲਿਆ ਹੈ।੨।

(ਹੁਣ ਨਿੰਦਾ ਤੇ ਹੰਕਾਰ ਕਰਨ ਵਾਲੇ ਮਨਮੁਖਾਂ ਦੀ ਦਸ਼ਾ ਬਿਆਨ ਕਰਦੇ ਹਨ ਕਿ) ਜਿਹੜੇ (ਲੋਕ ਆਪਣੇ (ਸਤਿਗੁਰੂ ਤੋਂ ਮੂੰਹ ਮੋੜ ਲੈਂਦੇ ਹਨ (ਭਾਵ ਗੁਰੂ ਦਾ ਕਹਿਆ ਨਹੀਂ ਮੰਨਦੇ) ਉਨ੍ਹਾਂ ਦੇ ਮੱਥੇ ਕਾਲੇ ਹੀ ਹੁੰਦੇ ਹਨ (ਭਾਵ ਕਾਲਖ ਬਦਨਾਮੀ ਦਾ ਟਿੱਕਾ ਹੀ ਖੱਟਦੇ ਹਨ)। (ਉਹ) ਦਿਨ ਰਾਤ ਦੁਖ ਹੀ ਕਮਾਉਂਦੇ ਹਨ (ਮਾਨੋ) ਹਰ ਰੋਜ਼ ਜਮ ਦੇ ਜਾਲ ਵਿਚ (ਫਸੇ ਹੋਏ) ਵੇਖੇ (ਜਾਂਦੇ ਹਨ)। (ਅਜਿਹੇ ਲੋਕ ਭੁੱਲ ਕੇ) ਸੁਪਨੇ ਵਿਚ ਵੀ ਸੁਖ ਨਹੀਂ (ਪਾਉਂਦੇ) ਸਗੋਂ ਬਹੁਤੀ ਚਿੰਤਾ ਵਿਚ ਖ਼ੂਬ ਸੜਦੇ ਰਹਿੰਦੇ ਹਨ।੩।

(ਇਸ ਸਾਰੀ ਖੇਡ ਨੂੰ ਵਿਅਕਤ ਕਰ ਕੇ ਫਿਰ ਵਿਸਮਾਦ ਵਿਚ ਗੁਰਦੇਵ ਜੀ ਫ਼ੁਰਮਾਉਂਦੇ ਹਨ ਕਿ) ਸਾਰੇ (ਜੀਆਂ) ਦਾ ਦਾਤਾ ਇਕੋ (ਆਪ ਹੀ ਅਕਾਲਪੁਰਖ) ਹੈ (ਅਤੇ ਉਹ) ਆਪ ਹੀ ਬਖਸ਼ਿਸ਼ ਕਰਦਾ ਹੈ। (ਉਸ ਦੀ ਬਖਸ਼ਿਸ਼ ਬਾਰੇ) ਕੁਝ ਆਖਿਆ ਨਹੀਂ ਜਾ ਸਕਦਾ (ਕਿਉਂਕਿ) ਜਿਸ ਨੂੰ (ਉਸ ਦੀ) ਮਰਜ਼ੀ (ਹੁੰਦੀ ਹੈ) ਉਸ ਨੂੰ ਹੀ (ਆਪਣੀ ਬਖਸ਼ਿਸ਼ ਦੀ ਦਾਤ) ਦਿੰਦਾ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਗੁਰੂ ਦੁਆਰਾ ਹੀ (ਬਖਸ਼ਿਸ਼ ਰੂਪੀ ਦਾਤ) ਪਾਈ ਜਾਂਦੀ ਹੈ। (ਕਿਸੇ ਨੂੰ ਥੋੜੀ ਤੇ ਕਿਸੇ ਨੂੰ ਬਹੁਤੀ ਬਖਸ਼ਿਸ਼ ਦੇਣ ਵਾਲੇ ਭੇਦ ਨੂੰ) ਉਹ (ਦਾਤਾ) ਆਪ ਹੀ ਜਾਣਦਾ ਹੈ।੪।੯।੪੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਿਛਲੇ ਸ਼ਬਦ ਵਾਂਗ ਘਰੋਂ ਬਾਹਰ ਜਾਣ ਤੋਂ ਵਰਜਿਆ ਹੈ, ਗ੍ਰਿਹਸਤੀ ਜੀਵਨ ਵਿਚ ਰਹਿੰਦੇ ਹੋਏ ਦਮ-ਬ-ਦਮ ਨਾਮ-ਸਿਮਰਨ ਦੀ ਸਿਖਿਆ ਦਿੱਤੀ ਹੈ।

ਸਿਮਰਨ ਦੀ ਸੀਤਲਤਾ ਨਾਲ ਸਬਰ ਸੰਤੋਖ ਵਿਚ ਰਹਿਣਾ ਹੈ, ਪਰਾਈ ਨਿੰਦਾ ਤੇ ਨਿਜੀ ਹੰਗਤਾ ਤੋਂ ਬਚਣਾ ਹੈ। ਨਾਮ ਸਿਮਰਨ ਕਰਕੇ ਜੇ ਕੋਈ ਉਚੀ ਆਤਮਕ ਅਵਸਥਾ ਛੇਤੀ ਪ੍ਰਾਪਤ ਨਹੀਂ ਕਰ ਸਕਿਆ ਤਾਂ ਨਿਰਾਸਤਾ ਦੇ ਟੋਏ ਵਿਚ ਨਹੀਂ ਡਿਗਣਾ, ਗੁਰੂ ਦੇ ਬਚਨਾਂ ਤੇ ਪੂਰਾ ਭਰੋਸਾ ਰਖਣਾ ਹੈ। ਜਿਹੜੇ ਜੀਵ ਪ੍ਰਭੂ-ਸਿਮਰਨ ਵਿਚ ਨਹੀਂ ਲਗੇ ਉਨ੍ਹਾਂ ਨੂੰ ਇਸ ਸ਼ਬਦ ਵਿਚੋਂ ਸੁੰਦਰ ਪ੍ਰੇਰਨਾ ਮਿਲਦੀ ਹੈ। ਉਹ ਇਹ ਨਾ ਸਮਝਣ ਕਿ ਗੁਰਮੁਖਾਂ ਤੇ ਬਖਸ਼ਿਸ਼ ਹੋ ਗਈ ਹੈ ਅਤੇ ਉਨ੍ਹਾਂ ਤੇ ਬਖਸ਼ਿਸ਼ ਹੋਣੀ ਹੀ ਨਹੀਂ। ਗੋਵਿੰਦ ਦੀ ਗਤੀ ਨੂੰ ਕੋਈ ਮਨੁੱਖ ਨਹੀਂ ਲੱਖ ਸਕਦਾ। ਉਹ ਸਿਰਜਨਹਾਰ ਸਭ ਜੀਆਂ ਦਾ ਦਾਤਾ ਹੈ, ਉਸ ਦੀ ਬਖਸ਼ਿਸ਼ ਬਾਰੇ ਬਿਆਨ ਕਰਨਾ ਕਠਿਨ ਹੈ। ਕਿਸੇ ਉਤੇ ਉਸ ਦੀ ਬਖਸ਼ਿਸ਼ ਥੋੜੀ ਹੈ ਕਿਸੇ ਤੇ ਘਨੇਰੀ ਪਰ ਕਿਸੇ ਦੀ ਥੋੜੀ ਜਿੰਨੀ ਕੀਤੀ ਘਾਲ ਕਮਾਈ ਅਜਾਈਂ ਨਹੀਂ ਜਾਂਦੀ। ਗੁਰਮਤਿ ਸਿਧਾਂਤ ਹੈ:-

**ੳ) ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ,**
**ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ ॥** [ਪੰਨਾ ੮੫੯
**ਅ) ਕੋਟਿ ਖਤੇ ਖਿਨ ਬਖਸਨਹਾਰ ॥ ਭਗਤਿ ਭਾਇ ਸਦਾ ਨਿਸਤਾਰ ॥** [ਪੰ. ੧੧੪੮

**ਸਿਰੀਰਾਗੁ ਮਹਲਾ ੩॥ ਸਚਾ ਸਾਹਿਬੁ ਸੇਵੀਐ, ਸਚੁ ਵਡਿਆਈ ਦੇਇ॥ ਗੁਰਪਰਸਾਦੀ ਮਨਿ ਵਸੈ, ਹਉਮੈ ਦੂਰਿ ਕਰੇਇ॥ ਇਹੁ ਮਨੁ ਧਾਵਤੁ ਤਾ ਰਹੈ, ਜਾ ਆਪੇ ਨਦਰਿ ਕਰੇਇ ॥੧॥ ਭਾਈ ਰੇ ! ਗੁਰਮੁਖਿ ਹਰਿ ਨਾਮੁ ਧਿਆਇ ॥ ਨਾਮੁ ਨਿਧਾਨੁ ਸਦ ਮਨਿ ਵਸੈ, ਮਹਲੀ ਪਾਵੈ**

**ਥਾਉ॥੧॥ ਮਨਮੁਖ ਮਨੁ ਤਨੁ ਅੰਧੁ ਹੈ, ਤਿਸ ਨਉ ਠਉਰ ਨ ਠਾਉ॥ ਬਹੁ ਜੋਨੀ ਭਉਦਾ ਫਿਰੈ, ਜਿਉ ਸੁੰਞੈ ਘਰਿ ਕਾਉ॥ ਗੁਰਮਤੀ ਘਟਿ ਚਾਨਣਾ, ਸਬਦਿ ਮਿਲੈ ਹਰਿਨਾਉ॥ ੨॥ ਤ੍ਰੈ ਗੁਣ ਬਿਖਿਆ ਅੰਧੁ ਹੈ, ਮਾਇਆ ਮੋਹ ਗੁਬਾਰ॥ ਲੋਭੀ ਅਨ ਕਉ ਸੇਵਦੇ, ਪੜਿ ਵੇਦਾ ਕਰਹਿ ਪੂਕਾਰ॥ ਬਿਖਿਆ ਅੰਦਰਿ ਪਚਿ ਮੁਏ, ਨਾ ਉਰਵਾਰੁ ਨ ਪਾਰੁ॥੩॥ ਮਾਇਆ ਮੋਹਿ ਵਿਸਾਰਿਆ, ਜਗਤ ਪਿਤਾ ਪ੍ਰਤਿਪਾਲਿ॥ ਬਾਝਹੁ ਗੁਰੂ ਅਚੇਤੁ ਹੈ, ਸਭ ਬਧੀ ਜਮਕਾਲਿ॥ ਨਾਨਕ, ਗੁਰਮਤਿ ਉਬਰੇ, ਸਚਾ ਨਾਮੁ ਸਮਾਲਿ॥੪॥੧੦॥੪੩॥**

## ਉਚਾਰਨ ਸੇਧ

**ਬਿੰਦੀ ਸਹਿਤ**—ਤਾਂ, ਥਾਂਉ, ਨਉਂ (ਨੌਂ), ਠਾਉਂ, ਭਉਂਦਾ, ਜਿਉਂ, ਕਾਉਂ, ਨਾਂਉਂ, ਸੇਂਵਦੇ, ਵੇਦਾਂ, ਕਰਹਿੰ, ਬਾਝਹੁੰ। **ਬਿੰਦੀ ਰਹਿਤ**—ਮਹਲੀ।

**ਫੁਟਕਲ—੧)** 'ਕਰੇਇ' ਦਾ ਉਚਾਰਨ 'ਕਰੇ' ਕਰਨਾ ਅਸ਼ੁੱਧ ਹੈ, ਇਸ ਵਿਚ 'ਇ' ਦੀ ਆਵਾਜ਼ ਨੂੰ ਜ਼ਰੂਰ ਉਠਾਉਣਾ ਚਾਹੀਦਾ ਹੈ।

੨) 'ਲੋਭੀ ਅਨ' ਨੂੰ ਜੁੜਤ ਪਦ ਬਣਾ ਕੇ 'ਲੋਭੀਅਨ' ਪੜ੍ਹਨਾ ਅਸ਼ੁੱਧ ਹੈ, ਕਿਉਂਕਿ ਗੁਰਬਾਣੀ ਵਿਚ ਹੋਰ ਥਾਵਾਂ ਤੇ 'ਲੋਭੀ' ਅਤੇ 'ਲੋਭੀਆਂ' ਪਦ ਵਰਤੇ ਗਏ ਹਨ ਪਰ 'ਲੋਭੀਅਨ' ਪਦ ਕਿਤੇ ਨਹੀਂ ਵਰਤਿਆ। ਇਸੇ ਤਰ੍ਹਾਂ 'ਕਰੈ' ਪਦ ਦਾ ਉਚਾਰਣ 'ਕਰੈਂ' ਨਹੀਂ ਕਰਨਾ ਕਿਉਂਕਿ ਜਦੋਂ ਇਹ ਬਹੁ ਵਚਨ ਦਾ ਲਖਾਇਕ ਹੁੰਦਾ ਹੈ ਤਾਂ ਇਸ ਦਾ ਸਰੂਪ 'ਕਰਹਿ' ਹੁੰਦਾ ਹੈ।

**ਪਦ ਅਰਥ**—ਕਰੇਇ-ਕਰਦਾ ਹੈ। ਧਾਵਤੁ-ਭਟਕਣ ਤੋਂ, ਇਧਰ ਉਧਰ ਜਾਣ ਤੋਂ। ਰਹੈ-ਰਹਿੰਦਾ ਹੈ, ਠਹਿਰਦਾ ਹੈ। ਮਹਲੀ-ਮਹਲ ਵਾਲਾ ਪ੍ਰਭੂ। ਠਉਰ ਨਾ ਠਾਉ-ਥਾਂ ਟਿਕਾਣਾ ਨਹੀਂ ਹੈ। ਕਾਉ-ਕਾਂ। ਗੁਰਮਤੀ-ਗੁਰੂ ਦੀ ਮਤਿ, ਸਿਖਿਆ ਦੁਆਰਾ। ਤ੍ਰੈਗੁਣ-ਰਜੋ, ਤਮੋ, ਸਤੋ। ਬਿਖਿਆ-ਮਾਇਆ। ਗੁਬਾਰ-ਘੁੱਪ ਹਨੇਰਾ। ਅਨ ਕਉ-ਹੋਰਾਂ ਨੂੰ। ਪਚਿ ਮੁਏ-ਸੜ ਕੇ, (ਪਲਚ ਕੇ) ਮਰ ਗਏ। ਅਚੇਤੁ-ਗਾਫ਼ਲ, ਸਿਮਰਨ ਤੋਂ ਅਵੇਸਲੀ। ਉਧਰੇ-ਬਚ ਗਏ। ਸਮਾਲਿ-ਸੰਭਾਲ, ਯਾਦ ਕਰਕੇ। ਜਮਕਾਲਿ-ਜਮਕਾਲ ਨੇ।

**ਅਰਥ**—ਸੱਚੇ ਮਾਲਕ ਨੂੰ ਸੇਵਣਾ (ਭਾਵ ਸਿਮਰਨਾ) ਚਾਹੀਦਾ ਹੈ (ਜਿਹੜਾ ਸਿਮਰਦਾ ਹੈ ਉਸ ਨੂੰ ਮਾਲਕ) ਸੱਚ ਸਰੂਪ ਵਡਿਆਈ (ਆਦਰ) ਦਿੰਦਾ ਹੈ। ਗੁਰੂ ਦੀ ਕਿਰਪਾ ਨਾਲ (ਉਹ ਸਾਹਿਬ) ਮਨ ਵਿਚ ਵਸਦਾ ਹੈ (ਅਤੇ ਮਨੁੱਖ ਦੀ) ਮੈਂ-ਮੇਰੀ ਦੂਰ ਕਰ ਦੇਂਦਾ ਹੈ। (ਫਿਰ ਵੀ) ਇਹ ਮਨ ਭਟਕਣ ਤੋਂ ਤਾਂ ਹੀ (ਬਚ ਕੇ) ਰਹਿੰਦਾ ਹੈ ਜਦੋਂ (ਪ੍ਰਭੂ) ਆਪ ਹੀ ਆਪਣੀ ਕਿਰਪਾ-ਦ੍ਰਿਸ਼ਟੀ ਕਰਦਾ ਹੈ।੧।

ਹੇ ਭਾਈ ! (ਪਿਆਰੇ ਸਤਿਸੰਗੀ) ਗੁਰੂ ਦੁਆਰਾ ਪ੍ਰਭੂ ਦਾ ਨਾਮ ਸਿਮਰ। (ਜਿਸ ਕਿਸੇ ਦੇ) ਮਨ ਵਿਚ ਨਾਮ ਰੂਪੀ ਖ਼ਜ਼ਾਨਾ ਸਦਾ ਲਈ ਵਸ ਜਾਂਦਾ ਹੈ (ਉਹ) ਮਹਲ ਵਾਲੇ ਪ੍ਰਭੂ ਦੇ (ਚਰਨਾਂ ਵਿਚ) ਥਾਂ ਪ੍ਰਾਪਤ ਕਰ ਲੈਂਦਾ ਹੈ।੧। ਰਹਾਉ।

ਮਨਮੁਖ (ਜੀਵ) ਦਾ ਮਨ ਅਤੇ ਸਰੀਰ ਅਗਿਆਨਤਾ ਵਾਲਾ ਹੈ (ਜਿਸ ਕਰਕੇ) ਉਸ ਨੂੰ (ਟਿਕਣ ਲਈ ਕੋਈ) ਥਾਂ ਟਿਕਾਣਾ ਨਹੀਂ (ਮਿਲਦਾ)। (ਉਹ) ਅਨੇਕਾਂ ਜੂਨੀਆਂ ਵਿਚ ਭਟਕਦਾ ਫਿਰਦਾ ਹੈ (ਪਰ ਉਸ ਦੇ ਪੱਲੇ ਕੁਝ ਨਹੀਂ ਪੈਂਦਾ ਜਿਵੇਂ ਕਿ) ਖ਼ਾਲੀ ਘਰ ਵਿਚ ਕਾਂ (ਜਾਂਦਾ ਹੈ ਪਰ

ਉਥੋਂ ਉਸ ਨੂੰ ਕੁਝ ਨਹੀਂ ਲੱਭਦਾ)। (ਅਸਲੀਅਤ ਇਹ ਹੈ ਕਿ) ਗੁਰੂ ਦੀ ਮਤ ਧਾਰਨ ਕੀਤਿਆਂ ਹੀ ਹਿਰਦੇ ਵਿਚ (ਨਾਮ ਰੂਪੀ ਹੀਰੇ ਦਾ) ਚਾਨਣ (ਹੁੰਦਾ ਹੈ ਅਤੇ ਗੁਰੂ ਦੇ) ਸ਼ਬਦ (ਉਪਦੇਸ਼) ਦੁਆਰਾ ਹੀ ਹਰੀ ਦਾ ਨਾਮ ਮਿਲਦਾ ਹੈ।੨।

ਤਿੰਨ ਗੁਣ (ਰਜੋ, ਤਮੋ, ਸਤੋ) ਵਾਲੀ ਵਿਸ਼ੇ ਰੂਪ ਮਾਇਆ (ਦਾ ਅਵਿਦਿਆ ਰੂਪੀ) ਹਨੇਰਾ ਹੈ, (ਇਹ ਸਭ) ਮਾਇਕ ਪਦਾਰਥਾਂ ਦੇ ਮੋਹ ਦਾ ਘੁੱਪ ਹਨੇਰਾ ਹੈ। ਲੋਭੀ (ਲੋਕ ਭਾਵ ਮਾਇਆ ਦੇ ਲਾਲਚੀ ਇਕ ਅਕਾਲਪੁਰਖ ਨੂੰ ਛੱਡ ਕੇ) ਹੋਰਨਾਂ (ਸ਼ਕਤੀਆਂ, ਦੇਵੀ ਦੇਵਤਿਆਂ ਆਦਿ) ਨੂੰ ਸੇਂਵਦੇ ਹਨ (ਅਤੇ ਪੰਡਿਤ) ਵੇਦਾਂ ਦਾ (ਪਾਠ) ਪੜ੍ਹ ਕੇ (ਉਚੀ ਉਚੀ) ਪੁਕਾਰ ਕਰਦੇ ਹਨ (ਭਾਵ ਲੋਕਾਂ ਨੂੰ ਮਾਇਆ ਤਿਆਗਣ ਦਾ ਉਪਦੇਸ਼ ਦੇਂਦੇ ਹਨ)। (ਪਰ ਉਹ ਆਪ) ਵਿਸ਼ੇ ਰੂਪ ਮਾਇਆ ਵਿਚ ਸੜ ਕੇ ਮਰ ਗਏ ਹਨ, ਨਾ ਉਰਾਰ ਨਾ ਪਾਰ (ਭਾਵ ਕਿਸੇ ਬੰਨੇ ਨਹੀਂ ਲੱਗੇ ਅਧ-ਵਿਚਾਲੇ ਹੀ ਗੋਤੇ ਖਾ ਰਹੇ ਹਨ)।੩।

ਮਾਇਆ ਦੇ ਮੋਹ ਵਿਚ (ਗ਼ਲਤਾਨ ਹੋਈ ਸਾਰੀ ਲੁਕਾਈ ਨੇ ਮਾਇਆ ਦੇ ਮਾਲਕ, ਨੂੰ) ਭੁਲਾ ਦਿੱਤਾ ਹੈ (ਜਿਹੜਾ ਕਿ ਸਾਰੇ) ਸੰਸਾਰ ਦਾ ਪਿਤਾ ਅਤੇ ਪਾਲਣ ਕਰਨ ਵਾਲਾ ਹੈ। ਗੁਰੂ (ਦੀ ਅਗਵਾਈ) ਤੋਂ ਵਿਹੂਣੀ) ਸਾਰੀ ਦੁਨਆਂ ਨਾਮ ਜਪਣ ਵਾਲੀ ਸਿਖਿਆ ਤੋਂ) ਗਾਫ਼ਲ (ਹੋਈ ਪਈ) ਹੈ (ਮਾਨੋ) ਸਾਰੀ (ਸ੍ਰਿਸ਼ਟੀ ਹੀ) ਜਮ ਦੇ (ਸੰਗਲ ਵਿਚ) ਬੰਨ੍ਹੀ ਹੋਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਮਤ ਦੁਆਰਾ ਹੀ ਨਾਮ ਸਿਮਰ ਕੇ (ਸਾਰੀ ਦੁਨੀਆਂ ਮਾਇਆ ਦੇ ਬੰਧਨਾਂ ਤੋਂ) ਬੱਚ ਸਕਦੀ ਹੈ (ਇਸ ਤੋਂ ਬਿਨਾਂ ਬੱਚਣ ਦਾ ਦੂਜਾ ਕੋਈ ਰਾਹ ਨਹੀਂ ਹੈ)੪।੧੦।੪੩।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਜਿਧਰ ਵੀ ਨਜ਼ਰ ਮਾਰੀਏ ਹਰ ਪਾਸੇ ਬਿਖਿਆ ਰੂਪ ਮਾਇਆ ਦੇ ਹੀ ਬਖੇੜੇ ਪਏ ਹੋਏ ਹਨ। ਤਿੰਨ ਗੁਣੀ ਮਾਇਆ ਨੇ ਇਤਨੀ ਅਗਿਆਨਤਾ ਫੈਲਾਈ ਹੋਈ ਹੈ ਕਿ ਇਸ ਦੇ ਪੰਜੇ ਵਿਚ ਪੰਡਿਤ ਲੋਕ ਵੀ ਫਸੇ ਪਏ ਹਨ। ਮਾਇਆ ਵਿਚ ਮੱਤੇ ਹੋਇਆਂ ਦੀ ਇਹ ਦਸ਼ਾ ਹੈ ਕਿ ਲੋਕਾਂ ਨੂੰ ਤਾਂ ਵੇਦਾਂ, ਗ੍ਰੰਥਾਂ ਦੇ ਵਿਚਾਰ ਬੜੇ ਜ਼ੋਰ ਸ਼ੋਰ ਨਾਲ ਸੁਣਾਉਂਦੇ ਹਨ ਕਿ ਮਾਇਆ ਦੁਖਦਾਈ ਹੈ ਆਦਿ, ਪਰ ਆਪ ਇਸ ਦੇ ਲੋਭ ਵਿਚ ਗ੍ਰਸੇ ਪਏ ਹਨ। ਤੀਜੀ ਨਾਨਕ ਜੋਤਿ ਗੁਰੂ ਅਮਰਦਾਸ ਸਾਹਿਬ ਨੇ ਇਸੇ ਦਸ਼ਾ ਨੂੰ ਇਕ ਹੋਰ ਥਾਂ ਵੀ ਇਉਂ ਰੂਪਮਾਨ ਕੀਤਾ ਹੈ—

**ਪੰਡਿਤੁ ਪੜਿ ਪੜਿ ਉਚਾ ਕੂਕਦਾ, ਮਾਇਆ ਮੋਹੁ ਪਿਆਰੁ॥**
**ਅੰਤਰਿ ਬ੍ਰਹਮੁ ਨ ਚੀਨਈ, ਮਨਿ ਮੂਰਖੁ ਗਾਵਾਰੁ॥**
**ਦੂਜੈ ਭਾਇ ਜਗਤੁ ਪਰਬੋਧਦਾ, ਨਾ ਬੂਝੈ ਬੀਚਾਰੁ॥**
**ਬਿਰਥਾ ਜਨਮੁ ਗਵਾਇਆ, ਮਰਿ ਜੰਮੈ ਵਾਰੋ ਵਾਰ॥** [ਪੰਨਾ ੮੬

ਮਾਇਆ ਵਲ ਧਾਉਣ ਵਾਲਾ ਮਨ ਸਦਾ ਹੀ ਸੰਕਲਪਾਂ ਤੇ ਵਿਕਲਪਾਂ ਵਿਚ ਪਿਆ ਰਹਿੰਦਾ ਹੈ। ਮਾਇਆ ਦਾ ਮੋਹ ਹੀ ਮਨੁੱਖ ਨੂੰ ਨਰਕਾਂ ਦਾ ਭਾਗੀ ਬਣਾਉਂਦਾ ਹੈ ਅਤੇ ਜੀਵ ਸਦਾ ਚੌਰਾਸੀ ਦੇ ਗੇੜ ਵਿਚ ਪਿਆ ਰਹਿੰਦਾ ਹੈ। ਇਸ ਬਿਖ ਵਤ ਸੰਸਾਰ ਚੋਂ ਪਾਰ ਉਤਾਰੇ ਦਾ ਇਕੋ ਇਕ ਸਾਧਨ ਹੈ— 'ਨਦਰਿ'। ਉਸ ਪ੍ਰਭੂ ਦੀ ਨਦਰਿ ਦਾ ਪਾਤਰ ਬਣਨ ਲਈ ਸੱਚੇ ਸਾਹਿਬ ਦੀ ਸੇਵਾ ਕਰਨੀ ਚਾਹੀਦੀ ਹੈ ਭਾਵ ਉਸ ਨੂੰ ਹਰ ਸਮੇਂ ਯਾਦ ਕਰਨਾ ਚਾਹੀਦਾ ਹੈ। ਸੇਵਾ ਤੋਂ ਜੋ ਵਡਿਆਈ ਮਿਲੇ ਉਸ ਦਾ ਹਿਰਦੇ ਵਿਚ ਹੰਕਾਰ ਨਾਂ-ਮਾਤਰ ਵੀ ਨਾ ਆਵੇ। ਗੁਰੂ ਦੀ ਮੱਤ ਅਨੁਸਾਰ, ਸਾਹਿਬ ਦਾ ਸਦਾ ਥਿਰ ਰਹਿਣ ਵਾਲਾ ਨਾਮ ਸੰਭਾਲ ਕੇ ਹੀ ਇਸ ਜਗ ਤੋਂ ਨਿਸਤਾਰਾ ਹੋ ਸਕਦਾ ਹੈ। ਇਸ ਦੇ ਉਲਟ ਜਿਹੜੇ ਮਨੁੱਖ ਗੁਰਸ਼ਬਦ ਨੂੰ ਵਿਸਾਰ ਕੇ ਮਾਇਆ ਦੇ ਲਾਲਚ ਵਿਚ ਫਸ ਕੇ ਮਾਇਆ-ਧਾਰੀਆਂ ਮਗਰ ਲਗੇ ਹੋਏ ਹਨ ਉਹ ਇਸ ਭਉਜਲ ਵਿਚ ਭੰਭਲ-ਭੂਸੇ ਖਾ ਰਹੇ ਹਨ। ਉਹ ਨਾ ਇਸ ਲੋਕ ਜੋਗੇ ਤੇ ਨਾ ਪਰਲੋਕ ਜੋਗੇ ਭਾਵ ਕਿਸੇ ਜੋਗੇ ਨਹੀਂ ਰਹਿੰਦੇ, ਸਦਾ ਹੀ ਦੁਖ ਪਾਉਂਦੇ ਹਨ।

ਸਿਰੀਰਾਗੁ ਮਹਲਾ ੩॥ ਤ੍ਰੈ ਗੁਣ ਮਾਇਆ ਮੋਹੁ ਹੈ, ਗੁਰਮੁਖਿ ਚਉਥਾ ਪਦੁ ਪਾਇ॥ ਕਰਿ ਕਿਰਪਾ ਮੇਲਾਇਅਨੁ, ਹਰਿਨਾਮੁ ਵਸਿਆ ਮਨਿ ਆਇ॥ ਪੋਤੈ ਜਿਨ ਕੈ ਪੁੰਨੁ ਹੈ, ਤਿਨ ਸਤਸੰਗਤਿ ਮੇਲਾਇ॥੧॥ ਭਾਈ ਰੇ! ਗੁਰਮਤਿ ਸਾਚਿ ਰਹਾਉ॥ ਸਾਚੋ ਸਾਚੁ ਕਮਾਵਣਾ, ਸਾਚੈ ਸਬਦਿ ਮਿਲਾਉ॥੧॥ ਰਹਾਉ॥ ਜਿਨੀ ਨਾਮਿ ਪਛਾਣਿਆ, ਤਿਨ ਵਿਟਹੁ ਬਲਿ ਜਾਉ॥ ਆਪੁ ਛੋਡਿ ਚਰਣੀ ਲਗਾ, ਚਲਾ ਤਿਨਕੈ ਭਾਇ॥ ਲਾਹਾ ਹਰਿ ਹਰਿ ਨਾਮੁ ਮਿਲੈ, ਸਹਜੇ ਨਾਮਿ ਸਮਾਇ॥੨॥ ਬਿਨੁ ਗੁਰ, ਮਹਲੁ ਨ ਪਾਈਐ, ਨਾਮੁ ਨ ਪਰਾਪਤਿ ਹੋਇ॥ ਐਸਾ ਸਤਗੁਰੁ ਲੋੜਿ ਲਹੁ, ਜਿਦੂ ਪਾਈਐ ਸਚੁ ਸੋਇ॥ ਅਸੁਰ ਸੰਘਾਰੈ ਸੁਖਿ ਵਸੈ, ਜੋ ਤਿਸੁ ਭਾਵੈ ਸੁ ਹੋਇ॥੩॥ ਜੇਹਾ ਸਤਿਗੁਰੁ ਕਰਿ ਜਾਣਿਆ, ਤੇਹੋ ਜੇਹਾ ਸੁਖੁ ਹੋਇ॥ ਏਹੁ ਸਹਸਾ ਮੂਲੇ ਨਾਹੀ, ਭਾਉ ਲਾਏ ਜਨੁ ਕੋਇ॥ ਨਾਨਕ, ਏਕ ਜੋਤਿ ਦੁਇ ਮੂਰਤੀ, ਸਬਦਿ ਮਿਲਾਵਾ ਹੋਇ॥੪॥੧੧॥੪੪॥

## ਉਚਾਰਨ ਸੇਧ

**ਬਿੰਦੀ ਸਹਿਤ**—ਪਛਾਣਿਆਂ, ਜਿਨ੍ਹੀਂ, ਜਾਉਂ, ਵਿਟਹੁੰ, ਲੱਗਾਂ, ਚੱਲਾਂ, ਜਿਦੂੰ।

**ਬਿੰਦੀ ਰਹਿਤ**—'ਰਹਾਉ', 'ਮਿਲਾਉ'।

**ਫੁਟਕਲ**—ੳ) 'ਅਸੁਰ' ਦਾ ਉਚਾਰਨ 'ਅ-ਸੁਰ' ਹੈ, 'ਅਸੁੱਰ' ਅਧਕ ਸਹਿਤ ਕਰਨਾ ਠੀਕ ਨਹੀਂ ਹੈ। ਅ) 'ਏਹੁ' ਨੂੰ 'ਏਹੋ' ਉਚਾਰਨਾ ਠੀਕ ਨਹੀਂ ਕਿਉਂਕਿ ਹਾਹੇ ਨੂੰ ਲੱਗਾ ਔਂਕੜ ਇਕ ਵਚਨ ਪੁਲਿੰਗ ਪੜਨਾਵ ਦਾ ਲਖਾਇਕ ਹੈ।

**ਪਦ ਅਰਥ**—ਚਉਥਾ ਪਦੁ-ਤਿੰਨਾਂ ਗੁਣਾਂ ਤੋਂ ਉਪਰ ਵਾਲੀ ਅਵਸਥਾ, ਜਿਸ ਨੂੰ 'ਤੁਰੀਆ' ਅਤੇ 'ਸਹਜ ਪਦ' ਵੀ ਕਹਿੰਦੇ ਹਨ। ਮੇਲਾਇਅਨੁ-(ਉਸ ਪ੍ਰਭੂ ਨੇ) ਮਿਲਾਇਆ ਹੈ। ਪੋਤੈ-ਖ਼ਜ਼ਾਨੇ ਵਿਚ। ਸਚਿ-ਸਤਿ ਸਰੂਪ ਵਿਚ। ਰਹਾਉ-ਰਹੁ, ਟਿਕੋ, ਜੁੜੋ। ਸਾਚੋ ਸਾਚੁ-ਨਿਰੋਲ ਸੱਚ। ਮਿਲਾਉ-(ਆਪਣੇ ਆਪ ਨੂੰ ਗੁਰੂ ਨਾਲ) ਮੇਲੋ, ਜੋੜੋ, ਇਕਮਿਕ ਹੋਵੋ। ਵਿਟਹੁ-ਤੋਂ। ਭਾਇ-ਭਾਣੇ, ਰਜ਼ਾ ਵਿਚ। ਜਿਦੂ-ਜਿਸ (ਗੁਰੂ) ਤੋਂ। ਅਸੁਰ-ਦੈਂਤ। ਸੰਘਾਰੈ-ਮਾਰਦਾ ਹੈ। ਸਹਸਾ-ਸ਼ੱਕ, ਸ਼ੰਕਾ। ਭਾਉ-ਪ੍ਰੇਮ, ਸ਼ਰਧਾ ਵਾਲੀ ਭਾਵਨਾ।

**ਅਰਥ**—ਤਿੰਨਾਂ ਗੁਣਾਂ ਦਾ (ਰੂਪ) ਮਾਇਆ ਦਾ ਹੀ ਮੋਹ ਹੈ (ਜਿਹੜਾ ਮਨੁੱਖ ਇਨ੍ਹਾਂ ਤੋਂ ਉਪਰ ਉਠਦਾ ਹੈ ਉਹ) ਗੁਰੂ ਦੁਆਰਾ ਚੌਥਾ ਪਦ (ਸਹਜ ਅਵਸਥਾ) ਪ੍ਰਾਪਤ ਕਰ ਲੈਂਦਾ ਹੈ। ਉਸ (ਪ੍ਰਭੂ ਨੇ) ਕਿਰਪਾ ਕਰ ਕੇ (ਜਿਸ ਮਨੁੱਖ ਨੂੰ ਆਪਣੇ ਨਾਲ) ਮਿਲਾ ਲਿਆ ਹੈ (ਉਸ ਦੇ) ਮਨ ਵਿਚ ਹੀ ਪ੍ਰਭੂ ਦਾ ਨਾਮ ਆ ਵਸਦਾ ਹੈ। ਜਿਨ੍ਹਾਂ (ਮਨੁੱਖਾਂ ਦੇ ਭਾਗਾਂ ਰੂਪੀ) ਖ਼ਜ਼ਾਨੇ ਵਿਚ ਪੁੰਨ (ਜਮ੍ਹਾਂ) ਹੈ, ਉਨ੍ਹਾਂ ਨੂੰ (ਪ੍ਰਭੂ ਆਪਣੀ) ਸਤਿਸੰਗਤ ਵਿਚ ਮਿਲਾ ਲੈਂਦਾ ਹੈ॥੧॥

ਹੇ (ਗੁਰੂ ਕੇ ਪਿਆਰੇ) ਭਾਈ ! ਗੁਰੂ ਦੀ ਮਤ ਦੁਆਰਾ ਸਤਿ (ਸਰੂਪ) ਵਿਚ ਜੁੜੋ। ਨਿਰੋਲ ਸੱਚ ਨੂੰ ਕਮਾਉਣਾ ਕਰੋ। (ਇਸ ਤਰ੍ਹਾਂ) ਸੱਚੇ (ਪਰਮਾਤਮਾ) ਦੇ ਹੁਕਮ ਦੁਆਰਾ (ਆਪਣੇ ਆਪ ਨੂੰ ਵਾਹਿਗੁਰੂ ਜੀ ਨਾਲ) ਮਿਲਾ ਲਵੋ (ਭਾਵ ਇਕਮਿਕ ਹੋ ਜਾਓ)॥੧॥ ਰਹਾਉ॥

ਜਿਨ੍ਹਾਂ (ਗੁਰਮੁਖ ਪਿਆਰਿਆਂ ਨੇ) ਨਾਮ ਨੂੰ ਪਛਾਣ ਲਿਆ ਹੈ (ਭਾਵ ਨਾਮ ਨਾਲ ਸਾਂਝ ਪਾ

ਲਈ ਹੈ, ਮੈਂ) ਉਨ੍ਹਾਂ ਤੋਂ ਸਦਕੇ ਜਾਵਾਂ। ਆਪਣਾ ਆਪ (ਹੰਕਾਰ) ਛੱਡ ਕੇ (ਉਨ੍ਹਾਂ ਦੀ) ਚਰਨੀਂ ਲਗ ਜਾਵਾਂ (ਅਤੇ) ਉਨ੍ਹਾਂ ਦੇ ਭਾਣੇ (ਮਰਜ਼ੀ) ਵਿਚ ਚੱਲਾਂ। (ਮੈਨੂੰ) ਪ੍ਰਭੂ ਨਾਮ ਸਿਮਰਨ ਦਾ ਲਾਹਾ ਮਿਲ ਜਾਏ (ਅਤੇ ਮੇਰਾ ਮਨ) ਸੁਭਾਵਕ ਹੀ ਨਾਮ ਵਿਚ ਲੀਨ ਹੋ ਜਾਵੇ॥੨॥

(ਹੇ ਸੰਸਾਰ ਦੇ ਲੋਕੋ ! ਇਹ ਯਥਾਰਥ ਗਿਆਨ ਹੈ ਕਿ) ਗੁਰੂ ਤੋਂ ਬਿਨਾ (ਪ੍ਰਭੂ ਦਾ) ਮਹਲ (ਘਰ, ਸਰੂਪ) ਨਹੀਂ ਪਾਇਆ ਜਾ ਸਕਦਾ )ਅਤੇ) ਨਾ ਹੀ ਉਸ ਦੇ ਨਾਮ ਦੀ ਪ੍ਰਾਪਤੀ ਹੁੰਦੀ ਹੈ। (ਹੇ ਸਤਿਸੰਗੀਓ ! ਪ੍ਰਭੂ ਨੂੰ ਮੇਲਣ ਵਾਲਾ) ਅਜਿਹਾ ਸੱਚਾ ਗੁਰੂ ਲੱਭ ਲਓ ਜਿਸ ਤੋਂ ਉਹ ਸਦਾ ਥਿਰ ਰਹਿਣ ਵਾਲਾ ਪ੍ਰਭੂ ਪਾ ਲਈਦਾ ਹੈ। (ਜਿਸ ਨੂੰ ਸੱਚਾ ਗੁਰੂ ਮਿਲ ਪੈਂਦਾ ਹੈ ਉਹ ਜੀਵ) ਦੁਖ ਦੇਣ ਵਾਲੇ ਕਾਮ, ਕ੍ਰੋਧ ਆਦਿ ਹਿੰਸਕ ਗੁਣਾਂ ਵਾਲੇ) ਦੈਂਤਾਂ ਨੂੰ ਮਾਰ ਦਿੰਦਾ ਹੈ (ਅਤੇ ਸੱਚੇ ਨਾਮ ਦੇ) ਸੁਖ ਵਿਚ ਵਸਦਾ ਹੈ (ਅਤੇ ਪ੍ਰਭੂ ਦੇ ਭਾਣੇ ਵਿਚ) ਰਹਿ ਕੇ ਆਖਦਾ ਹੈ ਕਿ) ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ ਉਹੋ ਹੀ ਹੁੰਦਾ ਹੈ।੩।

(ਹੇ ਸਤਿਸੰਗੀ ਜਨੋ ! ਤੱਤ ਦੀ ਗੱਲ ਸੁਣੋ ਕਿ) ਜਿਹੋ ਜਿਹਾ (ਕਿਸੇ ਮਨੁੱਖ ਨੇ) ਸਤਿਗੁਰੂ ਨੂੰ ਜਾਣਿਆ ਹੈ (ਭਾਵ ਜੈਸੀ ਭਾਵਨਾ ਸਤਿਗੁਰੂ ਪ੍ਰਤੀ ਧਾਰਨ ਕੀਤੀ ਹੈ) ਉਹੋ ਜਿਹਾ ਹੀ (ਉਸ ਨੂੰ) ਸੁਖ ਮਿਲ ਜਾਂਦਾ ਹੈ। ਇਹ (ਤੱਤ ਵਾਲੀ ਗੱਲ ਆਖਣ ਵਿਚ) ਰਤਾ ਭਰ ਵੀ ਸ਼ੰਕਾ ਨਹੀਂ (ਭਾਵ ਇਹ ਬਿਲਕੁਲ ਸੱਚ ਹੈ, ਬੇਸ਼ਕ) ਕੋਈ ਸੇਵਕ ਭਾਵਨਾ (ਪ੍ਰੇਮ ਪਿਆਰ) ਲਾ ਕੇ (ਵੇਖ ਲਵੇ, ਪਰਤਾਵਾ ਕਰ ਲਵੇ)। ਨਾਨਕ (ਗੁਰੂ ਜੀ ਫੁਰਮਾਂਉਂਦੇ ਹਨ ਕਿ ਅਕਾਲ ਪੁਰਖ ਅਤੇ ਗੁਰੂ ਦੀ) ਜੋਤਿ ਇਕੋ ਹੀ ਹੈ (ਭਾਵੇਂ) ਮੂਰਤਾਂ ਦੋ ਹਨ (ਪਰ ਉਸ ਪ੍ਰਭੂ ਦਾ) ਮਿਲਾਪ (ਗੁਰੂ ਨਾਲ) ਸ਼ਬਦ ਦੁਆਰਾ (ਹੀ) ਹੁੰਦਾ ਹੈ।੪।੧੧।੪੪।

## ਸਾਰੰਸ਼ ਅਤੇ ਸਿਧਾਂਤ

ਸਾਰਾ ਬ੍ਰਹਮੰਡ ਤਿੰਨਾਂ ਗੁਣਾਂ ਦੀ ਵੰਡ ਵਿਚ ਬੱਧਾ ਹੋਇਆ ਹੈ ਜਿਸ ਕਾਰਨ ਜੀਵ ਮੁੜ ਮੁੜ ਕੇ ਜੰਮਦੇ ਮਰਦੇ ਰਹਿੰਦੇ ਹਨ—

**ਤ੍ਰਿਹੁ ਗੁਣ ਮਹਿ ਵਰਤੈ ਸੰਸਾਰਾ॥ ਨਰਕ ਸੁਰਗ ਫਿਰਿ ਫਿਰਿ ਅਉਤਾਰਾ ॥ [ਪੰਨਾ ੩੯੯**

ਤਿੰਨਾਂ ਗੁਣਾਂ ਦੇ ਆਧਾਰ ਤੇ ਹੀ ਤਿੰਨ ਅਵਸਥਾਵਾਂ ਪ੍ਰਗਟ ਹਨ ਜਿਨ੍ਹਾਂ ਨੂੰ ਜਾਗ੍ਰਤ, ਸੁਪਨ ਅਤੇ ਸਖੋਪਤ ਆਖਿਆ ਜਾਂਦਾ ਹੈ। ਜਾਗ੍ਰਤ ਅਵਸਥਾ ਵਿਚ ਜੀਵ ਕਰਮ-ਜਾਲ ਵਿਚ ਫਸਿਆ ਰਹਿੰਦਾ ਹੈ। ਇਸ ਵਿਚ ਕਰਮਾਂ ਦੁਆਰਾ ਵਡਾ ਬਣਨ ਦੀ ਇਛਾ ਕਰਦਾ ਹੈ, ਰਜੋ ਗੁਣ ਪਰਧਾਨ ਹੁੰਦਾ ਹੈ। ਕੀਤੇ ਕਰਮਾਂ ਦਾ ਪ੍ਰਭਾਵ ਦੁਖ-ਸੁਖ ਅਤੇ ਪਾਪ ਪੁੰਨ ਦੇ ਰੂਪ ਵਿਚ ਜੀਵ ਦੇ ਅੰਤਸ਼ਕਰਣ (ਮਨ, ਚਿਤ, ਬੁਧੀ ਆਦਿ) ਉਤੇ ਭਾਰੂ ਹੁੰਦਾ ਹੈ। ਜਦ ਵਡਪੁਣੇ ਵਿਚ ਪੈਰ ਧਰਦਾ ਹੈ, ਗੁੱਸੇ ਤੇ ਈਰਖਾ ਵਿਚ ਵਾਧਾ ਹੁੰਦਾ ਹੈ ਇਸ ਨੂੰ ਤਮੋ ਗੁਣ ਆਖਿਆ ਜਾਂਦਾ ਹੈ। ਕ੍ਰੋਧ ਦਾ ਸੜਿਆ ਹੋਇਆ ਜੀਵ ਸੌਂ ਜਾਂਦਾ ਹੈ ਤਾਂ ਦਿਨ ਦੇ ਧੰਧਿਆਂ ਦਾ ਥਕੇਵਾਂ ਤੇ ਮਨੋਕਲਪਨਾਵਾਂ ਰਾਤ ਸਮੇਂ ਇਸ ਨੂੰ ਸੁਖ ਨਹੀਂ ਲੈਣ ਦਿੰਦੀਆਂ। ਰਾਤ ਨੂੰ ਸੁਪਨੇ ਵਿਚ ਨਵੀਂ ਦੁਨੀਆ ਜਾ ਵਸਾਂਦਾ ਹੈ ਪਰ ਉਥੇ ਖ਼ਾਲੀ ਹਥੀਂ ਨਹੀਂ ਜਾਂਦਾ, ਕੀਤੇ ਕਰਮਾਂ ਦੀ ਪੂਰਬਲੀ ਯਾਦ ਵੀ ਨਾਲ ਲੈ ਜਾਂਦਾ ਹੈ ਜਿਸ ਦੇ ਕਈ ਨਵੇਂ ਤੋਂ ਨਵੇਂ ਰੂਪ ਅਣਡਿਠੇ ਚਿੱਤਰ ਵੀ ਆ ਰੂਪਮਾਨ ਹੁੰਦੇ ਹਨ। ਇਸ ਲਈ ਸੁਪਨ ਅਵਸਥਾ ਵਿਚ ਵੀ ਅਵਿਦਿਆ ਦੀ ਨੀਂਦਰ ਹੈ, ਸੁਖ ਨਹੀਂ ਲੱਭਦਾ। ਜੀਵ ਜਦੋਂ ਸਤੋ ਗੁਣੀ ਜਾਂ ਸਖੋਪਤੀ ਅਵਸਥਾ ਵਿਚ ਪੁਜਦਾ ਹੈ ਤਾਂ ਉਹ ਦਿਨ ਦੇ ਧੰਧਿਆਂ ਅਤੇ ਸੁਪਨ-ਚਰਿੱਤ੍ਰਾਂ ਵਲੋਂ ਵੈਰਾਗਵਾਨ ਹੋ ਜਾਂਦਾ ਹੈ। ਇਨ੍ਹਾਂ ਦੇ ਪ੍ਰਭਾਵ ਤੋਂ ਮੁਕਤ ਹੋ ਕੇ ਸੁਖ ਦੀ ਨੀਂਦ ਸੌਂਦਾ ਹੈ ਪਰ ਇਸ ਅਵਸਥਾ ਵਿਚ ਮਾਇਆ ਦੇ ਪ੍ਰਭਾਵ ਤੋਂ ਮੁਕਤ ਨਹੀਂ ਹੁੰਦਾ, ਪੂਰੀ ਤਰ੍ਹਾਂ ਦਵੈਤ-ਬੁਧੀ ਦਾ ਖ਼ਾਤਮਾ ਨਹੀਂ ਹੁੰਦਾ ਭਾਵ ਅੰਤਸ਼ਕਰਣ ਉਤੇ ਪਹਿਲੇ ਸੰਚਿਤ ਕਰਮਾਂ ਦੇ ਪ੍ਰਭਾਵ ਦਾ ਕੋਈ ਨ ਕੋਈ ਅੰਸ਼ ਟਿਕਿਆ ਰਹਿੰਦਾ ਹੈ। ਤਿੰਨਾਂ ਗੁਣਾਂ ਤੋਂ ਉਤੇ ਉਠ ਕੇ ਜਾਗਤ ਜੋਤਿ (ਈਸ਼ਵਰੀ ਸ਼ਕਤੀ) ਦਾ ਹਿਰਦੇ ਵਿਚ ਪੂਰਨ ਪ੍ਰਕਾਸ਼ ਹੁੰਦਾ ਹੈ। ਇਹ ਅਵਸਥਾ ਗੁਰੂ ਦੀ ਸਿਖਿਆ ਦੁਆਰਾ

ਗੁਰਮੁਖ ਵਿਅਕਤੀਆਂ ਨੂੰ ਪ੍ਰਾਪਤ ਹੁੰਦੀ ਹੈ। ਇਸੇ ਨੂੰ ਚਉਥਾ ਗੁਣ, ਚਉਥਾ ਪਦ, ਤੁਰੀਆ ਪਦ, ਸਹਜ ਅਵਸਥਾ, ਅਮਰਾਪਦ, ਪਰਮ ਪਦ ਆਦਿ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। ਇਥੇ ਬ੍ਰਹਮ ਦ੍ਰਿਸ਼ਟੀ ਨਾਲ ਸਭ ਪਾਸੇ ਇਕੋ ਜੋਤਿ ਦਾ ਜ਼ਹੂਰ ਵੇਖੀਦਾ ਹੈ। ਇਹ ਪਦ ਗੁਰ-ਪਰਮੇਸਰ ਦੀ ਕ੍ਰਿਪਾ ਨਾਲ ਗੁਰਮੁਖਾਂ ਨੂੰ ਮਿਲਦਾ ਹੈ ਜਿਵੇਂ ਕਿ ਸਾਹਿਬਾਂ ਦਾ ਫੁਰਮਾਨ ਹੈ—

**੧) ਤ੍ਰੈ ਗੁਣ ਮਾਇਆ ਮੋਹਿ ਵਿਆਪੇ, ਤੁਰੀਆ ਗੁਣ ਹੈ ਗੁਰਮੁਖਿ ਲਹੀਆ॥**
**ਏਕ ਦ੍ਰਿਸਟਿ ਸਭ ਸਮ ਕਰਿ ਜਾਣੈ, ਨਦਰੀ ਆਵੈ ਸਭ ਬ੍ਰਹਮੁ ਪਸਰਈਆ॥ [ਪੰਨਾ ੮੩੩**

**੨) ਰਜ ਤਮ ਸਤ ਕਲ ਤੇਰੀ ਛਾਇਆ॥ ਜਨਮ ਮਰਣ ਹਉਮੈ ਦੁਖੁ ਪਾਇਆ॥**
**ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ, ਗੁਣ ਚਉਥੈ ਮੁਕਤਿ ਕਰਾਇਦਾ॥ [ਪੰਨਾ ੧੦੩੮**

ਸੋ ਚਉਥੇ ਪਦ ਦੀ ਪ੍ਰਾਪਤ ਲਈ ਸਭ ਤੋਂ ਵੱਡਾ ਸਾਧਨ ਸਤਿਸੰਗਤ ਹੀ ਹੈ। ਉਥੇ ਹੀ ਨਾਮ ਦੇ ਪਛਾਣੂਆਂ ਨਾਲ ਜੀਵਨ ਸਾਂਝ ਪੈਂਦੀ ਹੈ ਤਾਂ ਚਉਥੇ ਪਦ ਦੀ ਸੋਝੀ ਹੁੰਦੀ ਹੈ। ਇਹ ਸਾਰੀ ਖੇਡ ਸਤਿਗੁਰਾਂ ਦੀ ਕਿਰਪਾ ਨਾਲ ਹੀ ਵਰਤਦੀ ਹੈ।

ਅੰਤ ਵਿਚ ਸਾਰੇ ਸ਼ਬਦ ਦਾ ਨਿਚੋੜ ਇਹ ਹੈ ਕਿ ਜਿਹੋ ਜਿਹੀ ਸ਼ਰਧਾ ਭਾਵਨਾ ਨਾਲ ਕੋਈ ਜਗਿਆਸੂ ਜਨ ਸਤਿਗੁਰੂ ਜੀ ਦੇ ਦਰਸ਼ਨ-ਪਰਸਨ ਕਰਦਾ ਹੈ, ਉਸੇ ਅਨੁਸਾਰ ਉਹ ਗੁਰੂ ਦੀ ਪ੍ਰਸੰਨਤਾ ਹਾਸਲ ਕਰਦਾ ਹੈ। ਸੋ, ਸਿੱਖ ਦੇ ਹਿਰਦੇ ਅੰਦਰ ਇਹ ਦ੍ਰਿੜ੍ਹਤਾ ਹੋਣੀ ਚਾਹੀਦੀ ਹੈ, ਜਿਵੇਂ ਕਿ ਫੁਰਮਾਨ ਹੈ—

**ਬ੍ਰਹਮ ਬਿੰਦੇ ਸੋ ਸਤਿਗੁਰੁ ਕਹੀਐ, ਹਰਿ ਹਰਿ ਕਥਾ ਸੁਣਾਵੈ॥**
**ਤਿਸੁ ਗੁਰ ਕਉ, ਛਾਦਨ ਭੋਜਨ ਪਾਟ ਪਟੰਬਰ, ਬਹੁਬਿਧਿ,**
**ਸਤਿ ਕਰਿ, ਮੁਖਿ ਸੰਚਹੁ, ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ॥੪॥**
**ਸਤਿਗੁਰੁ ਦੇਉ ਪਰਤਖਿ ਹਰਿਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ॥**
**ਨਾਨਕ, ਭਾਗ ਭਲੇ ਤਿਸੁ ਜਨ ਕੇ, ਜੋ ਹਰਿ ਚਰਣੀ ਚਿਤੁ ਲਾਵੈ॥ [ਪੰਨਾ ੧੨੬੪**

**ਸਿਰੀਰਾਗੁ ਮਹਲਾ ੩॥ ਅੰਮ੍ਰਿਤੁ ਛੋਡਿ, ਬਿਖਿਆ ਲੋਭਾਣੇ, ਸੇਵਾ ਕਰਹਿ ਵਿਡਾਣੀ॥ ਆਪਣਾ ਧਰਮੁ ਗਵਾਵਹਿ, ਬੂਝਹਿ ਨਾਹੀ, ਅਨਦਿਨੁ ਦੁਖਿ ਵਿਹਾਣੀ॥ ਮਨਮੁਖ ਅੰਧ ਨ ਚੇਤਹੀ, ਡੂਬਿ ਮੁਏ ਬਿਨੁ ਪਾਣੀ॥੧॥ ਮਨ ਰੇ ! ਸਦਾ ਭਜਹੁ, ਹਰਿ ਸਰਣਾਈ॥ ਗੁਰ ਕਾ ਸਬਦੁ ਅੰਤਰਿ ਵਸੈ, ਤਾ ਹਰਿ ਵਿਸਰਿ ਨ ਜਾਈ ॥੧॥ ਰਹਾਉ॥ ਇਹੁ ਸਰੀਰੁ ਮਾਇਆ ਕਾ ਪੁਤਲਾ, ਵਿਚਿ ਹਉਮੈ ਦੁਸਟੀ ਪਾਈ॥ ਆਵਣੁ ਜਾਣਾ, ਜੰਮਣੁ ਮਰਣਾ, ਮਨਮੁਖਿ ਪਤਿ ਗਵਾਈ॥ ਸਤਗੁਰੁ ਸੇਵਿ ਸਦਾ ਸੁਖੁ ਪਾਇਆ, ਜੋਤੀ ਜੋਤਿ ਮਿਲਾਈ॥੨॥ ਸਤਿਗੁਰ ਕੀ ਸੇਵਾ ਅਤਿ ਸੁਖਾਲੀ, ਜੋ ਇਛੇ ਸੋ ਫਲੁ ਪਾਏ॥ ਜਤੁ, ਸਤੁ, ਤਪੁ, ਪਵਿਤੁ ਸਰੀਰਾ, ਹਰਿ ਹਰਿ ਮੰਨਿ ਵਸਾਏ॥ ਸਦਾ ਅਨੰਦਿ ਰਹੈ ਦਿਨੁ ਰਾਤੀ, ਮਿਲਿ ਪ੍ਰੀਤਮ ਸੁਖੁ ਪਾਏ॥੩॥ ਜੋ ਸਤਿਗੁਰ ਕੀ ਸਰਣਾਗਤੀ, ਹਉ ਤਿਨ ਕੈ ਬਲਿ ਜਾਉ॥ ਦਰਿ ਸਚੈ ਸਚੀ ਵਡਿਆਈ, ਸਹਜੇ ਸਚਿ ਸਮਾਉ॥ ਨਾਨਕ, ਨਦਰੀ ਪਾਈਐ, ਗੁਰਮੁਖਿ ਮੇਲਿ ਮਿਲਾਉ॥੪॥੧੨॥੪੫॥**

ਉਚਾਰਨ ਸੇਧ

**ਬਿੰਦੀ ਸਹਿਤ**—ਕਰਹਿੰ, ਗਵਾਵਹਿੰ, ਬੂਝਹਿੰ, ਨਾਹੀਂ, ਚੇਤਹੀਂ, ਜਾਉਂ।

**ਬਿੰਦੀ ਰਹਿਤ**—ਸਮਾਉ, ਮਿਲਾਉ।

**ਪਦ ਅਰਥ**—ਬਿਖਿਆ-ਵਿਸ਼ੇ ਰੂਪ (ਜ਼ਹਿਰ) ਮਾਇਆ। ਵਿਡਾਣੀ-ਹੋਰਾਂ (ਦੇਵੀ ਦੇਵਤਿਆਂ ਆਦਿ) ਦੀ। ਪੁਤਲਾ-ਢਾਂਚਾ, ਮੂਰਤਿ। ਦੁਸਟਿ-ਨੀਚਤਾ, ਦੁਸ਼ਟਤਾਈ। ਸਮਾਉ-ਸਮਾਈ। ਮਿਲਾਉ-ਮਿਲਾਪ, ਦਰਸ਼ਨ ਮੇਲਾ।

**ਅਰਥ**—(ਜਿਹੜੇ ਮਨੁੱਖ ਨਾਮ ਰੂਪੀ) ਅੰਮ੍ਰਿਤ (ਰੱਸ) ਤਿਆਗ ਕੇ ਵਿਸ਼ੇ ਰੂਪ (ਮਾਇਆ) ਵਿਚ ਲੁਭਾਇਮਾਨ ਹੋ ਰਹੇ ਹਨ (ਉਹ ਇਸ ਦੀ ਪ੍ਰਾਪਤੀ ਲਈ ਮਾਲਕ ਵਾਹਿਗੁਰੂ ਨੂੰ ਛੱਡ ਕੇ) ਹੋਰਾਂ (ਦੇਵੀ ਦੇਵਤਿਆਂ ਆਦਿ) ਦੀ ਸੇਵਾ ਕਰ ਰਹੇ ਹਨ। (ਇਸ ਤਰ੍ਹਾਂ, ਉਹ) ਆਪਣਾ (ਸਤਿ) ਧਰਮ (ਫ਼ਰਜ਼) ਗੁਆਉਂਦੇ (ਭੁਲਾਉਂਦੇ) ਹਨ, (ਮਨੁੱਖਾ-ਜੀਵਨ ਦਾ ਤਾਤਪਰਜ) ਨਹੀਂ ਸਮਝਦੇ (ਅਤੇ ਇਸ ਦੇ ਫਲਸਰੂਪ) ਉਨ੍ਹਾਂ ਦੇ ਦਿਨ ਰਾਤ (ਭਾਵ ਸਾਰੀ ਉਮਰ) ਦੁਖ ਵਿਚ ਗੁਜ਼ਰਦੀ ਹੈ। (ਇਸ ਤਰ੍ਹਾਂ, ਪਰਮੇਸ਼ਰ ਤੋਂ) ਬੇਮੁਖ (ਮਾਇਆ ਵਿਚ ਫਸੇ ਹੋਏ) ਅਗਿਆਨੀ ਜੀਵ (ਪ੍ਰਭੂ ਨੂੰ) ਨਹੀਂ ਸਿਮਰਦੇ। (ਇਸ ਤਰ੍ਹਾਂ ਮਾਨੋਂ ਅਗਿਆਨੀ ਮਨੁੱਖ) ਪਾਣੀ ਤੋਂ ਬਿਨਾ (ਵਿਸ਼ੇ ਰੂਪੀ ਨਦੀ ਵਿਚ) ਡੁੱਬ ਕੇ ਮਰ ਰਹੇ ਹਨ (ਭਾਵ ਵਿਕਾਰਾਂ ਵਿਚ ਗ਼ਲਤਾਨ ਹੋਣ ਕਾਰਨ ਕੁਝ ਵੀ ਪ੍ਰਾਪਤ ਨਹੀਂ ਕਰ ਸਕਦੇ)।੧।

ਹੇ (ਮੇਰੇ) ਮਨ ! ਹਰ ਸਮੇਂ ਹਰੀ ਦੀ ਸ਼ਰਣ ਵਿਚ (ਪਇਆਂ ਨਾਮ) ਜਪ। (ਸ਼ਰਣ ਵਿਚ ਰਹਿ ਕੇ ਜਦੋਂ) ਗੁਰੂ ਦਾ ਉਪਦੇਸ਼ (ਹਿਰਦੇ) ਅੰਦਰ ਵਸ ਜਾਂਦਾ ਹੈ, ਤਾਂ (ਉਹ) ਈਸ਼ਵਰ (ਹਿਰਦੇ ਵਿਚੋਂ) ਭੁੱਲਦਾ ਨਹੀਂ (ਭਾਵ ਨਿਰੰਤਰ ਨਾਮ-ਸਿਮਰਨ ਦੀ ਰੌ ਚਲਦੀ ਰਹਿੰਦੀ ਹੈ)।੧।ਰਹਾਉ।

(ਮਨਮੁਖ ਦਾ) ਇਹ ਸਰੀਰ ਮਾਇਆ ਦਾ ਪੁਤਲਾ (ਹਾਡ ਮਾਸ ਨਾੜੀ ਕੋ ਪਿੰਜਰ) ਹੈ, ਇਸ ਵਿਚ (ਪਰਮੇਸਰ ਨੇ) ਹਉਮੈ (ਰੂਪ) ਨੀਚਤਾ ਪਾਈ ਹੈ। (ਇਸੇ ਕਾਰਨ ਹੀ ਇਸ ਜੀਵ ਦਾ ਸੰਸਾਰ ਤੇ ਸਦਾ) ਆਉਣਾ, ਜਾਣਾ, ਜੰਮਣਾ ਮਰਨਾ (ਬਣਿਆ ਰਹਿੰਦਾ ਹੈ ਅਤੇ) ਮਨਮੁਖ (ਜੀਵ) ਨੇ (ਆਪਣੀ) ਇਜ਼ਤ ਗੁਆ ਲਈ ਹੈ। (ਗੁਰਮੁਖ ਜੀਵ ਨੇ) ਸਤਿਗੁਰੂ ਨੂੰ ਸੇਵ (ਸਿਮਰ) ਕੇ ਸਦਾ ਹੀ (ਅਟੱਲ) ਸੁਖ ਪ੍ਰਾਪਤ ਕਰ ਲਿਆ ਹੈ (ਅਤੇ ਆਪਣੀ) ਜੋਤੀ, (ਪਰਮੇਸਰ ਦੀ ਪਰਮ) ਜੋਤਿ ਵਿਚ ਇਕ-ਮਿਕ ਕਰ ਲਈ ਹੈ।੨।

(ਗੁਰੂ ਪਿਆਰਿਓ !) ਸਤਿਗੁਰੂ (ਸੱਚੇ ਪਾਤਸ਼ਾਹ ਜੀ ਦੀ) ਸੇਵਾ ਬਹੁਤ ਹੀ ਸੁਖਾਂ ਦਾ ਸੋਮਾਂ ਹੈ (ਕਿਉਂਕਿ ਸੇਵਾ ਕਰਨ ਵਾਲਾ) ਜੋ (ਮੁਰਾਦ ਵੀ ਆਪਣੇ ਮਨ ਵਿਚ) ਧਾਰ ਲਵੇ (ਉਸ ਨੂੰ) ਓਹੀ ਫਲ ਪ੍ਰਾਪਤ ਹੋ ਜਾਂਦਾ ਹੈ (ਜਿਹੜਾ ਮਨੁੱਖ) ਪਰਮੇਸਰ ਦਾ ਸਿਮਰਨ ਮਨ ਵਿਚ ਵਸਾ ਲਵੇ (ਉਸ ਅੰਦਰ ਹਰ ਪ੍ਰਕਾਰ ਦਾ) ਜਤ, ਸਤ, ਤਪ (ਸੁਤੇ ਸਿੱਧ ਹੀ ਆ ਜਾਂਦਾ ਹੈ ਅਤੇ ਉਸ ਦਾ ਸਰੀਰ ਗੁਰ ਸੇਵਾ) ਨਾਲ ਪਵਿੱਤ੍ਰ ਹੋ ਜਾਂਦਾ ਹੈ (ਭਾਵ ਉਹ ਵਿਸ਼ੇ ਵਿਕਾਰਾਂ ਤੋਂ ਰਹਿਤ ਹੋ ਜਾਂਦਾ ਹੈ)। (ਫਿਰ ਉਹ) ਦਿਨ ਰਾਤ ਸਦਾ ਹੀ (ਸਦੀਵੀ) ਖੇੜੇ ਵਾਲੀ ਅਵਸਥਾ ਵਿਚ (ਟਿਕਿਆ) ਰਹਿੰਦਾ ਹੈ। (ਇਸ ਤਰ੍ਹਾਂ ਪ੍ਰੀਤਮ ਨੂੰ) ਮਿਲ ਕੇ (ਆਪਣੇ) ਪ੍ਰੀਤਮ ਦਾ ਸੁਖ (ਅਨੰਦ) ਮਾਣਦਾ ਹੈ।੩।

ਜਿਹੜੇ (ਗੁਰਸਿੱਖ) ਸਤਿਗੁਰੂ ਦੀ ਸਰਣ ਵਿਚ (ਰਹਿੰਦੇ ਹਨ) ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ। (ਉਨ੍ਹਾਂ ਨੂੰ) ਸੱਚੇ ਵਾਹਿਗੁਰੂ ਦੇ ਦਰਬਾਰ ਵਿਚ ਸੱਚੀ ਵਡਿਆਈ ਮਿਲਦੀ ਹੈ, ਸਹਜੇ (ਸੁਤੇ ਸਿਧ ਹੀ ਉਨ੍ਹਾਂ ਦੀ) ਸੱਚ ਵਿਚ ਸਮਾਈ (ਹੋ ਜਾਂਦੀ ਹੈ, ਭਾਵ ਸੁਰਤਿ ਸੱਚ ਵਿਚ ਇਕ-ਰਸ ਲੀਨ ਹੋ ਜਾਂਦੀ ਹੈ)। ਨਾਨਕ (ਗੁਰੂ ਜੀ ਫੁਰਮਾਂਉਂਦੇ ਹਨ ਕਿ ਪ੍ਰਭੂ ਦੀ ਸਰਣ ਉਸ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਪ੍ਰਾਪਤ ਹੁੰਦੀ ਹੈ (ਅਤੇ ਉਸ ਕ੍ਰਿਪਾ ਦਾ ਸਦਕਾ ਹੀ) ਗੁਰਮੁਖ ਪਿਆਰਿਆਂ ਦੇ ਮੇਲ ਨਾਲ (ਪ੍ਰਭੂ ਦਾ) ਮਿਲਾਪ ਹੁੰਦਾ ਹੈ॥੪॥੧੨॥੪੫॥

ਅਰਥ ਭੇਦ ਅਤੇ ਨਿਰਣੈ

**ਸਤਗੁਰ ਕੀ ਸੇਵਾ ਅਤਿ ਸੁਖਾਲੀ, ਜੋ ਇਛੇ ਸੋ ਫਲੁ ਪਾਏ॥**

**ਨਿਰਣੈ**—ਇਸ ਪੰਕਤੀ ਵਿਚ 'ਸੁਖਾਲੀ' ਪਦ ਦੇ ਅਰਥ 'ਸੰਥਯਾ ਪੋਥੀ' ਵਿਚ 'ਸੌਖੀ' ਕੀਤੇ ਗਏ ਹਨ, ਪਰ ਇਹ ਅਰਥ ਪ੍ਰਸੰਗਕ ਨਹੀਂ ਜਾਪਦੇ। ਇਥੇ 'ਸੁਖਾਲੀ' ਦੇ ਅਰਥ ਹਨ—'ਸੁਖ ਦੇਣ ਵਾਲੀ', ਸੁਖਦਾਇਕ। ਜੇ 'ਸੰਥਯਾ ਪੋਥੀ' ਵਾਲੇ ਅਰਥ ਅਪਣਾਈਏ ਤਾਂ ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ—

**ਸਤਿਗੁਰ ਕੀ ਸੇਵਾ ਗਾਖੜੀ, ਸਿਰੁ ਦੀਜੈ ਆਪੁ ਗਵਾਏ॥** [ਪੰਨਾ ੬੪੯

ਇਸ ਤਰ੍ਹਾਂ ਦੋ ਵਿਰੋਧੀ ਭਾਵ ਹੋ ਜਾਣਗੇ। ਗੁਰਬਾਣੀ ਵਿਚ ਹੇਠ ਲਿਖੀਆਂ ਪੰਕਤੀਆਂ ਵਿਚ ਵੀ 'ਸੁਖਾਲੀ' ਪਦ ਦੇ ਅਰਥ 'ਸੁਖ ਦੇਣ ਵਾਲੀ' ਹੀ ਹਨ—

**ੳ) ਸੇਜ ਸੁਖਾਲੀ ਬਿਗਸੈ ਜੀਉ॥ ਸੋ ਸਿਮਰਨੁ ਤੂ ਅਨਦਿਨੁ ਪੀਉ॥** [ਪੰਨਾ ੯੮੧

**ਅ) ਧ੍ਰਿਗੁ ਬਹੁ ਜੀਵਣੁ, ਜਿਤੁ ਹਰਿ ਨਾਮਿ ਨ ਲਗੈ ਪਿਆਰੁ॥**
**ਧ੍ਰਿਗ ਸੇਜ ਸੁਖਾਲੀ, ਕਾਮਣਿ ਮੋਹ ਗੁਬਾਰੁ॥**
**ਤਿਨ ਸਫਲੁ ਜਨਮੁ, ਜਿਨ ਨਾਮੁ ਅਧਾਰੁ॥** [ਪੰਨਾ ੨੩੩

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਅੰਮ੍ਰਿਤ ਤੇ ਬਿਖ, ਸੇਵਾ ਅਤੇ ਸਿਮਰਨ, ਗੁਰਮੁਖ ਤੇ ਮਨਮੁਖ ਦਾ ਜ਼ਿਕਰ ਹੈ। ਸਾਰੀ ਲੁਕਾਈ ਨੂੰ ਅਗਿਆਨਤਾ ਦੇ ਹੜ੍ਹ ਵਿਚ ਡੁਬਦਾ ਵੇਖ ਕੇ ਗੁਰੂ ਬਾਬਾ ਜੀ ਉਪਦੇਸ਼ ਦਿੰਦੇ ਹਨ-

**ਮਨ ਰੇ! ਸਦਾ ਭਜਹੁ ਹਰਿ ਸਰਣਾਈ॥**
**ਗੁਰ ਕਾ ਸਬਦੁ ਅੰਤਰਿ ਵਸੈ, ਤਾ ਹਰਿ ਵਿਸਰਿ ਨ ਜਾਈ॥**

ਜਿਹੜਾ ਮਨੁੱਖ ਪ੍ਰਭੂ ਦੇ ਵਿਸਰਨ ਦਾ ਭਾਵ ਵਿਛੋੜੇ ਦਾ ਦੁਖ ਨਹੀਂ ਮਹਿਸੂਸ ਕਰਦਾ, ਸਗੋਂ ਮਾਇਆ ਦੇ ਪੁਤਲੇ ਸਰੀਰ ਦੀ ਪਾਲਣਾ ਵਿਚ ਹੀ ਹਰ ਸਮੇਂ ਲੱਗਾ ਰਹਿੰਦਾ ਹੈ, ਇਉਂ ਜਾਣੋ ਕਿ ਉਹ ਹਉਮੈ ਰੂਪੀ ਨੀਚਤਾ ਨੂੰ ਹੋਰ ਪਾਲ ਰਿਹਾ ਹੈ। ਜੇ ਸਰੀਰ ਨੂੰ ਪਾਲ ਕੇ ਸਤਿਗੁਰ ਦੀ ਸੇਵਾ ਵਿਚ ਲਾਇਆ ਜਾਵੇ ਤਾਂ ਜੀਵਨ-ਸਫਲਤਾ ਪ੍ਰਾਪਤ ਹੁੰਦੀ ਹੈ। ਸਾਕਤ ਪੁਰਸ਼ ਦੀ ਇਹ ਨਿਸ਼ਾਨੀ ਹੈ ਕਿ ਉਸ ਨੂੰ ਅੰਮ੍ਰਿਤਮਈ ਨਾਮ ਕੌੜਾ ਲਗਦਾ ਹੈ ਤੇ ਵਿਸ਼ੇ ਰੂਪੀ ਮਾਇਕ ਜ਼ਹਿਰ ਮਿੱਠੀ ਲਗਦੀ ਹੈ। ਅਜਿਹੇ ਮਨਮੁਖਾਂ ਦੀ ਇਹੋ ਵਿਵਸਥਾ ਹੁੰਦੀ ਹੈ—

**ਬਿਖੁ ਮਾਇਆ ਧਨੁ ਸੰਚਿ ਮਰਹਿ, ਅੰਤਿ ਹੋਇ ਸਭੁ ਛਾਰੁ॥** [ਪੰਨਾ ੧੪੨੩

ਸੋ, ਸਤਿਗੁਰ ਸੱਚੇ ਪਾਤਸ਼ਾਹ ਅਕਾਲ ਪੁਰਖ ਜੀ ਨੂੰ ਛੱਡ ਕੇ ਹੋਰ ਦੇਵੀ ਦੇਵਤਿਆਂ ਆਦਿ ਦੀ ਸੇਵਾ ਕਰਨਾ ਆਪਣੇ ਇਨਸਾਨੀ ਧਰਮ (ਫਰਜ਼) ਨੂੰ ਗਵਾਉਣ ਤੁੱਲ ਹੈ। ਇਸ ਨੂੰ 'ਅਬੇ ਤਬੇ ਕੀ ਚਾਕਰੀ' ਕਿਹਾ ਹੈ:-

**ੳ) ਹੋਰ ਵਿਡਾਣੀ ਚਾਕਰੀ, ਧ੍ਰਿਗੁ ਜੀਵਣੁ, ਧ੍ਰਿਗੁ ਵਾਸੁ ॥**
**ਅੰਮ੍ਰਿਤ ਛੋਡਿ, ਬਿਖੁ ਲਗੇ, ਬਿਖੁ ਖਟਣਾ, ਬਿਖ ਰਾਸਿ ॥** [ਪੰਨਾ ੫੮੬

**ਅ) ਅਬੇ ਤਬੇ ਕੀ ਚਾਕਰੀ, ਕਿਉ ਦਰਗਹ ਪਾਵੈ॥**
**ਪਥਰ ਕੀ ਬੇੜੀ ਜੇ ਚੜੈ, ਭਰ ਨਾਲਿ ਬੁਡਾਵੈ॥** [ਪੰਨਾ ੪੨੦

ਇਹੋ ਕਾਰਨ ਹੈ ਕਿ ਮਨਮੁਖਾਂ ਦੀਆਂ ਮਨੋਕਾਮਨਾਵਾਂ ਪੂਰਨ ਨਹੀਂ ਹੁੰਦੀਆਂ। ਸਿੱਖ ਧਰਮ ਬੁਨਿਆਦੀ ਸਿਧਾਂਤ ਨੂੰ ਪ੍ਰਗਟ ਕਰਦਾ ਹੈ ਕਿ ਕੋਈ ਮਨੁਖ ਸਤਿਗੁਰੂ ਦੀ ਸੇਵਾ ਕਰ ਕੇ ਵੇਖ ਲਵੇ, ਉਹ ਜੋ ਪਦਾਰਥ ਵੀ ਚਾਹੇਗਾ, ਪ੍ਰਾਪਤ ਕਰ ਲਵੇਗਾ। ਇਸ ਬਾਰੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਬਖਸ਼ਿਸ਼ ਰੂਪੀ ਅੰਮ੍ਰਿਤ ਬਚਨ ਇਉਂ ਹਨ—

**ਗੁਰ ਚਉਥੀ ਪੀੜੀ ਟਿਕਿਆ, ਤਿਨਿ ਨਿੰਦਕ ਦੁਸਟ ਸਭਿ ਤਾਰੇ॥**
**ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ, ਤਿਸੁ ਕਾਰਜ ਸਭਿ ਸਵਾਰੇ॥**
**ਜੋ ਇਛੈ ਸੋ ਫਲੁ ਪਾਇਸੀ, ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ॥** [ਪੰਨਾ ੩੦੭

ਸੋ, ਇਸ ਤਰ੍ਹਾਂ ਸਤਿਗੁਰੂ ਦੀ ਸਰਣ, ਸਿਮਰਨ ਅਤੇ ਸੇਵਾ 'ਸੁਖਾਲੀ' (ਸੁਖ ਦੇਣ ਵਾਲੀ) ਹੈ।

ਸਿਰੀਰਾਗੁ ਮਹਲਾ ੩॥ ਮਨਮੁਖ ਕਰਮ ਕਮਾਵਣੇ, ਜਿਉ ਦੋਹਾਗਣਿ ਤਨਿ ਸੀਗਾਰੁ॥ ਸੇਜੈ ਕੰਤੁ ਨ ਆਵਈ, ਨਿਤ ਨਿਤ ਹੋਇ ਖੁਆਰੁ॥ ਪਿਰ ਕਾ ਮਹਲੁ ਨ ਪਾਵਈ, ਨਾ ਦੀਸੈ ਘਰੁ ਬਾਰੁ॥੧॥ ਭਾਈ ਰੇ! ਇਕਮਨਿ ਨਾਮੁ ਧਿਆਇ॥ ਸੰਤਾ ਸੰਗਤਿ ਮਿਲਿ ਰਹੈ, ਜਪਿ ਰਾਮਨਾਮੁ ਸੁਖੁ ਪਾਇ॥੧॥ ਰਹਾਉ॥ ਗੁਰਮੁਖਿ ਸਦਾ ਸੋਹਾਗਣੀ, ਪਿਰੁ ਰਾਖਿਆ ਉਰਧਾਰਿ॥ ਮਿਠਾ ਬੋਲਹਿ, ਨਿਵਿ ਚਲਹਿ, ਸੇਜੈ ਰਵੈ ਭਤਾਰੁ॥ ਸੋਭਾਵੰਤੀ ਸੋਹਾਗਣੀ, ਜਿਨ ਗੁਰ ਕਾ ਹੇਤੁ ਅਪਾਰੁ॥੨॥ ਪੂਰੈ ਭਾਗਿ ਸਤਗੁਰੁ ਮਿਲੈ, ਜਾ ਭਾਗੈ ਕਾ ਉਦਉ ਹੋਇ॥ ਅੰਤਰਹੁ ਦੁਖੁ ਭ੍ਰਮੁ ਕਟੀਐ, ਸੁਖੁ ਪਰਾਪਤਿ ਹੋਇ॥ ਗੁਰ ਕੈ ਭਾਣੈ ਜੋ ਚਲੈ, ਦੁਖੁ ਨ ਪਾਵੈ ਕੋਇ॥੩॥ ਗੁਰ ਕੈ ਭਾਣੈ ਵਿਚਿ ਅੰਮ੍ਰਿਤੁ ਹੈ, ਸਹਜੇ ਪਾਵੈ ਕੋਇ॥ ਜਿਨਾ ਪਰਾਪਤਿ ਤਿਨ ਪੀਆ, ਹਉਮੈ ਵਿਚਹੁ ਖੋਇ॥ ਨਾਨਕ, ਗੁਰਮੁਖਿ ਨਾਮੁ ਧਿਆਈਐ, ਸਚਿ ਮਿਲਾਵਾ ਹੋਇ॥੪॥੧੩॥੪੬॥

## ਉਚਾਰਨ ਸੇਧ

**ਬਿੰਦੀ ਸਹਿਤ**—ਜਿਉਂ, ਸ਼ੀਂਗਾਰ, ਸੰਤਾਂ, ਬੋਲਹਿੰ, ਚਲਹਿੰ, ਜਾਂ, ਅੰਤਰਹੁੰ, ਵਿਚਹੁੰ।

**ਪਦ ਅਰਥ**—ਤਨਿ-ਸਰੀਰ ਉਤੇ। ਸੇਜੈ-(ਹਿਰਦੇ ਰੂਪੀ) ਸੇਜਾ ਉਤੇ। ਇਕਮਨਿ-ਇਕਾਗਰ ਚਿਤ ਨਾਲ। ਰਵੈ-ਮਾਣਦਾ, ਭੋਗਦਾ ਹੈ। ਹੇਤੁ-ਹਿਤ, ਪ੍ਰੇਮ। ਅਪਾਰੁ-ਬੇਅੰਤ। ਭਾਗੈ ਕਾ-ਭਾਗਾਂ ਦਾ, ਕਿਸਮਤ ਦਾ, ਮੁਕੱਦਰ ਦਾ। ਉਦਉ-ਪ੍ਰਕਾਸ਼, ਪ੍ਰਗਟਾਅ। ਸਚਿ-ਸੱਚ ਦੁਆਰਾ।

**ਅਰਥ**—ਮਨਮੁਖ (ਜੀਵ) ਵੱਲੋਂ ਕੀਤੇ ਜਾਂਦੇ ਕਰਮ-ਕਾਂਡ (ਇਸ ਤਰ੍ਹਾਂ ਵਿਅਰਥ ਹਨ) ਜਿਵੇਂ (ਇਕ) ਛੁੱਟੜ ਇਸਤ੍ਰੀ ਦਾ (ਆਪਣੇ) ਸਰੀਰ ਤੇ ਕੀਤਾ ਹਾਰ-ਸ਼ਿੰਗਾਰ। (ਮਨਮੁਖ ਦੇ ਹਿਰਦੇ ਰੂਪੀ) ਸੇਜਾ ਉਤੇ ਪਤੀ-ਪਰਮੇਸਰ ਨਹੀਂ ਆਉਂਦਾ (ਜਿਸ ਕਰਕੇ ਉਹ ਛੁੱਟੜ ਇਸਤ੍ਰੀ ਵਾਂਗ) ਨਿਤਾਪ੍ਰਤਿ ਖੱਜਲ-ਖੁਆਰ ਹੁੰਦਾ ਹੈ। ਨਾ (ਉਹ ਮਨਮੁਖ) ਪਤੀ-ਪਰਮੇਸਰ ਦਾ ਸਰੂਪ ਪਾ ਸਕਦਾ ਹੈ, ਨਾ ਹੀ (ਉਸ ਨੂੰ) ਘਰ ਬਾਰ (ਭਾਵ ਸਤਿ ਸੰਗ ਰੂਪੀ ਦਰਬਾਰ) ਦਿਸਦਾ ਹੈ।੧।

ਹੇ ਭਾਈ ! ਇਕਾਗਰ ਚਿੱਤ ਨਾਲ (ਪ੍ਰਭੂ ਦਾ) ਨਾਮ ਸਿਮਰਨ ਕਰ। (ਜਿਹੜਾ ਜੀਵ ਪ੍ਰਭੂ ਦੇ) ਸੰਤਾਂ ਦੀ ਸੰਗਤ ਵਿਚ ਮਿਲ ਕੇ ਰਹਿੰਦਾ ਹੈ (ਉਹ) ਰਾਮ ਦਾ ਨਾਮ ਜਪ ਕੇ (ਅਟੱਲ) ਸੁਖ ਪਾ ਲੈਂਦਾ ਹੈ।੧। ਰਹਾਉ।

ਗੁਰਮੁਖ (ਜਊੜੇ ਉਨ੍ਹਾਂ) ਸੋਹਾਗਣਿ ਇਸਤ੍ਰੀਆਂ (ਵਾਂਗ ਹਨ ਜਿਨ੍ਹਾਂ ਨੇ ਆਪਣੇ ਪਤੀ ਨੂੰ ਸਦਾ ਹੀ) ਆਪਣੇ ਹਿਰਦੇ ਵਿਚ ਟਿਕਾ ਕੇ ਰਖਿਆ ਹੋਇਆ ਹੁੰਦਾ ਹੈ। (ਉਹ) ਮਿੱਠੇ (ਬਚਨ) ਬੋਲਦੇ ਹਨ, ਨਿਵ ਕੇ (ਭਾਵ ਨਿਮਾਣੇ ਹੋ ਕੇ ਜੀਵਨ ਦੇ ਰਾਹ ਉਤੇ) ਤੁਰਦੇ ਹਨ (ਅਤੇ) ਮਾਲਕ (ਉਨ੍ਹਾਂ ਦੀ ਹਿਰਦੇ ਰੂਪੀ) ਸੇਜਾ ਉਤੇ (ਬੈਠ ਕੇ ਰੰਗ) ਮਾਣਦਾ ਹੈ। ਜਿਨ੍ਹਾਂ ਨੂੰ ਗੁਰੂ ਦਾ ਬੇਅੰਤ ਪ੍ਰੇਮ ਪ੍ਰਾਪਤ ਹੈ (ਉਹ ਗੁਰਮੁਖ) ਸੋਹਾਗਣਾਂ ਸੋਭਾ ਵਾਲੀਆਂ ਹਨ।੨।

ਪੂਰੇ ਭਾਗਾਂ ਨਾਲ (ਭਾਵ ਵੱਡੇ ਭਾਗਾਂ ਨਾਲ ਉਦੋਂ) ਸੱਚਾ ਗੁਰੂ ਮਿਲਦਾ ਹੈ ਜਦੋਂ (ਪੂਰਬਲੇ) ਭਾਗਾਂ ਦਾ ਪ੍ਰਕਾਸ਼ ਹੁੰਦਾ ਹੈ (ਭਾਵ ਪੂਰਬਲੇ ਭਾਗ ਜਾਗਦੇ ਹਨ)। (ਜਿਸ ਨੂੰ ਗੁਰੂ ਮਿਲ ਜਾਂਦਾ ਹੈ ਉਸ ਦੇ) ਅੰਦਰੋਂ ਦੁਖ ਤੇ ਭਟਕਣਾ (ਰੂਪੀ ਰੋਗ) ਕੱਟਿਆ ਜਾਂਦਾ ਹੈ (ਅਤੇ) ਸੱਚਾ ਸੁਖ ਪ੍ਰਾਪਤ ਹੋ ਜਾਂਦਾ

ਹੈ। (ਇਸ ਤਰ੍ਹਾਂ) ਜੇ ਕੋਈ (ਜੀਵ) ਗੁਰੂ ਦੇ ਭਾਣੇ (ਵਿੱਚ ਮਰਜ਼ੀ) ਅਨੁਸਾਰ (ਚਲਦਾ ਭਾਵ) ਜੀਵਨ ਗੁਜ਼ਾਰਦਾ ਹੈ, ਉਹ (ਕਿਸੇ ਪ੍ਰਕਾਰ ਦਾ) ਦੁਖ ਨਹੀਂ ਪਾਉਂਦਾ।੩।

(ਤੱਤ ਵਿਚਾਰ ਇਹ ਹੈ ਕਿ) ਗੁਰੂ ਦੇ ਭਾਣੇ ਵਿਚ ਅੰਮ੍ਰਿਤ (ਨਾਮ) ਵਸਦਾ ਹੈ (ਪਰ ਇਹ ਅੰਮ੍ਰਿਤ) ਸਹਜੇ (ਭਾਵ ਗੁਰੂ ਦੇ ਗਿਆਨ ਦੁਆਰਾ) ਕੋਈ (ਵਿਰਲਾ ਮਨੁੱਖ ਹੀ) ਪ੍ਰਾਪਤ ਕਰਦਾ ਹੈ। ਜਿਨ੍ਹਾਂ ਨੂੰ ਇਹ ਅੰਮ੍ਰਿਤ ਪ੍ਰਾਪਤ ਹੋਇਆ ਹੈ ਉਨ੍ਹਾਂ ਨੇ ਆਪਣੇ ਅੰਦਰੋਂ ਮੈ-ਮੇਰੀ ਦੂਰ ਕਰ ਕੇ ਅੰਮ੍ਰਿਤ ਪੀਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ (ਪ੍ਰਭੂ ਦਾ) ਨਾਮ ਸਿਮਰਨਾ ਚਾਹੀਦਾ ਹੈ (ਤਾਂ ਹੀ) ਸਦਾ ਥਿਰ ਰਹਿਣ ਵਾਲੇ ਪ੍ਰਭੂ ਨਾਲ ਮਿਲਾਪ ਹੁੰਦਾ ਹੈ॥੪॥੧੩॥੪੬॥

## ਅਰਥ ਭੇਦ ਅਤੇ ਨਿਰਣੈ

**ਪੂਰੈ ਭਾਗਿ ਸਤਿਗੁਰੁ ਮਿਲੈ, ਜਾ ਭਾਗੈ ਕਾ ਉਦਉ ਹੋਇ॥**

ਕਈ ਵੀਰ ਅਣਭੋਲ ਹੀ ਇਸ ਪੰਕਤੀ ਵਿਚ ਆਏ ਪਾਠ 'ਭਾਗੈ ਕਾ ਉਦਉ ਹੋਇ' ਨੂੰ 'ਭਾਗੈ ਕਾਉ ਦਉ ਹੋਇ' ਪਦਛੇਦ ਕਰ ਕੇ ਪੜ੍ਹ ਜਾਂਦੇ ਹਨ। ਉਹ ਇਸ ਦਾ ਅਰਥ ਇਉਂ ਕਰਦੇ ਹਨ ਜਿਵੇਂ ਭੱਜਣ ਵਾਲੇ ਦਾ ਦਾਉ ਹੁੰਦਾ ਹੈ, ਇਸ ਤਰ੍ਹਾਂ ਪੂਰਬਲੇ ਭਾਗਾਂ ਨਾਲ ਸਤਿਗੁਰੂ ਦੇ ਮਿਲਣ ਦਾ ਦਾਉ ਲਗ ਜਾਂਦਾ ਹੈ।

**ਨਿਰਣੈ**—ਏਦਾਂ ਦੇ ਮਨ-ਘੜਤ ਅਰਥਾਂ ਨੂੰ ਅਪਨਾਉਣ ਤੋਂ ਸਦਾ ਹੀ ਸੰਕੋਚ ਕਰਨਾ ਚਾਹੀਦਾ ਹੈ। 'ਉਦੇ' ਅਤੇ 'ਅਸਤ' ਦੋ ਪਦ ਹੁੰਦੇ ਹਨ ਜਿਨ੍ਹਾਂ ਤੋਂ ਭਾਵ ਸੂਰਜ ਦਾ ਚੜ੍ਹਨਾ ਅਤੇ ਡੁੱਬਣਾ ਹੁੰਦਾ ਹੈ। ਸੋ ਇਥੇ 'ਉਦਉ' ਦਾ ਭਾਵ 'ਪ੍ਰਕਾਸ਼' ਪ੍ਰਗਟ ਹੋਣਾ ਹੈ। ਸਮੱਗਰ ਗੁਰਬਾਣੀ ਵਿਚ 'ਉਦਉ' ਪਦ ਕੇਵਲ ਉਕਤ ਸ਼ਬਦ ਵਿਚ ਵਰਤਿਆ ਗਿਆ ਹੈ, ਬਾਕੀ ਥਾਵਾਂ ਤੇ ਇਸ ਭਾਵ ਨੂੰ ਦਰਸਾਉਣ ਲਈ 'ਉਦੇ', 'ਉਦੋਤ' ਪਦ ਵਰਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਮਨਮੁਖਾਂ ਦੇ ਕੰਮਾਂ ਨੂੰ ਦੋਹਾਗਣ ਇਸਤਰੀ ਦੇ ਕੰਮਾਂ ਨਾਲ ਤੁਲਨਾ ਦਿੱਤੀ ਹੈ ਜਿਵੇਂ ਛੁੱਟੜ ਇਸਤਰੀ ਹਾਰ-ਸ਼ਿੰਗਾਰ ਕਰਕੇ ਘਰ ਘਰ ਫਿਰਦੀ ਭਟਕਦੀ ਰਹਿੰਦੀ ਹੈ ਉਸ ਨੂੰ 'ਦੁਹਚਾਰਣ' ਤੇ 'ਬਦਨਾਉ' ਆਖਿਆ ਜਾਂਦਾ ਹੈ ਕਿਉਂਕਿ ਉਸ ਨੂੰ ਪਤੀ ਦਾ ਮਿਲਾਪ ਨਸੀਬ ਨਹੀਂ ਹੁੰਦਾ, ਇਸੇ ਤਰ੍ਹਾਂ, ਗੁਰੂ ਤੋਂ ਬੇਮੁਖ ਹੋਏ ਆਪਹੁਦਰੇ ਮਨੁੱਖ ਜਿਹੜੇ ਪਾਠ-ਪੂਜਾ ਤੇ ਹੋਰ ਕੰਮ ਕਰਦੇ ਹਨ, ਉਹਨਾਂ ਦੇ ਅਜਿਹੇ ਕਰਮ ਸਭ ਵਿਅਰਥ ਜਾਂਦੇ ਹਨ ਕਿਉਂਕਿ ਬਾਹਰਮੁਖੀ ਕਰਮਾਂ ਦੁਆਰਾ ਪਤੀ-ਪਰਮਾਤਮਾ ਦਾ ਮਿਲਾਪ ਪ੍ਰਾਪਤ ਨਹੀਂ ਹੋ ਸਕਦਾ।

ਇਸੇ ਤਰ੍ਹਾਂ ਗੁਰਮੁਖਾਂ ਦੇ ਜੀਵਨ ਦਾ ਸੋਹਾਗਣ ਇਸਤ੍ਰੀਆਂ ਨਾਲ ਮੇਲ ਕਰਕੇ ਉਨ੍ਹਾਂ ਦੀ ਵਡਿਆਈ ਨੂੰ ਪ੍ਰਗਟ ਕੀਤਾ ਹੈ। ਉਨ੍ਹਾਂ ਗੁਰਮੁਖ ਆਤਮਾਵਾਂ ਦਾ ਮਿੱਠਾ ਸੁਭਾਉ, ਨਿੰਮ੍ਰਤਾ ਭਾਵ ਅਤੇ ਹੋਰ ਸ਼ੁਭ ਗੁਣ, ਉਨ੍ਹਾਂ ਦੀ ਸ਼ੋਭਾ ਨੂੰ ਉਜਾਗਰ ਕਰਨ ਵਿਚ ਸਹਾਇਕ ਹੁੰਦੇ ਹਨ। ਅਜਿਹੇ ਗੁਰਮੁਖਿ ਜੀਊੜੇ ਸਦਾ ਸਾਂਈਂ ਦੇ ਭਾਣੇ ਨੂੰ ਸਮਝਦੇ ਅਤੇ ਭਾਣੇ ਵਿਚ ਹੀ ਰਹਿੰਦੇ ਹੋਏ ਹਰ ਸਮੇਂ ਅੰਮ੍ਰਿਤ ਨਾਮ ਛਕਦੇ ਹਨ। ਉਹ ਆਪਣੇ ਪਰਮੇਸਰ ਪਤੀ ਨਾਲ ਸਦਾ ਪ੍ਰੇਮ ਪਾਈ ਰਖਦੇ ਹਨ। ਸੋ, ਮੁਖ ਉਪਦੇਸ਼ ਇਹੀ ਹੈ ਕਿ ਇਕਾਗਰ ਮਨ ਹੋ ਕੇ ਗੁਰਸਿਖਾਂ ਸੰਤਾਂ ਭਗਤਾਂ ਦੀ ਸੰਗਤ ਵਿਚ ਬੈਠ ਕੇ ਜਪਿਆ ਨਾਮ ਫਲੀ-ਭੂਤ ਹੁੰਦਾ ਹੈ। ਜੇ ਕੋਈ ਸਿੱਖ, ਸਾਧ ਸੰਗਤ ਤੋਂ ਬਾਹਰ ਰਹਿ ਕੇ ਕਰਣੀ ਕਰਦਾ ਹੈ, ਉਹ ਗੁਰਮਤ ਸਿਧਾਂਤਾਂ ਦੇ ਉਲਟ ਚਲਦਾ ਹੈ। ਜਿਹੜਾ ਸਿੱਖ ਆਪਣਾ ਕੁਝ ਨਹੀਂ ਸਮਝਦਾ, ਸਭ ਕੁਝ ਸਾਂਈਂ ਦਾ ਹੀ ਸਮਝ ਕੇ ਉਸੇ ਨੂੰ ਹੀ ਸਮਰਪਣ ਕਰਕੇ ਪ੍ਰਸੰਨ ਹੁੰਦਾ ਹੈ, ਉਸ ਦਾ ਸਦੀਵੀ ਮੇਲ ਬਣਿਆ ਰਹਿੰਦਾ ਹੈ।

**ਸਿਰੀਰਾਗੁ ਮਹਲਾ ੩॥ ਜਾ ਪਿਰੁ ਜਾਣੈ ਆਪਣਾ, ਤਨੁ ਮਨੁ ਅਗੈ ਧਰੇਇ॥ ਸੋਹਾਗਣੀ ਕਰਮ ਕਮਾਵਦੀਆ, ਸੇਈ ਕਰਮ ਕਰੇਇ॥ ਸਹਜੇ ਸਾਚਿ ਮਿਲਾਵੜਾ, ਸਾਚੁ ਵਡਾਈ ਦੇਇ॥੧॥ ਭਾਈ ਰੇ ! ਗੁਰ ਬਿਨੁ ਭਗਤਿ ਨ ਹੋਇ॥ ਬਿਨੁ ਗੁਰ ਭਗਤਿ ਨ ਪਾਈਐ, ਜੇ ਲੋਚੈ ਸਭੁ ਕੋਇ॥੧॥ ਰਹਾਉ॥ ਲਖ ਚਉਰਾਸੀਹ ਫੇਰੁ ਪਇਆ, ਕਾਮਣਿ ਦੂਜੈ ਭਾਇ॥ ਬਿਨੁ ਗੁਰ, ਨੀਦ ਨ ਆਵਈ, ਦੁਖੀ ਰੈਣਿ ਵਿਹਾਇ॥ ਬਿਨੁ ਸਬਦੈ ਪਿਰੁ ਨ ਪਾਈਐ, ਬਿਰਥਾ ਜਨਮੁ ਗਵਾਇ॥੨॥ ਹਉ ਹਉ ਕਰਤੀ ਜਗੁ ਫਿਰੀ, ਨਾ ਧਨੁ ਸੰਪੈ ਨਾਲਿ॥ ਅੰਧੀ, ਨਾਮੁ ਨ ਚੇਤਈ, ਸਭ ਬਾਧੀ ਜਮਕਾਲਿ॥ ਸਤਿਗੁਰਿ ਮਿਲਿਐ ਧਨੁ ਪਾਇਆ, ਹਰਿਨਾਮਾ ਰਿਦੈ ਸਮਾਲਿ॥੩॥ ਨਾਮਿ ਰਤੇ ਸੇ ਨਿਰਮਲੇ, ਗੁਰ ਕੈ ਸਹਜਿ ਸੁਭਾਇ॥ ਮਨੁ ਤਨੁ ਰਾਤਾ ਰੰਗ ਸਿਉ, ਰਸਨਾ ਰਸਨ ਰਸਾਇ॥ ਨਾਨਕ, ਰੰਗੁ ਨ ਉਤਰੈ, ਜੋ ਹਰਿ ਧੁਰਿ ਛੋਡਿਆ ਲਾਇ॥੪॥੧੪॥੪੭॥**

## ਉਚਾਰਨ ਸੇਧ

**ਬਿੰਦੀ ਸਹਿਤ**—ਸੋਹਾਗਣੀਂ, ਕਮਾਵਦੀਆਂ, ਨੀਂਦ, ਜਾਂ, ਹਉਂ ਹਉਂ।

**ਬਿੰਦੀ ਰਹਿਤ**—ਜਾ, (ਕ੍ਰਿਆ ਵਿਸ਼ੇਸ਼ਣ) ਫਿਰੀ।

**ਫੁਟਕਲ**—ੳ) 'ਬਿਨੁ ਗੁਰ ਭਗਤਿ ਨ ਪਾਈਐ' ਪੰਕਤੀ ਵਿਚ 'ਬਿਨੁ ਗੁਰ' ਮਗਰੋਂ ਬਿਸਰਾਮ ਦੇਣਾ ਜ਼ਰੂਰੀ ਹੈ।

ਅ) 'ਸਮਾਲਿ' ਦਾ ਉਚਾਰਨ 'ਸਮ੍ਹਾਲਿ' ਕਰਨਾ ਹੈ।

ੲ) 'ਰਸਨਾ ਰਸਨ ਰਸਾਇ' ਨੂੰ 'ਰਸਨਾ ਰਸ ਨ ਰਸਾਇ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ**—ਧਰੇਇ-ਧਰਦੀ, ਭੇਟਾ ਕਰ ਦਿੰਦੀ ਹੈ। ਫੇਰੁ-ਗੇੜਾ, ਚੱਕਰ। ਧਨੁ ਸੰਪੈ-ਮਾਲ ਪਦਾਰਥ ਆਦਿ। ਅੰਧੀ-(ਮਾਇਆ ਮੋਹ ਵਿਚ) ਅੰਨ੍ਹੀ ਹੋਈ (ਲੁਕਾਈ)। ਜਮਕਾਲਿ-ਜਮ ਕਾਲ ਨੇ। ਸਮਾਲਿ-ਸਿਮਰ ਕੇ। ਰਸਨ-ਰੱਸ ਅੰਦਰ। ਰਸਾਇ-ਰਸ ਜਾਂਦੀ ਹੈ, ਘੁਲ-ਮਿਲ ਜਾਂਦੀ ਹੈ। ਸਹਜਿ-ਗਿਆਨ ਦੁਆਰਾ। ਸੁਭਾਇ-ਸੁਭਾਵਕ ਹੀ।

**ਅਰਥ**—ਜਿਹੜੀ (ਜੀਵ-ਇਸਤ੍ਰੀ) ਪਰਮੇਸ਼ਰ ਨੂੰ ਆਪਣਾ ਪਤੀ ਸਮਝਦੀ ਹੈ (ਉਹ ਆਪਣਾ) ਤਨ ਮਨ (ਸਭ ਕੁਝ ਪਤੀ) ਅਗੇ ਧਰ ਦੇਂਦੀ ਹੈ (ਭਾਵ ਭੇਟਾ ਕਰ ਦਿੰਦੀ ਹੈ)। (ਜਿਹੜਾ) ਕੰਮ ਸੋਹਾਗਣ ਇਸਤ੍ਰੀਆਂ ਕਰਦੀਆਂ ਹਨ (ਉਹ ਜੀਵ ਰੂਪ ਇਸਤ੍ਰੀ) ਓਹੀ ਕੰਮ ਕਰਦੀ ਹੈ। (ਇਸ ਤਰ੍ਹਾਂ ਉਸਦਾ) ਸੁਤੇ ਸਿਧ ਹੀ ਸੱਚੇ ਪ੍ਰਭੂ ਨਾਲ ਮੇਲ ਹੋ ਜਾਦਾ ਹੈ (ਅਤੇ ਪ੍ਰਭੂ ਉਸਨੂੰ) ਸੱਚ ਰੂਪ ਵਡਿਆਈ ਬਖਸ਼ ਦਿੰਦਾ ਹੈ।੧।

ਹੇ ਭਾਈ ! ਗੁਰੂ ਤੋਂ ਬਿਨਾਂ (ਪ੍ਰਭੂ ਦੀ ਪ੍ਰੇਮਾ ਭਗਤੀ) ਨਹੀਂ ਹੋ ਸਕਦੀ। (ਫਿਰ ਪ੍ਰੋੜ੍ਹਤਾ ਕਰਦੇ ਹਨ ਕਿ) ਜੇ ਸਭ ਕੋਈ (ਭਾਵ ਸਾਰੀ ਲੁਕਾਈ ਹੀ ਭਗਤੀ ਨੂੰ) ਲੋਚਦੀ ਰਹੇ (ਪਰ) ਬਿਨਾਂ ਗੁਰੂ ਤੋਂ ਭਗਤੀ ਪ੍ਰਾਪਤ ਨਹੀਂ ਕੀਤੀ ਜਾ ਸਕਦੀ।੧।ਰਹਾਉ।

(ਸੱਚੇ ਪ੍ਰਭੂ ਪਤੀ ਨੂੰ ਛੱਡ ਕੇ) ਦੂਜੇ ਭਾਵ (ਮਾਇਕੀ ਪਦਾਰਥਾਂ) ਦੇ ਪਿਆਰ ਵਿਚ (ਲੱਗਣ ਕਾਰਨ ਹੀ ਜੀਵ ਰੂਪ ਇਸਤ੍ਰੀ ਨੂੰ) ਚੁਰਾਸੀ ਲੱਖ ਜੂਨਾਂ ਦਾ ਚੱਕਰ (ਕੱਟਣਾਂ) ਪੈ ਰਿਹਾ ਹੈ। ਗੁਰੂ ਤੋਂ

ਬਿਨਾਂ (ਆਤਮਿਕ ਸ਼ਾਂਤੀ ਵਾਲੀ) ਨੀਂਦ (ਇਸ ਨੂੰ) ਨਹੀਂ ਆਉਂਦੀ (ਜਿਸ ਕਰਕੇ ਇਸ ਦੀ ਉਮਰ ਰੂਪੀ) ਰਾਤ ਦੁਖ ਵਿਚ ਹੀ ਗੁਜ਼ਰ ਜਾਂਦੀ ਹੈ (ਕਿਉਂਕਿ ਮਾਲਕ ਦੀ ਪਿਆਰੀ ਯਾਦ ਤੋਂ ਬਿਨਾਂ ਸਭ ਕੁਝ ਦੁਖ ਰੂਪ ਹੀ ਹੁੰਦਾ ਹੈ)। (ਗੁਰੂ ਦੇ) ਉਪਦੇਸ਼ ਤੋਂ ਬਿਨਾਂ (ਦੂਜੇ ਪਿਆਰ ਵਿਚ ਲੱਗਣ ਕਾਰਨ) ਪਤੀ-ਪਰਮਾਤਮਾ ਨਹੀਂ ਪਾਇਆ ਜਾ ਸਕਦਾ (ਜਿਸ ਕਰਕੇ ਜੀਵ ਰੂਪ ਇਸਤ੍ਰੀ ਆਪਣਾ) ਜਨਮ ਵਿਅਰਥ ਗੁਆ ਲੈਂਦੀ ਹੈ।੨।

(ਮੈਂ ਸਾਰਾ) ਸੰਸਾਰ ਫਿਰੀ (ਭਾਵ ਫਿਰ ਕੇ ਦੇਖਿਆ ਹੈ ਕਿ ਸਾਰੀ ਲੁਕਾਈ) ਮੈਂ ਮੈਂ ਕਰ ਰਹੀ ਹੈ (ਭਾਵ ਹੰਕਾਰ ਵਿਚ ਫਸੀ ਹੋਈ ਹੈ ਪਰ ਜਿਸ ਧਨ-ਪਦਾਰਥ ਪਿਛੇ ਇਹ ਮੈਂ ਮੈਂ ਕਰਦੀ ਹੈ ਉਹ) ਮਾਲ ਪਦਾਰਥ (ਕਿਸੇ) ਨਾਲ ਵੀ (ਪਰਲੋਕ ਵਿਚ) ਨਹੀਂ ਜਾਂਦਾ। ਅਗਿਆਨਤਾ ਵਿਚ ਫਸੀ ਹੋਈ (ਦੁਨੀਆਂ) ਪ੍ਰਭੂ ਦੇ ਨਾਮ ਨੂੰ ਯਾਦ ਨਹੀਂ ਕਰਦੀ (ਇਸ ਕਰਕੇ) ਜਮਕਾਲ ਨੇ ਸਾਰੀ (ਸ੍ਰਿਸ਼ਟੀ ਆਪਣੇ ਸੰਗਲਾਂ ਨਾਲ) ਬੱਧੀ ਹੋਈ ਹੈ। (ਯਥਾਰਥ ਗੱਲ ਇਹ ਹੈ ਕਿ) ਸੱਚਾ ਗੁਰੂ ਮਿਲਣ ਨਾਲ, ਹਰਿਨਾਮ ਹਿਰਦੇ ਵਿਚ ਵਸਾਉਣ ਨਾਲ (ਹੀ ਸੱਚਾ) ਧਨ ਪ੍ਰਾਪਤ ਕੀਤਾ ਜਾਂਦਾ ਹੈ।੩।

(ਫਿਰ ਜਿਹੜੇ ਮਨੁੱਖ ਈਸ਼ਵਰ ਦੇ) ਨਾਮ ਵਿਚ ਲੀਨ (ਹੋਏ ਹਨ) ਉਹ ਪਵਿੱਤਰ (ਹੋ ਗਏ, ਉਹ ਕਿਵੇਂ ਪਵਿੱਤ੍ਰ ਹੋ ਗਏ?) ਗੁਰੂ ਦੇ ਗਿਆਨ ਦੁਆਰਾ ਸੁਭਾਵਿਕ ਹੀ (ਨਿਰਮਲ ਹੋ ਗਏ ਭਾਵ ਉਨ੍ਹਾਂ ਨੂੰ ਕੋਈ ਹਠ ਯੋਗ, ਤਪ, ਆਦਿ ਸਾਧਨ ਕਰਨ ਦੀ ਲੋੜ ਨਹੀਂ ਪਈ)। (ਪ੍ਰਭੂ ਦੀ ਲਗਾਤਾਰ ਪਿਆਰੀ ਯਾਦ ਨਾਲ ਉਨ੍ਹਾਂ ਦਾ) ਮਨ ਅਤੇ ਤਨ ਵੀ (ਨਾਮ) ਰੰਗ ਵਿਚ ਰੰਗੀਜ ਗਿਆ (ਅਤੇ) ਜੀਭ (ਨਾਮ ਰੰਗ ਦੇ ਅਨੰਦਮਈ ਰੱਸ ਵਿਚ ਰੱਸ (ਗੜੂੰਦ ਹੋ) ਗਈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਮਨੁੱਖਾਂ ਨੂੰ) ਜਿਹੜਾ (ਨਾਮ ਰੂਪੀ ਗੂੜ੍ਹਾ ਰੰਗ) ਪ੍ਰਭੂ ਨੇ ਧੁਰ ਦੁਰਗਾਹੋਂ ਲਾ ਦਿੱਤਾ ਹੈ (ਉਹ ਸਦੀਵੀ) ਰੰਗ (ਕਦੇ ਵੀ) ਨਹੀਂ ਉਤਰ ਸਕਦਾ।੪।੧੪।੪੭।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦਾ ਸਾਰਾ ਕਾਰ-ਵਿਹਾਰ ਕਿਸੇ ਇਕ ਦੂਜੇ ਸਿਆਣੇ ਬੰਦੇ ਕੋਲੋਂ ਸਿਖਿਆ ਜਾ ਸਕਦਾ ਹੈ ਪਰ ਪ੍ਰਭੂ ਭਗਤੀ ਕਿਸੇ ਸੰਸਾਰੀ ਮਨੁੱਖ ਦੇ ਦੱਸਣ ਨਾਲ ਹਿਰਦੇ ਵਿਚ ਨਹੀਂ ਟਿਕਦੀ। ਭਗਤੀ ਦਾ ਭੰਡਾਰ ਅਕਾਲ ਪੁਰਖ ਜੀ ਨੇ ਸਤਿਗੁਰ ਸੱਚੇ ਪਾਤਸ਼ਾਹ ਨੂੰ ਬਖਸ਼ਿਆ ਹੈ ਜਿਵੇਂ ਕਿ ਫੁਰਮਾਨ ਹੈ—

**ਹਰਿ ਅੰਮ੍ਰਿਤ ਭਗਤਿ ਭੰਡਾਰ ਹੈ, ਗੁਰ ਸਤਿਗੁਰ ਪਾਸੇ ਰਾਮ ਰਾਜੇ॥**
**ਗੁਰ ਸਤਿਗੁਰੁ ਸਚਾ ਸਾਹੁ ਹੈ, ਸਿਖ ਦੇਇ ਹਰਿ ਰਾਸੇ॥** [ਪੰਨਾ ੪੪੯

ਇਸ ਸ਼ਬਦ ਦਾ ਮੁਖ ਸਿਧਾਂਤ ਇਹੋ ਹੈ ਕਿ ਗੁਰੂ ਤੋਂ ਬਿਨਾਂ ਸਹੀ ਰੂਪ ਵਿਚ ਭਗਤੀ ਨਹੀਂ ਹੋ ਸਕਦੀ ਚਾਹੇ ਕਿੰਨੇ ਹੀ ਕੋਈ ਉਪਰਾਲੇ ਕਿਉਂ ਨ ਕਰੇ। ਪਾਵਨ ਵਾਕ ਹਨ—

**ਇਸੁ ਭਗਤੀ ਨੋ ਸੁਰਿ ਨਰ ਮੁਨਿ ਜਨ ਲੋਚਦੇ,**
**ਵਿਣੁ ਸਤਿਗੁਰ ਪਾਈ ਨ ਜਾਇ ॥** [ਪੰਨਾ ੪੨੫

ਫਿਰ ਭਗਤੀ ਕਰਨ ਦੀ ਜੁਗਤੀ ਬਾਰੇ ਨਿਤ ਘਰੋਗੀ ਵਾਤਾਵਰਨ ਵਿਚ ਵਿਚਰਨ ਵਾਲੀ ਮਿਸਾਲ ਦਿੱਤੀ ਹੈ। ਜਿਵੇਂ ਸੁਹਾਗਣ ਇਸਤ੍ਰੀ ਆਪਣਾ ਤਨ ਮਨ ਭਾਵ ਸਭ ਕੁਝ ਹੀ ਪਤੀ ਦੇ ਅਰਪਣ ਕਰ ਦਿੰਦੀ ਹੈ, ਇਸੇ ਤਰ੍ਹਾਂ, ਸਿੱਖੀ ਮੰਡਲ ਵਿਚ ਪ੍ਰਵੇਸ਼ ਕਰਨ ਵਾਲਾ ਜਗਿਆਸੂ ਜੇ ਗੁਰੂ ਨਾਲ ਮਿਲਾਪ ਕਰੇ ਤਾਂ ਸੁਤੇ ਸਿਧ ਹੀ ਨਾਮ ਰੰਗ ਨਾਲ ਆਪਣਾ ਹਿਰਦਾ ਨਿਹਾਲ ਕਰ ਸਕਦਾ ਹੈ। ਪਿਤਾ ਗੁਰੂ ਅਮਰਦਾਸ ਜੀ ਨੇ ਇਸ ਸੰਬੰਧ ਵਿਚ ਅਤੀ ਸੁੰਦਰ ਪਰਮਾਣ ਦਿੱਤਾ ਹੈ—

**ਜਿਉ ਪੁਰਖੈ ਘਰਿ ਭਗਤੀ ਨਾਰਿ ਹੈ, ਅਤਿ ਲੋਚੈ ਭਗਤੀ ਭਾਇ॥**
**ਬਹੁ ਰਸ ਸਾਲਣੇ ਸਵਾਰਦੀ, ਖਟ ਰਸ ਮੀਠੇ ਪਾਇ॥**
**ਤਿਉ ਬਾਣੀ ਭਗਤ ਸਲਾਹਦੇ, ਹਰਿਨਾਮੈ ਚਿਤੁ ਲਾਇ॥** [ਪੰਨਾ ੧੪੧੩

ਸੋ, ਇਸ ਤਰ੍ਹਾਂ ਸੋਹਾਗਣੀਆਂ ਵਾਲੇ ਕੰਮ ਕਰਕੇ ਹੀ ਪਤੀ-ਪਰਮਾਤਮਾ ਨਾਲ ਪ੍ਰੀਤ ਤੇ ਪ੍ਰਤੀਤ

ਵਧਦੀ ਹੈ। ਫਿਰ ਸੁਭਾਵਕ ਹੀ ਮੇਲ ਹੋ ਜਾਂਦਾ ਹੈ। ਇਸ ਤਰ੍ਹਾਂ ਗੁਰਮਤਿ ਦਾ ਇਕ ਸਿਧਾਂਤ ਇਹ ਵੀ ਹੈ ਕਿ ਬਿਨਾਂ ਭਗਤੀ ਤੋਂ ਸਤਿਗੁਰੂ ਅਤੇ ਬਿਨਾਂ ਭਾਗਾਂ ਤੋਂ ਭਗਤੀ ਨਸੀਬ ਨਹੀਂ ਹੁੰਦੀ—

**ਬਿਨੁ ਭਗਤੀ ਨਹੀ ਸਤਿਗੁਰੁ ਪਾਈਐ, ਬਿਨੁ ਭਾਗਾ ਨਹੀ ਭਗਤਿ ਹਰੀ॥**
**ਬਿਨੁ ਭਾਗਾ ਸਤਸੰਗੁ ਨ ਪਾਈਐ, ਕਰਮਿ ਮਿਲੈ ਹਰਿਨਾਮੁ ਹਰੀ॥** [ਪੰਨਾ ੧੧੭੨

**ਸਿਰੀਰਾਗੁ ਮਹਲਾ ੩॥ ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ, ਬਿਨੁ ਗੁਰ, ਭਗਤਿ ਨ ਹੋਈ॥ ਆਪੈ ਆਪੁ ਮਿਲਾਏ ਬੂਝੈ, ਤਾ ਨਿਰਮਲੁ ਹੋਵੈ ਸੋਈ॥ ਹਰਿ ਜੀਉ ਸਾਚਾ, ਸਾਚੀ ਬਾਣੀ, ਸਬਦਿ ਮਿਲਾਵਾ ਹੋਈ॥੧॥ ਭਾਈ ਰੇ ! ਭਗਤਿਹੀਣੁ ਕਾਹੇ ਜਗਿ ਆਇਆ॥ ਪੂਰੇ ਗੁਰ ਕੀ ਸੇਵ ਨ ਕੀਨੀ, ਬਿਰਥਾ ਜਨਮੁ ਗਵਾਇਆ ॥੧॥ਰਹਾਉ॥ ਆਪੇ ਜਗਜੀਵਨੁ ਸੁਖਦਾਤਾ, ਆਪੇ ਬਖਸਿ ਮਿਲਾਇ॥ ਜੀਅ ਜੰਤ ਏ ਕਿਆ ਵੇਚਾਰੇ, ਕਿਆ ਕੋ ਆਖਿ ਸੁਣਾਏ॥ ਗੁਰਮੁਖਿ ਆਪੇ ਦੇਇ ਵਡਾਈ, ਆਪੇ ਸੇਵ ਕਰਾਏ॥੨॥ ਦੇਖਿ ਕੁਟੰਬੁ ਮੋਹਿ ਲੋਭਾਣਾ, ਚਲਦਿਆ ਨਾਲਿ ਨ ਜਾਈ॥ ਸਤਗੁਰੁ ਸੇਵ ਗੁਣਨਿਧਾਨੁ ਪਾਇਆ, ਤਿਸਦੀ ਕੀਮ ਨ ਪਾਈ॥ ਹਰਿਪ੍ਰਭੁ ਸਖਾ ਮੀਤ ਪ੍ਰਭੁ ਮੇਰਾ, ਅੰਤੇ ਹੋਇ ਸਖਾਈ॥੩॥ ਆਪਣੈ ਮਨਿ ਚਿਤਿ ਕਹੈ ਕਹਾਏ, ਬਿਨੁ ਗੁਰ, ਆਪੁ ਨ ਜਾਈ॥ ਹਰਿ ਜੀਉ ਦਾਤਾ ਭਗਤਿਵਛਲੁ ਹੈ, ਕਰਿ ਕਿਰਪਾ ਮੰਨਿ ਵਸਾਈ॥ ਨਾਨਕ, ਸੋਭਾ ਸੁਰਤਿ ਦੇਇ ਪ੍ਰਭੁ, ਆਪੇ ਗੁਰਮੁਖਿ ਦੇ ਵਡਿਆਈ॥੪॥੧੫॥੪੮॥**

## ਉਚਾਰਨ ਸੇਧ

**ਬਿੰਦੀ ਸਹਿਤ**—ਤਾਂ ਚਲਦਿਆਂ।

**ਪਦ ਅਰਥ**— ਆਪੈ ਆਪੁ-ਸਤਿਗੁਰੂ ਆਪਣੇ ਨਾਲ ਸਿਖ ਦੇ ਆਪੇ ਨੂੰ ਮਿਲਾਵੇ। ਭਗਤਿਹੀਣ-ਭਗਤੀ ਤੋਂ ਸੱਖਣਾ, ਕੋਰਾ। ਬਿਰਥਾ—ਫਜ਼ੂਲ। ਕੀਮ-ਕੀਮਤ। ਆਪੁ-ਅਪਣੱਤ, ਹਉਮੈ। ਗੁਰਮੁਖਿ-ਗੁਰੂ ਦੁਆਰਾ। ਆਪੇ-ਦੇਹਲੀ ਦੀਪਕ।

**ਅਰਥ**—(ਪਿਛਲੇ ਸ਼ਬਦ ਵਾਂਗ ਇਸ ਸ਼ਬਦ ਰਾਹੀਂ ਵੀ ਸਤਿਗੁਰੂ ਜੀ ਪ੍ਰੋੜ੍ਹਤਾ ਕਰਦੇ ਹਨ ਜੇ) ਗੁਰੂ ਕ੍ਰਿਪਾ ਕਰੇ (ਤਾਂ) ਭਗਤੀ ਹੋ ਸਕਦੀ ਹੈ, ਬਿਨਾਂ ਗੁਰੂ ਤੋਂ ਭਗਤੀ ਨਹੀਂ ਹੋ ਸਕਦੀ। (ਫਿਰ ਜੇ ਗੁਰੂ) ਆਪਣੇ ਨਾਲ (ਜਗਿਆਸੂ ਦੇ) ਆਪੇ ਨੂੰ ਮਿਲਾ ਲਵੇ ਤਾਂ ਉਹ ਪਵਿੱਤ੍ਰ (ਹਿਰਦੇ ਵਾਲਾ ਹੋ ਜਾਂਦਾ ਹੈ)। ਪ੍ਰਭੂ ਜੀ ਸੱਚਾ (ਸਦਾ ਥਿਰ ਰਹਿਣ ਵਾਲਾ) ਹੈ, (ਉਸ ਦੀ ਸਿਫਤਿ ਸਲਾਹ ਵਾਲੀ) ਬਾਣੀ ਵੀ ਸਦੀਵ ਕਾਲ ਸੱਚੀ ਹੈ, (ਸੋ ਗੁਰੂ ਦੇ) ਸ਼ਬਦ (ਉਪਦੇਸ਼) ਦੁਆਰਾ ਹੀ (ਉਸ ਸੱਚੇ ਪ੍ਰਭੂ ਦਾ) ਮੇਲ-ਮਿਲਾਪ ਹੋ ਸਕਦਾ ਹੈ।੧।

ਹੇ ਭਾਈ ! (ਪ੍ਰਭੂ ਦੀ) ਭਗਤੀ ਤੋਂ ਸਖਣਾ (ਮਨੁੱਖ) ਸੰਸਾਰ ਉਤੇ ਕਿਸ ਲਈ ਆਇਆ ਹੈ? (ਭਾਵ ਏਦਾਂ ਉਸ ਦਾ ਦੁਨੀਆ ਵਿਚ ਆਉਣਾ ਲਾਭਦਾਇਕ ਨਹੀਂ)। (ਜਿਸ ਮਨੁੱਖ ਨੇ ਸੰਸਾਰ ਵਿੱਚ ਆ ਕੇ) ਪੂਰੇ ਗੁਰੂ ਦੀ ਸੇਵਾ ਨਹੀਂ ਕੀਤੀ (ਗੁਰੂ ਦੇ ਉਪਦੇਸ਼ ਤੇ ਅਮਲ ਨਹੀਂ ਕੀਤਾ, ਜਾਣੋ ਉਸ ਨੇ ਆਪਣਾ ਮਨੁੱਖਾ) ਜਨਮ ਵਿਅਰਥ ਹੀ ਗੁਆ ਲਿਆ।੧।ਰਹਾਉ।

(ਪਰਮਾਤਮਾ) ਆਪ ਹੀ ਜਗਤ ਨੂੰ ਜੀਅ-ਦਾਨ ਦੇਣ ਵਾਲਾ (ਤੇ) ਆਪ ਹੀ (ਜੀਆਂ ਨੂੰ) ਸੁਖ ਦੇਣ ਵਾਲਾ ਦਾਤਾ ਹੈ (ਉਹ) ਆਪੇ ਹੀ (ਆਪਣੀ) ਬਖਸ਼ਿਸ਼ ਕਰਕੇ (ਆਪਣੇ ਨਾਲ) ਮਿਲਾ ਲਵੇ (ਤਾਂ ਮਿਲਾ ਲਵੇ, ਵਰਨਾ) ਇਹ ਜੀਅ ਜੰਤ ਵਿਚਾਰੇ ਕੀ (ਕਰ ਸਕਦੇ) ਹਨ (ਭਾਵ ਅਸਮਰਥ ਹਨ ਇਸ ਬਾਰੇ), ਕੀ ਕੋਈ (ਪ੍ਰਭੂ ਨੂੰ) ਆਖ ਕੇ ਸੁਣਾਏ। (ਉਹ ਪ੍ਰਭੂ) ਗੁਰਮੁਖ ਜੀਊੜਿਆਂ ਨੂੰ ਆਪ ਹੀ (ਨਾਮ ਰੂਪ) ਵਡਿਆਈ ਦਿੰਦਾ ਹੈ (ਅਤੇ) ਆਪੇ ਹੀ (ਉਨ੍ਹਾਂ ਤੋਂ) ਸੇਵਾ ਕਰਵਾ ਲੈਂਦਾ ਹੈ।੨।

(ਮਨਮੁਖ ਜੀਵ) ਆਪਣੇ ਪਰਵਾਰ ਨੂੰ ਦੇਖ ਕੇ (ਇਸ ਦੇ ਮੋਹ ਵਿਚ) ਲਿਪਟ ਰਿਹਾ ਹੈ (ਪਰ ਇਸ ਨੂੰ ਇਹ ਸੋਝੀ ਨਹੀਂ ਆਈ ਕਿ ਇਸ ਸੰਸਾਰ ਤੋਂ) ਜਾਣ ਵੇਲੇ (ਭਾਵ ਅੰਤ ਸਮੇਂ ਕਿਸੇ ਨੇ ਵੀ ਸਾਥੀ ਬਣਕੇ ਉਸ ਦੇ) ਨਾਲ ਨਹੀਂ ਜਾਣਾ। (ਜਿਸ ਭਾਗਾਂ ਵਾਲੇ ਜੀਵ ਨੇ) ਸਤਿਗੁਰੂ ਨੂੰ ਸੇਵ (ਸਿਮਰ) ਕੇ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਨੂੰ ਪਾ ਲਿਆ ਹੈ, ਉਸ (ਮਨੁੱਖ) ਦੀ ਕੀਮਤ ਨਹੀਂ ਪਾਈ ਜਾ ਸਕਦੀ। (ਕਿਉਂਕਿ ਉਸ ਮਨੁੱਖ ਨੂੰ ਇਹ ਸੋਝੀ ਹੋ ਜਾਂਦੀ ਹੈ ਕਿ) ਪ੍ਰਭੂ ਮੇਰਾ (ਸਦੀਵ ਕਾਲ) ਸਾਥੀ ਅਤੇ ਮਿੱਤਰ ਹੈ (ਓਹ) ਅੰਤ ਸਮੇਂ (ਵੀ) ਸਹਾਈ ਹੋਵੇਗਾ।੩।

(ਜਿਹੜਾ ਮਨੁੱਖ) ਆਪਣੇ ਮਨ ਵਿਚ, ਚਿਤ ਵਿਚ (ਇਹ) ਕਹਿੰਦਾ ਹੈ (ਅਤੇ ਦੂਜਿਆਂ ਪਾਸੋਂ) ਕਹਾਉਂਦਾ ਹੈ (ਕਿ ਉਸ ਦੀ ਹਉਮੈ ਚੱਲੀ ਗਈ ਹੈ, ਠੀਕ ਨਹੀਂ, ਸਚਾਈ ਇਹ ਹੈ ਕਿ) ਗੁਰੂ ਤੋਂ ਬਿਨਾਂ (ਜੀਵ ਦੇ ਅੰਦਰੋਂ) ਅਪਣੱਤ (ਮੈਂ-ਮੇਰੀ) ਦੂਰ ਨਹੀਂ ਹੁੰਦੀ। (ਪਰ ਮਨੁੱਖ ਦੇ ਵੱਸ ਵਿਚ ਕੁਝ ਨਹੀਂ, ਉਹ) ਪ੍ਰਭੂ ਜੀਉ (ਆਪ ਹੀ) ਦਾਤਾ ਅਤੇ ਭਗਤੀ ਨਾਲ ਪਿਆਰ ਕਰਨ ਵਾਲਾ ਹੈ (ਉਹ ਆਪਣੀ) ਕਿਰਪਾ ਕਰਕੇ (ਆਪ ਹੀ ਜੀਵ ਦੇ) ਮਨ ਵਿਚ (ਭਗਤੀ) ਵਸਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ (ਆਪੇ ਹੀ ਜੀਆਂ ਨੂੰ ਸ਼ਬਦ) ਸੁਰਤਿ (ਦੀ ਸੋਝੀ ਅਤੇ ਨਾਮ ਦੀ) ਸ਼ੋਭਾ ਦਿੰਦਾ ਹੈ (ਅਤੇ) ਆਪੇ ਹੀ ਗੁਰੂ ਦੁਆਰਾ (ਸ਼ਬਦ ਦੀ) ਵਡਿਆਈ ਬਖਸ਼ਦਾ ਹੈ।੪।੧੫।੪੮।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਾਂਗ ਇਸ ਵਿਚ ਵੀ ਭਗਤੀ ਦੀ ਵਿਸ਼ੇਸ਼ਤਾਈ ਨੂੰ ਹੀ ਉਜਾਗਰ ਕੀਤਾ ਗਿਆ ਹੈ। ਭਗਤੀ ਕਰਨ ਦਾ ਸਭ ਤੋਂ ਵੱਡਾ ਸਾਧਨ ਗੁਰੂ ਦੀ ਕਿਰਪਾ ਹੈ। ਗੁਰੂ ਦੇ ਉਪਦੇਸ਼ ਤੋਂ ਬਿਨਾਂ ਭਗਤੀ ਹੋ ਹੀ ਨਹੀਂ ਸਕਦੀ—

**ੳ) ਹੋਰੁ ਕਿਤੈ ਭਗਤਿ ਨ ਹੋਵਈ, ਬਿਨੁ ਸਤਿਗੁਰ ਕੇ ਉਪਦੇਸ॥** [ਪੰਨਾ ੨੨

**ਅ) ਬਿਨੁ ਗੁਰ, ਭਗਤਿ ਨ ਭਾਉ ਹੋਇ॥ ਬਿਨੁ ਗੁਰ, ਸੰਤ ਨ ਸੰਗੁ ਦੇਇ॥** [ਪੰਨਾ ੧੧੭੦

**ੲ) ਗੁਰੁ ਤੁਠਾ ਬਖਸੈ ਭਗਤਿ ਭਾਉ॥**
**ਗੁਰਿ ਤੁਠੈ ਪਾਈਐ, ਹਰਿ ਮਹਲਿ ਠਾਉ ॥** [ਪੰਨਾ ੧੧੭੦

ਭਗਤੀ ਤੋਂ ਸੱਖਣਾ ਮਨੁੱਖ ਸੰਸਾਰ ਵਿਚ ਜਿਹਾ ਆਇਆ ਤੇ ਜਿਹਾ ਨ ਆਇਆ। ਗੁਰੂ ਪਰਾਇਣ ਹੋ ਕੇ ਭਗਤੀ ਕਰਨ ਵਾਲਾ ਸਿੱਖ ਸੱਚਾ ਸੁਖ ਪ੍ਰਾਪਤ ਕਰ ਲੈਂਦਾ ਹੈ, ਅਤੇ ਉਸਦਾ ਮਨੁੱਖਾ ਜਨਮ ਵੀ ਸਫਲ ਹੋ ਜਾਂਦਾ ਹੈ। ਭਗਤੀ ਦੇ ਮਾਰਗੀਆਂ ਨੂੰ ਸਭ ਤੋਂ ਵਿਸ਼ੇਸ਼ ਸੇਧ ਇਹ ਦਿੱਤੀ ਹੈ ਕਿ—

**ਆਪਣੈ ਮਨਿ ਚਿਤਿ ਕਹੈ ਕਹਾਏ, ਬਿਨੁ ਗੁਰ ਆਪੁ ਨ ਜਾਈ॥**

ਭਗਤੀ ਕਹਿਣ ਕਹਾਉਣ ਦਾ ਵਿਸ਼ਾ ਨਹੀਂ, ਪ੍ਰਭੂ ਨਾਲ ਦਿਲੋਂ ਪਿਆਰ ਕਰਨਾ ਹੀ ਭਗਤੀ ਹੈ। ਅਜਿਹੀ ਭਗਤੀ ਹੀ ਲੋਕ-ਪਰਲੋਕ ਵਿਚ ਸਹਾਇਕ ਬਣਦੀ ਹੈ। ਪਰ ਇਹ ਯਾਦ ਰਖੋ ਕਿ ਭਗਤੀ ਰੂਪ ਦਾਤਿ, ਪਰਮੇਸ਼ਰ ਆਪ ਹੀ ਆਪਣੀ ਮਿਹਰ ਕਰਕੇ ਕਾਮਲ ਗੁਰੂ ਰਾਹੀਂ ਜੀਵ ਦੀ ਝੋਲੀ ਵਿਚ ਪਾਉਂਦਾ ਹੈ, ਹੋਰ ਕੋਈ ਉਕਤੀ ਜੁਗਤੀ ਇਸ ਮਾਰਗ ਵਿਚ ਕੰਮ ਨਹੀਂ ਆਉਂਦੀ।

**ਸਿਰੀਰਾਗੁ ਮਹਲਾ ੩॥ ਧਨੁ ਜਨਨੀ ਜਿਨਿ ਜਾਇਆ, ਧੰਨੁ ਪਿਤਾ ਪਰਧਾਨੁ॥ ਸਤੁਗੁਰੁ ਸੇਵਿ ਸੁਖੁ ਪਾਇਆ, ਵਿਚਹੁ ਗਇਆ ਗੁਮਾਨੁ॥**

ਦਰਿ ਸੇਵਨਿ ਸੰਤ ਜਨ ਖੜੇ, ਪਾਇਨਿ ਗੁਣੀ ਨਿਧਾਨੁ ॥੧॥ ਮੇਰੇ ਮਨ ! ਗੁਰਮੁਖਿ ਧਿਆਇ ਹਰਿ ਸੋਇ॥ ਗੁਰ ਕਾ ਸਬਦਿ ਮਨਿ ਵਸੈ, ਮਨੁ ਤਨੁ ਨਿਰਮਲੁ ਹੋਇ ॥੧॥ਰਹਾਉ॥ ਕਰਿ ਕਿਰਪਾ ਘਰਿ ਆਇਆ, ਆਪੇ ਮਿਲਿਆ ਆਇ॥ ਗੁਰਸਬਦੀ ਸਾਲਾਹੀਐ, ਰੰਗੇ ਸਹਜਿ ਸੁਭਾਇ॥ ਸਚੈ ਸਚਿ ਸਮਾਇਆ, ਮਿਲਿ ਰਹੈ ਨ ਵਿਛੁੜਿ ਜਾਇ॥੨॥ ਜੋ ਕਿਛੁ ਕਰਣਾ ਸੁ ਕਰਿ ਰਹਿਆ, ਅਵਰੁ ਨ ਕਰਣਾ ਜਾਇ॥ ਚਿਰੀ ਵਿਛੁੰਨੇ ਮੇਲਿਅਨੁ, ਸਤਗੁਰ ਪੰਨੈ ਪਾਇ॥ ਆਪੇ ਕਾਰ ਕਰਾਇਸੀ, ਅਵਰੁ ਨ ਕਰਣਾ ਜਾਇ॥੩॥ ਮਨੁ ਤਨੁ ਰਤਾ ਰੰਗੁ ਸਿਉ, ਹਉਮੈ ਤਜਿ ਵਿਕਾਰ॥ ਅਹਿਨਿਸਿ ਹਿਰਦੈ ਰਵਿ ਰਹੈ, ਨਿਰਭਉ ਨਾਮੁ ਨਿਰੰਕਾਰ॥ ਨਾਨਕ, ਆਪਿ ਮਿਲਾਇਅਨੁ, ਪੂਰੈ ਸਬਦਿ ਅਪਾਰ ॥੪॥੧੬॥੪੯॥

**ਪਦ ਅਰਥ**—ਧਨੁ-ਧੰਨਤਾ ਯੋਗ। ਜਨਨੀ-ਜਨਮ ਦੇਣ ਵਾਲੀ (ਮਾਤਾ)। ਘਰਿ-ਘਰ (ਹਿਰਦੇ) ਵਿਚ। ਸਚੈ-ਸਚੇ (ਸਦਾ ਥਿਰ ਰਹਿਣ ਵਾਲੇ ਪ੍ਰਭੂ) ਨੇ। ਸਚਿ-ਸਚ ਵਿਚ। ਵਿਛੁੰਨੇ-ਵਿਛੜੇ ਹੋਏ। ਪੰਨੈ ਪਾਇ-ਪੰਨੇ, ਖਾਤੇ ਵਿਚ, ਭਾਵ ਸਬੰਧ ਜੋੜ ਕੇ, ਲੜ ਲਾ ਕੇ।

**ਅਰਥ**—(ਉਹ) ਮਾਤਾ ਧੰਨਤਾ ਯੋਗ ਹੈ ਜਿਸ ਨੇ (ਗੁਰੂ ਨੂੰ) ਜਨਮ ਦਿਤਾ (ਅਤੇ) ਪਿਤਾ (ਵੀ) ਧੰਨਤਾ ਯੋਗ ਪਰਧਾਨ (ਭਾਵ ਸ੍ਰੇਸ਼ਟ ਪੁਰਖ) ਹੈ। (ਅਜਿਹੇ) ਸਤਿਗੁਰੂ ਨੂੰ ਸੇਵ ਕੇ ਜਿਨ੍ਹਾਂ (ਜਗਿਆਸੂਆਂ ਨੇ ਸੱਚਾ) ਸੁਖ ਪ੍ਰਾਪਤ ਕੀਤਾ (ਗੁਰੂ ਦੀ ਸੇਵਾ ਸਦਕਾ ਹੀ ਉਨ੍ਹਾਂ ਦੇ ਹਿਰਦੇ) ਵਿਚੋਂ ਹੰਕਾਰ ਦੂਰ ਹੋ ਗਿਆ ਹੈ। (ਉਹ ਜਗਿਆਸੂ) ਸੰਤ ਜਨ (ਗੁਰੂ ਦੇ) ਦਰ ਉਤੇ ਖੜੇ ਹੋਏ ਸੇਵਾ ਕਰਦੇ ਹਨ (ਅਤੇ ਇਸ ਤਰ੍ਹਾਂ ਗੁਰੂ ਦੀ ਕਿਰਪਾ ਦੇ ਪਾਤਰ ਬਣ ਕੇ) ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਨੂੰ ਪਾ ਲੈਂਦੇ ਹਨ।੧।

ਹੇ ਮੇਰੇ ਮਨ! ਗੁਰੂ ਦੀ ਮਤ ਦੁਆਰਾ ਉਸ ਹਰੀ (ਅਕਾਲ ਪੁਰਖ) ਨੂੰ ਸਿਮਰ। (ਅਤੇ) ਗੁਰੂ ਦਾ ਸ਼ਬਦ (ਉਪਦੇਸ਼ ਜਦੋਂ) ਮਨ ਵਿਚ ਵਸ ਜਾਂਦਾ ਹੈ (ਤਾਂ) ਮਨ ਅਤੇ ਤਨ ਪਵਿੱਤ੍ਰ ਹੋ ਜਾਂਦੇ ਹਨ।੧।ਰਹਾਉ।

(ਗੁਰੂ ਰਾਹੀਂ ਕੀਤੀ ਸੇਵਾ-ਸਿਮਰਨ ਦਾ ਸਦਕਾ ਅਤੇ ਉਸ ਦੀ) ਕਿਰਪਾ ਨਾਲ (ਪ੍ਰਭੂ ਮੇਰੇ) ਹਿਰਦੇ ਵਿਚ ਆਇਆ ਆਪੇ ਹੀ ਆ ਕੇ ਮਿਲ ਪਿਆ। (ਇਸ ਲਈ) ਗੁਰੂ ਦੇ ਉਪਦੇਸ਼ ਰਾਹੀਂ ਹੀ (ਉਸ ਮਾਲਕ ਦੀ) ਸਿਫ਼ਤ-ਸਲਾਹ ਕਰਨੀ ਚਾਹੀਦੀ ਹੈ (ਕਿਉਂਕਿ ਉਹ) ਸਹਜ ਸੁਭਾਵਿਕ ਹੀ (ਜੀਵ ਨੂੰ ਨਾਮ ਦੇ ਰੰਗ ਵਿਚ) ਰੰਗ ਦਿੰਦਾ ਹੈ। (ਇਸ ਤਰ੍ਹਾਂ ਜਿਸ ਨੂੰ) ਸੱਚੇ ਪ੍ਰਭੂ ਨੇ ਆਪਣੇ ਵਿਚ ਲੀਨ ਕਰ ਲਿਆ ਹੈ (ਉਹ ਸਦਾ ਹੀ ਉਸ ਪ੍ਰਭੂ ਨਾਲ) ਮਿਲਿਆ ਰਹਿੰਦਾ ਹੈ, (ਫਿਰ) ਵਿਛੁੜ ਕੇ (ਕਿਸੇ ਹੋਰ ਪਾਸੇ) ਨਹੀਂ ਜਾਂਦਾ।੨।

(ਗੁਰੂ ਦੀ ਸ਼ਰਣ ਪਇਆਂ ਇਹ ਸੋਝੀ ਆ ਜਾਂਦੀ ਹੈ ਕਿ) ਜੋ ਕੁਝ ਵੀ ਕਰਨਾ ਹੈ ਉਹ (ਪ੍ਰਭੂ) ਆਪ ਹੀ ਕਰ ਰਿਹਾ ਹੈ (ਉਸ ਦੀ ਰਜ਼ਾ ਤੋਂ ਬਾਹਰ) ਹੋਰ (ਕਿਸੇ ਪਾਸੋਂ ਵੀ ਕੁਝ) ਨਹੀਂ ਕੀਤਾ ਜਾ ਸਕਦਾ। (ਅਸਾਂ) ਚਿਰਾਂ ਤੋਂ ਵਿਛੁੜਿਆਂ ਹੋਇਆਂ ਨੂੰ (ਉਸ ਪ੍ਰਭੂ ਨੇ ਆਪ ਹੀ) ਮੇਲਿਆ ਹੈ। (ਕਿਵੇਂ?) ਸਤਿਗੁਰੂ ਦੇ ਲੜ ਲਾ ਕੇ ਮੇਲਿਆ ਹੈ। (ਅਗੋਂ ਵੀ ਉਹ) ਆਪੇ ਹੀ (ਆਪਣੀ) ਕਾਰ ਕਰਾਵੇਗਾ, (ਸਾਥੋਂ) ਹੋਰ (ਕੁਝ) ਨਹੀਂ ਕੀਤਾ ਜਾ ਸਕਦਾ।੩।

ਹਉਮੈ ਰੂਪੀ ਵਿਕਾਰ ਛੱਡ ਕੇ, (ਉਸ ਦਾ) ਮਨ ਤੇ ਤਨ (ਪਰਮਾਤਮਾ ਦੇ) ਪ੍ਰੇਮ-ਰੰਗ ਨਾਲ ਰੰਗਿਆ ਜਾਂਦਾ ਹੈ। ਨਿਰਭਉ ਨਿਰੰਕਾਰ ਦਾ ਨਾਮ ਦਿਨ ਰਾਤ (ਉਸ ਦੇ) ਹਿਰਦੇ ਵਿਚ ਰਵਿਆ (ਟਿਕਿਆ) ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਪਾਰ ਤੋਂ ਰਹਿਤ (ਗੁਰ-ਪਰਮੇਸ਼ਰ ਨੇ ਅਨੇਕਾਂ ਜੀਵ) ਪੂਰੇ ਸ਼ਬਦ ਦੁਆਰਾ ਆਪ ਹੀ (ਆਪਣੇ ਨਾਲ) ਮਿਲਾਏ ਹਨ॥ ੪॥ ੧੬॥ ੪੯॥

## ਅਰਥ ਭੇਦ ਅਤੇ ਨਿਰਣੈ

**ਧਨੁ ਜਨਨੀ ਜਿਨਿ ਜਾਇਆ, ਧੰਨੁ ਪਿਤਾ ਪਰਧਾਨੁ॥**
**ਸਤਗੁਰੁ ਸੇਵਿ ਸੁਖ ਪਾਇਆ, ਵਿਚਹੁ ਗਇਆ ਗੁਮਾਨੁ॥**
**ਦਰਿ ਸੇਵਨ ਸੰਤ ਜਨ ਖੜੇ, ਪਾਇਨਿ ਗੁਣੀ ਨਿਧਾਨੁ॥**

ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ ਇਨ੍ਹਾਂ ਪੰਕਤੀਆਂ ਦੇ ਅਰਥਾਂ ਦਾ ਆਰੰਭ ਪਿਛਲੇ ਦੋ ਸ਼ਬਦਾਂ ਦੀ ਲੜੀ ਨਾਲ ਜੋੜ ਕੇ ਕੀਤਾ ਹੈ ਜੋ ਕਿ ਪਾਠਕਾਂ ਲਈ ਭੁਲੇਖੇ ਦਾ ਕਾਰਨ ਬਣ ਸਕਦਾ ਹੈ। ਪਿਛਲੇ ਦੋ ਸ਼ਬਦਾਂ ਦੀਆਂ 'ਰਹਾਉ' ਵਾਲੀਆਂ ਪੰਕਤੀਆਂ ਹਨ—

**੧) ਭਾਈ ਰੇ ! ਭਗਤਿ ਹੀਣ ਕਾਹੇ ਜਗਿ ਆਇਆ॥** ਅਤੇ
**੨) ਭਾਈ ਰੇ ! ਗੁਰ ਬਿਨੁ ਭਗਤਿ ਨ ਹੋਇ॥**

ਨਰੋਤਮ ਜੀ ਨੇ ਅਰਥਾਂ ਦੀ ਆਰੰਭਕ ਉਥਾਨਕਾ ਇਉਂ ਕੀਤੀ ਹੈ—

'ਕਾਹੀ ਰੀਤਿ ਸੇ ਭਗਤੋਂ ਕੇ ਜਨਮ ਕੋ ਸਫਲਾ ਕਹ ਕਰ ਅਬ ਉਨ ਕੇ ਸੰਬੰਧਯੋਂ ਕੀ ਧੰਨਤਾ ਕਹੇ ਹੈਂ''।

ਅਰਥ ਕਰਨ ਸਮੇਂ ਇਕ ਸ਼ਬਦ ਦਾ ਦੂਜੇ ਸ਼ਬਦ ਨਾਲ ਭਾਵ ਜੋੜਨਾ ਕੋਈ ਜ਼ਰੂਰੀ ਨਹੀਂ ਹੁੰਦਾ, ਜਿਵੇਂ ਕਿ ਕਈ ਪ੍ਰਸਿੱਧ ਵਿਦਵਾਨ ਕਰਦੇ ਹਨ। ਹਰੇਕ ਸ਼ਬਦ ਆਪਣਾ ਸੁਤੰਤਰ ਭਾਵ ਰਖਦਾ ਹੈ ਕਿਉਂਕਿ ਉਸ ਵਿਚ ਕਿਸੇ ਨਾ ਕਿਸੇ ਪੱਖ ਤੋਂ ਵਿਲੱਖਣਤਾ ਜ਼ਰੂਰ ਹੁੰਦੀ ਹੈ ਜੋ ਸੂਖਮ ਬੁਧੀ ਨਾਲ ਸਮਝੀ ਜਾ ਸਕਦੀ ਹੈ। ਪਿਛਲੇ ਸ਼ਬਦਾਂ ਵਿਚ ਭਗਤੀ ਦੀ ਵਿਸ਼ੇਸ਼ਤਾਈ ਵਰਨਣ ਕੀਤੀ ਗਈ ਹੈ ਪਰ ਭਗਤਾਂ ਦਾ ਜ਼ਿਕਰ ਕਿਤੇ ਨਹੀਂ ਆਇਆ। ਇਸ ਸ਼ਬਦ ਵਿਚ ਗੁਰੂ ਜੀ ਨੇ ਆਪ 'ਗੁਰੂ-ਜੋਤਿ' ਦਾ ਸੋਹਿਲਾ ਗਾਇਆ ਹੈ। ਇਸੇ ਤਰ੍ਹਾਂ ਗੁਰੂ-ਜੋਤਿ ਦੀ ਵਡਿਆਈ ਨੂੰ ਗੁਰੂ ਰਾਮਦਾਸ ਜੀ ਨੇ ਵੀ ਪ੍ਰਗਟ ਕੀਤਾ ਹੈ—

**ਧਨੁ ਧੰਨੁ ਪਿਤਾ, ਧਨੁ ਧੰਨੁ ਕੁਲੁ, ਧਨੁ ਧਨੁ ਸੁ ਜਨਨੀ,**
**ਜਿਨਿ ਗੁਰੂ ਜਣਿਆ ਮਾਇ ॥** [ਪੰਨਾ ੩੧੦

ਸੋ, ਇਸ ਸ਼ਬਦ ਵਿਚ 'ਧੰਨੁ ਜਨਨੀ ਜਿਨਿ ਜਾਇਆ, ਧੰਨੁ ਪਿਤਾ ਪਰਧਾਨੁ' ਦਾ ਸਬੰਧ 'ਭਗਤਾਂ' ਨਾਲ ਨਹੀਂ 'ਗੁਰੂ' ਨਾਲ ਹੈ। ਗੁਰਮਤਿ ਅਨੁਸਾਰ ਗੁਰੂ 'ਸਰੀਰ' ਨਹੀਂ, 'ਜੋਤਿ' ਹੈ ਪਰ ਜਿਸ ਸਰੀਰ ਵਿਚ 'ਗੁਰੂ ਜੋਤਿ' ਦਾ ਪ੍ਰਵੇਸ਼ ਹੋਵੇ ਉਹ ਸਰੀਰ, ਉਸ ਦੇ ਸਬੰਧੀ, ਸੰਗਤੀ, ਸਾਰੇ ਹੀ ਧੰਨਤਾ ਯੋਗ ਗਿਣੇ ਜਾਂਦੇ ਹਨ।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਸ਼ਬਦ ਵਿਚ ਆਪਣੇ ਨਾਮ ਦਾਤੇ ਸਤਿਗੁਰੂ ਅੰਗਦ ਦੇਵ ਜੀ ਦੀ ਉਪਮਾ ਵਰਨਣ ਕੀਤੀ ਹੈ। ਸਤਿਗੁਰੂ ਦੇ ਦਰਬਾਰ ਵਿਚ ਅਨੇਕਾਂ ਸੰਤ ਸੇਵਕ ਖੜੇ ਹਨ ਤੇ ਹੁਕਮ ਵਿਚ ਬੱਧੇ ਹੋਏ ਗੁਰੂ ਦੀ ਦੱਸੀ ਹੋਈ ਕਾਰ ਕਰ ਰਹੇ ਹਨ। ਹਿਰਦੇ ਦੀ ਪਵਿੱਤ੍ਰਤਾ ਤਾਂ ਹੀ ਹੁੰਦੀ ਹੈ ਜੇ ਗੁਰੂ ਦੇ ਉਪਦੇਸ਼ ਰਾਹੀਂ ਕਰਤਾ ਪੁਰਖ ਦੀ ਸਿਫ਼ਤ ਸਲਾਹ ਕੀਤੀ ਜਾਏ। ਆਪਣੀ ਹਡ-ਬੀਤੀ ਦਾ ਜ਼ਿਕਰ ਕਰਦਿਆਂ ਗੁਰਦੇਵ ਜੀ ਨੇ ਬ੍ਰਿਹੋਂ ਭਰੇ ਸ਼ਬਦਾਂ ਵਿਚ ਅੰਕਿਤ ਕੀਤਾ ਹੈ—

**ਚਿਰੀ ਵਿਛੁੰਨੇ ਮੇਲਿਅਨੁ, ਸਤਿਗੁਰ ਪੰਨੈ ਪਾਇ॥** ਜਾਂ

**ਅਹਿਨਿਸਿ ਹਿਰਦੈ ਰਵਿ ਰਹੈ, ਨਿਰਭਉ ਨਾਮੁ ਨਿਰੰਕਾਰ॥**

ਵਿਵਹਾਰਕ ਤੌਰ ਤੇ ਓਹੀ ਵਿਅਕਤੀ ਪੰਨੇ ਪੈਂਦਾ ਹੈ ਜਿਸ ਦਾ ਵਿਸਾਹ ਬੱਝ ਜਾਂਦਾ ਹੈ। ਜਿਵੇਂ ਦੁਨਿਆਵੀ ਸ਼ਾਹ ਉਸੇ ਵਪਾਰੀ ਦਾ ਖਾਤਾ ਖੋਲ੍ਹਦੇ ਹਨ ਭਾਵ ਉਸੇ ਦਾ ਹਿਸਾਬ ਵਹੀ ਦੇ ਪੰਨੇ ਉਤੇ ਪਾਉਂਦੇ ਹਨ ਜਿਸ ਉਤੇ ਉਨ੍ਹਾਂ ਨੂੰ ਪ੍ਰਤੀਤ ਹੁੰਦੀ ਹੈ, ਇਤਬਾਰ ਹੁੰਦਾ ਹੈ। ਸੋ ਪ੍ਰਭੂ ਦੇ ਮੇਲ ਦਾ ਵਸੀਲਾ ਕੇਵਲ ਗੁਰ-ਸ਼ਬਦ ਹੈ। ਇਹੋ ਹੀ ਇਸ ਸ਼ਬਦ ਦਾ ਅੰਤਮ ਸਿਧਾਂਤ ਹੈ—

**ਨਾਨਕ ਆਪਿ ਮਿਲਾਇਅਨੁ, ਪੂਰੈ ਸਬਦਿ ਅਪਾਰ॥**

**ਸਿਰੀਰਾਗੁ ਮਹਲਾ ੩॥ ਗੋਵਿਦੁ ਗੁਣੀ ਨਿਧਾਨੁ ਹੈ, ਅੰਤੁ ਨ ਪਾਇਆ ਜਾਇ॥ ਕਥਨੀ ਬਦਨੀ ਨ ਪਾਈਐ, ਹਉਮੈ ਵਿਚਹੁ ਜਾਇ॥ ਸਤਗੁਰਿ ਮਿਲਿਐ, ਸਦ ਭੈ ਰਚੈ, ਆਪਿ ਵਸੈ ਮਨਿ ਆਇ॥੧॥ ਭਾਈ ਰੇ ! ਗੁਰਮੁਖਿ ਬੂਝੈ ਕੋਇ॥ ਬਿਨੁ ਬੂਝੇ ਕਰਮ ਕਮਾਵਣੇ, ਜਨਮੁ ਪਦਾਰਥੁ ਖੋਇ॥੧॥ ਰਹਾਉ॥ ਜਿਨੀ ਚਾਖਿਆ ਤਿਨੀ ਸਾਦੁ ਪਾਇਆ, ਬਿਨੁ ਚਾਖੇ ਭਰਮਿ ਭੁਲਾਇ॥ ਅੰਮ੍ਰਿਤੁ ਸਾਚਾ ਨਾਮੁ ਹੈ, ਕਹਣਾ ਕਛੂ ਨ ਜਾਇ॥ ਪੀਵਤ ਹੂ ਪਰਵਾਣੁ ਭਇਆ, ਪੂਰੈ ਸਬਦਿ ਸਮਾਇ॥੨॥ ਆਪੇ ਦੇਇ ਤ ਪਾਈਐ, ਹੋਰੁ ਕਰਣਾ ਕਿਛੂ ਨ ਜਾਇ॥ ਦੇਵਣਵਾਲੇ ਕੈ ਹਥਿ ਦਾਤਿ ਹੈ, ਗੁਰੂ ਦੁਆਰੈ ਪਾਇ॥ ਜੇਹਾ ਕੀਤੋਨੁ ਤੇਹਾ ਹੋਆ, ਜੇਹੇ ਕਰਮ ਕਮਾਇ॥੩॥ ਜਤੁ ਸਤੁ ਸੰਜਮੁ ਨਾਮੁ ਹੈ, ਵਿਣੁ ਨਾਵੈ ਨਿਰਮਲੁ ਨ ਹੋਇ॥ ਪੂਰੈ ਭਾਗਿ ਨਾਮੁ ਮਨਿ ਵਸੈ, ਸਬਦਿ ਮਿਲਾਵਾ ਹੋਇ॥ ਨਾਨਕ, ਸਹਜੇ ਹੀ ਰੰਗਿ ਵਰਤਦਾ, ਹਰਿ ਗੁਣ ਪਾਵੈ ਸੋਇ॥੪॥੧੭॥੫੦॥**

**ਪਦ ਅਰਥ**—ਕਥਨੀ ਬਦਨੀ-ਨਿਰੀਆਂ ਜ਼ਬਾਨੀ ਗੱਲਾਂ ਨਾਲ। ਜਤ-ਆਚਰਣ ਦੀ ਉਚਤਾ। ਸਤੁ-ਸਚਾਈ। ਸੰਜਮੁ-ਇੰਦ੍ਰੀਆਂ ਤੇ ਕਾਬੂ ਪਾਉਣਾ। ਕੀਤੋਨੁ-(ਉਸ ਗੋਵਿੰਦ ਨੇ) ਕੀਤਾ, ਬਣਾਇਆ।

**ਅਰਥ**-ਪ੍ਰਿਥਵੀ ਦਾ ਪਾਲਣਹਾਰ (ਗੋਵਿੰਦ) ਗੁਣਾਂ ਦਾ ਖ਼ਜ਼ਾਨਾ (ਭੰਡਾਰ) ਹੈ, (ਉਸਦਾ) ਅੰਤ ਨਹੀਂ ਪਾਇਆ ਜਾ ਸਕਦਾ। ਨਿਰੀਆਂ ਜ਼ਬਾਨੀ ਗੱਲਾਂ ਨਾਲ (ਉਸ ਪਿਤਾ ਪਰਮਾਤਮਾ ਨੂੰ) ਨਹੀਂ ਮਿਲਿਆ ਜਾ ਸਕਦਾ, (ਜਦੋਂ ਹਿਰਦੇ) ਵਿਚੋਂ ਮੈਂ-ਮੇਰੀ ਨਿਕਲ ਜਾਏ (ਤਾਂ ਉਹ ਮਿਲਦਾ ਹੈ)। ਸੱਚੇ ਗੁਰੂ ਦੇ ਮਿਲਣ ਨਾਲ (ਮਨੁੱਖ) ਸਦਾ ਰੱਬੀ-ਡਰ ਵਿਚ ਰਹਿੰਦਾ ਹੈ। (ਫਿਰ ਉਹ ਪ੍ਰਭੂ) ਆਪ ਹੀ (ਮਨੁੱਖੀ) ਮਨ ਵਚ ਆ ਵਸਦਾ ਹੈ।੧।

ਹੇ ਭਾਈ ! ਗੁਰੂ ਦੁਆਰਾ ਕੋਈ (ਵਿਰਲਾ ਮਨੁੱਖ ਹੀ ਇਸ ਭੇਦ ਨੂੰ) ਸਮਝਦਾ ਹੈ। (ਅਤੇ ਭੇਦ) ਸਮਝੇ ਬਿਨਾਂ (ਜੋ ਭੀ) ਕਰਮ ਕਰਨੇ ਹਨ (ਉਹ ਵਿਅਰਥ ਹਨ, ਇਸ ਤਰ੍ਹਾਂ ਜੋ ਵਿਅਰਥ ਕਰਮ ਕਰਦਾ ਹੈ, ਮਾਨੋ ਉਹ ਆਪਣਾ ਅਮੋਲਕ) ਜਨਮ ਰੂਪੀ ਪਦਾਰਥ ਗੁਆ ਰਿਹਾ ਹੈ।੧। ਰਹਾਉ।

(ਹੇ ਭਾਈ !) ਜਿਨ੍ਹਾਂ (ਮਨੁੱਖਾਂ) ਨੇ (ਅੰਮ੍ਰਿਤ) ਚੱਖਿਆ ਹੈ, ਉਨ੍ਹਾਂ ਨੇ ਹੀ (ਇਸ ਦਾ) ਸੁਆਦ (ਰੱਸ) ਮਾਣਿਆ ਹੈ, ਬਿਨਾਂ (ਰੱਸ) ਚਖੇ (ਸਾਰੇ ਜੀਵ ਮਾਇਆ ਦੇ) ਭਰਮ-ਭੁਲੇਖੇ ਵਿਚ ਭੁੱਲੇ ਪਏ ਹਨ। (ਅੰਮ੍ਰਿਤ ਕੀ ਹੈ ?) ਸਦਾ ਥਿਰ ਰਹਿਣ ਵਾਲਾ ਨਾਮ ਹੀ ਅੰਮ੍ਰਿਤ ਹੈ (ਅਤੇ ਇਸ ਦੀ ਕੀਮਤ ਬਾਰੇ) ਕੁਝ ਵੀ ਨਹੀਂ ਕਿਹਾ ਜਾ ਸਕਦਾ, (ਭਾਵ ਇਹ ਅਮੋਲਕ ਵਸਤੂ ਹੈ)। (ਇਹ ਅੰਮ੍ਰਿਤ ਦਾ ਪਿਆਲਾ ਜਿਸ ਮਨੁੱਖ ਨੇ ਵੀ ਪੀਤਾ, ਉਹ) ਪੀਂਦੇ ਸਾਰ ਹੀ (ਰੱਬੀ-ਦਰਬਾਰ ਅੰਦਰ) ਕਬੂਲ ਹੋ

ਗਿਆ (ਕਿਉਂਕਿ ਉਹ) ਪੂਰੇ (ਗੁਰੂ) ਦੇ ਸ਼ਬਦਾਂ ਵਿਚ ਲੀਨ ਹੋ ਗਿਆ ਹੈ।੨।

(ਇਹ ਅੰਮ੍ਰਿਤ ਨਾਮ ਰੂਪੀ ਦਾਤ ਜੋ ਵਾਹਿਗੁਰੂ) ਆਪ (ਤੁਠ ਕੇ ਕਿਸੇ ਨੂੰ) ਦੇਵੇ ਤਾਂ ਹੀ ਪਾਈ ਜਾ ਸਕਦੀ ਹੈ (ਇਸ ਤੋਂ ਸਿਵਾਇ) ਹੋਰ ਕੁਝ ਵੀ ਨਹੀਂ ਕੀਤਾ ਜਾ ਸਕਦਾ (ਭਾਵ ਜ਼ੋਰ ਨਾਲ ਇਹ ਦਾਤ ਨਹੀਂ ਲਈ ਜਾ ਸਕਦੀ)। (ਇਹ ਦਾਤ ਤਾਂ) ਦੇਣ ਵਾਲੇ (ਦਾਤਾਰ) ਦੇ (ਆਪਣੇ) ਹੱਥ ਵਿਚ ਹੈ (ਅਤੇ) ਗੁਰੂ ਰਾਹੀਂ ਹੀ ਪਾਈ ਜਾ ਸਕਦੀ ਹੈ। ਜਿਹੋ ਜਿਹਾ ਉਸ (ਗੋਵਿੰਦ) ਨੇ (ਜੀਵ ਨੂੰ) ਬਣਾਇਆ (ਜੀਵ) ਉਹੋ ਜਿਹਾ ਬਣ ਗਿਆ (ਪਰ ਸਮਝਣ ਵਾਲੀ ਗੱਲ ਇਹ ਹੈ ਕਿ) ਜਿਹੋ ਜਿਹੇ (ਇਸ ਜੀਵ ਨੇ ਪੂਰਬਲੇ ਜਨਮ ਵਿਚ) ਕੰਮ ਕੀਤੇ (ਇਹ ਉਸੇ ਅਨੁਸਾਰ ਹੀ ਬਣਿਆ ਹੈ)।੩।

(ਪ੍ਰਭੂ) ਨਾਮ ਤੋਂ ਬਿਨਾਂ (ਕੋਈ ਹਿਰਦਾ) ਪਵਿੱਤਰ ਨਹੀਂ ਹੁੰਦਾ (ਜੀਵ ਪ੍ਰਭੂ ਮਿਲਾਪ ਲਈ ਅਨੇਕ ਪ੍ਰਕਾਰ ਦੇ ਸੰਜਮ, ਸਾਧਨ ਆਦਿ ਕਰਦਾ ਹੈ ਪਰ ਗੁਰਮਤਿ ਵਿਚਾਰਧਾਰਾ ਇਹ ਹੈ ਕਿ) ਨਾਮ ਹੀ ਜਤ, ਸਤ (ਅਤੇ) ਸੰਜਮ ਹੈ (ਭਾਵ ਨਾਮ ਅਭਿਆਸ ਕਮਾਈ ਵਿੱਚ ਅਜਿਹੇ ਸਾਧਨ ਸੁਤੇ ਹੀ ਆ ਜਾਂਦੇ ਹਨ)। ਪੂਰੇ ਭਾਗਾਂ ਨਾਲ ਹੀ ਨਾਮ ਮਨ ਵਿਚ ਵਸਦਾ ਹੈ (ਅਤੇ) ਗੁਰੂ-ਉਪਦੇਸ਼ ਦੁਆਰਾ (ਪ੍ਰਭੂ ਨਾਲ) ਮਿਲਾਪ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਸਹਜ-ਸੁਭਾਵਕ ਹੀ (ਪ੍ਰਭੂ ਦੇ) ਪ੍ਰੇਮ-ਰੰਗ ਵਿਚ ਵਰਤਦਾ ਹੈ ਉਹੋ ਹੀ ਉਸ ਹਰੀ (ਪ੍ਰਭੂ) ਦੇ ਗੁਣਾਂ ਨੂੰ ਪ੍ਰਾਪਤ ਕਰਦਾ ਹੈ।੪।੧੭।੫੦।

## ਸਾਰੰਸ਼ ਅਤੇ ਸਿਧਾਂਤ

**ਕਥਨੀ ਬਦਨੀ, ਕਹਨੁ ਕਹਾਵਨੁ॥ ਸਮਝਿ ਪਰੀ ਤਉ ਬਿਸਰਿਓ ਗਾਵਨੁ॥**

ਸੰਸਾਰੀ ਲੋਕਾਂ ਦੀ ਇਹ ਚਾਲ ਹੁੰਦੀ ਹੈ ਕਿ ਨਿਰੀਆਂ ਗੱਲਾਂ-ਬਾਤਾਂ ਨਾਲ ਇਕ ਦੂਜੇ ਦਾ ਘਰ ਪੂਰਾ ਕੀਤਾ ਜਾਏ ਪਰ ਨਿਰੀ ਕਥਨੀ ਨਾਲ ਮਾਇਆ ਦੇ ਭਰਮਾਂ ਨੂੰ ਦੂਰ ਨਹੀਂ ਕੀਤਾ ਜਾ ਸਕਦਾ। ਕਥਨੀ ਬਦਨੀ ਕਰਨ ਵਾਲੇ ਗਲਾਧੜ ਗੱਲਾਂ ਸੁਣਨ ਸੁਨਾਉਣ ਦਾ ਝੱਸ ਪੂਰਾ ਕਰ ਲੈਂਦੇ ਹਨ ਪਰ ਓਹ ਨਾਮ-ਰਸ ਤੋਂ ਸੱਖਣੇ ਰਹਿੰਦੇ ਹਨ। ਅੰਮ੍ਰਿਤ ਨਾਮ ਦਾ ਪਿਆਲਾ ਗੁਰਮੁਖ ਮਰਜੀਵੜੇ ਹੀ ਪੀਂਦੇ ਹਨ ਕਿਉਂਕਿ ਉਹ ਗੁਰੂ ਪਰਾਇਣ ਹੋ ਕੇ ਸਾਸਿ ਗਿਰਾਸਿ ਅਕਾਲ ਪੁਰਖ ਨੂੰ ਸਿਮਰਦੇ ਹਨ। ਇਹ ਅੰਮ੍ਰਿਤ ਨਾਮ ਇਕ ਅਮੋਲਕ ਦਾਤਿ ਹੈ ਜੋ ਸ਼ੁੱਭ ਕਰਣੀ ਅਤੇ ਗੁਰੂ ਕਿਰਪਾ ਤੋਂ ਬਿਨਾਂ ਪੱਲੇ ਨਹੀਂ ਪੈਂਦੀ। ਇਸ ਸ਼ਬਦ ਵਿਚ ਗੁਰਮਤਿ ਦਾ ਵੱਡਾ ਸਿਧਾਂਤ 'ਜੇਹੇ ਕਰਮ ਕਮਾਏ, ਤੇਹਾ ਹੋਇਸੀ' ਵੀ ਨਿਰੂਪਣ ਕੀਤਾ ਗਿਆ ਹੈ। ਸੋ ਅੰਨ੍ਹੇ-ਵਾਹ ਕਰਮਕਾਂਡਾਂ ਦੀ ਜਿੱਲ੍ਹਣ ਵਿਚ ਫਸੀ ਜਾਣਾ ਕੋਈ ਸਿਆਣਪ ਵਾਲੀ ਗੱਲ ਨਹੀਂ। ਇਹ ਨਰਕੀ ਮਾਰਗ ਹੈ। ਪ੍ਰਭੂ ਦੀਆਂ ਸਿਫਤਾਂ ਵਿਚ ਸਮਾਣਾ ਸਾਈਂ ਦਾ ਸੱਚਾ ਮੇਲ ਹੈ। ਕਰਮਕਾਂਡੀ ਲੋਕ, ਜਤ, ਸਤ ਅਤੇ ਸੰਜਮ ਆਦਿ ਹੋਰ ਅਨੇਕ ਪ੍ਰਕਾਰ ਦੇ ਸਾਧਨਾਂ ਵਿਚ ਪਏ ਰਹਿੰਦੇ ਹਨ ਪਰ ਇਸ ਤਰ੍ਹਾਂ ਬੰਧਨਾਂ ਤੋਂ ਛੁਟਕਾਰਾ ਨਹੀਂ ਹੁੰਦਾ ਕਿਉਂਕਿ ਗੁਰਮਤਿ ਸਿਧਾਂਤ ਹੈ—

**ਇਹ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ, ਭਰਮਿ ਭੁਲਾ ਸੈਂਸਾਰਾ॥**
**ਬਿਨੁ ਗੁਰ, ਬੰਧਨ ਟੂਟਹਿ ਨਾਹੀ, ਗੁਰਮੁਖਿ ਮੋਖਦੁਆਰਾ॥**
**ਕਰਮ ਕਰਹਿ ਗੁਰਸਬਦੁ ਨ ਪਛਾਣਹਿ, ਮਰਿ ਜਨਮਹਿ ਵਾਰੋਵਾਰਾ॥** [ਪੰਨਾ ੬੦੨

ਨਾਮ ਤੋਂ ਵੱਡਾ ਹੋਰ ਕੋਈ ਜਪ, ਜਤ, ਸਤ ਤੇ ਸੰਜਮ ਨਹੀਂ ਹੈ ਪਰ ਇਹ ਅਮੋਲਕ ਨਾਮ ਪੂਰਨ ਗੁਰੂ ਦੀ ਸ਼ਰਨ ਵਿਚ ਰਹਿ ਕੇ ਹੀ ਪ੍ਰਾਪਤ ਹੁੰਦਾ ਹੈ। ਨਾਮ ਦਾ ਰੰਗ ਆਪਣੀ ਮਰਜ਼ੀ ਜਾਂ ਹਠ-ਕਰਮਾਂ ਰਾਹੀਂ ਨਹੀਂ ਚੜ੍ਹ ਸਕਦਾ। ਕਰਮ-ਕਾਂਡਾਂ ਨਾਲ ਮੈਂ-ਮੇਰੀ ਵਿਚ ਵਾਧਾ ਹੁੰਦਾ ਹੈ। ਜਦੋਂ ਤੱਕ ਮਨ ਵਿਚੋਂ ਮੈਂ-ਮੇਰੀ ਦੂਰ ਨਹੀਂ ਹੁੰਦੀ, ਮਨ ਨਿਰਮਲ ਨਹੀਂ ਹੁੰਦਾ। ਨਿਰਮਲ ਮਨ ਨਾਲ ਨਾਮ ਜਪਣ ਦਾ ਸਦਕਾ ਹੀ ਪੂਰੇ ਭਾਗ ਬਣਦੇ ਹਨ ਅਤੇ ਪੂਰੇ ਭਾਗਾਂ ਕਰ ਕੇ ਹੀ ਗੁਰੂ ਦਾ ਮੇਲ ਹੁੰਦਾ ਹੈ ਜਿਹੜਾ ਕਿ ਸੁਖਦਾਤੇ ਗੁਣੀ ਨਿਧਾਨ ਨਾਲ ਮੇਲ ਕਰਾਉਣ ਦਾ ਵਸੀਲਾ ਬਣਦਾ ਹੈ।

**ਸਿਰੀਰਾਗੁ ਮਹਲਾ ੩॥ ਕਾਂਇਆ ਸਾਧੈ, ਉਰਧ ਤਪੁ ਕਰੈ, ਵਿਚਹੁ ਹਉਮੈ ਨ ਜਾਇ॥ ਅਧਿਆਤਮ ਕਰਮ ਜੇ ਕਰੇ, ਨਾਮੁ ਨ ਕਬਹੀ ਪਾਇ॥ ਗੁਰ ਕੈ ਸਬਦਿ ਜੀਵਤੁ ਮਰੈ, ਹਰਿਨਾਮੁ ਵਸੈ ਮਨਿ ਆਇ॥੧॥ ਸੁਣਿ ਮਨ ਮੇਰੇ ! ਭਜੁ ਸਤਗੁਰ ਸਰਣਾ॥ ਗੁਰ ਪਰਸਾਦੀ ਛੁਟੀਐ, ਬਿਖੁ ਭਵਜਲੁ, ਸਬਦਿ ਗੁਰ ਤਰਣਾ॥੧॥ਰਹਾਉ॥ ਤ੍ਰੈ ਗੁਣ ਸਭਾ ਧਾਤੁ ਹੈ, ਦੂਜਾ ਭਾਉ ਵਿਕਾਰੁ॥ ਪੰਡਿਤੁ ਪੜੈ ਬੰਧਨ ਮੋਹ ਬਾਧਾ, ਨਹ ਬੂਝੈ, ਬਿਖਿਆ ਪਿਆਰਿ॥ ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ, ਚਉਥੈ ਪਦਿ ਮੁਕਤਿ ਦੁਆਰੁ॥੨॥ ਗੁਰ ਤੇ ਮਾਰਗੁ ਪਾਈਐ, ਚੂਕੈ ਮੋਹੁ ਗੁਬਾਰੁ॥ ਸਬਦਿ ਮਰੈ ਤਾ ਉਧਰੈ, ਪਾਏ ਮੋਖਦੁਆਰੁ॥ ਗੁਰਪਰਸਾਦੀ ਮਿਲਿ ਰਹੈ, ਸਚੁ ਨਾਮੁ ਕਰਤਾਰੁ॥੩॥ ਇਹੁ ਮਨੂਆ ਅਤਿ ਸਬਲ ਹੈ, ਛਡੇ ਨ ਕਿਤੈ ਉਪਾਇ॥ ਦੂਜੈ ਭਾਇ ਦੁਖੁ ਲਾਇਦਾ, ਬਹੁਤੀ ਦੇਇ ਸਜਾਇ॥ ਨਾਨਕ, ਨਾਮਿ ਲਗੇ ਸੇ ਉਬਰੇ, ਹਉਮੈ, ਸਬਦਿ ਗਵਾਇ॥੪॥੧੮॥੫੧॥**

## ਉਚਾਰਨ ਸੇਧ

**ਬਿੰਦੀ ਸਹਿਤ**—ਵਿਚਹੁੰ, ਬਾਂਧਾ, ਤਾਂ, ਮਨੂਆਂ, ਲਾਇੰਦਾ। **ਫੁਟਕਲ**—ਸ-ਬਲ।

**ਪਦ ਅਰਥ**—ਕਾਇਆ ਸਾਧੈ-ਸਰੀਰ ਨੂੰ ਸਾਧ ਲਵੇ, ਕਮਾ ਲਵੇ। ਉਰਧ ਤਪੁ-ਖੜਾ ਹੋ ਕੇ ਜਾਂ ਪੁੱਠਾ ਲਟਕ ਕੇ ਤਪ ਕਰਨਾ। ਅਧਿਆਤਮ ਕਰਮ-ਆਤਮ ਗਿਆਨ ਸਬੰਧੀ ਮਨ-ਮਰਜ਼ੀ ਜਾਂ ਸੁਭਾਵ ਅਨੁਸਾਰ ਕੀਤੇ ਕਰਮ। ਜੀਵਤੁ ਮਰੈ-ਜੀਉਂਦੇ ਮਰਨਾ, ਭਾਵ ਹਉਮੈ ਤੋਂ ਰਹਿਤ ਹੋ ਕੇ ਨਿਰੋਲ ਪ੍ਰਭੂ ਦੀ ਸਰਣ ਵਿਚ ਰਹਿਣਾ। ਭਜੁ-ਦੌੜ ਜਾ। ਬਿਖੁ ਭਵਜਲੁ-ਵਿਹੁੰ (ਵਿਸ਼ੇ) ਰੂਪੀ ਸੰਸਾਰ। ਸਭਾ-ਸਭ, ਸਾਰੀ। ਧਾਤੁ-ਧਾਉਣ ਵਾਲੀ, ਨਾਸ਼ਵੰਤ। ਬਾਧਾ-ਬੰਨ੍ਹਿਆ ਹੋਇਆ। ਬਿਖਿਆ ਪਿਆਰਿ-ਮਾਇਆ ਦੇ ਪਿਆਰ ਵਿਚ। ਤ੍ਰਿਕੁਟੀ-ਤਿੰਨਾਂ ਗੁਣਾਂ ਦੀ ਗੰਢ, ਬੰਧਨ। ਚਉਥੈ ਪਦਿ-ਤੁਰੀਆ ਅਵਸਥਾ ਵਿਚ। ਉਧਰੈ-ਬਚਦਾ ਹੈ। ਸਬਲ--ਬਲ-ਸਹਿਤ ਬਲਵਾਨ। ਉਬਰੇ-ਤਰ ਗਏ।

**ਅਰਥ**- (ਜੇ ਕੋਈ ਮਨੁੱਖ ਆਪਣੇ) ਸਰੀਰ ਨੂੰ (ਤਪੱਸਿਆ ਨਾਲ) ਸਾਧ ਲਵੇ, ਪੁੱਠਾ ਲਟਕ ਕੇ ਤਪ ਕਰੇ (ਤਾਂ ਵੀ ਉਸ ਦੇ ਅਤਸ਼ਕਰਣ) ਵਿੱਚੋਂ ਮੈਂ-ਮੇਰੀ ਨਹੀਂ ਜਾਂਦੀ। (ਜੇ (ਉਹ) ਆਤਮ ਗਿਆਨ ਦੀ ਸਾਧਨਾ ਲਈ ਬਣਾਉਟੀ ਕਰਮ (ਇੰਦ੍ਰਿਆਂ ਦਾ ਨਿਗ੍ਰਹ ਜਾਂ ਨਿਰੋਧ, ਨੇਤੀ (ਆਦਿ) ਕਰ ਲਏ (ਤਾਂ ਅਜਿਹੇ ਕਰਮਾਂ ਨਾਲ ਉਹ ਕਦੇ ਵੀ ਪ੍ਰਭੂ ਦਾ) ਨਾਮ ਪ੍ਰਾਪਤ ਨਹੀਂ ਕਰ ਸਕੇਗਾ। (ਪਰ ਜਿਹੜਾ ਮਨੁੱਖ) ਗੁਰੂ ਦੇ ਉਪਦੇਸ਼ ਦੁਆਰਾ ਜੀਉੜਾ ਮਰ ਜਾਏ (ਭਾਵ ਹਉਮੈ ਤੋਂ ਰਹਿਤ ੋ ਜਏ), ਪ੍ਰਭੂ ਦਾ ਨਾਮ (ਉਸ ਦੇ) ਮਨ ਵਿਚ ਆ ਕੇ ਵਸ ਜਾਵੇਗਾ।੧।

ਹੇ ਮੇਰੇ ਮਨ ! (ਧਿਆਨ ਨਾਲ) ਸੁਣ, (ਤੂੰ) ਸੱਚੇ ਗੁਰੂ ਦੀ ਸ਼ਰਣ ਵਿਚ ਦੌੜ ਜਾ (ਕਿਉਂਕਿ) ਗੁਰੂ ਦੀ ਕਿਰਪਾ ਨਾਲ ਹੀ (ਇਸ ਹਉਮੈ ਤੋਂ) ਛੁਟਕਾਰਾ ਹੁੰਦਾ ਹੈ (ਅਤੇ ਗੁਰੂ ਦੇ) ਸ਼ਬਦ ਦੁਆਰਾ ਹੀ (ਇਸ) ਵਿਹੁੰ ਰੂਪੀ ਸੰਸਾਰ ਤੋਂ ਤਰ ਸਕੀਦਾ ਹੈ।੧।ਰਹਾਉ।

(ਹੇ ਮਨ !) ਤਿੰਨ ਗੁਣ (ਰਜੋ, ਤਮੋ, ਸਤੋ) ਦੀ ਸਾਰੀ (ਖੇਡ) ਮਾਇਆ ਦੀ ਦੌੜ ਤੋਂ ਸਿਵਾਇ ਕੁਝ ਨਹੀਂ। (ਇਹ) ਦੂਜਾ ਭਾਉ ਵਿਕਾਰ ਰੂਪ ਹੈ। (ਕਰਮਕਾਂਡੀ) ਪੰਡਤ, (ਵੇਦਾਂ ਸ਼ਾਸਤਰਾਂ ਦਾ ਪਾਠ) ਪੜ੍ਹਦਾ ਹੈ (ਪਰ ਆਪ ਮਾਇਆ) ਮੋਹ ਦੇ ਬੰਧਨਾਂ ਵਿਚ ਬੱਧਾ ਪਿਆ ਹੈ, ਮਾਇਆ ਦੇ ਪਿਆਰ ਵਿਚ

(ਪਿਆ ਹੋਇਆ ਮਨੁੱਖ ਤੱਤ-ਵਸਤੂ ਨੂੰ) ਨਹੀਂ ਸਮਝ ਸਕਦਾ। ਸਤਿਗੁਰੂ ਦੇ ਮਿਲਣ ਨਾਲ ਤਿੰਨਾਂ ਗੁਣਾਂ ਦੇ ਬੰਧਨਾਂ ਤੋਂ ਛੁਟਕਾਰਾ ਹੁੰਦਾ ਹੈ (ਫਿਰ) ਤੁਰੀਆ (ਸਹਜ) ਅਵਸਥਾ ਵਿਚ (ਪਹੁੰਚ ਕੇ) ਮੁਕਤੀ ਦਾ ਦਰਵਾਜ਼ਾ ਪ੍ਰਾਪਤ ਹੁੰਦਾ ਹੈ।੨।

ਸੱਚੇ ਗੁਰੂ ਤੋਂ (ਨਾਮ ਦਾ ਅਨੰਦਮਈ ਜੀਵਨ ਵਾਲਾ) ਮਾਰਗ ਪਾਈਦਾ ਹੈ (ਤਾਂ ਮਾਇਆ ਰੂਪੀ) ਮੋਹ (ਅਤੇ ਅਗਿਆਨਤਾ ਰੂਪੀ) ਹਨੇਰਾ ਦੂਰ ਹੁੰਦਾ ਹੈ। (ਜਦੋਂ ਮਨੁੱਖ ਗੁਰੂ ਦੇ) ਸ਼ਬਦ ਦੁਆਰਾ (ਜੀਵਤ ਭਾਵ ਤੋਂ) ਮਰਦਾ ਹੈ (ਤਾਂ ਸੰਸਾਰ ਤੋਂ) ਪਾਰ ਹੁੰਦਾ ਹੈ (ਅਤੇ) ਮੁਕਤੀ ਦਾ ਦਰ ਪਾ ਲੈਂਦਾ ਹੈ। ਸਤਿਨਾਮ ਕਰਤਾ ਪੁਰਖ (ਨਾਲ) ਗੁਰੂ ਦੀ ਬਖਸ਼ਿਸ਼ ਦੁਆਰਾ (ਜੀਵ) ਮਿਲਿਆ ਰਹਿੰਦਾ ਹੈ (ਭਾਵ ਇਕਮਿਕ ਹੋਇਆ ਰਹਿੰਦਾ ਹੈ)।੩।

ਇਹ (ਮਨੁੱਖੀ) ਮਨ ਬਹੁਤ ਹੀ ਬਲਵਾਨ ਹੈ (ਜੀਵ ਦਾ) ਕਿਸੇ ਤਰੀਕੇ ਨਾਲ (ਖਹਿੜਾ) ਨਹੀਂ ਛੱਡਦਾ (ਭਾਵ ਆਪਣੇ ਸੰਕਲਪਾਂ ਵਿਕਲਪਾਂ ਵਿਚ ਫਸਾਈ ਰਖਦਾ ਹੈ)। (ਇਸ ਤਰ੍ਹਾਂ ਜੀਵ ਨੂੰ) ਦੂਜੇ ਭਾਵ ਵਿਚ ਲਾ. ਕੇ ਵਿਕਾਰ ਰੂਪੀ ਦੁਖ ਚਮੋੜਦਾ ਹੈ (ਅਤੇ) ਬਹੁਤੀ ਸਜ਼ਾ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜੀਵ ਗੁਰੂ ਦੇ) ਉਪਦੇਸ਼ ਦੁਆਰਾ ਆਪਣੀ ਹਉਮੈ ਦੂਰ ਕਰਕੇ ਨਾਮ (ਵਿਚ ਲਗ ਗਏ) ਉਹ (ਸੰਸਾਰ ਸਾਗਰ ਤੋਂ) ਤਰ ਗਏ।੪।੧੮।੫੧।

## ਸਾਰੰਸ਼ ਅਤੇ ਸਿਧਾਂਤ

ਸਿੱਖ ਧਰਮ ਤੋਂ ਛੁੱਟ ਆਨ ਮਤਾਂ ਵਿਚ ਅਧਿਆਤਮੀ ਕਰਮਾਂ ਦੁਆਰਾ ਸਰੀਰ ਨੂੰ ਸਾਧਿਆ ਜਾਂਦਾ ਹੈ ਪਰ ਗੁਰਬਾਣੀ ਵਿੱਚ ਇਸ ਪੱਖ ਦਾ ਭਾਰੀ ਵਿਰੋਧ ਕੀਤਾ ਗਿਆ ਹੈ—

**ੳ) ਖਟੁ ਸਾਸਤ ਬਿਚਰਤ ਮੁਖਿ ਗਿਆਨਾ॥ ਪੂਜਾ ਤਿਲਕੁ, ਤੀਰਥ ਇਸਨਾਨਾ॥**
**ਨਿਵਲੀ ਕਰਮ ਆਸਨ ਚਉਰਾਸੀਹ, ਇਨ ਮਹਿ ਸਾਂਤਿ ਨ ਆਵੈ ਜੀਉ॥**
**ਅਨਿਕ ਬਰਖ ਕੀਏ ਜਪ ਤਾਪਾ॥ ਗਵਨੁ ਕੀਆ, ਧਰਤੀ ਭਰਮਾਤਾ॥**
**ਇਕੁ ਖਿਨੁ ਹਿਰਦੈ ਸਾਂਤਿ ਨ ਆਵੈ, ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥** [ਪੰਨਾ ੯੮
**ਅ) ਹਰਿ ਬਿਨੁ ਅਵਰ ਕ੍ਰਿਆ ਬਿਰਥੇ॥**
**ਜਪ ਤਪ ਸੰਜਮ ਕਰਮ ਕਮਾਣੇ, ਇਹਿ ਓਰੈ ਮੂਸੇ॥** [ਪੰਨਾ ੨੧੬

ਗੁਰਮਤਿ, ਫੋਕਟ ਸਾਧਨਾਂ ਤੋਂ ਹਟਾ ਕੇ ਜੀਵਨ-ਜਾਚ ਸਿਖਾਉਂਦੀ ਹੈ। ਕਰਣੀ ਵਾਲੀ ਪ੍ਰਧਾਨਤਾ ਦ੍ਰਿੜਾਉਂਦੀ ਹੈ। ਕਰਮਕਾਂਡੀ ਪੰਡਤਾਂ ਦੀ ਦਸ਼ਾ ਦੇਖ ਕੇ ਗੁਰਦੇਵ ਜੀ ਵੱਲੋਂ ਉਜਾਗਰ ਕੀਤੇ ਗਏ ਪੱਖ ਤੋਂ ਸਾਨੂੰ ਸਿਖਿਆ ਲੈਣੀ ਚਾਹੀਦੀ ਹੈ। ਧਾਰਮਕ ਆਗੂ ਬਣ ਕੇ ਲੋਕਾਂ ਨੂੰ ਮਾਇਆ ਦੇ ਮੋਹ ਤੋਂ ਹੋੜਨਾ ਅਤੇ ਆਪਣਾ ਮਨ ਮਾਇਆ ਵਿਚ ਜੋੜਨਾ, ਇਹ ਇਕ ਵੱਡਾ ਜੀਵਨ-ਪਾਪ ਹੈ। ਮਾਇਆ ਦਾ ਮੋਹ ਹੀ ਜੀਵ ਨੂੰ ਵਿਕਾਰੀ ਬਣਾਉਂਦਾ ਹੈ ਅਤੇ ਵਿਕਾਰਾਂ ਨਾਲ ਵੇੜ੍ਹਿਆ ਮਨ ਬੇਕਾਰ ਕਾਰ ਕਮਾਉਂਦਾ ਹੋਇਆ ਸੰਕਲਪਾਂ ਵਿਕਲਪਾਂ ਦੇ ਚੱਕਰ ਵਿਚ ਹੀ ਜੀਵ ਨੂੰ ਜਕੜੀ ਰਖਦਾ ਹੈ। ਤਿੰਨਾਂ ਗੁਣਾਂ, ਭਾਵ ਰਜੋ, ਤਮੋ, ਸਤੋ ਦੇ ਬੰਧਨ ਦਾ ਨਾਂਉਂ ਹੀ 'ਮਾਇਆ' ਹੈ, ਇਹੋ 'ਤ੍ਰਿਕੁਟੀ' ਹੈ। ਜਦੋਂ ਤੱਕ ਇਹ ਨਹੀਂ ਟੁੱਟਦੀ, ਮੁਕਤ ਹੋਣਾ ਅਸੰਭਵ ਹੈ। ਗੁਰੂ ਉਪਦੇਸ਼ ਦੀ ਸੋਝੀ ਆ ਜਾਣ ਨਾਲ ਜੀਵ ਸਤਿਵਾਦੀ ਜੀਵਨ ਵਾਲਾ ਬਣ ਜਾਂਦਾ ਹੈ ਅਤੇ ਸ਼ਬਦ ਕਮਾਈ ਨਾਲ ਇਸ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ ਅਤੇ ਗੁਰੂ ਦੀ ਕਿਰਪਾ ਦਾ ਸਦਕਾ ਸਤਿਨਾਮੁ ਕਰਤਾ ਪੁਰਖੁ ਵਿਚ ਇਕ ਮਿਕ ਹੋ ਕੇ ਸਦਾ ਲਈ ਮੁਕਤ ਹੋ ਜਾਂਦਾ ਹੈ।

**ਸਿਰੀਰਾਗੁ ਮਹਲਾ ੩॥ ਕਿਰਪਾ ਕਰੇ ਗੁਰੁ ਪਾਈਐ, ਹਰਿਨਾਮੋ ਦੇਇ ਦ੍ਰਿੜਾਇ॥ ਬਿਨੁ ਗੁਰ, ਕਿਨੈ ਨ ਪਾਇਓ, ਬਿਰਥਾ ਜਨਮੁ ਗਵਾਇ॥ ਮਨਮੁਖ ਕਰਮ ਕਮਾਵਣੇ, ਦਰਗਹ ਮਿਲੈ ਸਜਾਇ॥੧॥ ਮਨ ਰੇ ! ਦੂਜਾ ਭਾਉ ਚੁਕਾਇ॥ ਅੰਤਰਿ ਤੇਰੈ ਹਰਿ ਵਸੈ, ਗੁਰ ਸੇਵਾ ਸੁਖੁ**

ਪਾਇ॥੧॥ਰਹਾਉ॥ ਸਚੁ ਬਾਣੀ ਸਚੁ ਸਬਦੁ ਹੈ, ਜਾ ਸਚਿ ਧਰੇ ਪਿਆਰੁ॥ ਹਰਿ ਕਾ ਨਾਮੁ ਮਨਿ ਵਸੈ, ਹਉਮੈ ਕ੍ਰੋਧੁ ਨਿਵਾਰਿ॥ ਮਨਿ ਨਿਰਮਲ, ਨਾਮੁ ਧਿਆਈਐ, ਤਾ ਪਾਏ ਮੋਖਦੁਆਰੁ॥੨॥ ਹਉਮੈ ਵਿਚਿ ਜਗੁ ਬਿਨਸਦਾ, ਮਰਿ ਜੰਮੈ ਆਵੈ ਜਾਇ॥ ਮਨਮੁਖ ਸਬਦੁ ਨ ਜਾਣਨੀ, ਜਾਸਨਿ ਪਤਿ ਗਵਾਇ॥ ਗੁਰ ਸੇਵਾ, ਨਾਉ ਪਾਈਐ, ਸਚੇ ਰਹੈ ਸਮਾਇ॥੩॥ ਸਬਦਿ ਮੰਨਿਐ, ਗੁਰੁ ਪਾਈਐ, ਵਿਚਹੁ ਆਪੁ ਗਵਾਇ॥ ਅਨਦਿਨੁ ਭਗਤਿ ਕਰੇ ਸਦਾ, ਸਾਚੇ ਕੀ ਲਿਵਲਾਇ॥ ਨਾਮੁ ਪਦਾਰਥੁ ਮਨਿ ਵਸਿਆ, ਨਾਨਕ, ਸਹਜਿ ਸਮਾਇ॥੪॥੧੯॥੫੨॥

## ਉਚਾਰਨ ਸੇਧ

**ਬਿੰਦੀ ਸਹਿਤ**—ਜਾਂ ਤਾਂ ।

**ਪਦ ਅਰਥ**—ਦ੍ਰਿੜਾਇ-ਪੱਕਾ, ਨਿਸਚਾ ਕਰ ਦਿੰਦਾ ਹੈ। ਦੂਜਾ ਭਾਉ-ਪ੍ਰਭੂ ਨੂੰ ਛੱਡ ਕੇ ਦੂਜੇ ਨਾਲ ਪਿਆਰ ਕਰਨਾ। ਨਿਵਾਰਿ-ਦੂਰ ਕਰਕੇ। ਮਨਿ ਨਿਰਮਲ-ਸ਼ੁੱਧ ਮਨ ਕਰਕੇ।

**ਅਰਥ**—(ਜੇ ਪ੍ਰਭੂ ਆਪਣੀ) ਮਿਹਰ ਕਰੇ (ਤਾਂ) ਗੁਰੂ ਨੂੰ ਪਾਈਦਾ ਹੈ (ਅਤੇ ਫਿਰ ਗੁਰੂ) ਪ੍ਰਭੂ ਦੇ ਨਾਮ ਨੂੰ ਪੱਕਾ ਕਰਾ ਦਿੰਦਾ ਹੈ। ਗੁਰੂ (ਦੇ ਦੱਸੇ ਰਾਹ ਤੋਂ) ਬਿਨਾਂ ਕਿਸੇ (ਮਨੁੱਖ) ਨੇ (ਨਾਮ) ਪ੍ਰਾਪਤ ਨਹੀਂ ਕੀਤਾ, (ਨਾਮ ਤੋਂ ਬਿਨਾਂ ਮਨੁੱਖਾ) ਜਨਮ ਐਵੇਂ ਗਵਾ ਲਈਦਾ ਹੈ। ਮਨਮੁੱਖਾਂ ਵਾਲੇ ਕਰਮ ਕਰਨ (ਦੇ ਫਲ ਸਰੂਪ) ਰੱਬੀ-ਦਰਗਾਹ ਵਿਚ ਸਜ਼ਾ ਮਿਲਦੀ ਹੈ।੧।

ਹੇ ਮਨ ! (ਆਪਣੇ) ਅੰਦਰੋਂ ਦੂਜੇ ਦਾ ਪਿਆਰ ਕੱਢ ਦੇ, (ਭਾਵ ਦੂਰ ਕਰ ਦੇ), ਫਿਰ ਤੈਨੂੰ ਪਤਾ ਲਗ ਜਾਏਗਾ ਕਿ) ਹਰੀ ਤੇਰੇ ਹਿਰਦੇ ਅੰਦਰ ਹੀ ਵਸਦਾ ਹੈ, (ਇਸ ਤਰ੍ਹਾਂ) ਗੁਰੂ ਦੀ ਸੇਵਾ (ਕਰਕੇ ਆਪਣੇ ਅੰਦਰੋਂ ਹੀ ਸੱਚਾ) ਸੁਖ ਪ੍ਰਾਪਤ ਕਰ ਲੈ।੧।ਰਹਾਉ।

ਜਦੋਂ (ਮਨੁੱਖ) ਸੱਚ ਨਾਲ ਪਿਆਰ ਪਾਉਣ (ਵੱਲ ਧਾਉਂਦਾ ਹੈ ਤਾਂ ਉਸ ਨੂੰ ਵਿਸ਼ਵਾਸ਼ ਆ ਜਾਂਦਾ ਹੈ ਕਿ ਗੁਰੂ ਦੀ) ਬਾਣੀ ਹੀ ਸਚ ਰੂਪ (ਗੁਰੂ ਦਾ) ਸ਼ਬਦ ਹੀ ਸਤਿਸਰੂਪ ਹੈ। (ਫਿਰ) ਹੰਗਤਾ ਤੇ ਕ੍ਰੋਧ ਨੂੰ (ਅੰਦਰੋਂ) ਦੂਰ ਕਰਕੇ ਹਰੀ ਦਾ ਨਾਮ (ਮਨੁੱਖੀ) ਮਨ ਵਿਚ ਵਸਦਾ ਹੈ। (ਇਹੋ ਤੱਤ ਗੱਲ ਹੈ ਕਿ) ਸ਼ੁੱਧ ਹਿਰਦੇ ਨਾਲ ਨਾਮ ਨੂੰ ਸਿਮਰੀਏ ਤਾਂ ਮੁਕਤੀ ਦਾ ਦਰ ਪਾਈਦਾ ਹੈ।੨।

ਹੰਗਤਾ (ਮੈਂ-ਮੇਰੀ) ਵਿਚ ਪਿਆ ਹੋਇਆ ਸੰਸਾਰ ਨਾਸ਼ ਹੁੰਦਾ ਹੈ, ਮਰ ਕੇ ਜੰਮਦਾ, ਆਉਂਦਾ ਜਾਂਦਾ ਰਹਿੰਦਾ ਹੈ (ਭਾਵ ਆਵਾਗਉਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ)। (ਸੰਸਾਰ ਵਿਚ ਰਹਿਣ ਵਾਲੇ) ਮਨਮੁਖ (ਲੋਕ ਗੁਰੂ ਦੇ) ਉਪਦੇਸ਼ ਨੂੰ ਨਹੀਂ ਸਮਝਦੇ (ਜਿਸ ਕਰਕੇ ਉਹ ਆਪਣੀ) ਇੱਜ਼ਤ-ਆਬਰੂ ਗੁਆ ਕੇ (ਇਸ ਸੰਸਾਰ ਤੋਂ) ਜਾਣਗੇ। (ਪਰ) ਗੁਰੂ ਦੀ ਸੇਵਾ ਕਰਕੇ (ਭਾਵ ਗੁਰੂ ਦੇ ਉਪਦੇਸ਼ ਦੀ ਕਮਾਈ ਕਰਕੇ ਜਿਸ ਮਨੁੱਖ ਨੂੰ) ਨਾਮ ਦੀ ਪ੍ਰਾਪਤੀ ਹੁੰਦੀ ਹੈ (ਉਹ) ਸੱਚ ਸਰੂਪ (ਪ੍ਰਭੂ) ਵਿਚ ਸਮਾਇਆ ਰਹਿੰਦਾ ਹੈ।੩।

(ਸਹੀ ਅਰਥਾਂ ਵਿਚ ਆਪਣੇ ਹਿਰਦੇ) ਅੰਦਰੋਂ ਹਉਮੈ ਦੂਰ ਕਰਕੇ (ਗੁਰੂ ਦੇ) ਸ਼ਬਦ ਵਿਚ (ਮਨ) ਮੰਨਣ ਨਾਲ ਹੀ ਗੁਰੂ (ਅਕਾਲਪੁਰਖ) ਨੂੰ ਪਾਈਦਾ ਹੈ। (ਅਜਿਹਾ ਮਨੁੱਖ) ਸਦਾ ਸੱਚੇ (ਵਾਹਿਗੁਰੂ) ਵਿਚ ਲਿਵ ਲਾ ਕੇ (ਭਾਵ ਸੁਰਤ ਜੋੜ ਕੇ) ਦਿਨ ਰਾਤ ਭਗਤੀ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਰੂਪ ਪਦਾਰਥ (ਉਸ ਦੇ) ਮਨ ਵਿਚ ਵਸਿਆ ਰਹਿੰਦਾ ਹੈ (ਅਤੇ ਉਹ) ਸਹਜ (ਪੂਰਨ ਗਿਆਨ ਦੀ ਅਡੋਲ ਅਵਸਥਾ ਭਾਵ ਚਉਥੇ ਪਦ ਵਿਚ) ਸਮਾਇਆ ਰਹਿੰਦਾ ਹੈ।੪।੧੯।੫੨।

## ਅਰਥ ਭੇਦ ਅਤੇ ਨਿਰਣੈ

**ਸਚੁ ਬਾਣੀ ਸਚੁ ਸਬਦੁ ਹੈ, ਜਾ ਸਚਿ ਧਰੈ ਪਿਆਰੁ॥**

ਇਸ ਪੰਕਤੀ ਦੇ ਪ੍ਰਚਲਤ ਅਰਥ ਦੋ ਤਰ੍ਹਾਂ ਹਨ—

੧. ਜਦੋਂ ਮਨੁੱਖ ਸਦਾ ਥਿਰ ਪਰਮਾਤਮਾ ਵਿਚ ਪਿਆਰ ਜੋੜਦਾ ਹੈ, ਤਦੋਂ ਉਸ ਨੂੰ ਗੁਰੂ ਦੀ ਬਾਣੀ, ਗੁਰੂ ਦਾ ਸ਼ਬਦ ਯਥਾਰਥ ਪ੍ਰਤੀਤ ਹੁੰਦਾ ਹੈ। [ਪ੍ਰੋ. ਸਾਹਿਬ ਸਿੰਘ ਜੀ

੨. ਜਦ (ਜੀਵ) ਸੱਚ (ਸਤਯ ਸਰੂਪ) ਨਾਲ ਪਿਆਰ ਕਰਦਾ ਹੈ ਤਾਂ (ਉਸ ਦੀ) ਬਾਣੀ'ਸਤਯ' ਹੋ ਜਾਂਦੀ ਹੈ (ਤੇ ਉਸ ਦਾ) ਉਪਦੇਸ਼ ਸੱਚ (ਪ੍ਰਤਿਪਾਦਨ ਕਰਨੇ ਵਾਲਾ ਹੋ ਜਾਂਦਾ ਹੈ)। [ਭਾ. ਵੀਰ ਸਿੰਘ ਜੀ

**ਨਿਰਣੈ**—ਪੰ. ਤਾਰਾ ਸਿੰਘ ਜੀ ਨਰੋਤਮ ਨੇ ਨੰ: ੧ ਵਾਲੇ ਅਰਥ ਕੀਤੇ ਹਨ। [ਫਰੀਦਕੋਟ ਸਟੀਕ ਅਤੇ ਸ਼ਬਦਾਰਥ ਵਿਚ ਨੰਬਰ ੨ ਵਾਲੇ ਅਰਥ ਹਨ।

ਉਪਰੋਕਤ ਅਰਥਾਂ ਨੂੰ ਪੜ੍ਹ ਕੇ ਸਾਧਾਰਨ ਬੁੱਧੀ ਵਾਲੇ ਜਗਿਆਸੂ ਲਈ ਨਿਰਣਾ ਕਰਨਾ ਅਤਿਅੰਤ ਕਠਨ ਹੈ। ਗੁਰਬਾਣੀ ਵਿਚ ਦੋਵੇਂ ਭਾਵ ਹੀ ਮਿਲ ਜਾਂਦੇ ਹਨ। ਪਰ ਇਨ੍ਹਾਂ ਪੰਕਤੀਆਂ ਵਿਚ 'ਸਚੁ ਬਾਣੀ ਸਚੁ ਸਬਦੁ ਹੈ' ਦਾ ਨਿਰਣਾ ਸ੍ਰੀ ਗੁਰੂ ਅਮਰਦਾਸ ਜੀ ਦੀ ਰਚਨਾ ਵਿੱਚੋਂ ਹੀ ਕੀਤਾ ਜਾਏ ਤਾਂ ਹੀ ਪਾਠਕਾਂ ਦੀ ਤਸੱਲੀ ਹੋਣੀ ਸੰਭਵ ਹੈ।

ਤੀਜੀ ਪਾਤਸ਼ਾਹੀ ਨੇ ਆਸਾ ਅਤੇ ਸੋਰਠਿ ਰਾਗਾਂ ਵਿਚ ਇਨ੍ਹਾਂ ਸ਼ਬਦਾਂ ਨੂੰ ਇਉਂ ਵਰਤਿਆ ਹੈ-

**ੳ) ਜਿਨ ਕੈ ਪੋਤੈ ਪੁੰਨੁ, ਤਿਨ੍ਹਾ ਗੁਰੂ ਮਿਲਾਏ॥ ਸਚੁ ਬਾਣੀ, ਗੁਰੁ ਸਬਦੁ ਸੁਣਾਏ॥**
**ਜਹਾਂ ਸਬਦੁ ਵਸੈ, ਤਹਾਂ ਦੁਖੁ ਜਾਏ॥**
**ਗਿਆਨਿ ਰਤਨਿ, ਸਾਚੈ ਸਹਜਿ ਸਮਾਏ॥** [ਪੰ. ੩੬੪

**ਅ) ਸਚੁ ਬਾਣੀ ਸਚੁ ਸਬਦੁ ਹੈ, ਭਾਈ ! ਗੁਰ ਕਿਰਪਾ ਤੇ ਹੋਇ॥**
**ਨਾਨਕ, ਨਾਮੁ ਹਰਿ ਮਨਿ ਵਸੈ ਭਾਈ ! ਤਿਸੁ ਬਿਘਨੁ ਨ ਲਾਗੈ ਕੋਇ॥** [ਪੰ. ੬੩੮

ਇਨ੍ਹਾਂ ਪੰਕਤੀਆਂ ਦੇ ਚਾਨਣ ਵਿਚ ਇਹ ਨਿਰਣਾ ਕੀਤਾ ਜਾ ਸਕਦਾ ਹੈ ਕਿ ਇਥੇ 'ਬਾਣੀ' ਅਤੇ 'ਸ਼ਬਦ' ਤੋਂ ਭਾਵ ਮਨੁੱਖੀ ਬਾਣੀ ਤੇ ਉਪਦੇਸ਼ ਨਹੀਂ; ਇਹ ਗੁਰਬਾਣੀ ਅਥਵਾ ਗੁਰ-ਸ਼ਬਦ ਦੇ ਲਖਾਇਕ ਹਨ, ਕਿਉਂਕਿ 'ਮਨੁੱਖ' ਲਈ 'ਬਾਣੀ' ਸ਼ਬਦ ਵਰਤਿਆ ਹੋਇਆ ਮਿਲਦਾ ਹੈ, ਪਰ 'ਸ਼ਬਦ' ਕੇਵਲ ਗੁਰੂ ਜੀ ਦਾ ਸੂਚਕ ਹੈ, ਮਨੁੱਖ ਦਾ ਨਹੀਂ:-

**ੳ) ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ, ਜਿ ਨਾਮਿ ਰਹੇ ਲਿਵ ਲਾਇ॥** [ਪੰਨਾ ੨੮
**ਅ) ਹਉ ਵਾਰੀ ਜੀਉ ਵਾਰੀ, ਗੁਰ ਸਬਦੁ ਮੰਨਿ ਵਸਾਵਣਿਆ॥** [ਪੰਨਾ ੨੧੩

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਦੂਜਾ ਭਾਉ' ਦੂਰ ਕਰਨ ਦਾ ਉਪਦੇਸ਼ ਹੈ। ਜਿਸ ਮਨੁੱਖ ਦੇ ਹਿਰਦੇ ਵਿਚੋਂ ਦੂਜਾ ਭਾਉ ਦੂਰ ਨਹੀਂ ਹੁੰਦਾ, ਉਸ ਦੀ ਲਿਵ ਪ੍ਰਭੂ ਚਰਨਾ ਨਾਲ ਨਹੀਂ ਲਗ ਸਕਦੀ। ਅੰਮ੍ਰਿਤਮਈ ਵਾਕ ਹਨ:-

**ਦੂਜਾ ਭਾਉ ਨ ਦੇਈ ਲਿਵ ਲਾਗਣਿ, ਜਿਨ ਹਰਿ ਕੇ ਚਰਣ ਵਿਸਾਰੇ ॥** [ਪੰਨਾ ੭੯੬

'ਦੁਬਿਧਾ' ਨੂੰ 'ਦੂਜਾ ਭਾਉ' ਆਖਿਆ ਜਾਂਦਾ ਹੈ। ਪੂਰਨ ਬ੍ਰਹਮ ਬੀਚਾਰੀ ਓਹੀ ਬਣ ਸਕਦਾ ਹੈ ਜਿਸ ਦੀ ਦੁਬਿਧਾ ਗੁਰੂ ਨੇ ਮਾਰ ਦਿੱਤੀ ਹੈ। ਇਸ ਲਈ ਗੁਰਬਾਣੀ ਰਾਹੀਂ 'ਹਰਿ ਜਪ ਏਕੈ ਭਾਇ' ਤੇ ਜ਼ੋਰ ਦਿੱਤਾ ਹੈ। ਜਿਸ ਮਨੁੱਖ ਅੰਦਰ ਏਕੇ ਤੇ ਵਿਸ਼ਵਾਸ਼ ਆ ਗਿਆ ਹੈ ਉਹ ਦੂਈ ਨੂੰ ਇਕ ਪਾਸੇ ਕਰ ਦਿੰਦਾ ਹੈ ਕਿਉਂਕਿ ਇਕ ਦਾ ਨਿਵਾਸ ਤਾਂ ਹੀ ਹੋ ਸਕਦਾ ਹੈ ਜੇ—

**ਵਸਤੂ ਅੰਦਰਿ ਵਸਤੁ ਸਮਾਵੈ, ਦੂਜੀ ਹੋਵੈ ਪਾਸਿ॥** [ਪੰਨਾ ੪੭੪

ਦੂਈ ਦਾ ਪੜਦਾ ਹੋਣ ਕਾਰਨ ਹੀ ਹਰੀ ਹਿਰਦੇ ਵਿਚ ਵਸਦਾ ਨਹੀਂ, ਪਰਮਾਤਮਾ ਦਿਖਾਈ ਨਹੀਂ ਦਿੰਦਾ। ਦੂਜੇ ਭਾਉ ਵਿਚ ਜਿਤਨੇ ਵੀ ਕਰਮ ਕੀਤੇ ਜਾਂਦੇ ਹਨ ਉਹ ਸਭ ਹਉਮੈ ਦਾ ਰੂਪ ਧਾਰਨ ਕਰ ਜਾਂਦੇ ਹਨ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਹਉਮੈ ਅਧੀਨ ਮਨਮੁਖ ਲੋਕ ਖੇਹ-ਮਿੱਟੀ ਹੀ ਛਾਣਦੇ ਰਹਿੰਦੇ ਹਨ ਪਰ ਗੁਰਮੁਖ ਸਦਾ ਦੂਜੇ ਭਾਵ ਤੋਂ ਸੰਗਦੇ ਰਹਿੰਦੇ ਹਨ—

**ਗੁਰਸਿਖੁ ਦੂਜੇ ਭਾਵਹੁ ਸੰਗੈ॥** [ਵਾਰ ੨੮, ਪਉੜੀ ੨

ਗੁਰਮਤਿ ਸਿਧਾਂਤ ਇਹ ਹੈ ਕਿ ਸ਼ਬਦ ਦੀ ਦ੍ਰਿੜ੍ਹਤਾ ਗੁਰੂ ਦੀ ਕਿਰਪਾ ਨਾਲ ਹੀ ਹੁੰਦੀ ਹੈ ਅਤੇ ਗੁਰੂ ਦੀ ਪ੍ਰਾਪਤੀ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਨਾਲ ਹੁੰਦੀ ਹੈ। ਨਾਮ ਦੀ ਕਮਾਈ ਨਾਲ ਹਿਰਦੇ ਅੰਦਰ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਅਤੇ ਗਿਆਨ-ਪ੍ਰਕਾਸ਼ ਨਾਲ ਮਨੁੱਖ ਸੁਚੇਤ-ਚਿਤ ਹੁੰਦਾ ਜਾਂਦਾ ਹੈ। ਜਿਉਂ ਜਿਉਂ ਸੁਰਤਿ ਦਾ ਰੁਖ ਪਰਮਾਤਮਾ ਵੱਲ ਹੁੰਦਾ ਹੈ ਤਿਉਂ ਤਿਉਂ ਅਨੰਦਮਈ ਸੁਖ ਪ੍ਰਾਪਤ ਹੁੰਦਾ ਰਹਿੰਦਾ ਹੈ। ਇਹ ਸੱਚਾ ਸੁਖ ਗੁਰੂ ਦੀ ਸਿਖਿਆ ਅਨੁਸਾਰ ਚੱਲਿਆਂ ਹੀ ਲੱਭਦਾ ਹੈ। ਜਦੋਂ ਜੀਵ ਸੱਚ ਨਾਲ ਪਿਆਰ ਪਾਉਂਦਾ ਹੈ ਤਾਂ ਇਸ ਨੂੰ ਪ੍ਰਤੀਤ ਹੋ ਆਉਂਦੀ ਹੈ ਕਿ ਕੇਵਲ ਗੁਰੂ ਦੀ ਬਾਣੀ ਅਤੇ ਗੁਰੂ ਦਾ ਸ਼ਬਦ ਹੀ ਸਤਿਸਰੂਪ ਹੈ। ਸ਼ੁੱਧ ਹਿਰਦੇ ਨਾਲ ਪ੍ਰਭੂ ਦਾ ਸਿਮਰਨ ਕੀਤਿਆਂ ਨਾਮ ਵਿਚ ਸਮਾਈ ਹੁੰਦੀ ਹੈ।

ਨਾਮ ਪ੍ਰਾਪਤ ਦੀ ਜੁਗਤੀ ਇਹੋ ਹੈ ਕਿ ਸੱਚੇ ਗੁਰੂ ਦੀ ਸੇਵਾ ਕੀਤੀ ਜਾਏ ਭਾਵ ਗੁਰੂ ਦੀ ਦਿੱਤੀ ਹੋਈ ਸਿਖਿਆ ਨੂੰ ਮਨ ਵਿਚ ਵਸਾਇਆ ਜਾਵੇ, ਉਸ ਤੇ ਵਿਸ਼ਵਾਸ਼ ਰਖ ਕੇ ਅਮਲ ਕੀਤਾ ਜਾਏ। ਇਉਂ ਜੀਵਨ ਵਿਚ ਸਹਜ-ਪਦ ਦੀ ਪ੍ਰਾਪਤੀ ਹੁੰਦੀ ਹੈ।

**ਸਿਰੀਰਾਗੁ ਮਹਲਾ ੩॥ ਜਿਨੀ ਪੁਰਖੀ, ਸਤਗੁਰੁ ਨ ਸੇਵਿਓ, ਸੇ ਦੁਖੀਏ ਜੁਗ ਚਾਰਿ॥ ਘਰਿ ਹੋਦਾ ਪੁਰਖੁ ਨ ਪਛਾਣਿਆ, ਅਭਿਮਾਨਿ ਮੁਠੇ ਅਹੰਕਾਰਿ॥ ਸਤਗੁਰੂ ਕਿਆ ਫਿਟਕਿਆ, ਮੰਗਿ ਥਕੇ ਸੰਸਾਰ॥ ਸਚਾ ਸਬਦੁ ਨ ਸੇਵਿਓ, ਸਭਿ ਕਾਜ ਸਵਾਰਣਹਾਰੁ॥੧॥ ਮਨ ਮੇਰੇ ! ਸਦਾ ਹਰਿ ਵੇਖੁ ਹਦੂਰਿ॥ ਜਨਮ ਮਰਨ ਦੁਖੁ ਪਰਹਰੈ, ਸਬਦਿ ਰਹਿਆ ਭਰਪੂਰਿ॥੧॥ ਰਹਾਉ॥ ਸਚੁ ਸਲਾਹਨਿ ਸੇ ਸਚੇ, ਸਚਾ ਨਾਮੁ ਅਧਾਰੁ॥ ਸਚੀ ਕਾਰ ਕਮਾਵਣੀ, ਸਚੇ ਨਾਲਿ ਪਿਆਰੁ॥ ਸਚਾ ਸਾਹੁ ਵਰਤਦਾ ਕੋਇ ਨ ਮੇਟਣਹਾਰੁ॥ ਮਨਮੁਖ ਮਹਲੁ ਨ ਪਾਇਨੀ, ਕੂੜਿ ਮੁਠੇ ਕੂੜਿਆਰ ॥੨॥ ਹਉਮੈ ਕਰਤਾ ਜਗੁ ਮੁਆ, ਗੁਰ ਬਿਨੁ ਘੋਰ ਅੰਧਾਰੁ॥ ਮਾਇਆ ਮੋਹਿ ਵਿਸਾਰਿਆ, ਸੁਖਦਾਤਾ ਦਾਤਾਰੁ॥ ਸਤਗੁਰ ਸੇਵਹਿ ਤਾ ਉਬਰਹਿ, ਸਚੁ ਰਖਹਿ ਉਰਧਾਰਿ॥ ਕਿਰਪਾ ਤੇ ਹਰਿ ਪਾਈਐ, ਸਚਿ ਸਬਦਿ ਵੀਚਾਰਿ॥੩॥ ਸਤਗੁਰ ਸੇਵਿ ਮਨੁ ਨਿਰਮਲਾ, ਹਉਮੈ ਤਜਿ ਵਿਕਾਰ॥ ਆਪੁ ਛੋਡਿ ਜੀਵਤ ਮਰੈ, ਗੁਰ ਕੈ ਸਬਦਿ ਵੀਚਾਰਿ॥ ਧੰਧਾ ਧਾਵਤ ਰਹਿ ਗਏ, ਲਾਗਾ ਸਾਚਿ ਪਿਆਰੁ। ਸਚਿ ਰਤੇ ਮੁਖ ਉਜਲੇ, ਤਿਤੁ ਸਾਚੈ ਦਰਬਾਰਿ॥ ੪॥ ਸਤਗੁਰੁ ਪੁਰਖੁ ਨ ਮੰਨਿਓ, ਸਬਦਿ ਨ ਲਗੋ ਪਿਆਰੁ॥ ਇਸਨਾਨੁ ਦਾਨੁ ਜੇਤਾ ਕਰਹਿ, ਦੂਜੈ ਭਾਇ ਖੁਆਰੁ॥ ਹਰਿ**

**ਜੀਉ ਆਪਣੀ ਕ੍ਰਿਪਾ ਕਰੇ, ਤਾ ਲਾਗੈ ਨਾਮ ਪਿਆਰੁ॥ ਨਾਨਕ, ਨਾਮੁ ਸਮਾਲਿ ਤੂ, ਗੁਰ ਕੈ ਹੇਤਿ ਅਪਾਰਿ॥੫॥੨੦॥੫੩॥**

## ਉਚਾਰਨ ਸੇਧ

**ਬਿੰਦੀ ਸਹਿਤ**—ਜਿਨੀਂ, ਪੁਰਖੀਂ, ਹੋਂਦਾ, ਕਿਆਂ, ਫਿਟਕਿਆਂ, ਸੇਵਹਿਂ, ਤਾਂ, ਉਬਰਹਿਂ, ਰਖਹਿਂ, ਕਰਹਿਂ।

**ਪਦ ਅਰਥ**—ਪੁਰਖੀਂ-ਪੁਰਖਾਂ ਨੇ। ਮੁਠੇ-ਲੁੱਟੇ ਗਏ। ਕਿਆਂ-ਦਿਆਂ। ਫਿਟਕਿਆ-ਧਿਰਕਾਰਿਆਂ ਦੇ। ਹਦੂਰਿ-ਹਾਜ਼ਰ ਨਾਜ਼ਰ। ਪਰਹਰੈ-ਦੂਰ ਕਰਦਾ, ਪਰੇ ਹਟਾਉਂਦਾ ਹੈ। ਧੰਧਾ-ਸੰਸਾਰਕ ਕਾਰ-ਵਿਹਾਰ। ਧਾਵਤ-ਨੱਸਣਾ, ਭੱਜਣਾ।

**ਅਰਥ**—ਜਿਨ੍ਹਾਂ ਪੁਰਸ਼ਾਂ ਨੇ ਸਤਿਗੁਰੂ ਨੂੰ ਨਹੀਂ ਸੇਵਿਆ (ਭਾਵ ਉਸ ਦੀ ਸਿਖਿਆ ਤੇ ਨਹੀਂ ਤੁਰੇ) ਉਹ ਚੌਹਾਂ ਜੁਗਾਂ ਵਿਚ (ਭਾਵ ਸਦਾ ਹੀ) ਦੁਖੀ ਰਹਿੰਦੇ ਹਨ। (ਉਨ੍ਹਾਂ ਨੇ) ਘਰਿ (ਭਾਵ ਹਿਰਦੇ) ਵਿਚ ਵਸਦਾ ਪੁਰਖੁ (ਪਰਮੇਸ਼ਰ) ਨਹੀਂ ਪਛਾਣਿਆ, ਮਾਣ ਤੇ ਅਹੰਕਾਰ ਵਿਚ (ਫਸੇ ਹੋਣ ਕਰਕੇ) ਲੁੱਟੇ ਗਏ। ਸਤਿਗੁਰੂ ਦਿਆਂ ਫਿਟਕਾਰਿਆਂ ਦੇ (ਪੱਲੇ ਕੁਝ ਵੀ ਨਹੀਂ ਪਿਆ, ਉਹ ਸਾਰੇ) ਸੰਸਾਰ ਵਿਚੋਂ ਮੰਗ ਕੇ ਥੱਕ ਗਏ। (ਉਨ੍ਹਾਂ ਨੇ ਗੁਰੂ ਦਾ) ਸੱਚਾ ਸ਼ਬਦ (ਉਪਦੇਸ਼) ਨਹੀਂ ਸਿਮਰਿਆ (ਜੋ) ਸਾਰੇ ਕੰਮ ਕਾਜ ਸਵਾਰਣ ਵਾਲਾ ਹੈ।੧।

ਹੇ ਮੇਰੇ ਮਨ! ਸਦਾ ਹੀ ਹਰੀ ਪਰਮਾਤਮਾ ਨੂੰ ਹਾਜ਼ਰ-ਨਾਜ਼ਰ ਵੇਖ। (ਉਹ ਹਰੀ) ਜਨਮ ਮਰਨ ਦਾ ਦੁਖ ਦੂਰ ਕਰ ਦੇਂਦਾ ਹੈ (ਉਹ ਪ੍ਰਭੂ) ਸ਼ਬਦ ਦੁਆਰਾ ਹਰ ਥਾਂ ਵਿਆਪਕ ਹੋ ਰਿਹਾ ਹੈ।੧।ਰਹਾਉ।

(ਜਿਹੜੇ ਮਨੁੱਖ) ਸੱਚ ਨੂੰ ਸਲਾਹੁੰਦੇ ਹਨ ਉਹ ਸੱਚੇ (ਲੋਕ) ਹਨ, ਸੱਚਾ ਨਾਮ (ਹੀ ਉਨ੍ਹਾਂ ਦਾ ਜੀਵਨ) ਆਸਰਾ ਹੈ। (ਉਨ੍ਹਾਂ ਨੇ) ਸੱਚੀ ਕਾਰ ਕਮਾਵਣੀ ਕੀਤੀ ਹੈ (ਅਤੇ) ਸੱਚੇ (ਪਰਮਾਤਮਾ) ਨਾਲ ਹੀ (ਉਨ੍ਹਾਂ ਦਾ) ਪਿਆਰ ਹੈ। (ਜੋ) ਸੱਚਾ ਸ਼ਾਹ (ਮਾਲਕ) ਹੈ (ਉਸ ਦਾ ਹੁਕਮ ਸਭ ਥਾਂ) ਵਰਤ ਰਿਹਾ ਹੈ, ਕੋਈ (ਮਨੁੱਖ ਵੀ ਉਸ ਦੇ ਹੁਕਮ ਨੂੰ) ਮਿਟਾਉਣ ਵਾਲਾ ਨਹੀਂ (ਭਾਵ ਉਸ ਦਾ ਹੁਕਮ ਅਟੱਲ ਹੈ)। (ਪਰ) ਮਨਮੁਖ (ਲੋਕ ਪ੍ਰਭੂ ਦਾ) ਸਰੂਪ ਨਹੀਂ ਲੱਖ ਸਕਦੇ (ਕਿਉਂਕਿ) ਝੂਠੇ (ਮਨੁੱਖ) ਝੂਠ ਵਿਚ ਹੀ ਠੱਗੇ ਗਏ ਹਨ।੨।

(ਸਾਰਾ) ਸੰਸਾਰ ਮੈਂ-ਮੇਰੀ ਕਰਦਾ ਕਰਦਾ ਨਾਸ਼ ਹੋ ਗਿਆ ਹੈ (ਕਿਉਂਕਿ) ਗੁਰੂ ਤੋਂ ਬਿਨਾਂ (ਸਭ ਪਾਸੇ ਅਗਿਆਨਤਾ ਰੂਪ) ਘੁੱਪ-ਹਨੇਰਾ ਹੈ। (ਜਗਤ ਨੇ) ਮਾਇਆ ਦੇ ਮੋਹ ਵਿਚ ਫਸ ਕੇ ਸੁੱਖ ਦੇਣ ਵਾਲੇ (ਦਾਤਾਰ) ਨੂੰ ਭੁਲਾ ਦਿੱਤਾ ਹੈ। (ਭੁੱਲੇ ਹੋਏ ਮਨੁੱਖ ਜੇ) ਸਤਿਗੁਰੂ ਨੂੰ ਸੇਵਣ (ਦੀ ਕਾਰ ਵਿਚ) ਲਗ ਜਾਣ, ਸੱਚ (ਰੂਪ ਪਰਮਾਤਮਾ ਨੂੰ ਆਪਣੇ) ਹਿਰਦੇ ਵਿਚ ਧਾਰ ਕੇ ਰੱਖਣ ਤਾਂ (ਉਹ ਵੀ ਸੰਸਾਰ ਸਾਗਰ ਤੋਂ) ਤਰ ਸਕਦੇ ਹਨ। (ਗੁਰੂ ਦੀ) ਕਿਰਪਾ ਹੋਵੇ ਤਾਂ ਹਰੀ ਦੀ ਪ੍ਰਾਪਤੀ ਹੁੰਦੀ ਹੈ (ਇਸ ਤਰ੍ਹਾਂ ਜਗਿਆਸੂ) ਸੱਚ ਸ਼ਬਦ(ਅਤੇ ਉਸ ਦੀ) ਵੀਚਾਰ ਵਿਚ ਲਗਦਾ ਹੈ।੩।

ਸਤਿਗੁਰੂ ਨੂੰ ਸੇਵ ਕੇ (ਸਿਮਰ ਕੇ) ਹਉਮੈ ਰੂਪੀ ਵਿਕਾਰ ਛੱਡ ਕੇ ਮਨ ਪਵਿਤ੍ਰ ਹੋ ਜਾਂਦਾ ਹੈ, (ਗੁਰੂ ਦੇ) ਸ਼ਬਦ ਦੁਆਰਾ (ਇਹ) ਵੀਚਾਰ (ਬਣ ਜਾਂਦੀ ਹੈ ਕਿ ਮਨੁੱਖ) ਅਪਣੱਤ ਛੱਡ ਕੇ ਜੀਊਂਦਾ ਹੀ ਮਰ ਜਾਏ (ਭਾਵ ਹਉਮੈ ਤੋਂ ਬਿਲਕੁਲ ਰਹਿਤ ਹੋ ਜਾਏ)। ਜਦੋਂ ਪ੍ਰਭੂ ਵਿਚ ਪਿਆਰ ਪੈ ਗਿਆ (ਤਾਂ ਸਮਝੋ) ਸੰਸਾਰੀ ਕਾਰ-ਵਿਹਾਰ ਦੇ ਝਮੇਲੇ ਮੁੱਕ ਗਏ। (ਇਸ ਤਰ੍ਹਾਂ ਜੋ ਮਨੁੱਖ) ਸਦਾ ਥਿਰ ਰਹਿਣ ਵਾਲੇ (ਮਾਲਕ) ਦੇ ਨਾਮ ਵਿਚ ਰੰਗੀਜ ਜਾਂਦੇ ਹਨ (ਉਨ੍ਹਾਂ ਦੇ) ਮੁਖ ਉਸ ਸੱਚੇ (ਮਾਲਕ ਦੇ) ਦਰਬਾਰ ਵਿਚ ਉਜਲੇ ਹੋ ਜਾਂਦੇ ਹਨ (ਭਾਵ ਉਹ ਸੁਰਖਰੂ ਹੁੰਦੇ ਹਨ)।੪।

(ਜਿਨ੍ਹਾਂ ਮਨਮੁਖਾਂ ਨੇ) ਸੱਚੇ ਗੁਰੂ ਪੁਰਖ ਨੂੰ ਨਹੀਂ ਮੰਨਿਆ (ਅਤੇ) ਨਾ (ਹੀ ਗੁਰ) ਸ਼ਬਦ ਵਿਚ (ਉਨ੍ਹਾਂ ਦਾ) ਪਿਆਰ ਪਿਆ ਹੈ, (ਉਹ) ਜਿਤਨਾ (ਵੀ) ਇਸ਼ਨਾਨ, ਦਾਨ (ਆਦਿ ਪੁੰਨ ਕਰਮ) ਕਰਦੇ

ਹਨ, ਦਵੈਤ ਭਾਵ ਵਿਚ ਲੱਗੇ ਹੋਣ ਕਰਕੇ (ਉਨ੍ਹਾਂ ਨੂੰ ਆਤਮਕ ਪੱਖੋਂ) ਖੱਜਲ-ਖੁਆਰ ਹੀ ਹੋਣਾ (ਪੈਂਦਾ ਹੈ)। (ਹਾਂ, ਜੇ) ਪ੍ਰਭੂ ਆਪਣੀ ਕਿਰਪਾ ਕਰ ਦੇਵੇ ਤਾਂ (ਉਨ੍ਹਾਂ ਦੇ ਮਨ ਵਿਚ) ਨਾਮ ਦਾ ਪਿਆਰ ਲਗ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ, ਹੇ ਮੇਰੇ ਮਨ !) ਤੂੰ ਗੁਰੂ ਦੇ (ਬਚਨਾਂ ਰਾਹੀਂ) ਅਥਾਹ ਪ੍ਰੇਮ ਨਾਲ, ਨਾਮ ਨੂੰ ਹੀ ਯਾਦ ਕਰ।੫।੨੦।੫੩।

## ਸਾਰੰਸ਼ ਅਤੇ ਸਿਧਾਂਤ

ਗੁਰ-ਪਰਮੇਸਰ ਹਰ ਥਾਂ ਪਰੀਪੂਰਨ ਹੈ ਪਰ ਉਸ ਨੂੰ ਪਛਾਣਨ ਲਈ ਅੱਖ ਹੋਣੀ ਚਾਹੀਦੀ ਹੈ। ਜਗਤ ਵਿਚ ਅਗਿਆਨਤਾ ਦਾ ਇਤਨਾ ਘੁੱਪ ਹਨੇਰਾ ਛਾਇਆ ਹੋਇਆ ਹੈ ਕਿ ਪਰਤੱਖ ਗੁਰੂ ਜੋ ਆਪਣੇ ਅੰਦਰ ਹੀ ਬਿਰਾਜਮਾਨ ਹੈ ਉਸ ਤੋਂ ਵੀ ਲੁਕਾਈ ਵਿਛੁੜੀ ਪਈ ਹੈ। ਇਸ ਦਾ ਕਾਰਨ 'ਅਹੰਕਾਰ' ਹੈ—'ਘਰਿ ਹੋਦਾ ਪੁਰਖੁ ਨ ਪਛਾਣਿਆ, ਅਭਿਮਾਨ ਮੁਠੇ ਅਹੰਕਾਰਿ'। ਲੋਕਾਂ ਅੰਦਰ ਐਨੀ ਮਨਮੁਖਤਾ ਹੈ ਕਿ ਉਹ -ਗੁਰੂ ਤੋਂ ਅਗਿਆਤ ਰਹਿੰਦੇ ਹਨ। ਇਸ ਅਗਿਆਨਤਾ ਵਿਚ ਪਏ ਹੋਏ, ਸੱਚੇ ਗੁਰੂ ਦੀ ਨਿੰਦਾ ਕਰਨ ਕਰਕੇ ਹੀ ਫਿਟਕਾਰੇ ਜਾਂਦੇ ਹਨ, ਹਰ ਪਾਸਿਓਂ ਧਿਰਕਾਰੇ ਜਾਂਦੇ ਹਨ ਪਰ ਉਹ ਆਪਣੀ ਖ਼ਸਲਤ ਫਿਰ ਵੀ ਨਹੀਂ ਛੱਡਦੇ।

ਇਸ ਸਚਾਈ ਤੋਂ ਸਿਖ-ਜਗਤ ਜਾਣੂੰ ਹੈ ਕਿ ਗੁਰੂ ਵਿਦ੍ਰੋਹੀ ਗੁਰੂ-ਘਰ ਦੀ ਨਿੰਦਾ ਕਰਦੇ ਰਹਿੰਦੇ ਸਨ ਜਿਸ ਕਾਰਨ ਗੁਰੂ-ਸੰਤ ਦੇ ਸਰਾਪੇ ਹੋਏ ਜਗਤ ਵਿਚ ਭੰਭਲ-ਭੂਸੇ ਖਾਂਦੇ ਰਹਿੰਦੇ ਸਨ। ਜਿਵੇਂ ਗੁਰਬਾਣੀ ਅੰਦਰ ਅੰਕਿਤ ਹੈ—

**ਗੁਰਿ ਬਾਬੇ ਫਿਟਕੇ ਸੇ ਫਿਟੇ, ਗੁਰਿ ਅੰਗਦਿ ਕੀਤੇ ਕੂੜਿਆਰੇ॥** [ਪੰਨਾ ੩੦

ਇਸ ਸ਼ਬਦ ਵਿਚ ਆਏ ਵਾਕ 'ਸਤਿਗੁਰ ਕਿਆ ਫਿਟਕਿਆ, ਭਵਿ ਥਕੇ ਸੰਸਾਰਿ' ਇਸ ਗੱਲ ਦਾ ਪ੍ਰਤੀਕ ਹਨ ਕਿ ਗੁਰੂ ਤੋਂ ਵੇਮੁਖ ਹੋਏ ਲੋਕ ਮੰਗਤਿਆਂ ਵਾਂਗ ਸਦਾ ਹੱਥ ਤੱਡੀ ਰਖਦੇ ਹਨ ਤੇ ਘਰ ਘਰ ਮੰਗਦੇ ਰਹਿੰਦੇ ਹਨ ਪਰ ਉਨ੍ਹਾਂ ਦੇ ਮੂੰਹ ਤੇ ਕੋਈ ਥੁਕਦਾ ਵੀ ਨਹੀਂ। ਅਜਿਹੇ ਮਨੁੱਖਾਂ ਦੇ ਕੀਤੇ ਕਰਮ ਤੀਰਥ ਇਸਨਾਨ, ਪੁੰਨ ਦਾਨ ਆਦਿ ਸਭ ਵਿਅਰਥ ਜਾਂਦੇ ਹਨ।

ਗੁਰਮਤਿ, ਸੱਚੇ ਸਤਿਗੁਰੂ ਦੀ ਸੇਵਾ ਕਰਨੀ ਸਿਖਾਉਂਦੀ ਹੈ, ਦੁਨਿਆਵੀ ਧੰਧਿਆਂ ਵਿਚ ਖੱਚਿਤ ਹੋਣੋ ਬਚਾਉਂਦੀ ਹੈ ਅਤੇ ਸੱਚੀ ਸਿਫਤ ਸਲਾਹ ਦੀ ਜਾਚ ਸਿਖਾ ਕੇ ਸੱਚ ਵਿਚ ਸਮਾਈ ਕਰਾਉਂਦੀ ਹੈ। ਮੁਖ ਸਿਧਾਂਤ ਇਹ ਹੈ ਕਿ ਅਕਾਲਪੁਰਖ ਨੂੰ ਹਾਜ਼ਰਾ-ਹਜ਼ੂਰ ਸਮਝਣਾ ਚਾਹੀਦਾ ਹੈ, ਕਿਉਂਕਿ ਗੁਰੂ ਜੋਤਿ ਦੀ ਸੇਵਾ ਕਰਕੇ ਹੀ ਕ੍ਰਿਪਾ ਦਾ ਪਾਤਰ ਹੋਈਦਾ ਹੈ। ਨਾਮ ਦਾ ਪਿਆਰ ਹਿਰਦੇ ਅੰਦਰ ਤਾਂ ਹੀ ਬੱਝਦਾ ਹੈ ਜਦੋਂ ਪ੍ਰਭੂ ਆਪਣੀ ਦਇਆ ਦ੍ਰਿਸ਼ਟੀ ਕਰਦਾ ਹੈ। ਗੁਰੂ ਦੀ ਕ੍ਰਿਪਾ-ਦ੍ਰਿਸ਼ਟੀ, ਪ੍ਰਭੂ ਦੀ ਹੀ ਕਿਰਪਾ ਦ੍ਰਿਸ਼ਟੀ ਹੈ। ਇਸ ਲਈ ਸਾਰਿਆਂ ਸਾਧਨਾਂ ਵਿੱਚੋਂ ਮੁਖ ਸਾਧਨ ਸਤਿਗੁਰ ਦੀ ਸੇਵਾ ਹੈ ਜਿਸ ਨਾਲ ਜੀਵ ਦਾ ਉਧਾਰ ਹੋ ਸਕਦਾ ਹੈ।

**ਸਿਰੀਰਾਗੁ ਮਹਲਾ ੩॥ ਕਿਸੁ ਹਉ ਸੇਵੀ, ਕਿਆ ਜਪੁ ਕਰੀ, ਸਤਗੁਰ ਪੂਛਉ ਜਾਇ॥ ਸਤਗੁਰ ਕਾ ਭਾਣਾ ਮੰਨਿ ਲਈ, ਵਿਚਹੁ ਆਪੁ ਗਵਾਇ॥ ਏਹਾ ਸੇਵਾ ਚਾਕਰੀ, ਨਾਮੁ ਵਸੈ ਮਨਿ ਆਇ॥ ਨਾਮੈ ਹੀ ਤੇ ਸੁਖੁ ਪਾਈਐ, ਸਚੈ ਸਬਦਿ ਸੁਹਾਇ॥੧॥ ਮਨ ਮੇਰੇ ! ਅਨਦਿਨੁ ਜਾਗੁ, ਹਰਿ ਚੇਤਿ॥ ਆਪਣੀ ਖੇਤੀ ਰਖਿ ਲੈ, ਕੂੰਜ ਪੜੈਗੀ ਖੇਤਿ॥੧॥ ਰਹਾਉ॥ ਮਨ ਕੀਆ ਇਛਾ ਪੂਰੀਆ, ਸਬਦਿ ਰਹਿਆ ਭਰਪੂਰਿ॥ ਭੈ ਭਾਇ ਭਗਤਿ ਕਰਹਿ ਦਿਨੁ ਰਾਤੀ, ਹਰਿ ਜੀਉ ਵੇਖੈ ਸਦਾ ਹਦੂਰਿ॥ ਸਚੈ**

**ਸਬਦਿ ਸਦਾ ਮਨੁ ਰਾਤਾ, ਭ੍ਰਮੁ ਗਇਆ ਸਰੀਰਹੁ ਦੂਰਿ॥ ਨਿਰਮਲੁ ਸਾਹਿਬੁ ਪਾਇਆ, ਸਾਚਾ ਗੁਣੀਗਹੀਰੁ॥੨॥ ਜੋ ਜਾਗੇ ਸੇ ਉਬਰੇ, ਸੂਤੇ ਗਏ ਮੁਹਾਇ॥ ਸਚਾ ਸਬਦੁ ਨ ਪਛਾਣਿਓ, ਸੁਪਨਾ ਗਇਆ ਵਿਹਾਇ॥ ਸੁੰਞੇ ਘਰ ਕਾ ਪਾਹੁਣਾ, ਜਿਉ ਆਇਆ ਤਿਉ ਜਾਇ॥ ਮਨਮੁਖ ਜਨਮੁ ਬਿਰਥਾ ਗਇਆ, ਕਿਆ ਮੁਹੁ ਦੇਸੀ ਜਾਇ॥੩॥ ਸਭ ਕਿਛੁ ਆਪੇ ਆਪਿ ਹੈ, ਹਉਮੈ ਵਿਚਿ ਕਹਨੁ ਨ ਜਾਇ॥ ਗੁਰ ਕੈ ਸਬਦਿ ਪਛਾਣੀਐ, ਦੁਖੁ ਹਉਮੈ ਵਿਚਹੁ ਗਵਾਇ॥ ਸਤਿਗੁਰ ਸੇਵਨਿ ਆਪਣਾ, ਹਉ ਤਿਨ ਕੈ ਲਾਗਉ ਪਾਇ॥ ਨਾਨਕ, ਦਰਿ ਸਚੈ ਸਚਿਆਰ ਹਹਿ, ਹਉ ਤਿਨ ਬਲਿਹਾਰੈ ਜਾਉ॥੪॥੨੧॥੫੪॥**

## ਉਚਾਰਨ ਸੇਧ

**ਬਿੰਦੀ ਸਹਿਤ**—ਹਉਂ, ਸੇਵੀਂ, ਕਰੀਂ, ਪੂਛਉਂ, ਲਈਂ, ਵਿਚਹੁਂ, ਕੀਆਂ, ਇੱਛਾਂ, ਪੂਰੀਆਂ, ਕਰਹਿਂ, ਸਰੀਰਹੁਂ, ਮੁੰਹ, ਲਾਗਉਂ, ਪਾਹਿਂ, ਹਹਿਂ, ਜਾਉਂ।

**ਪਦ ਅਰਥ**—ਪੂਛਉ-ਪੁਛਾਂ। ਸੁਹਾਇ-ਸੁਹਣਾ ਲਗਦਾ ਹੈ। ਚੇਤਿ-ਯਾਦ ਕਰ। ਪੜੈਗੀ-ਪਵੇਗੀ। ਖੇਤਿ-(ਜੀਵਨ ਰੂਪੀ) ਖੇਤ ਵਿਚ। ਗਹੀਰੁ-ਡੂੰਘਾ। ਗਏ ਮੁਹਾਇ-ਲੁੱਟੇ, ਠੱਗੇ ਗਏ। ਗਇਆ ਵਿਹਾਇ-ਗੁਜ਼ਰ ਗਿਆ। ਪਾਹੁਣਾ-ਪ੍ਰਾਹੁਣਾ, ਮਹਿਮਾਨ। ਮੁਹੁ-ਮੂੰਹ। ਕਹਨੁ-ਆਖਣ। ਲਾਗਉ ਪਾਇ-ਪੈਰੀਂ ਲਗਦਾ ਭਾਵ ਪੈਂਦਾ ਹਾਂ। ਹਹਿ-ਹਨ। ਜਾਉ-ਜਾਂਦਾ ਹਾਂ।

**ਅਰਥ**—ਮੈਂ ਕਿਸ ਨੂੰ ਸੇਵਾਂ ਤੇ ਕਿਹੜੇ (ਮੰਤ੍ਰ ਦਾ) ਜਾਪ ਕਰਾਂ। (ਇਹ ਵੀਚਾਰ ਮੈਂ) ਸਤਿਗੁਰੂ ਕੋਲ ਜਾ ਕੇ ਪੁੱਛਾਂ ! (ਫਿਰ) ਆਪਣੇ ਅੰਦਰੋਂ ਹੰਗਤਾ ਦੂਰ ਕਰ ਕੇ ਗੁਰੂ ਦਾ ਭਾਣਾ (ਹੁਕਮ) ਮੰਨ ਲਵਾਂ। ਫਿਰ ਸਮਝ ਆਉਂਦੀ ਹੈ (ਗੁਰੂ ਦਾ ਹੁਕਮ ਮੰਨ ਲੈਣਾ) ਇਹੋ ਹੀ (ਗੁਰੂ ਦੀ) ਸੇਵਾ (ਤੇ) ਚਾਕਰੀ ਹੈ (ਜੇ) ਨਾਮ ਮੰਨ ਵਿਚ ਆ ਕੇ ਵਸ ਜਾਏ। (ਕਿਉਂਕਿ) ਨਾਮ ਤੋਂ ਆਤਮਕ ਸੁਖ ਮਿਲਦਾ ਹੈ (ਅਤੇ) ਸੱਚੇ (ਪਰਮਾਤਮਾ) ਦੇ ਸ਼ਬਦ ਦੁਆਰਾ ਹੀ ਸੋਹਣਾ ਲਗੀਦਾ ਹੈ।੧।

ਹੇ ਮੇਰੇ ਮਨ ! ਦਿਨ ਰਾਤ ਜਾਗਦਾ ਰਹੁ (ਭਾਵ ਹਰ ਸਮੇਂ ਪੰਜਾਂ ਵੈਰੀਆਂ ਤੋਂ ਸੁਚੇਤ ਚਿਤ ਹੋ ਕੇ ਰਹੁ) ਤੇ ਹਰੀ ਨੂੰ ਯਾਦ ਕਰਦਾ ਰਹੁ। (ਇਸ ਜਾਗ੍ਰਤੀ ਨਾਲ) ਆਪਣੀ (ਜੀਵਨ ਰੂਪੀ) ਖੇਤੀ (ਬਚਾ ਕੇ) ਰੱਖ ਲੈ (ਨਹੀਂ ਤਾਂ ਅਵੱਸ਼ ਤੇਰੀ ਜੀਵਨ ਰੂਪ) ਖੇਤੀ ਵਿਚ (ਮੌਤ ਰੂਪੀ) ਕੂੰਜ ਆ ਪਵੇਗੀ॥੧॥ ਰਹਾਉ॥

(ਜਿਹੜੇ ਜੀਉੜੇ ਪ੍ਰਭੂ ਦੇ) ਭੈ ਅਤੇ ਪ੍ਰੇਮ ਵਿਚ ਦਿਨੇ ਰਾਤ (ਅੱਠ ਪਹਿਰ) ਭਗਤੀ ਕਰਦੇ ਹਨ (ਉਨ੍ਹਾਂ ਨੂੰ) ਪ੍ਰਭੂ ਜੀਸਦਾ ਹਾਜ਼ਰ-ਨਾਜ਼ਰ ਵਿਖਾਈ ਦੇਂਦਾ ਹੈ। (ਨਾਮ ਸਿਮਰਨ ਨਾਲ) ਮਨ ਦੀਆਂ ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ ਅਤੇ (ਉਹ ਹਰੀ) ਸ਼ਬਦ ਦੁਆਰਾ ਪਰੀਪੂਰਨ ਦਿਸਦਾ ਹੈ। ਉਨ੍ਹਾਂ ਦਾ ਮਨ ਸੱਚੇ ਗੁਰੂ ਦੇ ਉਪਦੇਸ਼ ਵਿਚ (ਪ੍ਰੇਮ ਸਹਿਤ) ਸਦਾ ਰੰਗਿਆ ਰਹਿੰਦਾ ਹੈ (ਅਤੇ ਇਸ ਸਾਧਨ ਨਾਲ) ਭਰਮ (ਉਨ੍ਹਾਂ ਦੇ) ਸਰੀਰ ਤੋਂ ਦੂਰ ਚਲਾ ਜਾਂਦਾ ਹੈ। (ਅਜਿਹੇ ਸੇਵਕਾਂ ਨੇ ਉਸ) ਨਿਰਮਲ ਸਾਹਿਬ ਨੂੰ ਪਾ ਲਿਆ ਹੈ (ਜਿਹੜਾ ਕਿ) ਸੱਚਾ ਗੁਣੀ ਗਹੀਰਾ (ਭਾਵ ਅਥਾਹ ਗੁਣਾਂ ਵਾਲਾ) ਹੈ।੨।

ਜਿਹੜੇ (ਜੀਉੜੇ ਮਾਇਆ ਦੀ ਨੀਂਦ ਤੋਂ) ਜਾਗੇ ਹਨ ਉਹੀ (ਪੰਜਾਂ ਦੂਤਾਂ ਤੋਂ) ਬਚੇ ਹਨ (ਅਤੇ ਜਿਹੜੇ ਮਾਇਆ ਦੇ ਮੋਹ ਵਿਚ ਗ਼ਲਤਾਨ ਹੋ ਕੇ) ਸੁੱਤੇ ਰਹੇ, (ਉਹ) ਲੁੱਟੇ ਗਏ। ਉਨ੍ਹਾਂ ਨੇ ਗੁਰੂ ਦਾ ਸਦਾ ਥਿਰ ਰਹਿਣ ਵਾਲਾ ਹੁਕਮ ਨਹੀਂ ਪਛਾਣਿਆ (ਜਿਸ ਕਰਕੇ ਉਨ੍ਹਾਂ ਦਾ ਮਨੁਖਾ ਜੀਵਨ) ਸੁਪਨੇ

(ਵਾਂਗ )ਲੰਘ ਗਿਆ। (ਉਹ ਸੰਸਾਰ ਤੋਂ ਇਸ ਤਰ੍ਹਾਂ ਖ਼ਾਲੀ ਚਲੇ ਗਏ) ਜਿਵੇਂ ਸੁੰਞੇ ਘਰ ਦਾ ਪ੍ਰਾਹੁਣਾ (ਹੁੰਦਾ ਹੈ, ਉਹ ਜਿਸ ਤਰ੍ਹਾਂ ਆਉਂਦਾ ਹੈ ਉਸੇ ਤਰ੍ਹਾਂ ਖ਼ਾਲੀ ਹਥ ਚਲਾ) ਜਾਂਦਾ ਹੈ। ਮਨਮੁਖ ਦਾ ਜਨਮ (ਭੀ ਇਸੇ ਤਰ੍ਹਾਂ) ਵਿਅਰਥ ਚਲਾ ਗਿਆ (ਉਹ ਅੱਗੇ ਰੱਬੀ ਦਰਗਾਹ ਵਿਚ) ਜਾ ਕੇ ਕੀ ਮੂੰਹ ਵਿਖਾਇਗਾ?।੩।

(ਅਸਲ ਵਿਚ ਸਭ ਕੁਝ ਪ੍ਰਭੂ) ਆਪ ਹੀ ਆਪ (ਕਰਣ-ਕਾਰਣ ਸਮਰਥ) ਹੈ, (ਪਰ) ਹਉਮੈ ਵਿਚ (ਹੋਣ ਕਰਕੇ ਜੀਵ ਪਾਸੋਂ ਇਹ ਸਚਾਈ) ਆਖੀ ਨਹੀਂ ਜਾ ਸਕਦੀ। ਗੁਰੂ ਦੇ ਸ਼ਬਦ ਦੁਆਰਾ (ਆਪਣਾ ਮੂਲ) ਪਛਾਣਿਆਂ ਜਾਂਦਾ ਹੈ (ਤਾਂ ਸੋਝੀ ਆਉਂਦੀ ਹੈ, ਅਤੇ ਆਪਣੇ ਅੰਦਰੋਂ ਹਉਮੈ ਰੂਪੀ ਦੁਖ ਦੂਰ ਕਰ ਲਈਦਾ ਹੈ। (ਜਿਹੜੇ ਜਗਿਆਸੂ) ਆਪਣਾ ਗੁਰੂ ਸੇਂਵਦੇ ਹਨ ਮੈਂ ਉਨ੍ਹਾਂ ਦੀ ਚਰਨੀਂ ਲਗਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਸੇਵਕ ਹੀ) ਸੱਚੇ ਪ੍ਰਭੂ ਦੇ ਦਰ ਉਤੇ ਸਚਿਆਰ ਹਨ, ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ।੪।੨੧।੫੪।

## ਅਰਥ ਭੇਦ ਅਤੇ ਨਿਰਣੈ

**ਆਪਣੀ ਖੇਤੀ ਰਖਿ ਲੈ, ਕੂੰਜ ਪੜੈਗੀ ਖੇਤਿ॥**

ਇਸ ਪੰਕਤੀ ਵਿਚ 'ਕੂੰਜ' ਪਦ ਦੇ ਭਾਵ-ਅਰਥਾਂ ਨੂੰ ਵੱਖ ਵੱਖ ਵਿਦਵਾਨਾਂ ਨੇ ਇਉਂ ਦਰਸਾਇਆ ਹੈ—

੧) ਆਪਣੀ (ਹਿਰਦੇ ਰੂਪ ਭੂਮੀ ਵਿਚ ਉਗੀ ਪ੍ਰੇਮਾ ਭਗਤੀ ਦੀ) ਖੇਤੀ (ਤੇਰੇ ਜਾਗਦੇ ਰਹਿਣ ਨਾਲ ਬਚੇਗੀ, ਇਸ ਨੂੰ) ਬਚਾ ਲੈ (ਨਹੀਂ ਤਾਂ ਗਾਫਲੀ ਵਿਚ ਇਸ) ਖੇਤੀ ਨੂੰ (ਤ੍ਰਿਸ਼ਨਾ ਰੂਪੀ) ਕੂੰਜ ਆ ਪਵੇਗੀ। [ਭਾ. ਵੀਰ ਸਿੰਘ ਜੀ

੨) ਆਪਣੇ ਆਤਮ ਜੀਵਨ ਦੀ ਫਸਲ (ਇਨ੍ਹਾਂ ਵਿਕਾਰਾਂ ਤੋਂ) ਬਚਾ ਲੈ। ਅੰਤ ਨੂੰ ਤੇਰੇ ਉਮਰ ਦੇ ਖੇਤ ਵਿਚ ਕੂੰਜ ਆ ਪਏਗੀ (ਭਾਵ ਵਿਰਧ ਅਵਸਥਾ) ਆ ਪਹੁੰਚੇਗੀ। [ਪ੍ਰੋ. ਸਾਹਿਬ ਸਿੰਘ

੩) ਆਪਣੀ 'ਭਾਇ ਭਗਤ' ਵਾਲੇ ਜੀਵਨ ਦੀ ਖੇਤੀ ਦੀ ਰਾਖੀ ਕਰ, ਨਹੀਂ ਤਾਂ ਤੇਰੀ ਉਮਰ ਦੀ ਖੇਤੀ ਨੂੰ ਮੌਤ ਰੂਪੀ ਕੂੰਜ ਖਾ ਜਾਵੇਗੀ। [ਸ਼ਬਦਾਰਥ-੧

**ਨਿਰਣੈ**—ਪੁਰਾਤਨ ਟੀਕਾਕਾਰਾਂ ਨੇ 'ਕੂੰਜ' ਦੇ ਭਾਵਾਰਥ 'ਮੌਤ ਰੂਪੀ ਕੂੰਜ' ਹੀ ਲਏ ਹਨ। ਉਕਤ ਪੰਕਤੀ ਮਹਾਨ ਕੋਸ਼ ਵਿਚ ਵੀ 'ਕੂੰਜ' ਪਦ ਦੇ ਸਾਹਮਣੇ ਦਿੱਤੀ ਹੋਈ ਹੈ। ਭਾ. ਕਾਨ੍ਹ ਸਿੰਘ ਜੀ ਨੇ ਅੰਕਿਤ ਕੀਤਾ ਹੈ-'ਕੂੰਜ ਖੇਤਾਂ ਦਾ ਬਹੁਤ ਨੁਕਸਾਨ ਕਰਦੀ ਹੈ। ਸਰਦੀਆਂ ਦੇ ਸ਼ੁਰੂ ਵਿਚ ਗਰਮ ਦੇਸਾਂ ਵਿਚੋਂ ਆਉਂਦੀ ਹੈ ਅਤੇ ਗਰਮੀਆਂ ਵਿਚ ਠੰਢੇ ਦੇਸਾਂ ਨੂੰ ਚਲੀ ਜਾਂਦੀ ਹੈ। 'ਆਪਣੀ ਖੇਤੀ ਰਖਿ ਲੈ, ਕੂੰਜ ਪੜੈਗੀ ਖੇਤਿ' (ਸ੍ਰੀ ਮ.੩) ਇਸ ਥਾਂ ਕੂੰਜ ਤੋਂ ਭਾਵ ਮੌਤ ਹੈ।'

ਉਪ੍ਰੋਕਤ ਵਿਦਵਾਨਾਂ ਦੇ ਵਿਚਾਰਾਂ ਨੂੰ ਪੜ੍ਹ ਕੇ ਇਉਂ ਪ੍ਰਤੀਤ ਹੁੰਦਾ ਹੈ ਕਿ ਕੂੰਜ ਨੂੰ ਤਿੰਨ ਰੂਪਾਂ ਵਿਚ ਅਰਥਾਇਆ ਗਿਆ ਹੈ—੧) ਤ੍ਰਿਸ਼ਨਾ; ੨) ਬਿਰਧ ਅਵਸਥਾ; ਅਤੇ ੩) ਮੌਤ।

'ਤ੍ਰਿਸ਼ਨਾ ਰੂਪੀ ਕੂੰਜ' ਭਾ. ਵੀਰ ਸਿੰਘ ਜੀ ਨੇ ਸ਼ਾਇਦ ਤਾਂ ਅਰਥ ਕੀਤੇ ਹੋਣਗੇ ਕਿਉਂਕਿ ਸ਼ੇਖ ਫਰੀਦ ਜੀ ਦਾ ਬਚਨ ਆਇਆ ਹੈ—'ਆਜ ਮਿਲਾਵਾ ਸੇਖ ਫਰੀਦ, ਟਾਕਮ ਕੂੰਜੜੀਆਂ, ਮਨਹੁ ਮਚਿੰਦੜੀਆਂ' ਪਰ ਇਥੇ 'ਕੂੰਜੜੀਆਂ' ਤੋਂ ਭਾਵ 'ਇੰਦ੍ਰੀਆਂ' ਹਨ, 'ਤ੍ਰਿਸ਼ਨਾ' ਨਹੀਂ। ਮਹਾਨ ਕੋਸ਼ ਵਿਚ ਕੂੰਜ ਦਾ ਸਰੂਪ ਇਉਂ ਲਿਖਿਆ ਹੈ—'ਕਾਸ਼ਨੀ ਰੰਗਾ ਇਕ ਪੰਖੇਰੂ ਜਿਸ ਦੀ ਗਰਦਨ ਲੰਮੀ ਹੁੰਦੀ ਹੈ'। ਹੋ ਸਕਦਾ ਹੈ ਕਿ ਪ੍ਰੋ. ਸਾਹਿਬ ਸਿੰਘ ਜੀ ਨੇ ਕੂੰਜ ਦਾ ਸਫੈਦ ਰੰਗ ਸਮਝ ਕੇ 'ਬਿਰਧ ਅਵਸਥਾ' ਵਾਲਾ ਭਾਵਾਰਥ ਕੀਤਾ ਹੋਵੇ। ਪਰ ਏਥੇ ਕੂੰਜ ਦੇ 'ਮੌਤ' ਵਾਲੇ ਅਰਥ ਵਧੇਰੇ ਢੁਕਵੇਂ ਹਨ ਕਿਉਂਕਿ 'ਪੜੈਗੀ' ਪਦ 'ਬਿਰਧ ਅਵਸਥਾ' ਨਾਲ ਨਹੀਂ ਜਚਦਾ। ਜਿਵੇਂ 'ਬਾਜ ਪਏ ਤਿਸ ਰਬ ਦੇ....' ਪੰਕਤੀ ਹੈ ਇਸੇ ਤਰ੍ਹਾਂ 'ਕੂੰਜ ਪੜੈਗੀ ਖੇਤਿ' ਹੈ। ਇਹ ਦੋਵੇਂ ਇਕੋ ਭਾਵ ਦੇ ਹੀ ਲਖਾਇਕ ਹਨ। ਗੁਰਬਾਣੀ ਵਿਚ 'ਤ੍ਰਿਸ਼ਨਾ' ਨੂੰ ਕੂੰਜ ਨਾਲ ਕਿਤੇ ਵੀ ਤੁਲਨਾ ਨਹੀਂ ਦਿੱਤੀ ਗਈ। ਸੋ 'ਕੂੰਜ' ਤੋਂ ਭਾਵ 'ਮੌਤ'

ਸਮਝਣਾ ਹੀ ਠੀਕ ਹੈ ਕਿਉਂਕਿ ਮੌਤ ਦੇ ਸਮੇਂ ਦਾ ਕੋਈ ਪਤਾ ਨਹੀਂ ਕਿ ਕਿਸੇ ਵੇਲੇ ਅਚਣਚੇਤ ਖੇਤੀ ਵਿੱਚ ਆ ਪਵੇ। ਜਿਵੇਂ ਗੁਰਵਾਕ ਹੈ—

**ਨਹ ਬਾਰਿਕ ਨਹ ਜੋਬਨੈ, ਨਹ ਬਿਰਧੀ ਕਛੁ ਬੰਧੁ॥**
**ਓਹਾ ਬੇਰਾ ਨਹ ਬੂਝੀਐ, ਜਉ ਆਇ ਪਰੈ ਜਮ ਫੰਧੁ॥** [ਪੰਨਾ ੨੫੪

## ਸਾਰੰਸ਼ ਅਤੇ ਸਿਧਾਂਤ

ਜਦੋਂ ਤੱਕ ਜੀਵ ਸੁਚੇਤ ਚਿਤ ਹੋ ਕੇ ਹਰੀ ਦਾ ਜਾਪ ਨਹੀਂ ਕਰਦਾ ਤਦ ਤੱਕ ਇਸ ਦਾ ਭਰਮ ਰੂਪੀ ਤਾਪ ਦੂਰ ਨਹੀਂ ਹੋ ਸਕਦਾ। ਪ੍ਰਭੂ ਦੀ ਚਾਕਰੀ ਕਰਨ ਦੀ ਇਹ ਨਿਸ਼ਾਨੀ ਹੈ ਕਿ ਪ੍ਰਭੂ ਦਾ ਨਾਮ ਅੰਤਰਸ਼ਕਰਨ ਵਿਚ ਆ ਵਸੇ। ਇਸ ਲਈ ਆਲਸ ਤੋਂ ਉਤੇ ਉਠ ਕੇ ਉਦਮ ਦੀ ਲੋੜ ਹੈ। ਸਤਿਗੁਰੂ ਦੀ ਸੇਵਾ ਤੇ ਗੁਰਮੰਤਰ ਦਾ ਜਪ ਕਿਵੇਂ ਕਰਨਾ ਹੈ ? ਇਸ ਦੀ ਜੁਗਤੀ ਇਹੋ ਹੈ ਕਿ ਹਉਮੈ ਤੋਂ ਰਹਿਤ ਹੋ ਕੇ ਗੁਰੂ ਦਾ ਹੁਕਮ ਮੰਨਿਆ ਜਾਵੇ। ਕਿਸੇ ਦੂਜੇ (ਆਪ ਹੁਦਰੇ) ਤੋਂ ਪੁਛਣ ਅਤੇ ਉਸਦੀ ਸੇਵਾ ਕਰਨ ਦੀ ਕੋਈ ਲੋੜ ਨਹੀਂ।

ਇਸ ਵਿਚ ਸੰਦੇਹ ਨਹੀਂ ਕਿ ਪ੍ਰਭੂ ਆਪ ਕਰਣ ਕਾਰਣ ਸਮਰਥ ਹੈ ਪਰ ਇਹ ਗੱਲ ਆਪਹੁਦਰਾ ਮਨੁੱਖ ਕਦੇ ਨਹੀਂ ਆਖਦਾ ਕਿਉਂਕਿ ਉਸ ਅੰਦਰ ਹਉਮੈ ਭਰੀ ਹੁੰਦੀ ਹੈ। ਉਸ ਦੇ ਅੰਦਰੋਂ ਮੈਂ ਮੈਂ ਹੀ ਨਿਕਲਦੀ ਹੈ, ਤੂੰ ਤੂੰ ਨਹੀਂ ਹੁੰਦੀ। ਤੂੰ ਤੂੰ ਦੀ ਅੰਮ੍ਰਿਤ ਧੁਨੀ ਤਾਂ ਸਚਿਆਰ ਸਿੱਖਾਂ ਦੇ ਅੰਦਰੋਂ ਵੀ ਨਿਕਲਦੀ ਹੈ ਕਿਉਂਕਿ ਉਹ ਦਿਨ ਰਾਤ ਰੱਬੀ-ਭੈ ਵਿਚ ਰਹਿੰਦੇ ਹੋਏ ਨਿਰਮਲ ਸਾਹਿਬ ਦੀ ਪ੍ਰੇਮਾ-ਭਗਤੀ ਕਰਦੇ ਹਨ ਅਤੇ ਹਰੀ ਜੀਉ ਨੂੰ ਸਦਾ ਹਜ਼ੂਰ ਵੇਖਦੇ ਹਨ। ਸੋ ਇਸ ਸ਼ਬਦ ਦਾ ਸਮੁੱਚਾ ਤਾਤਪਰਜ ਇਹ ਹੈ ਕਿ ਅਸੀਂ ਆਪਣੀ ਜੀਵਨ ਰੂਪੀ ਖੇਤੀ ਨੂੰ ਵਿਸ਼ੇ ਵਿਕਾਰਾਂ ਤੋਂ ਬਚਾ ਕੇ ਰਖੀਏ। ਜੇ ਆਪਣੇ ਅਮੋਲਕ ਸੁਆਸਾਂ ਦੀ ਸੰਭਾਲ ਨ ਕੀਤੀ, ਆਲਸੀ ਬਣ ਕੇ ਮੋਹ ਮਾਇਆ ਦੀ ਨੀਂਦ ਵਿਚ ਹੀ ਸੁਤੇ ਰਹੇ ਤਾਂ ਅਚਾਨਕ ਹੀ ਮੌਤ ਰੂਪੀ ਕੂੰਜ ਉਡ ਕੇ ਸਾਡੇ ਖੇਤ ਵਿਚ ਆ ਬੈਠੇਗੀ ਤੇ ਸਾਨੂੰ ਖੇਤ ਦੀ ਰਖਵਾਲੀ ਕਰਨੀ ਭੁੱਲ ਜਾਵੇਗੀ। ਇਸ ਲਈ ਗੁਰੂ ਦੇ ਭਾਣੇ ਵਿਚ ਰਹਿ ਕੇ ਗੁਰੂ ਦੀ ਸੇਵਾ ਅਤੇ ਸਿਮਰਨ ਕਰਨਾ ਚਾਹੀਦਾ ਹੈ, ਇਹੋ ਹੀ ਸਫਲ ਜੀਵਨ ਦੀ ਨਿਸ਼ਾਨੀ ਹੈ।

**ਸਿਰੀਰਾਗੁ ਮਹਲਾ ੩॥ ਜੇ ਵੇਲਾ ਵਖਤੁ ਵੀਚਾਰੀਐ, ਤਾ ਕਿਤੁ ਵੇਲਾ ਭਗਤਿ ਹੋਇ॥ ਅਨਦਿਨੁ ਨਾਮੇ ਰਤਿਆ, ਸਚੇ ਸਚੀ ਸੋਇ॥ ਇਕੁ ਤਿਲੁ ਪਿਆਰਾ ਵੀਸਰੈ, ਭਗਤਿ ਕਿਨੇਹੀ ਹੋਇ॥ ਮਨੁ ਤਨੁ ਸੀਤਲੁ ਸਾਚ ਸਿਉ, ਸਾਸੁ ਨ ਬਿਰਥਾ ਕੋਇ॥੧॥ ਮੇਰੇ ਮਨ ! ਹਰਿ ਕਾ ਨਾਮੁ ਧਿਆਇ॥ ਸਾਚੀ ਭਗਤਿ ਤਾ ਥੀਐ, ਜਾ ਹਰਿ ਵਸੈ ਮਨਿ ਆਇ॥੧॥ ਰਹਾਉ॥ ਸਹਜੇ ਖੇਤੀ ਰਾਹੀਐ, ਸਚੁ ਨਾਮੁ ਬੀਜੁ ਪਾਇ॥ ਖੇਤੀ ਜੰਮੀ ਅਗਲੀ, ਮਨੂਆ ਰਜਾ ਸਹਜਿ ਸੁਭਾਇ॥ ਗੁਰ ਕਾ ਸਬਦੁ ਅੰਮ੍ਰਿਤੁ ਹੈ, ਜਿਤੁ ਪੀਤੈ ਤਿਖ ਜਾਇ॥ ਇਹੁ ਮਨੁ ਸਾਚਾ, ਸਚਿ ਰਤਾ, ਸਚੇ ਰਹਿਆ ਸਮਾਇ॥੨॥ ਆਖਣੁ ਵੇਖਣੁ ਬੋਲਣਾ, ਸਬਦੇ ਰਹਿਆ ਸਮਾਇ॥ ਬਾਣੀ ਵਜੀ ਚਹੁ ਜੁਗੀ, ਸਚੋ ਸਚੁ ਸੁਣਾਇ॥ ਹਉਮੈ ਮੇਰਾ ਰਹਿ ਗਇਆ, ਸਚੈ ਲਇਆ ਮਿਲਾਇ॥ ਤਿਨ ਕਉ ਮਹਲੁ ਹਦੂਰਿ ਹੈ, ਜੋ ਸਚਿ ਰਹੇ ਲਿਵਲਾਇ॥੩॥ ਨਦਰੀ ਨਾਮੁ ਧਿਆਈਐ, ਵਿਣੁ ਕਰਮਾ ਪਾਇਆ ਨ**

ਜਾਇ॥ ਪੂਰੈ ਭਾਗਿ ਸਤਸੰਗਤਿ ਲਹੈ, ਸਤਗੁਰੁ ਭੇਟੈ ਜਿਸੁ ਆਇ॥ ਅਨਦਿਨੁ ਨਾਮੇ ਰਤਿਆ, ਦੂਖੁ ਬਿਖਿਆ ਵਿਚਹੁ ਜਾਇ॥ ਨਾਨਕ, ਸਬਦਿ ਮਿਲਾਵੜਾ, ਨਾਮੇ ਨਾਮੁ ਸਮਾਇ॥੪॥੨੨॥੫੫॥

## ਉਚਾਰਨ ਸੇਧ

**ਬਿੰਦੀ ਸਹਿਤ**—ਤਾਂ, ਰਤਿਆਂ, ਸਿਉਂ, ਮਨੂਆਂ, ਚਹੁੰ, ਜੁਗੀਂ, ਕਰਮਾਂ, ਵਿਚਹੁੰ।

**ਪਦ ਅਰਥ**—ਰਾਹੀਐ-ਵਾਹੀ ਜਾਣੀ ਚਾਹੀਦੀ ਹੈ। ਅਗਲੀ-ਬਹੁਤੀ। ਵਜੀ-ਪ੍ਰਗਟ, ਪ੍ਰਸਿੱਧ ਹੋਈ ਹੈ। ਚਹੁ ਜੁਗੀ-ਚਾਰ ਜੁਗਾਂ ਵਿਚ। ਮਹਲੁ—ਟਿਕਾਣਾ, ਸਰੂਪ। ਹਦੂਰਿ-ਹਜ਼ੂਰੀ ਵਿਚ। ਨਦਰੀ-ਕ੍ਰਿਪਾ ਦ੍ਰਿਸ਼ਟੀ ਨਾਲ, ਮਿਹਰ ਨਾਲ। ਵਿਣੁ ਕਰਮਾ-ਬਖਸ਼ਿਸ਼ ਤੋਂ ਬਿਨਾਂ।

**ਅਰਥ**—ਜੇ (ਭਗਤੀ/ਬੰਦਗੀ ਕਰਨ ਲਈ ਕੋਈ ) ਵੇਲਾ ਵਿਚਾਰੀਏ (ਸੋਚੀਏ) ਤਾਂ ਕਿਸ (ਖ਼ਾਸ) ਸਮੇਂ ਭਗਤੀ ਹੋ ਸਕਦੀ ਹੈ? (ਭਾਵ ਕੋਈ ਸਮਾਂ ਨਿਸਚਿਤ ਨਹੀਂ ਹੈ)। (ਸੋ, ਸਿਰੇ ਦੀ ਗਲ ਇਹ ਹੈ ਕਿ) ਹਰ ਰੋਜ਼ (ਹਰ ਸਮੇਂ ਹੀ) ਨਾਮ (ਭਗਤੀ ਦੇ ਰੰਗ) ਵਿਚ ਰਤਿਆਂ ਸਚੇ (ਮਨੁੱਖ ਦੀ) ਸ਼ੋਭਾ ਸਦਾ ਥਿਰ ਰਹਿਣ ਵਾਲੀ ਹੁੰਦੀ ਹੈ। (ਜੇ) ਪਿਆਰਾ (ਪ੍ਰਭੂ) ਇਕ ਖਿਨ ਮਾਤਰ (ਸਮੇਂ ਲਈ ਵੀ) ਭੁੱਲ ਜਾਵੇ (ਤਾਂ ਇਹ ਕਿਹੋ ਜਿਹੀ) ਭਗਤੀ ਹੋਈ? (ਯਥਾਰਥ ਭਗਤੀ ਇਹੋ ਹੈ ਕਿ) ਸੱਚੇ (ਪ੍ਰਭੂ) ਨਾਲ (ਜੁੜਿਆਂ) ਮਨ ਤੇ ਤਨ ਠੰਡਾ-ਠਾਰ (ਅਥਵਾ ਅਡੋਲ) ਹੋ ਜਾਵੇ (ਅਤੇ) ਕੋਈ ਸੁਆਸ ਵੀ (ਸਿਮਰਨ ਤੋਂ) ਬਿਨਾ ਖ਼ਾਲੀ ਨ ਜਾਵੇ।੧।

ਹੇ ਮੇਰੇ ਮਨ ! ਪ੍ਰਭੂ ਦਾ ਨਾਮ ਧਿਆਉ (ਭਾਵ ਨਾਮ-ਸਿਮਰਨ ਕਰ)। ਸੱਚੀ ਭਗਤੀ ਤਾਂ ਹੁੰਦੀ ਹੈ ਜਦ ਹਰੀ (ਆਪ) ਮਨ ਵਿਚ ਆ ਕੇ ਵਸ ਜਾਵੇ।੧।ਰਹਾਉ।

(ਹੇ ਮੇਰੇ ਮਨ ! ਭਗਤੀ ਦੀ) ਖੇਤੀ ਧੀਰਜ ਨਾਲ, ਸਚੁ ਨਾਮੁ ਰੂਪੀ ਬੀਜ ਪਾ ਕੇ (ਬੀਜਣੀ) ਚਾਹੀਦੀ ਹੈ, (ਇਸ ਤਰ੍ਹਾਂ, ਆਤਮਿਕ ਜੀਵਨ ਦੀ) ਫਸਲ ਬਹੁਤ ਹੁੰਦੀ ਹੈ (ਅਤੇ ਮਨੁੱਖੀ) ਮਨ ਸਹਜ-ਸੁਭਾਵਕ ਹੀ (ਸੰਸਾਰੀ ਵਾਸ਼ਨਾਵਾਂ ਤੋਂ ਉਪਰਾਮ ਹੋ ਕੇ) ਰੱਜ ਜਾਂਦਾ ਹੈ। ਸਤਿਗੁਰੂ ਦਾ ਸ਼ਬਦ (ਮੰਤਰ-ਉਪਦੇਸ਼) ਅੰਮ੍ਰਿਤ (ਰੂਪ) ਹੈ ਜਿਸ ਨੂੰ ਪੀਣ ਨਾਲ (ਤ੍ਰਿਸ਼ਨਾ ਰੂਪੀ) ਤ੍ਰੇਹ (ਮੁੱਕ ਜਾਂਦੀ ਹੈ। (ਫਿਰ) ਇਹ ਮਨ ਸੱਚ ਵਿਚ ਰਤਾ ਹੋਇਆ ਸਚੇ (ਦਾ ਹੀ) ਸਰੂਪ ਹੋ ਜਾਂਦਾ ਹੈ (ਅਤੇ) ਸੱਚੇ (ਪ੍ਰਭੂ) ਵਿਚ ਹੀ ਸਮਾਇਆ (ਲਿਵਲੀਨ ਹੋਇਆ) ਰਹਿੰਦਾ ਹੈ।੨।

(ਸੱਚੀ ਭਗਤੀ ਕਰਨ ਵਾਲੇ ਮਨੁੱਖ ਦਾ) ਆਖਣਾ, ਵੇਖਣਾ, ਬੋਲਣਾ (ਸਭ ਕੁਝ) ਗੁਰ-ਸ਼ਬਦ ਵਿਚ ਹੀ ਸਮਾਇਆ ਹੁੰਦਾ ਹੈ (ਭਾਵ ਗੁਰ ਉਪਦੇਸ਼ ਅਨੁਸਾਰ ਹੀ ਹੁੰਦਾ ਹੈ, ਅਤੇ ਉਹ ਨਾਮ ਰੰਗ ਵਾਲੀ ਭਾਵਨਾ ਵਿਚ ਮਸਤ ਰਹਿੰਦਾ ਹੈ)। (ਉਸ ਪੁਰਖ ਦੀ ਮਿੱਠੀ ਅਤੇ ਨਿੰਮ੍ਰਤਾ ਵਾਲੀ) ਬੋਲ-ਚਾਲ ਚੌਹਾਂ ਜੁਗਾਂ (ਭਾਵ ਹਰ ਸਮੇਂ ਵਿਚ) ਪ੍ਰਸਿੱਧ ਹੋ ਜਾਂਦੀ ਹੈ (ਕਿਉਂਕਿ ਉਹ) ਨਿਰੋਲ ਸੱਚ (ਭਾਵ ਯਥਾਰਥ ਗੱਲ ਹੀ ਸਭ ਨੂੰ) ਸੁਣਾਉਂਦਾ ਹੈ। (ਅਜਿਹੇ ਮਨੁੱਖ ਦੀ)ਹੰਗਤਾ ਅਤੇ ਅਪਣੱਤ (ਵਾਲਾ ਸੁਭਾਉ) ਮੁੱਕ ਜਾਂਦਾ ਹੈ (ਕਿਉਂਕਿ ਉਸ ਨੂੰ) ਸੱਚੇ (ਪ੍ਰਭੂ) ਨੇ (ਆਪਣੇ ਨਾਲ) ਮਿਲਾ ਲਿਆ ਹੁੰਦਾ ਹੈ। ਜਿਹੜੇ (ਮਨੁੱਖ) ਸਚ (ਸਰੂਪ ਵਾਹਿਗੁਰੂ) ਵਿਚ ਲਿਵ ਲਾਈ ਰਖਦੇ ਹਨ ਉਨ੍ਹਾਂ ਨੂੰ (ਸਦਾ ਹੀ ਅਕਾਲ ਪੁਰਖ) ਦਾ ਸਰੂਪ ਹਾਜ਼ਰ-ਨਾਜ਼ਰ (ਦਿਸਦਾ ਹੈ)।੩।

(ਪ੍ਰਭੂ ਦੀ ਮਿਹਰ ਦੀ ਨਜ਼ਰ) ਨਾਲ ਹੀ ਨਾਮੁ ਧਿਆਇਆ ਜਾਂਦਾ ਹੈ, (ਪ੍ਰਭੂ ਦੀ) ਬਖਸ਼ਿਸ਼ ਤੋਂ ਬਿਨਾ (ਨਾਮ) ਪ੍ਰਾਪਤ ਨਹੀਂ ਹੁੰਦਾ। ਜਿਸ (ਮਨੁੱਖ) ਨੂੰ ਸਤਿਗੁਰੂ ਦਾ ਮਿਲਾਪ ਹੁੰਦਾ ਹੈ (ਉਸ ਨੂੰ) ਪੂਰੇ ਭਾਗਾਂ ਨਾਲ (ਸਤਿਗੁਰ ਦੇ ਮਿਲਾਪ ਦਾ ਵਸੀਲਾ) ਸਤਿਸੰਗਤ ਲੱਭਦੀ ਹੈ। (ਫਿਰ ਉਹ ਮਨੁੱਖ) ਦਿਨ ਰਾਤ (ਭਾਵ ਹਰ ਸਮੇਂ) ਨਾਮ ਵਿਚ ਲੀਨ ਹੋਇਆ ਰਹਿੰਦਾ ਹੈ (ਅਤੇ) ਉਸਦੇ (ਮਨ) ਵਿਚੋਂ ਮਾਇਆ ਦਾ ਦੁਖ (ਦੂਰ ਹੋ) ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਦੇ) ਸ਼ਬਦਾਂ ਦੁਆਰਾ (ਜਿਸ

ਮਨੁੱਖ ਦਾ ਪ੍ਰਭੂ ਨਾਲ) ਮੇਲ ਹੁੰਦਾ ਹੈ (ਉਹ) ਨਿਰੋਲ (ਪ੍ਰਭੂ) ਦੇ ਨਾਮ ਵਿਚ ਹੀ ਸਮਾਇਆ ਰਹਿੰਦਾ ਹੈ।੪।੨੨।੫੫।

## ਸਾਰੰਸ਼ ਅਤੇ ਸਿਧਾਂਤ

ਹਰੇਕ ਧਰਮ ਵਿਚ ਭਗਤੀ ਕਰਨ ਲਈ ਸਮੇਂ ਦੀ ਕੋਈ ਨਾ ਕੋਈ ਧਾਰਨਾ ਨਿਸਚਿਤ ਹੈ ਜਿਵੇਂ ਹਿੰਦੂ ਧਰਮ ਵਿਚ 'ਤ੍ਰੈ ਕਾਲ ਤਿਹਾਲ ਬਿਚਾਰੰ' ਅਤੇ ਮੁਸਲਮਾਨਾਂ ਵਿਚ 'ਪੰਜ ਨਿਮਾਜਾ ਵਖਤ ਪੰਜ, ਪੰਜੇ ਪੰਜਾ ਨਾਉ' ਦੀ ਪਾਲਨਾ ਹੁੰਦੀ ਹੈ, ਇਸੇ ਤਰ੍ਹਾਂ ਸਿੱਖ ਧਰਮ ਵਿਚ ਵੀ 'ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰ' ਨੂੰ ਵਿਸ਼ੇਸ਼ਤਾ ਦਿੱਤੀ ਗਈ ਹੈ। ਜੇ ਇਸ ਸ਼ਬਦ ਦੀ ਆਰੰਭਕ ਪੰਕਤੀ ਨੂੰ ਮੁਖ ਰੱਖ ਕੇ ਇਹ ਸਿਧਾਂਤ ਕੱਢੀਏ ਕਿ ਭਗਤੀ ਲਈ ਕੋਈ ਸਮਾਂ ਨਿਸਚਿਤ ਨਹੀਂ ਤਾਂ ਕੀ 'ਅੰਮ੍ਰਿਤ ਵੇਲੇ' ਦੀ ਮਹੱਤਤਾ ਵਿਚ ਵਿਘਨ ਨਹੀਂ ਪੈਂਦਾ? ਇਸ ਬਾਰੇ ਵਿਚਾਰ ਕਰਨ ਦੀ ਲੋੜ ਹੈ। ਅਸਲ ਵਿਚ ਜਿਵੇਂ ਆਮ ਕਹਾਵਤ ਹੈ ਕਿ 'ਪ੍ਰੇਮ ਵਿਚ ਨੇਮ ਨਹੀਂ ਹੁੰਦਾ', ਇਸੇ ਤਰ੍ਹਾਂ ਉਕਤ ਪੰਕਤੀ ਦਾ ਅੰਤ੍ਰੀਵ ਭਾਵ ਸਮਝਣਾ ਚਾਹੀਦਾ ਹੈ। ਜੋ ਮਨੁੱਖ ਪ੍ਰੇਮਾ ਭਗਤੀ ਵਿਚ ਲੀਨ ਰਹਿਣਾ ਸਿੱਖ ਜਾਂਦਾ ਹੈ ਉਹ ਕਿਸੇ ਸਮੇਂ ਦੀ ਉਡੀਕ ਨਹੀਂ ਕਰਦਾ ਭਾਵ ਉਹ ਫਿਰ ਗਿਣਤੀ ਮਿਣਤੀ ਵਿਚ ਨਹੀਂ ਪੈਂਦਾ, ਉਹ ਹਿਸਾਬ-ਕਿਤਾਬ, ਭਰਮ ਭੇਦ ਦੀਆਂ ਭਾਵਨਾਵਾਂ ਵਾਲੀਆਂ ਸਭ ਹੱਦਾਂ ਟੱਪ ਜਾਂਦਾ ਹੈ। ਉਸ ਦਾ ਤਾਂ ਇਕ ਸੁਆਸ ਵੀ ਪਿਆਰੇ ਸਾਂਈਂ ਦੀ ਯਾਦ ਤੋਂ ਬਿਨਾਂ ਅਜਾਈਂ ਨਹੀਂ ਜਾਂਦਾ। ਇਹ ਸੱਚੀ ਭਗਤੀ ਦੀ ਨਿਸ਼ਾਨੀ ਹੈ। ਲੋਕ ਵਿਖਾਵੇ ਦੀ ਭਗਤੀ ਵਿਚ ਸਮੇਂ ਦੇ ਬੰਧਨ ਹੁੰਦੇ ਹਨ ਕਿਉਂਕਿ ਉਥੇ ਸਾਰੀ ਕਾਰ 'ਹਉਂ' ਵਿਚ ਹੁੰਦੀ ਹੈ। ਪ੍ਰੇਮਾ-ਭਗਤੀ ਹੀ ਸਹਜ ਅਵਸਥਾ ਵਿਚ ਅਪੜਾਂਦੀ ਹੈ ਜਿਥੇ ਕਿ ਮਨੁੱਖੀ ਮਨ ਗੁਰੂ ਦੇ ਉਪਦੇਸ਼ ਵਿਚ ਖੀਵਾ ਹੋ ਕੇ ਦਿਨ ਰਾਤ ਅੰਮ੍ਰਿਤ ਨਾਮ ਪੀਂਦਾ ਰਹਿੰਦਾ ਹੈ ਭਾਵ ਉਸ ਦਾ ਵੇਖਣਾ, ਬੋਲਣਾ, ਉਠਣਾ ਆਦਿ ਸਭ ਕੁਝ ਗੁਰ-ਸ਼ਬਦ ਵਿਚ ਸਮਾਈ ਵਾਲੀ ਸੁਰਤਿ ਨਾਲ ਹੁੰਦਾ ਹੈ। ਇਸ ਤਰ੍ਹਾਂ ਉਹ ਸਦਾ ਸਾਂਈਂ ਦੀ ਹਜ਼ੂਰੀ ਵਿਚ ਰਹਿੰਦਾ ਹੈ।

ਭਗਤੀ ਤੇ ਵੇਲੇ ਦੀ ਵਿਆਖਿਆ ਦੇ ਨਾਲ ਨਾਲ ਇਸ ਸ਼ਬਦ ਵਿਚ ਗੁਰਮਤਿ ਦਾ ਇਹ ਤੱਤ ਵੀ ਉਜਾਗਰ ਕੀਤਾ ਗਿਆ ਹੈ ਕਿ ਨਾਮ ਦੀ ਪ੍ਰਾਪਤੀ ਕੇਵਲ ਕਰਮਾਂ ਨਾਲ ਨਹੀਂ ਹੁੰਦੀ। ਕਰਮਾਂ ਨਾਲ ਸਾਡੇ ਭਾਗ ਜ਼ਰੂਰ ਬਣਦੇ ਹਨ, ਅਤੇ ਭਾਗਾਂ ਨਾਲ ਸਤਿਸੰਗਤ ਮਿਲਦੀ ਹੈ, ਜਿਥੇ ਸਤਿਗੁਰੂ ਦਾ ਮੇਲ ਹੁੰਦਾ ਹੈ ਪਰ ਸਿਧਾਂਤ ਇਹ ਹੈ ਕਿ ਸਤਿਗੁਰ ਦੀ ਮਿਹਰ-ਦ੍ਰਿਸ਼ਟੀ ਤੋਂ ਬਿਨਾਂ ਨਾਮ-ਸਿਮਰਨ ਭਗਤੀ ਨਹੀਂ ਹੋ ਸਕਦੀ। ਨਿਰੀ ਕਰਮ-ਸ਼ਕਤੀ ਨਾਲ ਨਾਮ ਪ੍ਰਾਪਤ ਨਹੀਂ ਹੁੰਦਾ ਕਿਉਂਕਿ ਸ਼ੁਭ ਕਰਮ ਭਾਵੇਂ ਭਗਤੀ ਦੇ ਧਾਰਨੀ ਬਣਾਉਂਦੇ ਹਨ ਪਰ ਉਨ੍ਹਾਂ ਨਾਲ ਵੀ 'ਹਉਂ' ਵਾਲੀ ਲੇਸ ਦਾ ਖ਼ਤਰਾ ਬਣਿਆ ਰਹਿੰਦਾ ਹੈ। ਜਦੋਂ ਨਿਜੀ ਹਉਂ ਨੂੰ ਸਤਿਗੁਰੂ ਦੇ ਬਖਸ਼ੇ ਹੋਏ ਸ਼ਬਦ ਦੀ ਕਸਵੱਟੀ ਤੇ ਲਾ ਕੇ ਪਰਖੀਦਾ ਹੈ ਤਾਂ ਅਸਲੀਅਤ ਦਾ ਪਤਾ ਲਗ ਜਾਂਦਾ ਹੈ ਅਤੇ ਨਾਮ ਦਾ ਤੋਰਾ ਤੁਰ ਪੈਂਦਾ ਹੈ। ਸੋ, ਭਗਤੀ ਰੂਪ ਖੇਤੀ ਦਾ ਬੀਜ ਉਦੋਂ ਹੀ ਪੁੰਗਰਦਾ ਹੈ ਜਦੋਂ ਵਿਸ਼ਿਆਂ ਵੱਲੋਂ ਬਿਰਤੀ ਮੁੜ ਕੇ ਗੁਰੂ ਦੇ ਉਪਦੇਸ਼ ਵਿਚ ਜੁੜਦੀ ਹੈ। ਅਜਿਹਾ ਜੀਵਨ ਵਾਲਾ ਅੰਤ ਨਾਮ ਸਮਾਈ ਵਾਲਾ ਹੁੰਦਾ ਹੈ—

**ਨਾਨਕ, ਸਬਦਿ ਮਿਲਾਵੜਾ, ਨਾਮੇ ਨਾਮਿ ਸਮਾਇ॥**

**ਸਿਰੀਰਾਗੁ ਮਹਲਾ ੩॥ ਆਪਣਾ ਭਉ ਤਿਨ ਪਾਇਓਨੁ, ਜਿਨ ਗੁਰ ਕਾ ਸਬਦੁ ਬੀਚਾਰਿ॥ ਸਤਸੰਗਤੀ ਸਦਾ ਮਿਲਿ ਰਹੇ, ਸਚੇ ਕੇ ਗੁਣ ਸਾਰਿ॥ ਦੁਬਿਧਾ ਮੈਲੁ ਚੁਕਾਈਅਨੁ, ਹਰਿ ਰਾਖਿਆ ਉਰਧਾਰਿ॥ ਸਚੀ ਬਾਣੀ ਸਚੁ ਮਨਿ, ਸਚੇ ਨਾਲਿ ਪਿਆਰੁ॥੧॥ ਮਨ ਮੇਰੇ ! ਹਉਮੈ ਮੈਲੁ ਭਰਨਾਲਿ॥ ਹਰਿ ਨਿਰਮਲੁ ਸਦਾ ਸੋਹਣਾ, ਸਬਦਿ ਸਵਾਰਣਹਾਰੁ॥੧॥**

**ਰਹਾਉ॥ ਸਚੈ ਸਬਦਿ ਮਨੁ ਮੋਹਿਆ, ਪ੍ਰਭਿ ਆਪੇ ਲਏ ਮਿਲਾਇ॥ ਅਨਦਿਨੁ ਨਾਮੇ ਰਤਿਆ, ਜੋਤੀ ਜੋਤਿ ਸਮਾਇ॥ ਜੋਤੀ ਹੂ ਪ੍ਰਭੁ ਜਾਪਦਾ, ਬਿਨੁ ਸਤਗੁਰ ਬੂਝ ਨ ਪਾਇ॥ ਜਿਨ ਕਉ ਪੂਰਬਿ ਲਿਖਿਆ, ਸਤਗੁਰੁ ਭੇਟਿਆ ਤਿਨ ਆਇ॥੨॥ ਵਿਣੁ ਨਾਵੈ ਸਭ ਡੂਮਣੀ, ਦੂਜੈ ਭਾਇ ਖੁਆਇ॥ ਤਿਸੁ ਬਿਨੁ ਘੜੀ ਨ ਜੀਵਦੀ, ਦੁਖੀ ਰੈਣਿ ਵਿਹਾਇ॥ ਭਰਮਿ ਭੁਲਾਣਾ ਅੰਧੁਲਾ, ਫਿਰਿ ਫਿਰਿ ਆਵੈ ਜਾਇ॥ ਨਦਰਿ ਕਰੇ ਪ੍ਰਭੁ ਆਪਣੀ, ਆਪੇ ਲਏ ਮਿਲਾਇ॥੩॥ ਸਭੁ ਕਿਛੁ ਸੁਣਦਾ ਵੇਖਦਾ, ਕਿਉ ਮੁਕਰਿ ਪਇਆ ਜਾਇ॥ ਪਾਪੋ ਪਾਪੁ ਕਮਾਵਦੇ, ਪਾਪੇ ਪਚਹਿ ਪਚਾਇ॥ ਸੋ ਪ੍ਰਭੁ ਨਦਰਿ ਨ ਆਵਈ, ਮਨਮੁਖਿ ਬੂਝ ਨ ਪਾਇ॥ ਜਿਸੁ ਵੇਖਾਲੇ ਸੋਈ ਵੇਖੈ, ਨਾਨਕ, ਗੁਰਮੁਖਿ ਪਾਇ॥੪॥੨੩॥੫੬॥**

## ਉਚਾਰਨ ਸੇਧ

**ਬਿੰਦੀ ਸਹਿਤ**—ਰਤਿਆਂ, ਜੀਂਵਦੀ, ਕਿਉਂ, ਕਮਾਂਵਦੇ, ਪਚਹਿਂ।

**ਫੁਟਕਲ**—'ਭਰਨਾਲਿ' ਜੁੜਤ ਪਦਾ ਹੈ, ਇਸ ਨੂੰ ਪਦ ਛੇਦ ਕਰਕੇ 'ਭਰ ਨਾਲਿ' ਪੜ੍ਹਨਾ ਠੀਕ ਨਹੀਂ।

**ਪਦ ਅਰਥ**—ਪਾਇਓਨ-ਉਸ (ਪਰਮਾਤਮਾ ਨੇ) ਪਾਇਆ। ਸਾਰਿ-ਸੰਭਾਲ, ਯਾਦ ਕਰਕੇ। ਦੁਬਿਧਾ-ਦੁਚਿੱਤਾਪਨ। ਚੁਕਾਈਅਨੁ-ਉਸ (ਪ੍ਰਭੂ ਨੇ) ਦੂਰ ਕਰ ਦਿੱਤੀ। ਉਰਧਾਰਿ-ਹਿਰਦੇ ਵਿਚ ਧਾਰ ਕੇ। ਭਰਨਾਲਿ-(ਸੰਸਾਰ ਰੂਪ) ਸਮੁੰਦਰ ਵਿਚ। ਮੋਹਿਆ-ਠੱਗਿਆ, ਮੋਹਿਤ ਹੋ ਗਿਆ ਹੈ। ਜਾਪਦਾ-ਪਤਾ ਲੱਗਦਾ ਹੈ। ਭੇਟਿਆ-ਮਿਲਿਆ। ਡੂਮਣੀ-ਦੁਚਿੱਤੀ। ਦੂਜੈ ਭਾਇ-ਦੂਜੇ ਦੇ ਪਿਆਰ ਵਿਚ ਲਗ ਕੇ। ਖੁਆਇ-ਖੁੰਝੀ ਹੋਈ ਭੁੱਲੀ ਭਟਕਦੀ ਹੈ। ਪਚਹਿ ਪਚਾਇ-ਸੜਦੇ ਤੇ ਸਾੜਦੇ ਹਨ।

**ਅਰਥ**—(ਉਸ ਅਕਾਲਪੁਰਖ ਨੇ) ਆਪਣਾ ਡਰ ਉਨ੍ਹਾਂ (ਮਨੁੱਖਾਂ ਦੇ ਹਿਰਦੇ ਵਿਚ) ਪਾਇਆ ਹੈ ਜਿਨ੍ਹਾਂ ਨੇ ਗੁਰੂ ਦਾ ਉਪਦੇਸ਼ ਵਿਚਾਰਿਆ ਹੈ। (ਉਹ) ਸਦਾ ਸਤਸੰਗਤ ਵਿਚ ਮਿਲੇ ਰਹਿੰਦੇ ਹਨ (ਅਤੇ) ਸੱਚੇ (ਪ੍ਰਭੂ) ਦੇ ਗੁਣ ਯਾਦ ਕਰਦੇ ਰਹਿੰਦੇ ਹਨ। (ਉਸ ਪ੍ਰਭੂ ਨੇ ਉਨ੍ਹਾਂ ਮਨੁੱਖਾਂ ਦੀ) ਦੁਬਿਧਾ (ਰੂਪੀ) ਮੈਲ ਦੂਰ ਕਰ ਦਿੱਤੀ ਹੈ (ਜਿਸ ਦੇ ਫਲਸਰੂਪ ਉਨ੍ਹਾਂ ਨੇ) ਹਰੀ ਪ੍ਰਮਾਤਮਾ ਨੂੰ ਆਪਣੇ ਹਿਰਦੇ ਵਿਚ ਟਿਕਾ ਕੇ ਰੱਖਿਆ ਹੈ। (ਉਹ ਆਪਣੇ ਮੂੰਹੋਂ) ਸੱਚੇ ਬਚਨ (ਬੋਲਦੇ ਹਨ), ਸੱਚਾ (ਪ੍ਰਭੂ) ਉਨ੍ਹਾਂ ਦੇ ਮਨ ਵਿਚ (ਵਸਦਾ ਹੈ ਅਤੇ ਉਨ੍ਹਾਂ ਦਾ) ਸੱਚੇ ਨਾਲ ਹੀ ਪਿਆਰ ਹੁੰਦਾ ਹੈ।੧।

ਹੇ ਮੇਰੇ ਮਨ ! (ਸੰਸਾਰ ਰੂਪ) ਸਮੁੰਦਰ ਵਿਚ ਹਉਮੈ ਰੂਪੀ ਮੈਲ ਹੈ। (ਪਰ ਇਸ ਦਾ ਮਾਲਕ) ਹਰੀ, ਸਦਾ (ਹੀ) ਮੈਲ-ਰਹਿਤ (ਅਤੇ) ਸੋਹਣਾ ਹੈ, (ਉਹ) ਸ਼ਬਦ-ਦੁਆਰਾ (ਮੈਲੇ ਜੀਵਾਂ ਨੂੰ) ਸਵਾਰਣ ਵਾਲਾ (ਭਾਵ ਸੁੰਦਰ ਬਣਾਉਣ ਵਾਲਾ) ਹੈ।੧।ਰਹਾਉ।

(ਜਿਨ੍ਹਾਂ ਮਨੁੱਖਾਂ ਦਾ) ਮਨ ਸੱਚੇ (ਪ੍ਰਭੂ ਪਿਅਰੇ) ਦੇ ਬਚਨਾਂ ਦੁਆਰਾ ਮੋਹਿਆ ਗਿਆ ਹੈ (ਉਹ ਜਗਿਆਸੂ) ਪ੍ਰਭੂ ਨੇ ਆਪ ਹੀ ਆਪਣੇ ਨਾਲ ਮਿਲਾ ਲਏ ਹਨ। ਦਿਨ ਰਾਤ (ਪ੍ਰਭੂ ਦੇ) ਨਾਮ ਵਿਚ ਲੀਨ ਹੋਇਆਂ (ਉਨ੍ਹਾਂ ਦੀ) ਜੋਤਿ (ਪ੍ਰਭੂ ਦੀ ਪਰਮ) ਜੋਤ ਵਿਚ ਤੱਦਰੂਪ ਹੋ ਗਈ ਹੈ। ਜੋਤਿ ਦੁਆਰਾ ਹੀ ਪ੍ਰਭੂ ਦਾ ਪਤਾ ਲਗਦਾ ਹੈ (ਪਰ) ਸਤਿਗੁਰੂ ਦੇ ਬਗੈਰ (ਉਸ ਜੋਤਿ ਦੀ) ਸੋਝੀ ਨਹੀਂ ਪੈਂਦੀ। (ਪ੍ਰੰਤੂ) ਸਤਿਗੁਰੂ ਉਨ੍ਹਾਂ ਨੂੰ ਹੀ ਆ ਕੇ ਮਿਲਦਾ ਹੈ ਜਿਨ੍ਹਾਂ ਨੂੰ ਪੂਰਬ (ਭਾਵ ਪਹਿਲਾਂ ਤੋਂ ਹੀ, ਧੁਰੋਂ) ਲਿਖਿਆ (ਹੋਇਆ ਹੁੰਦਾ ਹੈ)।੨।

ਨਾਮ (ਦੀ ਪ੍ਰਾਪਤੀ) ਤੋਂ ਬਿਨਾਂ ਸਾਰੀ (ਦੁਨੀਆਂ ਹੀ) ਦੁਚਿੱਤੀ ਵਿਚ ਹੈ (ਅਤੇ) ਦੂਜੇ (ਮਾਇਆ ਦੇ) ਪਿਆਰ ਵਿਚ (ਫਸ ਕੇ ਜੀਵਨ ਦੇ ਅਸਲੀ ਮਾਰਗ ਤੋਂ) ਖੁੰਝੀ (ਕੁਰਾਹੇ ਪਈ) ਹੋਈ ਹੈ। ਉਸ (ਪ੍ਰਭੂ) ਤੋਂ ਬਿਨਾਂ (ਇਕ) ਘੜੀ (ਵੀ ਆਤਮਕ ਜੀਵਨ) ਨਹੀਂ ਜੀਉ ਸਕਦੀ (ਜਿਸ ਕਰਕੇ ਜੀਵਨ ਰੂਪੀ) ਰਾਤ ਦੁੱਖਾਂ ਵਿਚ ਹੀ ਗੁਜ਼ਰਦੀ ਹੈ। (ਮਾਇਆ ਦੇ) ਭਰਮ ਵਿਚ ਭੁੱਲਿਆ ਹੋਇਆ (ਮਨੁੱਖ) ਅਗਿਆਨੀ (ਹੋਣ ਕਾਰਨ) ਬਾਰ ਬਾਰ ਆਉਂਦਾ ਜਾਂਦਾ (ਭਾਵ ਜੰਮਦਾ ਮਰਦਾ ਰਹਿੰਦਾ) ਹੈ। (ਹਾਂ, ਅਜਿਹੇ ਮਨੁੱਖ ਉਤੇ ਜੇ) ਪ੍ਰਭੂ ਆਪਣੀ ਕ੍ਰਿਪਾ ਦ੍ਰਿਸ਼ਟੀ ਕਰ ਦੇਵੇ (ਤਾਂ ਉਸ ਨੂੰ) ਆਪੇ (ਹੀ ਆਪਣੇ ਨਾਲ) ਮਿਲਾ ਲੈਂਦਾ ਹੈ।੩।

(ਸੰਸਾਰ ਵਿਚ ਜੋ ਕੁਝ ਵਾਪਰ ਰਹਿਆ ਹੈ ਉਸ ਨੂੰ ਪ੍ਰਭੂ) ਸੁਣਦਾ ਤੇ ਵੇਖਦਾ ਹੈ (ਫਿਰ ਉਸ ਅਗੇ ਕੀਤੇ ਕਰਮਾਂ ਤੋਂ) ਕਿਵੇਂ ਮੁੱਕਰਿਆ ਜਾ ਸਕਦਾ ਹੈ? (ਭਾਵ ਨਹੀਂ)। (ਜਿਹੜੇ ਮਨੁੱਖ) ਨਿਰੋਲ ਪਾਪ (ਕਰਮ ਹੀ) ਕਰਦੇ ਹਨ (ਉਹ) ਪਾਪਾਂ ਵਿਚ ਵੀ ਸੜਦੇ ਸੜਾਂਦੇ (ਨਾਸ਼ ਹੁੰਦੇ) ਰਹਿੰਦੇ ਹਨ। (ਪਾਪਾਂ ਕਰਕੇ) ਉਹ ਪ੍ਰਭੂ (ਉਨ੍ਹਾਂ ਨੂੰ) ਨਹੀਂ ਦਿਸਦਾ (ਪਰ ਉਨ੍ਹਾਂ) ਮਨਮੁਖਾਂ ਨੂੰ (ਇਸ ਗੱਲ ਦੀ) ਸੋਝੀ ਹੀ ਨਹੀਂ ਪੈਂਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ ਨੂੰ ਪ੍ਰਭੂ ਆਪਣਾ ਆਪ) ਵਿਖਾ ਦੇਵੇ ਉਹੀ (ਉਸ ਪ੍ਰਭੂ ਨੂੰ) ਵੇਖਦਾ ਹੈ (ਪਰ ਇਹ ਸੋਝੀ) ਕੋਈ ਗੁਰਮੁਖ ਜੀਊੜਾ ਹੀ ਪ੍ਰਾਪਤ ਕਰਦਾ ਹੈ।੪।੨੩।੫੬।

## ਅਰਥ ਭੇਦ ਅਤੇ ਨਿਰਣੈ

### ਮਨ ਮੇਰੇ, ਹਉਮੈ ਮੈਲੁ ਭਰਨਾਲਿ॥

ਸਿਵਾਇ ਪ੍ਰੋ. ਸਾਹਿਬ ਸਿੰਘ ਦੇ ਬਾਕੀ ਵਿਦਵਾਨਾਂ ਨੇ ਇਸ ਪੰਕਤੀ ਦੇ ਲਗਪਗ ਇਕੋ ਜੇਹੇ ਅਰਥ ਇਉਂ ਕੀਤੇ ਹਨ—

੧) ਹੇ ਮੇਰੇ ਮਨ ! (ਜੀਵ) ਹਉਮੈ ਦੀ ਮੈਲ ਨਾਲ ਭਰਿਆ ਪਿਆ ਹੈ॥ [ਭਾ. ਵੀਰ ਸਿੰਘ ਜੀ

੨) ਹੇ ਮੇਰੇ ਮਨ ! ਤੂੰ ਹਉਮੈ ਦੀ ਮੈਲ ਨਾਲ ਲਿਬੜਿਆ ਪਿਆ ਹੈਂ॥ [ਸ਼ਬਦਾਰਥ-੧

੩) ਹੇ ਮੇਰੇ ਮਨ ! ਸੰਸਾਰ ਸਮੁੰਦਰ ਵਿਚ ਹਉਮੈ ਦੀ ਮੈਲ (ਪ੍ਰਬਲ) ਹੈ । [ਪ੍ਰੋ. ਸਾਹਿਬ ਸਿੰਘ ਜੀ

੪) ਸੰ. ਭ੍ਰਿਮਲ, ਬੇ ਹੋਸ਼, ਜੜ੍ਹ ਅਚੇਤਨ 'ਮਨ ਮੇਰੇ ਹਉਮੈ ਮੈਲੁ ਭਰਨਾਲਿ' (ਸ੍ਰੀ ਮ. ੩) [ਮਹਾਨ ਕੋਸ਼

ਭਾਵੇਂ ਟੀਕਾਕਾਰਾਂ ਨੇ ਇਸ ਪੰਕਤੀ ਵਿਚ ਆਏ ਪਦ 'ਭਰਨਾਲਿ' ਨੂੰ ਪਦ ਛੇਦ ਕਰਕੇ 'ਭਰ ਨਾਲਿ' ਕੀਤਾ ਹੈ, ਪਰ ਪ੍ਰੋ. ਸਾਹਿਬ ਸਿੰਘ ਨੇ 'ਭਰਨਾਲਿ' ਜੁੜਤ ਪਦ ਰੱਖਿਆ ਹੈ ਜਿਸ ਦੀ ਪੁਸ਼ਟੀ ਲਈ ਭਾ. ਗੁਰਦਾਸ ਜੀ ਦੀ ਵਾਰ ੨੬ ਪਉੜੀ ੮ ਵੱਲ ਸੰਕੇਤ ਕੀਤਾ ਹੈ।

**ਨਿਰਣੈ**—ਗੁਰਬਾਣੀ ਵਿਆਕਰਣ ਅਨੁਸਾਰ ਜੇ 'ਮੈਲੁ' ਪਦ ਦਾ ਲਲਾ ਅੱਖਰ ਸਿਹਾਰੀ ਨਾਲ ਹੁੰਦਾ ਤਾਂ 'ਮੈਲ ਨਾਲ ਭਰਿਆ ਹੋਇਆ' ਅਰਥ ਬਣ ਸਕਦੇ ਸਨ। ਹੋ ਸਕਦਾ ਹੈ ਵਿਦਵਾਨਾਂ ਨੇ ਅਨਵੈ ਰੂਪ ਵਿਚ 'ਨਾਲਿ ਹਉਮੈ ਮੈਲੁ ਭਰ' ਕਰਕੇ ਉਪਰੋਕਤ ਅਰਥ ਕੀਤੇ ਹੋਣ ਪਰ ਗੁਰਬਾਣੀ ਅੰਦਰ 'ਭਰਨਾਲਿ' ਪਦ ਜੁੜਤ ਰੂਪ ਵਿਚ ਹੋਰ ਥਾਂ ਵੀ ਵਰਤਿਆ ਮਿਲਦਾ ਹੈ ਜਿਹਾ ਕਿ—

**੧. ਅਖਲੀ ਊਂਡੀ ਜਲੁ ਭਰਨਾਲਿ॥ ਡੂਗਰੁ ਊਚਉ, ਗੜੁ ਪਾਤਾਲਿ॥**
**ਸਾਗਰੁ ਸੀਤਲੁ, ਗੁਰ ਸਬਦ ਵੀਚਾਰਿ॥ ਮਾਰਗੁ ਮੁਕਤਾ, ਹਉਮੈ ਮਾਰਿ॥** [ਪੰਨਾ ੧੧੮੫

**੨. ਪਥਰ ਕੀ ਬੇੜੀ ਜੇ ਚੜੈ, ਭਰਨਾਲਿ ਬੁਡਾਵੈ** [ਪੰਨਾ ੪੨੦

ਸੰਪ੍ਰਦਾਈ ਵਿਦਵਾਨ 'ਭਰ ਨਾਲਿ' ਪਦਛੇਦ ਰੂਪ ਵਿਚ ਪਾਠ ਦੀ ਪੁਸ਼ਟੀ ਲਈ ਹੇਠ ਲਿਖੀ ਪੰਕਤੀ ਦਾ ਸਹਾਰਾ ਲੈਂਦੇ ਹਨ—

**ਹਿਕਨੀ ਲਦਿਆ ਹਿਕਿ ਲਦਿ ਗਏ, ਹਿਕਿ ਭਾਰੇ ਭਰ ਨਾਲਿ॥** [ਪੰਨਾ ੧੦੧੫

ਪਰ ਇਸ ਪੰਕਤੀ ਵਿਚ 'ਭਰ' ਦੇ ਅਰਥ 'ਭਾਰ' ਹਨ 'ਭਰੇ ਹੋਏ' ਨਹੀਂ ਜਿਵੇਂ ਉਨ੍ਹਾਂ ਵੱਲੋਂ

ਕੀਤੇ ਜਾਂਦੇ ਹਨ। ਭਾ.ਸ. ਗੁਰਦਾਸ ਜੀ ਨੇ ੨੭ਵੀਂ ਵਾਰ ਦੀ ੧੯ਵੀਂ ਪਉੜੀ ਵਿਚ ਇਸ ਪਦ ਦੀ ਵਰਤੋਂ ਇਉਂ ਕੀਤੀ ਹੈ—

**ਪੋਪਲੀਆਂ ਭਰਨਾਲਿ ਲਖ ਤਰੰਦੀਆਂ॥**

ਇਥੇ 'ਭਰਨਾਲਿ' ਦੇ ਅਰਥ 'ਸਮੁੰਦਰ' ਵਿਚ ਹਨ। 'ਭਰੇ ਹੋਏ' ਜਾਂ 'ਲਿਬੜੇ ਹੋਏ' ਅਰਥਾਂ ਨੂੰ ਪ੍ਰਗਟਾਉਣ ਵਾਲੇ 'ਭਰ' ਪਦ ਦਾ ਰੂਪ 'ਭਰਿ' ਚਾਹੀਦਾ ਹੈ।

## ਸਾਰੰਸ਼ ਅਤੇ ਸਿਧਾਂਤ

ਮਨ ਨੂੰ 'ਹਉਮੈ' ਦੀ ਮੈਲ ਜਮਾਂਦਰੂ ਹੀ ਲਗੀ ਹੋਈ ਹੈ। ਇਸ ਕਾਰਨ ਇਹ ਜੀਵ ਆਪਣੀ ਵੱਖਰੀ ਹੋਂਦ ਮੰਨੀ ਬੈਠਾ ਹੈ। ਇਸ ਹਉਂ ਦੀ ਉਪਾਧੀ ਨੂੰ ਮੇਟਣ ਲਈ ਗੁਰ'ਸ਼ਬਦ ਨੂੰ ਵਿਚਾਰਨ ਦੀ ਲੋੜ ਹੈ। ਗੁਰ ਸ਼ਬਦ ਦੀ ਵਿਚਾਰ ਤੋਂ ਬਿਨਾਂ ਹਉ ਨਹੀਂ ਦੂਰ ਹੁੰਦੀ। ਵਿਚਾਰ ਨਾਲ ਪਿਆਰ ਦੀ ਵੀ ਡਾਢੀ ਲੋੜ ਹੈ। ਪਿਆਰ ਦੀ ਪ੍ਰਾਪਤੀ ਲਈ ਗੁਰ-ਪਰਮੇਸਰ ਦਾ 'ਭੈ' ਧਾਰਨਾ ਪੈਂਦਾ ਹੈ। ਨਿਰਮਲ ਭਉ ਹਿਰਦੇ ਵਿਚ ਆਉਣ ਨਾਲ ਸਤਿਸੰਗਤ ਨਸੀਬ ਹੁੰਦੀ ਹੈ ਅਤੇ ਸਤਿਸੰਗਤ ਰਾਹੀਂ ਹੀ ਵਾਹਿਗੁਰੂ ਦੇ ਗੁਣਾਂ ਦਾ ਪੱਤਾ ਲਗਦਾ ਹੈ। ਫਿਰ ਉਸ ਗੁਣ ਰੂਪੀ ਸਾਂਈਂ ਦੀ ਸਿਫਤ ਸਲਾਹ ਰਸਨਾ ਤੇ ਚੜ੍ਹਦੀ ਹੈ ਤਾਂ ਉਸ ਸੱਚੇ ਨਾਲ ਪੱਕਾ ਪਿਆਰ ਪੈ ਜਾਂਦਾ ਹੈ ਅਤੇ ਮਨ ਤੋਂ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ। 'ਨਿਰਮਲ ਭਉ' ਆਪਣੇ ਯਤਨਾਂ ਜਾਂ ਹਠ-ਕਰਮਾਂ ਰਾਹੀਂ ਹਿਰਦੇ ਅੰਦਰ ਨਹੀਂ ਵਸਦਾ, ਇਹ ਤਾਂ ਮਾਲਕ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਹੀ ਆਉਂਦਾ ਹੈ। ਇਸ ਭਉ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ ਕਿਉਂਕਿ ਗੁਰਵਾਕ ਹੈ—

**ਵਿਣੁ ਭੈ ਪਇਐ, ਭਗਤਿ ਨ ਹੋਇ॥** [ਪੰਨਾ ੮੩੧

ਦੁਨਿਆਵੀ ਡਰ ਸਦਾ ਹੀ ਭਰਮ ਭੁਲੇਖੇ ਵਿਚ ਪਾਉਂਦਾ ਹੈ, 'ਦੂਜਾ ਭਾਉ' ਲਾਉਂਦਾ ਹੈ, ਇਸ ਲਈ ਗੁਰਦੇਵ ਜੀ ਨੇ ਜੀਵ ਨੂੰ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਨ ਲਈ ਸਹਾਰਾ ਦਿੱਤਾ ਹੈ—

**ਨਦਰਿ ਕਰੇ ਪ੍ਰਭੁ ਆਪਣੀ, ਆਪੇ ਲਏ ਮਿਲਾਇ॥**

ਇਸ ਸ਼ਬਦ ਵਿਚ ਇਕ ਹੋਰ ਨੁਕਤਾ ਸਾਹਮਣੇ ਆਇਆ ਹੈ ਕਿ ਮਨੁੱਖ ਦੂਜਿਆਂ ਦੀ ਸੰਗਤ ਵਿਚ ਬੈਠ ਕੇ ਬਚਨ ਕਰਕੇ ਕੰਮ ਕਰਨ ਤੋਂ ਮੁਕਰਨ ਵਾਲੀ ਵਾਦੀ ਨੂੰ ਆਪਣੇ ਸੁਭਾਅ ਵਿਚ ਜਮ੍ਹਾਂ ਕਰੀ ਬੈਠਾ ਹੈ। ਦੁਨਿਆਵੀ ਕਾਰ-ਵਿਹਾਰ ਵਿਚ ਤਾਂ ਕੀ ਗੁਰੂ-ਦਰਬਾਰ ਵਿਚ ਆਪਣੇ ਕੀਤੇ ਕੁਕਰਮਾਂ ਤੋਂ ਮੁਨਕਰ ਹੋਣ ਵਿਚ ਦੇਰੀ ਨਹੀਂ ਲਾਉਂਦਾ। ਇਸ ਤਰ੍ਹਾਂ, ਗੁਰੂ ਦੀ ਅੰਤਰਜਾਮਤਾ ਉਤੇ ਵਿਸ਼ਵਾਸ਼ ਨਹੀਂ ਰਖਦਾ, ਜੀਵ ਦੀ ਇਹ ਵਾਦੀ ਬਣ ਚੁਕੀ ਹੈ—

**ਖਤਿਅਹੁ ਜੰਮੇ, ਖਤੇ ਕਰਨਿ, ਤ ਖਤਿਆ ਵਿਚਿ ਪਾਹਿ॥**
**ਧੋਤੇ ਮੂਲਿ ਨ ਉਤਰਹਿ, ਜੇ ਸਉ ਧੋਵਣ ਪਾਹਿ॥**
**ਨਾਨਕ, ਬਖਸੇ ਬਖਸੀਅਹਿ, ਨਾਹਿ ਤ ਪਾਹੀ ਪਾਹਿ॥** [ਪੰਨਾ ੧੪੯

ਸੋ, ਮਨ ਉਤੇ ਪਾਪਾਂ ਦੇ ਪੜਦੇ ਕਾਰਨ ਹੀ ਪਾਪੀ ਮਨੁੱਖ ਨੂੰ ਪ੍ਰਭੂ ਨਜ਼ਰ ਨਹੀਂ ਆਉਂਦਾ, ਦਰਸ਼ਨਾਂ ਤੋਂ ਵਾਂਝਿਆਂ ਰਹਿੰਦਾ ਹੈ। ਜੋ ਮਨੁੱਖ ਪ੍ਰਭੂ ਦੀ ਕਿਰਪਾ ਅੱਗੇ ਆਪਣੇ ਸਾਰੇ ਸਾਧਨਾਂ ਨੂੰ ਮੁਰਦਾ ਸਮਝਦਾ ਹੈ ਉਸ ਦੀ 'ਬੁਧਿ ਬਦਲੀ ਸਿਧਿ ਪਾਈ' ਵਾਲੀ ਅਵਸਥਾ ਬਣ ਜਾਂਦੀ ਹੈ। ਸਚਮੁੱਚ ਜੇ ਅਸੀਂ ਸੁਖੀ-ਜੀਵਨ ਦੇ ਚਾਹਵਾਨ ਹਾਂ ਤਾਂ ਸਾਨੂੰ ਸਰਬ-ਸ਼ਕਤੀਮਾਨ ਅੱਗੇ ਇਉਂ ਜੋਦੜੀ ਕਰਨੀ ਬਣਦੀ ਹੈ—

**ਹਮਰੋ ਸਹਾਉ ਸਦਾ ਸਦ ਭੂਲਨ, ਤੁਮਰੋ ਬਿਰਦੁ ਪਤਿਤ ਉਧਰਨ॥**
**ਕਰਣਾਮੈ ਕਿਰਪਾਲ ਕ੍ਰਿਪਾਨਿਧਿ, ਜੀਵਨ ਪਦ ਨਾਨਕ ਹਰਿਦਰਸਨ॥** [ਪੰਨਾ ੮੨੮

ਇਸ ਤਰ੍ਹਾਂ ਦੀ ਕਿਰਿਆ ਨਾਲ ਅਸੀਂ ਸੂਖਮ 'ਹਉਂ' ਤੋਂ ਰਹਿਤ ਹੋ ਕੇ ਸਾਂਈਂ ਦੀ ਕਿਰਪਾ ਦੇ ਪਾਤਰ ਬਣ ਸਕਦੇ ਹਾਂ ਅਤੇ ਕਿਰਪਾ ਹੋਣ ਤੇ 'ਜੋਤਿ ਦਰਸ਼ਨ' ਦਾ ਚਮਤਕਾਰ ਦੇਖ ਸਕਦੇ ਹਾਂ। ਇਸ

ਤੋਂ ਬਿਨਾਂ ਹੋਰ ਕੋਈ ਹੀਲਾ-ਵਸੀਲਾ ਨਹੀਂ—

ਜੋਤੀ ਜੋਤਿ ਸਮਾਨੀ॥ ਮੈ ਗੁਰਪਰਸਾਦੀ ਜਾਨੀ॥ [ਪੰਨਾ ੬੫੭

**ਸਿਰੀਰਾਗੁ ਮਹਲਾ ੩॥ ਬਿਨੁ ਗੁਰ, ਰੋਗੁ ਨ ਤੁਟਈ, ਹਉਮੈ ਪੀੜ ਨ ਜਾਇ॥ ਗੁਰ ਪਰਸਾਦੀ ਮਨਿ ਵਸੈ, ਨਾਮੇ ਰਹੈ ਸਮਾਇ॥ ਗੁਰਸਬਦੀ ਹਰਿ ਪਾਈਐ, ਬਿਨੁ ਸਬਦੈ ਭਰਮਿ ਭੁਲਾਇ॥੧॥ ਮਨ ਰੇ ! ਨਿਜਘਰਿ ਵਾਸਾ ਹੋਇ॥ ਰਾਮਨਾਮੁ ਸਾਲਾਹਿ ਤੂ, ਫਿਰਿ ਆਵਣ ਜਾਣੁ ਨ ਹੋਇ ॥੧॥ਰਹਾਉ॥ ਹਰਿ ਇਕੋ ਦਾਤਾ ਵਰਤਦਾ, ਦੂਜਾ ਅਵਰੁ ਨ ਕੋਇ॥ ਸਬਦਿ ਸਾਲਾਹੀ ਮਨਿ ਵਸੈ, ਸਹਜੇ ਹੀ ਸੁਖੁ ਹੋਇ॥ ਸਭ ਨਦਰੀ ਅੰਦਰਿ ਵੇਖਦਾ, ਜੈ ਭਾਵੈ ਤੈ ਦੇਇ॥੨॥ ਹਉਮੈ ਸਭਾ ਗਣਤ ਹੈ, ਗਣਤੈ ਨਉ ਸੁਖੁ ਨਾਹਿ॥ ਬਿਖੁ ਕੀ ਕਾਰ ਕਮਾਵਣੀ, ਬਿਖੁ ਹੀ ਮਾਹਿ ਸਮਾਹਿ॥ ਬਿਨੁ ਨਾਵੈ ਠਉਰੁ ਨ ਪਾਇਨੀ, ਜਮਪੁਰਿ ਦੂਖ ਸਹਾਹਿ॥੩॥ ਜੀਉ ਪਿੰਡ ਸਭੁ ਤਿਸ ਦਾ, ਤਿਸੈ ਦਾ ਆਧਾਰੁ॥ ਗੁਰਪਰਸਾਦੀ ਬੁਝੀਐ, ਤਾ ਪਾਏ ਮੋਖਦੁਆਰੁ॥ ਨਾਨਕ, ਨਾਮੁ ਸਲਾਹਿ ਤੂੰ, ਅੰਤੁ ਨ ਪਾਰਾਵਾਰੁ ॥੪॥੨੪॥੫੭॥**

## ਉਚਾਰਨ ਸੇਧ

**ਬਿੰਦੀ ਸਹਿਤ**—ਨਉ, ਨਾਵੈਂ, ਸਮਾਹਿਂ, ਸਹਾਹਿਂ। **ਬਿੰਦੀ ਰਹਿਤ**—ਸਾਲਾਹਿ, ਸਾਲਾਹੀ, ਨਦਰੀ।

**ਪਦ ਅਰਥ**—ਨਿਜ ਘਰਿ-ਆਪਣੇ ਸਰੂਪ ਵਿਚ। ਵਰਤਦਾ-ਵਸਦਾ, ਵਿਆਪਕ ਹੈ। ਸਾਲਾਹੀ-ਸਿਫਤ ਸਾਲਾਹ ਕੀਤਿਆਂ। ਗਣਤ—ਚਿੰਤਾ ਦਾ ਚੱਕਰ। ਬਿਖੁ-ਵਿਸ਼ਿਆਂ ਰੂਪੀ ਵਿਹੁ। ਸਹਾਹਿ-ਸਹਾਰਦੇ ਹਨ।

**ਅਰਥ**—ਗੁਰੂ ਦੇ (ਉਪਦੇਸ਼ ਤੋਂ) ਬਿਨਾ (ਮਨੁੱਖ ਦੇ ਅੰਦਰੋਂ ਹਉਮੈ ਰੂਪੀ) ਰੋਗ ਨਹੀਂ ਟੁੱਟਦਾ ਨਾ ਹੀ(ਉਨ੍ਹਾਂ ਦੀ) ਪੀੜ ਜਾਂਦੀ ਹੈ। ਗੁਰ ਦੀ ਕਿਰਪਾ ਨਾਲ (ਜਦੋਂ ਨਾਮ) ਮਨ ਵਿਚ ਵਸਦਾ ਹੈ (ਤਾਂ ਜੀਵ) ਨਾਮ ਵਿਚ ਹੀ ਸਮਾਇਆ ਰਹਿੰਦਾ ਹੈ। ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ ਹੀ ਹਰੀ (ਪਰਮਾਤਮਾ) ਪਾਇਆ ਜਾਂਦਾ ਹੈ (ਗੁਰੂ ਦੇ) ਸ਼ਬਦ ਤੋਂ ਬਿਨਾਂ (ਜੀਵ) ਭਰਮ ਵਿਚ ਹੀ ਭੁੱਲਿਆ ਰਹਿੰਦਾ ਹੈ।੧।

ਹੇ ਮਨ ! ਆਪਣੇ ਘਰ (ਭਾਵ ਸਵੈ-ਸਰੂਪ) ਵਿਚ (ਇਸ ਤਰ੍ਹਾਂ) ਵਾਸਾ ਹੁੰਦਾ ਹੈ। ਤੂੰ ਪ੍ਰਭੂ ਦਾ ਨਾਮ ਸਲਾਹੰਦਾ ਰਹੁ (ਭਾਵ ਸਿਫਤਾਂ ਕਰੀ ਜਾ) ਫਿਰ ਤੇਰਾ ਆਉਣਾ ਜਾਣਾ (ਜਨਮ ਮਰਨ ਦਾ ਚੱਕਰ) ਨਹੀਂ ਹੋਵੇਗਾ। ੧।ਰਹਾਉ।

ਇਕੋ ਹਰੀ ਦਾਤਾਰ ਹੀ (ਸਭ ਜੀਆਂ ਵਿਚ) ਵਰਤਦਾ ਹੈ (ਉਸ ਤੋਂ ਬਿਨਾਂ) ਹੋਰ ਦੂਜਾ ਕੋਈ ਨਹੀਂ ਹੈ। (ਗੁਰੂ ਦੇ) ਸ਼ਬਦ ਦੁਆਰਾ (ਦਾਤੇ ਦੀ) ਸਿਫਤ-ਸਲਾਹ ਕੀਤੀ ਜਾਵੇ ਤਾਂ (ਉਹ) ਮਨ ਵਿਚ ਆ ਵਸਦਾ ਹੈ (ਅਤੇ) ਸੁਤੇ ਹੀ (ਸਦੀਵੀ) ਸੁਖ (ਪ੍ਰਾਪਤ) ਹੋ ਜਾਂਦਾ ਹੈ। (ਉਹ ਦਾਤਾ) ਸਾਰੀ (ਸ੍ਰਿਸ਼ਟੀ ਨੂੰ ਆਪਣੀ) ਮਿਹਰ ਦੀ ਨਜ਼ਰ ਨਾਲ (ਸਭ ਨੂੰ) ਵੇਖਦਾ (ਹੈ ਪਰ) ਜਿਸ ਨੂੰ (ਉਸ ਦੀ) ਮਰਜ਼ੀ (ਹੋਵੇ) ਉਸ ਨੂੰ (ਨਾਮ ਦੀ ਦਾਤ) ਦਿੰਦਾ ਹੈ।੨।

ਮੈਂ-ਮੇਰੀ ਸਭ ਗਿਣਤੀ (ਰੂਪ ਹੈ ਅਤੇ ਇਸ) ਗਿਣਤੀ-ਮਿਣਤੀ ਵਿਚ (ਪਏ ਹੋਏ ਜੀਵ) ਨੂੰ (ਕਦੇ ਵੀ ਆਤਮਕ) ਸੁਖ ਨਹੀਂ ਹੁੰਦਾ। (ਹਉਮੈ ਵਿਚ ਵਰਤਦੇ ਹੋਏ ਜੋ ਕਾਰ ਕਮਾਈ ਜਾਂਦੀ ਹੈ ਉਹ) ਵਿਹੁ (ਜ਼ਹਿਰ) ਰੂਪੀ ਕਾਰ (ਹੁੰਦੀ ਹੈ, ਜਿਸ ਕਰਕੇ ਜੀਵ ਵਿਕਾਰਾਂ ਦੀ) ਵਿਹੁ (ਜ਼ਹਿਰ ਵਿਚ ਹੀ) ਸਮਾਏ ਰਹਿੰਦੇ ਹਨ। (ਪ੍ਰਭੂ ਦੇ) ਨਾਮ ਤੋਂ ਬਿਨਾਂ (ਉਹ ਸਦੀਵੀ ਆਤਮਿਕ ਸ਼ਾਂਤੀ ਵਾਲੀ) ਥਾਂ ਨਹੀਂ ਪਾ ਸਕਦੇ (ਇਸ ਲਈ) ਜਮਪੁਰੀ ਵਿਚ ਦੁਖ ਝੱਲਦੇ ਰਹਿੰਦੇ ਹਨ।੩।

ਗੁਰੂ ਦੀ ਕਿਰਪਾ ਨਾਲ (ਜਦ) ਇਹ ਸੋਝੀ ਹੋ ਜਾਂਦੀ ਹੈ ਕਿ ਜਿੰਦ ਤੇ ਸਰੀਰ ਸਭ ਉਸ (ਪ੍ਰਭੂ ਜੀ) ਦਾ ਹੈ (ਅਤੇ) ਉਸੇ ਦਾ (ਸਭ ਜੀਵਾਂ ਨੂੰ) ਆਸਰਾ ਹੈ, ਤਾਂ ਮੁਕਤੀ ਦਾ ਦਰਵਾਜ਼ਾਂ ਲੱਭਦਾ ਹੈ। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਮਨ !) ਤੂੰ (ਸਦਾ ਹੀ ਉਸ ਦਾਤੇ ਦੇ) ਨਾਮ ਨੂੰ ਸਲਾਹੁੰਦਾ ਰਹੁ (ਜਿਸ ਦਾ ਨਾ ਕੋਈ ਉਰਾਰ ਪਾਰ ਹੈ, (ਨਾ) ਅੰਤ ਹੈ।੪।੨੪।੫੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਪਿਛਲੇ ਸ਼ਬਦ ਵਾਂਗ ਹਉਮੈ ਨੂੰ ਦੂਰ ਕਰਨ ਲਈ ਚੇਤੰਨ ਕੀਤਾ ਹੈ। ਸਿਫਤ-ਸਲਾਹ ਕਰਨ ਨਾਲ ਸਾਂਈਂ ਦੀ ਹਜ਼ੂਰੀ ਪ੍ਰਾਪਤ ਹੁੰਦੀ ਹੈ ਅਤੇ ਹਉਮੈ ਰੂਪੀ ਕਰਮ ਕੀਤਿਆਂ ਉਸ ਤੋਂ ਦੂਰ ਹੋਈਦਾ ਹੈ। ਪਾਪਾਂ, ਪੁੰਨਾਂ, ਸ਼ੁਭ ਕਰਮਾਂ ਦੀ ਗਿਣਤੀ ਆਦਿ ਹਉਮੈ ਦਾ ਹੀ ਇਕ ਅੰਸ਼ ਹੈ। ਮਨੁੱਖ ਰਾਤ ਦਿਨ 'ਹਉਂ' ਦੀਆਂ ਗੀਟੀਆਂ ਗਿਣਦਾ ਰਹਿੰਦਾ ਹੈ-

**ਹਉ ਬੰਧਉ, ਹਉ ਸਾਧਉ ਬੈਰ॥ ਹਮਰੀ ਭੂਮਿ, ਕਉਣ ਘਾਲੈ ਪੈਰ॥**
**ਹਉ ਪੰਡਿਤੁ, ਹਉ ਚਤੁਰੁ ਸਿਆਣਾ॥ ਕਰਣੈਹਾਰ ਨ ਬੁਝੈ ਬਿਗਾਨਾ ॥** [ਪੰਨਾ ੧੭੮

ਕੁਦਰਤਿ ਦਾ ਇਹ ਪੱਕਾ ਅਸੂਲ ਹੈ ਕਿ ਜਿਹੋ ਜਿਹਾ ਕੋਈ ਕੰਮ ਕਰਦਾ ਹੈ ਉਸ ਦਾ ਉਹੋ ਜਿਹਾ ਫਲ ਪਾ ਲੈਂਦਾ ਹੈ। ਗੁਰਦੇਵ ਜੀ ਨੇ ਇਸ ਸਿਧਾਂਤ ਨੂੰ ਦ੍ਰਿੜ ਕਰਾਉਣ ਹਿਤ ਫੁਰਮਾਇਆ ਹੈ—

**ਬਿਖੁ ਕੀ ਕਾਰ ਕਮਾਵਣੀ, ਬਿਖੁ ਹੀ ਮਾਹਿ ਸਮਾਹਿ॥**

'ਹਉਂ ਹਉਂ' ਕਾਰਨ ਦਾਤ ਪਿਆਰੀ ਲਗਦੀ ਹੈ ਅਤੇ ਦਾਤਾ ਵਿਸਰ ਜਾਂਦਾ ਹੈ। ਮੁਕਦੀ ਗੱਲ ਜਦੋਂ ਤੱਕ ਜੀਵ ਗੁਰੂ ਦੀ ਕ੍ਰਿਪਾ ਨਾਲ ਪ੍ਰਭੂ ਦੀ ਸਿਫਤ ਵਿਚ ਲੀਨ ਨਹੀਂ ਹੁੰਦਾ ਓਦੋਂ ਤੱਕ ਉਸ ਦੀ 'ਹਉਂ' ਦਾ ਕੜ ਨਹੀਂ ਟੁੱਟਦਾ। ਸਾਂਈਂ ਦੀਆਂ ਸਿਫਤਾਂ ਵਿਚ ਲੀਨ ਹੋਇਆ ਜੀਵ ਹਉਮੈ ਤੋਂ ਰਹਿਤ ਹੋ ਕੇ ਪ੍ਰਭੂ ਅੱਗੇ ਇਉਂ ਜੋਦੜੀ ਕਰਦਾ ਹੈ—

**ਤੁਧੁ ਆਗੈ ਅਰਦਾਸਿ ਹਮਾਰੀ, ਜੀਉ ਪਿੰਡੁ ਸਭੁ ਤੇਰਾ॥**
**ਕਹੁ ਨਾਨਕ ਸਭ ਤੇਰੀ ਵਡਿਆਈ, ਕੋਈ ਨਾਉ ਨ ਜਾਣੈ ਮੇਰਾ॥** [ਪੰਨਾ ੩੪੩

**ਸਿਰੀਰਾਗੁ ਮਹਲਾ ੩॥ ਤਿਨਾ ਅਨੰਦੁ ਸਦਾ ਸੁਖੁ ਹੈ, ਜਿਨਾ ਸਚੁ ਨਾਮੁ ਆਧਾਰੁ॥ ਗੁਰ ਸਬਦੀ ਸਚੁ ਪਾਇਆ, ਦੂਖ ਨਿਵਾਰਣਹਾਰੁ॥ ਸਦਾ ਸਦਾ ਸਾਚੇ ਗੁਣ ਗਾਵਹਿ, ਸਾਚੈ ਨਾਇ ਪਿਆਰੁ॥ ਕਿਰਪਾ ਕਰਿ ਕੈ ਆਪਣੀ, ਦਿਤੋਨੁ ਭਗਤਿ ਭੰਡਾਰੁ॥੧॥ ਮਨ ਰੇ ! ਸਦਾ ਅਨੰਦੁ, ਗੁਣ ਗਾਇ॥ ਸਚੀ ਬਾਣੀ ਹਰਿ ਪਾਈਐ, ਹਰਿ ਸਿਉ ਰਹੈ ਸਮਾਇ॥੧॥ ਰਹਾਉ॥ ਸਚੀ ਭਗਤੀ ਮਨੁ ਲਾਲੁ ਥੀਆ,ਰਤਾ ਸਹਜਿ ਸੁਭਾਇ॥ ਗੁਰ ਸਬਦੀ ਮਨੁ ਮੋਹਿਆ, ਕਹਣਾ ਕਛੂ ਨ ਜਾਇ॥ ਜਿਹਵਾ ਰਤੀ ਸਬਦਿ ਸਚੈ, ਅੰਮ੍ਰਿਤੁ ਪੀਵੈ ਰਸਿ ਗੁਣ ਗਾਇ॥ ਗੁਰਮੁਖਿ ਏਹੁ ਰੰਗੁ ਪਾਈਐ, ਜਿਸਨੋ ਕਿਰਪਾ ਕਰੇ ਰਜਾਇ॥੨॥ ਸੰਸਾ ਇਹੁ ਸੰਸਾਰੁ ਹੈ, ਸੁਤਿਆ**

**ਰੈਣਿ ਵਿਹਾਇ॥ ਇਕਿ ਆਪਣੈ ਭਾਣੈ ਕਢਿ ਲਇਅਨੁ, ਆਪੇ ਲਇਓਨੁ ਮਿਲਾਇ॥ ਆਪੇ ਹੀ ਆਪਿ ਮਨਿ ਵਸਿਆ, ਮਾਇਆ ਮੋਹੁ ਚੁਕਾਇ॥ ਆਪਿ ਵਡਾਈ ਦਿਤੀਅਨੁ, ਗੁਰਮੁਖਿ ਦੇਇ ਬੁਝਾਇ॥੩॥ ਸਭਨਾ ਕਾ ਦਾਤਾ ਏਕੁ ਹੈ, ਭੁਲਿਆ ਲਏ ਸਮਝਾਇ॥ ਇਕਿ ਆਪੇ ਆਪਿ ਖੁਆਇਅਨੁ, ਦੂਜੈ ਛਡਿਅਨੁ ਲਾਇ॥ ਗੁਰਮਤੀ ਹਰਿ ਪਾਈਐ, ਜੋਤੀ ਜੋਤਿ ਮਿਲਾਇ॥ ਅਨਦਿਨੁ ਨਾਮੇ ਰਤਿਆ, ਨਾਨਕ, ਨਾਮਿ ਸਮਾਇ॥੪॥੨੫॥੫੮॥**

## ਉਚਾਰਨ ਸੇਧ

**ਬਿੰਦੀ ਸਹਿਤ**—ਨਾਇਂ, ਗਾਵਹਿਂ, ਸਿਉਂ, ਸਤਿਆਂ, ਭੁੱਲਿਆਂ, ਰੱਤਿਆਂ।

**ਪਦ ਅਰਥ**—**ਨਿਵਾਰਣਹਾਰੁ**-ਦੂਰ ਕਰਨ ਵਾਲਾ। **ਖੁਆਇਅਨੁ**-ਭੁਲਾ ਛੱਡੇ ਹਨ।

**ਅਰਥ**—ਉਨ੍ਹਾਂ (ਗੁਰਮੁਖਿ ਪਿਆਰਿਆਂ) ਨੂੰ ਸਦਾ (ਹੀ ਆਤਮਿਕ) ਅਨੰਦ ਤੇ ਸੁਖ ਹੈ ਜਿਨ੍ਹਾਂ ਨੂੰ ਸਤਿਨਾਮੁ ਰੂਪੀ ਆਸਰਾ (ਪ੍ਰਾਪਤ) ਹੈ। (ਉਨ੍ਹਾਂ ਨੇ) ਗੁਰੂ ਦੇ ਉਪਦੇਸ਼ ਦੁਆਰਾ ਸੱਚ ਰੂਪ (ਪਰਮਾਤਮਾ ਜੋ) ਦੁਖਾਂ ਕਲੇਸ਼ਾਂ ਨੂੰ ਦੂਰ ਕਰਨ ਵਾਲਾ ਹੈ, ਪਾ ਲਿਆ ਹੈ। (ਉਹ ਗੁਰਮੁਖ) ਸਦੀਵਕਾਲ ਸੱਚੇ ਪ੍ਰਭੂ ਦੇ ਗੁਣ ਗਾਉਂਦੇ ਹਨ (ਅਤੇ) ਸੱਚੇ ਨਾਮ ਨਾਲ ਪਿਆਰ (ਕਰਦੇ ਹਨ)। (ਪ੍ਰਭੂ ਨੇ) ਆਪਣੀ ਕ੍ਰਿਪਾ ਕਰਕੇ (ਉਨ੍ਹਾਂ ਨੂੰ) ਭਗਤੀ ਦਾ ਖ਼ਜ਼ਾਨਾ (ਬਖਸ਼) ਦਿੱਤਾ ਹੈ।੧।

ਹੇ ਮੇਰੇ ਮਨ ! (ਪ੍ਰਭੂ ਦੇ) ਗੁਣ ਗਾਂਦਾ ਰਹੁ। (ਗੁਣ ਗਾਉਣ ਨਾਲ) ਸਦਾ ਅਨੰਦ (ਖੇੜਾ ਬਣਿਆ ਰਹਿੰਦਾ ਹੈ)। (ਗੁਰੂ ਦੀ) ਸੱਚੀ ਬਾਣੀ (ਜਿਹੜਾ ਕਿ ਪ੍ਰਭੂ-ਗੁਣਾਂ ਦਾ ਭੰਡਾਰ ਹੈ) ਦੁਆਰਾ ਹਰੀ ਨੂੰ ਪਾ ਲਈਦਾ ਹੈ (ਫਿਰ) ਹਰੀ ਨਾਲ ਹੀ ਇਕ-ਮਿਕ ਹੋਏ ਰਹੀਦਾ ਹੈ।੧।ਰਹਾਉ।

(ਤਨ ਮਨ ਕਰਕੇ ਕੀਤੀ) ਸੱਚੀ ਭਗਤੀ ਨਾਲ (ਜਿਸ ਮਨੁੱਖ ਦਾ) ਮਨ ਲਾਲ ਹੋ ਗਿਆ (ਭਾਵ ਰੰਗਿਆ ਗਿਆ ਹੈ ਉਹ) ਸਹਜ ਸੁਭਾਵਿਕ ਹੀ (ਨਾਮ-ਭਗਤੀ ਵਿਚ) ਰਚਿਆ ਰਹਿੰਦਾ ਹੈ। (ਉਹ ਮਨ) ਗੁਰੂ ਦੇ ਉਪਦੇਸ਼ਾਂ ਨਾਲ ਮੋਹਿਆ (ਭਾਵ ਵਿੰਨ੍ਹਿਆ ਜਾਂਦਾ ਹੈ ਅਤੇ ਉਸ ਦੀ ਅਵਸਥਾ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ। (ਉਸ ਮਨੁੱਖ ਦੀ) ਜੀਭ ਸੱਚੇ (ਪ੍ਰਭੂ) ਦੇ ਸ਼ਬਦ ਵਿਚ ਰੰਗੀ ਰਹਿੰਦੀ ਹੈ, (ਨਿਰੰਤਰ ਮਸਤੀ) ਵਿਚ ਗੁਣ ਗਾ ਗਾ ਕੇ (ਨਾਮ) ਅੰਮ੍ਰਿਤ ਪੀਂਦੀ ਰਹਿੰਦੀ ਹੈ। ਗੁਰੂ ਦੁਆਰਾ ਇਹ (ਅਨੂਠਾ) ਰੰਗ ਪਾਈਦਾ ਹੈ, (ਪਰ ਇਹ ਰੱਸ ਉਹੀ ਮਨੁੱਖ) ਪਾਉਂਦਾ ਹੈ ਜਿਸ ਉਤੇ ਰਜ਼ਾ ਦਾ ਮਾਲਿਕ (ਆਪ) ਕਿਰਪਾ ਕਰ ਦੇਵੇ।੨।

ਇਹ ਸੰਸਾਰ ਭਰਮ (ਰੂਪ) ਹੈ (ਭਾਵ ਸਚਾਈ ਨਹੀਂ ਅਤੇ ਇਸ ਭਰਮ ਵਿਚ) ਸੁੱਤਿਆਂ (ਹੀ ਜੀਵਾਂ ਦੀ ਉਮਰ ਰੂਪੀ) ਰਾਤ ਲੰਘ ਜਾਂਦੀ ਹੈ। ਕਈ (ਜੀਵ ਪ੍ਰਭੂ ਨੇ) ਆਪਣੀ ਮਰਜ਼ੀ ਅਨੁਸਾਰ (ਸੰਸੇ ਵਿਚੋਂ ਬਾਹਰ) ਕੱਢ ਲਏ ਹਨ (ਅਤੇ) ਆਪੇ ਹੀ (ਉਸ ਪ੍ਰਭੂ ਨੇ ਉਨ੍ਹਾਂ ਨੂੰ ਆਪਣੇ ਨਾਲ) ਮਿਲਾ ਲਿਆ ਹੈ। (ਉਨ੍ਹਾਂ ਦੇ ਮਨਾਂ ਅੰਦਰੋਂ ਆਪ ਹੀ) ਮਾਇਆ ਦਾ ਮੋਹ ਦੂਰ ਕਰਕੇ ਆਪਣੇ ਆਪ ਹੀ (ਉਨ੍ਹਾਂ ਦੇ) ਮਨ ਵਿਚ (ਆ) ਵਸਿਆ ਹੈ। (ਉਸ ਪ੍ਰਭੂ ਨੇ) ਆਪ ਹੀ (ਮਨ ਵਿਚ ਵਸ ਕੇ ਉਨ੍ਹਾਂ ਨੂੰ) ਮਾਣ ਬਖਸ਼ਿਆ ਹੈ (ਏਦਾਂ ਦਾ ਭਗਤੀ ਮਾਰਗ ਉਹ) ਆਪ ਹੀ ਗੁਰਮੁਖਾਂ ਨੂੰ ਸਮਝਾ ਦਿੰਦਾ ਹੈ।੩।

(ਉਹ ਸਮਰਥ ਪ੍ਰਭੂ ਆਪ ਹੀ) ਸਾਰਿਆਂ (ਜੀਆਂ) ਦਾ (ਇਕੋ) ਇਕ ਦਾਤਾ ਹੈ (ਅਤੇ) ਭੁੱਲੇ ਹੋਏ (ਮਨੁੱਖਾਂ ਨੂੰ ਆਪ ਹੀ ਸੁਰਤਿ ਬਖਸ਼ ਕੇ) ਸਮਝਾ ਲੈਂਦਾ ਹੈ। ਕਈ (ਮਨੁੱਖ ਉਸ ਦਾਤੇ ਨੇ) ਆਪਣੇ ਆਪ ਹੀ (ਸੱਚ-ਮਾਰਗ ਤੋਂ) ਖੁੰਝਾ (ਭੁਲਾ) ਦਿੱਤੇ ਹਨ (ਅਤੇ) ਦੂਜੇ ਪਾਸੇ (ਭਾਵ ਦੁਬਿਧਾ

ਵਿਚ) ਲਾ ਦਿੱਤੇ ਹਨ। (ਤੱਤ ਇਹ ਹੈ ਕਿ) ਗੁਰੂ ਦੀ ਮੱਤਿ ਧਾਰਨ ਕੀਤਿਆਂ ਹੀ ਪ੍ਰਭੂ ਨੂੰ ਪਾਇਆ ਜਾ ਸਕਦਾ ਹੈ (ਇਸ ਜੁਗਤੀ ਨਾਲ ਜੀਵ ਆਪਣੀ ਸੁਰਤਿ ਨੂੰ ਪ੍ਰਭੂ ਦੀ) ਜੋਤਿ ਵਿਚ ਮਿਲਾ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦਿਨ ਰਾਤ (ਪ੍ਰਭੂ) ਦੇ ਨਾਮ ਵਿਚ ਮਸਤ ਹੋਇਆਂ ਨਾਮ ਵਿਚ ਹੀ ਅਭੇਦ ਹੋ ਜਾਈਦਾ ਹੈ।੪।੨੪।੫੮।

## ਸਾਰੰਸ਼ ਅਤੇ ਸਿਧਾਂਤ

ਮੂੰਹ-ਜ਼ਬਾਨੀ 'ਅਨੰਦ ਅਨੰਦ' ਤਾਂ ਹਰ ਕੋਈ ਕਹਿੰਦਾ ਹੈ ਪਰ ਸਤਿਗੁਰੂ ਤੋਂ ਬਿਨਾਂ 'ਅਨੰਦ' ਦੀ ਸੋਝੀ ਨਹੀਂ ਹੁੰਦੀ। ਸੁਆਦਲੇ ਪਦਾਰਥ ਖਾਣੇ, ਰਸ ਕਸ ਭੋਗਣੇ, ਸੁੰਦਰ ਬਸਤ੍ਰ ਪਹਿਰਨੇ ਆਦਿ ਦੁਨਿਆਵੀ ਲੋਕ ਇਸੇ ਨੂੰ ਹੀ 'ਅਨੰਦ' ਸਮਝਦੇ ਹਨ ਪਰ ਇਹ ਤਾਂ ਮਨ ਦੇ ਸੰਕਲਪਾਂ ਦੀ ਪੂਰਤੀ ਦਾ ਅਨੰਦ ਹੈ, ਆਤਮਕ ਅਨੰਦ ਨਾਲ ਇਸ ਦਾ ਕੋਈ ਮੇਲ-ਜੋਲ ਨਹੀਂ। ਆਤਮਕ ਅਨੰਦ ਉਨ੍ਹਾਂ ਗੁਰਮੁਖਿ ਪਿਆਰਿਆਂ, ਗੁਰੂ-ਸਵਾਰਿਆਂ ਦੇ ਹਿਰਦਿਆਂ ਵਿਚ ਠਾਠਾਂ ਮਾਰਦਾ ਹੈ ਜਿਨ੍ਹਾਂ ਦੇ ਹਿਰਦੇ ਵਿਚ ਸਾਂਈਂ ਦਾ ਨਾਮ ਅਤੇ ਜੀਭ ਉਤੇ ਉਸੇ ਦੀ ਹੀ ਸਿਫਤ ਸਾਲਾਹ ਚੜ੍ਹੀ ਰਹਿੰਦੀ ਹੈ। ਜਿਨ੍ਹਾਂ ਨੂੰ ਪ੍ਰਭੂ ਨੇ ਨਾਮ-ਭਗਤੀ ਦਾ ਭੰਡਾਰ ਬਖਸ਼ਿਆ ਹੈ ਉਹ ਹੀ ਸੱਚ ਦਾ ਅਨੰਦ ਮਾਣਦੇ ਹਨ। ਸੋ, ਅਸਲੀ ਅਰਥਾਤ ਸਦੀਵੀ 'ਅਨੰਦ' ਤਾਂ ਪ੍ਰਭੂ ਦੇ ਗੁਣ ਗਾਉਣ ਵਿਚ ਹੈ, ਦੁਆਰੇ ਦੁਆਰੇ ਭਉਣ ਵਿਚ ਨਹੀਂ। ਗੁਰ ਦੀਖਿਆ ਨਾਲ ਹੀ ਭਗਤੀ ਦਾ ਲਾਲ ਰੰਗ ਚੜ੍ਹਦਾ ਹੈ ਫਿਰ ਹੋਰ ਭਾਲ ਭਟਕਣਾ ਮੁੱਕ ਜਾਂਦੀ ਹੈ। ਸ਼ਬਦ ਦਾ ਨਿਚੋੜ ਇਹ ਹੈ ਕਿ 'ਅਨਦਿਨ ਨਾਮੇ ਰਤਿਆ, ਨਾਨਕ, ਨਾਮਿ ਸਮਾਇ'।

(ਨੋਟ : 'ਅਨੰਦੁ' ਦੇ ਵਿਸਥਾਰ ਲਈ ਇਸੇ ਕਲਮ ਤੋਂ ਲਿਖੀ ਪੁਸਤਕ 'ਅਨੰਦ ਪਰਮਾਰਥ' ਪੜ੍ਹੋ ਜੀ)

**ਸਿਰੀਰਾਗੁ ਮਹਲਾ ੩॥ ਗੁਣਵੰਤੀ ਸਚੁ ਪਾਇਆ, ਤ੍ਰਿਸਨਾ ਤਜਿ ਵਿਕਾਰ॥ ਗੁਰਸਬਦੀ ਮਨੁ ਰੰਗਿਆ, ਰਸਨਾ ਪ੍ਰੇਮਿ ਪਿਆਰਿ॥ ਬਿਨੁ ਸਤਿਗੁਰ ਕਿਨੈ ਨ ਪਾਇਓ, ਕਰਿ ਵੇਖਹੁ ਮਨਿ ਵੀਚਾਰੁ॥ ਮਨਮੁਖ ਮੈਲੁ ਨ ਉਤਰੈ, ਜਿਚਰੁ ਗੁਰਸਬਦਿ ਨ ਕਰੇ ਪਿਆਰੁ॥੧॥ ਮਨ ਮੇਰੇ ! ਸਤਿਗੁਰ ਕੈ ਭਾਣੈ ਚਲੁ॥ ਨਿਜਘਰਿ ਵਸਹਿ, ਅੰਮ੍ਰਿਤੁ ਪੀਵਹਿ, ਤਾ ਸੁਖ ਲਹਹਿ ਮਹਲੁ॥੧॥ ਰਹਾਉ॥ ਅਉਗੁਣਵੰਤੀ, ਗੁਣੁ ਕੋ ਨਹੀ, ਬਹਣਿ ਨ ਮਿਲੈ ਹਦੂਰਿ॥ ਮਨਮੁਖਿ ਸਬਦੁ ਨ ਜਾਣਈ, ਅਵਗਣਿ ਸੋ ਪ੍ਰਭੁ ਦੂਰਿ॥ ਜਿਨੀ ਸਚੁ ਪਛਾਣਿਆ, ਸਚਿ ਰਤੇ ਭਰਪੂਰਿ॥ ਗੁਰਸਬਦੀ ਮਨੁ ਬੇਧਿਆ, ਪ੍ਰਭੁ ਮਿਲਿਆ ਆਪਿ ਹਦੂਰਿ॥੨॥ ਆਪੇ ਰੰਗਣਿ ਰੰਗਿਓਨੁ, ਸਬਦੇ ਲਾਇਓਨੁ ਮਿਲਾਇ॥ ਸਚਾ ਰੰਗ ਨ ਉਤਰੈ, ਜੋ ਸਚਿ ਰਤੇ ਲਿਵਲਾਇ॥ ਚਾਰੇ ਕੁੰਡਾ ਭਵਿ ਥਕੇ, ਮਨਮੁਖ ਬੂਝ ਨ ਪਾਇ॥ ਜਿਸੁ ਸਤਿਗੁਰੁ ਮੇਲੇ, ਸੋ ਮਿਲੈ, ਸਚੈ ਸਬਦਿ ਸਮਾਇ॥੩॥ ਮਿਤ੍ਰ ਘਣੇਰੇ ਕਰਿ ਥਕੀ, ਮੇਰਾ ਦੁਖੁ ਕਾਟੈ ਕੋਇ॥ ਮਿਲਿ ਪ੍ਰੀਤਮ ਦੁਖੁ ਕਟਿਆ, ਸਬਦਿ ਮਿਲਾਵਾ ਹੋਇ॥ ਸਚੁ ਖਟਣਾ, ਸਚੁ ਰਾਸਿ ਹੈ, ਸਚੇ ਸਚੀ ਸੋਇ॥ ਸਚਿ ਮਿਲੇ, ਸੇ ਨ ਵਿਛੁੜਹਿ, ਨਾਨਕ, ਗੁਰਮੁਖਿ ਹੋਇ॥੪॥ ॥੨੬॥੫੯॥**

**ਪਦ ਅਰਥ—** ਗੁਣਵੰਤੀ-ਗੁਣਾਂ ਵਾਲੀ (ਜੀਵ ਰੂਪ ਇਸਤ੍ਰੀ)। ਭਾਣੈ-ਭਾਣੇ (ਰਜ਼ਾ) ਵਿਚ,

ਹੁਕਮ ਅਨੁਸਾਰ। ਹਦੂਰਿ-ਹਜ਼ੂਰੀ ਵਿਚ, ਨੇੜੇ। ਅਵਗਣਿ-ਅਉਗੁਣ ਕਰਕੇ। ਬੇਧਿਆ-ਵਿੰਨ੍ਹਿਆ। ਚਾਰੇ ਕੁੰਡਾਂ-ਚਾਰੇ ਪਾਸੇ (ਉਤਰ, ਦੱਖਣ, ਪੂਰਬ ਅਤੇ ਪੱਛਮ ਭਾਵ ਸਾਰੀ ਦੁਨੀਆਂ)। ਭਵਿ-ਭੌਂ ਕੇ, ਫਿਰ ਕੇ। ਘਣੇਰੇ-ਬਹੁਤੇ। ਸੋਇ-ਸ਼ੋਭਾ।

**ਅਰਥ**—(ਦੈਵੀ) ਗੁਣਾਂ ਵਾਲੀ (ਜੀਵ ਰੂਪ ਇਸਤ੍ਰੀ) ਨੇ ਹੀ, ਤ੍ਰਿਸ਼ਨਾ ਅਤੇ ਵਿਕਾਰਾਂ ਨੂੰ ਤਿਆਗ ਕੇ, ਸੱਚ ਰੂਪ (ਪਰਮਾਤਮਾ) ਪਾਇਆ ਹੈ। (ਉਸ ਨੇ) ਗੁਰੂ ਦੇ ਸ਼ਬਦ ਦੁਆਰਾ (ਆਪਣਾ) ਮਨ ਰੰਗਿਆ ਹੈ (ਅਤੇ) ਰਸਨਾ ਪ੍ਰੇਮ ਪਿਆਰ ਵਿਚ ਰੰਗੀ ਹੈ। (ਹੇ ਭਾਈ ! ਬੇਸ਼ੱਕ ਆਪਣੇ) ਮਨ ਵਿਚ ਸੋਚ-ਵਿਚਾਰ ਕੇ (ਨਿਰਣਾ ਕਰਕੇ) ਵੇਖ ਲਉ ਸਤਿਗੁਰੂ (ਦੇ ਉਪਦੇਸ਼) ਤੋਂ ਬਿਨਾਂ ਕਿਸੇ ਨੇ ਵੀ (ਪਰਮਾਤਮਾ ਨੂੰ) ਨਹੀਂ ਪਾਇਆ। ਆਪ-ਹੁਦਰੇ (ਮਨੁੱਖ) ਦੇ (ਮਨ ਤੋਂ ਵਿਕਾਰਾਂ ਰੂਪੀ) ਮੈਲ (ਓਦੋਂ ਤੱਕ) ਨਹੀਂ ਲਹਿੰਦੀ ਜਦੋਂ ਤੱਕ ਕਿ ਉਹ ਗੁਰੂ ਦੇ ਉਪਦੇਸ਼ ਨਾਲ ਪਿਆਰ ਨਹੀਂ ਕਰਦਾ।੧।

ਹੇ ਮੇਰੇ ਮਨ ! (ਤੂੰ) ਸੱਚੇ ਗੁਰੂ ਦੇ ਭਾਣੇ (ਰਜ਼ਾ) ਵਿਚ (ਜੀਵਨ ਚਾਲ) ਚੱਲ। (ਤੂੰ) ਨਿਜ ਘਰ (ਭਾਵ ਆਤਮ-ਸਰੂਪ) ਵਿਚ ਵਸੇਂ, (ਨਾਮ ਰੂਪ) ਅੰਮ੍ਰਿਤ ਪੀਵੇਂ, (ਤਾਂ) ਸੁਖਾਂ ਦਾ ਮਹੱਲ (ਭਾਵ ਅਨੰਦੀ ਸਾਹਿਬ ਦਾ ਨਿਹਚਲ ਟਿਕਾਣਾ) ਪ੍ਰਾਪਤ ਕਰ ਲਏਂਗਾ।੧।ਰਹਾਉ।

ਅਉਗੁਣਾਂ ਵਾਲੀ (ਜੀਵ ਰੂਪ ਇਸਤ੍ਰੀ) ਵਿਚ (ਰੱਬੀ ਮੇਲ ਵਾਲਾ) ਕੋਈ (ਦੈਵੀ) ਗੁਣ ਨਹੀਂ ਹੁੰਦਾ (ਜਿਸ ਕਰਕੇ ਉਸ ਨੂੰ ਪਤੀ-ਪਰਮਾਤਮਾ ਦੀ) ਹਜ਼ੂਰੀ ਵਿਚ ਬੈਠਣਾ ਨਹੀਂ ਮਿਲਦਾ। (ਇਸੇ ਤਰ੍ਹਾਂ) ਆਪ-ਹੁਦਰਾ (ਜੀਵ) ਗੁਰ ਉਪਦੇਸ਼ ਨੂੰ ਨਹੀਂ ਸਮਝਦਾ (ਭਾਵ ਗੁਰ ਉਪਦੇਸ਼ ਨਾਲ ਸਾਂਝ ਨਹੀਂ ਪਾਉਂਦਾ), ਅਉਗਣਾਂ ਕਰਕੇ ਉਹ ਪ੍ਰਭੂ ਨੂੰ (ਆਪਣੇ ਤੋਂ) ਦੂਰ (ਸਮਝਦਾ ਹੈ)। ਜਿਨ੍ਹਾਂ (ਗੁਰਮੁਖਾਂ) ਨੇ ਸਚਿਆਈ ਨੂੰ ਪਛਾਣ ਲਿਆ ਹੈ (ਉਹ) ਸੱਚ ਵਿਚ ਹੀ (ਹਰ ਸਮੇਂ ਲੀਨ) ਰਹਿੰਦੇ ਹਨ (ਅਤੇ ਉਨ੍ਹਾਂ ਨੂੰ ਪ੍ਰਭੂ) ਹਰ ਥਾਂ ਵਿਆਪਕ (ਦਿਸਦਾ ਹੈ)। (ਉਨ੍ਹਾਂ ਦਾ) ਮਨ ਗੁਰੂ ਦੇ ਉਪਦੇਸ਼ (ਰੂਪੀ ਤੀਰ) ਨਾਲ ਵਿੰਨ੍ਹਿਆ ਗਿਆ ਹੁੰਦਾ ਹੈ (ਜਿਸ ਦਾ ਸਦਕਾ ਉਨ੍ਹਾਂ ਨੂੰ) ਪ੍ਰਭੂ ਆਪ ਹਾਜ਼ਰ-ਹਜ਼ੂਰ (ਭਾਵ ਪ੍ਰਤੱਖ) ਹੋ ਕੇ ਮਿਲਿਆ ਹੈ।੨।

(ਉਸ ਪ੍ਰਭੂ ਨੇ ਸੱਚ ਪਛਾਣਨ ਵਾਲਿਆਂ ਨੂੰ ਨਾਮ ਦੀ ਪ੍ਰੇਮ) ਰੰਗਣ ਵਿਚ ਆਪੇ ਹੀ ਰੰਗਿਆ ਹੈ (ਅਤੇ ਗੁਰ) ਸ਼ਬਦ ਵਿੱਚ (ਜੋੜ ਕੇ ਆਪਣੇ ਨਾਲ) ਮਿਲਾਇਆ ਹੈ। ਜਿਹੜੇ (ਪੁਰਸ਼) ਆਪਣੀ ਸੁਰਤਿ ਜੋੜ ਕੇ (ਇਕਾਗਰ ਚਿਤ ਹੋ ਕੇ) ਸੱਚੇ (ਪ੍ਰਭੂ) ਵਿਚ ਲੀਨ ਰਹਿੰਦੇ ਹਨ (ਉਨ੍ਹਾਂ ਤੇ ਚੜ੍ਹਿਆ ਹੋਇਆ ਨਾਮ ਰੂਪੀ) ਸੱਚਾ ਰੰਗ (ਕਦੇ) ਨਹੀਂ ਉਤਰਦਾ। (ਪਰ) ਮਨਮੁਖਾਂ ਨੂੰ (ਜਿਹੜੇ ਕਿ) ਚਾਰੇ ਪਾਸੇ (ਭਾਵ ਸਾਰੇ ਜਗਤ ਵਿਚ) ਫਿਰ ਫਿਰ (ਭਾਵ ਭਟਕ ਭਟਕ) ਕੇ ਥਕ ਗਏ ਹਨ, (ਨਾਮ ਰੰਗ ਦੀ) ਸਮਝ ਨਹੀਂ ਪੈਂਦੀ। ਜਿਸ (ਜੀਵ) ਨੂੰ ਸਤਿਗੁਰੂ ਮੇਲ ਦੇਵੇ ਉਹ ਹੀ (ਸੱਚ ਰੂਪ ਪ੍ਰਭੂ ਨੂੰ) ਮਿਲਦਾ ਹੈ (ਅਤੇ) ਸੱਚੇ ਦੇ ਸ਼ਬਦ ਵਿਚ (ਲੀਨ ਭਾਵ) ਸਮਾਇਆ ਰਹਿੰਦਾ ਹੈ।੩।

(ਮੈਂ ਅਉਗੁਣਾਂ ਵਾਲੀ ਜੀਵ ਰੂਪ ਇਸਤ੍ਰੀ ਇਸ ਸੰਸਾਰ ਵਿਚ) ਬਹੁਤੇ ਮਿੱਤਰ (ਮੇਲੀ) ਬਣਾ (ਬਣਾ) ਕੇ ਥੱਕ ਗਈ ਹਾਂ (ਮਤਾਂ) ਮੇਰਾ (ਪ੍ਰਭੂ-ਵਿਛੋੜੇ ਵਾਲਾ) ਦੁਖ ਕੋਈ (ਮਿੱਤਰ) ਦੂਰ ਕਰ ਦੇਵੇ (ਪਰ ਕੋਈ ਵੀ ਅਜਿਹਾ ਨ ਕਰ ਸਕਿਆ)। (ਅੰਤ, ਜਦੋਂ) ਪ੍ਰੀਤਮ-ਪਿਆਰਾ ਮਿਲ ਪਿਆ (ਤਾਂ) ਦੁਖ ਦੂਰ ਹੋਇਆ (ਅਸਲੀਅਤ ਇਹ ਹੈ ਕਿ ਗੁਰ) ਸ਼ਬਦ ਦੁਆਰਾ (ਹੀ ਪ੍ਰੀਤਮ ਪ੍ਰਭੂ) ਦਾ ਮੇਲ ਹੁੰਦਾ ਹੈ। (ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਅੰਦਰ) ਸੱਚ (ਨਾਮ ਰੂਪੀ) ਰਾਸ-ਮੂੜੀ ਹੈ (ਉਨ੍ਹਾਂ ਨੇ ਹੀ) ਸੱਚ ਰੂਪੀ (ਲਾਹਾ) ਖੱਟਣਾ ਹੈ (ਜਿਸ ਕਰਕੇ) ਸੱਚੇ ਲੋਕਾਂ ਦੀ ਸੱਚੀ ਸ਼ੋਭਾ (ਸਦੀਵ ਕਾਲ ਹੁੰਦੀ ਰਹਿੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਪੁਰਸ਼) ਗੁਰਮੁਖ ਬਣ ਕੇ ਸੱਚੇ (ਪ੍ਰਭੂ) ਨਾਲ ਇਕ-ਮਿੱਕ ਹੋ ਗਏ ਹਨ ਉਹ (ਉਸ ਨਾਲੋਂ ਕਦੇ ਵੀ ਨਹੀਂ) ਵਿਛੁੜਦੇ।੪।੨੬।੫੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਣਵੰਤੀ ਅਤੇ ਅਉਗੁਣਵੰਤੀ ਜੀਵ ਰੂਪ ਇਸਤ੍ਰੀ ਦੀ ਕਿਰਿਆ ਨੂੰ

ਰੂਪਮਾਨ ਕੀਤਾ ਗਿਆ ਹੈ। ਗੁਣਵੰਤੀ ਗੁਰਮੁਖਤਾਈ ਵਾਲੇ ਲੱਛਣ ਰੱਖਣ ਵਾਲੀ ਅਤੇ ਅਉਗੁਣਵੰਤੀ ਮਨਮੁਖਤਾਈ ਨੂੰ ਪੱਲੇ ਬੰਨ੍ਹਣ ਵਾਲੀ ਕਾਰ ਕਰਦੀ ਹੈ। ਆਦਰਸ਼ਕ ਜੀਵਨ ਦੀ ਸੋਝੀ, ਗੁਰੂ ਦੇ ਉਪਦੇਸ਼ ਦੁਆਰਾ, ਗੁਰੂ ਦੇ ਭਾਣੇ ਵਿਚ ਚੱਲਣ ਨਾਲ ਹੀ ਆਉਂਦੀ ਹੈ। ਸਵੈ-ਸਰੂਪ ਦੀ ਲੱਖਤਾ ਹੋਣ ਤੇ ਅਟੱਲ ਸੁਖ ਦੀ ਪ੍ਰਾਪਤੀ ਹੁੰਦੀ ਹੈ। ਇਸ ਪ੍ਰਕਾਰ ਦੇ ਜੀਵਨ-ਤੱਤਾਂ ਨੂੰ ਗੁਰਬਾਣੀ ਦੇ ਅਨੇਕ ਸ਼ਬਦਾਂ ਰਾਹੀਂ ਵਰਨਣ ਕੀਤਾ ਗਿਆ ਹੈ।

ਗੁਰਮੁਖ ਅਤੇ ਮਨਮੁਖ ਇਸਤ੍ਰੀ ਦੀ ਜੀਵਨ-ਕਿਰਿਆ ਦੇ ਕਈ ਭੇਦ ਹਨ ਪਰ ਮੁਖ ਭੇਦ ਇਹ ਹੈ ਕਿ ਗੁਣਵੰਤੀ ਇਸਤ੍ਰੀ ਸਦਾ ਹੀ ਗੁਰੂ ਦੀ ਸਿਖਿਆ ਤੇ ਚਲਦੀ ਹੋਈ ਸਦਾ ਹੀ ਸਾਂਈਂ ਨੂੰ ਆਪਣੇ ਅੰਗ-ਸੰਗ ਸਮਝਦੀ ਹੈ ਪਰ ਦੂਜੇ ਪਾਸੇ ਗੁਣਾਂ ਤੋਂ ਸੱਖਣੀ ਇਸਤ੍ਰੀ, ਗੁਰੂ ਤੋਂ ਵਿਛੁੜੀ ਰਹਿੰਦੀ ਹੈ ਅਤੇ ਪ੍ਰਭੂ ਨੂੰ ਸਦਾ ਹੀ ਦੂਰ ਸਮਝਦੀ ਹੋਈ ਸਾਰੀ ਜੀਵਨ ਕਿਰਿਆ ਮਨ ਦੇ ਪਿਛੇ ਲੱਗ ਕੇ ਕਰਦੀ ਹੈ। ਅਜਿਹੀ ਕੁਮੱਤਿ ਕਾਰਣ ਹੀ ਉਹ ਸਦਾ ਖੋਟੀ ਪੂੰਜੀ ਇਕੱਠੀ ਕਰਨ ਵਿੱਚ ਰੱਚੀ ਰਹਿੰਦੀ ਹੈ।

**ਸਿਰੀਰਾਗੁ ਮਹਲਾ ੩॥ ਆਪੇ ਕਾਰਣੁ ਕਰਤਾ ਕਰੇ, ਸ੍ਰਿਸਟਿ ਦੇਖੈ ਆਪਿ ਉਪਾਇ॥ ਸਭ ਏਕੋ ਇਕੁ ਵਰਤਦਾ, ਅਲਖੁ ਨ ਲਖਿਆ ਜਾਇ॥ ਆਪੇ ਪ੍ਰਭੂ ਦਇਆਲੁ ਹੈ, ਆਪੁ ਦੇਇ ਬੁਝਾਇ॥ ਗੁਰਮਤੀ ਸਦ ਮਨਿ ਵਸਿਆ, ਸਚਿ ਰਹੇ ਲਿਵ ਲਾਇ॥੧॥ ਮਨ ਮੇਰੇ ! ਗੁਰ ਕੀ ਮੰਨਿ ਲੈ ਰਜਾਇ॥ ਮਨੁ ਤਨੁ ਸੀਤਲੁ ਸਭੁ ਥੀਐ, ਨਾਮੁ ਵਸੈ ਮਨਿ ਆਇ॥੧॥ ਰਹਾਉ॥ ਜਿਨਿ ਕਰਿ ਕਾਰਣੁ ਧਾਰਿਆ, ਸੋਈ ਸਾਰ ਕਰੇਇ॥ ਗੁਰ ਕੈ ਸਬਦਿ ਪਛਾਣੀਐ, ਜਾ ਆਪੇ ਨਦਰਿ ਕਰੇਇ॥ ਸੇ ਜਨ ਸਬਦੇ ਸੋਹਣੇ, ਤਿਤੁ ਸਚੈ ਦਰਬਾਰਿ॥ ਗੁਰਮੁਖਿ ਸਚੈ ਸਬਦਿ ਰਤੇ, ਆਪਿ ਮੇਲੇ ਕਰਤਾਰਿ॥੨॥ ਗੁਰਮਤੀ ਸਚੁ ਸਲਾਹਣਾ, ਜਿਸ ਦਾ ਅੰਤੁ ਨ ਪਾਰਾਵਾਰੁ॥ ਘਟਿ ਘਟਿ ਆਪੇ ਹੁਕਮਿ ਵਸੈ, ਹੁਕਮੇ ਕਰੇ ਬੀਚਾਰੁ॥ ਗੁਰਸਬਦੀ ਸਾਲਾਹੀਐ, ਹਉਮੈ ਵਿਚਹੁ ਖੋਇ॥ ਸਾਧਨ, ਨਾਵੈ ਬਾਹਰੀ, ਅਵਗਣਵੰਤੀ ਰੋਇ॥੩॥ ਸਚੁ ਸਲਾਹੀ ਸਚਿ ਲਗਾ, ਸਚੈ ਨਾਇ ਤ੍ਰਿਪਤਿ ਹੋਇ॥ ਗੁਣ ਵੀਚਾਰੀ, ਗੁਣ ਸੰਗ੍ਰਹਾ, ਅਵਗੁਣ ਕਢਾ ਧੋਇ॥ ਆਪੇ ਮੇਲਿ ਮਿਲਾਇਦਾ, ਫਿਰਿ ਵੇਛੋੜਾ ਨ ਹੋਇ॥ ਨਾਨਕ, ਗੁਰੁ ਸਾਲਾਹੀ ਆਪਣਾ, ਜਿਦੂ ਪਾਈ ਪ੍ਰਭੁ ਸੋਇ॥੪॥੨੭॥੬੦॥**

ਉਚਾਰਨ ਸੇਧ

**ਬਿੰਦੀ ਸਹਿਤ**—ਜਾਂ, ਵਿਚਹੁਂ, ਸਲਾਹੀਂ, ਲੱਗਾਂ, ਨਾਂਇ, ਵੀਚਾਰੀਂ, ਸੰਗ੍ਰਹਾਂ, ਕੱਢਾਂ, ਜਿਦੂੰ, ਪਾਈਂ।

**ਫੁਟਕਲ**—'ਸਾਧਨ' ਜੁੜਤ ਪਦ ਹੈ। ਇਸ ਨੂੰ ਪਦ ਛੇਦ ਕਰਕੇ 'ਸਾ ਧਨ' ਉਚਾਰਨਾ ਠੀਕ ਨਹੀਂ ਹੈ। ਹਾਂ, ਇਸ ਸ਼ਬਦ ਦੀਆਂ ਪੰਕਤੀਆਂ ਵਿਚ ਪਹਿਲਾਂ ਜੀਵ ਇਸਤ੍ਰੀ ਦਾ ਜ਼ਿਕਰ ਚੱਲ ਰਿਹਾ ਹੋਵੇ ਉਥੇ ਜਦੋਂ 'ਸਾ' ਨੂੰ ਪੜਨਾਂਵ ਰੂਪ ਵਿਚ ਵਰਤਿਆ ਗਿਆ ਹੋਵੇ ਤਾਂ ਇਸ ਸ਼ਬਦ ਨੂੰ 'ਸਾ ਧਨ' ਪੜ੍ਹਨਾ ਚਾਹੀਦਾ ਹੈ। 'ਰਜਾਇ' ਦਾ ਉਚਾਰਨ 'ਰਜ਼ਾਇ' ਕਰਨਾ ਚਾਹੀਦਾ ਹੈ।

**ਪਦ ਅਰਥ—**ਕਾਰਣੁ-ਸਬੱਬ। ਸਾਰ-ਸੰਭਾਲਾ। ਦੇਖੈ-ਦੇਖਦਾ ਹੈ। ਕਰਤਾਰਿ-ਕਰਤਾਰ ਨੇ। ਖੋਇ-ਦੂਰ ਕਰਕੇ। ਸਾਧਨ-ਜੀਵ ਰੂਪ ਇਸਤ੍ਰੀ। ਸੰਗ੍ਰਹਾਂ-ਇੱਕਠਾਂ ਕਰਾਂ। ਜਿਦੂ-ਜਿਸ (ਗੁਰੂ) ਤੋਂ।

**ਅਰਥ—**ਕਰਤਾ ਪੁਰਖ ਆਪ ਹੀ (ਜਗਤ ਰਚਨਾ ਦਾ) ਸਬੱਬ ਬਣਾਉਂਦਾ ਹੈ (ਅਤੇ) ਆਪ ਹੀ ਸ੍ਰਿਸ਼ਟੀ ਪੈਦਾ ਕਰਕੇ (ਇਸ ਦੀ ਹਰ ਤਰ੍ਹਾਂ) ਸੰਭਾਲ ਕਰਦਾ ਹੈ। ਸਭ (ਥਾਵਾਂ ਤੇ) ਇਕੋ ਇਕ (ਕੇਵਲ ਆਪ ਹੀ ਆਪ) ਵਰਤ ਰਿਹਾ ਹੈ, (ਉਸ) ਲਖਤਾ ਤੋਂ ਰਹਿਤ-ਪ੍ਰਭੂ ਨੂੰ ਨਹੀਂ ਸਮਝਿਆ ਜਾ ਸਕਦਾ। (ਉਹ) ਪ੍ਰਭੂ ਆਪ ਹੀ ਦਿਆਲੂ ਹੈ (ਅਤੇ) ਆਪੇ ਹੀ (ਆਤਮਿਕ ਜੀਵਨ ਬਾਰੇ) ਸੋਝੀ ਕਰਾ ਦਿੰਦਾ ਹੈ। ਗੁਰੂ ਦੀ ਸਿਖਿਆ ਦੁਆਰਾ (ਜਿਨ੍ਹਾਂ ਮਨੁੱਖਾਂ ਦੇ) ਹਿਰਦੇ ਅੰਦਰ (ਉਹ ਪ੍ਰਭੂ) ਸਦਾ ਵਸਿਆ ਰਹਿੰਦਾ ਹੈ ਉਹ (ਜੀਵ) ਸੁਰਤਿ ਜੋੜ ਕੇ ਸਤਿ ਸਰੂਪ ਵਿੱਚ ਲੀਨ ਰਹਿੰਦੇ ਹਨ।੧।

ਹੇ ਮੇਰੇ ਮਨ ! (ਤੂੰ) ਵੀ ਗੁਰੂ ਦੀ ਰਜ਼ਾ ਮੰਨ ਲੈ। (ਗੁਰੂ ਦੀ ਰਜ਼ਾ ਮੰਨ ਲੈਣ ਨਾਲ) ਮਨ, ਤਨ ਪੂਰਨ ਤੌਰ ਤੇ ਸ਼ਾਂਤਿ ਹੋ ਜਾਂਦੇ ਹਨ ਅਤੇ ਨਾਮ ਮਨ ਵਿਚ ਆ ਕੇ ਵਸ ਜਾਂਦਾ ਹੈ।੧।ਰਹਾਉ।

ਜਿਸ (ਕਰਤਾਪੁਰਖ) ਨੇ ਸਬੱਬ ਬਣਾ ਕੇ (ਜਗਤ ਨੂੰ) ਬਣਾਇਆ ਹੈ, ਉਹ ਹੀ (ਇਸ ਦੀ) ਸੰਭਾਲ ਕਰ ਰਿਹਾ ਹੈ। (ਉਸ ਜਗਤ ਦੇ ਮਾਲਕ ਨੂੰ) ਗੁਰੂ ਦੇ ਉਪਦੇਸ਼ ਰਾਹੀਂ (ਉਦੋਂ ਹੀ) ਪਛਾਣਿਆ ਜਾਂਦਾ ਹੈ ਜਦੋਂ (ਉਹ) ਆਪ ਹੀ (ਆਪਣੀ) ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ। (ਜਿਹੜੇ ਮਨੁੱਖ ਪ੍ਰਭੂ ਨੂੰ ਪਛਾਣ ਲੈਂਦੇ ਹਨ) ਉਹ ਸੇਵਕ (ਗੁਰੂ ਦੇ) ਸ਼ਬਦ ਕਰਕੇ ਉਸ ਸੱਚੇ (ਸਾਂਈਂ) ਦੇ ਦਰਬਾਰ ਵਿਚ ਸੁਹਣੇ ਲਗਦੇ (ਭਾਵ ਸ਼ੋਭਾ ਪਾਉਂਦੇ ਹਨ)। (ਉਹ) ਗੁਰਮੁਖ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਦੇ ਸ਼ਬਦ (ਹੁਕਮ) ਵਿਚ ਰੰਗੇ ਰਹਿੰਦੇ ਹਨ (ਅਤੇ ਉਹ) ਕਰਤਾਰ ਨੇ ਆਪ ਹੀ (ਆਪਣੇ ਨਾਲ) ਮੇਲ ਲਏ ਹੁੰਦੇ ਹਨ।੨।

(ਹੇ ਮਨ ! ਗੁਰੂ ਦੀ ਮਤਿ ਦੁਆਰਾ (ਉਸ) ਸਦਾ ਥਿਰ ਰਹਿਣ ਵਾਲੇ (ਪ੍ਰਭੂ) ਨੂੰ ਸਲਾਹੁਣਾ ਚਾਹੀਦਾ ਹੈ ਜਿਸ ਦਾ ਉਰਾਰ ਤੇ ਪਾਰ (ਅਥਵਾ) ਅੰਤ ਨਹੀਂ ਪਾਇਆ ਜਾ ਸਕਦਾ। (ਉਹ ਬੇਅੰਤ ਪ੍ਰਭੂ) ਘਟਾਂ ਘਟਾਂ ਵਿਚ (ਭਾਵ ਹਰੇਕ ਜੀਵ ਦੇ) ਅੰਦਰ (ਆਪਣੇ) ਹੁਕਮ ਅਨੁਸਾਰ ਵਸਦਾ ਹੈ (ਅਤੇ) ਹੁਕਮ ਅਨੁਸਾਰ ਹੀ (ਜੀਆਂ ਦੀ ਸੰਭਾਲ ਬਾਰੇ) ਵੀਚਾਰ ਕਰ ਰਿਹਾ ਹੈ। (ਹੇ ਮਨ !) ਗੁਰੂ ਦੇ ਸ਼ਬਦ ਦੁਆਰਾ (ਆਪਣੇ) ਅੰਦਰੋਂ ਹਉਮੈ ਦੂਰ ਕਰਕੇ (ਪ੍ਰਭੂ ਦੀ) ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ। (ਜੋ ਜੀਵ) ਇਸਤਰੀ (ਮਾਲਿਕ ਦੇ) ਨਾਮ ਤੋਂ ਸੱਖਣੀ ਹੈ (ਉਹ) ਅਉਗਣਾ ਵਾਲੀ ਹੈ (ਅਤੇ ਦੁਖੀ ਹੋ ਕੇ) ਰੋਂਦੀ ਰਹਿੰਦੀ ਹੈ।੩।

(ਮੇਰੀ ਇਹ ਭਾਵਨਾ ਹੈ ਕਿ ਮੈਂ) ਸਚ ਸਰੂਪ (ਅਕਾਲਪੁਰਖ) ਨੂੰ ਸਲਾਹਵਾਂ (ਸਿਫ਼ਤ ਸਾਲਾਹ ਕਰਦਾ ਰਹਾਂ, ਉਸ) ਸੱਚ ਵਿਚ ਹੀ ਜੁੜਿਆ ਰਹਾਂ (ਕਿਉਂਕਿ) ਸੱਚੇ ਪ੍ਰਭੂ ਦੇ ਨਾਮ (ਸਿਮਰਨ) ਕਰਕੇ ਹੀ (ਮਨ ਦੀ) ਤ੍ਰਿਪਤੀ ਹੁੰਦੀ ਹੈ। (ਮੈਂ ਉਸ ਮਾਲਿਕ ਦੇ) ਗੁਣਾਂ (ਵਡਿਆਈਆਂ) ਦਾ ਵੀਚਾਰ ਕਰਾਂ, ਗੁਣਾਂ ਨੂੰ (ਮਨ ਵਿਚ) ਇਕੱਠਾਂ ਕਰਾਂ, (ਅਤੇ ਆਪਣੇ ਅੰਦਰੋਂ) ਅਵਗਣ (ਬੁਰਿਆਈਆਂ) ਧੋ ਕੇ ਬਾਹਰ ਕੱਢ ਦੇਵਾਂ (ਭਾਵ ਬਿਲਕੁਲ ਖ਼ਤਮ ਕਰ ਦੇਵਾਂ)। (ਜਿਸ ਜੀਵ ਨੂੰ ਪ੍ਰਭੂ ਆਪਣੇ ਨਾਲ) ਜੋੜ ਕੇ ਮੇਲ ਲੈਂਦਾ ਹੈ (ਉਸ ਦਾ) ਫਿਰ (ਪ੍ਰਭੂ ਨਾਲੋਂ ਕਦੇ ਵੀ) ਵਿਛੋੜਾ ਨਹੀਂ ਹੁੰਦਾ। ਨਾਨਕ (ਗੁਰੂ ਜੀ ਜਗਿਆਸੂ ਰੂਪ ਵਿਚ ਮੁੜ ਆਪਣੀ ਦਿਲੀ-ਇੱਛਾ ਪ੍ਰਗਟਾਉਂਦੇ ਹਨ ਕਿ ਮੈਂ) ਆਪਣਾ (ਸ਼ਬਦ ਰੂਪ) ਗੁਰੂ (ਸਦਾ) ਸਲਾਹੁੰਦਾ ਰਹਾਂ (ਭਾਵ ਉਸ ਦੀਆਂ ਸਿਫਤਾਂ ਕਰਦਾ ਰਹਾਂ) ਜਿਸ ਤੋਂ ਉਸ ਪ੍ਰਭੂ ਨੂੰ ਪ੍ਰਾਪਤ ਕਰ ਲਵਾਂ।੪।੨੭।੬੦।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਜੀਵਨ ਵਿਚ ਜਗਿਆਸੂ ਲਈ ਮੁੱਢਲਾ ਤੇ ਅੰਤਲਾ ਉਪਦੇਸ਼ ਗੁਰੂ ਦੇ ਭਾਣੇ (ਮਰਜ਼ੀ) ਵਿਚ ਚਲਣਾ ਹੈ। ਜਦੋਂ ਤਕ ਜੀਵ ਗੁਰ-ਪਰਮੇਸ਼ਰ ਦੀ ਰਜ਼ਾ ਵਿਚ ਚਲਣਾ ਨਹੀਂ ਸਿਖਦਾ ਓਦੋਂ ਤਕ ਉਸ ਸੀਤਲਤਾ ਦਾ ਅਨੰਦ ਨਹੀਂ ਮਾਣ ਸਕਦਾ ਜਿਹੜੀ ਨਾਮ ਸਿਮਰਨ ਨਾਲ ਹਿਰਦੇ ਵਿਚ ਪੈਦਾ ਹੁੰਦੀ ਹੈ।

ਭਾਣਾ ਕੀ ਹੈ ? ਉਸ ਮਾਲਕ ਦੀ ਰਜ਼ਾ (ਮਰਜ਼ੀ) ਹੈ। ਉਸ ਦੀ ਮਰਜ਼ੀ ਵਿਚ ਕੋਈ ਜੀਵ ਦਖ਼ਲ ਨਹੀਂ ਦੇ ਸਕਦਾ ਅਤੇ ਨਾ ਹੀ ਉਸ ਦੇ ਪ੍ਰੇਮੀ ਉਸ ਦੇ ਭਾਣੇ ਵਿਚ ਦਖ਼ਲ ਦੇਣਾ ਉਚਿਤ ਸਮਝਦੇ ਹਨ। ਉਸ ਮਾਲਕ ਨੂੰ ਜੋ ਚੰਗਾ ਲਗਦਾ ਹੈ ਉਹੀ ਉਸ ਦਾ ਭਾਣਾ ਹੈ, ਜਿਵੇਂ ਕਿ ਗੁਰਬਾਣੀ ਕਹਿੰਦੀ ਹੈ-

**ਜੋ ਤੁਧੁ ਭਾਵੈ ਸੋ ਭਲਾ, ਸਚੁ ਤੇਰਾ ਭਾਣਾ॥** [ਪੰਨਾ ੩੧੮

ਇਸ ਸ੍ਰਿਸ਼ਟੀ ਦੀ ਸਿਰਜਣ-ਕਲਾ ਦਾ ਕਰਤਾ ਵੀ ਪ੍ਰਭੂ ਆਪ ਹੀ ਹੈ ਪਰ ਇਸ ਭੇਦ ਨੂੰ ਸਹੀ ਅਰਥਾਂ ਵਿਚ ਉਸ ਦੇ ਭਾਣੇ ਵਿਚ ਪੂਰਨ ਤੌਰ ਤੇ ਚੱਲਣ ਵਾਲਾ ਕੋਈ ਬ੍ਰਹਮਬੇਤਾ ਹੀ ਅਨੁਭਵ ਕਰ ਸਕਦਾ ਹੈ ਪਰ ਉਹ ਅਜਿਹੇ ਗੁਝੇ ਭੇਦ ਨੂੰ ਪ੍ਰਗਟ ਨਹੀਂ ਕਰਦਾ ਕਿਉਂਕਿ ਹੁਕਮੀ ਬੰਦੇ ਦੀ ਕਾਰ-ਸੇਵਾ ਬਿਖੜੀ ਹੁੰਦੀ ਹੈ-

**ਗਲ ਨ ਬਾਹਰਿ ਨਿਕਲੈ, ਹੁਕਮੀ ਬੰਦੇ ਕਾਰ ਕਰਾਰੀ॥** [ਭਾ.ਗੁ. ੧੧-੩

ਰੱਬੀ ਰਜ਼ਾ ਵਿਚ ਜੀਵਨ ਜੀਊਣ ਨਾਲ ਹੀ ਸਾਂਈਂ ਨਾਲ ਪੱਕੀ ਜੀਵਨ-ਸਾਂਝ ਬਣਦੀ ਹੈ ਤੇ ਫਿਰ ਉਸ ਹੁਕਮੀ ਦੀ ਵਿਆਪਕਤਾ ਬਾਰੇ ਸਹੀ ਸੋਝੀ ਹੁੰਦੀ ਹੈ ਕਿ—'ਘਟਿ ਘਟਿ ਆਪੇ ਹੁਕਮਿ ਵਸੈ, ਹੁਕਮੈ ਕਰੇ ਬੀਚਾਰੁ'। ਇਸ ਸ਼ਬਦ ਦੇ ਅੰਤਲੇ ਅੰਕ ਵਿਚ ਉਤਮ ਪੁਰਖ ਵਿਚ ਬਾਣੀ ਦਾ ਉਚਾਰਨ ਕਰਕੇ ਸਾਨੂੰ ਸੰਗਤ ਰੂਪ ਵਿਚ ਅਰਦਾਸ ਕਰਨ ਦੀ ਜਾਚ ਸਿਖਾਈ ਹੈ। ਅਜਿਹੀ ਅਰਦਾਸ ਵੀ ਭਾਣੇ ਵਿਚ ਰਹਿਣ ਵਾਲਾ ਜਾਚਕ ਹੀ ਕਰਦਾ ਹੈ—

**ਆਪਨੇ ਭਾਣੇ ਵਿਚਿ ਸਦਾ ਰਖੁ ਸੁਆਮੀ, ਹਰਿਨਾਮੋ ਦੇਹਿ ਵਡਿਆਈ॥** [ਪੰ. ੧੩੩੩

ਸੋ, ਗੁਰਮਤਿ ਦਾ ਉਪਦੇਸ਼ ਭਾਣਾ ਮੰਨਣਾ ਹੀ ਸਿਖਾਉਂਦਾ ਹੈ। ਭਾਣਾ ਮੰਨਣ ਵਾਲੀ ਕਮਾਈ ਨਾਲ ਹੀ ਮਨੁੱਖਾ ਜਨਮ ਦਾ ਕਾਰਜ ਰਾਸ ਆ ਸਕਦਾ ਹੈ। ਇਸ ਤੋਂ ਬਿਨਾਂ ਹੋਰ ਸਾਰੀ ਕਾਰਵਾਈ ਹਿਕਮਤ ਹੁੱਜਤ ਵਾਲੀ ਹੀ ਗਿਣੀ ਜਾਂਦੀ ਹੈ।

**ਸਿਰੀਰਾਗੁ ਮਹਲਾ ੩॥ ਸੁਣਿ ਸੁਣਿ ਕਾਮ ਗਹੇਲੀਏ ! ਕਿਆ ਚਲਹਿ ਬਾਹ ਲੁਡਾਇ॥ ਆਪਣਾ ਪਿਰੁ ਨ ਪਛਾਣਹੀ, ਕਿਆ ਮੁਹੁ ਦੇਸਹਿ ਜਾਇ॥ ਜਿਨੀ ਸਖੀ ਕੰਤੁ ਪਛਾਣਿਆ, ਹਉ ਤਿਨਕੈ ਲਾਗਉ ਪਾਇ॥ ਤਿਨ ਹੀ ਜੈਸੀ ਥੀ ਰਹਾ, ਸਤਸੰਗਤਿ ਮੇਲਿ ਮਿਲਾਇ॥੧॥ ਮੁੰਧੇ ! ਕੂੜਿ ਮੁਠੀ ਕੂੜਿਆਰਿ॥ ਪਿਰੁ ਪ੍ਰਭੁ ਸਾਚਾ, ਸੋਹਣਾ, ਪਾਈਐ ਗੁਰ ਬੀਚਾਰਿ॥੧॥ ਰਹਾਉ॥ ਮਨਮੁਖਿ ਕੰਤੁ ਨ ਪਛਾਣਈ, ਤਿਨ ਕਿਉ ਰੈਣਿ ਵਿਹਾਇ॥ ਗਰਬਿ ਅਟੀਆ, ਤ੍ਰਿਸਨਾ ਜਲਹਿ, ਦੁਖੁ ਪਾਵਹਿ ਦੂਜੈ ਭਾਇ॥ ਸਬਦਿ ਰਤੀਆ ਸੋਹਾਗਣੀ, ਤਿਨ ਵਿਚਹੁ ਹਉਮੈ ਜਾਇ॥ ਸਦਾ ਪਿਰੁ ਰਾਵਹਿ ਆਪਣਾ, ਤਿਨਾ ਸੁਖੇ ਸੁਖਿ ਵਿਹਾਇ॥੨॥ ਗਿਆਨ ਵਿਹੂਣੀ ਪਿਰ ਮੁਤੀਆ, ਪਿਰਮੁ ਨ ਪਾਇਆ ਜਾਇ॥ ਅਗਿਆਨ ਮਤੀ ਅੰਧੇਰੁ ਹੈ, ਬਿਨੁ ਪਿਰ ਦੇਖੇ ਭੁਖ ਨ ਜਾਇ॥ ਆਵਹੁ ਮਿਲਹੁ ਸਹੇਲੀਹੋ, ਮੈ ਪਿਰੁ ਦੇਹੁ ਮਿਲਾਇ॥ ਪੂਰੈ ਭਾਗਿ ਸਤਿਗੁਰੁ ਮਿਲੈ, ਪਿਰੁ ਪਾਇਆ, ਸਚਿ ਸਮਾਇ॥੩॥ ਸੇ ਸਹੀਆ ਸੋਹਾਗਣੀ, ਜਿਨ ਕਉ ਨਦਰਿ ਕਰੇਇ॥ ਖਸਮੁ ਪਛਾਣਹਿ ਆਪਣਾ, ਤਨੁ ਮਨੁ ਆਗੈ ਦੇਇ॥ ਘਰਿ ਵਰੁ**

**ਪਾਇਆ ਆਪਣਾ, ਹਉਮੈ ਦੂਰਿ ਕਰੇਇ॥ ਨਾਨਕ, ਸੋਭਾਵੰਤੀਆ ਸੋਹਾਗਣੀ, ਅਨਦਿਨੁ ਭਗਤਿ ਕਰੇਇ॥੪॥੨੮॥੬੧॥**

## ਉਚਾਰਨ ਸੇਧ

**ਬਿੰਦੀ ਸਹਿਤ**—ਚਲਹਿਂ, ਬਾਂਹ, ਪਛਾਣਹੀਂ, ਮੁਂਹ, ਦੇਸਹਿਂ, ਸਖੀਂ, ਹਉਂ, ਲਾਗਉਂ, ਪਾਂਇ, ਰਹਾਂ, ਕਿਉਂ, ਅੱਟੀਆਂ, ਜਲਹਿਂ, ਰੱਤੀਆਂ, ਵਿਚਹੁਂ, ਰਾਵਹਿਂ, ਪਛਾਣਹਿਂ, ਮੈਂ, ਸਹੀਆਂ।

**ਬਿੰਦੀ ਰਹਿਤ**—ਮੁੱਤੀਆ, ਸੋਭਾਵੰਤੀਆ।

**ਫੁਟਕਲ**—'ਸੁਣਿ ਸੁਣਿ' ਮਗਰੋਂ ਬਿਸਰਾਮ ਦੇਣਾ ਜ਼ਰੂਰੀ ਹੈ ਕਿਉਂਕਿ ਦੋ ਵਾਰੀ 'ਸੁਣਿ' ਪਦ ਦਾ ਭਾਵ ਕਾਮ ਵਿਚ ਮੱਤੀ ਹੋਈ ਇਸਤ੍ਰੀ ਨੂੰ ਹਲੂਣਾ ਦੇਣ ਤੋਂ ਹੈ, ਜਿਵੇਂ ਬੁੱਧੀ ਨੂੰ ਉਪਦੇਸ਼ ਕੀਤਾ ਗਿਆ ਹੈ— "ਸੁਣਿ! ਸੁਣਿ ! ਮੇਰੀ ਕਾਮਣੀ, ਪਾਰਿ ਉਤਾਰਾ ਹੋਇ॥" [ਪੰਨਾ ੬੬0

**ਪਦ ਅਰਥ**—ਕਾਮ ਗਹੇਲੀਏ-ਹੇ ਕਾਮ ਵਿਚ ਗ੍ਰਸੀ ਹੋਈਏ ! ਕਿਆ ਚਲਹਿਂ-ਕੀ ਚਲਦੀ ਹੈਂ। ਬਾਹ ਲੁਡਾਇ-ਬਾਹਵਾਂ ਉਲਾਰ ਉਲਾਰ ਕੇ। ਲਾਗਉ ਪਾਇ-(ਮੈਂ) ਪੈਰੀਂ ਪਵਾਂ। ਮੁੰਧੇ-ਹੇ ਜੋਬਨਮਤੀ ਇਸਤ੍ਰੀਏ ! ਮੁਠੀ-ਠੱਗੀ ਹੋਈ। ਅੱਟੀਆਂ-ਭਰੀਆਂ ਹੋਈਆਂ। ਪਿਰ ਮੁਤੀਆ-ਪਤੀ ਦੀ ਛੱਡੀ ਹੋਈ ਛੁੱਟੜ ਇਸਤ੍ਰੀਏ। ਪਿਰਮ-ਪ੍ਰੇਮ। ਵਰੁ-ਪਤੀ।

**ਅਰਥ**—ਹੇ ਕਾਮ ਦੀ ਗ੍ਰਸੀ ਹੋਈ (ਜੀਵ ਰੂਪ ਇਸਤ੍ਰੀਏ !) ਸੁਣ! (ਚੰਗੀ ਤਰ੍ਹਾਂ ਧਿਆਨ ਨਾਲ) ਸੁਣ, ਤੂੰ ਕੀ ਬਾਂਹਵਾਂ ਉਲਾਰ (ਉਲਾਰ) ਕੇ ਚਲ ਰਹੀ ਹੈਂ, ਆਪਣੇ ਪਤੀ (ਪਰਮਾਤਮਾ ਨੂੰ ਤੂੰ) ਪਛਾਣਦੀ ਨਹੀਂ, ਅੱਗੇ (ਰੱਬੀ ਦਰਬਾਰ ਵਿਚ ਜਾ ਕੇ) ਕੀ ਮੂੰਹ ਦੇਵੇਂਗੀ (ਭਾਵ ਦਿਖਾਵੇਂਗੀ)?। (ਸੱਚ ਪੁੱਛੋ ਤਾਂ) ਮੈਂ ਉਨ੍ਹਾਂ (ਗੁਰਮੁਖ) ਸਖੀਆਂ ਦੀ ਚਰਨੀਂ ਲਗਦੀ ਹਾਂ, ਜਿਨ੍ਹਾਂ ਸਖੀਆਂ ਨੇ (ਆਪਣਾ) ਪਤੀ (ਪਰਮੇਸ਼ਰ) ਪਛਾਣ (ਸਮਝ) ਲਿਆ ਹੈ। (ਮੈਂ ਚਾਹੁੰਦੀ ਹਾਂ ਕਿ ਮੈਨੂੰ ਪਰਮਾਤਮਾ ਉਨ੍ਹਾਂ ਦੀ) ਸੱਚੀ ਸੰਗਤ ਵਿਚ ਮੇਲ ਕੇ (ਉਨ੍ਹਾਂ ਨਾਲ) ਮਿਲਾ ਦੇਵੇ (ਤਾਂ ਕਿ ਮੈਂ) ਉਨ੍ਹਾਂ ਵਰਗੀ ਬਣ ਜਾਵਾਂ।੧।

ਹੇ (ਜੋਬਨਮੱਤੀ ਜੀਵ ਰੂਪ) ਇਸਤ੍ਰੀਏ ! (ਤੂੰ) ਕੂੜ (ਭਾਵ ਨਾਸ਼ਵੰਤ ਵਸਤੂਆਂ ਵਿਚ ਪੈ ਕੇ) ਠੱਗੀ ਗਈ ਹੈਂ (ਅਤੇ) ਕੂੜਿਆਰ (ਬਣੀ ਹੋਈ) ਹੈਂ। (ਉਹ) ਸਦਾ ਥਿਰ ਰਹਿਣ ਵਾਲਾ, ਸੁਹਣਾ ਪਤੀ ਪ੍ਰਭੂ, ਗੁਰ (ਸ਼ਬਦ) ਦੀ ਵੀਚਾਰ ਦੁਆਰਾ ਹੀ ਪਾਇਆ ਜਾਂਦਾ ਹੈ।੧।ਰਹਾਉ।

(ਹੁਣ ਸੁਹਾਗਣਾਂ ਤੇ ਦੁਹਾਗਣਾਂ ਦੇ ਲੱਛਣ ਨਿਰੂਪਣ ਕਰਦੇ ਹਨ ਕਿ) ਮਨਮੁਖ (ਜੀਵ ਇਸਤ੍ਰੀਆਂ ਆਪਣੇ) ਕੰਤ (ਪ੍ਰਭੂ) ਨੂੰ ਪਛਾਣਦੀਆਂ ਹੀ ਨਹੀਂ (ਇਸ ਲਈ ਉਨ੍ਹਾਂ ਦੀ ਜੀਵਨ ਰੂਪੀ) ਰਾਤ ਕਿਵੇਂ (ਸੁਖਾਂ ਵਿਚ) ਬੀਤ ਸਕਦੀ ਹੈ ? (ਭਾਵ ਨਹੀਂ ਬੀਤ ਸਕਦੀ)। (ਉਹ ਤਾਂ ਆਪਣੇ ਆਪ ਵਿਚ) ਹੰਕਾਰ ਨਾਲ ਭਰੀਆਂ ਹੋਈਆਂ ਤ੍ਰਿਸ਼ਨਾਂ (ਰੂਪੀ ਅੱਗ ਵਿਚ) ਸੜਦੀਆਂ ਰਹਿੰਦੀਆਂ ਹਨ (ਅਤੇ ਵਾਹਿਗੁਰੂ ਤੋਂ ਬਿਨਾਂ) ਦੂਜੇ (ਦੇ) ਪਿਆਰ ਵਿਚ ਪੈ ਕੇ ਦੁਖ ਪਾਉਂਦੀਆਂ ਹਨ। (ਇਸ ਦੇ ਉਲਟ ਜਿਹੜੀਆਂ ਜੀਵ-ਇਸਤ੍ਰੀਆਂ ਪਤੀ-ਪਰਮੇਸਰ ਦੇ) ਸ਼ਬਦ (ਹੁਕਮ-ਰਜ਼ਾ) ਵਿਚ (ਤਨ ਮਨ ਕਰਕੇ) ਰੰਗੀਆਂ ਹੋਈਆਂ ਹਨ, (ਉਹ) ਸੁਹਾਗਣਾਂ ਹਨ, ਉਨ੍ਹਾਂ (ਦੇ ਹਿਰਦੇ) ਵਿਚੋਂ ਮੈਂ-ਮੇਰੀ ਚਲੀ ਜਾਂਦੀ ਹੈ (ਜਿਸ ਦੇ ਫਲਸਰੂਪ ਉਹ) ਸਦਾ (ਹੀ) ਆਪਣੇ ਪਤੀ (ਪ੍ਰਭੂ) ਨੂੰ ਰਾਵਦੀਆਂ ਭਾਵ ਅਨੰਦ ਮਾਣਦੀਆਂ ਹਨ (ਜਿਸ ਕਰਕੇ) ਉਨ੍ਹਾਂ ਦੀ (ਜੀਵਨ ਰੂਪ) ਰਾਤ ਨਿਰੋਲ ਸੁਖ ਵਿਚ (ਹੀ) ਲੰਘਦੀ ਹੈ।੨।

ਗਿਆਨ (ਭਾਵ ਅਕਲ) ਤੋਂ ਖਾਲੀ (ਅਤੇ) ਪਤੀ ਵੱਲੋਂ ਛੱਡੀ ਹੋਈ (ਇਸਤ੍ਰੀ) ਪਾਸੋਂ ਪ੍ਰੇਮ ਨਹੀਂ ਪਾਇਆ ਜਾ ਸਕਦਾ। (ਕਿਉਂਕਿ) ਅਗਿਆਨਤਾ ਵਿਚ ਮੱਤੀ (ਫਸੀ ਹੋਈ) ਇਸਤ੍ਰੀ (ਦੇ ਜੀਵਨ ਮਾਰਗ ਵਿਚ) ਹਨ੍ਹੇਰਾ (ਹੀ ਰਹਿੰਦਾ ਹੈ, ਅਤੇ) ਪਤੀ-ਪਰਮੇਸਰ (ਨੂੰ) ਵੇਖੇ ਬਿਨਾਂ (ਉਸ ਦੀ ਤ੍ਰਿਸ਼ਨਾ ਰੂਪ) ਭੁੱਖ ਦੂਰ ਨਹੀਂ ਹੁੰਦੀ। (ਅਗਿਆਨਤਾ ਵਾਲੀ ਇਸਤ੍ਰੀ ਅਜਿਹੀ ਦਸ਼ਾ ਸੁਣ ਕੇ ਆਖਦੀ ਹੈ, ਹੇ ਸੁਹਾਗਣਿ) ਸਖੀ-ਸਹੇਲੀਓ ! (ਤੁਸੀ) ਆਉ, (ਮੈਨੂੰ) ਮਿਲੋ (ਅਤੇ ਮੇਰਾ ਵਿਛੜਿਆ ਹੋਇਆ)

ਪਤੀ-ਪਰਮੇਸ਼ਰ ਮਿਲਾ ਦਿਓ (ਤਾਂ ਜੋ ਮੇਰੇ ਜੀਵਨ ਵਿੱਚੋਂ ਹਨ੍ਹੇਰਾ ਦੂਰ ਹੋ ਜਾਵੇ)। (ਅੱਗੋਂ ਉਤਰ ਮਿਲਦਾ ਹੈ ਕਿ) ਪੂਰੇ ਭਾਗਾਂ (ਨਾਲ ਹੀ) ਸੱਚੇ ਗੁਰੂ ਦਾ ਮਿਲਾਪ ਹੁੰਦਾ ਹੈ (ਜਿਸ ਰਾਹੀਂ) ਪਤੀ-ਪਰਮੇਸ਼ਰ ਨੂੰ ਪਾਈਦਾ ਹੈ (ਅਤੇ) ਸੱਚ ਵਿਚ ਲੀਨ ਹੋ ਜਾਈਦਾ ਹੈ।੩।

ਉਹ ਸਖੀਆਂ ਸੁਹਾਗਣਾਂ ਹਨ ਜਿਨ੍ਹਾਂ ਨੂੰ (ਪ੍ਰਭੂ ਆਪਣੀ ਕ੍ਰਿਪਾ) ਦ੍ਰਿਸ਼ਟੀ ਕਰਦਾ ਹੈ। (ਓਹ ਸੋਹਾਗਣਾਂ) ਤਨ, ਮਨ (ਪਤੀ ਪਰਮੇਸ਼ਰ) ਅੱਗੇ ਭੇਟਾ ਕਰਕੇ ਆਪਣਾ ਮਾਲਕ ਪਛਾਣ ਲੈਂਦੀਆਂ ਹਨ (ਭਾਵ ਉਸ ਨੂੰ ਸਮਝ ਲੈਂਦੀਆਂ ਹਨ)। (ਉਨ੍ਹਾਂ ਨੇ ਆਪਣੇ ਅੰਦਰੋਂ) ਅਪਣੱਤ ਦੂਰ ਕਰਕੇ (ਹੀ) ਆਪਣੇ ਪਤੀ-ਪਰਮੇਸ਼ਰ ਨੂੰ ਪਾ ਲਿਆ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ) ਸੋਹਾਗਣ ਇਸਤ੍ਰੀਆਂ ਸ਼ੋਭਾ ਵਾਲੀਆਂ ਹਨ (ਜਿਹੜੀਆਂ) ਦਿਨ ਰਾਤ (ਭਾਵ ਹਰ ਵੇਲੇ ਆਪਣੀ ਪਤੀ-ਪ੍ਰਭੂ ਦੀ ਪ੍ਰੇਮਾ) ਭਗਤੀ ਕਰਦੀਆਂ ਹਨ।੪।੨੮।੬੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਇਸਤ੍ਰੀ ਦਾ ਪ੍ਰਕਰਣ ਮੁਖ ਰਖ ਕੇ ਜੀਵ ਰੂਪ ਜਗਿਆਸੂ ਨੂੰ ਜੀਵਨ ਸਿਖਿਆ ਦੀ ਅਗਵਾਈ ਬਖ਼ਸ਼ੀ ਹੈ। ਮਾਲ, ਜੋਬਨ ਤੇ ਜੁਆਨੀ ਉਤੇ ਮਾਣ ਕਰਨਾ, ਹੈਂਕੜਬਾਜੀ ਵਿਚ ਬਾਂਹ ਉਲਾਰ ਉਲਾਰ ਕੇ ਟੁਰਨਾ, ਗੁਰਮਤਿ ਮਾਰਗ ਨਹੀਂ ਹੈ। ਕਾਮ-ਵਾਸ਼ਨਾ ਤੇ ਕਾਮਨਾਵਾਂ ਦੇ ਰੌਲ ਵਿਚ ਬਉਲੇ ਹੋਏ ਜੀਆਂ ਨੂੰ ਜਗਾਇਆ ਹੈ। ਇਸ ਦੇ ਨਾਲ ਹੀ ਹਉਮੈ ਤੋਂ ਰਹਿਤ ਹੋ ਕੇ ਜੀਵਨ ਬਿਤਾਉਣ ਦੀ ਨਿਰਮਲ ਜੁਗਤੀ ਦਰਸਾਈ ਹੈ।

ਇਸਤ੍ਰੀ ਦਾ ਪ੍ਰਕਰਣ ਮੁਖ ਰੱਖ ਕੇ ਜੀਵ ਨੂੰ ਜੀਵਨ-ਸਿਖਿਆ ਦੀ ਸਹੀ ਜਾਚ ਸਿਖਾਈ ਹੈ। ਮਾਲ-ਜੋਬਨ ਤੇ ਜੁਆਨੀ ਉਤੇ ਮਾਣ ਕਰਨਾ, ਐਵੇਂ ਹੈਂਕੜ ਵਿਚ ਬਾਹਾਂ ਉਲਾਰ ਉਲਾਰ ਕੇ ਤੁਰਨਾ, ਗੁਰਮਤਿ ਮਾਰਗ ਨਹੀਂ ਹੈ। ਕਾਮ ਤੇ ਕਾਮਨਾਵਾਂ ਦੇ ਰੌਲੇ ਵਿਚ ਬਾਉਲੇ ਹੋਏ ਜੀਵ ਨੂੰ ਝੰਜੋੜਕੇ ਜਗਾਇਆ ਹੈ। ਹਉਮੈ ਤੋਂ ਰਹਿਤ ਹੋ ਕੇ ਜੀਵਨ ਬਿਤਾਉਣ ਦੀ ਨਿਰਮਲ ਜੁਗਤੀ ਦਰਸਾਈ ਹੈ।

ਇਸ ਸ਼ਬਦ ਵਿਚੋਂ ਇਕ ਹੋਰ ਉਚ ਪਾਏ ਦੀ ਸਿਖਿਆ ਮਿਲਦੀ ਹੈ ਉਹ ਇਹ ਕਿ ਜਿਵੇਂ ਸੰਸਾਰੀ ਲੋਕ ਕਪੜਿਆਂ, ਗਹਿਣਿਆਂ, ਮਕਾਨਾਂ ਦੀ ਲਾਲਸਾ ਵਿਚ ਇਕ ਦੂਜੇ ਦੀ ਰੀਸ ਕਰਦੇ ਹਨ ਤਿਵੇਂ ਨਿਰੰਕਾਰੀ ਭਾਵਨਾ ਵਾਲੀਆਂ ਜੀਵ ਇਸਤ੍ਰੀਆਂ ਦੇ ਅੰਦਰ ਇਹ ਲਾਲਸਾ ਹੁੰਦੀ ਹੈ ਕਿ—

**ਜਿਨੀ ਸਖੀ ਕੰਤੁ ਪਛਾਣਿਆ, ਹਉ ਤਿਨ ਕੈ ਲਾਗਉ ਪਾਇ॥**
**ਤਿਨਹੀ ਜੈਸੀ ਥੀ ਰਹਾ, ਸਤਸੰਗਤਿ ਮੇਲਿ ਮਿਲਾਇ॥** [ਪੰਨਾ ੩੭

ਗੁਰੂ ਮਿਹਰ ਕਰੇ, ਸਾਡੇ ਅੰਦਰ ਵੀ ਅਜਿਹੀ ਲਾਲਸਾ ਪ੍ਰਵੇਸ਼ ਕਰੇ, ਜਿਸ ਨਾਲ ਅਸੀਂ ਸੋਹਾਗਣਾਂ ਬਣ ਜਾਈਏ ਅਤੇ ਦਿਨ ਰਾਤ ਪ੍ਰਭੂ ਦੀ ਪ੍ਰੇਮਾ-ਭਗਤੀ ਵਿਚ ਮਗਨ ਹੋ ਜਾਈਏ।

**ਸਿਰੀਰਾਗੁ ਮਹਲਾ ੩॥ ਇਕਿ ਪਿਰੁ ਰਾਵਹਿ ਆਪਣਾ, ਹਉ ਕੈ ਦਰਿ ਪੂਛਉ ਜਾਇ॥ ਸਤਿਗੁਰ ਸੇਵੀ ਭਾਉ ਕਰਿ, ਮੈ ਪਿਰੁ ਦੇਹੁ ਮਿਲਾਇ॥ ਸਭੁ ਉਪਾਏ ਆਪੇ ਵੇਖੈ, ਕਿਸੁ ਨੇੜੈ, ਕਿਸ ਦੂਰਿ॥ ਜਿਨਿ ਪਿਰੁ ਸੰਗੇ ਜਾਣਿਆ, ਪਿਰੁ ਰਾਵੇ ਸਦਾ ਹਦੂਰਿ॥੧॥ ਮੁੰਧੇ ! ਤੂੰ ਚਲੁ ਗੁਰ ਕੈ ਭਾਇ ॥ ਅਨਦਿਨੁ ਰਾਵਹਿ ਪਿਰੁ ਆਪਣਾ, ਸਹਜੇ ਸਚਿ ਸਮਾਇ॥੧॥ ਰਹਾਉ॥ ਸਬਦਿ ਰਤੀਆ ਸੋਹਾਗਣੀ, ਸਚੈ ਸਬਦਿ ਸੀਗਾਰਿ॥ ਹਰਿਵਰੁ ਪਾਇਨਿ ਘਰਿ ਆਪਣੈ, ਗੁਰ ਕੈ ਹੇਤਿ ਪਿਆਰਿ॥ ਸੇਜ ਸੁਹਾਵੀ, ਹਰਿ ਰੰਗਿ ਰਵੈ, ਭਗਤਿ ਭਰੇ ਭੰਡਾਰ॥ ਸੋ ਪ੍ਰਭੁ ਪ੍ਰੀਤਮੁ**

**ਮਨਿ ਵਸੈ, ਜਿ ਸਭਸੈ ਦੇਇ ਅਧਾਰੁ॥੨॥ ਪਿਰੁ ਸਾਲਾਹਨਿ ਆਪਣਾ, ਤਿਨ ਕੇ ਹਉ ਸਦ ਬਲਿਹਾਰੈ ਜਾਉ॥ ਮਨੁ ਤਨੁ ਅਰਪੀ, ਸਿਰੁ ਦੇਈ, ਤਿਨ ਕੈ ਲਾਗਾ ਪਾਇ॥ ਜਿਨੀ ਇਕੁ ਪਛਾਣਿਆ ਦੂਜਾ ਭਾਉ ਚੁਕਾਇ॥ ਗੁਰਮੁਖਿ ਨਾਮੁ ਪਛਾਣੀਐ, ਨਾਨਕ, ਸਚਿ ਸਮਾਇ॥੩॥੨੯॥੬੨॥**

## ਉਚਾਰਨ ਸੇਧ

**ਬਿੰਦੀ ਸਹਿਤ**—ਕੈਂ, ਗਾਵਹਿਂ, ਹਉਂ, ਪੂਛਉਂ, ਸੇਵੀਂ, ਰੱਤੀਆਂ, ਸੀਂਗਾਰਿ, ਜਾਉਂ, ਅਰਪੀਂ, ਦੇਈਂ, ਲਾਗਾਂ, ਪਾਂਇਂ।

**ਫੁਟਕਲ**—ਗੁਰਬਾਣੀ ਵਿਚ 'ਕੈ' ਦੀ ਵਰਤੋਂ ਵਖ ਵਖ ਅਰਥਾਂ ਵਿਚ ਉਪਲਬਧ ਹੈ ਜਿਵੇਂ—

**੧. ਹਰਿ ਵਰੁ ਪਾਇਨਿ, ਘਰਿ ਆਪਣੈ, ਗੁਰ ਕੈ ਹੇਤਿ ਪਿਆਰਿ॥** (ਦੇ) [ਪੰਨਾ ੩੮

**੨. ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰੁ ਸੂਰਾ॥** (ਜਾ) [ਪੰਨਾ ੯੩੦

**੩. ਤੁਧ ਨੋ ਛੋਡਿ ਜਾਈਐ, ਪ੍ਰਭ ਕੈਂ ਧਰਿ॥** (ਕਿਸ) [ਪੰਨਾ ੩੭੧

**੪. ਅਜਰਾਈਲ ਫਰੇਸਤਾ, ਕੈਂ ਘਰਿ ਨਾਠੀ ਅਜੁ॥** (ਕਿਸ) [ਪੰਨਾ ੧੩੮੧

**ਪਦ ਅਰਥ**—ਇਕਿ-ਕਈ। ਰਾਵਹਿ-(ਰਸ) ਮਾਣਦੀਆਂ ਹਨ। ਕੈ ਦਰਿ-ਕਿਸ ਦੇ ਦਰਵਾਜ਼ੇ ਤੇ। ਵੇਖੈ-ਵੇਖਦਾ ਹੈ, ਪਾਲਨ-ਪੋਸਨ ਆਦ ਸੰਭਾਲ ਕਰਦਾ ਹੈ।

**ਅਰਥ**—ਕਈ (ਜੀਵ ਰੂਪ ਇਸਤ੍ਰੀਆਂ) ਆਪਣੇ ਪਤੀ (ਪਰਮਾਤਮਾ ਦਾ ਰਸ) ਮਾਣਦੀਆਂ ਹਨ, (ਉਨ੍ਹਾਂ ਨੂੰ ਵੇਖ ਕੇ ਮੇਰਾ ਵੀ ਦਲ ਕਰਦਾ ਹੈ ਪਰ ਸੋਚਦੀ ਹਾਂ ਕਿ) ਕਿਸ ਦੇ ਦਰ ਤੇ ਜਾ ਕੇ (ਉਸ ਪਤੀ-ਪਰਮਾਤਮਾ ਦੀ ਮਿਲਣ ਜੁਗਤੀ) ਪੁੱਛਾਂ ? (ਜਗਿਆਸੂ ਹੋਣ ਕਰਕੇ ਅੰਤਰਆਤਮੇ ਹੀ ਉਤਰ ਮਿਲਦਾ ਹੈ ਕਿ ਆਪਣੇ ਗੁਰੂ ਦਾ ਦਰ ਛੱਡ ਕੇ ਹੋਰ ਕਿਤੇ ਨਹੀਂ ਜਾਣਾ। ਇਸ ਲਈ ਮੈਂ ਆਪਣੇ) ਸਤਿਗੁਰੂ ਨੂੰ ਪ੍ਰੇਮ ਨਾਲ ਸੇਵਾਂਗੀ (ਅਤੇ ਗੁਰੂ ਅੱਗੇ ਹੀ ਜੋਦੜੀ ਕਰਾਂਗੀ ਕਿ ਹੇ ਸਤਿਗੁਰੂ ਜੀਓ !) ਮੈਨੂੰ ਪਤੀ (ਪਰਮੇਸ਼ਰ) ਮਿਲਾ ਦਿਓ। (ਸਤਿਗੁਰੂ ਪਾਸੋਂ ਇਹ ਉਪਦੇਸ਼ ਮਿਲਦਾ ਹੈ ਕਿ) ਸਾਰੇ (ਜੀਵ ਪ੍ਰਭੂ) ਦੇ ਪੈਦਾ ਕੀਤੇ ਹੋਏ ਹਨ (ਅਤੇ ਉਹ ਆਪੇ ਹੀ ਇਨ੍ਹਾਂ ਦੀ) ਸੰਭਾਲ ਕਰਦਾ ਹੈ, ਕਿਸੇ ਨੂੰ (ਉਹ) ਨੇੜੇ ਤੇ ਕਿਸੇ ਨੂੰ ਦੂਰ (ਦਿਸਦਾ ਹੈ)। (ਪਰ) ਜਿਸ (ਜੀਵ-ਇਸਤ੍ਰੀ) ਨੇ ਪਤੀ-ਪਰਮੇਸ਼ਰ ਨੂੰ (ਆਪਣੇ ਅੰਗ-ਸੰਗ ਜਾਣਿਆ ਹੈ ਉਹ) ਪਤੀ ਨੂੰ ਸਦਾ ਹੀ ਹਾਜ਼ਰ-ਨਾਜ਼ਰ (ਅੰਗ-ਸੰਗ ਸਮਝ ਕੇ ਉਸ ਦਾ) ਅਨੰਦ ਮਾਣਦੀ ਹੈ।੧।

ਹੇ ਜੀਵ-ਇਸਤ੍ਰੀਏ ! ਤੂੰ ਗੁਰੂ ਦੇ ਭਾਣੇ (ਹੁਕਮ) ਅਨੁਸਾਰ (ਜੀਵਨ ਪੰਧ ਤੇ) ਤੁਰ। (ਇਸ ਤਰ੍ਹਾਂ ਤੂੰ) ਸੁਭਾਵਿਕ (ਬਿਨਾ ਕਿਸੇ ਤਰੱਦਦ ਤੇ ਉਪਰਾਲੇ ਦੇ) ਸੱਚ (ਰੂਪ ਪਰਮਾਤਮਾ) ਵਿਚ ਲੀਨ ਹੋ ਕੇ ਪਤੀ-ਪ੍ਰਭੂ (ਦਾ ਅਨੂਠਾ, ਰਸ) ਮਾਣਦੀ ਰਹੇਂਗੀ।੧।ਰਹਾਉ।

(ਜਿਹੜੀਆਂ) ਸੁਹਾਗਣ ਇਸਤ੍ਰੀਆਂ ਹਨ (ਉਹ ਗੁਰੂ ਦੇ) ਸ਼ਬਦ (ਭਾਵ ਹੁਕਮ) ਵਿਚ ਹੀ ਲੀਨ ਰਹਿੰਦੀਆਂ ਹਨ (ਅਤੇ) ਸੱਚੇ (ਗੁਰੂ ਦੇ) ਉਪਦੇਸ਼ ਦੁਆਰਾ (ਆਪਣੇ ਜੀਵਨ ਨੂੰ) ਸ਼ਿੰਗਾਰ (ਸਵਾਰ) ਲੈਂਦੀਆਂ ਹਨ। (ਉਹ) ਗੁਰੂ ਦੇ ਪ੍ਰੇਮ ਪਿਆਰ ਵਿਚ (ਟਿਕ ਕੇ) ਪ੍ਰਭੂ ਪਤੀ ਨੂੰ ਆਪਣੇ (ਹਿਰਦੇ ਰੂਪੀ) ਘਰ ਵਿਚ ਹੀ ਪਾ ਲੈਂਦੀਆਂ ਹਨ। (ਉਨ੍ਹਾਂ ਦੀ ਹਿਰਦੇ ਰੂਪੀ) ਸੇਜਾ ਸੁਹਾਵਣੀ (ਹੋ ਜਾਂਦੀ ਹੈ ਕਿਉਂਕਿ ਜਿਸ) ਹਰੀ ਦੇ ਭਗਤੀ ਰੂਪ ਭੰਡਾਰ ਭਰੇ ਹੋਏ ਹਨ (ਉਹ ਹਰੀ ਉਨ੍ਹਾਂ ਨੂੰ) ਪਿਆਰ ਨਾਲ ਮਾਣਦਾ ਹੈ। ਉਹ ਪ੍ਰਭੂ ਪਿਆਰਾ, ਜਿਹੜਾ ਹਰੇਕ (ਜੀਵ) ਨੂੰ ਆਸਰਾ ਦਿੰਦਾ ਹੈ, (ਉਨ੍ਹਾਂ ਦੇ) ਮਨ ਵਿਚ ਆ ਵਸਦਾ ਹੈ।੨।

(ਜਿਹੜੀਆਂ ਜੀਵ-ਇਸਤ੍ਰੀਆਂ) ਆਪਣੇ ਪਤੀ-ਪਰਮੇਸ਼ਰ ਨੂੰ ਸਲਾਹੁੰਦੀਆਂ ਹਨ (ਭਾਵ ਉਸ ਦੀ ਵਡਿਆਈ ਕਰਦੀਆਂ ਹਨ) ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦੀ ਹਾਂ। (ਮੇਰਾ ਜੀਅ ਕਰਦਾ ਹੈ ਕਿ

ਮੈਂ ਉਨ੍ਹਾਂ ਨੂੰ ਆਪਣਾ) ਮਨ, ਤਨ ਤੇ ਸਿਰ (ਭਾਵ ਸਭ ਕੁਝ ਹੀ) ਭੇਟਾ ਕਰ ਦੇਵਾਂ (ਅਤੇ) ਉਨ੍ਹਾਂ ਦੇ ਪੈਰੀਂ ਪੈ ਜਾਵਾਂ। ਜਿਨ੍ਹਾਂ ਨੇ (ਹਿਰਦੇ ਅੰਦਰੋਂ ) ਦਵੈਤ ਭਾਵ ਦੂਰ ਕਰਕੇ ਇਕ (ਮਾਲਕ) ਨੂੰ ਪਛਾਣ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਸੱਚ ਵਿਚ ਲੀਨ ਹੋ ਕੇ ਹੀ ਨਾਮ ਨੂੰ ਸਮਝਿਆ ਜਾ ਸਕਦਾ ਹੈ।੩।੨੯।੬੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਨੂੰ ਮਿਲਣ ਦੀ ਅਕਾਂਖਿਆ ਦਾ ਵਰਨਣ ਕੀਤਾ ਗਿਆ ਹੈ। ਜੇ ਕਿਸੇ ਸਖੀ ਸਹੇਲੀ ਦਾ ਆਪਣੇ ਪ੍ਰੀਤਮ ਨਾਲ ਮੇਲ ਹੋ ਜਾਂਦਾ ਹੈ ਤਾਂ ਉਸ ਨੂੰ ਵੇਖ ਕੇ ਆਪ ਨਿਰਾਸ ਨਹੀਂ ਹੋਣਾ ਚਾਹੀਦਾ ਅਤੇ ਨਾ ਹੀ ਗੁਰੂ ਦਾ ਦਰ ਛੱਡ ਕੇ ਹੋਰ ਕੱਚੇ ਡੰਮੀ ਗੁਰੂਆਂ ਕੋਲ ਜਾ ਕੇ ਆਪਣੇ ਮਨ ਦੀ ਵਿਥਿਆ ਕਰਨੀ ਚਾਹੀਦੀ ਹੈ ਕਿਉਂਕਿ ਸਿੱਖ ਲਈ ਉਪਦੇਸ਼ ਹੈ—

**ਜੀਅ ਕੀ ਬਿਰਥਾ ਹੋਇ, ਸੁ ਗੁਰ ਪਹਿ ਅਰਦਾਸਿ ਕਰਿ॥** [ਪੰਨਾ ੫੧੯

ਅਰਦਾਸਿ ਦਾ ਦ੍ਰਿੜ੍ਹ ਵਿਸ਼ਵਾਸ਼ੀ ਬਣ ਕੇ ਗੁਰੂ ਦੀ ਸੇਵਾ ਤੇ ਗੁਰੂ ਨਾਲ ਤਨੋ ਮਨੋ ਪ੍ਰੇਮ ਪਾਉਣ ਦੀ ਲੋੜ ਹੈ। ਗੁਰੂ ਦੀ ਮਰਜ਼ੀ ਅਨੁਸਾਰ ਜੀਵਨ ਵਿਚ ਚਲਦੇ ਹੋਏ ਉਸ ਦੀ ਸਿਫ਼ਤ-ਸਲਾਹ ਕਰਨਾ ਹੀ ਸਿੱਖ ਦਾ ਆਪਣੇ ਸਾਹਮਣੇ ਨਿਸ਼ਾਨਾ ਹੋਣਾ ਚਾਹੀਦਾ ਹੈ। ਗੁਰਮਤਿ ਦੀ ਏਹੋ ਕਸਵੱਟੀ ਹੈ ਕਿ ਗੁਰੂ ਦੀ ਸਿਖਿਆ ਲੈ ਕੇ ਉਸ ਅਨੁਸਾਰ ਨਾਮ-ਸਿਮਰਨ ਕਰਕੇ ਹੀ ਪ੍ਰਭੂ ਦੀ ਪਛਾਣ ਹੁੰਦੀ ਹੈ ਪਰ ਸਿਮਰਨ ਨਾਲ ਇਸ ਉਪਦੇਸ਼ ਦੀ ਕਮਾਈ ਕਰਨੀ ਵੀ ਜ਼ਰੂਰੀ ਹੈ ਜਿਸ ਬਾਰੇ ਤੀਜੇ ਜਾਮੇ ਵਿਚ ਫੁਰਮਾਨ ਕੀਤਾ ਹੈ:-

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ॥** [ਪੰਨਾ ੯੧੮

**ਸਿਰੀਰਾਗੁ ਮਹਲਾ ੩ ॥ ਹਰਿ ਜੀ ਸਚਾ ਸਚੁ ਤੂ, ਸਭੁ ਕਿਛੁ ਤੇਰੈ ਚੀਰੈ ॥ ਲਖ ਚਉਰਾਸੀਹ ਤਰਸਦੇ ਫਿਰੇ, ਬਿਨੁ ਗੁਰ ਭੇਟੇ ਪੀਰੈ ॥ ਹਰਿ ਜੀਉ ਬਖਸੇ, ਬਖਸਿ ਲਏ, ਸੂਖ ਸਦਾ ਸਰੀਰੈ ॥ ਗੁਰਪਰਸਾਦੀ ਸੇਵ ਕਰੀ, ਸਚੁ ਗਹਿਰ ਗੰਭੀਰੈ ॥੧॥ ਮਨ ਮੇਰੇ ! ਨਾਮਿ ਰਤੇ ਸੁਖੁ ਹੋਇ ॥ ਗੁਰਮਤੀ ਨਾਮੁ ਸਲਾਹੀਐ, ਦੂਜਾ ਅਵਰੁ ਨ ਕੋਇ ॥੧॥ਰਹਾਉ॥ ਧਰਮਰਾਇ ਨੋ ਹੁਕਮੁ ਹੈ, ਬਹਿ ਸਚਾ ਧਰਮੁ ਬੀਚਾਰਿ ॥ ਦੂਜੈ ਭਾਇ ਦੁਸਟੁ ਆਤਮਾ, ਓਹੁ ਤੇਰੀ ਸਰਕਾਰ ॥ ਅਧਿਆਤਮੀ ਹਰਿ ਗੁਣਤਾਸੁ, ਮਨਿ ਜਪਹਿ ਏਕੁ ਮੁਰਾਰਿ ॥ ਤਿਨ ਕੀ ਸੇਵਾ ਧਰਮਰਾਇ ਕਰੈ, ਧੰਨੁ ਸਵਾਰਣਹਾਰੁ ॥੨॥ ਮਨ ਕੇ ਬਿਕਾਰ ਮਨਹਿ ਤਜੈ, ਮਨਿ ਚੂਕੈ ਮੋਹੁ ਅਭਿਮਾਨੁ ॥ ਆਤਮਰਾਮੁ ਪਛਾਣਿਆ, ਸਹਜੇ ਨਾਮਿ ਸਮਾਨੁ ॥ ਬਿਨੁ ਸਤਿਗੁਰ ਮੁਕਤਿ ਨ ਪਾਈਐ, ਮਨਮੁਖਿ ਫਿਰੈ ਦਿਵਾਨੁ॥ ਸਬਦੁ ਨ ਚੀਨੈ, ਕਥਨੀ ਬਦਨੀ ਕਰੇ, ਬਿਖਿਆ ਮਾਹਿ ਸਮਾਨੁ ॥੩॥ ਸਭੁ ਕਿਛੁ ਆਪੇ ਆਪਿ ਹੈ, ਦੂਜਾ ਅਵਰੁ ਨ ਕੋਇ॥ ਜਿਉ ਬੋਲਾਏ ਤਿਉ ਬੋਲੀਐ, ਜਾ ਆਪਿ ਬੁਲਾਏ ਸੋਇ॥ ਗੁਰਮੁਖਿ ਬਾਣੀ ਬ੍ਰਹਮੁ ਹੈ, ਸਬਦਿ ਮਿਲਾਵਾ ਹੋਇ॥ ਨਾਨਕ, ਨਾਮੁ ਸਮਾਲਿ ਤੂ, ਜਿਤੁ ਸੇਵਿਐ ਸੁਖੁ ਹੋਇ॥੪॥੩੦॥੬੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਤੂੰ, ਜਪਹਿੰ, ਮਨਹਿੰ, ਜਿਉਂ, ਤਿਉਂ, ਜਾਂ। **ਬਿੰਦੀ ਰਹਿਤ :** ਫਿਰੇ, ਕਰੀ।

**ਫੁਟਕਲ :** ਕਈ ਵੀਰ 'ਅਧਿਆਤਮੀ ਹਰਿ ਗੁਣ ਤਾਸੁ, ਮਨਿ ਜਪਹਿ ਏਕੁ ਮੁਰਾਰਿ' ਪਦ ਛੇਦ ਕਰਕੇ ਪਾਠ ਕਰਦੇ ਹਨ ਅਤੇ 'ਤਾਸੁ' ਦਾ ਅਰਥ ਉਸ ਦਾ' ਕਰਦੇ ਹਨ ਜੋ ਕਿ ਠੀਕ ਨਹੀਂ। ਸ਼ੁੱਧ ਬਿਸਰਾਮ ਉਪਰ ਦਿਤੇ ਗਏ ਹਨ।

**ਪਦ ਅਰਥ :** ਚੀਰੈ-ਪੱਲੇ ਵਿਚ ਹਦਬੰਦੀ ਵਿਚ, ਵੱਸ ਵਿਚ। ਸਰੀਰੈ-ਸਰੀਰ ਨੂੰ। ਦੁਸਟ-ਮੰਦ ਕਰਮੀ। ਅਧਿਆਤਮੀ-ਆਤਮ ਅਭਿਆਸੀ। ਗੁਣਤਾਸੁ-ਗੁਣਾਂ ਦਾ ਖ਼ਜ਼ਾਨਾ। ਮਨਹਿ-ਮਨ ਤੋਂ। ਆਤਮਰਾਮੁ-ਵਿਆਪਕ ਪ੍ਰਭੂ। ਸਮਾਨੁ-ਲੀਨ। ਦਿਵਾਨੁ-ਦੀਵਾਨਾ, ਪਾਗ਼ਲ। ਨ ਚੀਨੈ-ਨਹੀਂ ਪਛਾਣਦਾ। ਕਥਨੀ ਬਦਨੀ-ਨਿਰੀਆਂ ਗੱਲਾਂ ਬਾਤਾਂ, ਹੋਛਾ ਗਿਆਨ। ਬ੍ਰਹਮ-ਰਮਿਆ ਹੋਇਆ ਪ੍ਰਭੂ।

**ਅਰਥ :** ਹੇ ਹਰੀ ਜੀਓ ! ਕੇਵਲ ਤੁਸੀਂ ਹੀ ਸਦਾ ਥਿਰ ਰਹਿਣ ਵਾਲੇ ਹੋ (ਅਤੇ) ਸਭ ਕੁਝ ਤੁਹਾਡੇ ਵੱਸ ਵਿਚ ਹੈ। ਗੁਰੂ-ਪੀਰ ਦੇ ਮੇਲ ਤੋਂ ਬਿਨਾਂ ਚੌਰਾਸੀ ਲੱਖ (ਜੂਨੀਆਂ ਦੇ ਜੀਵ) ਤਰਸਦੇ ਫਿਰਦੇ ਰਹੇ (ਪਰ ਉਨ੍ਹਾਂ ਦੀ ਪ੍ਰਭੂ ਨੂੰ ਮਿਲਣ ਦੀ ਲਾਲਸਾ ਪੂਰੀ ਨਹੀਂ ਹੋ ਸਕੀ)। (ਪ੍ਰੰਤੂ ਜਿਹੜੇ ਜੀਵ ਆਪ) ਪ੍ਰਭੂ ਜੀ ਨੇ (ਆਪਣੀ) ਬਖ਼ਸ਼ਿਸ਼ ਕਰਕੇ ਬਖ਼ਸ਼ ਲਏ (ਉਨ੍ਹਾਂ ਦੇ) ਸਰੀਰਾਂ ਨੂੰ ਸਦੀਵੀ ਸੁਖ (ਪ੍ਰਾਪਤ ਹੋ ਗਿਆ)। (ਅਤੇ ਉਨ੍ਹਾਂ ਨੇ ਹੀ) ਗੁਰੂ ਦੀ ਕਿਰਪਾ ਨਾਲ ਅਥਾਹ ਪ੍ਰਭੂ ਦੀ ਸੇਵਾ ਕੀਤੀ।੧।

(ਜੀਵਾਂ ਨੂੰ ਸਮਝਾਉਣ ਹਿਤ ਮਨ ਨੂੰ ਸੰਬੋਧਨ ਕਰਦੇ ਹਨ ਕਿ) ਹੇ ਮੇਰੇ ਮਨ ! ਨਾਮ ਵਿੱਚ ਰੰਗੀਜ ਕੇ (ਸੱਚਾ, ਸਦੀਵੀ) ਸੁਖ ਮਿਲਦਾ ਹੈ। ਗੁਰੂ ਦੀ ਮਤਿ ਦੁਆਰਾ (ਅਕਾਲ ਪੁਰਖ ਦਾ) ਨਾਮ ਸਲਾਹੁਣਾ ਚਾਹੀਦਾ ਹੈ (ਕਿਉਂਕਿ ਨਾਮ ਦਾਤਾ ਗੁਰੂ ਹੈ, ਉਸ ਤੋਂ ਬਿਨਾਂ) ਦੂਜਾ ਹੋਰ ਕੋਈ (ਦਾਤਾ) ਨਹੀਂ ਹੈ।੧।ਰਹਾਉ।

ਧਰਮਰਾਜ ਨੂੰ (ਪ੍ਰਭੂ ਦਾ) ਹੁਕਮ ਹੈ (ਕਿ ਹੇ ਧਰਮ ਰਾਜ ! ਤੂੰ ਧਰਮ ਨਿਆਉਂ ਦੀ ਗੱਦੀ ਉਤੇ) ਬੈਠ ਕੇ ਵੀਚਾਰ ਕੇ ਸੱਚਾ ਨਿਆਉਂ ਕਰ। (ਇਸ ਸੰਸਾਰ ਵਿਚ ਪ੍ਰਭੂ ਪਿਆਰ ਨੂੰ) ਛੱਡ ਕੇ ਜੋ ਦੂਜੇ ਭਾਵ ਵਿਚ (ਰਚੀਆਂ ਹੋਈਆਂ) ਦੁਸ਼ਟ ਆਤਮਾਵਾਂ (ਮੰਦ-ਕਰਮੀ ਜਿੰਦਾਂ ਹਨ), ਉਹ ਤੇਰੀ ਸਰਕਾਰ ਹੈ (ਭਾਵ ਉਨ੍ਹਾਂ ਉਤੇ ਤੇਰਾ ਹੁਕਮ ਚਲਣਾ ਹੈ)। (ਪਰ ਹੇ ਸੰਤ ਜਨੋ ! ਜਿਹੜੇ) ਆਤਮ-ਅਭਿਆਸੀ (ਪੁਰਖ ਹਨ, ਉਹਨਾਂ ਦੇ ਮਨ ਵਿੱਚ) ਗੁਣਾਂ ਦਾ ਖ਼ਜ਼ਾਨਾ ਹਰੀ (ਵਸਦਾ ਹੈ ਅਤੇ ਉਹ) ਇਕ ਮੁਰਾਰੀ ਪਰਮਾਤਮਾ ਨੂੰ (ਆਪਣੇ) ਮਨ ਵਿਚ ਜਪਦੇ ਰਹਿੰਦੇ ਹਨ। ਧਰਮਰਾਜਾ ਵੀ ਉਨ੍ਹਾਂ ਦੀ ਸੇਵਾ ਕਰਦਾ ਹੈ, (ਇਸ ਤਰ੍ਹਾ ਉਸਦੇ ਮੂੰਹੋਂ ਵੀ ਨਿਕਲਦਾ ਹੈ ਕਿ ਆਤਮ-ਅਭਿਆਸੀਆਂ ਨੂੰ) ਸਵਾਰਨ ਵਾਲਾ (ਪ੍ਰਭੂ) ਧੰਨ ਹੈ (ਧੰਨ ਹੈ !!)।੨।

(ਜਿਹੜਾ ਮਨੁੱਖ ਆਪਣੇ) ਮਨ ਦੇ ਵਿਕਾਰਾਂ ਨੂੰ ਮਨ ਤੋਂ ਤਿਆਗ ਦਿੰਦਾ ਹੈ, (ਉਸ ਦੇ) ਮਨ ਵਿਚੋਂ (ਮਾਇਆ ਦਾ) ਮੋਹ ਅਤੇ ਹੰਕਾਰ ਦੂਰ ਹੋ ਜਾਂਦਾ ਹੈ। (ਉਸ ਨੇ ਮਾਨੋ), ਵਿਆਪਕ ਪ੍ਰਭੂ ਨੂੰ ਪਛਾਣ ਲਿਆ ਹੁੰਦਾ ਹੈ (ਅਤੇ ਉਹ) ਸੁਭਾਵਕ ਹੀ ਨਾਮ ਵਿਚ ਲੀਨ ਹੋ ਜਾਂਦਾ ਹੈ। ਆਪਹੁਦਰਾ ਮਨੁੱਖ ਪਾਗਲਾਂ (ਵਾਂਗ ਫਿਰਦਾ ਰਹਿੰਦਾ ਹੈ ਉਸ ਦੀ) ਸੱਚੇ ਗੁਰੂ ਤੋਂ ਬਿਨਾਂ (ਜੀਵਨ) ਮੁਕਤੀ ਨਹੀਂ ਹੁੰਦੀ। (ਉਹ ਗੁਰੂ ਦੇ) ਉਪਦੇਸ਼ ਨੂੰ ਨਹੀਂ ਪਛਾਣਦਾ (ਭਾਵ ਨਾ ਸਮਝਦਾ ਤੇ ਨਾ ਵਿਸ਼ਵਾਸ਼ ਕਰਦਾ ਹੈ ਸਗੋਂ ਫੋਕੀਆਂ) ਗੱਲਾਂ-ਬਾਤਾਂ ਕਰਦਾ ਰਹਿੰਦਾ ਹੈ (ਇਸ ਤਰ੍ਹਾਂ ਉਹ) ਬਿਖਿਆ (ਮਾਇਕ ਪਦਾਰਥਾਂ) ਵਿਚ ਹੀ ਲਿਪਟਿਆ ਰਹਿੰਦਾ ਹੈ।੩।

(ਤੁਰੀ ਅਵਸਥਾ ਵਾਲੇ ਦੀ ਇਹ ਮਤਿ ਹੈ ਕਿ ਪ੍ਰਭੂ) ਸਭ ਕੁਝ ਆਪ ਹੀ ਆਪ ਹੈ (ਉਸ ਤੋਂ ਬਿਨਾਂ ਕਰਨ ਕਰਾਵਨ ਵਾਲਾ) ਹੋਰ ਕੋਈ ਨਹੀਂ। ਜਿਵੇਂ (ਉਹ ਮੂੰਹ ਵਿਚੋਂ) ਬੋਲ ਕਢਾਉਂਦਾ ਹੈ ਤਿਵੇਂ ਬੋਲੀਦਾ ਹੈ (ਉਹ ਵੀ ਓਦੋਂ ਜਦੋਂ) ਉਹ ਆਪ ਹੀ ਬੁਲਵਾਉਂਦਾ ਹੈ। ਗੁਰਮੁਖ (ਗੁਰੂ ਦੀ) ਬਾਣੀ ਬ੍ਰਹਮ ਰੂਪ ਹੈ (ਗੁਰੂ ਦੇ) ਉਪਦੇਸ਼ ਦੁਆਰਾ (ਹੀ ਅਕਾਲ ਪੁਰਖ ਨਾਲ) ਮੇਲ ਹੁੰਦਾ ਹੈ। ਨਾਨਕ (ਗੁਰੂ ਜੀ

ਉਪਦੇਸ਼ ਕਰਦੇ ਹਨ ਕਿ ਹੇ ਜੀਵ !) ਤੂੰ (ਕੇਵਲ ਗੁਰ-ਪਰਮੇਸ਼ੁਰ ਜੀ ਦੇ) ਨਾਮ ਨੂੰ (ਮਨ ਕਰਕੇ) ਯਾਦ ਕਰ ਜਿਸ (ਨਾਮ ਦੇ) ਸੇਵਣ (ਸਿਮਰਨ) ਨਾਲ (ਸੱਚਾ ਆਤਮਿਕ) ਸੁਖ (ਪ੍ਰਾਪਤ ਹੁੰਦਾ ਹੈ)।੪।੩੦।੬੩।

## ਸਾਰੰਸ਼ ਅਤੇ ਸਿਧਾਂਤ

ਗੁਰੂ ਜੀ ਦਾ ਪਵਿੱਤ੍ਰ ਉਪਦੇਸ਼ ਹੈ—

**ਜਿਨਾ ਗੁਰੁ ਨਹੀ ਭੇਟਿਆ, ਭੈ ਕੀ ਨਾਹੀ ਬਿੰਦ॥**
**ਆਵਣੁ ਜਾਵਣੁ ਦੁਖੁ ਘਣਾ, ਕਦੇ ਨ ਚੂਕੈ ਚਿੰਦ॥** [ਪੰਨਾ ੧੦੯੮

ਪੂਰੇ ਗੁਰੂ ਦੇ ਪਰਸੇ ਬਿਨਾਂ ਕਰਮ ਕਮਾਉਣ ਵਾਲੇ ਜੀਵ ਅਨੇਕਾਂ ਜੂਨੀਆਂ ਵਿਚ ਫਿਰਦੇ ਹੀ ਰਹੇ, ਉਹ ਅਬਿਨਾਸ਼ੀ ਸੁਖ ਨੂੰ ਪ੍ਰਾਪਤ ਨਹੀਂ ਹੋ ਸਕੇ ਅਤੇ ਨਾ ਹੀ ਹੋ ਸਕਦੇ ਹਨ। ਫੋਕੀਆਂ ਕਥਾ ਕਹਾਣੀਆਂ ਕਰਨਾ ਵੀ ਇਕ ਪ੍ਰਕਾਰ ਕਰਮ-ਕਾਂਡ ਹੈ, ਅਜਿਹੀ ਕਥਨੀ ਕਰਨ ਵਾਲਿਆਂ ਦੇ ਮਨਾਂ ਵਿਚੋਂ ਮਾਇਆ ਦਾ ਮੋਹ ਤੇ ਮਾਣ ਨਹੀਂ ਜਾ ਸਕਦਾ। ਗੁਰੂ ਦੀ ਕ੍ਰਿਪਾ ਨਾਲ ਸਾਂਈਂ ਦੀ ਸੇਵਾ ਸਿਮਰਨ ਕਰਨ ਵਾਲਾ ਮਨੁੱਖ ਹੀ ਆਤਮ-ਦਰਸੀ ਬਣ ਸਕਦਾ ਹੈ। ਅਜਿਹੇ ਆਤਮ-ਦਰਸੀ ਨੂੰ ਧਰਮ ਰਾਇ ਵੀ 'ਜੀ ਆਇਆਂ' ਆਖਦਾ ਹੈ ਭਾਵ ਮਿੱਤਰਾਂ ਵਾਂਗ ਸਤਿਕਾਰ ਕਰਦਾ ਹੈ। ਮਾਰੂ ਕੀ ਵਾਰ ਵਿਚ ਵੀ ਅਜਿਹੇ ਵੀਚਾਰ ਉਪਲਬਧ ਹਨ—

**ਜਿਨੀ ਅੰਦਰੁ ਭਾਲਿਆ, ਗੁਰਸਬਦਿ ਸੁਹਾਵੈ॥**
**ਜੋ ਇਛਨਿ ਸੋ ਪਾਇਦੇ, ਹਰਿਨਾਮੁ ਧਿਆਵੈ॥**
**ਜਿਸਨੋ ਕ੍ਰਿਪਾ ਕਰੇ, ਤਿਸੁ ਗੁਰ ਮਿਲੈ, ਸੋ ਹਰਿ ਗੁਣ ਗਾਵੈ॥**
**ਧਰਮਰਾਇ ਤਿਨ ਕਾ ਮਿਤੁ ਹੈ, ਜਮ ਮਗਿ ਨ ਪਾਵੈ॥**
**ਹਰਿ ਨਾਮੁ ਧਿਆਵਹਿ ਦਿਨਸੁ ਰਾਤਿ, ਹਰਿ ਨਾਮਿ ਸਮਾਵੈ॥** [ਪੰਨਾ ੧੦੯੧

ਦੁਸ਼ਟ ਆਤਮਾਵਾਂ ਧਰਮ ਰਾਜ ਦੇ ਦਰਬਾਰ ਵਿਚ ਪੇਸ਼ ਹੁੰਦੀਆਂ ਹਨ ਕਿਉਂਕਿ ਪਰਮੇਸ਼ਰ ਵੱਲੋਂ ਇਕ ਪੱਕਾ ਹੁਕਮ ਜਾਰੀ ਹੋਇਆ ਹੈ—

**ਧਰਮ ਰਾਇ ਨੋ ਹੁਕਮੁ ਹੈ, ਬਹਿ ਸਚਾ ਧਰਮੁ ਬੀਚਾਰਿ॥**
**ਦੂਜੈ ਭਾਇ ਦੁਸਟੁ ਆਤਮਾ, ਓਹੁ ਤੇਰੀ ਸਰਕਾਰ॥**

ਉਪਰੋਕਤ ਹੁਕਮ ਦੇ ਅਧੀਨ ਹੀ ਮਹਾਂ ਪੁਰਖ ਸ੍ਰੀ ਗੁਰੂਅਮਰ ਦਾਸ ਜੀ ਦੀ ਨਿੰਦਾ ਕਰਨ ਵਾਲੇ ਤਪੇ ਦਾ ਇਹ ਹਾਲ ਹੋਇਆ ਸੀ ਜਿਸ ਨੂੰ ਸ੍ਰੀ ਗੁਰੂ ਜੀ ਨੇ ਗਉੜੀ ਕੀ ਵਾਰ ਵਿਚ ਅੰਕਿਤ ਕੀਤਾ ਹੈ—

**ਧਰਮ ਰਾਇ ਜਮ ਕੰਕਰਾ ਨੋ ਆਖਿ ਛਡਿਆ,**
**ਏਸੁ ਤਪੇ ਨੋ ਤਿਥੈ ਖੜਿ ਪਾਇਹੁ, ਜਿਥੈ ਮਹਾ ਮਹਾਂ ਹਤਿਆਰਿਆ॥**
**ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ, ਏਹੁ ਸਤਿਗੁਰਿ ਹੈ ਫਿਟਕਾਰਿਆ॥**
[ਪੰਨਾ ੩੧੬

ਸ਼ਬਦ ਦਾ ਸਿਧਾਂਤ ਇਹ ਹੈ ਕਿ ਪ੍ਰਭੂ ਦੀ ਦਰਸ਼ਨ ਸਿੱਕ ਦੀ ਪੂਰਤੀ ਲਈ ਮਨ ਵਿਚੋਂ ਪਹਿਲਾਂ ਵਿਕਾਰਾਂ ਦਾ ਤਿਆਗਣਾ ਜ਼ਰੂਰੀ ਹੈ। ਸ਼ਬਦ ਦੀ ਸੋਝੀ ਗੁਰੂ ਤੋਂ ਬਿਨਾ ਨਹੀਂ ਹੋ ਸਕਦੀ। ਸ਼ਬਦ-ਗਿਆਨ ਪ੍ਰਾਪਤ ਹੋਣ ਤੇ ਹੀ ਮਾਇਆ ਦੀ ਨੀਂਦ ਵਿਚੋਂ ਨੇਤਰ ਖੁਲ੍ਹਦੇ ਹਨ, ਫਿਰ ਹਰ ਪਾਸੇ ਬ੍ਰਹਮ ਦਾ ਸਰੂਪ ਹੀ ਦ੍ਰਿਸ਼ਟੀ ਆਉਂਦਾ ਹੈ। ਅੰਤ ਵਿਚ ਇਹ ਸਿਖਿਆ ਦਿੱਤੀ ਹੈ ਕਿ 'ਨਾਨਕ, ਨਾਮੁ ਸਮਾਲਿ ਤੂ, ਜਿਤੁ ਸੇਵਿਐ ਸੁਖੁ ਹੋਇ'।

ਸੋ, ਜਦੋਂ ਵੀ ਸਾਂਈਂ ਦੀ ਬਖਸ਼ਿਸ਼ ਹੋਣੀ ਹੈ ਨਾਮ-ਜਪ ਅਤੇ ਗੁਰ-ਸੇਵਾ ਕਰਕੇ ਹੀ ਹੋਣੀ ਹੈ ਬਾਕੀ ਕਿਸੇ ਫੋਕਟ ਕਰਮ ਨਾਲ ਨਹੀਂ ਹੋਣੀ।

ਸਿਰੀਰਾਗੁ ਮਹਲਾ ੩॥ ਜਗਿ ਹਉਮੈ ਮੈਲੁ ਦੁਖੁ ਪਾਇਆ, ਮਲੁ ਲਾਗੀ ਦੂਜੈ ਭਾਇ॥ ਮਲੁ ਹਉਮੈ ਧੋਤੀ ਕਿਵੈ ਨ ਉਤਰੈ, ਜੇ ਸਉ ਤੀਰਥ ਨਾਇ॥ ਬਹੁਬਿਧਿ ਕਰਮ ਕਮਾਵਦੇ, ਦੂਣੀ ਮਲੁ ਲਾਗੀ ਆਇ॥ ਪੜਿਐ ਮੈਲੁ ਨ ਉਤਰੈ, ਪੂਛਹੁ ਗਿਆਨੀਆ ਜਾਇ॥੧॥ ਮਨ ਮੇਰੇ! ਗੁਰਸਰਣਿ ਆਵੈ, ਤਾ ਨਿਰਮਲੁ ਹੋਇ॥ ਮਨਮੁਖ ਹਰਿ ਹਰਿ ਕਰਿ ਥਕੇ, ਮੈਲੁ ਨ ਸਕੀ ਧੋਇ॥੧॥ ਰਹਾਉ॥ ਮਨਿ ਮੈਲੈ, ਭਗਤਿ ਨ ਹੋਵਈ, ਨਾਮੁ ਨ ਪਾਇਆ ਜਾਇ॥ ਮਨਮੁਖ ਮੈਲੇ, ਮੈਲੇ ਮੁਏ, ਜਾਸਨਿ ਪਤਿ ਗਵਾਇ॥ ਗੁਰ ਪਰਸਾਦੀ ਮਨਿ ਵਸੈ, ਮਲੁ ਹਉਮੈ ਜਾਇ ਸਮਾਇ॥ ਜਿਉ ਅੰਧੇਰੈ ਦੀਪਕੁ ਬਾਲੀਐ, ਤਿਉ ਗੁਰ ਗਿਆਨਿ, ਅਗਿਆਨੁ ਤਜਾਇ॥੨॥ ਹਮ ਕੀਆ, ਹਮ ਕਰਹਗੇ, ਹਮ ਮੂਰਖ ਗਾਵਾਰ॥ ਕਰਣੈਵਾਲਾ ਵਿਸਰਿਆ, ਦੂਜੈ ਭਾਇ ਪਿਆਰੁ॥ ਮਾਇਆ ਜੇਵਡੁ ਦੁਖੁ ਨਹੀ, ਸਭਿ ਭਵਿ ਥਕੇ ਸੰਸਾਰੁ॥ ਗੁਰਮਤੀ ਸੁਖੁ ਪਾਈਐ, ਸਚੁ ਨਾਮੁ ਉਰਧਾਰਿ॥੩॥ ਜਿਸ ਨੋ ਮੇਲੇ ਸੋ ਮਿਲੈ, ਹਉ ਤਿਸੁ ਬਲਿਹਾਰੈ ਜਾਉ॥ ਏ ਮਨ! ਭਗਤੀ ਰਤਿਆ, ਸਚੁ ਬਾਣੀ ਨਿਜਥਾਉ॥ ਮਨਿ ਰਤੇ ਜਿਹਵਾ ਰਤੀ, ਹਰਿਗੁਣ ਸਚੇ ਗਾਉ॥ ਨਾਨਕ, ਨਾਮੁ ਨ ਵੀਸਰੈ, ਸਚੇ ਮਾਹਿ ਸਮਾਉ ॥੪॥੩੧॥੬੪॥

## ਉਚਾਰਨ ਸੇਧ

**ਬਿੰਦੀ ਸਹਿਤ**—ਕਿਵੈਂ, ਕਮਾਂਵਦੇ, ਗਿਆਨੀਆਂ, ਤਾਂ, ਕਰਹੰਗੇ, ਜਾਉਂ, ਥਾਉਂ।

**ਬਿੰਦੀ ਰਹਿਤ**—ਰਤਿਆ, ਗਾਉ, ਸਮਾਉ।

**ਪਦ ਅਰਥ**—ਜਗਿ-ਜਗਤ ਵਿਚ। ਨਾਇ-ਨ੍ਹਾਵੇ, ਇਸ਼ਨਾਨ ਕਰਦਾ ਰਹੇ। ਮਨਿ ਮੈਲੈ-ਅਪਵਿਤ੍ਰ ਮਨ ਨਾਲ। ਤਜਾਇ-ਦੂਰ ਕਰਦਾ ਹੈ। ਭਵਿ ਥਕੇ-ਫਿਰ ਫਿਰ ਕੇ ਥਕ ਗਏ। ਜਾਉ-ਜਾਂਦਾ ਹਾਂ। ਨਿਜ ਥਾਉ-ਆਪਣਾ ਥਾਂ ਭਾਵ ਨਿਜ ਸਰੂਪ। ਗਾਉ-ਗਾਂਦੀ ਹੈ। ਸਮਾਉ-ਸਮਾਉਣਾ, ਇਕ-ਮਿਕ ਹੋਣਾ।

**ਅਰਥ**-ਜਗਤ ਵਿਚ ਹਉਮੈ ਰੂਪੀ ਮੈਲ (ਭਰੀ ਪਈ ਹੈ, ਜਿਸ ਕਰਕੇ ਸਾਰਾ ਸੰਸਾਰ) ਦੁਖ ਪਾ ਰਿਹਾ ਹੈ, (ਇਹ) ਮੈਲ (ਮਨੁੱਖੀ ਮਨਾਂ ਵਿਚ ਇਕ ਅਕਾਲ ਪੁਰਖ ਤੋਂ ਬਿਨਾਂ ਹੋਰ) ਦੂਜੀ ਭਾਵਨਾ (ਹੋਣ ਕਰਕੇ) ਲੱਗੀ ਹੈ। (ਇਹ) ਹਉਮੈ ਦੀ ਮੈਲ (ਪਿੰਡਾ ਧੋਣ ਨਾਲ) ਕਦੇ ਨਹੀਂ ਲਹਿੰਦੀ ਜੇ (ਕੋਈ) ਸੈਂਕੜੇ ਤੀਰਥਾਂ ਤੇ (ਵੀ) ਨਹਾਉਂਦਾ ਫਿਰੇ। (ਸੰਸਾਰ ਦੇ ਲੋਕ) ਅਨੇਕ ਪ੍ਰਕਾਰ ਦੇ ਕਰਮ-ਕਾਂਡ ਕਰਦੇ ਹਨ (ਪਰ ਉਨ੍ਹਾਂ ਨਾਲ ਸਗੋਂ ਪਹਿਲਾਂ ਤੋਂ ਵੀ) ਦੁਗਣੀ ਮੈਲ ਆ ਲਗਦੀ ਹੈ (ਕਿਉਂਕਿ ਮਨ ਵਿਚ ਹੰਕਾਰ ਆ ਜਾਂਦਾ ਹੈ)। (ਫਿਰ, ਇਹ ਹਉਮੈ ਦੀ ਮੈਲ ਵੇਦ-ਸ਼ਾਸਤਰਾਂ ਜਾਂ ਹੋਰ ਗ੍ਰੰਥਾਂ ਦੇ) ਪੜ੍ਹਨ (ਪਾਠ ਕਰਨ) ਨਾਲ ਵੀ ਨਹੀਂ ਲਹਿ ਸਕਦੀ, ਆਤਮ-ਗਿਆਨੀਆਂ ਕੋਲੋਂ ਜਾ ਕੇ ਪੁਛ ਲਵੋ (ਉਹ ਵੀ ਇਹੋ ਤੱਤ-ਵਿਚਾਰ ਹੀ ਦੱਸਣਗ)।੧।

ਮੇਰੇ ਮਨ ! (ਜੇ ਹਉਮੈ ਵਾਲਾ ਮਨੁੱਖ) ਗੁਰੂ ਦੀ ਸ਼ਰਣ ਵਿਚ ਆ ਜਾਵੇ ਤਾਂ (ਉਹ) ਪਵਿੱਤ੍ਰ ਹੋ ਜਾਂਦਾ ਹੈ। (ਪਰ) ਆਪਹੁਦਰੇ ਲੋਕ (ਮੂੰਹ-ਜ਼ਬਾਨੀ ਰਾਮ ਰਾਮ ਦੀ ਰੱਟ) ਕਰਕੇ ਥੱਕ ਗਏ (ਉਨ੍ਹਾਂ ਪਾਸੋਂ ਇਹ) ਮੈਲ ਧੋਈ ਨਹੀਂ ਜਾ ਸਕੀ।੧।ਰਹਾਉ।

ਅਪਵਿਤ੍ਰ ਮਨ ਨਾਲ (ਪ੍ਰਭੂ) ਭਗਤੀ ਨਹੀਂ ਹੋ ਸਕਦੀ (ਅਤੇ) ਨਾਮ (ਵੀ) ਪ੍ਰਾਪਤ ਨਹੀਂ ਕੀਤਾ ਜਾ ਸਕਦਾ। (ਜੋ) ਆਪਹੁਦਰੇ ਲੋਕ (ਮਨ ਕਰਕੇ) ਮੈਲੇ ਸਨ (ਉਹ) ਮੈਲੇ (ਹੀ) ਮਰ ਗਏ। (ਅਜਿਹੇ ਲੋਕ ਰੱਬੀ-ਦਰਬਾਰ ਵਿਚ ਵੀ) ਇੱਜ਼ਤ ਗੁਆ ਕੇ ਜਾਂਦੇ ਹਨ। ਗੁਰੂ ਦੀ ਕਿਰਪਾ ਨਾਲ (ਪ੍ਰਭੂ) ਮਨ ਵਿਚ ਵਸ ਜਾਵੇ (ਤਾਂ) ਹਉਮੈ ਦੀ ਮੈਲ (ਅੰਦਰੋਂ ਚਲੀ) ਜਾਂਦੀ ਹੈ (ਤੇ ਜੀਵ ਨਾਮ ਵਿਚ) ਲੀਨ ਹੋ ਜਾਂਦਾ ਹੈ। ਜਿਵੇਂ ਹਨੇਰੇ ਵਿਚ ਦੀਵਾ ਬਾਲੀਏ (ਤਾਂ ਹਨੇਰਾ ਦੂਰ ਹੋ ਜਾਂਦਾ ਹੈ) ਤਿਵੇਂ ਗੁਰੂ ਦਾ ਗਿਆਨ, (ਅਗਿਆਨਤਾ ਰੂਪੀ ਹਨੇਰੇ ਨੂੰ) ਦੂਰ ਕਰ ਦਿੰਦਾ ਹੈ।੨।

(ਅਗਿਆਨਤਾ ਕਾਰਨ ਹਉਮੈ ਵਿਚ ਫਸੇ ਹੋਏ ਸੰਸਾਰੀ ਲੋਕ ਹੀ ਅਜਿਹੀਆਂ ਗੱਲਾਂ ਆਖਦੇ ਹਨ ਕਿ) 'ਅਸਾਂ ਇਹ ਕੀਤਾ ਹੈ', ਅਸੀਂ (ਉਹ) ਕਰਾਂਗੇ (ਪਰ ਅਸਲੀਅਤ ਇਹ ਹੈ ਕਿ ਏਦਾਂ) ਮੈਂ ਆਖਣ ਵਾਲੇ ਮੂਰਖ ਹੁੰਦੇ ਹਨ। (ਉਨ੍ਹਾਂ ਨੂੰ) ਕਰਨ ਵਾਲਾ (ਕਰਤਾਰ) ਭੁੱਲ ਗਿਆ ਹੈ (ਅਤੇ) ਦੂਜੇ ਭਾਵ (ਮਾਇਆ) ਵਿਚ (ਉਨ੍ਹਾਂ ਦਾ) ਪਿਆਰ (ਪਿਆ ਹੋਇਆ ਹੈ)। ਮਾਇਆ ਜਿਤਨਾ ਵੱਡਾ (ਹੋਰ ਕੋਈ) ਦੁਖ ਨਹੀਂ, ਸਾਰੇ (ਜੀਵ ਇਸ ਮਾਇਆ ਖ਼ਾਤਰ) ਫਿਰ ਫਿਰ ਕੇ ਥਕ ਗਏ (ਅਤੇ ਸਾਰਾ) ਸੰਸਾਰ (ਹੀ ਇਸ ਵਿਚ ਫਸਿਆ ਪਿਆ ਹੈ)। ਗੁਰੂ ਦੀ ਮਤਿ ਧਾਰਨ ਕੀਤਿਆਂ ਸੱਚੇ ਨਾਮ ਨੂੰ ਹਿਰਦੇ ਵਿਚ ਟਿਕਾ ਕੇ (ਰੱਖਣ ਨਾਲ ਹੀ) ਸੱਚਾ ਸੁਖ ਪਾਇਆ ਜਾ ਸਕਦਾ ਹੈ।੩।

ਜਿਸ (ਮਨੁੱਖ) ਨੂੰ (ਪ੍ਰਭੂ ਆਪਣੇ ਨਾਲ) ਮੇਲਣਾ ਚਾਹੇ ਉਹ (ਮਨੁੱਖ ਹੀ ਉਸ ਨੂੰ) ਮਿਲ ਸਕਦਾ ਹੈ, ਮੈਂ ਉਸ (ਵਡਭਾਗੇ ਮਨੁੱਖ ਤੋਂ) ਸਦਕੇ ਜਾਦਾ ਹਾਂ। ਏ (ਹੇ) ਮਨ ! (ਜੋ ਪ੍ਰਭੂ ਦੀ) ਭਗਤੀ ਵਿਚ ਰਤੇ ਰਹਿੰਦੇ ਹਨ ਉਨ੍ਹਾਂ ਨੂੰ ਸੱਚੀ ਬਾਣੀ ਦੁਆਰਾ ਨਿਜ ਸਰੂਪ (ਦੀ ਲਖਤਾ ਹੋ ਆਉਂਦੀ ਹੈ)। (ਜਿਹੜਾ ਮਨੁੱਖ) ਮਨ ਕਰਕੇ (ਨਾਮ ਬਾਣੀ ਵਿਚ) ਰੰਗਿਆ ਜਾਵੇ (ਉਸ ਦੀ) ਜੀਭ (ਵੀ ਨਾਮ ਬਾਣੀ ਵਿਚ) ਰੰਗੀ ਜਾਂਦੀ ਹੈ (ਅਤੇ ਉਹ ਸੱਚੇ ਹਰੀ ਦੇ ਗੁਣ ਗਾਉਂਦੀ ਰਹਿੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਨੂੰ ਫਿਰ ਕਦੇ ਵੀ) ਨਾਮ ਨਹੀਂ ਵਿਸਰਦਾ (ਕਿਉਂਕਿ ਉਹ) ਸੱਚੇ (ਪ੍ਰਭੂ) ਵਿਚ ਲੀਨ ਹੋ ਜਾਂਦਾ ਹੈ।੪।੩੧।੬੪।

## ਅਰਥ ਭੇਦ ਅਤੇ ਨਿਰਣੈ

ਇਸ ਸ਼ਬਦ ਵਿਚ ਹੇਠ ਲਿਖੀਆਂ ਪੰਕਤੀਆਂ ਦੇ ਅਰਥ 'ਸੰਥਯਾ ਪੋਥੀ' ਵਿਚ ਬਾਕੀ ਟੀਕਾਕਾਰਾਂ ਨਾਲੋਂ ਵਿਲਖਣ ਕੀਤੇ ਗਏ ਹਨ—

**੧. ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ॥**

**੨. ਏ ਮਨ ਭਗਤੀ ਰਤਿਆ, ਸਚੁ ਬਾਣੀ ਨਿਜ ਥਾਉ॥**
**ਮਨ ਰਤੇ ਜਿਹਵਾ ਰਤੀ, ਹਰਿ ਗੁਣ ਸਚੇ ਗਾਉ॥**
**ਨਾਨਕ, ਨਾਮੁ ਨ ਵੀਸਰੈ, ਸਚੇ ਮਾਹਿ ਸਮਾਉ॥**

ਭਾਈ ਸਾਹਿਬ ਜੀ 'ਆਵੈ' ਦੇ ਅਰਥ 'ਆਵੇਂਗਾ' ਸੰਬੋਧਨ ਰੂਪ ਵਿਚ ਕਰਦੇ ਹਨ ਕਿਉਂਕਿ 'ਮਨ ਮੇਰੇ' ਸੰਬੋਧਨ ਰੂਪ ਵਿਚ ਹੈ ਪਰ ਗੁਰਬਾਣੀ ਵਿਚ ਜਦੋਂ ਇਹ ਪਦ ਸੰਬੋਧਨ ਰੂਪ ਵਿਚ ਹੁੰਦਾ ਹੈ ਤਾਂ ਇਸਦਾ ਸਰੂਪ 'ਆਵਹਿ' ਹੁੰਦਾ ਹੈ, 'ਆਵੈ' ਨਹੀਂ ਹੁੰਦਾ। ਇਹ ਕਿਰਿਆਵਾਚੀ ਸ਼ਬਦ ਹੈ ਜਿਵੇਂ ਗਾਵਹਿ, ਭਾਵਹਿ, ਲਾਵਹਿ, ਨਾਵਹਿ, ਆਦਿ।

**੧. ਜਹ ਚਿਤਿ ਆਵਹਿ, ਸੋ ਥਾਨੁ ਸੁਹਾਵਾ॥ [ਪੰਨਾ ੫੬੩**
**੨. ਆਵਹਿ ਜਾਹਿ ਅਨੇਕ, ਮਰਿ ਮਰਿ ਜਨਮਤੇ॥ [ਪੰਨਾ ੭੬੨**

**ਨਿਰਣੈ**—ਇਥੇ ਮਨ ਨੂੰ ਉਪਦੇਸ਼ ਰੂਪ ਵਿਚ ਨਹੀਂ ਆਖਿਆ ਜਾ ਰਿਹਾ ਸਗੋਂ ਮਨ ਦਾ ਨਿਸਚਾ ਪੱਕਾ ਕੀਤਾ ਜਾ ਰਿਹਾ ਹੈ ਕਿ 'ਹੇ ਮਨ ਜਿਹੜਾ ਮਨੁੱਖ ਗੁਰੂ ਦੀ ਸਰਣ ਵਿਚ ਆਉਂਦਾਹੈ ਉਹ ਪਵਿਤ੍ਰ ਹੋ ਜਾਂਦਾ ਹੈ। ਸੋ, 'ਆਵੈ' ਪਦ ਇਥੇ ਅਨਪੁਰਖ ਨਾਲ ਸਬੰਧਤ ਹੈ—ਜਿਵੇਂ 'ਜੋ ਸਰਣਿ ਆਵੈ, ਤਿਸੁ

ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ' (ਪੰ. ੫੪੪)। ਇਸੇ ਤਰ੍ਹਾਂ ਨੰਬਰ ੨ ਵਾਲੀਆਂ ਪੰਕਤੀਆਂ ਦੇ ਅਰਥ ਉਤਮ ਪੁਰਖ ਵਿਚ ਕਰਨੇ ਠੀਕ ਨਹੀਂ ਕਿਉਂਕਿ ਉਪਰੋਕਤ ਤਿੰਨ ਪੰਕਤੀਆਂ ਤੋਂ ਪਹਿਲੀ ਪੰਕਤੀ 'ਜਿਸਨੋ ਮੇਲੇ, ਸੋ ਮਿਲੈ ਹਉ ਤਿਸੁ ਬਲਿਹਾਰੈ ਜਾਉ' ਵਿਚ 'ਜਿਸਨੋ' ਸ਼ਬਦ ਸਪਸ਼ਟ ਅਨਪੁਰਖ ਦਾ ਲਖਾਇਕ ਹੈ। ਫਿਰ 'ਏ' ਪਦ ਗੁਰਬਾਣੀ ਵਿਚ ਕਿਤੇ ਵੀ 'ਇਸ' ਅਰਥਾਂ ਵਿਚ ਨਹੀਂ ਵਰਤਿਆ ਗਿਆ। ਸੰਥਯਾ ਪੋਥੀ ਵਿਚ ਉਤਮ ਪੁਰਖ ਵਿਚ ਕੀਤੇ ਗਏ ਅਰਥ ਵਿਆਕਰਣ ਅਨੁਸਾਰ ਠੀਕ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਮਨ ਨੂੰ ਜੋ ਸਭ ਤੋਂ ਵਧੇਰੇ ਮੈਲ ਲਗੀ ਹੋਈ ਹੈ ਉਹ ਹਉਮੈ ਦੀ ਹੈ ਅਤੇ ਇਹ ਮੈਲ ਤੀਰਥਾਂ ਤੇ ਇਸ਼ਨਾਨ ਕਰਨ ਨਾਲ, ਵੇਦਾਂ ਗ੍ਰੰਥਾਂ ਦੇ ਨਿਰੇ ਪਾਠ ਨਾਲ ਅਤੇ ਸ਼ਾਸਤਰਾਂ ਦੇ ਦੱਸੇ ਕਰਮ ਕਾਂਡ ਕਮਾਉਣ ਨਾਲ ਨਹੀਂ ਉਤਰਦੀ ਸਗੋਂ ਇਸ ਤਰ੍ਹਾਂ ਹੋਰ ਦੂਣੀ ਮੈਲ ਆ ਲਗਦੀ ਹੈ। ਮਨ ਨੂੰ ਹਉਮੈ ਦੀ ਮੈਲ ਤੋਂ ਨਿਰਮਲ ਕਰਨ ਦੀ ਜੁਗਤੀ ਇਹ ਹੈ ਕਿ ਸੱਚੇ ਗੁਰੂ ਦੀ ਸਰਣ ਪ੍ਰਾਪਤ ਕਰਕੇ ਮਨ ਨੂੰ ਗੁਰੂ ਦੇ ਉਪਦੇਸ਼ ਵਿਚ ਰੰਗਿਆ ਜਾਵੇ ਅਤੇ ਇਹ ਅਮਲ ਕਰੇ-'ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜਾ ਮੇਟੈ ਏਕੋ ਹੋਵੈ' (ਪੰਨਾ ੯੪੩) ਇਸ ਪ੍ਰਕਾਰ ਗੁਰੂ ਦੀ ਕਿਰਪਾ ਹੁੰਦੀ ਹੈ ਅਤੇ ਸਾਂਈਂ ਨਾਲ ਮੇਲ ਬਣ ਆਉਂਦਾ ਹੈ—

**ਗੁਰਪਰਸਾਦੀ ਮਨਿ ਵਸੈ, ਮਲੁ ਹਉਮੈ ਜਾਇ ਸਮਾਇ॥**

... ... ... ... ...

**ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸ ਮਾਹਿ॥**
**ਕਿਰਪਾ ਕਰੇ ਜੇ ਆਪਣੀ, ਤਾ ਗੁਰ ਕਾ ਸਬਦੁ ਕਮਾਹਿ॥**
**ਨਾਨਕ ਕਹੈ, ਸੁਣਹੁ ਜਨਹੁ, ਇਤੁ ਸੰਜਮਿ ਦੁਖ ਜਾਹਿ॥** [ਪੰਨਾ ੪੬੬

ਸੋ, ਸਿਖ ਨੂੰ ਲੋੜ ਹੈ ਗੁਰੂ ਦੀ ਸਰਣ ਵਿਚ ਆਉਣ ਦੀ। ਇਹ ਸਰਣ ਤਿੰਨ ਪ੍ਰਕਾਰ ਦੀ ਹੁੰਦੀ ਹੈ-

ੳ- ਬਿਪਤਾ ਸਮੇਂ ਸਹਾਇਤਾ ਲਈ ਸਰਣ ਲੈਣੀ।
ਅ- ਫਿਰ ਹੋਈ ਸਹਾਇਤਾ ਦਾ ਧੰਨਵਾਦ ਕਰਨ ਲਈ ਸਰਣ ਵਿਚ ਜਾਣਾ।
ੲ- ਕਿਸੇ ਕਾਮਨਾ ਤੋਂ ਉਤੇ ਉਠ ਕੇ ਸਰਣ ਲੈਣਾ। ਆਪਣਾ ਆਪ ਵਾਰ ਦੇਣਾ ਤੇ ਪ੍ਰਭੂ ਨੂੰ ਹਰ ਥਾਂ ਵਿਆਪਕ ਸਮਝ ਕੇ ਦ੍ਰਿੜ੍ਹ ਵਿਸ਼ਵਾਸ਼ ਕਰਨਾ—

**ਸਭੁ ਗੋਬਿੰਦੁ ਹੈ, ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ ਨਹੀ ਕੋਈ॥** [ਪੰਨਾ ੪੮੫

ਫਿਰ ਪ੍ਰਭੂ ਆਪੇ ਹੀ ਸਰਣ ਪਏ ਜੀਵ ਦੀ ਲਾਜ ਰਖਦਾ ਹੈ ਕਿਉਂਕਿ ਇਹ ਉਸ ਪ੍ਰਭੂ ਦਾ ਸੁਭਾਉ ਹੈ—

**ਸਰਣ ਪਰੇ ਕੀ ਰਾਖਤਾ, ਨਾਹੀ ਸਹਸਾਇਆ॥** [ਪੰਨਾ ੮੧੨

**ਸਿਰੀਰਾਗੁ ਮਹਲਾ ੪, ਘਰੁ ੧॥ ਮੈ ਮਨਿ ਤਨਿ ਬਿਰਹੁ ਅਤਿ ਅਗਲਾ, ਕਿਉ ਪ੍ਰੀਤਮੁ ਮਿਲੈ ਘਰਿ ਆਇ॥ ਜਾ ਦੇਖਾ ਪ੍ਰਭੁ ਆਪਣਾ, ਪ੍ਰਭਿ ਦੇਖਿਐ, ਦੁਖੁ ਜਾਇ॥ ਜਾਇ ਪੁਛਾ ਤਿਨ ਸਜਣਾ, ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ॥੧॥ ਮੇਰੇ ਸਤਿਗੁਰਾ ! ਮੈ ਤੁਝ ਬਿਨੁ ਅਵਰੁ ਨ ਕੋਇ॥ ਹਮ ਮੂਰਖ ਮੁਗਧ ਸਰਣਾਗਤੀ, ਕਰਿ ਕਿਰਪਾ ਮੇਲੇ ਹਰਿ ਸੋਇ॥੧॥ ਰਹਾਉ॥ ਸਤਿਗੁਰੁ ਦਾਤਾ ਹਰਿ ਨਾਮ ਕਾ, ਪ੍ਰਭੁ ਆਪਿ ਮਿਲਾਵੈ ਸੋਇ॥ ਸਤਿਗੁਰਿ ਹਰਿ ਪ੍ਰਭੁ ਬੁਝਿਆ, ਗੁਰ ਜੇਵਡੁ ਅਵਰੁ ਨ ਕੋਇ॥ ਹਉ ਗੁਰ ਸਰਣਾਈ ਢਹਿ ਪਵਾ, ਕਰਿ ਦਇਆ ਮੇਲੇ ਪ੍ਰਭੁ**

**ਸੋਇ॥੨॥ ਮਨ ਹਠਿ ਕਿਨੈ ਨ ਪਾਇਆ, ਕਰਿ ਉਪਾਵ ਥਕੇ ਸਭੁ ਕੋਇ॥ ਸਹਸ ਸਿਆਣਪ ਕਰਿ ਰਹੇ, ਮਨਿ ਕੋਰੈ, ਰੰਗੁ ਨ ਹੋਇ॥ ਕੂੜਿ ਕਪਟਿ ਕਿਨੈ ਨ ਪਾਇਓ, ਜੋ ਬੀਜੈ ਖਾਵੈ ਸੋਇ॥੩॥ ਸਭਨਾ ਤੇਰੀ ਆਸ ਪ੍ਰਭੁ, ਸਭ ਜੀਅ ਤੇਰੇ ਤੂੰ ਰਾਸਿ॥ ਪ੍ਰਭ ਤੁਧਹੁ ਖਾਲੀ ਕੋ ਨਹੀ, ਦਰਿ ਗੁਰਮੁਖਾ ਨੋ ਸਾਬਾਸਿ॥ ਬਿਖੁ ਭਉਜਲ ਡੁਬਦੇ ਕਢਿ ਲੈ, ਜਨ ਨਾਨਕ ਕੀ ਅਰਦਾਸਿ॥੪॥੧॥੬੫॥**

## ਉਚਾਰਨ ਸੇਧ

**ਬਿੰਦੀ ਸਹਿਤ**—ਕਿਉਂ, ਜਾਂ, ਦੇਖਾਂ, ਪੁੱਛਾਂ, ਪੱਵਾਂ, ਤੁੱਧਹੁੰ।

**ਪਦ ਅਰਥ**—ਬਿਰਹੁ-ਵਿਛੋੜੇ ਦਾ ਦਰਦ। ਅਤਿ ਅਗਲਾ-ਬਹੁਤ ਹੀ ਜ਼ਿਆਦਾ। ਕਿਉ-ਕਿਸ ਤਰ੍ਹਾਂ। ਮਗੁਧੁ-ਬਹੁਤ ਹੀ ਮੂਰਖ। ਮਨਿ ਕੋਰੈ-ਕੋਰੇ (ਪ੍ਰੇਮ ਤੋਂ ਖਾਲੀ) ਮਨ ਉਤੇ।

**ਅਰਥ**—ਮੇਰੇ ਮਨ ਅਤੇ ਸਰੀਰ ਵਿਚ (ਪ੍ਰੀਤਮ) ਦਾ ਵਿਛੋੜਾ ਬਹੁਤ ਹੀ ਜ਼ਿਆਦਾ ਹੈ। (ਮੇਰੀ ਲੋਚਾ ਹੈ ਕਿ) ਕਿਵੇਂ ਮੇਰਾ ਪ੍ਰੀਤਮ (ਪ੍ਰਭੂ ਮੈਨੂੰ) ਘਰ (ਹਿਰਦੇ) ਵਿਚ ਆ ਕੇ ਮਿਲ ਪਵੇ। ਜਦੋਂ (ਮੈਂ) ਆਪਣਾ ਪ੍ਰਭੂ ਦੇਖਾਂਗਾ (ਤਾਂ) ਪ੍ਰਭੂ ਦੇ ਦਰਸ਼ਨ ਕਰਨ ਨਾਲ (ਮੇਰਾ ਵਿਛੋੜੇ ਦਾ) ਦੁਖ ਦੂਰ ਹੋ ਜਾਵੇਗਾ। (ਮੈਂ) ਉਨ੍ਹਾਂ (ਸਤਿਸੰਗੀ) ਸੱਜਣਾਂ (ਕੋਲ) ਜਾ ਕੇ ਪੁੱਛਦਾ ਹਾਂ (ਕਿ ਉਹ) ਪ੍ਰਭੂ ਪਿਆਰਾ ਕਿਸ ਤਰੀਕੇ ਨਾਲ ਮਿਲਦਾ ਹੈ (ਮੈਨੂੰ ਕੋਈ) ਮਿਲਾ ਦੇਵੇ।੧।

ਮੇਰੇ ਸਤਿਗੁਰ ਜੀ ! ਮੇਰਾ ਤੇਰੇ ਬਿਨਾਂ ਹੋਰ ਕੋਈ (ਆਸਰਾ) ਨਹੀਂ ਹੈ। ਅਸੀਂ ਮੂਰਖ ਮੁਗਧ (ਆਪ ਜੀ ਦੀ) ਸਰਣ ਵਿਚ ਆਏ ਹਾਂ (ਆਸ ਹੈ ਕਿ) ਉਹ ਪ੍ਰਭੂ (ਆਪਣੀ) ਕਿਰਪਾ ਕਰਕੇ (ਸਾਨੂੰ ਆਪਣੇ ਨਾਲ) ਮੇਲ ਲਵੇਗਾ।੧।ਰਹਾਉ।

(ਸਤਿਗੁਰੂ ਦੀ ਇਹ ਵਡਿਆਈ ਹੈ ਕਿ) ਸਤਿਗੁਰੂ ਹਰੀ-ਨਾਮ ਦਾ ਦਾਤਾ ਹੈ (ਅਤੇ) ਪ੍ਰਭੂ ਆਪ ਹੀ (ਐਸੇ ਸਤਿਗੁਰੂ ਦਾ) ਮੇਲ ਕਰਾਉਂਦਾ ਹੈ। ਸਤਿਗੁਰੂ ਨੇ ਹਰੀ ਪ੍ਰਭੂ ਨੂੰ ਸਮਝ ਲਿਆ ਹੈ (ਇਸ ਕਰਕੇ) ਗੁਰੂ ਵਰਗਾ ਹੋਰ ਕੋਈ ਵੱਡਾ (ਦਾਤਾ) ਨਹੀਂ ਹੈ। (ਮੇਰਾ ਜੀਅ ਕਰਦਾ ਹੈ ਕਿ) ਮੈਂ (ਵੀ) ਅਜਿਹੇ (ਸਮਰੱਥ ਦਾਤੇ) ਗੁਰੂ ਦੀ ਸਰਣ ਵਿਚ ਡਿਗ ਪਵਾਂ (ਭਾਵ ਆਪਣਾ ਆਪ ਉਸ ਦੇ ਹਵਾਲੇ ਕਰ ਦੇਵਾਂ ਫਿਰ ਉਹ) ਤਰਸ ਕਰਕੇ ਉਸ ਪ੍ਰਭੂ ਨੂੰ ਮਿਲਾ ਦੇਵੇਗਾ।੨।

ਮਨ ਦੇ ਹਠ ਕਰਕੇ ਕਿਸੇ (ਵਿਅਕਤੀ) ਨੇ ਵੀ (ਪ੍ਰਭੂ) ਨਹੀਂ ਪਾਇਆ, ਸਭ ਕੋਈ (ਭਾਵ ਬਥੇਰੇ ਲੋਕ ਅਜਿਹੇ) ਉਪਰਾਲੇ ਕਰ ਕਰ ਕੇ ਥਕ ਗਏ। (ਉਹ) ਹਜ਼ਾਰਾਂ ਸਿਆਣਪਾਂ (ਚਤੁਰਾਈਆਂ) ਕਰ ਕਰ ਕੇ ਵੀ ਰਹਿ ਗਏ (ਪਰ ਉਨ੍ਹਾਂ ਦੇ ਮਨ, ਪ੍ਰਭੂ-ਪ੍ਰੇਮ ਵੱਲੋਂ ਕੋਰੇ ਹੀ ਰਹੇ ਅਤੇ) ਕੋਰੇ ਮਨ ਉਤੇ (ਪ੍ਰਭੁ-ਪ੍ਰੇਮ ਰੂਪੀ) ਰੰਗ ਨਹੀਂ ਚੜ੍ਹਦਾ। (ਇਸ ਪ੍ਰਕਾਰ) ਕੂੜ ਵਿਚ (ਫਸ ਕੇ) ਅਤੇ ਛਲ-ਫ਼ਰੇਬ ਰਾਹੀਂ ਕਿਸੇ ਨੇ ਵੀ ਪ੍ਰਭੂ ਨੂੰ ਨਹੀਂ ਪਾਇਆ (ਕਿਉਂਕਿ ਇਹ ਕਰਤਾਰੀ ਨੇਮ ਹੈ ਕਿ) ਜੋ ਕੁਝ (ਵੀ ਮਨੁੱਖ) ਬੀਜਦਾ ਹੈ (ਭਾਵ ਕਰਮ ਕਰਦਾ ਹੈ) ਓਹੀ ਕੁਝ ਖਾਂਦਾ ਹੈ (ਭਾਵ ਫਲ ਪਾਉਂਦਾ ਹੈ)।।

(ਹੁਣ ਗੁਰਦੇਵ ਜੀ ਪ੍ਰਭੂ ਅੱਗੇ ਜੋਦੜੀ ਕਰਦੇ ਹਨ ਕਿ) ਹੇ ਪ੍ਰਭੂ ! ਸਭ ਜੀਆਂ ਨੂੰ ਤੇਰੀ ਹੀ ਆਸ ਹੈ, ਸਾਰੇ ਜੀਵ ਤੇਰੇ ਹੀ (ਕੀਤੇ ਹੋਏ ਹਨ), ਤੂੰ ਹੀ (ਸਭ ਜੀਆਂ ਦੀ ਜੀਵਨ) ਪੂੰਜੀ ਹੈ। ਹੇ ਪ੍ਰਭੂ! ਤੇਰੇ ਪਾਸੋਂ ਕੋਈ (ਮੰਗਤਾ) ਖਾਲੀ ਨਹੀਂ ਜਾਂਦਾ, (ਤੇਰੇ) ਦਰ ਉਤੇ ਗੁਰਮੁਖਾਂ ਨੂੰ ਸ਼ਾਬਾਸ਼ ਮਿਲਦੀ ਹੈ। (ਤੇਰੇ) ਦਾਸ ਨਾਨਕ ਦੀ ਇਹ ਜੋਦੜੀ (ਹੈ ਕਿ) ਵਿਸ਼ੇ ਰੂਪ ਸੰਸਾਰ (ਵਿੱਚ) ਡੁਬ ਰਹੇ (ਜੀਵ) ਨੂੰ (ਬਾਹੋਂ ਫੜ) ਕੇ (ਬਾਹਰ) ਕੱਢ ਲਵੋ ਜੀ।੪।੧।੬੫।

## ਸਾਰੰਸ਼ ਅਤੇ ਸਿਧਾਂਤ

ਗੁਰੂ ਜੀ ਨੇ ਇਸ ਸ਼ਬਦ ਵਿਚ ਪ੍ਰੀਤਮ ਵਿਛੋੜੇ ਦੀ ਪੀੜਾ ਨੂੰ ਦਰਸਾਇਆ ਹੈ। ਇਹ ਪੀੜਾ ਕੋਈ ਬ੍ਰਿਹੋਂ ਕੁੱਠੀ ਬੈਰਾਗੀ-ਆਤਮਾ ਹੀ ਅਨੁਭਵ ਕਰ ਸਕਦੀ ਹੈ। ਸਤਿਗੁਰੂ ਅੱਗੇ ਤਰਲੇ ਲੈਣ ਅਤੇ ਆਪਣੀ ਬੇਦਨਾ ਨੂੰ ਪ੍ਰਗਟ ਕਰਨ ਦੀ ਜਾਚ ਸਿਖਾਉਣ ਦਾ ਇਹ ਨਮੂਨਾ ਸਾਡੀ ਅਗਵਾਈ ਕਰਦਾ ਹੈ। ਗੁਰਦੇਵ ਪਿਤਾ ਜੀ ਨੇ ਉਪਦੇਸ਼ ਦਿੱਤਾ ਹੈ ਕਿ ਕਪਟੀ ਮਨ ਉਤੇ, ਕੋਰੇ ਕਪੜੇ ਵਾਂਗ, ਪ੍ਰਭੂ ਪਿਆਰ ਦਾ ਰੰਗ ਨਹੀਂ ਚੜ੍ਹ ਸਕਦਾ ਅਤੇ ਨਾ ਹੀ ਚਤੁਰਾਈਆਂ, ਸਿਆਣਪਾਂ ਨਾਲ ਉਸ ਪ੍ਰਭੂ ਦਾ ਮੇਲ ਹੋ ਸਕਦਾ ਹੈ। ਸੋ, ਮਨੁੱਖ ਨੂੰ ਨਿਮਾਣਾ ਹੋ ਕੇ 'ਬਿਖੁ ਭਉਜਲ ਡੁਬਦੇ ਕਢਿ ਲੈ.....' ਵਾਲੀ ਅਜਦਾਸਿ ਕਰਨੀ ਹੀ ਬਣਦੀ ਹੈ, ਹੋਰ ਕੋਈ ਚਾਰਾ ਨਹੀਂ। ਇਸ ਤਰ੍ਹਾਂ ਦੀਆਂ ਜੋਦੜੀਆਂ ਕਰਨ ਨਾਲ ਹਉਮੈ ਨਾਲ ਮੈਲਾ ਹੋਇਆ ਮਨ ਗੁਰੂ ਦੀ ਸ਼ਰਣ ਵਿਚ ਆ ਕੇ ਨਾਮ ਸਿਮਰ ਕੇ ਸ਼ੁੱਧ ਹੋ ਜਾਵੇਗਾ ਪ੍ਰਭੂ ਦੀ ਸਿਫਤਿ ਸਾਲਾਹ ਕਰਦਿਆਂ ਕਰਦਿਆਂ ਫਿਰ ਸਹਜੇ ਹੀ ਪਿਆਰੇ ਪ੍ਰਭੂ ਜੀ ਨਾਲ ਮੇਲ ਹੋ ਜਾਵੇਗਾ—

**ਜਿ ਪ੍ਰਭੁ ਸਾਲਾਹੇ ਆਪਣਾ, ਸੋ ਸੋਭਾ ਪਾਏ॥**
**ਹਉਮੈ ਵਿਚਹੁ ਦੂਰਿ ਕਰਿ, ਸਚੁ ਮੰਨ ਵਸਾਏ॥**
**ਸਚੁ ਬਾਣੀ ਗੁਣ ਉਚਰੈ, ਸਚਾ ਸੁਖੁ ਪਾਏ॥**
**ਮੇਲੁ ਭਇਆ, ਚਿਰੀ ਵਿਛੁੰਨਿਆ, ਗੁਰਪੁਰਖਿ ਮਿਲਾਏ॥**
**ਮਨੁ ਮੈਲਾ ਇਵ ਸੁਧੁ ਹੈ, ਹਰਿਨਾਮੁ ਧਿਆਏ॥** [ਪੰਨਾ ੭੯੧

**ਸਿਰੀਰਾਗੁ ਮਹਲਾ ੪॥ ਨਾਮੁ ਮਿਲੈ ਮਨੁ ਤ੍ਰਿਪਤੀਐ, ਬਿਨੁ ਨਾਮੈ, ਧ੍ਰਿਗੁ ਜੀਵਾਸੁ॥ ਕੋਈ ਗੁਰਮੁਖਿ ਸਜਣੁ ਜੇ ਮਿਲੈ, ਮੈ ਦਸੇ ਪ੍ਰਭੁ ਗੁਣਤਾਸੁ॥ ਹਉ ਤਿਸੁ ਵਿਟਹੁ ਚਉਖੰਨੀਐ, ਮੈ ਨਾਮੁ ਕਰੇ ਪਰਗਾਸੁ ॥੧॥ ਮੇਰੇ ਪ੍ਰੀਤਮਾ ! ਹਉ ਜੀਵਾ ਨਾਮੁ ਧਿਆਇ॥ ਬਿਨੁ ਨਾਵੈ ਜੀਵਣੁ ਨਾ ਥੀਐ, ਮੇਰੇ ਸਤਿਗੁਰ ਨਾਮੁ ਦ੍ਰਿੜਾਇ॥੧॥ਰਹਾਉ॥ ਨਾਮੁ ਅਮੋਲਕੁ ਰਤਨੁ ਹੈ, ਪੂਰੇ ਸਤਿਗੁਰ ਪਾਸਿ॥ ਸਤਿਗੁਰ ਸੇਵੈ ਲਗਿਆ,ਕਢਿ ਰਤਨੁ ਦੇਵੈ ਪਰਗਾਸਿ॥ ਧੰਨ ਵਡਭਾਗੀ ਵਡਭਾਗੀਆ, ਜੋ ਆਇ ਮਿਲੇ ਗੁਰ ਪਾਸਿ॥੨॥ ਜਿਨਾ ਸਤਿਗੁਰੁ ਪੁਰਖੁ ਨ ਭੇਟਿਓ, ਸੇ ਭਾਗਹੀਣ ਵਸਿ ਕਾਲ॥ ਓਇ ਫਿਰਿ ਫਿਰਿ ਜੋਨਿ ਭਵਾਈਅਹਿ, ਵਿਚਿ ਵਿਸਟਾ ਕਰਿ ਵਿਕਰਾਲ॥ ਓਨਾ ਪਾਸਿ ਦੁਆਸਿ ਨ ਭਿਟੀਐ, ਜਿਨ ਅੰਤਰਿ ਕ੍ਰੋਧੁ ਚੰਡਾਲੁ॥੩॥ ਸਤਿਗੁਰ ਪੁਰਖੁ ਅੰਮ੍ਰਿਤਸਰੁ, ਵਡਭਾਗੀ ਨਾਵਹਿ ਆਇ॥ ਉਨ ਜਨਮ ਜਨਮ ਕੀ ਮੈਲੁ ਉਤਰੈ, ਨਿਰਮਲ ਨਾਮੁ ਦ੍ਰਿੜਾਇ॥ ਜਨ ਨਾਨਕ, ਉਤਮਪਦੁ ਪਾਇਆ, ਸਤਿਗੁਰ ਕੀ ਲਿਵ ਲਾਇ॥੪॥੨॥੬੬॥**

## ਉਚਾਰਨ ਸੇਧ

**ਬਿੰਦੀ ਸਹਿਤ—**ਮੈਂ, ਹਉਂ, ਵਿਟਹੁੰ, ਪ੍ਰੀਤਮਾਂ, ਜੀਵਾਂ, ਨਾਵੈਂ, ਲਗਿਆਂ, ਵਡਭਾਗੀਆਂ; ਭਵਾਈਅਹਿਂ, ਨਾਵਹਿਂ। **ਬਿੰਦੀ ਰਹਿਤ—**ਵਡਭਾਗੀ, ਵਿਸ਼ਟਾ।

**ਪਦ ਅਰਥ—** ਜੀਵਾਸੁ-ਜੀਉਣਾ, ਜੀਵਨ-ਆਸ। ਚਉਖੰਨੀਐ-ਸਦਕੇ, ਕੁਰਬਾਣ ਜਾਵਾਂ।

ਦ੍ਰਿੜਾਇ-ਪੱਕਾ ਕਰਾ ਦੇਵੇ। ਭਵਾਈਅਹਿ-ਫਿਰਾਏ ਜਾਂਦੇ ਹਨ। ਕਰਿ ਵਿਕਰਾਲ-ਡਰਾਉਣੇ ਰੂਪ ਵਾਲੇ (ਕੀੜੇ) ਬਣਾ ਕੇ। ਪਾਸਿ ਦੁਆਸਿ-ਆਲੇ ਦੁਆਲੇ। ਨ ਭਿਟੀਐ-ਨਹੀਂ ਛੂਹਣਾ ਚਾਹੀਦਾ।

**ਅਰਥ**—(ਹੇ ਮੇਰੇ ਪ੍ਰੀਤਮ ਜੀਓ ! ਜੇ ਤੇਰਾ ਅੰਮ੍ਰਿਤ) ਨਾਮ ਮਿਲ ਜਾਏ (ਤਾਂ ਭੁੱਖਾ) ਮਨ ਰੱਜ ਜਾਂਦਾ ਹੈ (ਭਾਵ ਇਸ ਨੂੰ ਸੰਤੋਖ ਹੋ ਜਾਂਦਾ ਹੈ), ਨਾਮ ਤੋਂ ਬਿਨਾਂ (ਬਹੁਤਾ) ਜੀਵਨ ਦੀ ਆਸ ਫਿਟਕਾਰ ਯੋਗ ਹੈ। ਜੇ ਕੋਈ (ਪ੍ਰਭੂ ਪਿਆਰ ਵਾਲਾ) ਗੁਰਮੁਖ ਪਿਆਰਾ ਮਿਲ ਜਾਏ (ਅਤੇ ਉਹ) ਮੈਨੂੰ ਗੁਣਾਂ ਦੇ ਖ਼ਜ਼ਾਨੇ ਪ੍ਰਭੂ (ਬਾਰੇ) ਦੱਸ ਦੇਵੇ; ਮੇਰੇ (ਹਿਰਦੇ ਅੰਦਰ ਉਸ ਦੇ) ਨਾਮ ਦਾ ਚਾਨਣ ਕਰ ਦੇਵੇ, ਮੈਂ ਉਸ (ਗੁਰਮੁਖ ਸੱਜਣ) ਤੋਂ ਸਦਕੇ ਤੇ ਕੁਰਬਾਨ ਹੋ ਜਾਵਾਂ।੧।

ਮੇਰੇ ਪ੍ਰੀਤਮ ਜੀ! (ਮੇਰੇ ਤੇ ਮਿਹਰ ਕਰੋ) ਮੈਂ ਤੇਰਾ ਨਾਮ ਸਿਮਰ (ਸਿਮਰ) ਕੇ ਜੀਵਾਂ। (ਕਿਉਂਕਿ ਹੁਣ ਮੈਨੂੰ ਸੋਝੀ ਆ ਗਈ ਹੈ ਕਿ) ਨਾਮ ਤੋਂ ਬਿਨਾਂ ਜੀਉਣਾ ਨਹੀਂ ਹੋ ਸਕਦਾ (ਇਸ ਲਈ ਹੇ) ਮੇਰੇ ਸਤਿਗੁਰੂ ਜੀ ! (ਮੈਨੂੰ) ਨਾਮ ਦ੍ਰਿੜ (ਪੱਕਾ) ਕਰਾ ਦਿਉ।੧।ਰਹਾਉ।

(ਪਰਮੇਸ਼ੁਰ ਦਾ) ਨਾਮ (ਇਕ) ਅਮੋਲਕ ਰਤਨ (ਦੀ ਨਿਆਈਂ ਹੈ ਪਰ) ਇਹ ਰਤਨ ਪੂਰੇ ਸਤਿਗੁਰੂ ਕੋਲ ਹੀ (ਹੁੰਦਾ ਹੈ)। ਸਤਿਗੁਰੂ ਦੀ ਸੇਵਾ ਵਿਚ ਲੱਗਿਆਂ (ਭਾਵ ਕਰਦਿਆਂ ਕਰਦਿਆਂ, ਜਦੋਂ ਸਤਿਗੁਰੂ ਪ੍ਰਸੰਨ ਹੁੰਦਾ ਹੈ ਤਾਂ ਹਿਰਦੇ ਵਿਚ) ਚਾਨਣ ਕਰਕੇ (ਨਾਮ ਰੂਪੀ ਅਮੋਲਕ) ਰਤਨ ਕੱਢ ਕੇ (ਸੇਵਕ ਦੇ ਹਵਾਲੇ) ਕਰ ਦਿੰਦਾ ਹੈ। (ਉਹ ਸੇਵਕ) ਵਡਭਾਗੀਆਂ (ਵਿਚੋਂ ਵੀ) ਵੱਡੇ ਭਾਗਾਂ ਵਾਲੇ (ਧੰਨਤਾਯੋਗ ਹਨ ਜਿਹੜੇ ਕਿ) ਗੁਰੂ ਦੇ ਕੋਲ ਆ ਕੇ ਮਿਲੇ ਹਨ।੨।

ਜਿਨ੍ਹਾਂ (ਮਨੁੱਖਾਂ ਨੂੰ) ਸਤਿਗੁਰੂ (ਮਹਾਂ) ਪੁਰਸ਼ ਨਹੀਂ ਮਿਲਿਆ, ਉਹ ਅਭਾਗੇ (ਲੋਕ) ਮੌਤ ਦੇ ਵਸ (ਭਾਵ ਜੰਮਣ ਮਰਣ ਦੇ ਗੇੜ) ਵਿਚ (ਪਏ ਰਹਿੰਦੇ ਹਨ)। ਉਹ ਬਾਰ ਬਾਰ ਜੂਨੀਆਂ ਵਿਚ ਫਿਰਾਏ ਜਾਂਦੇ ਹਨ (ਤੇ) ਗੰਦਗੀ ਵਿਚ ਡਰਾਉਣੇ (ਕੀੜੇ) ਕਰਕੇ (ਰਖੇ ਜਾਂਦੇ ਹਨ)। ਉਨ੍ਹਾਂ (ਮਨਮੁਖਾਂ) ਦੇ ਆਲੇ ਦੁਆਲੇ ਵੀ ਨਹੀਂ ਛੂਹਣਾ ਚਾਹੀਦਾ (ਭਾਵ ਉਨ੍ਹਾਂ ਦੇ ਨੇੜੇ ਉਕਾ ਹੀ ਨਹੀਂ ਜਾਣਾ ਚਾਹੀਦਾ) ਜਿਨ੍ਹਾਂ ਦੇ ਅੰਦਰ ਕ੍ਰੋਧ ਰੂਪੀ ਚੰਡਾਲ (ਵਸਿਆ ਰਹਿੰਦਾ ਹੈ)।੩।

ਸੱਚਾ ਗੁਰੂ (ਸਤਿ) ਪੁਰਖ (ਮਾਨੋਂ) ਅੰਮ੍ਰਿਤ (ਜਲ) ਦਾ ਸਰੋਵਰ ਹੈ (ਪਰ) ਵਡੇ ਭਾਗਾਂ ਵਾਲੇ (ਮਨੁੱਖ ਹੀ) ਇਸ ਸਰੋਵਰ ਵਿਚ ਆ ਕੇ ਇਸ਼ਨਾਨ ਕਰਦੇ ਹਨ। (ਉਨ੍ਹਾਂ ਵੱਡੇ ਭਾਗਾਂ ਵਾਲਿਆਂ) ਦੀ ਜਨਮ ਜਨਮਾਂਤਰਾਂ ਦੀ ਮੈਲ (ਮਨ ਤੋਂ) ਲਹਿ ਜਾਂਦੀ ਹੈ (ਜਦੋਂ ਸਤਿਗੁਰੂ ਉਨ੍ਹਾਂ ਨੂੰ) ਪਵਿੱਤ੍ਰ ਨਾਮ ਦ੍ਰਿੜ੍ਹ ਕਰਾ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ) ਦਾਸਾਂ ਨੇ ਸਤਿਗੁਰੂ ਦੀ (ਸਿਖਿਆ ਅਨੁਸਾਰ) ਲਿਵ ਲਾ ਕੇ (ਜੀਵਨ ਦਾ) ਸ੍ਰੇਸ਼ਟ ਦਰਜਾ ਪ੍ਰਾਪਤ ਕਰ ਲਿਆ ਹੈ।੪।੨।੬੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਤਿਗੁਰੂ ਦੀ ਮਹਿਮਾ ਦਰਸਾ ਕੇ ਉਸ ਅੱਗੇ ਨਾਮ ਜਪਣ ਲਈ ਤਰਲਾ ਕੱਢਿਆ ਹੈ—

**ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ॥......**

'ਨਾਮ' ਇਕ ਅਮੋਲਕ ਵਸਤੂ ਹੈ ਜੋ ਕੇਵਲ ਗੁਰ-ਪਰਮੇਸ਼ਰ ਕੋਲੋਂ ਹੀ ਮਿਲ ਸਕਦੀ ਹੈ ਪਰ ਮਿਲਦੀ ਕੇਵਲ ਉਸ ਨੂੰ ਹੈ ਜੋ ਨਿਹਕਾਮੀ ਬਣ ਕੇ ਗੁਰੂ ਦੀ ਸੇਵਾ ਕਰਦਾ ਹੈ। ਸਾਕਾਮੀ ਪੁਰਖ ਦੀ ਕਾਮਨਾ ਵੀ ਪੂਰੀ ਹੋ ਜਾਂਦੀ ਹੈ ਪਰ ਸਰਬੋਤਮ ਪਦਾਰਥ 'ਨਾਮ', ਹੋਰ ਕੋਈ ਕਾਮਨਾ ਨ ਕਰਨ ਵਾਲੇ ਨੂੰ ਹੀ ਮਿਲਦਾ ਹੈ। ਫਿਰ ਇਸ ਸ਼ਬਦ ਵਿਚ ਇਕ ਵਿਸ਼ੇਸ਼ ਤੰਬੀਹ ਕੀਤੀ ਹੈ ਕਿ ਜਿਨ੍ਹਾਂ ਬੰਦਿਆਂ ਨੂੰ ਸਤਿਗੁਰੂ ਨਹੀਂ ਮਿਲਿਆ ਭਾਵ ਜੋ ਨਿਗੁਰੇ ਹਨ ਉਨ੍ਹਾਂ ਦੀ ਸੰਗਤ ਕਰਨੀ ਤਾਂ ਕਿਤੇ ਰਹੀ, ਉਨ੍ਹਾਂ ਦੇ ਨੇੜੇ-ਤੇੜੇ ਰਹਿਣ ਤੋਂ ਵੀ ਵਰਜਿਆ ਹੈ।ਹਾਂ, ਗੁਰਮੁਖ ਵੀਰਾਂ ਦੀ ਸੰਗਤ ਵਿਚ ਰਹਿਣ ਦੀ ਲੋੜ ਤੇ ਜ਼ੋਰ ਦਿੱਤਾ ਹੈ ਕਿਉਂਕਿ ਉਥੋਂ ਹੀ ਗੁਰ-ਪਰਮੇਸ਼ੁਰ ਦੀਆਂ ਸਿਫਤਾਂ ਕਰਨ ਦੀ ਲਾਗ ਲਗਦੀ ਹੈ ਤੇ ਗੁਰ-ਸੇਵਾ ਦੀ ਘਾਲ ਘਾਲਣੀ ਨਸੀਬ ਹੁੰਦੀ ਹੈ। ਸੇਵਾ ਕਰਦਿਆਂ ਮਨ ਵਿਚ ਸੰਤੋਖ ਆਵੇਗਾ ਅਤੇ

ਦੁਨਿਆਵੀ ਭੁੱਖਾਂ ਮਿਟ ਜਾਣਗੀਆਂ, ਨਾਮ ਦ੍ਰਿੜ ਹੋ ਕੇ ਮਨ ਵਿਚ ਵਸ ਜਾਵੇਗਾ, ਸਤਿਗੁਰੂ ਦੀ ਸਮੀਪਤਾ ਹੋਵੇਗੀ। ਇਸ ਪ੍ਰਕਾਰ ਉਤਮ ਪਦਵੀ ਮਿਲ ਜਾਵੇਗੀ। ਗੁਰੂ ਅੱਗੇ ਨਿਮਾਣੇ ਹੋ ਕੇ ਜੋਦੜੀਆਂ ਕਰਦੇ ਰਹੀਏ ਉਹ ਕਦੇ ਨ ਕਦੇ ਤਾਂ ਸੁਣੇਗਾ—

**ਕਬੀਰ ਕੇਸੋ ਕੇਸੋ ਕੂਕੀਐ, ਨ ਸੋਈਐ ਅਸਾਰ॥**
**ਰਾਤਿ ਦਿਵਸ ਕੇ ਕੂਕਨੇ, ਕਬਹੂ ਕੇ ਸੁਨੈ ਪੁਕਾਰ॥** [ਪੰਨਾ ੧੩੭੬

ਸੋ, ਗੁਰੂ ਦੇ 'ਪਸਾਉ' ਵੱਲ ਤਕਦੇ ਰਹੀਏ, ਇਕ ਦਿਨ ਆਸਾਵੰਤੀ ਦੀ ਸਾਂਈਂ ਨਾਲ ਮਿਲਾਪ ਵਾਲੀ ਘੜੀ ਵਾਲਾ ਸੰਜੋਗੜਾ ਦਿਨ ਆ ਜਾਵੇਗਾ—

**ਧੰਨੁ ਸੁ ਵੇਲਾ, ਘੜੀ ਧੰਨੁ, ਧਨੁ ਮੂਰਤੁ ਪਲੁ ਸਾਰ॥**
**ਧੰਨ ਸੁ ਦਿਨਸੁ ਸੰਜੋਗੜਾ, ਜਿਤੁ ਡਿਠਾ ਗੁਰ ਦਰਸਾਰ॥**
**ਮਨ ਕੀਆ ਇਛਾ ਪੂਰੀਆ, ਹਰਿ ਪਾਇਆ ਅਗਮ ਅਪਾਰੁ॥**
**ਹਉਮੈ ਤੁਟਾ ਮੋਹੜਾ, ਇਕੁ ਸਚੁ ਨਾਮੁ ਆਧਾਰੁ॥**
**ਜਨੁ ਨਾਨਕੁ ਲਗਾ ਸੇਵ ਹਰਿ, ਉਧਰਿਆ ਸਗਲ ਸੰਸਾਰੁ॥** [ਪੰਨਾ ੯੫੮

**ਸਿਰੀਰਾਗੁ ਮਹਲਾ ੪॥ ਗੁਣ ਗਾਵਾ ਗੁਣ ਵਿਥਰਾ, ਗੁਣ ਬੋਲੀ ਮੇਰੀ ਮਾਇ॥ ਗੁਰਮੁਖਿ ਸਜਣੁ ਗੁਣਕਾਰੀਆ, ਮਿਲਿ ਸਜਣ ਹਰਿਗੁਣ ਗਾਇ॥ ਹੀਰੈ ਹੀਰੁ ਮਿਲਿ ਬੇਧਿਆ, ਰੰਗਿ ਚਲੂਲੈ ਨਾਇ॥੧॥ ਮੇਰੇ ਗੋਵਿੰਦਾ! ਗੁਣ ਗਾਵਾ, ਤ੍ਰਿਪਤਿ ਮਨਿ ਹੋਇ॥ ਅੰਤਰਿ ਪਿਆਸ ਹਰਿਨਾਮ ਕੀ, ਗੁਰੁ ਤੁਸਿ ਮਿਲਾਵੈ ਸੋਇ॥੧॥ਰਹਾਉ॥ ਮਨੁ ਰੰਗਹੁ ਵਡਭਾਗੀਹੋ ! ਗੁਰੁ ਤੁਠਾ ਕਰੇ ਪਸਾਉ॥ ਗੁਰੁ ਨਾਮੁ ਦ੍ਰਿੜਾਏ ਰੰਗ ਸਿਉ, ਹਉ ਸਤਿਗੁਰ ਕੈ ਬਲਿ ਜਾਉ॥ ਬਿਨੁ ਸਤਿਗੁਰ ਹਰਿਨਾਮੁ ਨ ਲਭਈ, ਲਖ ਕੋਟੀ ਕਰਮ ਕਮਾਉ॥੨॥ ਬਿਨੁ ਭਾਗਾ, ਸਤਿਗੁਰੁ ਨਾ ਮਿਲੈ, ਘਰਿ ਬੈਠਿਆ ਨਿਕਟਿ ਨਿਤ ਪਾਸਿ॥ ਅੰਤਰਿ ਅਗਿਆਨ ਦੁਖੁ ਭਰਮੁ ਹੈ, ਵਿਚਿ ਪੜਦਾ, ਦੂਰਿ ਪਈਆਸਿ॥ ਬਿਨੁ ਸਤਿਗੁਰ ਭੇਟੇ, ਕੰਚਨੁ ਨਾ ਥੀਐ, ਮਨਮੁਖੁ ਲੋਹੁ, ਬੂਡਾ ਬੇੜੀ ਪਾਸਿ॥੩॥ ਸਤਿਗੁਰੁ ਬੋਹਿਥੁ ਹਰਿਨਾਵ ਹੈ, ਕਿਤੁ ਬਿਧਿ ਚੜਿਆ ਜਾਇ॥ ਸਤਿਗੁਰ ਕੈ ਭਾਣੈ ਜੋ ਚਲੈ, ਵਿਚਿ ਬੋਹਿਥ ਬੈਠਾ ਆਇ॥ ਧੰਨੁ ਧੰਨੁ ਵਡਭਾਗੀ ਨਾਨਕਾ, ਜਿਨਾ ਸਤਿਗੁਰੁ ਲਏ ਮਿਲਾਇ॥੪॥੩॥੬੭॥**

## ਉਚਾਰਨ ਸੇਧ

**ਬਿੰਦੀ ਸਹਿਤ**—ਗਾਵਾਂ, ਵਿਥਰਾਂ, ਬੋਲੀਂ, ਨਾਂਇੰ, ਜਾਉਂ, ਭਾਗਾਂ, ਬੈਠਿਆਂ, ਨਾਂਵ।

**ਬਿੰਦੀ ਰਹਿਤ**—ਕੋਟੀ, ਕਮਾਉ, ਵਡਭਾਗੀ।

**ਪਦ ਅਰਥ** — ਵਿਥਰਾ-(ਮੈਂ) ਵਿਸਥਾਰ ਕਰਾਂ। ਗੁਣਕਾਰੀਆ-ਗੁਣ ਕਰਨ ਵਾਲਾ, ਪਰਉਪਕਾਰੀ। ਹੀਰੈ—ਹੀਰੇ (ਸਤਿਗੁਰੂ) ਨੂੰ। ਹੀਰੁ-(ਮਨ ਰੂਪੀ) ਹੀਰਾ। ਬੇਧਿਆ-ਵਿੰਨ੍ਹਿਆ। ਰੰਗਿ

ਚਲੂਲੈ ਨਾਇ-ਨਾਮ ਦੇ ਗੂੜ੍ਹੇ ਰੰਗ ਵਿਚ। ਤੁਸਿ-ਤੁੱਠ ਕੇ, ਪ੍ਰਸੰਨ ਹੋ ਕੇ। ਪਸਾਉ-ਕਿਰਪਾ। ਕੋਟੀ-ਕ੍ਰੋੜਾਂ। ਪਈਆਸਿ-ਪਿਆ ਹੋਇਆ ਹੈ। ਬੂਡਾ-ਡੁਬ ਗਿਆ। ਬੋਹਿਥੁ-ਜਹਾਜ਼।

**ਅਰਥ—**ਹੇ ਮੇਰੀ ਮਾਂ ! (ਮੈਨੂੰ ਇਹ ਚਾਅ ਹੈ ਕਿ ਮੈਂ ਪ੍ਰਭੂ ਦੇ) ਗੁਣ ਗਾਵਾਂ (ਭਾਵ ਕੀਰਤਨ ਕਰਾਂ), ਗੁਣਾਂ ਦਾ ਵਿਸਥਾਰ ਕਰਾਂ (ਕਥਾ ਕਰਾਂ ਅਤੇ) ਗੁਣ ਬੋਲਾਂ (ਭਾਵ ਉਸ ਦੀਆਂ ਸਿਫਤਾ ਕਰਦਾ ਰਹਾਂ)। (ਅੱਗੋ ਮਾਂ ਸਿਖਿਆ ਦਿੰਦੀ ਹੈ ਕਿ) ਕੋਈ ਗੁਰਮੁਖ ਸੱਜਣ (ਅਜਿਹੇ) ਗੁਣ (ਪੈਦਾ) ਕਰਨ ਵਾਲਾ ਪਰ ਉਪਕਾਰੀ (ਹੋਵੇ ਉਸ ਨਾਲ) ਮਿਲ ਕੇ ਹਰੀ ਦੇ ਗੁਣ ਗਾਇਆ ਕਰ। ਜਿਵੇਂ ਹੀਰੇ ਨੂੰ ਮਿਲ ਕੇ ਹੀਰ ਵਿੰਨ੍ਹਿਆ ਜਾਂਦਾ ਹੈ (ਤਿਵੇਂ ਮਨੁੱਖੀ ਮਨ ਗੁਰੂ ਨੂੰ ਮਿਲ ਕੇ) ਨਾਮ ਦੇ ਗੂੜ੍ਹੇ ਰੰਗ ਵਿਚ (ਰੰਗਿਆ ਜਾਂਦਾ ਹੈ)।੧।

ਮੇਰੇ ਗੋਬਿੰਦਾ ! (ਮੇਰੇ ਤੇ ਕਿਰਪਾ ਕਰ ਕਿ ਮੈਂ ਤੇਰੇ) ਗੁਣ ਗਾਵਾਂ (ਜਿਸ ਕਰਕੇ) ਮਨ ਵਿਚ (ਮਾਇਆਵੀ ਤ੍ਰਿਸ਼ਨਾ ਤੋਂ) ਤ੍ਰਿਪਤੀ ਹੋ ਜਾਵੇ। (ਮੇਰੇ ਹਿਰਦੇ) ਅੰਦਰ (ਤੇਰੇ) ਨਾਮ ਦੀ ਪਿਆਸ ਹੈ, ਗੁਰੂ ਤੁੱਠ ਕੇ ਉਸ (ਨਾਮ ਨੂੰ) ਮਿਲਾ ਦੇਵੇ।੧।ਰਹਾਉ।

ਵੱਡੇ ਭਾਗਾਂ ਵਾਲਿਓ ! (ਤੁਸੀਂ ਆਪਣੇ) ਮਨ ਨੂੰ (ਨਾਮ ਦੀ ਪ੍ਰੇਮ ਰੰਗਣ ਵਿਚ) ਰੰਗੋ (ਤਾਂ ਜੋ) ਗੁਰੂ ਤੁੱਠ ਕੇ (ਤੁਹਾਡੇ ਤੇ ਆਪਣੀ) ਕਿਰਪਾ ਕਰ ਦੇਵੇ। ਮੈਂ ਸੱਚੇ ਗੁਰੂ ਤੋਂ ਸਦਕੇ ਜਾਂਦਾ ਹਾਂ (ਕਿਉਂਕਿ) ਗੁਰੂ, (ਪ੍ਰਭੂ ਦਾ) ਨਾਮ ਪ੍ਰੇਮ ਨਾਲ ਦ੍ਰਿੜ ਕਰਾ ਦਿੰਦਾ ਹੈ। ਸਤਿਗੁਰੂ ਤੋਂ ਬਿਨਾਂ, ਹਰੀ ਦਾ ਨਾਮ (ਕਿਤੇ ਵੀ) ਨਹੀਂ ਲੱਭਦਾ (ਬੇਸ਼ਕ ਕੋਈ) ਲੱਖਾਂ ਕ੍ਰੋੜਾਂ ਕਰਮ-ਕਾਂਡ ਕਮਾ ਕੇ (ਵੇਖ ਲਵੇ)।੨।

ਭਾਗਾਂ ਤੋਂ ਬਿਨਾਂ ਸਤਿਗੁਰੂ ਨਹੀਂ ਮਿਲਦਾ (ਅਤੇ ਗੁਰੂ ਤੋਂ ਬਿਨਾਂ ਪਰਮਾਤਮਾ ਦਾ ਮਿਲਾਪ ਨਹੀਂ ਹੁੰਦਾ, ਭਾਵੇਂ ਹਿਰਦੇ ਰੂਪੀ) ਘਰ ਵਿਚ ਬੈਠੇ ਹੋਇਆਂ ਹਰ ਰੋਜ਼ (ਸਾਡੇ) ਨੇੜੇ ਤੇ ਕੋਲ (ਰਹਿੰਦਾ ਹੈ)। (ਇਸ ਦਾ ਕਾਰਨ ਇਹ ਹੈ ਕਿ ਸਾਡੇ) ਅੰਦਰ ਅਗਿਆਨਤਾ ਦਾ ਦੁਖ ਅਤੇ ਭਰਮ (ਦਾ ਹਨੇਰਾ ਹੈ, ਜਿਸ ਕਰਕੇ ਪ੍ਰਭੂ ਮਿਲਾਪ) ਵਿਚ ਦੂਰੀ ਦਾ ਪੜਦਾ ਬਣਿਆ ਪਿਆ ਹੈ। ਸਤਿਗੁਰੂ (ਪਾਰਸ) ਨੂੰ ਮਿਲੇ ਬਿਨਾਂ (ਜਿਵੇਂ) ਸੋਨਾ ਨਹੀਂ ਬਣ ਸਕਦਾ, (ਤਿਵੇਂ ਗੁਰੂ ਰੂਪ) ਬੇੜੀ ਮਨਮੁਖ ਲੋਹੇ ਦੇ ਪਾਸਿ ਹੈ (ਪਰ ਉਸ ਵਿਚ ਨਾ ਚੜ੍ਹਨ ਕਰਕੇ ਉਹ ਸੰਸਾਰ ਭਵਜਲ ਵਿਚ) ਡੁੱਬ ਜਾਂਦਾ ਹੈ।੩।

ਸਤਿਗੁਰੂ ਹਰੀ ਨਾਮ ਦਾ ਜਹਾਜ਼ ਹੈ (ਪਰ ਇਸ ਜਹਾਜ਼ ਵਿਚ) ਕਿਸ ਤਰੀਕੇ ਨਾਲ ਚੜ੍ਹਿਆ ਜਾਵੇ? ਜਿਹੜਾ (ਮਨੁੱਖ) ਸਤਿਗੁਰੂ ਦੇ ਭਾਣੇ (ਹੁਕਮ) ਵਿਚ ਤੁਰਦਾ ਹੈ (ਭਾਵ ਜੀਵਨ ਜੀਊਂਦਾ ਹੈ ਸਮਝੋ ਉਹੀ) ਆ ਕੇ ਜਹਾਜ਼ ਵਿੱਚ ਬੈਠ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ) ਵੱਡੇ ਭਾਗਾਂ ਵਾਲੇ (ਪੁਰਖ) ਧੰਨਤਾ ਯੋਗ ਹਨ ਜਿਨ੍ਹਾਂ ਨੂੰ ਸਤਿਗੁਰੂ (ਨਾਮ ਰੂਪੀ ਜਹਾਜ਼ ਤੇ ਚੜ੍ਹਾ ਕੇ ਆਪਣੇ ਨਾਲ) ਮਿਲਾ ਲੈਂਦਾ ਹੈ।੪।੩।੬੭।

## ਸਾਰੰਸ਼ ਅਤੇ ਸਿਧਾਂਤ

ਗੁਰਮੁਖ ਸੱਜਣ ਆਤਮ ਅਵਸਥਾ ਵਿਚ ਭਾਵੇਂ ਕਿਤਨਾ ਹੀ ਉਚੇ ਤੋਂ ਉਚਾ ਅਸਥਾਨ ਕਿਉਂ ਨ ਪ੍ਰਾਪਤ ਕਰ ਲੈਣ ਫਿਰ ਵੀ ਓਹ ਆਪਣੇ ਹਿਰਦੇ ਅੰਦਰ ਗੋਵਿੰਦ ਦੇ ਗੁਣ ਗਾਉਣ ਵਾਲੀ ਲਾਲਸਾ ਨੂੰ ਮੱਠਾ ਨਹੀਂ ਪੈਣ ਦਿੰਦੇ। ਲਗਾਤਾਰੀ ਸਿਫ਼ਤ-ਸਲਾਹ ਵਿਚ ਉਨ੍ਹਾਂ ਦੀ ਸੁਰਤਿ ਰੰਗੀ ਰਹਿੰਦੀ ਹੈ। ਨਿਰੰਤਰ ਸਿਫ਼ਤ-ਸਲਾਹ ਕਰਦੇ ਉਹ ਰੱਜਦੇ ਹੀ ਨਹੀਂ। ਇਸ ਸ਼ਬਦ ਵਿਚ ਜਦੋਂ 'ਮਨ ਰੰਗਹੁ ਵਡਿਭਾਗੀਹੋ ਗੁਰ ਤੁਠਾ ਕਰੇ ਪਸਾਉ' ਉਪਦੇਸ਼ ਸਾਹਮਣੇ ਰੂਪਮਾਨ ਹੁੰਦਾ ਹੈ ਤਾਂ ਸੁਰਤਿ ਸਾਂਈਂ ਨਾਲ ਜੁੜ ਜਾਂਦੀ ਹੈ। ਇਨ੍ਹਾਂ ਸ਼ਬਦਾਂ ਵਿਚ ਇਕ ਵਿਸਮਾਦੀ ਹੁਲਾਰਾ ਹੈ। ਇਸ ਵਿਚ ਉਦਮ ਭਰਿਆ ਹੋਇਆ ਹੈ। ਵਡਭਾਗੀ ਸੁਰਤਿਆਂ ਨੂੰ ਇਹ ਸੁਣਾਈ ਦਿੰਦਾ ਹੈ—

**ਉਦਮ ਕਰਹੁ ਵਡਭਾਗੀਹੋ, ਸਿਮਰਹੁ ਹਰਿ ਹਰਿ ਰਾਇ॥**
**ਨਾਨਕ, ਜਿਸੁ ਸਿਮਰਤ ਸਭ ਸੁਖ ਹੋਵਹਿ, ਦੂਖੁ ਦਰਦੁ ਭ੍ਰਮੁ ਜਾਇ ॥** [ਪੰਨਾ ੪੫੬

ਬੇਸ਼ੱਕ ਹੋਰ ਕ੍ਰੋੜਾਂ ਕਰਮ-ਕਾਂਡਾਂ ਦੀ ਕਮਾਈ ਕੀਤੀ ਜਾਵੇ, ਸਭ ਨਿਸਫਲ ਹੈ। ਨਾਮ ਦੀ

ਅਮੋਲਕ ਦਾਤ ਕੇਵਲ ਸਤਿਗੁਰੂ ਤੋਂ ਬਿਨਾਂ ਹੋਰ ਕਿਸੇ ਪਾਸੋਂ ਜਾਂ ਕਿਸੇ ਤਰੀਕੇ ਨਾਲ ਵੀ ਨਹੀਂ ਲੱਭ ਸਕਦੀ।

ਕਈ ਆਲੋਚਕ ਬ੍ਰਿਤੀ ਵਾਲੇ ਸੱਜਣਾਂ ਸਾਹਮਣੇ ਜਦੋਂ ਇਹ ਪੰਕਤੀਆਂ—'ਮੇਰੇ ਸਤਿਗੁਰ ਨਾਮੁ ਦ੍ਰਿੜਾਇ......॥' ਜਾਂ 'ਅੰਤਰਿ ਪਿਆਸ ਹਰਿ ਨਾਮ ਕੀ, ਗੁਰੁ ਤੁਸਿ ਮਿਲਾਵੈ ਸੋਇ' ਆਉਂਦੀਆਂ ਹਨ ਤਾਂ ਉਹ ਕਿਸੇ ਹੋਰ ਵਹਿਣ ਵਿਚ ਰੁੜ੍ਹ ਕੇ ਆਖਣ ਲਗ ਜਾਂਦੇ ਹਨ ਕਿ ਇਹ ਬਚਨ ਗੁਰੂ ਜੀ ਨੇ ਗੁਰ-ਗੱਦੀ ਦੀ ਪ੍ਰਾਪਤੀ ਤੋਂ ਪਹਿਲਾਂ ਉਚਾਰੇ ਹੋਣਗੇ ਕਿਉਂਕਿ ਇਨ੍ਹਾਂ ਰਾਹੀਂ ਨਾਮ ਦੀ ਮੰਗ ਕੀਤੀ ਗਈ ਹੈ। ਪਰ ਗੁਰਮਤਿ ਤੋਂ ਹੀਣੇ ਮਨੁੱਖਾਂ ਨੂੰ ਇਹ ਬੋਧ ਨਹੀਂ ਕਿ ਸਾਰੀ ਗੁਰਬਾਣੀ ਦਾ ਉਚਾਰਨ ਗੁਰ-ਜੋਤਿ ਦੁਆਰਾ ਹੋਇਆ ਹੈ। 'ਨਾਨਕ' ਪਦ ਗੁਰ-ਗੱਦੀ ਮਿਲਣ ਤੋਂ ਪਹਿਲਾਂ ਲਗਣਾ ਕਿਵੇਂ ਸੰਭਵ ਹੋ ਸਕਦਾ ਹੈ ? ਅਸਲ ਵਿਚ ਜਿਥੇ ਕਿਤੇ ਅਜਿਹੀ ਸ਼ਬਦਾਵਲੀ ਵਰਤੀ ਹੈ ਉਥੇ ਤੀਬਰ ਬੈਰਾਗ ਨੂੰ ਹੀ ਨਿਰੂਪਣ ਕੀਤਾ ਗਿਆ ਹੈ। ਗੁਰੂ ਜੀ ਤਾਂ ਆਪ ਨਾਮ ਦੇ ਦਾਤੇ ਹਨ। ਇਸ ਲਈ ਅਮੋਲਕ ਨਾਮ ਦਾ ਮੁੜ ਮੁੜ ਮੰਗਣਾ ਇਸ ਗੱਲ ਦਾ ਸੂਚਕ ਹੈ ਕਿ ਉਨ੍ਹਾਂ ਦਾ ਨਾਮ ਨਾਲ ਅਤੀ ਪਿਆਰ ਹੈ ਅਤੇ ਉਹ ਸਾਨੂੰ ਇਹ ਮੰਗ ਮੰਗਣ ਦੀ ਜਾਚ ਸਿਖਾਉਂਦੇ ਹਨ। ਨਾਮ ਨਾਲ ਜੁੜਨਾ 'ਜੀਵਨ', ਅਤੇ ਇਸ ਤੋਂ ਵਿਛੋੜਾ 'ਮੌਤ' ਹੈ। ਨਾਮ ਦਰਸ਼ਨ ਦੀ ਪਿਆਸ ਨੂੰ ਮਾਇਆ ਦੇ ਪ੍ਰੇਮੀ ਨਹੀਂ ਸਮਝ ਸਕਦੇ। ਗੁਰ-ਪਰਮੇਸ਼ਰ ਦੀ ਸੋਝੀ ਉਨ੍ਹਾਂ ਨੂੰ ਨਹੀਂ ਆ ਸਕਦੀ ਭਾਵੇਂ ਨਿਤ ਕੋਲ ਹੀ ਕਿਉਂ ਨ ਬੈਠੇ ਰਹਿਣ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਗੁਰੂ ਬਾਬਾ ਜੀ ਨਾਲ ਗੁਰੂ ਜੀ ਦੇ ਸਾਕ-ਸੰਬੰਧੀ ਝਗੜਦੇ ਰਹੇ ਉਨ੍ਹਾਂ ਦੀ ਅੱਖ ਨੇ ਗੁਰੂ ਜੀ ਨੂੰ ਨਹੀਂ ਪਛਾਣਿਆ, ਮਨੁੱਖ ਦਾ ਰੂਪ ਹੀ ਸਮਝਿਆ ਪਰ ਗੁਰੂ ਪਿਆਰਿਆਂ ਨੇ ਹੀ ਗੁਰੂ ਜੀ ਨੂੰ ਪਰਮੇਸ਼ਰ ਰੂਪ ਜਾਣਿਆ ਅਤੇ ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਲਾ ਜਹਾਜ਼ ਸਮਝਿਆ-

**ਸਤਿਗੁਰੂ ਹੈ ਬੋਹਿਥਾ, ਇਹੁ ਵਿਰਲੈ ਕਿਨੈ ਵੀਚਾਰਿਆ ॥** [ਪੰਨਾ ੪੭੦

ਗੁਰੂ ਦੇ ਹੁਕਮ ਅੰਦਰ ਜੀਵਨ ਬਿਤਾਉਣਾ ਹੀ ਗੁਰੂ ਦੇ ਜਹਾਜ਼ ਵਿਚ ਬੈਠਣਾ ਹੈ। ਇਸ ਜੁਗਤੀ ਨਾਲ ਜੋ ਸੰਤ ਸੱਜਣ ਪਾਰਬ੍ਰਹਮ ਨਾਲ ਮਿਲ ਗਏ ਉਹ ਲੋਕ ਪਰਲੋਕ ਵਿਚ ਧੰਨਤਾ ਖੱਟ ਗਏ, ਇਉਂ ਆਪਣਾ ਜਨਮ ਸਫਲ ਕਰ ਗਏ, ਜਿਵੇਂ ਗੁਰਬਾਣੀ ਵਿਚ ਫੁਰਮਾਨ ਹੈ—

**ਜਿਨੀ ਹਰਿ ਹਰਿ ਨਾਮੁ ਧਿਆਇਆ, ਤਿਨੀ ਪਾਇਅੜੇ ਸਰਬ ਸੁਖਾ॥**
**ਸਭੁ ਜਨਮੁ ਤਿਨਾ ਕਾ ਸਫਲੁ ਹੈ, ਜਿਨਿ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ॥**
**ਜਿਨੀ ਗੁਰ ਕੈ ਬਚਨਿ ਆਰਾਧਿਆ, ਤਿਨ ਵਿਸਰਿ ਗਏ ਸਭਿ ਦੁਖਾ॥**
**ਤੇ ਸੰਤ ਭਲੇ ਗੁਰਸਿਖ ਹੈ, ਜਿਨ ਨਾਹੀ ਚਿੰਤ ਪਰਾਈ ਚੁਖਾ॥**
**ਧਨੁ ਧੰਨੁ ਤਿਨਾ ਕਾ ਗੁਰੂ ਹੈ, ਜਿਸੁ ਅੰਮ੍ਰਿਤ ਫਲ ਹਰਿ ਲਾਗੇ ਮੁਖਾ ॥** [ਪੰਨਾ ੫੯੮

**ਸਿਰੀਰਾਗੁ ਮਹਲਾ ੪॥ ਹਉ ਪੰਥੁ ਦਸਾਈ ਨਿਤ ਖੜੀ, ਕੋਈ ਪ੍ਰਭੁ ਦਸੇ ਤਿਨਿ ਜਾਉ॥ ਜਿਨੀ ਮੇਰਾ ਪਿਆਰਾ ਰਾਵਿਆ, ਤਿਨ ਪੀਛੈ ਲਾਗਿ ਫਿਰਾਉ॥ ਕਰਿ ਮਿੰਨਤਿ, ਕਰਿ ਜੋਦੜੀ, ਮੈ ਪ੍ਰਭੁ ਮਿਲਣੈ ਕਾ ਚਾਉ॥੧॥ ਮੇਰੇ ਭਾਈ ਜਨਾ! ਕੋਈ ਮੋ ਕਉ ਹਰਿ ਪ੍ਰਭੁ ਮੇਲਿ ਮਿਲਾਇ॥ ਹਉ ਸਤਿਗੁਰ ਵਿਟਹੁ ਵਾਰਿਆ, ਜਿਨਿ ਹਰਿ ਪ੍ਰਭੁ ਦੀਆ ਦਿਖਾਇ ॥੧॥ਰਹਾਉ॥ ਹੋਇ ਨਿਮਾਣੀ ਢਹਿ ਪਵਾ, ਪੂਰੇ ਸਤਿਗੁਰ ਪਾਸਿ॥ ਨਿਮਾਣਿਆ ਗੁਰੁ ਮਾਣੁ ਹੈ, ਗੁਰੁ ਸਤਿਗੁਰ ਕਰੇ ਸਾਬਾਸਿ॥ ਹਉ ਗੁਰੁ ਸਾਲਾਹਿ ਨ ਰਜਊ, ਮੈ ਮੇਲੇ ਹਰਿਪ੍ਰਭੁ ਪਾਸਿ॥੨॥ ਸਤਿਗੁਰ ਨੋ ਸਭੁ ਕੋ**

**ਲੋਚਦਾ, ਜੇਤਾ ਜਗਤੁ ਸਭੁ ਕੋਇ॥ ਬਿਨੁ ਭਾਗਾ ਦਰਸਨੁ ਨਾ ਥੀਐ, ਭਾਗਹੀਣ ਬਹਿ ਰੋਇ॥ ਜੋ ਹਰਿ ਪ੍ਰਭ ਭਾਣਾ ਸੋ ਥੀਆ, ਧੁਰਿ ਲਿਖਿਆ ਨ ਮੇਟੈ ਕੋਇ॥੩॥ ਆਪੇ ਸਤਿਗੁਰੁ, ਆਪਿ ਹਰਿ, ਆਪੇ ਮੇਲਿ ਮਿਲਾਇ॥ ਆਪਿ ਦਇਆ ਕਰਿ ਮੇਲਸੀ, ਗੁਰ ਸਤਿਗੁਰ ਪੀਛੈ ਪਾਇ॥ ਸਭੁ ਜਗਜੀਵਨੁ ਜਗਿ ਆਪਿ ਹੈ, ਨਾਨਕ, ਜਲੁ ਜਲਹਿ ਸਮਾਇ ॥੪॥੪॥੬੮॥**

## ਉਚਾਰਨ ਸੇਧ

**ਬਿੰਦੀ ਸਹਿਤ**—ਹਉਂ, ਦਸਾਈਂ, ਜਾਉਂ, ਫਿਰਾਉਂ, ਵਿਟਹੁਂ, ਪਵਾਂ, ਰਜਊਂ, ਭਾਗਾਂ।

**ਬਿੰਦੀ ਰਹਿਤ**—ਜਲਹਿ।

**ਪਦ ਅਰਥ**—ਪੰਥੁ-ਰਸਤਾ। ਦਸਾਈ-ਪੁਛਦੀ ਹਾਂ। ਰਾਵਿਆ-ਮਾਣਿਆ, ਭੋਗਿਆ। ਫਿਰਾਉ-ਫਿਰਾਂ। ਤਿਨਿ ਜਾਉ-ਉਸ ਦੇ ਕੋਲ ਜਾਵਾਂ। ਜੋਦੜੀ-ਨਿੰਮਰ ਬੇਨਤੀ। ਲੋਚਦਾ-ਚਾਹੁੰਦਾ, ਤਾਂਘਦਾ। ਵਿਟਹੁ-ਤੋਂ। ਜਲਹਿ-ਪਾਣੀ ਵਿਚ ਹੀ।

**ਅਰਥ**—ਮੈਂ ਹਰ ਰੋਜ਼ (ਰਸਤੇ ਵਿਚ ਖੜੀ ਲੰਘਦੇ ਰਾਹੀਆਂ ਪਾਸੋਂ ਪ੍ਰਭੂ ਪਿਆਰੇ ਦਾ) ਰਸਤਾ ਪੁਛਦੀ ਹਾਂ, (ਜੇ) ਕੋਈ (ਜਾਣਕਾਰ) ਮੈਨੂੰ ਪ੍ਰਭੂ (ਬਾਰੇ) ਦੱਸ ਦੇਵੇ (ਤਾਂ ਮੈਂ) ਉਸ (ਦਸਣ ਵਾਲੇ) ਦੇ (ਕੋਲ) ਜਾਵਾਂ। ਜਿਨ੍ਹਾਂ (ਗੁਰਮੁਖਾਂ) ਨੇ ਮੇਰਾ ਪਿਆਰਾ (ਪ੍ਰਭੂ) ਰਾਵਿਆ (ਭਾਵ ਉਸ ਦੇ ਮਿਲਾਪ ਦਾ ਆਨੰਦ ਮਾਣਿਆ) ਹੈ, (ਮੈਂ ਪ੍ਰਭੂ ਦਰਸ਼ਨਾਂ ਲਈ) ਉਨ੍ਹਾਂ ਦੇ ਪਿਛੇ ਲਗੀ ਫਿਰਾਂ। (ਉਨ੍ਹਾਂ ਦਾ) ਤਰਲਾ ਕਰਕੇ (ਉਨ੍ਹਾਂ ਅੱਗੇ) ਜੋਦੜੀ ਕਰਾਂ (ਕਿਉਂਕਿ) ਮੈਨੂੰ ਪ੍ਰਭੂ ਨੂੰ ਮਿਲਣ ਦਾ ਚਾਉ ਹੈ (ਉਸ ਦਾ ਦਰਸ਼ਨ ਕਰਾਂ)।੧।

ਹੇ ਮੇਰੇ ਭਾਈ ਜਨੋਂ (ਸਤਿਸੰਗੀ ਵੀਰੋ ! ਤੁਹਾਡੇ ਵਿਚੋਂ) ਕੋਈ ਮੈਨੂੰ (ਆਪਣੇ ਨਾਲ) ਮੇਲ ਕੇ ਹਰੀ ਪ੍ਰਭੂ ਨੂੰ ਮਿਲਾ ਦੇਵੇ (ਪਰ ਗੁਰੂ ਤੋਂ ਬਿਨਾਂ ਪ੍ਰਭੂ ਨਾਲ ਕੋਈ ਨਹੀਂ ਮਿਲਾ ਸਕਦਾ)। ਮੈਂ ਸਦਕੇ ਜਾਵਾਂ (ਆਪਣੇ ਉਸ) ਸਚੇ ਗੁਰੂ ਤੋਂ ਜਿਸ ਨੇ (ਮੈਨੂੰ ਹਰੀ ਪਰਮਾਤਮਾ) ਵਿਖਾ ਦਿੱਤਾ ਹੈ (ਭਾਵ ਦਰਸ਼ਨ ਕਰਾ ਦਿੱਤਾ ਹੈ)।੧।ਰਹਾਉ।

(ਹੁਣ ਇਹ ਚਿੱਤ ਕਰਦਾ ਹੈ ਕਿ ਮੈਂ) ਨਿਮਾਣੀ ਹੋ ਕੇ (ਉਸ) ਪੂਰੇ ਸਤਿਗੁਰੂ (ਦੇ ਚਰਨਾਂ ਤੇ) ਢਹਿ ਪਵਾਂ। (ਮੈਂ ਸੁਣਿਆ ਹੈ ਕਿ ਉਹ) ਗੁਰੂ ਨਿਮਾਣਿਆਂ (ਨੂੰ) ਮਾਣ (ਦੇਣ ਵਾਲਾ ਹੈ, ਇਸ ਲਈ ਮੈਂ ਚਰਨਾਂ ਵਿਚ ਡਿੱਗੀ ਹੋਈ ਨੂੰ ਵੀ ਉਹ) ਗੁਰੂ-ਸਤਿਗੁਰੂ ਸ਼ਾਬਾਸ਼ ਕਰੇਗਾ (ਭਾਵ ਥਾਪੜਾ ਦੇਵੇਗਾ)। ਮੈਂ (ਉਸ) ਗੁਰੂ ਨੂੰ ਸਲਾਹ ਕੇ (ਭਾਵ ਉਸ ਦੀਆਂ ਸਿਫਤਾਂ ਵਡਿਆਈਆਂ ਕਰ ਕਰ ਕੇ) ਰਜਦੀ ਨਹੀਂ (ਜਿਸ ਨੇ) ਮੈਨੂੰ ਹਰੀ ਪ੍ਰਭੂ ਕੋਲ ਮਿਲਾ ਦਿੱਤਾ ਹੈ।੨।

(ਅਜਿਹੇ ਸਮਰੱਥ) ਸਤਿਗੁਰੂ ਨੂੰ ਹਰ ਕੋਈ (ਮਿਲਣਾ) ਲੋਚਦਾ ਹੈ (ਹਾਂ), ਜਿਤਨਾ ਵੀ ਜਗਤ ਹੈ ਸਭ ਕੋਈ (ਚਾਹੁੰਦਾ ਹੈ, ਪਰ ਪੂਰਬਲੇ) ਭਾਗਾਂ ਤੋਂ ਬਿਨਾਂ (ਸਤਿਗੁਰੂ ਦਾ) ਦਰਸ਼ਨ ਨਸੀਬ ਨਹੀਂ ਹੁੰਦਾ। (ਸੋ) ਭਾਗਹੀਣ (ਮਨੁੱਖ) ਬੈਠ ਕੇ (ਆਪਣੇ ਖੋਟੇ ਕਰਮਾਂ ਕਰਕੇ ਨਿਰਾਸਤਾ ਵਿਚ ਪਿਆ) ਰੋਂਦਾ ਰਹਿੰਦਾ ਹੈ। (ਪਰ ਇਹ ਵੀ ਕਿਸੇ ਦੇ ਵੱਸ ਦੀ ਗੱਲ ਨਹੀਂ) ਜੋ (ਕੁਝ ਵੀ) ਹਰੀ ਵਾਹਿਗੁਰੂ ਦੀ ਮਰਜ਼ੀ (ਹੁੰਦੀ ਹੈ) ਉਹ ਹੀ ਵਰਤਦਾ ਹੈ, (ਕਿਉਂਕਿ) ਧੁਰੋਂ (ਪ੍ਰਭੂ ਦੀ ਦਰਗਾਹੋਂ ਮੱਥੇ ਤੇ) ਲਿਖਿਆ (ਲੇਖ) ਕੋਈ ਨਹੀਂ ਮੇਟ ਸਕਦਾ।੩।

(ਤੱਤ ਦੀ ਗੱਲ ਇਹ ਹੈ ਕਿ ਉਹ ਹਰੀ) ਆਪ ਹੀ ਸਤਿਗੁਰੂ ਹੈ (ਤੇ) ਆਪ ਹੀ ਹਰੀ ਹੈ (ਸਭ ਕੁਝ ਆਪ ਹੀ ਆਪ ਹੈ ਅਤੇ) ਆਪੇ ਹੀ (ਗੁਰੂ ਨਾਲ) ਮੇਲ ਕੇ (ਆਪਣੇ ਚਰਨਾ ਨਾਲ)

ਮਿਲਾਉਂਦਾ ਹੈ। (ਉਹ) ਆਪ ਦਇਆ (ਦ੍ਰਿਸ਼ਟੀ) ਕਰਕੇ (ਦਰਸ਼ਨ ਅਭਿਲਾਖੀ ਨੂੰ ਆਪਣੇ ਨਾਲ) ਮਿਲਾ ਲਵੇਗਾ, (ਪਰ ਮਿਲੇਗਾ) ਗੁਰ ਸਤਿਗੁਰੂ ਦੇ ਪਿਛੇ ਪਾ ਕੇ (ਭਾਵ ਗੁਰੂ ਦੇ ਲੜ ਲਾ ਕੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਗਤ ਵਿਚ ਸਭ ਕੁਝ (ਪ੍ਰਭੂ ਆਪ ਹੈ ਅਤੇ ਸਾਰੇ) ਜਗਤ ਦਾ ਜੀਵਨ (ਵੀ) ਆਪ (ਹੀ ਹੈ, ਉਹ ਜਗਤ ਵਿਚ ਇਉਂ ਅਭੇਦ ਹੋਇਆ ਪਿਆ ਹੈ ਜਿਵੇਂ) ਪਾਣੀ, ਪਾਣੀ ਵਿਚ ਸਮਾਇਆ ਹੁੰਦਾ ਹੈ।੪।੪।੬੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਮਿਲਾਪ ਦੀ ਸਿੱਕ ਨੂੰ ਚਾਉ ਭਰੇ ਅੱਖਰਾਂ ਵਿਚ ਦਰਸਾਇਆ ਹੈ—'ਕਰਿ ਮਿੰਨਤ ਕਰਿ ਜੋਦੜੀ, ਮੈ ਪ੍ਰਭੁ ਮਿਲਣੈ ਕਾ ਚਾਉ'। ਫਿਰ ਇਸ ਚਾਉ ਦੀ ਪੂਰਤੀ ਲਈ ਤੀਬਰ ਇੱਛਾ ਪ੍ਰਗਟਾਈ ਹੈ ਕਿ—'ਹਉ ਪੰਥੁ ਦਸਾਈ ਨਿਤ ਖੜੀ, ਕੋਈ ਪ੍ਰਭੁ ਦਸੇ ਤਿਨਿ ਜਾਉ'। ਸਤਿਗੁਰੂ ਜੀ ਨੇ ਉਤਮ ਪੁਰਖ ਵਿਚ ਇਸ ਸ਼ਬਦ ਦਾ ਉਚਾਰਨ ਕਰਕੇ ਸਾਂਈਂ ਨੂੰ ਮਿਲਣ ਦੀ ਠੀਕ ਸੇਧ ਦੇਣ ਹਿਤ ਸਾਡੇ ਲਈ ਇਉਂ ਪੂਰਨੇ ਪਾਏ ਹਨ—

"ਪ੍ਰਭੂ ਨੂੰ ਮੇਲਣ ਲਈ ਕੇਵਲ ਸੱਚਾ ਗੁਰੂ ਹੀ ਸਮਰਥ ਹੈ।"

ਮਿੰਨਤਾ ਕਰਨੀਆਂ, ਤਰਲੇ ਲੈਣੇ, ਜੋਦੜੀਆਂ ਦੀ ਜਾਚ, ਨਿਮਾਣਾਪੁਣਾ ਆਵੇ, ਹੰਗਤਾ, ਮਮਤਾ ਮਰ ਜਾਏ ਤਾਂ ਕਿਤੇ ਇਨ੍ਹਾਂ ਨਿਮਾਣੀਆਂ ਜੋਦੜੀਆਂ ਨੂੰ ਗੁਰੂ ਫਲ ਲਾਉਂਦਾ ਹੈ।

ਮੈਂ-ਮੇਰੀ ਤਿਆਗੇ ਬਿਨਾਂ, ਨਿਮਾਣਾ ਹੋ ਕੇ ਸਤਿਗੁਰੂ ਦੇ ਚਰਨਾਂ ਤੇ ਡਿੱਗੇ ਬਿਨਾਂ, ਸਤਿਗੁਰੂ ਜੀ ਦੀ ਮਿਹਰ ਦਾ ਭਾਗੀ ਨਹੀਂ ਬਣਿਆ ਜਾ ਸਕਦਾ ਅਤੇ ਨਾ ਹੀ ਪ੍ਰਭੂ-ਦਰਸ਼ਨਾਂ ਦੀ ਦਾਤਿ ਮਿਲਦੀ ਹੈ। ਭਾਗਹੀਣਾ ਮਨੁੱਖ ਕੀਤੇ ਕਰਮਾਂ ਕਾਰਣ ਦੁਖੀ ਹੁੰਦਾ ਅਤੇ ਰੋਂਦਾ ਰਹਿੰਦਾ ਹੈ ਪਰ ਇਹ ਕਿਸੇ ਦੇ ਵਸ ਦੀ ਗੱਲ ਨਹੀਂ। ਹਾਂ, ਉਹ ਗੁਰੂ ਪਿਆਰਿਆਂ ਦੀ ਨਿਤ ਸੰਗਤ ਕਰੇ, ਵਡਭਾਗੀ ਬਣ ਸਕਦਾ ਹੈ।

ਮਨੁੱਖ ਪ੍ਰਭੂ ਦਾ ਦਰ ਕਦੇ ਵੀ ਨਾ ਛੱਡੇ। ਪ੍ਰਭੂ ਪਿਆਰਿਆਂ ਦੇ ਪਿਛੇ ਲਗ ਕੇ ਪ੍ਰਭੂ ਦੇ ਦਰ ਤੇ ਪਹੁੰਚਣਾ ਸੌਖਾ ਹੋ ਜਾਂਦਾ ਹੈ, ਮਨੁੱਖ ਧੱਕੇ-ਧੌੜਿਆਂ ਤੋਂ ਬਚ ਜਾਂਦਾ ਹੈ। ਜਦੋਂ ਰਹਿਮਤ ਹੁੰਦੀ ਹੈ ਤਾਂ ਪ੍ਰਭੂ ਆਪ ਹੀ ਜੀਵ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ। ਕਰਮਹੀਣ ਮਨੁੱਖ ਦਾ ਹੋਰ ਕੋਈ ਦਾਰੂ ਨਹੀਂ ਕੇਵਲ ਪ੍ਰਭੂ ਦੀ ਮਿਹਰ ਹੈ, ਜੋ ਉਸ ਦੇ ਕੀਤੇ ਕਰਮਾਂ ਨੂੰ ਅਖੋਂ ਓਹਲੇ ਕਰ ਕੇ ਪ੍ਰਭੂ ਨਾਲ ਮਿਲਾ ਦਿੰਦੀ ਹੈ।

**ਸਿਰੀਰਾਗੁ ਮਹਲਾ ੪॥ ਰਸੁ ਅੰਮ੍ਰਿਤੁ ਨਾਮੁ, ਰਸੁ ਅਤਿ ਭਲਾ, ਕਿਤੁ ਬਿਧਿ ਮਿਲੈ ਰਸੁ ਖਾਇ॥ ਜਾਇ ਪੁਛਹੁ ਸੋਹਾਗਣੀ, ਤੁਸਾ ਕਿਉਕਰਿ ਮਿਲਿਆ ਪ੍ਰਭੁ ਆਇ॥ ਓਇ ਵੇਪਰਵਾਹ ਨ ਬੋਲਨੀ, ਹਉ ਮਲਿ ਮਲਿ ਧੋਵਾ ਤਿਨ ਪਾਇ॥੧॥ ਭਾਈ ਰੇ! ਮਿਲਿ ਸਜਣ ਹਰਿ ਗੁਣ ਸਾਰਿ॥ ਸਜਣੁ ਸਤਿਗੁਰੁ ਪੁਰਖੁ ਹੈ, ਦੁਖੁ ਕਢੈ ਹਉਮੈ ਮਾਰਿ ॥੧॥ ਰਹਾਉ॥ ਗੁਰਮੁਖੀਆ ਸੋਹਾਗਣੀ, ਤਿਨ ਦਇਆ ਪਈ ਮਨਿ ਆਇ॥ ਸਤਿਗੁਰ ਵਚਨੁ ਰਤੰਨੁ ਹੈ, ਜੋ ਮੰਨੇ ਸੁ ਹਰਿਰਸੁ ਖਾਇ॥ ਸੇ ਵਡਭਾਗੀ ਵਡ ਜਾਣੀਅਹਿ, ਜਿਨ ਹਰਿਰਸੁ ਖਾਧਾ ਗੁਰਭਾਇ॥੨॥ ਇਹੁ ਹਰਿਰਸੁ ਵਣਿ, ਤਿਣਿ, ਸਭਤੁ ਹੈ, ਭਾਗਹੀਣ ਨਹੀ ਖਾਇ॥ ਬਿਨੁ ਸਤਿਗੁਰ ਪਲੈ ਨਾ ਪਵੈ, ਮਨਮੁਖ ਰਹੈ ਬਿਲਲਾਇ॥ ਓਇ ਸਤਿਗੁਰ**

**ਆਗੈ ਨਾ ਨਿਵਹਿ, ਓਨਾ ਅੰਤਰਿ ਕ੍ਰੋਧੁ ਬਲਾਇ॥੩॥ ਹਰਿ ਹਰਿ ਹਰਿਰਸੁ ਆਪਿ ਹੈ, ਆਪੇ ਹਰਿਰਸੁ ਹੋਇ॥ ਆਪਿ ਦਇਆ ਕਰਿ ਦੇਵਸੀ, ਗੁਰਮੁਖਿ ਅੰਮ੍ਰਿਤੁ ਚੋਇ॥ ਸਭੁ ਤਨੁ ਮਨੁ ਹਰਿਆ ਹੋਇਆ, ਨਾਨਕ, ਹਰਿ ਵਸਿਆ ਮਨਿ ਸੋਇ॥੪॥੫॥੬੯॥**

## ਉਚਾਰਨ ਸੇਧ

**ਬਿੰਦੀ ਸਹਿਤ**—ਤੁਸਾਂ, ਕਿਉਂਕਰਿ, ਹਉਂ, ਧੋਵਾਂ, ਗੁਰਮੁਖੀਆਂ, ਜਾਣੀਅਹਿਂ, ਨਿਵਹਿਂ।

**ਬਿੰਦੀ ਰਹਿਤ**—ਇਸ ਸ਼ਬਦ ਦੀ ਪਹਿਲੀ ਪੰਕਤੀ ਵਿਚ ਬਿਸਰਾਮ ਬੜੇ ਧਿਆਨ ਨਾਲ ਦੇਣ ਦੀ ਲੋੜ ਹੈ ਜਿਵੇਂ ਕਿ ਮੂਲ ਪਾਠ ਵਿਚ ਦਸਿਆ ਗਿਆ ਹੈ। ਕਈ ਪਾਠੀ ਇਸ ਤਰ੍ਹਾ ਕਰਦੇ ਹਨ—'ਰਸੁ ਅੰਮ੍ਰਿਤੁ, ਨਾਮ ਰਸੁ, ਅਤਿ ਭਲਾ.....' ਜਿਸ ਤੋਂ ਇਥੇ ਦੋ ਰਸਾਂ ਦੇ ਵਰਨਣ ਹੋਣ ਦਾ ਭੁਲੇਖਾ ਪੈ ਜਾਂਦਾ ਹੈ ਪਰ ਇਥੇ ਤਾਂ ਇਕੋ ਰਸ ਦਾ ਹੀ ਜ਼ਿਕਰ ਹੈ। ਜੇ ਦੋ ਹੁੰਦੇ ਤਾਂ 'ਅਤਿ ਭਲਾ' ਦੀ ਥਾਂ 'ਅਤਿ ਭਲੇ' ਸ਼ਬਦ ਵਰਤੇ ਜਾਂਦੇ। ਇਥੇ ਇਹ ਦਰਸਾਇਆ ਗਿਆ ਹੈ ਕਿ ਰਸਾਂ ਵਿਚੋਂ 'ਰਸੁ ਅੰਮ੍ਰਿਤੁ ਨਾਮੁ ਰਸੁ' ਅਤਿ ਉਤਮ ਹੈ।

**ਪਦ ਅਰਥ**—ਅਤਿ ਭਲਾ-ਅਤੀ ਉਤਮ। ਸਾਰਿ-ਸੰਭਾਲ, ਯਾਦ ਕਰ। ਗੁਰ ਭਾਇ-ਗੁਰੂ ਦੇ ਭਾਣੇ ਵਿਚ। ਨਾ ਨਿਵਹਿ-ਨਿਉਂਦੇ ਨਹੀਂ, ਮੱਥਾ ਨਹੀਂ ਟੇਕਦੇ। ਬਲਾਇ-ਬਲਾ, ਆਫ਼ਤ।

**ਅਰਥ**—ਅੰਮ੍ਰਿਤ ਨਾਮ ਰੂਪੀ ਰਸੁ ਅਤੀ ਉਤਮ ਰਸੁ ਹੈ (ਪਰ ਜਗਿਆਸੂ ਪੁੱਛਦਾ ਹੈ ਕਿ ਇਹ ਰਸੁ) ਕਿਹੜੀ ਬਿਧ ਨਾਲ ਮਿਲਦਾ ਹੈ? (ਅੱਗੋਂ ਉਤਰ ਮਿਲਦਾ ਹੈ ਕਿ ਇਸ ਰਸ ਦੇ ਭੇਦ ਬਾਰੇ) ਸੋਹਾਗਣਾਂ (ਭਾਵ ਪਤੀ ਪਰਮੇਸ਼ਰ ਨੂੰ ਪਿਆਰ ਕਰਨ ਵਾਲੀਆਂ) ਗੁਰਮੁਖ-ਇਸਤ੍ਰੀਆਂ ਪਾਸੋਂ ਜਾ ਕੇ ਪੁੱਛੋ ਕਿ "ਤੁਹਾਨੂੰ ਨਾਮ-ਰਸ ਦਾ ਦਾਤਾ" ਕਿਵੇਂ ਆ ਮਿਲਿਆ ਹੈ? (ਜਦੋਂ ਉਨ੍ਹਾਂ ਕੋਲੋਂ ਜਾ ਕੇ ਪੁਛਿਆ ਤਾਂ) ਉਹ (ਨਾਮ ਰੰਗ ਵਿਚ ਮਸਤ) ਬੇਪਰਵਾਹ (ਸੁਹਾਗਣਾਂ) ਬੋਲਦੀਆਂ ਹੀ ਨਹੀਂ, ਮੈਂ ਉਨ੍ਹਾਂ ਦੇ ਪੈਰ ਮਲ ਮਲ ਕੇ ਧੋਂਦਾ ਹਾਂ (ਮਤਾਂ ਉਹ ਪ੍ਰਸੰਨ ਹੋ ਕੇ ਮੈਨੂੰ ਇਸ ਬਾਰੇ ਪੱਤਾ ਦੱਸ ਦੇਣ)॥੧॥

(ਜੋਦੜੀ ਕਰਨ ਦੇ ਫਲ ਸਰੂਪ ਸੁਹਾਗਣਾਂ ਨੇ ਦਸਿਆ ਕਿ) ਹੇ ਭਾਈ ! ਸੱਜਣ ਨੂੰ ਮਿਲ ਕੇ ਹਰੀ (ਅਕਾਲ ਪੁਰਖ) ਦੇ ਗੁਣ ਯਾਦ ਕਰ। (ਜੀ ! ਉਹ ਸੱਜਣ ਕੌਣ ਹੈ? ਤਾਂ ਉਤਰ ਮਿਲਿਆ ਕਿ) ਉਹ ਸੱਜਣਸਤਿਗੁਰੂ ਪੁਰਖ ਹੈ (ਜਿਹੜਾ ਕਿ ਸਰਬ ਕਲਾ ਸਮਰਥ ਹੋਣ ਕਰਕੇ ਮਨੁੱਖ ਦੀ) ਹਉਮੈ ਨੂੰ ਮਾਰ ਕੇ (ਇਹ) ਵੱਡਾ ਦੁੱਖ ਅੰਦਰੋਂ ਕੱਢ ਦਿੰਦਾ ਹੈ॥੧॥ ਰਹਾਉ॥

(ਸਤਿਗੁਰੂ ਜੋਦੜੀ ਸੁਣ ਕੇ ਸਨਮੁਖ ਰਹਿਣ ਵਾਲੀਆਂ) ਗੁਰਮੁਖ ਸੁਹਾਗਣਾਂ ਦੇ ਮਨ ਵਿਚ ਦਇਆ ਆ ਗਈ (ਤੇ ਉਨ੍ਹਾਂ ਨੇ ਦਸਿਆ ਕਿ ਹੇ ਵੀਰ !) ਸਤਿਗੁਰੂ ਦਾ ਬਚਨ ਰਤਨ (ਸਮਾਨ ਅਮੋਲਕ) ਹੈ (ਅਤੇ) ਜਿਹੜਾ (ਮਨੁੱਖ ਗੁਰੂ ਦੇ ਬਚਨ ਨੂੰ) ਮੰਨ ਲਵੇ (ਭਾਵ ਉਸ ਤੇ ਅਮਲ ਕਰੇ), ਉਹ ਹਰੀ ਰਸ ਛਕ ਲੈਂਦਾ ਹੈ। (ਉਨ੍ਹਾਂ ਨੇ ਹੋਰ ਦਸਿਆ ਕਿ) ਉਹ (ਮਨੁੱਖ) ਵੱਡੇ ਭਾਗਾਂ ਵਾਲੇ ਸ੍ਰੇਸ਼ਟ ਗਿਣੇ ਜਾਂਦੇ ਹਨ ਜਿਨ੍ਹਾਂ ਨੇ ਗੁਰੂ ਦੇ ਭਾਣੇ (ਹੁਕਮ) ਵਿਚ ਰਹਿ ਕੇ ਹਰੀ-ਰਸ ਨੂੰ ਛਕਿਆ ਹੈ। ॥੨॥

ਇਹ (ਅੰਮ੍ਰਿਤ ਰੂਪੀ) ਹਰੀ ਦਾ ਰੱਸ ਸਾਰੀ ਬਨਾਸਪਤੀ ਵਿਚ (ਅਤੇ) ਹਰ ਥਾਂ (ਉਪਲਬਧ ਹੈ ਕਿਉਂਕਿ ਪ੍ਰਭੂ ਹਰ ਥਾਂ ਮੌਜੂਦ ਹੈ ਪਰ) ਬਦਕਿਸਮਤ ਲੋਕ (ਉਚੀ ਦ੍ਰਿਸ਼ਟੀ ਨਾ ਹੋਣ ਕਰ ਕੇ) ਹਰੀ ਦਾ ਰੱਸ ਨਹੀਂ ਛੱਕ ਸਕਦੇ (ਭਾਵ ਰੱਸ ਦਾ ਅਨੰਦ ਨਹੀਂ ਮਾਣ ਸਕਦੇ)। (ਇਹ ਰੱਸ) ਸਤਿਗੁਰੂ ਦਾ ਪੱਲਾ (ਫੜੇ) ਬਿਨਾਂ ਪੱਲੇ ਨਹੀਂ ਪੈਂਦਾ (ਭਾਵ ਮਿਲਦਾ ਨਹੀਂ, ਇਸ ਲਈ) ਮਨਮੁਖ (ਗੁਰੂ ਹੀਣੇ ਆਪ-ਹੁਦਰੇ ਲੋਕ) ਦੁਖੀ ਹੋ ਰਹੇ ਹਨ। ਉਹ (ਮਨਮੁਖ) ਸਤਿਗੁਰੂ ਦੇ ਅੱਗੇ ਨੀਵੇਂ ਨਹੀਂ ਹੁੰਦੇ (ਭਾਵ ਮੱਥਾ ਨਹੀਂ ਟੇਕਦੇ, ਗੱਲ ਨਹੀਂ ਮੰਨਦੇ ਸਗੋਂ) ਉਨ੍ਹਾਂ ਦੇ (ਮਨ ਵਿਚ ਭਿਆਨਕ ਕ੍ਰੋਧ ਹੁੰਦਾ ਹੈ)॥੩॥

(ਸਭ ਥਾਵਾਂ ਤੇ ਆਪ) ਹਰੀ ਹੀ ਹਰੀ ਹੈ (ਹੈ ਤੇ ਹਰੀ) ਆਪ ਹੀ (ਨਾਮ-) ਰੱਸ ਹੈ ਅਤੇ ਹਰੀ ਆਪ ਹੀ (ਅੰਮ੍ਰਿਤ ਨਾਮ) ਰਸ ਹੋ ਕੇ (ਵਿਆਪ ਰਿਹਾ ਹੈ)। (ਹਰੀ) ਆਪ ਹੀ (ਆਪਣੀ) ਦਇਆ ਕਰ ਕੇ (ਨਾਮ ਰੱਸ) ਦੇਵੇ (ਤਾਂ) ਗੁਰੂ ਰਾਹੀਂ (ਇਹ) ਅੰਮ੍ਰਿਤ (ਚਾਹਵਾਨਾਂ ਦੇ ਹਿਰਦੇ ਵਿਚ) ਚੋਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਦੇ) ਮਨ ਵਿਚ ਉਹ ਹਰੀ (ਪ੍ਰਭੂ) ਵੱਸ ਗਿਆ ਹੈ (ਉਸ ਦਾ ਸੁੱਕਾ) ਤਨ ਮਨ ਹਰਾ-ਭਰਾ ਹੋ ਗਿਆ ਹੈ (ਭਾਵ ਉਹ ਪ੍ਰਸੰਨ ਹੋ ਕੇ ਖੇੜੇ ਵਿਚ ਆ ਗਿਆ ਹੈ)॥੪॥੫॥੬੯॥

## ਸਾਰੰਸ਼ ਅਤੇ ਸਿਧਾਂਤ

ਸੱਚੇ ਦੀ (ਜਗਤ ਰੂਪ) ਕੋਠੜੀ ਵਿਚ ਅਨੇਕਾਂ ਰਸ ਹਨ ਪਰ ਵਿਦਵਾਨਾਂ ਨੇ ਇਨ੍ਹਾਂ ਨੂੰ ਨੌਂ ਹਿੱਸਿਆਂ ਵਿਚ ਇਉਂ ਵੰਡਿਆ ਹੈ—

**ਸ਼ਿੰਗਾਰ ਰਸ—** ਇਸ ਵਿਚ ਰੂਪ ਤੇ ਸੁੰਦਰਤਾ ਦਾ ਵਰਨਣ ਹੁੰਦਾ ਹੈ।

**ਬੀਰ ਰਸ—** ਇਹ ਬਹਾਦੁਰ ਲੋਕਾਂ ਦੀ ਬਹਾਦਰੀ ਨੂੰ ਰੂਪਮਾਨ ਕਰਦਾ ਹੈ ਅਤੇ ਉਨ੍ਹਾਂ ਦੀਆਂ ਵਾਰਾਂ ਸੁਣਨ ਸੁਣਾਉਣ ਕਰ ਕੇ ਪੈਦਾ ਹੁੰਦਾ ਹੈ।

**ਕਰੁਣਾ ਰਸ—** ਜਦੋਂ ਕੋਈ ਅਚੰਭਾ ਜਾਂ ਦੁਖਦਾਈ ਗੱਲ ਸੁਣ ਕੇ ਸ਼ੋਕਮਈ ਵਾਤਾਵਰਣ ਪੈਦਾ ਹੋ ਜਾਵੇ ਉਸ ਸਮੇਂ ਕਰੁਣਾ ਰਸ ਛਾ ਜਾਂਦਾ ਹੈ।

**ਅਦਭੁੱਤ ਰਸ—** ਜਦੋਂ ਕੋਈ ਹੈਰਾਨ ਕਰ ਦੇਣ ਵਾਲੀ ਗੱਲ ਸੁਣੀ ਜਾਵੇ ਤਾਂ ਅਦਭੁਤ ਰਸ ਪੈਦਾ ਹੁੰਦਾ ਹੈ।

**ਹਾਸ ਰੱਸ—** ਕੋਈ ਨਵੀਂ ਤੇ ਅਨੋਖੀ ਗੱਲ ਸੁਣਨ ਨਾਲ ਹਾਸ-ਰਸ ਪੈਦਾ ਹੁੰਦਾ ਹੈ।

**ਭਿਆਨਕ ਰਸ—** ਭੂਤਾਂ ਪ੍ਰੇਤਾਂ ਦੀਆਂ ਕਹਾਣੀਆਂ ਸੁਣ ਕੇ ਜਾਂ ਹੋਰ ਦੁਰਘਟਨਾਵਾਂ ਸੁਣਨ ਨਾਲ ਜਦੋਂ ਡਰ ਛਾ ਜਾਂਦਾ ਹੈ ਓਦੋਂ ਭਿਆਨਕ ਰਸ ਪ੍ਰਧਾਨ ਹੁੰਦਾ ਹੈ।

**ਬੀਭਤਸ ਰਸ—** ਇਹ ਰਸ ਘ੍ਰਿਣਾ ਤੇ ਨਿੰਦਿਆ ਨੂੰ ਪ੍ਰਤਿਪਾਦਨ ਕਰਦਾ ਹੈ।

**ਰੌਦਰ ਰਸ—** ਮਨ ਦੇ ਅਤੀ ਕ੍ਰੋਧ ਵਿਚ ਆ ਜਾਣ ਸਮੇਂ ਰੌਦਰ ਰਸ ਪ੍ਰਧਾਨ ਹੁੰਦਾ ਹੈ।

**ਸ਼ਾਂਤੀ ਰਸ—** ਜਦੋਂ ਮਨ ਵਿਚ ਸੀਤਲਤਾ ਪੈਦਾ ਹੋਵੇ ਤਾਂ ਸ਼ਾਂਤੀ ਰਸ ਚੋਂਦਾ ਹੈ। ਇਨ੍ਹਾਂ ਸਾਰਿਆਂ ਰਸਾਂ ਤੋਂ ਉਪਰ ਨਾਮ-ਰੱਸ ਜਾਂ ਅੰਮ੍ਰਿਤ-ਰਸ ਹੈ—

**ਹਰਿਰਸ ਊਪਰਿ ਅਵਰੁ ਕਿਆ ਕਹੀਐ, ਜਿਨਿ ਪੀਆ ਸੋ ਤ੍ਰਿਪਤਾਗਾ॥** [ਪੰ. ੫੯੮

ਇਸ ਸ਼ਬਦ ਵਿਚ ਨਾਮ ਰਸ (ਜਾਂ ਅੰਮ੍ਰਿਤ ਰਸ) ਨੂੰ ਅਮੋਲਕ ਅਤੇ ਸਾਰੇ ਰਸਾਂ ਤੋਂ ਉਪਰ ਦੱਸਦੇ ਹੋਏ ਇਹ ਨਿਰਣਾ ਕੀਤਾ ਗਿਆ ਹੈ ਕਿ ਇਸ ਰਸ ਦਾ ਦਾਤਾ ਕੇਵਲ ਸਤਿਗੁਰੂ ਹੀ ਹੈ, ਪਰ ਪ੍ਰਭੂ ਨਾਲ ਇਕਮਿਕ ਹੋਏ ਗੁਰਮੁਖ ਪਿਆਰਿਆਂ ਦੀ ਸੰਗਤ ਵਿਚ ਉਨ੍ਹਾਂ ਅੱਗੇ ਬਾਰ ਬਾਰ ਨਿੰਮ੍ਰ ਭਾਵ ਹੋ ਕੇ ਬੇਨਤੀਆਂ ਕਰਨ ਨਾਲ ਇਸ ਦਾ ਰਾਜ਼ ਲੱਭਦਾ ਹੈ। ਹਰੀ-ਰਸ ਵਿਚ ਜੁੜੀਆਂ ਮਤਵਾਲੀਆਂ ਰੂਹਾਂ ਨੂੰ ਕਿਸੇ ਪ੍ਰਕਾਰ ਦੀ ਵਡਿਆਈ ਕਰਾਉਣ ਦੀ ਇੱਛਾ ਨਹੀਂ ਹੁੰਦੀ। ਉਹ ਬੇਪਰਵਾਹ ਹੁੰਦੀਆਂ ਹਨ, ਉਨ੍ਹਾਂ ਦਾ ਹਿਰਦਾ ਅਤੀ ਕੋਮਲ ਅਤੇ ਦਇਆ ਭਰਪੂਰ ਹੋਣ ਕਰ ਕੇ ਜਗਿਆਸੂ ਵਲੋਂ ਬਾਰੰਬਾਰ ਜੋਦੜੀ ਕਰਨ ਤੇ ਉਨ੍ਹਾਂ ਨੂੰ ਤਰਸ ਆ ਜਾਂਦਾ ਹੈ ਤਾਂ ਉਹ ਨਾਮ-ਰੰਗ ਦੀ ਮਸਤੀ ਵਿਚ ਰੱਤੇ ਨੇਤਰ ਖੋਲ੍ਹਦੀਆਂ ਅਤੇ ਦਸਦੀਆਂ ਹਨ ਕਿ—

**ਸਤਿਗੁਰੂ ਵਚਨ ਰਤੰਨੁ ਹੈ, ਜੋ ਮੰਨੇ ਸੁ ਹਰਿ ਰਸੁ ਖਾਇ॥** [ਪੰਨਾ ੪੧

ਸਤਿਗੁਰੂ ਦਾ ਵਚਨ ਮੰਨਣਾ ਪ੍ਰੇਮ ਦੀ ਬਾਜ਼ੀ ਹੈ, ਸਿਰ ਦੇਣਾ ਪੈਂਦਾ ਹੈ—

**ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥** [ਪੰ. ੧੪੧੨

ਹਰਿ-ਰਸ ਦੀ ਵਿਆਪਕਤਾ ਦਾ ਵਰਨਣ ਕਰਦਿਆਂ ਦਸਿਆ ਹੈ ਕਿ ਪ੍ਰਭੂ ਦੇ ਹਰ ਥਾਂ ਵਿਆਪਕ ਹੋਣ ਵਾਂਗੂ ਉਸ ਦੇ ਨਾਮ ਦਾ ਰਸ ਵੀ ਇਕ ਥਾਂ ਸੀਮਿਤ ਨਹੀਂ ਸਗੋਂ ਜੰਗਲਾਂ ਬੇਲਿਆਂ, ਜਲਾਂ

ਥਲਾਂ, ਗਗਨਾਂ ਪਾਤਾਲਾਂ (ਭਾਵ ਹਰ ਥਾਂ) ਮੌਜੂਦ ਹੈ। ਪਰ ਇਸ ਰੱਸ ਦੇ ਓਹੀ ਤੀਬਰ-ਇੱਛਕ ਅਨੰਦ ਮਾਣ ਸਕਦੇ ਹਨ ਜਿਨ੍ਹਾਂ ਨੇ ਸਤਿਗੁਰੂ ਦੇ ਬਚਨਾਂ ਨੂੰ ਸਤਿ ਸਤਿ ਕਰ ਕੇ ਮੰਨਿਆ ਹੋਵੇ। ਆਪ-ਹੁਦਰੇ ਲੋਕ ਇਸ ਰਸ ਨੂੰ ਪ੍ਰਾਪਤ ਨਹੀਂ ਕਰ ਸਕਦੇ ਜਿਸ ਕਾਰਨ ਉਹ ਵਿਲਕਦੇ ਰਹਿੰਦੇ ਹਨ। ਉਨ੍ਹਾਂ ਅੰਦਰ ਕ੍ਰੋਧ ਰੂਪੀ ਬਲਾ ਹੋਣ ਕਰ ਕੇ ਉਹ ਸੱਚੇ ਗੁਰੂ ਅੱਗੇ ਨੀਵੇਂ ਨਹੀਂ ਹੁੰਦੇ। ਸਤਿਗੁਰੂ ਦਾ ਬਚਨ ਨਹੀਂ ਮੰਨਦੇ, ਅਪਣੱਤ ਨਹੀਂ ਛੱਡਦੇ। ਉਨ੍ਹਾਂ ਨੂੰ ਗੁਰਬਾਣੀ ਚੰਗੀ ਨਹੀਂ ਲਗਦੀ। ਅੰਤ ਵਿਚ ਇਸ ਅੰਮ੍ਰਿਤ ਰਸ ਦਾ ਇਹ ਫਲ ਦਰਸਾਇਆ ਹੈ ਕਿ ਇਸ ਦੀ ਪ੍ਰਾਪਤੀ ਨਾਲ ਜਗਿਆਸੂ ਦਾ ਤਨ ਮਨ ਸਦੀਵੀ ਖੇੜੇ ਵਿਚ ਰਹਿੰਦਾ ਹੈ, ਮੁਖੜੇ ਤੇ ਨਾਮ ਦੀਆਂ ਲਾਲੀਆਂ ਚੜ੍ਹ ਜਾਂਦੀਆਂ ਹਨ। ਨਾਮ ਰੱਸੀਆਂ ਨੂੰ ਸੰਸਾਰੀ ਰਸ ਚੰਗੇ ਹੀ ਨਹੀਂ ਲਗਦੇ-

**ਇਹ ਰਸ ਛਾਡੇ, ਉਹ ਰਸੁ ਆਵਾ॥**
**ਉਹ ਰਸੁ ਪੀਆ, ਇਹ ਰਸੁ ਨਹੀ ਭਾਵਾ॥** [ਪੰਨਾ ੩੪੨

ਸੋ, ਗੁਰਸਿੱਖ ਆਨ ਰਸਾਂ ਨੂੰ ਹੋਛੇ ਸਮਝ ਕੇ ਕੇਵਲ ਨਾਮ-ਰਸ ਦੇ ਮਤਵਾਲੇ ਬਣਦੇ ਹਨ।

**ਸਿਰੀਰਾਗੁ ਮਹਲਾ ੪॥ ਦਿਨਸੁ ਚੜੇ ਫਿਰਿ ਆਥਵੈ, ਰੈਣਿ ਸਬਾਈ ਜਾਇ ॥ ਆਂਵ* ਘਟੈ, ਨਰੁ ਨ ਬੁਝੈ, ਨਿਤਿ ਮੂਸਾ ਲਾਜੁ ਟੁਕਾਇ ॥ ਗੁੜ ਮਿਠਾ ਮਾਇਆ ਪਸਰਿਆ, ਮਨਮੁਖੁ ਲਗਿ ਮਾਖੀ ਪਚੈ ਪਚਾਇ ॥ ੧ ॥ ਭਾਈ ਰੇ ! ਮੈ ਮੀਤੁ ਸਖਾ ਪ੍ਰਭੁ ਸੋਇ॥ ਪੁਤੁ, ਕਲਤੁ, ਮੋਹੁ ਬਿਖੁ ਹੈ, ਅੰਤਿ ਬੇਲੀ ਕੋਇ ਨ ਹੋਇ ॥੧॥ ਰਹਾਉ ॥ ਗੁਰਮਤਿ ਹਰਿ ਲਿਵ ਉਬਰੇ, ਅਲਿਪਤੁ ਰਹੇ ਸਰਣਾਇ ॥ ਓਨੀ ਚਲਣੁ ਸਦਾ ਨਿਹਾਲਿਆ, ਹਰਿ ਖਰਚੁ ਲੀਆ ਪਤਿ ਪਾਇ ॥ ਗੁਰਮੁਖਿ ਦਰਗਹ ਮੰਨੀਅਹਿ, ਹਰਿ ਆਪਿ ਲਏ ਗਲਿ ਲਾਇ ॥ ੨ ॥ ਗੁਰਮੁਖਾ ਨੋ ਪੰਥੁ ਪਰਗਟਾ, ਦਰਿ ਠਾਕ ਨ ਕੋਈ ਪਾਇ ॥ ਹਰਿਨਾਮੁ ਸਲਾਹਨਿ, ਨਾਮੁ ਮਨਿ, ਨਾਮਿ ਰਹਨਿ ਲਿਵਲਾਇ ॥ ਅਨਹਦ ਧੁਨੀ ਦਰਿ ਵਜਦੇ, ਦਰਿ ਸਚੈ ਸੋਭਾ ਪਾਇ ॥ ੩ ॥ ਜਿਨੀ ਗੁਰਮੁਖਿ ਨਾਮੁ ਸਲਾਹਿਆ, ਤਿਨਾ ਸਭ ਕੋ ਕਹੈ ਸਾਬਾਸਿ ॥ ਤਿਨ ਕੀ ਸੰਗਤਿ ਦੇਹਿ ਪ੍ਰਭ, ਮੈ ਜਾਚਿਕ ਕੀ ਅਰਦਾਸਿ ॥ ਨਾਨਕ, ਭਾਗ ਵਡੇ ਤਿਨਾ ਗੁਰਮੁਖਾ, ਜਿਨ ਅੰਤਰਿ ਨਾਮੁ ਪਰਗਾਸਿ ॥੪॥੩੩॥੩੧॥੬॥੭੦॥**

ਉਚਾਰਨ ਸੇਧ

**ਬਿੰਦੀ ਸਹਿਤ**—ਮੰਨੀਅਹਿੰ, ਗੁਰਮੁੱਖਾਂ। **ਬਿੰਦੀ ਰਹਿਤ**—ਆਵ।

ਪੁਰਾਤਨ ਹਥ-ਲਿਖਤੀ ਸਰੂਪ ਵਿਚ 'ਆਵ ਘਟੈ' ਪਾਠ ਦਰਜ ਹੈ, 'ਆਂਵ ਘਟੈ' ਨਹੀਂ।

**ਪਦ ਅਰਥ**—ਆਥਵੈ-ਡੁੱਬਦਾ, ਅਲੋਪ ਹੋ ਜਾਂਦਾ ਹੈ। ਸਬਾਈ-ਸਾਰੀ। ਆਵ-ਉਮਰ। ਮੂਸਾ-ਚੂਹਾ। ਲਾਜੁ-ਲੱਜ ਰੱਸੀ। ਮਨਮੁਖ ਲਗਿ ਮਾਖੀ-ਮਨਮੁਖ ਮਖੀ ਵਾਂਗ ਲਗ ਕੇ। ਪਚੈ ਪਚਾਇ-

---

*ਪਾਠਾਂਤਰ ਸੰਮਤ ੧੧੯੦ ਦੇ ਹਥ ਲਿਖਤ ਪੁਰਾਤਨ ਸਰੂਪ ਵਿਚ 'ਆਵ' ਪਦ ਬਿੰਦੀ ਰਹਿਤ ਵਿਦਮਾਨ ਹੈ।

ਸੜਦਾ ਬਲਦਾ ਰਹਿੰਦਾ ਹੈ। ਸਖਾ-ਸਾਥੀ। ਕਲਤੁ-ਇਸਤ੍ਰੀ। ਅਲਿਪਤੁ-ਨਿਰਲੇਪ। ਨਿਹਾਲਿਆ-ਵੇਖਿਆ। ਪਰਗਟਾ-ਪ੍ਰਤੱਖ (ਨਜ਼ਰੀਂ ਆਇਆ ਹੈ)। ਠਾਕ-ਰੋਕ। ਪਰਗਾਸਿ-ਪ੍ਰਕਾਸ਼ਿਆ, ਪ੍ਰਗਟਿਆ।

**ਅਰਥ**—ਦਿਨ ਚੜ੍ਹਦਾ ਹੈ ਫਿਰ ਅਲੋਪ ਹੋ ਜਾਂਦਾ (ਭਾਵ ਸ਼ਾਮ ਹੋ ਜਾਂਦੀ ਹੈ) (ਇਸੇ ਤਰ੍ਹਾਂ) ਸਾਰੀ ਰਾਤ ਗੁਜ਼ਰ ਜਾਂਦੀ ਹੈ। (ਇਸ ਪ੍ਰਕਾਰ) ਮਨੁੱਖ ਦੀ) ਉਮਰ ਘਟਦੀ (ਰਹਿੰਦੀ) ਹੈ (ਪਰ) ਆਦਮੀ (ਇਸ ਗੱਲ ਨੂੰ) ਨਹੀਂ ਸਮਝਦਾ (ਕਿ) ਹਰ ਰੋਜ਼ (ਮੌਤ ਰੂਪੀ) ਚੂਹਾ, ਉਮਰਾ ਰੂਪੀ ਰੱਸੀ ਨੂੰ ਟੁੱਕ ਰਿਹਾ ਹੈ। (ਇਸ ਸੰਸਾਰ ਵਿਚ ਪਦਾਰਥਾਂ ਦਾ) ਮੋਹ ਰੂਪ ਮਿੱਠਾ ਗੁੜ ਖਿਲਰਿਆ (ਹੋਇਆ ਹੈ ਅਤੇ ਮਨਮੁਖ (ਜੀਵ ਇਸ ਮਾਇਆ ਰੂਪ ਮਿੱਠੇ ਵਿਚ) ਮੱਖੀ ਵਾਂਗ ਲਗਕੇ ਸੜਦਾ-ਬਲਦਾ ਰਹਿੰਦਾ ਹੈ।੧।

ਹੇ ਭਾਈ ! (ਤੂੰ ਇਹ ਸਮਝ ਕਿ) ਮੇਰਾ ਮਿੱਤਰ ਤੇ ਸਾਥੀ (ਕੇਵਲ) ਉਹ ਪ੍ਰਭੂ ਹੈ। ਪੁੱਤਰ (ਤੇ) ਇਸਤ੍ਰੀ (ਆਦਿ ਦਾ) ਮੋਹ (ਸਭ) ਜ਼ਹਿਰ ਰੂਪ ਹੈ (ਸਨਬੰਧੀਆਂ ਵਿਚੋਂ) ਅੰਤ ਸਮੇਂ ਕੋਈ ਵੀ ਸਾਥੀ ਨਹੀਂ ਹੁੰਦਾ।੧। ਰਹਾਉ।

(ਗੁਰਮੁਖ ਜੀਊੜੇ) ਗੁਰੂ ਦੀ ਮਤਿ ਦੁਆਰਾ ਹਰੀ ਵਿਚ ਬ੍ਰਿਤੀ (ਜੋੜ ਕੇ ਇਸ ਵਿਚ ਸੰਸਾਰ ਤੋਂ) ਤਰ ਗਏ (ਕਿਉਂਕਿ ਉਹ ਦੁਨਿਆਵੀ ਭੋਗਾਂ ਤੋਂ) ਨਿਰਲੇਪ (ਹੋ ਕੇ) ਗੁਰੂ ਦੀ ਸ਼ਰਣ ਵਿਚ (ਟਿਕੇ ਰਹੇ)। ਉਨ੍ਹਾਂ ਨੇ (ਸੰਸਾਰ ਤੋਂ) ਚਲੇ ਜਾਣ ਨੂੰ ਸਦਾ (ਸਾਹਮਣੇ) ਰਖਿਆ (ਭਾਵ ਮੌਤ ਨੂੰ ਯਾਦ ਰੱਖਿਆ, ਹਰੀ (ਨਾਮ) ਰੂਪ ਖਰਚ (ਇਕੱਠਾ ਕਰ) ਲਿਆ (ਜਿਸ ਕਰਕੇ ਰਬੀ ਦਰਗਾਹ ਵਿਚ) ਇਜ਼ਤ-ਆਬਰੂ ਪਾ ਲਈ। (ਅਜਿਹੇ) ਗੁਰਮੁਖ ਪਿਆਰੇ (ਹਰੀ ਦੀ) ਦਰਗਾਹ ਵਿਚ ਸਤਿਕਾਰੇ ਜਾਂਦੇ ਹਨ (ਅਤੇ) ਹਰੀ ਨੇ ਆਪ ਹੀ (ਆਪਣੇ) ਗਲ ਨਾਲ ਲਾ ਲਏ ਹਨ॥੨॥

ਗੁਰੂ ਦੇ ਸਨਮੁਖ (ਰਹਿਣ ਵਾਲੇ ਸਿੱਖਾਂ) ਨੂੰ (ਪ੍ਰਭੂ ਦਾ) ਮਾਰਗ ਪ੍ਰਗਟ (ਦਿਸਦਾ ਹੈ ਅਤੇ ਉਨ੍ਹਾਂ ਨੂੰ ਪ੍ਰਭੂ ਦੇ) ਦਰ ਸਚ ਖੰਡ ਵਿਚ ਜਾਣ ਤੋਂ ਵੀ ਕੋਈ ਰੋਕ ਨਹੀਂ ਪਾਉਂਦਾ, (ਕਿਉਂਕਿ) ਉਹ ਹਰ ਸਮੇਂ ਪ੍ਰਭੂ ਦਾ ਨਾਮ ਹੀ ਸਲਾਹੁੰਦੇ ਹਨ, ਨਾਮ (ਨੂੰ ਹੀ) ਮਨ ਵਿਚ (ਵਸਾਉਂਦੇ ਹਨ ਅਤੇ) ਨਾਮ ਵਿਚ ਹੀ ਆਪਣੀ ਸੁਰਤਿ ਜੋੜੀ ਰਖਦੇ ਹਨ। (ਇਸੇ ਕਰ ਕੇ ਉਹ) ਸੱਚੇ ਪ੍ਰਭੂ ਦੇ ਦਰ ਉਤੇ ਸੋਭਾ ਪਾਉਂਦੇ ਹਨ (ਜਿਸ ਦੇ) ਦਰ ਉਤੇ (ਸਦਾ) ਅਨਹਦ ਧੁਨੀਆਂ ਵਾਲੇ ਵਾਜੇ ਵੱਜਦੇ ਰਹਿੰਦੇ ਹਨ॥੩॥

ਜਿਨ੍ਹਾਂ ਗੁਰਮੁਖਾਂ ਨੇ ਨਾਮ ਦੀ ਸਿਫ਼ਤ ਸਲਾਹ ਕੀਤੀ ਹੈ, ਉਨ੍ਹਾਂ ਨੂੰ ਹਰ ਕੋਈ ਸ਼ਾਬਾਸ਼ ਹੀ ਆਖਦਾ ਹੈ। ਹੇ ਪ੍ਰਭੂ ! (ਮੈਨੂੰ ਵੀ) ਉਨ੍ਹਾਂ (ਗੁਰੂ ਪਿਆਰਿਆਂ ਦੀ) ਸੰਗਤ (ਬਖਸ਼ਿਸ਼ ਕਰ), ਮੈਂ ਮੰਗਤੇ ਦੀ (ਤੇਰੇ ਚਰਨਾਂ ਵਿਚ ਇਹੋ) ਜੋਦੜੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ ਗੁਰਮੁਖਾਂ ਦੇ ਵੱਡੇ ਭਾਗ ਹਨ ਜਿਨ੍ਹਾਂ ਦੇ ਹਿਰਦੇ ਅੰਦਰ (ਪ੍ਰਭੂ ਦਾ) ਨਾਮ ਪ੍ਰਕਾਸ਼ਿਆ (ਭਾਵ ਪ੍ਰਗਟ) ਹੋਇਆ ਹੈ ॥੪॥੩੩॥੩੧॥੬॥੭੦॥

## ਸਾਰੰਸ਼ ਅਤੇ ਸਿਧਾਂਤ

**ੳ) ਮਾਇਆ ਮੋਹ ਕਾ ਕਚਾ ਚੋਲਾ, ਜਿਤੁ ਪੈਧੈ ਤਨੁ ਖਿਸੈ॥** [ਪੰਨਾ ੫੮੪

**ਅ) ਸੂਰਜੁ ਚੜੈ ਵਿਜੋਗਿ, ਸਭਸੈ ਘਟੈ ਆਰਜਾ॥** [ਪੰਨਾ ੧੨੪੪

ਆਦਿ ਗੁਰਵਾਕਾਂ ਅਨੁਸਾਰ ਮਨੁੱਖ ਦੀ ਜ਼ਿੰਦਗੀ ਦਿਨ ਰਾਤ ਘਟਦੀ ਰਹਿੰਦੀ ਹੈ ਪਰ ਮਨਮੁਖ ਲੋਕ, ਮੱਖੀ ਦੇ ਗੁੜ ਵਿਚ ਫਸਣ ਵਾਂਗ, ਦੁਨਿਆਵੀ ਪਦਾਰਥਾਂ ਵਿਚ ਹੀ ਫਸੇ ਰਹਿੰਦੇ ਹਨ। ਪੁਤ, ਧੀ, ਇਸਤ੍ਰੀ ਆਦਿ ਸਾਕ ਸੰਬੰਧੀ ਸਭ ਮੋਹ ਰੂਪ ਹੈ। ਇਨ੍ਹਾਂ ਵਿਚੋਂ ਕਿਸੇ ਨੇ ਵੀ ਅੰਤ ਸਮੇਂ ਸਹਾਇਕ ਨਹੀਂ ਹੋਣਾ। ਇਸ ਕਰ ਕੇ ਐ ਮਨੁੱਖ ! ਤੂੰ ਪ੍ਰਭੂ ਨੂੰ ਹੀ ਆਪਣਾ ਮਿੱਤਰ ਬਣਾ ਜਿਹੜਾ ਕਿ ਸਦੀਵੀ ਨਿਭਣ ਵਾਲਾ ਸਾਥੀ ਹੈ। ਫਿਰ ਜਗਤ ਵਿਚ ਨਿਰਲੇਪ ਰਹਿਣ ਵਾਲੇ ਗੁਰਮੁਖਾਂ ਬਾਰੇ ਦਸਿਆ ਹੈ ਕਿ ਉਹ ਮੌਤ ਨੂੰ ਸਦਾ ਚੇਤੇ ਰਖਦੇ ਹਨ ਜਿਸ ਕਰ ਕੇ ਉਹ ਸਾਸ ਸਿਮਰਨ ਕਰ ਕੇ ਨਾਮ ਧਨ ਇਕੱਠਾ ਕਰਦੇ ਹਨ ਜਿਸ ਦਾ ਸਦਕਾ ਉਹ ਮਾਣ-ਇੱਜ਼ਤ ਨਾਲ ਅਕਾਲ ਪੁਰਖ ਦੇ ਦੁਆਰੇ ਪਹੁੰਚਦੇ ਹਨ ਅਤੇ

ਉਥੇ ਉਨ੍ਹਾਂ ਦੀ ਚੰਗੀ ਆਉ-ਭਗਤ ਹੁੰਦੀ ਹੈ। ਅੰਤ ਵਿਚ ਸਾਰੀ ਅਰਦਾਸਿ ਕਰਨੀ ਸਿਖਾਈ ਹੈ-ਪ੍ਰਭੂ ਸਾਸਿ ਸਾਸਿ ਸਿਮਰਨ ਵਾਲੇ ਪਿਆਰਿਆਂ ਦੀ ਸੰਗਤ ਬਖਸ਼ੇ ਤਾਂ ਜੋ ਮਨੁੱਖਾ ਜਨਮ ਸੁਹੇਲਾ ਹੋ ਜਾਵੇ।

**ਸਿਰੀਰਾਗੁ ਮਹਲਾ ੫, ਘਰ ੧॥ ਕਿਆ ਤੂ ਰਤਾ ਦੇਖਿ ਕੈ, ਪੁਤ੍ਰ ਕਲਤ੍ਰ ਸੀਗਾਰ॥ ਰਸ ਭੋਗਹਿ, ਖੁਸੀਆ ਕਰਹਿ, ਮਾਣਹਿ ਰੰਗ ਅਪਾਰ॥ ਬਹੁਤੁ ਕਰਹਿ ਫੁਰਮਾਇਸੀ, ਵਰਤਹਿ ਹੋਇ ਅਫਾਰ॥ ਕਰਤਾ ਚਿਤਿ ਨ ਆਵਈ, ਮਨਮੁਖ ਅੰਧ ਗਵਾਰ॥੧॥ ਮੇਰੇ ਮਨ ! ਸੁਖਦਾਤਾ ਹਰਿ ਸੋਇ॥ ਗੁਰਪਰਸਾਦੀ ਪਾਈਐ, ਕਰਮਿ ਪਰਾਪਤਿ ਹੋਇ॥੧॥ ਰਹਾਉ॥ ਕਪੜਿ ਭੋਗਿ ਲਪਟਾਇਆ, ਸੁਇਨਾ ਰੁਪਾ, ਖਾਕੁ॥ ਹੈਵਰ, ਗੈਵਰ ਬਹੁ ਰੰਗੇ, ਕੀਏ ਰਥ ਅਥਾਕ॥ ਕਿਸਹੀ ਚਿਤਿ ਨ ਪਾਵਹੀ, ਬਿਸਰਿਆ ਸਭ ਸਾਕ॥ ਸਿਰਜਣਹਾਰਿ ਭੁਲਾਇਆ, ਵਿਣੁ ਨਾਵੈ ਨਾਪਾਕ ॥੨॥ ਲੈਦਾ ਬਦਦੁਆਇ ਤੂ, ਮਾਇਆ ਕਰਹਿ ਇਕਤ॥ ਜਿਸਨੋ ਤੂ ਪਤੀਆਇਦਾ, ਸੋ ਸਣੁ ਤੁਝੈ ਅਨਿਤ॥ ਅਹੰਕਾਰੁ ਕਰਹਿ ਅਹੰਕਾਰੀਆ! ਵਿਆਪਿਆ ਮਨ ਕੀ ਮਤਿ॥ ਤਿਨਿ ਪ੍ਰਭਿ ਆਪਿ ਭੁਲਾਇਆ, ਨਾ ਤਿਸੁ ਜਾਤਿ ਨ ਪਤਿ॥੩॥ ਸਤਿਗੁਰ ਪੁਰਖਿ ਮਿਲਾਇਆ, ਇਕੋ ਸਜਣੁ ਸੋਇ॥ ਹਰਿਜਨ ਕਾ ਰਾਖਾ ਏਕੁ ਹੈ, ਕਿਆ ਮਾਣਸ, ਹਉਮੈ ਰੋਇ॥ ਜੋ ਹਰਿਜਨ ਭਾਵੈ ਸੋ ਕਰੇ, ਦਰਿ ਫੇਰੁ ਨ ਪਾਵੈ ਕੋਇ॥ ਨਾਨਕ, ਰਤਾ ਰੰਗਿ ਹਰਿ, ਸਭ ਜਗ ਮਹਿ ਚਾਨਣੁ ਹੋਇ॥੪॥੧॥੭੧॥**

## ਉਚਾਰਨ ਸੇਧ

**ਬਿੰਦੀ ਸਹਿਤ**—ਸੀਂਗਾਰ, ਭੋਗਹਿਂ, ਖੁਸ਼ੀਆਂ, ਕਰਹਿਂ, ਫ਼ੁਰਮਾਇਸ਼ੀ, ਵਰਤਹਿਂ, ਪਾਵਹੀਂ, ਲੈਂਦਾ, ਪਤਆਇੰਦਾ। **ਬਿੰਦੀ ਰਹਿਤ**—ਅਹੰਕਾਰੀਆ।

**ਫੁਟਕਲ**—੧) 'ਨਾਪਾਕ' ਸ਼ਬਦ ਫ਼ਾਰਸੀ ਦਾ ਜੁੜਤ ਪਦ ਹੈ ਇਸ ਦਾ ਉਚਾਰਨ 'ਨਾ ਪਾਕ' ਨਹੀਂ। 'ਰਤਾ' ਅਤੇ 'ਇਕਤ' ਦਾ ਉਚਾਰਨ, ਅਧਕ ਸਹਿਤ 'ਰੱਤਾ' ਤੇ 'ਇਕੱਤ' ਕਰਨਾ ਸ਼ੁੱਧ ਹੈ।

**ਪਦ ਅਰਥ**—ਰਤਾ-ਰਚਿਆ ਮਿਚਿਆ। ਰੰਗ ਤਮਾਸ਼ੇ-ਮੌਜਾਂ, ਬਹਾਰਾਂ। ਫੁਰਮਾਇਸੀ-ਹੁਕਮ। ਅਫਾਰ-ਹੰਕਾਰੀ ਹੋ ਕੇ। ਹੈਵਰ-ਘੋੜੇ। ਗੈਵਰ-ਹਾਥੀ। ਬਹੁ ਰੰਗੇ-ਕਈ ਕਿਸਮਾਂ ਦੇ। ਅਥਾਕ-ਅਣਥੱਕ। ਇਕਤ-ਇਕੱਠੀ। ਬਦਦੁਆਇ-ਬਦ ਅਸੀਸਾਂ। ਪਤਾਆਇਦਾ-ਭਰੋਸਾ ਕਰਦਾ, ਖੁਸ਼ ਕਰਦਾ। ਸਣੁ-ਸਮੇਤ। ਅਨਿਤ-ਨਾਸ਼ਵੰਤ। ਫੇਰੁ-ਮੋੜ, ਰੋਕ।

**ਅਰਥ**—ਹੇ ਮਨਮੁਖ ! ਅੰਨ੍ਹੇ, ਮੂਰਖ (ਜੀਵ) ! ਤੂੰ ਪੁੱਤਰ (ਅਤੇ) ਇਸਤ੍ਰੀ (ਭਾਵ ਸਾਰੇ ਪਰਵਾਰ) ਦਾ ਹਾਰ-ਸ਼ਿੰਗਾਰ ਦੇਖ ਕੇ (ਇਨ੍ਹਾਂ ਵਿਚ) ਕੀ ਮਸਤ ਹੋ ਰਿਹਾ ਹੈਂ ! (ਭਾਂਤ ਭਾਂਤ ਦੇ) ਸੁਆਦ ਮਾਣ ਰਿਹਾ ਹੈਂ, ਖੁਸ਼ੀਆਂ ਕਰਦਾ (ਮਨਾਉਂਦਾ) ਹੈਂ (ਅਤੇ ਇਸ ਤਰ੍ਹਾਂ) ਬੇਅੰਤ ਮੌਜ-ਮੇਲੇ ਮਾਣਦਾ ਹੈਂ। ਫਿਰ (ਦੁਨੀਆਂ ਵਿਚ ਰਹਿੰਦਾ ਹੋਇਆ) ਬਹੁਤ ਫੁਰਮਾਇਸ਼ੀ ਹੁਕਮ ਕਰਦਾ ਹੈਂ (ਅਤੇ ਅਹੰਕਾਰ ਵਿਚ) ਆਫ਼ਰਿਆ ਹੋਇਆ ਵਰਤਦਾ (ਭਾਵ ਕਾਰ-ਵਿਹਾਰ ਕਰਦਾ) ਹੈਂ (ਪਰ ਉਹ)

ਕਰਤਾਪੁਰਖ (ਤੇਰੇ) ਚਿਤ ਨਹੀਂ ਆਉਂਦਾ।੧।

ਮੇਰੇ ਮਨ ! (ਇਹ ਯਾਦ ਰੱਖ ਕਿ ਸਾਰੇ) ਸੁਖਾਂ ਦਾ ਦੇਣ ਵਾਲਾ ਉਹ ਹਰੀ (ਪ੍ਰਭੂ) ਹੈ। ਗੁਰੂ ਦੀ ਕਿਰਪਾ ਦੁਆਰਾ (ਉਸ ਹਰੀ ਦਾਤੇ ਨੂੰ) ਪਾਈਦਾ ਹੈ (ਅਤੇ ਗੁਰੂ ਵੀ ਚੰਗੇ) ਭਾਗਾਂ ਨਾਲ ਪ੍ਰਾਪਤ ਹੁੰਦਾ ਹੈ।੧।ਰਹਾਉ।

(ਹੇ ਮਨ ! ਤੂੰ) ਸੁਹਣੇ ਕਪੜੇ (ਹੰਢਾਉਣ) ਵਿਚ (ਤੇ ਭਾਂਤਿ ਭਾਂਤਿ ਦੇ ਸੁਆਦਲੇ ਪਦਾਰਥ) ਖਾਣ ਵਿਚ ਮਸਤ ਹੋ ਰਿਹਾ ਹੈਂ, ਸੋਨਾ, ਚਾਂਦੀ (ਇਕੱਠੀ ਕਰ ਰਿਹਾ ਹੈਂ ਪਰ ਇਹ ਸਭ ਕੁਝ) ਖ਼ਾਕ (ਨਾਸ਼ਵੰਤ) ਹੈ। (ਤੂੰ) ਕਈ ਕਿਸਮਾਂ ਦੇ ਘੋੜੀ, ਹਾਥੀ, ਅਣਥੱਕ ਰਥ (ਇਕੱਠੇ) ਕੀਤੇ ਹੋਏ ਹਨ, (ਇਨ੍ਹਾਂ ਦੀ ਮਸਤੀ ਤੇ ਮਾਣ ਵਿਚ ਤੂੰ) ਕਿਸੇ (ਮਨੁੱਖ ਨੂੰ) ਆਪਣੇ ਚਿਤ ਵਿਚ ਨਹੀਂ ਲਿਆਉਂਦਾ, (ਗਲ ਕੀ, ਤੈਨੂੰ ਸਾਰਾ) ਸਾਕ (ਸੰਬੰਧ) ਭੁਲਿਆ ਪਿਆ ਹੈ। (ਪ੍ਰੰਤੂ ਤੂੰ ਇਕ ਗੱਲ ਸਮਝ ਲੈ ਕਿ) ਕਰਤਾ ਪੁਰਖ ਨੇ (ਤੈਨੂੰ ਆਪਣੇ ਮੰਨ ਚੋਂ) ਭੁਲਾ ਦਿੱਤਾ ਹੈ (ਕਿਉਂਕਿ ਤੂੰ ਕਰਤਾਰ ਦੇ) ਨਾਮ (ਸਿਮਰਨ ਤੋਂ) ਬਿਨਾ ਅਪਵ੍ਰਿੱਤ (ਜੀਵਨ ਵਾਲਾ) ਹੈਂ।੨।

(ਹੇ ਮੂਰਖ !) ਤੂੰ (ਲੋਕਾਂ ਕੋਲੋਂ ਅਨੁਚਿਤ ਤਰੀਕਿਆਂ ਨਾਲ) ਮਾਇਆ ਇਕੱਠੀ ਕਰਦਾ ਹੈਂ (ਜਿਸ ਕਰਕੇ ਉਨ੍ਹਾਂ ਦੀਆਂ) ਬਦ-ਅਸੀਸਾਂ ਲੈਂਦਾ ਹੈਂ। ਤੂੰ (ਇਸ ਮਾਇਆ ਨਾਲ ਆਪਣੇ ਸਾਕ ਸੰਬੰਧੀਆਂ ਨੂੰ) ਖ਼ੁਸ਼ ਕਰਦਾ ਹੈਂ (ਪਰ) ਉਹ (ਸਾਰੇ) ਤੇਰੇ ਸਮੇਤ ਨਾਸ਼ਵੰਤ ਹਨ (ਤੇਰੇ ਸਹਾਈ ਨਹੀਂ ਬਣ ਸਕਦੇ)। (ਓਇ ਹੰਕਾਰੀਆ ! (ਤੂੰ) ਆਪਣੇ ਮਨ ਦੀ ਮਤਿ ਵਿਚ ਫਸਿਆ ਹੋਇਆ (ਮਾਲ ਧਨ ਦਾ) ਮਾਣ ਕਰਦਾ ਹੈਂ। (ਪਰ ਸਮਝ ਲੈ ਕਿ ਤੈਨੂੰ) ਉਸ ਪ੍ਰਭੂ ਨੇ ਆਪ ਹੀ (ਮਾਇਆ ਵਿਚ ਫਸਾ ਕੇ) ਭੁਲਾ ਦਿੱਤਾ ਹੈ (ਜਿਸ ਨੂੰ ਪ੍ਰਭੂ ਭੁਲਾ ਦੇਵੇ) ਉਸ ਨੂੰ ਨਾ ਜਾਤ ਕਰਕੇ (ਸੰਸਾਰ ਵਿਚ) ਵਡਿਆਈ (ਮਿਲਦੀ ਹੈ ਅਤੇ) ਨਾ ਹੀ ਰੱਬੀ-ਦਰਗਾਹ ਵਿਚ (ਕੋਈ) ਆਦਰ-ਸਤਿਕਾਰ ਮਿਲਦਾ ਹੈ।੩।

ਸਤਿਗੁਰੂ ਨੇ ਉਸ ਇਕ ਸਜਣ (ਵਿਆਪਕ) ਪੁਰਖ ਨਾਲ ਮਿਲਾ ਦਿੱਤਾ ਹੈ, ਇਕੋ ਹਰੀ ਹੀ (ਆਪਣੇ) ਜਨ ਦਾ ਰਖਵਾਲਾ ਹੈ, ਮਨੁੱਖ ਵਿਚਾਰਾ ਕੀ ਚੀਜ਼ ਹੈ (ਜਿਹੜਾ ਆਪ ਹੀ) ਹਉਮੈ ਵਿੱਚ (ਦੁੱਖੀ ਹੋ ਕੇ) ਰੋਂਦਾ ਰਹਿੰਦਾ ਹੈ (ਭਾਵ ਉਹ ਹਰੀ ਜਨ ਦਾ ਕੁਝ ਨਹੀਂ ਵਿਗਾੜ ਸਕਦਾ)। ਹਰੀ ਦੇ ਸੇਵਕ ਨੂੰ ਜੋ ਚੰਗਾ ਲਗਦਾ ਹੈ (ਹਰੀ) ਓਹੀ ਕੁਝ ਕਰਦਾ ਹੈ। (ਪ੍ਰਭੂ ਦੇ) ਦਰ ਤੇ ਵੀ (ਹਰੀ ਦੇ ਸੇਵਕ ਦੀ ਗੱਲ ਨੂੰ ਕੋਈ) ਮੋੜ ਨਹੀਂ ਸਕਦਾ (ਭਾਵ 'ਭਗਤਾ ਕਾ ਬੋਲਿਆ ਪਰਵਾਣੁ ਹੈ, ਦਰਗਹ ਪਵੈ ਥਾਇ')। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ ਪ੍ਰਭੂ ਦੇ) ਰੰਗ (ਪਿਆਰ) ਵਿਚ ਲੀਨ (ਰਹਿੰਦਾ ਹੈ ਉਹ) ਸਾਰੇ ਸੰਸਾਰ ਵਿਚ ਚਾਨਣ ਰੂਪ (ਪ੍ਰਗਟ) ਹੋ ਜਾਂਦਾ ਹੈ।੪।੧।੭੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਅਜਕਲ ਦੇ ਮਲਕ ਭਾਗੋ ਵਰਗੇ ਮਾਇਆਧਾਰੀਆਂ ਪ੍ਰਤੀ ਉਪਦੇਸ਼ ਹੈ ਜੋ ਅਯੋਗ ਤਰੀਕਿਆਂ ਰਾਹੀਂ ਮਾਇਆ ਇਕੱਤਰ ਕਰਦੇ ਹੋਏ ਆਪਣੇ ਮਾਲ-ਪਦਾਰਥਾਂ ਵਿਚ ਅਤੇ ਹਾਰ-ਸ਼ਿੰਗਾਰਾਂ ਵਿਚ ਹੀ ਮਸਤ ਰਹਿੰਦੇ ਹਨ। ਹੰਕਾਰ ਵਿਚ ਮਸਤ ਹੋ ਕੇ ਦਾਤਾਰ ਨੂੰ ਭੁੱਲ ਜਾਂਦੇ ਹਨ ਅਤੇ ਲੋਕਾਂ ਕੋਲੋਂ ਬਦ-ਅਸੀਸਾਂ ਲੈਂਦੇ ਹਨ। ਉਨ੍ਹਾਂ ਨੂੰ ਮਾਇਆ ਦੀ ਮਸਤੀ ਹੋਣ ਕਾਰਨ ਇਹ ਸਮਝ ਨਹੀਂ ਆਉਂਦੀ ਕਿ ਇਹ ਸਭ ਕੁਝ ਨਾਸ਼ਵੰਤ ਹੈ, ਨਾਲ ਨਿਭਣ ਵਾਲਾ ਨਹੀਂ।

ਦੂਜੇ ਪਾਸੇ, ਰੱਬ ਦੇ ਪਿਆਰਿਆਂ ਦਾ ਜੀਵਨ ਸਾਡੇ ਲਈ ਇਕ ਨਮੂਨਾ ਹੈ ਕਿਉਂਕਿ ਉਹ ਗ੍ਰਿਹਿਸਤ ਵਿਚ ਰਹਿੰਦਿਆਂ ਵੀ ਮਾਇਆ ਦਾ ਮਾਣ ਨਹੀਂ ਕਰਦੇ, ਪੁਤਾਂ ਧੀਆਂ, ਸਾਕ ਸੰਬੰਧੀਆਂ ਆਦਿ ਉਤੇ ਭਰੋਸਾ ਨਹੀਂ ਰਖਦੇ ਸਗੋਂ ਸਿਰਜਣਹਾਰ ਵਾਹਿਗੁਰੂ ਨੂੰ ਹੀ ਆਪਣਾ ਸੱਜਣ ਸਮਝਦੇ ਹੋਏ ਸੁਖੀ ਰਹਿੰਦੇ ਹਨ ਅਤੇ ਮੂੰਹੋਂ ਆਖਦੇ ਹਨ—

**ਤੂੰ ਰਖਵਾਲਾ ਸਦਾ ਸਦਾ, ਹਉ ਤੁਧੁ ਧਿਆਈ॥** [ਪੰਨਾ ੫੧੭

ਅਜਿਹੇ ਗੁਰਮੁਖਾਂ ਦਾ ਜੀਵਨ ਜਗਤ ਵਿਚ ਚਾਨਣਮੁਨਾਰੇ ਦਾ ਕੰਮ ਦਿੰਦਾ ਹੈ। ਉਹ ਪ੍ਰਭੂ ਦੇ

ਹੁਕਮ ਵਿਚ ਰਹਿ ਕੇ ਸਾਰੀ ਕਾਰ ਕਰਦੇ ਹਨ। ਅਜਿਹੇ ਪੁੱਗੇ ਹੋਏ ਮਨੁੱਖਾਂ ਦੇ ਬਚਨਾਂ ਨੂੰ ਦੁਨੀਆਂ ਵਿਚ ਤਾਂ ਕੀ ਦਰਗਾਹ ਵਿਚ ਵੀ ਕੋਈ ਮੋੜ ਨਹੀਂ ਸਕਦਾ। ਹੰਕਾਰੀ ਲੋਕ ਉਸ ਦਾ ਕੁਝ ਨਹੀਂ ਵਿਗਾੜ ਸਕਦੇ ਕਿਉਂਕਿ ਕਰਤਾਪੁਰਖ ਉਨ੍ਹਾਂ ਦੇ ਅੰਗ-ਸੰਗ ਹੁੰਦਾ ਹੈ:-

**ਜੋ ਹਰਿਜਨ ਭਾਵੈ ਸੋ ਕਰੇ, ਦਰਿ ਫੇਰੁ ਨ ਪਾਵੈ ਕੋਇ ॥** [ਪੰਨਾ ੪੨

ਤਥਾ **ਅੰਤਰਜਾਮੀ ਕਰਤਾ ਸੋਇ॥ ਹਰਿਜਨੁ ਕਰੈ, ਸੁ ਨਿਹਚਲੁ ਹੋਇ॥** [ਪੰਨਾ ੧੧੫੨

**ਸਿਰੀਰਾਗੁ ਮਹਲਾ ੫॥ ਮਨਿ ਬਿਲਾਸੁ ਬਹੁ ਰੰਗੁ ਘਣਾ, ਦ੍ਰਿਸਟਿ ਭੂਲਿ ਖੁਸੀਆ॥ ਛਤ੍ਰਧਾਰ ਬਾਦਿਸਾਹੀਆ, ਵਿਚਿ ਸਹਸੇ ਪਰੀਆ॥੧॥ ਭਾਈ ਰੇ ! ਸੁਖੁ ਸਾਧ ਸੰਗਿ ਪਾਇਆ॥ ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ, ਦੁਖੁ ਸਹਸਾ ਮਿਟਿ ਗਇਆ॥੧॥ ਰਹਾਉ॥ ਜੇਤੇ ਥਾਨ ਥਨੰਤਰਾ, ਤੇਤੇ ਭਵਿ ਆਇਆ॥ ਧਨਪਾਤੀ, ਵਡਭੂਮੀਆ, ਮੇਰੀ ਮੇਰੀ ਕਰਿ ਪਰਿਆ॥੨॥ ਹੁਕਮੁ ਚਲਾਏ ਨਿਸੰਗੁ ਹੋਇ, ਵਰਤੈ ਅਫਰਿਆ॥ ਸਭੁ ਕੋ ਵਸਗਤਿ ਕਰਿ ਲਇਓਨੁ, ਬਿਨੁ ਨਾਵੈ ਖਾਕੁ ਰਲਿਆ॥੩॥ ਕੋਟਿ ਤੇਤੀਸ ਸੇਵਕਾ, ਸਿਧ ਸਾਧਿਕ ਦਰਿ ਖਰਿਆ॥ ਗਿਰੰਬਾਰੀ ਵਡ ਸਾਹਬੀ, ਸਭੁ, ਨਾਨਕ ਸੁਪਨੁ ਥੀਆ॥੪॥੨॥੭੨॥**

## ਉਚਾਰਨ ਸੇਧ

**ਬਿੰਦੀ ਸਹਿਤ**—ਖੁਸ਼ੀਆਂ, ਬਾਦਸ਼ਾਹੀਆਂ, ਪਰੀਆਂ।

**ਬਿੰਦੀ ਰਹਿਤ—ਥਨੰਤਰਾ, ਵਡਭੂਮੀਆ, ਸੇਵਕਾ।**

**ਫੁਟਕਲ**—ਅਫਰਿਆ, 'ਫ' ਦੀ ਧੁਨੀ ਦਾ ਉਚਾਰਨ ਬਲ ਸਹਿਤ।

**ਪਦ ਅਰਥ**—ਬਿਲਾਸੁ-ਕੌਤਕ, ਅਨੰਦ। ਘਣਾ-ਗੂੜ੍ਹਾ। ਦ੍ਰਿਸਟਿ ਭੂਲਿ-ਅੱਖਾਂ ਨੂੰ ਧੋਖਾ ਦੇਣ ਵਾਲੀਆਂ, ਮੋਹਿਤ ਕਰ ਦੇਣ ਵਾਲੀਆਂ। ਛਤ੍ਰਧਾਰਿ-ਛਤ੍ਰਧਾਰੀ (ਹਕੂਮਤਾਂ)। ਸਹਸੇ-ਭਰਮ, ਫਿਕਰ ਵਿਚ। ਪਰੀਆਂ-ਪਈਆਂ ਹੋਈਆਂ ਹਨ। ਧਨਪਾਤੀ-ਧਨਾਢ। ਨਿਸੰਗੁ ਹੋਇ-ਨਿਝੱਕ (ਨਿਧੜਕ) ਹੋ ਕੇ। ਵਰਤੈ ਅਫਰਿਆ-ਹੰਕਾਰ ਨਾਲ ਫੁਲਿਆ ਫਿਰਦਾ ਹੈ। ਵਸਗਤਿ-ਵਸ (ਕਾਬੂ) ਵਿਚ। ਕੋਟਿ ਤੇਤੀਸ-ਤੇਤੀ ਕਰੋੜ (ਦੇਵਤੇ)। ਗਿਰੰ-ਪਹਾੜ। ਬਾਰੀ-ਪਾਣੀ (ਪਹਾੜਾਂ ਤੇ ਸਾਗਰਾਂ) ਭਾਵ ਸਾਰੀ ਪ੍ਰਿਥਵੀ ਖੁਸ਼ਕੀ ਤੇ ਤਰੀ। ਭਵਿ ਆਇਆ-ਫਿਰ ਕੇ ਆ ਗਿਆ।

**ਅਰਥ**—(ਜੇ ਕਿਸੇ ਮਨੁੱਖ ਦੇ) ਮਨ ਵਿਚ (ਦੁਨਿਆਵੀ ਮੌਜਾਂ, ਐਸ਼ਾਂ ਦਾ) ਬਹੁਤ ਅਨੰਦ ਹੈ, (ਇਨ੍ਹਾਂ ਦਾ) ਗੂੜ੍ਹਾ ਰੰਗ (ਚੜ੍ਹਿਆ ਹੋਇਆ ਹੈ ਤਾਂ ਅਜਿਹੀਆਂ) ਖੁਸ਼ੀਆਂ (ਸਮਝੋ) ਦ੍ਰਿਸ਼ਟੀ ਨੂੰ ਧੋਖਾ ਦੇਣ ਵਾਲੀਆਂ ਹਨ (ਕਿਉਂਕਿ ਨਾਸ਼ਵੰਤ ਹਨ)। ਛਤ੍ਰਧਾਰੀ ਅਫਸਰਸ਼ਾਹੀਆਂ ਸਰਕਾਰਾਂ (ਵੀ ਅਜਿਹੀਆਂ ਖੁਸ਼ੀਆਂ-ਬਹਾਰਾਂ ਦੇ) ਭਰਮ ਵਿਚ (ਹੀ ਫਸੀਆਂ) ਪਈਆਂ ਹਨ।੧।

ਹੇ ਭਾਈ ! (ਸੱਚੀਆਂ ਖੁਸ਼ੀਆਂ ਦਾ) ਸੁੱਖ ਸਾਧ ਸੰਗਤ ਵਿਚ ਪ੍ਰਾਪਤ ਕੀਤਾ ਹੁੰਦਾ ਹੈ। (ਜਿਨ੍ਹਾਂ ਦੇ ਮੱਥੇ ਤੇ) ਉਸ ਪੁਰਖ ਬਿਧਾਤੇ ਨੇ (ਅਜਿਹਾ) ਲੇਖ (ਧੁਰੋਂ ਹੀ) ਲਿਖ ਦਿੱਤਾ (ਉਸ ਅਨੁਸਾਰ ਉਨ੍ਹਾਂ ਦਾ ਹਉਮੈ ਰੂਪੀ) ਦੁੱਖ ਤੇ ਸੰਸਾ (ਸਭ ਕੁਝ) ਖ਼ਤਮ ਹੋ ਗਿਆ ਹੈ।੧।ਰਹਾਉ।

(ਹੇ ਭਾਈ ! ਜੇ ਕੋਈ) ਜਿਤਨੇ (ਸੁੰਦਰ) ਥਾਨ-ਥਨੰਤਰ ਹਨ, ਉਤਨੇ ਹੀ ਫਿਰ ਕੇ (ਵੇਖ) ਆਇਆ ਹੋਵੇ। (ਜੇ ਕੋਈ ਵਡਾ) ਧਨਾਢ (ਧਨੀ) ਹੋਵੇ (ਭਾਵ ਜ਼ਮੀਨਾਂ ਦਾ ਮਾਲਕ ਹੋਵੇ, ਓਹ ਵੀ) ਮੇਰੀ ਮੇਰੀ ਕਰਕੇ ਮਰ ਗਿਆ।੨।

(ਜੇ ਕੋਈ) ਮਨੁੱਖ ਨਿਧੜਕ ਹੋ ਕੇ (ਲੋਕਾਂ ਤੇ) ਹੁਕਮ ਚਲਾਉਂਦਾ ਹੋਵੇ (ਅਤੇ ਰਾਜ-ਮਦ ਵਿਚ) ਹੰਕਾਰ ਭਰਿਆ ਵਰਤਾਉ ਕਰਦਾ ਹੋਵੇ, (ਉਸਨੇ ਆਪਣੇ ਹੁਕਮ ਦੇ ਦਬ-ਦਬੇ ਹੇਠਾਂ) ਸਭ ਨੂੰ (ਆਪਣੇ) ਅਧੀਨ ਕਰ ਲਿਆ ਹੋਵੇ (ਪਰ ਅਕਾਲ ਪੁਰਖ ਦਾ) ਨਾਮ (ਸਿਮਰੇ) ਬਿਨਾਂ (ਅਜਿਹਾ ਮਨੁੱਖ) ਮਿੱਟੀ ਵਿਚ ਮਿਲ ਜਾਂਦਾ ਹੈ (ਭਾਵ ਉਸਦਾ ਨਾਮੋ-ਨਿਸ਼ਾਨ ਹੀ ਮਿੱਟ ਜਾਂਦਾ ਹੈ)।੩।

(ਜੇ) ਕਿਸੇ ਮਨੁੱਖ ਨੇ ਤਤੀਖਿਆ ਕਰਕੇ ਐਨੀ ਉਚੀ ਪਦਵੀ ਪ੍ਰਾਪਤ ਕਰ ਲਈ ਹੋਵੇ ਅਤੇ) ਤੇਤੀ ਕ੍ਰੋੜ ਦੇਵਤੇ, ਸਿਧ ਅਤੇ ਸਾਧਕ ਸੇਵਕ (ਉਸ ਦੇ) ਦਰਵਾਜ਼ੇ ਤੇ ਖੜੇ ਰਹਿੰਦੇ ਹੋਣ, ਸਾਰੀ ਦੁਨੀਆਂ ਵਿਚ (ਉਸ ਦੀ) ਵੱਡੀ ਸਾਹਬੀ (ਸਰਦਾਰੀ) ਮੰਨੀ ਜਾਂਦੀ ਹੋਵੇ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ ਤੋਂ ਬਿਨਾਂ ਉਸ ਦਾ) ਸਭ ਕੁਝ (ਭਾਵ ਰਾਜ ਭਾਗ) ਸੁਪਨੇ ਸਮਾਨ (ਨਾਸ਼ਮਾਨ) ਹੋ ਗਿਆ ।੪।੨।੭੨।

## ਸਾਰੰਸ਼ ਅਤੇ ਸਿਧਾਂਤ

'ਸੁਖ' ਦੀ ਅਸਲੀਅਤ ਨੂੰ ਸਮਝਣਾ ਬੜਾ ਔਖਾ ਹੈ। ਜੇਕਰ ਪ੍ਰਭੂ ਵੱਲ ਮਨੁੱਖ ਦਾ ਝੁਕਾਉ ਨਹੀਂ ਤਾਂ ਸੱਚ ਜਾਣੋ ਕਿ ਚੱਕਰਵਰਤੀ ਰਾਜ, ਹੋਰ ਪਦਾਰਥਕ ਭੋਗ, ਮਨੋਰੰਜਨ ਖੇਡ ਤਮਾਸ਼ੇ, ਵਡਪਰਵਾਰੀ ਆਦਿ ਸਭ ਕੁਝ ਖੁਆਰੀ ਹੀ ਖ਼ੁਆਰੀ ਹੈ। ਦੁਨਿਆਵੀ ਖੁਸ਼ੀਆਂ ਸਭ ਛਿਨ-ਭੰਗਰ ਹੁੰਦੀਆਂ ਹਨ। ਸੱਚਾ ਸੁਖ ਤਾਂ ਸਾਧ ਸੰਗਤ ਵਿਚ ਬੈਠਿਆਂ ਪ੍ਰਭੂ ਨਾਲ ਪ੍ਰੀਤ ਕੀਤਿਆਂ ਹੀ ਪ੍ਰਾਪਤ ਹੁੰਦਾ ਹੈ, ਜਿਵੇਂ ਫੁਰਮਾਨ ਹੈ—

**ਸੁਖੁ ਨਾਹੀ ਰੇ ! ਹਰਿਭਗਤਿ ਬਿਨਾ॥**
**ਜੀਤਿ ਜਨਮ ਇਹੁ ਰਤਨੁ ਅਮੋਲਕੁ, ਸਾਧਸੰਗਤਿ ਜਪਿ ਇਕ ਖਿਨਾ॥** [ਪੰਨਾ ੨੧੦

ਕਿਤਨਾ ਵੀ ਰਾਜਭਾਗ ਕਿਉਂ ਨ ਪ੍ਰਾਪਤ ਹੋਵੇ, ਅੰਤ ਨੂੰ 'ਮਾਟੀ ਸਿਉ ਮਾਟੀ ਰਲੀ, ਨਾਗਾ ਉਠਿ ਜਾਈ' ਵਾਲੀ ਗੱਲ ਹੀ ਬਣਦੀ ਹੈ। ਸੋ ਅਹੰਕਾਰ ਆਦਿ ਦਾ ਤਿਆਗ ਕਰਕੇ ਨਿੰਮ੍ਰ-ਭਾਵੀ ਹੋ ਕੇ ਪ੍ਰਭੂ ਦੇ ਗੁਣ ਗਾਉਣੇ ਹੀ ਸੱਚੇ ਸੁੱਖਾਂ ਦੇ ਸੂਚਕ ਹਨ। ਗੁਰਵਾਕ ਹਨ—

**੧) ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਸੁਖ ਨਾਹੀ ਪੇਖੇ ਨਿਰਤਿ ਨਾਟੇ॥**
**ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ, ਹਰਿ ਹਰਿ ਗੁਣ ਗਾਏ॥** [ਪੰ. ੧੧੪੭

**੨) ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥**
**ਹਰਿ ਕਾ ਨਾਮੁ ਜਪਤ ਹੋਇ ਸੁਖੀਆ॥** [ਪੰਨਾ ੨੬੪

ਭਗਤ ਕਬੀਰ ਜੀ ਨਿਜੀ ਅਨਭਵ ਇਉਂ ਪ੍ਰਗਟ ਕਰਦੇ ਹਨ—

**ਹਮਰਾ ਧਨੁ ਮਾਧਉ ਗੋਬਿੰਦੁ ਧਰਣੀ ਧਰੁ, ਇਹੈ ਸਾਰ ਧਨੁ ਕਹੀਐ॥**
**ਜੋ ਸੁਖੁ ਪ੍ਰਭੁ ਗੋਬਿੰਦ ਕੀ ਸੇਵਾ, ਸੋ ਸੁਖੁ ਰਾਜਿ ਨ ਲਹੀਐ॥** [ਪੰਨਾ ੩੩੬

**ਸਿਰੀਰਾਗੁ ਮਹਲਾ ੫॥ ਭਲਕੇ ਉਠਿ ਪਪੋਲੀਐ, ਵਿਣੁ ਬੁਝੇ ਮੁਗਧ ਅਜਾਣਿ॥ ਸੋ ਪ੍ਰਭੁ ਚਿਤ ਨ ਆਇਓ, ਛੁਟੈਗੀ ਬੇਬਾਣਿ॥ ਸਤਿਗੁਰ ਸੇਤੀ ਚਿਤੁ ਲਾਇ, ਸਦਾ ਸਦਾ ਰੰਗੁ ਮਾਣਿ॥੧॥ ਪ੍ਰਾਣੀ ! ਤੂੰ ਆਇਆ ਲਾਹਾ ਲੈਣਿ॥ ਲਗਾ ਕਿਤੁ ਕੁਫਕੜੇ, ਸਭ ਮੁਕਦੀ ਚਲੀ ਰੈਣਿ॥੧॥ ਰਹਾਉ॥ ਕੁਦਮ ਕਰੇ ਪਸੁ ਪੰਖੀਆ, ਦਿਸੈ ਨਾਹੀ ਕਾਲੁ॥ ਓਤੈ ਸਾਥਿ ਮਨੁਖੁ ਹੈ, ਫਾਥਾ ਮਾਇਆ ਜਾਲਿ॥ ਮੁਕਤੇ ਸੇਈ ਭਾਲੀਅਹਿ, ਜਿ ਸਚਾ ਨਾਮੁ ਸਮਾਲਿ॥੨॥ ਜੋ ਘਰੁ ਛਡਿ ਗਵਾਵਣਾ, ਸੋ**

**ਲਗਾ ਮਨ ਮਾਹਿ॥ ਜਿਥੈ ਜਾਇ ਤੁਧੁ ਵਰਤਣਾ, ਤਿਸ ਕੀ ਚਿੰਤਾ ਨਾਹਿ॥ ਫਾਥੇ ਸੇਈ ਨਿਕਲੇ, ਜਿ ਗੁਰ ਕੀ ਪੈਰੀ ਪਾਹਿ॥੩॥ ਕੋਈ ਰਖਿ ਨ ਸਕਈ, ਦੂਜਾ ਕੋ ਨ ਦਿਖਾਇ॥ ਚਾਰੇ ਕੁੰਡਾ ਭਾਲਿ ਕੈ, ਆਇ ਪਇਆ ਸਰਣਾਇ॥ ਨਾਨਕ, ਸਚੈ ਪਾਤਿਸਾਹਿ, ਡੁਬਦਾ ਲਇਆ ਕਢਾਇ॥੪॥੩॥੭੩॥**

## ਉਚਾਰਨ ਸੇਧ

**ਬਿੰਦੀ ਸਹਿਤ**—ਨਾਹੀਂ, ਭਾਲੀਅਹਿਂ, ਮਾਹਿਂ, ਨਾਹਿਂ, ਪੈਰੀਂ, ਪਾਹਿਂ।

**ਬਿੰਦੀ ਰਹਿਤ**—ਕਰੇ, ਪੰਖੀਆ, ਲੱਗਾ, ਨਿਕਲੇ।

**ਪਦ ਅਰਥ**-ਭਲਕੇ-ਹਰ ਰੋਜ਼ (ਨਿਤ), ਤੜਕੇ। ਪਪੋਲੀਐ-ਪਾਲੀ ਪੋਸੀ ਜਾਂਦੀ ਹੈ। ਮੁਗਧ-ਮੂਰਖ। ਅਜਾਣਿ-ਅੰਜਾਣ, ਬੇਸਮਝ। ਬੇਬਾਣਿ-ਬੀਆਬਾਨ ਜੰਗਲ ਵਿਚ ਭਾਵ ਸ਼ਮਸ਼ਾਨ ਭੂਮੀ ਵਿਚ। ਕੁਫਕੜੇ-ਬੇਹੂਦਾ ਕੰਮਾਂ ਵਿਚ, ਬਦਨਾਮੀ ਵਾਲੇ ਨੀਚ ਕੰਮਾਂ ਵਲ। ਕੁਦਮ-ਨਚਣ-ਕੁਦਣ, ਕਲੋਲ। ਓਤੈ ਸਾਥਿ-ਓਸੇ ਬੇਸਮਝ ਟੋਲੇ ਵਿਚ। ਮੁਕਤੇ-ਸੁਤੰਤਰ (ਮਾਇਕ ਬੰਧਨਾਂ ਤੋਂ) ਆਜ਼ਾਦ। ਭਾਲੀਅਹਿ-ਲਭੇ, ਖੋਜੇ ਜਾਂਦੇ ਹਨ। ਘਰੁ-ਮਕਾਨ (ਭਾਵਕ ਅਰਥ ਸਰੀਰ ਤੇ ਸੰਸਾਰ)। ਸਚੈ ਪਾਤਿਸਾਹ-ਸਚੇ (ਸਤਿਗੁਰੂ) ਪਾਤਿਸ਼ਾਹ ਨੇ। ਲਇਆ ਕਢਾਇ-ਬਚਾ ਲਿਆ।

**ਅਰਥ**-ਜਿਹੜਾ ਮਨੁੱਖ ਨਿਤ ਤੜਕੇ ਉਠ ਕੇ (ਦੇਹੀ ਦਾ ਮੂਲ) ਸਮਝੇ ਤੋਂ ਬਿਨਾ (ਇਸ ਦੇਹੀ ਨੂੰ) ਪਾਲੀ ਪੋਸੀ ਜਾਂਦਾ ਹੈ (ਉਹ) ਮੂਰਖ, ਬੇ-ਸਮਝ ਹੈ। ਉਹ ਪ੍ਰਭੂ (ਜਿਸ ਨੇ ਇਸ ਨੂੰ ਬਣਾਇਆ ਹੈ, ਇਸ ਦੇ) ਚਿਤ ਵਿਚ ਹੀ ਨਹੀਂ ਆਇਆ। (ਅੰਤ ਸਮੇਂ ਇਹ ਦੇਹੀ) ਸ਼ਮਸ਼ਾਨ ਭੂਮੀ ਵਿਚ (ਇਕੱਲੀ) ਛਡੀ ਜਾਵੇਗੀ। (ਹੇ ਪ੍ਰਾਣੀ ! ਤੂੰ ਇਸ ਦੇਹੀ ਦਾ ਮੋਹ ਛੋੜ ਕੇ ਆਪਣੇ) ਸਤਿਗੁਰ ਨਾਲ ਚਿਤ-ਬ੍ਰਿਤੀ ਨੂੰ ਜੋੜ (ਅਤੇ) ਸਦਾ ਸਦਾ (ਭਾਵ ਸਦੀਵ ਕਾਲ ਆਤਮ-) ਰੰਗ ਮਾਣ।੧।

ਹੇ ਜੀਵ ! ਤੂੰ (ਇਸ ਸੰਸਾਰ ਵਿਚ ਜੀਵਨ ਮਨੋਰਥ ਦਾ) ਲਾਭ ਖੱਟਣ ਲਈ ਆਇਆ ਹੈਂ (ਪਰ ਤੂੰ) ਕਿਸ ਬੇਹੂਦਾ (ਨਿਰਾ ਸਰੀਰਕ ਪਾਲਣਾ ਵਾਲੇ) ਕੰਮਾਂ ਵਿਚ ਲਗ ਰਿਹਾ ਹੈਂ (ਜਦ ਕਿ ਤੇਰੀ ਉਮਰ ਰੂਪ) ਸਾਰੀ ਰਾਤ ਮੁਕਦੀ ਜਾ ਰਹੀ ਹੈ।੧।ਰਹਾਉ।

(ਜਿਵੇਂ) ਪਸ਼ੂ ਤੇ ਪੰਛੀ ਕਲੋਲ ਕਰ ਰਹੇ ਹਨ (ਅਤੇ ਉਨ੍ਹਾਂ ਨੂੰ) ਕਾਲ ਨਹੀਂ ਦਿਸਦਾ। ਓਸੇ (ਬੇਸਮਝ) ਟੋਲੇ ਵਿੱਚ ਮਨੁੱਖ ਸ਼ਾਮਲ ਹੈ (ਜੋ) ਮਾਇਆ ਦੇ ਜਾਲ ਵਿਚ ਫਸਿਆ ਪਿਆ ਹੈ (ਭਾਵ ਮੌਤ ਤੋਂ ਅਚੇਤ ਹੈ)। (ਮਾਇਆ ਰੂਪੀ ਜਾਲ ਦੇ ਬੰਧਨ 'ਚੋਂ) ਆਜ਼ਾਦ (ਕੇਵਲ) ਓਹੀ ਲਭੇ ਜਾ ਸਕਦੇ ਹਨ ਜਿਹੜੇ ਸੱਚਾ ਨਾਮ ਸਿਮਰਦੇ ਹਨ।੨।

(ਹੇ ਮਨੁੱਖ !) ਜੋ ਘਰ (ਮਕਾਨ ਤੇ ਸਰੀਰ ਆਦਿ ਹਨ, ਤੂੰ ਇਕ ਦਿਨ ਇਸ ਦੁਨੀਆਂ ਵਿਚ ਹੀ) ਛੱਡ ਕੇ ਅਗੇ ਚਲੇ ਜਾਣਾ ਹੈ ਉਹ (ਘਰ ਤੇਰੇ) ਮਨ ਵਿਚ (ਪਿਆਰਾ) ਲਗ ਰਿਹਾ ਹੈ। (ਪਰ) ਜਿਸ ਥਾਂ ਤੇ ਤੁਧ (ਅਗੇ) ਜਾਕੇ ਵਰਤਣ-ਵਲੇਵਾ ਕਰਨਾ ਹੈ, ਉਸ (ਘਰ) ਦੀ (ਤੈਨੂੰ ਰਤੀ ਭਰ ਵੀ) ਚਿੰਤਾ ਨਹੀਂ ਹੈ। (ਸਚ ਜਾਣ, ਇਹ ਸਰੀਰਕ ਘਰ ਅਤੇ ਮੋਹ ਮਾਇਆ ਦੇ ਜਾਲ ਵਿਚ) ਫਸੇ ਹੋਏ ਓਹੀ (ਮਨੁੱਖ ਬੱਚ ਨਿਕਲਦੇ ਹਨ) ਜਿਹੜੇ ਗੁਰੂ ਦੀ ਚਰਨੀ ਆ ਪੈਂਦੇ ਹਨ।੩।

(ਮਾਇਆ ਦਾ ਮੋਹ ਬਹੁਤ ਪ੍ਰਬਲ ਹੈ ਪਰ ਮੌਤ ਦੇ ਜਾਲ ਵਿਚੋਂ ਗੁਰੂ ਤੋਂ ਬਿਨਾਂ) ਕੋਈ ਨਹੀਂ ਬਚਾਅ ਸਕਦਾ (ਅਤੇ) ਨਾ ਹੀ ਦੂਜਾ ਕੋਈ ਦਿਸਦਾ ਹੈ (ਜੋ ਜੀਵਨ-ਮੁਕਤੀ ਦਾ ਮਾਰਗ) ਵਿਖਾ ਸਕਦਾ (ਹੋਵੇ)। (ਜਿਹੜਾ ਮਨੁੱਖ) ਚਾਰੇ ਕੁੰਟਾਂ ਢੂੰਡ ਕੇ (ਭਾਵ ਹਾਰ ਕੇ ਗੁਰੂ ਦੀ) ਸ਼ਰਣ ਵਿਚ ਆ ਪਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਇਉਂ ਸਮਝ ਕਿ ਸੰਸਾਰ ਸਾਗਰ ਵਿਚ) ਡੁਬਦਾ (ਹੋਇਆ ਉਹ

ਮਨੁੱਖ, ਸਤਿਗੁਰੂ) ਸਚੇ ਪਾਤਿਸ਼ਾਹ ਨੇ (ਆਪ ਹੀ) ਕਢਾਇ (ਬਚਾ) ਲਿਆ ਹੈ।੪।੪।੩।੩।੭੩।

## ਅਰਥ ਭੇਦ ਅਤੇ ਨਿਰਣੈ

**ਭਲਕੇ ਉਠਿ ਪਪੋਲੀਐ, ਵਿਣੁ ਬੁਝੇ ਮੁਗਧ ਅਜਾਣਿ॥**

**ਨਿਰਣੈ**—ਇਸ ਪੰਕਤੀ ਦੇ ਪਹਿਲੇ ਅੱਧੇ ਹਿੱਸੇ ਦੇ ਅਰਥਾਂ ਵਿਚ ਸਭ ਵਿਦਵਾਨਾਂ ਦੀ ਸੰਮਤੀ ਹੈ ਪਰ ਪਿਛਲੇ ਅੱਧੇ ਭਾਗ ਦੇ ਅਰਥਾਂ ਵਿਚ ਅੰਤਰ ਹੈ। ਪੰਡਤ ਤਾਰਾ ਸਿੰਘ ਨਰੋਤਮ ਅਤੇ ਫਰੀਦਕੋਟ ਸਟੀਕ ਵਾਲੇ ਵਿਦਵਾਨਾਂ ਨੇ 'ਮੁਗਧ' ਅਤੇ 'ਅਜਾਣਿ' ਪਦਾਂ ਨੂੰ ਪੁਲਿੰਗ ਅਤੇ ਸੰਬੋਧਨ ਰੂਪ ਵਿਚ ਅਰਥਾਇਆ ਹੈ, ਪਰ ਇਥੇ ਇਹ ਦੋਵੇਂ ਪਦ ਇਸਤ੍ਰੀ ਲਿੰਗ ਦੇ ਲਖਾਇਕ ਹਨ ਅਤੇ ਦੇਹੀ ਨਾਲ ਸੰਬੰਧਤ ਹਨ। ਇਨ੍ਹਾਂ ਦੀ ਵਰਤੋਂ indirect ਰੂਪ ਵਿਚ ਕੀਤੀ ਗਈ ਹੈ।

**ਕੁਦਮ ਕਰੇ ਪਸੁ ਪੰਖੀਆ, ਦਿਸੈ ਨਾਹੀ ਕਾਲੁ॥**
**ਓਤੈ ਸਾਥਿ ਮਨੁਖ ਹੈ, ਫਾਥਾ ਮਾਇਆ ਜਾਲਿ॥**

ਇਨ੍ਹਾਂ ਪੰਕਤੀਆਂ ਦੇ ਅਰਥ 'ਸੰਥਯਾ ਪੋਥੀ' ਅਤੇ 'ਸ੍ਰੀ ਗੁ.ਗ੍ਰੰ.ਸਾ. ਦਰਪਣ' ਵਿਚ ਹੇਠ ਲਿਖੇ ਅਨੁਸਾਰ ਅੰਕਿਤ ਹਨ—

੧. ਪਸੂ ਪੰਖੀ (ਜਿਵੇਂ ਫਸੇ ਹੋਏ ਬੀ) ਕਲੋਲ ਪਏ ਕਰਦੇ ਹਨ, (ਕਿਉਂਕਿ ਉਨ੍ਹਾਂ ਨੂੰ) ਕਾਲ ਨਜ਼ਰ ਨਹੀਂ ਆਉਂਦਾ। ਉਨ੍ਹਾਂ ਦਾ ਸਾਥੀ ਭਾਵ ਉਨਾਂ ਵਰਗਾ ਹੀ ਇਹ (ਮੁਗਧ ਅਤੇ ਅਜਾਣ) ਮਨੁੱਖ ਹੈ, ਜੋ (ਮਾਇਆ) ਜਾਲ ਵਿਚ ਫਾਥਾ ਹੈ (ਤੇ ਖੇਡਾਂ ਕਲੋਲਾਂ ਵਿਚ ਉਨ੍ਹਾਂ ਵਾਂਗ ਮਸਤ) ਹੈ। [ਭਾਈ ਵੀਰ ਸਿੰਘ ਜੀ

੨. ਪਸੂ ਕਲੋਲ ਕਰਦਾ ਹੈ, ਪੰਛੀ ਕਲੋਲ ਕਰਦਾ ਹੈ (ਪਸੂ ਨੂੰ ਪੰਛੀ ਨੂੰ) ਮੌਤ ਨਹੀਂ ਦਿਸਦੀ, (ਪਰ) ਮਨੁੱਖ ਭੀ ਉਸੇ ਹੀ ਸਾਥ ਵਿਚ (ਜਾ ਰਲਿਆ, ਪਸੂ ਪੰਛੀ ਵਾਂਗ ਇਸ ਨੂੰ ਭੀ ਮੌਤ ਚੇਤੇ ਨਹੀਂ ਤੇ ਇਹ) ਮਾਇਆ ਦੇ ਜਾਲ ਵਿਚ ਫਸਿਆ ਪਿਆ ਹੈ। [ਪ੍ਰੋ. ਸਾਹਿਬ ਸਿੰਘ

੩. ਤੂੰ ਪਸ਼ੂ ਤੇ ਪੰਛੀਆਂ ਵਾਂਗ ਆਪਣੀ ਕਾਇਆ ਦੇ ਚੁਫੇਰੇ ਪੈਲਾਂ ਪਾਉਂਦਾ ਰਹਿੰਦੇ ਏਂ, ਤੈਨੂੰ ਵਿਹਲ ਨਹੀਂ ਕਿ ਤੂੰ ਆਪਣ ਸਿਰ ਉਪਰ ਭਰਵਾਂ ਵਾਰ ਕਰਨ ਵਾਲਾ ਕਾਲ ਵੇਖ ਸਕੇਂ। [ਫੁਟਕਲ

**ਨਿਰਣੈ**—ਇਨ੍ਹਾਂ ਪੰਕਤੀਆਂ ਦੇ ਸਮੁੱਚੇ ਭਾਵ ਵਿਚ ਤਾਂ ਲਗਭਗ ਸਭ ਵਿਦਵਾਨਾਂ ਦੀ ਏਕਤਾ ਹੈ ਪਰ ਜਿੱਥੋਂ ਤਕ ਉਚਾਰਨ ਦੇ ਪਦ-ਅਰਥਾਂ ਦਾ ਸੰਬੰਧ ਹੈ ਉਪ੍ਰੋਕਤ ਅਰਥ ਗੁਰਬਾਣੀ ਲਗ-ਮਾਤਰੀ ਨੇਮਾਂ ਦੇ ਪਖ ਤੋਂ ਕੁਝ ਵਿਭਿੰਨਤਾ ਰਖਦੇ ਹਨ। ਪ੍ਰੋ. ਸਾਹਿਬ ਸਿੰਘ ਜੀ ਨੇ 'ਕਰੇ' ਪਦ ਦੇ ਅਰਥ ਇਕ-ਵਚਨੀ ਕਿਰਿਆ ਰੂਪ ਵਿਚ ਕਰਨ ਲਈ 'ਪੰਖੀਆਂ' ਜੋ ਕਿ ਬਹੁ-ਵਚਨ ਦਾ ਸੂਚਕ ਸਮਝਿਆ ਜਾਂਦਾ ਹੈ, ਨੂੰ ਵੀ ਇਕ-ਵਚਨ ਬਣਾ ਕੇ ਅਰਥ ਕੀਤੇ ਹਨ। ਗੁਰਬਾਣੀ ਵਿਚ 'ਪਸੁ' ਦਾ ਰੂਪ ਹੀ ਇਹੋ ਹੈ ਚਾਹੇ ਉਹ ਇਕ-ਵਚਨ ਹੋਵੇ ਚਾਹੇ ਬਹੁ ਵਚਨ। ਇਸੇ ਤਰ੍ਹਾਂ 'ਓਤੈ' ਪਦ ਇਕ ਵਚਨ ਦਾ ਸੂਚਕ ਹੈ ਪਰ 'ਸੰਥਯਾ ਪੋਥੀ' ਤੇ 'ਸ਼ਬਦਾਰਥ' ਵਿਚ ਬਹੁ ਵਚਨੀ ਰੂਪ ਵਿਚ ਵਰਤੋਂ ਕੀਤੀ ਗਈ ਹੈ। ਗੁਰਬਾਣੀ ਵਿਚ ਇਹ ਪਦ ਕੇਵਲ ਦੋ ਥਾਂ ਤੇ ਵਰਤਿਆ ਗਿਆ ਹੈ—ਇਕ ਉਪ੍ਰੋਕਤ ਪੰਕਤੀ ਵਿਚ ਅਤੇ ਦੂਜਾ ਹੇਠ ਲਿਖੀ ਪੰਕਤੀ ਵਿਚ—

**ਆਪੇ ਭਾਵੈ ਸੋ ਕਰਹਿ, ਤੁਧੁ ਓਤੈ ਕੰਮਿ ਓਇ ਲਾਇਆ॥** [ਪੰਨਾ ੮੫

'ਓਤੈ', 'ਉਸ' ਤੇ 'ਓਸੈ' ਦਾ ਹੀ ਦੂਸਰਾ ਰੂਪ ਹਨ। 'ਓਤੈ-ਕੰਮਿ' ਦੇ ਅਰਥ ਵੀ ਸਪੱਸ਼ਟ ਹਨ ਕਿ 'ਉਸੇ ਕੰਮ ਵਿਚ ਹੀ'। ਇਸ ਤਰ੍ਹਾਂ ਸ੍ਰੀ ਗੁ. ਗ੍ਰੰ. ਸਾ. ਦਰਪਣ ਵਿਚ 'ਸਾਥਿ' ਦੇ ਅਰਥ 'ਸਾਥਿ ਵਿਚ' ਕੀਤੇ ਹਨ ਪਰ ਬਾਕੀ ਟੀਕਾਕਾਰਾਂ ਨੇ 'ਸਾਥੀ' ਕੀਤੇ ਹਨ। ਫਿਰ 'ਸਾਥਿ' ਦਾ ਅਰਥ 'ਨਾਲ' ਕਰਨਾ ਵੀ ਠੀਕ ਨਹੀਂ ਕਿਉਂਕਿ 'ਸਾਥਿ' ਦੇ 'ਥ' ਨੂੰ ਸਿਹਾਰੀ ਲਗੀ ਹੋਈ ਹੈ। 'ਸਾਥਿ' ਦੇ ਅਰਥ 'ਨਾਲ'

ਹੋ ਸਕਦੇ ਹਨ ਜਿਵੇਂ 'ਸਾਥਿ ਨ ਚਾਲੈ ਬਿਨੁ ਭਜਨ, ਬਿਖਿਆ ਸਗਲੀ ਛਾਰ॥' ਸੋ 'ਓਤੈ ਸਾਥਿ' ਦੇ ਅਰਥ 'ਉਸੇ ਨਾਲ' ਕਰਨੇ ਠੀਕ ਹਨ। ਗੁਰਬਾਣੀ ਵਿਚ ਆਮ ਕਰ ਕੇ 'ਕਰੇ' ਪਦ ਇਕ ਵਚਨ ਰੂਪ ਵਿਚ, ਕਰਦਾ ਹੈ, ਕਰ ਰਿਹਾ ਹੈ, ਕਰੇਗਾ, ਕਰਦਾ ਰਹੇ ਆਦਿ ਅਰਥ ਦਿੰਦਾ ਹੈ ਤੇ 'ਕਰਹਿ' ਬਹੁ-ਵਚਨ ਦਾ ਸੂਚਕ ਹੁੰਦਾ ਹੈ। ਸੋ ਪਿਛੇ ਦਿਤੇ ਅਰਥਾਂ ਅਨੁਸਾਰ ਹੀ ਉਚਾਰਨ ਅੰਕਿਤ ਕੀਤੇ ਹਨ।

**ਨਾਨਕ, ਸਚੈ ਪਾਤਿਸਾਹਿ, ਡੁਬਦਾ ਲਇਆ ਕਢਾਇ॥**

**ਨਿਰਣੈ—** ਇਹ ਸ਼ਬਦ ਦੇ ਚੌਥੇ ਪਦੇ ਦੀ ਪੰਕਤੀ ਜਿਸ ਦੇ ਅਰਥ ਟੀਕਾਕਾਰਾਂ ਨੇ ਉਤਮ ਪੁਰਖ (first person) ਵਿਚ ਕੀਤੇ ਹਨ, ਠੀਕ ਨਹੀਂ, ਜਿਵੇਂ ਕਿ 'ਸੰਥਯਾ ਪੋਥੀ', 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਤੇ 'ਸ਼ਬਦਾਰਥ' ਵਿਚ ਦਰਜ ਹਨ। ਜੇ ਗਹੁ ਨਾਲ ਵੇਖੀਏ ਤਾਂ 'ਪ੍ਰਾਣੀ ! ਤੂੰ ਆਇਆ ਲਾਹਾ ਲੈਣ' ਜੋ ਕਿ ਰਹਾਉ ਵਾਲੀ ਪੰਕਤੀ ਹੈ, ਸੰਬੋਧਨ ਰੂਪ ਵਿਚ ਹੈ। ਫਿਰ ਉਪਦੇਸ਼ ਦਿੰਦੇ ਹੋਏ ਗੁਰੂ ਜੀ ਨੇ ਇਉਂ ਸਮਝਾਇਆ ਹੈ ਕਿ 'ਫਾਥੇ ਸੇਈ ਨਿਕਲੇ, ਜਿ ਗੁਰ ਕੀ ਪੈਰੀ ਪਾਹਿ' ਵਿੱਚ 'ਜਿ' ਅਨ-ਪੁਰਖ ਦਾ ਲਖਾਇਕ ਹੈ। ਨਾਲ ਹੀ ਨਵੇਂ ਪਦੇ ਦੀ ਪੰਕਤੀ ਸ਼ੁਰੂ ਹੋ ਜਾਂਦੀ ਹੈ ਕਿ 'ਚਾਰੇ ਕੁੰਡਾਂ ਭਾਲਿ ਕੈ, ਆਇ ਪਇਆ ਸਰਣਾਇ' ਇਹ ਜ਼ਰੂਰੀ ਨਹੀਂ ਕਿ ਇਹ ਅਰਥ ਕਢੀਏ ਕਿ ਚਾਰੇ ਕੁੰਡਾਂ ਦੇਖ-ਭਾਲ ਕੇ ਮੈਂ ਸਰਣ ਵਿਚ ਆ ਪਿਆ ਹਾਂ। ਇਹ ਉਸ ਮਨੁੱਖ ਵਾਸਤੇ ਹੀ ਹੋ ਸਕਦੇ ਹਨ ਜੋ ਸ਼ਰਣੀ ਪੈ ਗਿਆ ਹੈ। 'ਨਾਨਕ' ਦਾ 'ਕ' ਮੁਕਤਾ ਹੈ ਜੋ ਕਰਤਾ-ਕਾਰਕ ਵਾਲੇ ਅਰਥ ਨਹੀਂ ਦੇ ਸਕਦਾ। ਫਿਰ, ਇਥੇ 'ਹੇ ਨਾਨਕ !' ਅਰਥ ਕਰਨੇ ਕੌਣ ਠੀਕ ਮੰਨੇਗਾ? ਇਸ ਲਈ ਅਨ-ਪੁਰਖ ਵਿਚ ਕੀਤੇ ਅਰਥ ਹੀ ਢੁਕਵੇਂ ਹਨ ਜਿਵੇਂ ਕਿ ਪਿਛੇ ਕੀਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਸੂ ਤੇ ਪੰਛੀ ਆਦਿ ਸ਼੍ਰੇਣੀਆਂ ਦਾ ਦ੍ਰਿਸ਼ਟਾਂਤ ਦਿੰਦੇ ਹੋਏ ਮਨੁੱਖ ਨੂੰ ਆਪਣਾ ਜੀਵਨ-ਵਿਰਸਾ ਸਾਂਭਣ ਲਈ ਸੁਚੇਤ ਕੀਤਾ ਗਿਆ ਹੈ। ਮਨੁੱਖ ਨੂੰ ਪ੍ਰਭੂ ਨੇ ਚਾਰ ਵਿਚਾਰ ਵਾਲੀ ਬੁੱਧੀ ਪ੍ਰਦਾਨ ਕੀਤੀ ਹੈ। ਇਸ ਨੂੰ ਸਾਰੀਆਂ ਜੂਨਾਂ ਦਾ ਸਰਦਾਰ ਥਾਪਿਆ ਹੋਇਆ ਹੈ ਪਰ ਇਸ ਦੀ ਹਾਲਤ ਵੇਖ ਕੇ ਗੁਰਦੇਵ ਜੀ ਫੁਰਮਾਉਂਦੇ ਹਨ ਕਿ 'ਕੁਦਮ ਕਰੇ ਪਸੁ ਪੰਖੀਆ, ਦਿਸੈ ਨਾਹੀ ਕਾਲ॥ ਓਤੈ ਸਾਥਿ ਮਨੁਖ ਹੈ, ਫਾਥਾ ਮਾਇਆ ਜਾਲ॥' ਜਿਵੇਂ ਪਸੂ ਪੰਛੀ ਆਦਿ ਖਾਣ ਪੀਣ ਨੱਚਣ ਕੁਦਣ ਦੇ ਖੋਟੇ ਪੁਰਸ਼ਾਰਥ ਵਿਚ ਖਚਿਤ ਹਨ, ਇਸੇ ਤਰ੍ਹਾਂ, ਮਨੁੱਖ ਵੀ ਆਪਣੀ ਦੇਹੀ ਦੀ ਪਾਲਨ ਪੋਸਣਾ, ਇਸ ਨੂੰ ਹਾਰ ਸ਼ਿੰਗਾਰਨ ਅਤੇ ਮਾਇਕ-ਰੱਸ ਭੋਗਣ ਵਿਚ ਲਿਪਾਇਮਾਨ ਹੈ। ਪਸ਼ੂਆਂ ਨੂੰ ਤਾਂ ਕਾਲ ਨਹੀਂ ਦਿਸਦਾ ਕਿਉਂਕਿ ਉਹ ਬੁੱਧੀ ਤੋਂ ਸਖਣੇ ਹਨ ਪਰ ਹੈਰਾਨੀ ਵਾਲੀ ਗਲ ਇਹ ਹੈ ਕਿ ਮਨੁੱਖ ਬੁੱਧੀਜੀਵੀ ਹੁੰਦਾ ਹੋਇਆ ਵੀ ਮੌਤ ਨੂੰ ਅਖੋਂ ਓਹਲੇ ਕਰਕੇ ਕੁਚੱਜੇ ਕੰਮਾਂ ਤੇ ਕੁਚੱਸਕਿਆਂ ਵਿਚ ਫਸ ਕੇ ਸੁਆਸਾਂ ਰੂਪੀ ਅਮੋਲਕ ਪੂੰਜੀ ਨੂੰ ਵਿਅਰਥ ਗੁਆ ਰਿਹਾ ਹੈ—

**ਕੁਦਮ ਕਰੇ ਗਾਡਰ ਜਿਉ ਛੇਲ॥ ਅਚਿੰਤੁ ਜਾਲੁ ਕਾਲ ਚਕ੍ਰ ਪੇਲ॥** [ਪੰਨਾ ੮੯੯

ਇਸ ਨੂੰ ਇਹ ਪਤਾ ਹੈ ਕਿ 'ਕਪੜੁ ਰੂਪ ਸੁਹਾਵਣਾ ਛਡਿ ਦੁਨੀਆ ਅੰਦਰ ਜਾਵਣਾ॥ ਮੰਦਾ ਚੰਗਾ ਆਪਣਾ, ਆਪੇ ਹੀ ਕੀਤਾ ਪਾਵਣਾ॥' ਪਰ ਇਹ ਗੁਰੂ ਉਪਦੇਸ਼ ਦੀ ਕਮਾਈ ਵਲੋਂ ਫਿਰ ਵੀ ਅਵੇਸਲਾ ਹੈ। ਗੁਰੂ ਬਾਬਾ ਜੀ ਇਸ ਨੂੰ ਪਿਆਰ ਨਾਲ ਉਪਦੇਸ਼ਦੇ ਹਨ—

**ਸਤਿਗੁਰ ਸੇਤੀ ਚਿਤੁ ਲਾਇ, ਸਦਾ ਸਦਾ ਰੰਗੁ ਮਾਣੁ॥**

ਮਾਇਆ ਦੇ ਜਾਲ ਤੋਂ ਮੁਕਤ ਹੋਣ ਦਾ ਇੱਕੋ ਹੀ ਰਾਹ ਹੈ, ਉਹ ਹੈ ਗੁਰੂ ਦੀ ਚਰਨ-ਸਰਣ। ਜਦੋਂ ਜਗਿਆਸੂ ਸਤਿਗੁਰੂ ਦੀ ਸਰਣ ਵਿਚ ਆ ਜਾਂਦਾ ਹੈ ਤਾਂ ਇਸ ਦਾ ਦੇਹ ਅਧਿਆਸ ਘਟਣਾ ਸ਼ੁਰੂ ਹੋ ਜਾਂਦਾ ਹੈ। ਜਦੋਂ ਪੂਰੀ ਤਰ੍ਹਾ ਹੁਕਮ ਦਾ ਧਾਰਨੀ ਬਣ ਜਾਂਦਾ ਹੈ ਤਾਂ ਸਰੀਰਕ ਹੰਗਤਾ ਦੀ ਪਕੜ ਤੋਂ ਉਤੇ ਉਠ ਕੇ ਨਾਮ ਧਿਆਨ ਵਿਚ ਲੀਨ ਹੋ ਜਾਂਦਾ ਹੈ। ਓਦੋਂ ਹੀ ਮਨੁੱਖਾ-ਜਨਮ ਦੇ ਲਾਹੇ ਦਾ ਪਤਾ ਲਗਦਾ ਹੈ। ਇਹੋ ਹੀ ਆਤਮ-ਕਲਿਆਨੀ ਮਾਰਗ ਦੀ ਸਚੀ ਸੇਧ ਹੈ।

ਇਸ ਸ਼ਬਦ ਵਿਚ ਸਭ ਤੋਂ ਵਡੀ ਸਿਖਿਆ ਮੌਤ ਨੂੰ ਯਾਦ ਰੱਖਣ ਦੀ ਹੈ, ਕਿਉਂਕਿ ਮੌਤ ਦਾ ਜਾਲ ਅਚਿੰਤੇ ਹੀ ਆ ਪੈਂਦਾ ਹੈ, ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ—

**ੳ) ਜਿਉ ਮਛੀ ਤਿਉ ਮਾਣਸਾ, ਪਵੈ ਅਚਿੰਤਾ ਜਾਲੁ॥** [ਪੰਨਾ ੫੫

**ਅ) ਓਹ ਬੇਰਾ ਨਹ ਬੂਝੀਐ, ਜਉ ਆਇ ਪਰੈ ਜਮਫੰਧੁ॥** [ਪੰਨਾ ੨੫੪

ਇਹ ਸਿਧਾਂਤਕ ਗਲ ਹੈ ਕਿ ਮੌਤ ਚੇਤੇ ਹੋਵੇ ਤਾਂ ਮਨੁੱਖ ਪਾਪ ਕਰਨ ਤੋਂ ਪਰਹੇਜ਼ ਕਰਦਾ ਹੈ ਅਤੇ ਸ਼ੁੱਭ ਗੁਣਾਂ ਦਾ ਸੰਜੋਗੀ ਬਣਦਾ ਹੈ। ਸੋ, ਗੁਰੂ ਜੀ ਦੇ ਇਸ ਹੁਕਮ ਨੂੰ ਹਿਰਦੇ ਵਿਚ ਵਸਾ ਕੇ ਆਪਣਾ ਜੀਵਨ ਸਫਲ ਕਰਨ ਦੇ ਜਤਨਾ ਵਿਚ ਲਗਣਾ ਹੀ ਯੋਗ ਹੈ—

**੧) ਡਡਾ, ਡੇਰਾ ਇਹੁ ਨਹੀ, ਜਹ ਡੇਰਾ ਤਹ ਜਾਨੁ॥** [ਪੰਨਾ ੨੫੬

**੨) ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ॥ ਨਾਨਕ, ਤਾ ਕੀ ਭਗਤਿ ਕਰੇਹ॥** [ਪੰਨਾ ੨੭੦

**ਸਿਰੀਰਾਗੁ ਮਹਲਾ ੫॥ ਘੜੀ ਮੁਹਤ ਕਾ ਪਾਹੁਣਾ, ਕਾਜ ਸਵਾਰਣਹਾਰੁ॥ ਮਾਇਆ ਕਾਮਿ ਵਿਆਪਿਆ, ਸਮਝੈ ਨਾਹੀ ਗਾਵਾਰੁ॥ ਉਠਿ ਚਲਿਆ, ਪਛੁਤਾਇਆ, ਪਰਿਆ ਵਸਿ ਜੰਦਾਰ॥੧॥ ਅੰਧੇ! ਤੂੰ ਬੈਠਾ ਕੰਧੀ ਪਾਹਿ॥ ਜੇ ਹੋਵੀ ਪੂਰਬਿ ਲਿਖਿਆ, ਤਾ ਗੁਰ ਕਾ ਬਚਨੁ ਕਮਾਹਿ॥੧॥ ਰਹਾਉ॥ ਹਰੀ ਨਾਹੀ, ਨਹ ਡਡੁਰੀ, ਪਕੀ ਵਢਣਹਾਰ॥ ਲੈ ਲੈ ਦਾਤ ਪਹੁਤਿਆ, ਲਾਵੇ ਕਰਿ ਤਈਆਰੁ॥ ਜਾ ਹੋਆ ਹੁਕਮੁ ਕਿਰਸਾਣ ਦਾ, ਤਾ ਲੁਣਿ ਮਿਣਿਆ ਖੇਤਾਰੁ॥ ੨॥ ਪਹਿਲਾ ਪਹਰੁ ਧੰਧੈ ਗਇਆ, ਦੂਜੈ, ਭਰਿ ਸੋਇਆ॥ ਤੀਜੈ, ਝਾਖ ਝਖਾਇਆ, ਚਉਥੈ, ਭੋਰੁ ਭਇਆ॥ ਕਦ ਹੀ ਚਿਤਿ ਨ ਆਇਓ, ਜਿਨਿ ਜੀਉ ਪਿੰਡੁ ਦੀਆ ॥ ੩॥ ਸਾਧ ਸੰਗਤਿ ਕਉ ਵਾਰਿਆ, ਜੀਉ ਕੀਆ ਕੁਰਬਾਣੁ॥ ਜਿਸ ਤੇ ਸੋਝੀ ਮਨਿ ਪਈ, ਮਿਲਿਆ ਪੁਰਖੁ ਸੁਜਾਣੁ॥ ਨਾਨਕ, ਡਿਠਾ ਸਦਾ ਨਾਲਿ, ਹਰਿ ਅੰਤਰਜਾਮੀ ਜਾਣੁ॥੪॥੪॥੭੪॥**

## ਉਚਾਰਨ ਸੇਧ

**ਬਿੰਦੀ ਸਹਿਤ**—ਜਾਂ, ਤਾਂ, ਕਮਾਹਿਂ। **ਬਿੰਦੀ ਰਹਿਤ**—ਪਾਹਿ, ਪਹਿਲਾ, ਪਹੁਤਿਆ।

**ਪਦ ਅਰਥ**—ਮੁਹਤ-ਦੋ ਘੜੀਆਂ। ਪਾਹੁਣਾ-ਪ੍ਰਾਹੁਣਾ, ਮਿਹਮਾਨ। ਜੰਦਾਰ-ਜ਼ਾਲਮ, ਅਵੈੜਾ। ਕੰਧੀ-(ਨਦੀ ਦਾ) ਕੰਢਾ। ਪਾਹਿ-ਪਾਸ, ਕੋਲ ਹੋਵੀ ਦਾ ਸੰਖੇਪ। ਕਮਾਹਿ-ਕਮਾ ਲੈ। ਹਰੀ-ਕੱਚੀ, ਸਾਵੀ। ਡਡੁਰੀ-ਅੱਧ-ਪੱਕੀ। ਦਾਤ-ਦਾਤਰੇ। ਪਹੁਤਿਆ-ਪਹੁੰਚ ਜਾਂਦੇ ਹਨ। ਲਾਵੇ-ਖੇਤ ਵੱਢਣ ਵਾਲੇ। ਲੁਣਿ-ਵੱਢ ਕੇ, ਕੱਟ ਕੇ। ਖੇਤਾਰੁ-ਖੇਤ। ਝਾਖ ਝਖਾਇਆ-ਝਖਾਂ ਮਾਰੀਆਂ ਭਾਵ ਵਿਸ਼ੇ ਭੋਗਾਂ ਵਿਚ ਲਿਪਾਇਮਾਨ ਰਿਹਾ। ਭੋਰੁ-ਸਵੇਰਾ। ਜਾਣੁ-ਜਾਣੀ ਜਾਣ।

**ਅਰਥ**—(ਮਨੁੱਖ ਸੰਸਾਰ ਤੇ) ਘੜੀ, ਦੋ ਘੜੀਆਂ (ਭਾਵ ਥੋੜੇ ਸਮੇਂ) ਦਾ ਪ੍ਰਾਹੁਣਾ (ਆਇਆ ਹੈ, ਪਰ ਇਹ ਆਪਣੇ ਆਪ ਨੂੰ ਅਸਥਿਰ ਸਮਝ ਕੇ ਸੰਸਾਰੀ) ਕੰਮਾਂ ਦੇ ਸਵਾਰਣ ਵਾਲਾ (ਬਣ ਬੈਠਾ ਹੈ)। ਮਾਇਆ ਦੇ ਕੰਮਾਂ ਵਿਚ (ਇਤਨਾ) ਫਸਿਆ ਪਿਆ ਹੈ (ਕਿ ਇਹ) ਮੂਰਖ (ਜੀਵਨ ਦਾ ਸਹੀ ਮਨੋਰਥ) ਸਮਝਦਾ ਹੀ ਨਹੀਂ। (ਜਦੋਂ ਇਹ ਸੰਸਾਰ ਤੋਂ) ਉਠ ਕੇ ਟੁਰ ਪਿਆ (ਭਾਵ ਮਰ ਗਿਆ ਤਾਂ) ਜ਼ਾਲਮ (ਜਮਾਂ ਦੇ) ਵੱਸ ਵਿਚ ਪੈ ਗਿਆ (ਓਦੋਂ ਇਸ ਨੇ ਕੀਤੇ ਕਰਮਾਂ ਦਾ) ਪਛਤਾਵਾ ਕੀਤਾ (ਫਿਰ

ਕੀ ਲਾਭ ਹੋਇਆ?)।੧।

ਹੇ ਅੰਨ੍ਹੇ ! (ਅਗਿਆਨੀ ਜੀਵ !) ਤੂੰ (ਮੌਤ ਰੂਪ ਨਦੀ ਦੇ) ਕੰਢੇ ਕੋਲ ਬੈਠਾ ਹੋਇਆ ਹੈਂ। ਜੇ ਪੂਰਬਲੇ (ਜਨਮਾਂ ਦਾ ਕੋਈ ਚੰਗਾ ਲੇਖ) ਲਿਖਿਆ ਹੋਇਆ ਹੋਵੇ ਤਾਂ ਹੀ ਤੂੰ ਗੁਰੂ ਦਾ ਸ਼ਬਦ ਕਮਾ ਸਕਦਾ ਹੈਂ (ਇਸ ਲਈ ਤੁਰਤ ਗੁਰੂ ਦੀ ਸਰਣੀ ਜਾ ਪਉ, 'ਗੁਰੁ ਕਹੇ ਸੁ ਕਾਰ ਕਮਾਇ ਜੀਉ', ਵਾਲਾ ਅਮਲ ਅਪਨਾਅ ਲੈ)।੧। ਰਹਾਉ।

(ਹੁਣ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ ਹੇ ਅਗਿਆਨੀ ਪੁਰਸ਼ ! ਮਤਾਂ ਤੂੰ ਇਹ ਸਮਝਦਾ ਹੋਵੇਂ ਕਿ ਗੁਰੂ ਦਾ ਬਚਨ ਕਮਾਉਣ ਲਈ ਅਜੇ ਬੜਾ ਸਮਾਂ ਪਿਆ ਹੈ, ਇਹ ਭਰਮ ਭੁਲੇਖਾ ਮਨੋਂ ਕਢ ਛਡ। ਜਿਵੇਂ ਕਿਰਸਾਨ) ਹਰੀ (ਕੱਚੀ), ਅੱਧ-ਪੱਕੀ ਅਤੇ ਪੱਕੀ ਵੱਢਣ ਵਾਲੀ (ਖੇਤੀ ਕੱਟਣੋਂ ਨਹੀਂ ਸੰਗਦਾ)। (ਜਦੋਂ ਕਿਸਾਨ ਦਾ ਚਿੱਤ ਕਰੇ ਉਹ) ਲਾਵੇ (ਖੇਤ ਵੱਢਣ ਵਾਲੇ ਕਾਮੇ) ਤਿਆਰ ਕਰ ਕੇ (ਭੇਜ ਦਿੰਦਾ ਹੈ, ਓਹ ਆਪੋ ਆਪਣੇ) ਦਾਤਰੇ ਲੈ ਕੇ (ਖੇਤਾਂ ਵਿਚ) ਪਹੁੰਚ ਜਾਂਦੇ ਹਨ। ਜਦੋਂ (ਉਨ੍ਹਾਂ ਨੂੰ ਖੇਤ ਦੇ ਮਾਲਕ) ਕਿਰਸਾਨ ਦਾ ਹੁਕਮ ਹੋ ਗਿਆ ਤਾਂ (ਉਨ੍ਹਾਂ ਨੇ ਸਾਰਾ) ਖੇਤ ਮਾਪ ਕੇ ਕਟ ਲਿਆ। (ਭਾਵ ਇਸੇ ਤਰ੍ਹਾਂ, ਜਦੋਂ ਧਰਮ ਰਾਜ ਦੇ ਦੂਤਾਂ ਨੂੰ ਮਾਰਨ ਦਾ ਹੁਕਮ ਮਿਲਦਾ ਹੈ, ਓਹ ਕੱਚੀ, ਅੱਧ-ਪੱਕੀ ਤੇ ਪੱਕੀ ਭਾਵ ਬਾਲ, ਜੁਆਨੀ ਤੇ ਬਿਰਧ ਅਵਸਥਾ ਵਲ ਨਹੀਂ ਵੇਖਦੇ, ਉਹ ਝੱਟ ਹੀ ਸੁਆਸਾਂ ਰੂਪੀ ਖੇਤੀ ਕਟ ਦਿੰਦੇ ਹਨ)।੨।

(ਹੁਣ ਇਸ ਅਗਿਆਨੀ ਮਨੁੱਖ ਦੀ ਹਾਲਤ ਵੇਖੋ ਕਿ ਇਸ ਦੇ ਨਿਤ ਜੀਵਨ ਦਾ) ਪਹਿਲਾ ਪਹਿਰ (ਖਾਣ ਦੇ) ਧੰਧਿਆਂ ਵਿਚ (ਗੁਜ਼ਰ) ਗਿਆ, ਦੂਜੇ (ਪਹਿਰ) ਵਿਚ ਰੱਜ ਕੇ ਸੁਤਾ ਰਿਹਾ। ਤੀਜੇ ਪਹਿਰ (ਅਧਖੜ ਉਮਰ) ਵਿਚ ਵਿਸ਼ੇ ਭੋਗਾਂ ਵਿਚ ਹੀ ਲਿਪਾਇਮਾਨ ਰਿਹਾ (ਅਤੇ) ਚੌਥੇ ਪਹਿਰ (ਭਾਵ ਬ੍ਰਿਧ ਅਵਸਥਾ ਵਿਚ) ਸਵੇਰਾ ਹੋ ਗਿਆ (ਭਾਵ 'ਧਉਲੇ ਉਭੇ ਸਾਹ' ਵਾਲੀ ਹਾਲਤ ਬਣ ਗਈ)। ਜਿਸ (ਪਰਮੇਸ਼ਰ) ਨੇ (ਮਨੁੱਖ ਨੂੰ) ਜਿੰਦ ਤੇ ਸਰੀਰ ਦਿੱਤਾ ਉਹ) ਕਦੇ ਵੀ (ਇਸ ਦੇ) ਚਿੱਤ ਵਿਚ ਨਾ ਆਇਆ (ਭਾਵ ਮਨੁੱਖ ਨੇ ਸਾਰਾ ਸਮਾਂ ਸਿਮਰਨ ਤੋਂ ਬਿਨਾਂ ਅਜਾਈਂ ਗਵਾ ਦਿੱਤਾ)।੩।

(ਜਿਸ ਮਨੁੱਖ ਨੇ ਗੁਰੂ ਦਾ ਬਚਨ ਕਮਾਇਆ ਉਹ) ਸਾਧ ਸੰਗਤ ਤੋਂ ਸਦਕੇ ਹੋਇਆ, (ਆਪਣੀ) ਜਿੰਦ ਵੀ ਕੁਰਬਾਨ ਕਰ ਦਿੱਤੀ। ਜਿਸ (ਸਾਧ ਸੰਗਤ ਤੋਂ ਉਸ ਦੇ) ਮਨ ਵਿਚ (ਜੀਵਨ ਦੀ) ਸੋਝੀ ਪਈ (ਅਤੇ ਉਸ ਨੂੰ) ਸੁਜਾਣ ਪੁਰਖ (ਭਾਵ ਸਤਿਗੁਰੂ) ਮਿਲ ਪਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਨੇ) ਅੰਤਰਜਾਮੀ ਜਾਣੀ-ਜਾਣ ਹਰੀ ਨੂੰ ਸਦਾ (ਆਪਣੇ) ਨਾਲਿ (ਭਾਵ ਅੰਗ ਸੰਗ) ਵੇਖਿਆ।੪।੪।੭੪।

## ਅਰਥ ਭੇਦ ਅਤੇ ਨਿਰਣੈ

**ਮਾਇਆ ਕਾਮਿ ਵਿਆਪਿਆ, ਸਮਝੈ ਨਾਹੀ ਗਾਵਾਰੁ॥**

**ਨਿਰਣੈ**—ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਵਿਚ 'ਕਾਮਿ' ਦੇ ਅਰਥ 'ਕਾਮ ਵਾਸ਼ਨਾ ਵਿਚ' ਕੀਤੇ ਗਏ ਹਨ ਪਰ ਬਾਕੀ ਸਮੂੰਹ ਟੀਕਾਕਾਰਾਂ ਨੇ 'ਮਾਇਆ ਦੇ ਕੰਮਾਂ ਵਿਚ' ਅਰਥ ਕੀਤੇ ਹਨ। ਪਹਿਲੀ ਪੰਕਤੀ ਵਿਚ 'ਘੜੀ ਮੁਹਤ ਦਾ ਪਾਹੁਣਾ ਕਾਜ ਸਵਾਰਣਹਾਰੁ' ਵਿਚ ਕੰਮ ਦਾ ਜ਼ਿਕਰ ਹੈ। ਇਸ ਲਈ ਇਥੇ 'ਕਾਮਿ' ਦਾ ਅਰਥ 'ਕੰਮ ਵਿਚ' ਕਰਨਾ ਹੀ ਪ੍ਰਸੰਗਕ ਹੈ।

**ਹਰੀ ਨਾਹੀ, ਨਹ ਡਡੁਰੀ, ਪਕੀ ਵਢਣਹਾਰ॥**

**ਨਿਰਣੈ**—ਇਸ ਪੰਕਤੀ ਵਿਚ 'ਵਢਣਹਾਰ' ਦੇ ਅਰਥ 'ਖੇਤੀ ਵਢਣ ਵਾਲੇ' ਨਹੀਂ ਜਿਵੇਂ ਕਿ ਕਈ ਟੀਕਾਕਾਰਾਂ ਨੇ ਕੀਤੇ ਹਨ। ਇਥੇ ਵਢਣਹਾਰ ਦਾ ਰਾਰਾ ਮੁਕਤਾ ਹੈ ਜੋ ਇਸਤ੍ਰੀ ਲਿੰਗ ਦਾ ਲਖਾਇਕ ਹੈ, ਇਥੇ ਖੇਤੀ ਦਾ ਜ਼ਿਕਰ ਚਲ ਰਿਹਾ ਹੈ, ਇਸ ਲਈ ਇਥੇ 'ਵਢਣਹਾਰ' ਤੋਂ ਭਾਵ 'ਵਢਣ ਵਾਲੀ' ਵਢਣ-ਜੋਗ (ਖੇਤੀ) ਹੈ।

**ਸਾਧ ਸੰਗਤਿ ਕਉ ਵਾਰਿਆ, ਜੀਉ ਕੀਆ ਕੁਰਬਾਣੁ॥**
**ਜਿਸ ਤੇ ਸੋਝੀ ਮਨਿ ਪਈ, ਮਿਲਿਆ ਪੁਰਖੁ ਸੁਜਾਣੁ॥**
**ਨਾਨਕ, ਡਿਠਾ ਸਦਾ ਨਾਲਿ, ਹਰਿ ਅੰਤਰਜਾਮੀ ਜਾਣੁ॥**

**ਨਿਰਣੈ**—ਕਈ ਵਿਦਵਾਨਾਂ ਨੇ ਇਨ੍ਹਾਂ ਪੰਕਤੀਆਂ ਦੇ ਅਰਥ ਉਤਮ ਪੁਰਖ ਵਿਚ ਕੀਤੇ ਹਨ ਪਰ ਸਮੁਚੇ ਸ਼ਬਦ ਦੇ ਭਾਵ ਨੂੰ ਮੁਖ ਰਖੀਏ ਤਾਂ ਇਥੇ ਪ੍ਰਾਣੀ ਪ੍ਰਤੀ ਜੀਵਨ ਉਪਦੇਸ਼ ਦੇਣਾ ਹੀ ਠੀਕ ਹੈ। ਜਿਥੇ ਅਵੇਸਲੇ ਮਨੁੱਖ ਦੀ ਅਵਸਥਾ ਦਾ ਵਰਨਣ ਕੀਤਾ ਹੈ ਉਥੇ ਉਸ ਦੇ ਚਾਰੇ ਪਹਿਰ ਅਜਾਈਂ ਜਾਂਦੇ ਦਸੇ ਹਨ। ਇਸੇ ਤਰ੍ਹਾਂ ਜੀਵਨ-ਲਾਹਾ ਲੈਣ ਵਾਲੇ ਮਨੁੱਖ ਦੀ ਅਵਸਥਾ ਦੇ ਪੱਖ ਉਜਾਗਰ ਕੀਤੇ ਹਨ, ਇਥੇ ਵੀ 'ਨਾਨਕ' ਪਦ ਦਾ 'ਕਕਾ' ਮੁਕਤਾ ਹੈ, ਇਥੇ ਉਤਮ ਪੁਰਖ ਵਿਚ ਅਰਥ ਕਰਨੇ ਠੀਕ ਨਹੀਂ।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਿਚ ਮਨੁੱਖੀ ਕਿਰਿਆ ਨੂੰ ਪਸ਼ੂ ਪੰਛੀਆਂ ਦੇ ਕੰਮਾਂ ਨਾਲ ਤੁਲਨਾ ਦੇ ਕੇ ਮਨੁੱਖੀ ਸੁਰਤਿ ਨੂੰ ਚੰਗਾ ਹਲੂਣਾ ਦਿੱਤਾ ਸੀ, ਹੁਣ ਤਿੰਨ ਪ੍ਰਕਾਰ ਦੇ ਦ੍ਰਿਸ਼ਟਾਂਤ ਦੇ ਕੇ ਮਨੁੱਖ ਦੇ ਸਾਹਮਣੇ ਮੌਤ ਦੇ ਰੂਪ ਨੂੰ ਫਿਰ ਮੂਰਤੀਮਾਨ ਕਰਦੇ ਹਨ—

**ੳ- ਘੜੀ ਮੁਹਤ ਕਾ ਪਾਹੁਣਾ, ਕਾਜ ਸਵਾਰਣਹਾਰੁ॥**
**ਅ- ਅੰਧੇ ! ਤੂੰ ਬੈਠਾ ਕੰਧੀ ਪਾਹਿ॥**
**ੲ- ਹਰੀ ਨਾਹੀ, ਨਹ ਡਡੁਰੀ, ਪਕੀ ਵਢਣਹਾਰ॥**

ਪ੍ਰਾਹੁਣਾ ਕਿਸੇ ਨਾਲ ਪੱਕਾ ਪਿਆਰ ਨਹੀਂ ਪਾਉਂਦਾ ਕਿਉਂਕਿ ਉਹ ਜਿੱਥੇ ਰਹਿੰਦਾ ਹੈ, ਉਸ ਨੂੰ ਆਪਣਾ ਪੱਕਾ ਟਿਕਾਣਾ ਨਹੀਂ ਸਮਝਦਾ। ਇਸੇ ਤਰ੍ਹਾਂ ਮਨੁੱਖ ਨੂੰ ਕਿਸੇ ਚੀਜ਼ ਦੀ ਪਕੜ ਨਹੀਂ ਹੋਣੀ ਚਾਹੀਦੀ ਜਿਵੇਂ ਭਗਤ ਕਬੀਰ ਜੀ ਵੀ ਫੁਰਮਾਉਂਦੇ ਹਨ—

**ਕਬੀਰ ਮਾਟੀ ਕੇ ਹਮ ਪੂਤਰੇ, ਮਾਨਸੁ ਰਾਖਿਓ ਨਾਉ॥**
**ਚਾਰਿ ਦਿਵਸ ਕੇ ਪਾਹੁਨੇ, ਬਡ ਬਡ ਰੂੰਧਹਿ ਠਾਉ॥** [ਪੰਨਾ ੧੩੬੭

ਫਿਰ ਮਨੁੱਖ ਨੂੰ ਇਸ ਲਈ ਅੰਨ੍ਹਾਂ ਆਖਿਆ ਹੈ ਕਿ ਇਹ ਸਭ ਕੁਝ ਸੁਣਦਾ ਤੇ ਵੇਖਦਾ ਹੈ ਪਰ ਇਸ ਗਲ ਤੇ ਨਿਸਚਾ ਨਹੀਂ ਰਖਦਾ—

**ਕੰਧੀ ਉਤੈ ਰੁਖੜਾ, ਕਿਚਰਕੁ ਬੰਨੈ ਧੀਰੁ॥**
**ਫਰੀਦਾ, ਕਚੈ ਭਾਂਡੈ ਰਖੀਐ, ਕਿਚਰੁ ਤਾਈ ਨੀਰੁ॥** [ਪੰਨਾ ੧੩੮੨

ਤਾਂ ਹੀ ਗੁਰੂ ਬਾਬਾ ਜੀ ਨੇ ਪਵਿੱਤ੍ਰ ਬਚਨ ਕੀਤਾ ਹੈ—

**ਪੇਖਤ ਚਾਖਤ ਕਹੀਅਤ ਅੰਧਾ, ਸੁਨੀਅਤ ਸੁਨੀਐ ਨਾਹੀ॥**
**ਨਿਕਟਿ ਵਸਤੁ ਕਉ ਜਾਣੈ ਦੂਰੇ, ਪਾਪੀ ਪਾਪ ਕਮਾਹੀ॥** [ਪੰਨਾ ੭੪੨

ਤੀਜਾ, ਖੇਤੀ ਦਾ ਪ੍ਰਮਾਣ ਮਨੁੱਖਾ ਦੇਹੀ ਦੇ ਮਾਣ (ਹੰਕਾਰ) ਨੂੰ ਚੰਗੀ ਤਰ੍ਹਾਂ ਤੋੜਦਾ ਹੈ। ਗੁਰੂ ਬਾਬਾ ਜੀ ਨੇ ਇਸੇ ਭਾਵ ਨੂੰ ਪੰਨਾ 76 ਉਤੇ ਵੀ ਨਿਰੂਪਣ ਕੀਤਾ ਹੈ—

**ਖੜੁ ਪਕੀ ਕੁੜਿ ਭਜੈ ਬਿਨਸੈ, ਆਇ ਚਲੈ ਕਿਆ ਮਾਣੁ॥**
**ਕਹੁ ਨਾਨਕ ਪ੍ਰਾਣੀ ਚਉਥੈ ਪਹਰੈ, ਗੁਰਮੁਖਿ ਸਬਦੁ ਪਛਾਣੁ॥** [ਪੰਨਾ ੭੬

ਫਿਰ ਮਨੁੱਖ ਦੇ ਕੁਫੱਕੜੇ ਕੰਮਾਂ ਦਾ ਵਰਣਨ ਚੌਹਾਂ ਪਹਿਰਾਂ (ਅਵਸਥਾਵਾਂ) ਦੁਆਰਾ ਕੀਤਾ ਹੈ। ਪਹਿਲੀ ਬਾਲ ਅਵਸਥਾ (ਖਾਣ ਪੀਣ ਵਿਚ), ਦੂਜੀ ਜੁਆਨੀ (ਵਿਸ਼ੇ ਭੋਗਾਂ ਵਿਚ), ਤੀਜੀ ਅੱਧਖੜ ਉਮਰ (ਗ੍ਰਿਹਸਤ ਦੇ ਹੋਰ ਧੰਧਿਆਂ ਵਿਚ) ਅਤੇ ਚੌਥੀ ਬਿਰਧ ਅਵਸਥਾ ਵਿੱਚ (ਭਾਵ ਮੰਜੇ ਤੇ ਪਿਆਂ) ਬਤੀਤ ਹੋ ਜਾਂਦੀ ਦਸੀ ਹੈ।

**ਸਿਰੀਰਾਗੁ ਮਹਲਾ ੫॥ ਸਭੇ ਗਲਾ ਵਿਸਰਨੁ, ਇਕੋ ਵਿਸਰਿ ਨ ਜਾਉ॥ ਧੰਧਾ ਸਭੁ ਜਲਾਇ ਕੈ, ਗੁਰਿ ਨਾਮੁ ਦੀਆ ਸਚੁ, ਸੁਆਉ॥**

**ਆਸਾ ਸਭੇ ਲਾਹਿ ਕੈ, ਇਕਾ ਆਸ ਕਮਾਉ॥ ਜਿਨੀ ਸਤਿਗੁਰੁ ਸੇਵਿਆ, ਤਿਨ ਅਗੈ ਮਿਲਿਆ ਥਾਉ॥੧॥ਰਹਾਉ॥ ਮਨ ਮੇਰੇ ! ਕਰਤੇ ਨੋ ਸਾਲਾਹਿ॥ ਸਭੇ ਛਡਿ ਸਿਆਣਪਾ, ਗੁਰ ਕੀ ਪੈਰੀ ਪਾਹਿ॥੧॥ਰਹਾਉ॥ ਦੁਖ ਭੁਖ ਨਹ ਵਿਆਪਈ, ਜੇ ਸੁਖਦਾਤਾ ਮਨਿ ਹੋਇ॥ ਕਿਤਹੀ ਕੰਮਿ ਨ ਛਿਜੀਐ, ਜਾ ਹਿਰਦੈ ਸਚਾ ਸੋਇ॥ ਜਿਸੁ ਤੂੰ ਰਖਹਿ ਹਥਿ ਦੇ, ਤਿਸੁ ਮਾਰਿ ਨ ਸਕੈ ਕੋਇ॥ ਸੁਖਦਾਤਾ ਗੁਰੁ ਸੇਵੀਐ, ਸਭਿ ਅਵਗਣ ਕਢੈ ਧੋਇ॥੨॥ ਸੇਵਾ ਮੰਗੈ ਸੇਵਕੋ, ਲਾਈਆ ਅਪੁਨੀ ਸੇਵ॥ ਸਾਧੂ ਸੰਗ, ਮਸਕਤੇ, ਤੂਠੈ ਪਾਵਾ ਦੇਵ॥ ਸਭੁ ਕਿਛੁ ਵਸਗਤਿ ਸਾਹਿਬੈ, ਆਪੇ ਕਰਣ ਕਰੇਵ॥ ਸਤਿਗੁਰ ਕੈ ਬਲਿਹਾਰਣੈ, ਮਨਸਾ ਸਭ ਪੂਰੇਵ॥੩॥ ਇਕੋ ਦਿਸੈ ਸਜਣੋ, ਇਕੋ ਭਾਈ ਮੀਤੁ॥ ਇਕਸੈ ਦੀ ਸਾਮਗਰੀ, ਇਕਸੈ ਦੀ ਹੈ ਰੀਤਿ॥ ਇਕਸ ਸਿਉ ਮਨੁ ਮਾਨਿਆ, ਤਾ ਹੋਆ ਨਿਹਚਲੁ ਚੀਤੁ॥ ਸਚੁ ਖਾਣਾ, ਸਚੁ ਪੈਨਣਾ, ਟੇਕ ਨਾਨਕ ਸਚੁ ਕੀਤੁ॥੪॥੫॥੭੫॥**

## ਉਚਾਰਨ ਸੇਧ

**ਬਿੰਦੀ ਸਹਿਤ**—ਗੱਲਾਂ, ਆਸਾਂ, ਥਾਉਂ, ਸਿਆਣਪਾਂ, ਪੈਰੀਂ, ਰਖਹਿੰ, ਪਾਵਾਂ, ਸਿਉਂ, ਤਾਂ।

**ਬਿੰਦੀ ਰਹਿਤ :** ਜਾਉ, ਕਮਾਉ, ਪਾਹਿ।

**ਨੋਟ :** (੧) ਇਸ ਸ਼ਬਦ ਦੀਆਂ ਆਰੰਭਕ ਪੰਕਤੀਆਂ ਜੇ ਬਿੰਦੇ ਸਹਿਤ ਉਚਾਰਨ ਕੀਤੀਆਂ ਜਾਣ ਤਾਂ ਉਤਮ ਪੁਰਖ ਦੀਆਂ ਲਖਾਇਕ ਹੋ ਜਾਣਗੀਆਂ, ਪਰ ਇਥੇ ਤਾਂ ਮਨ ਪ੍ਰਤੀ ਉਪਦੇਸ਼ ਹੈ —'ਮਨ ਮੇਰੇ' ! ਕਰਤੇ ਨੋ ਸਾਲਾਹਿ' ਇਸੇ ਲਈ ਬਿੰਦੀ ਰਹਿਤ ਪਾਠ ਕਰਨਾ ਉਚਿੱਤ ਹੈ।

(੨) 'ਮਸਕਤੇ' ਦਾ ਉਚਾਰਨ 'ਮਸੱਕਤੇ'ਅੱਧਕ ਸਹਿਤ ਕਰਨਾ ਹੈ ਜਿਵੇਂ ਜਪੁ ਜੀ ਸਾਹਿਬ ਵਿਚ ਅੱਧਕ ਸਹਿਤ ਕੀਤਾ ਜਾਂਦਾ ਹੈ। ਇਹ ਫਾਰਸੀ 'ਮੁਸ਼ੱਕਤ' ਸ਼ਬਦ ਦਾ ਤਦਭਵ ਰੂਪ ਹੈ। 'ਮਸਕਤਿ' ਬਿਨਾ ਅੱਧਕ ਦੇ ਪੜ੍ਹਨਾ ਠੀਕ ਨਹੀਂ। (੩) ਪੈਨ੍ਹਣਾ—'ਨ' ਉਚਾਰਨ ਭਾਰ ਸਹਿਤ ਕਰਨਾ ਹੈ।

**ਪਦ ਅਰਥ**—ਵਿਸਰਨੁ-ਪਈਆਂ ਵਿਸਰਨ, ਬੇਸ਼ਕ ਭੁੱਲ ਜਾਣ। ਸੁਆਉ-ਪ੍ਰਯੋਜਨ। ਕਮਾਉ-ਕਮਾ ਲੈ ਭਾਵ ਪੱਕੀ ਕਰ, ਦ੍ਰਿੜਤਾ ਲਿਆ। ਮਸਕਤੇ-ਮਿਹਨਤ, ਘਾਲ। ਕਰਣ ਕਰੇਵ-ਕਰਨ ਕਾਰਨ ਸਮਰੱਥ। ਪੂਰੇਵ-ਪੂਰੀਆਂ ਕਰਦਾ ਹੈ। ਸਾਮਗਰੀ—ਧਨ ਪਦਾਰਥ ਆਦਿ। ਰੀਤਿ-ਮਰਯਾਦਾ।

**ਅਰਥ**—(ਹੇ ਮੇਰੇ ਮਨ ! ਤੈਨੂੰ) ਸਾਰੀਆਂ (ਦੁਨਿਆਵੀ) ਗੱਲਾਂ ਭਾਵੇ ਭੁੱਲ ਜਾਣ (ਪਰ) ਇਕ (ਹਰੀ ਦਾ ਨਾਮ ਸਿਮਰਨ ਵਾਲੀ ਗਲ) ਨਾ ਭੁੱਲ ਜਾਏ। (ਕਿਉਂਕਿ) ਸਾਰਾ ਦੁਨਿਆਵੀ ਧੰਧਾ (ਜੰਜਾਲ) ਸਾੜ ਕੇ, ਗੁਰੂ ਨੇ (ਤੈਨੂੰ) ਨਾਮ (ਬਖ਼ਸ਼ਿਸ਼ ਕਰ) ਦਿੱਤਾ ਹੈ (ਜੋ ਕਿ ਮਨੁੱਖੀ ਜੀਵਨ ਦਾ) ਸੱਚ ਰੂਪ ਪ੍ਰਯੋਜਨ ਹੈ। (ਇਸ ਲਈ ਤੂੰ ਹੋਰ) ਸਾਰੀਆਂ ਆਸਾਂ (ਟੇਕਾਂ ਆਦਿ) ਲਾਹ ਕੇ ਇਕ (ਗਲ ਦੀ) ਆਸ ਪੱਕੀ ਕਰ। (ਯਾਦ ਰੱਖ) ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ ਨੂੰ ਸੇਵਿਆ ਹੈ, ਉਨ੍ਹਾਂ ਨੂੰ ਹੀ ਅੱਗੇ (ਰਬੀ ਦਰਗਾਹ ਵਿਚ ਸੱਚਾ) ਟਿਕਾਣਾ ਮਿਲਿਆ ਹੈ।੧।

ਹੇ ਮੇਰੇ ਮਨ ! (ਤੂੰ ਕੇਵਲ) ਕਰਤਾ ਪੁਰਖ ਜੀ ਨੂੰ ਸਾਲਾਹ (ਭਾਵ ਸਿਫਤ ਸ਼ਲਾਘਾ ਕਰ)। (ਹੋਰ) ਸਾਰੀਆਂ ਸਿਆਣਪਾਂ (ਚਤਰਾਈਆਂ ਆਦਿ) ਛੋੜ ਕੇ ਗੁਰੂ ਦੀ ਚਰਨੀਂ ਪੈ ਜਾ।੧।ਰਹਾਉ।

ਜੇ ਸੁਖਾਂ ਦਾ ਦਾਤਾ ਮਨ ਵਿਚ (ਵਸ ਗਿਆ) ਹੋਵੇ (ਫਿਰ) ਨਾ (ਦੁਨਿਆਵੀ) ਦੁਖ (ਲਗਦੇ) ਹਨ ਨਾ (ਮਾਇਕੀ ਪਦਾਰਥਾਂ ਦੀ) ਭੁੱਖ ਲਗਦੀ ਹੈ। ਜੇ ਹਿਰਦੇ ਵਿਚ ਉਹ ਸੱਚਾ (ਪ੍ਰਭੂ ਵਸਿਆ ਹੋਵੇ ਤਾਂ) ਕਿਸੇ ਕੰਮ ਕਾਜ ਵਿਚ ਤੋਟ ਨਹੀਂ ਆਉਂਦੀ (ਘਾਟਾ ਨਹੀਂ ਪੈਂਦਾ ਭਾਵ ਨਿਰਾਸਤਾ ਨਹੀਂ ਹੁੰਦੀ)। (ਜਿਸਦੇ ਹਿਰਦੇ ਵਿਚ ਪ੍ਰਭੂ ਵਸਿਆ ਹੋਵੇ, ਉਹ ਇਹੋ ਹੀ ਕਹਿੰਦਾ ਹੈ ਹੇ ਪ੍ਰਭੂ !) ਜਿਸ (ਮਨੁੱਖ) ਨੂੰ ਤੂੰ (ਆਪਣਾ) ਹੱਥ ਦੇ ਕੇ ਰਖਦਾ ਹੈਂ, ਉਸ (ਮਨੁੱਖ) ਨੂੰ ਕੋਈ (ਵੀ) ਮਾਰ ਨਹੀਂ ਸਕਦਾ। (ਉਹ ਇਹੋ ਹੀ ਆਖਦਾ ਹੈ ਕਿ) ਗੁਰੂ (ਜੋ ਸਮੂੰਹ) ਸੁਖਾਂ ਦਾ ਦਾਤਾ ਹੈ (ਉਸ ਨੂੰ) ਸੇਵਣਾ ਚਾਹੀਦਾ ਹੈ (ਕਿਉਂਕਿ ਉਹ ਮਨੁੱਖੀ ਮਨ 'ਚੋਂ) ਸਾਰੇ ਔਗੁਣਾਂ (ਦੀ ਮੈਲ) ਧੋ ਕੇ (ਬਾਹਰ) ਕੱਢ ਦਿੰਦਾ ਹੈ।੨।

(ਅਸਲੀ) ਸੇਵਕ (ਪ੍ਰਭੂ ਪਾਸੋਂ ਉਨ੍ਹਾਂ ਆਤਮਾਵਾਂ ਦੀ) ਸੇਵਾ ਮੰਗਦਾ ਹੈ ਜੋ (ਪ੍ਰਭੂ ਨੇ) ਆਪਣੀ ਸੇਵਾ ਵਿਚ ਲਾਈਆਂ ਹੋਈਆਂ ਹਨ। (ਉਹ ਇਹੋ ਬੇਨਤੀ ਕਰਦਾ ਹੈ ਕਿ) ਹੇ ਦੇਵ! (ਪ੍ਰਕਾਸ਼ ਰੂਪ ਸਤਿਗੁਰੂ ! ਜੀ) ਸਾਧੂ ਦਾ ਸੰਗ (ਅਤੇ ਸਾਧ ਸੰਗਤ ਦੀ) ਸੇਵਾ ਬਖ਼ਸ਼ੋ ਪਰ ਇਹ ਦਾਤ (ਆਪ ਜੀ ਦੇ) ਪ੍ਰਸੰਨ ਹੋਣ ਤੇ ਹੀ ਪਾ ਸਕਦਾ ਹਾਂ। (ਅਸਲ ਵਿਚ) ਸਭ ਕੁਝ (ਉਸ) ਮਾਲਕ ਦੇ ਵੱਸ ਵਿਚ ਹੈ (ਕਿਉਂਕਿ ਉਹ ਆਪ ਹੀ ਕਰਣ ਕਾਰਣ ਸਮਰੱਥ ਹੈ। (ਅਜਿਹੇ) ਸਤਿਗੁਰੂ ਤੋਂ ਸਦਕੇ ਜਾਈਏ ਜੋ (ਆਪਣੇ ਸੇਵਕ ਦੀਆਂ) ਸਾਰੀਆਂ ਇਛਾਵਾਂ ਪੂਰੀਆਂ ਕਰਦਾ ਹੈ।੩।

(ਅਜਿਹੇ ਸੇਵਕ ਨੂੰ) ਇੱਕ (ਅਕਾਲ ਪੁਰਖ) ਹੀ (ਸੱਚਾ) ਸਜਣ ਦਿਸਦਾ ਹੈ (ਅਤੇ ਇਕ ਅਕਾਲ ਪੁਰਖ ਹੀ ਉਸਦਾ) ਭਾਈ ਤੇ ਮਿਤਰ (ਹੁੰਦਾ ਹੈ)। (ਉਸ ਨੂੰ) ਇਕੋ (ਵਾਹਿਗੁਰੂ) ਦੀ (ਸਾਜੀ ਹੋਈ ਸਾਰੀ) ਸਮੱਗਰੀ (ਧਨ, ਪਦਾਰਥ ਆਦਿ ਵਸਤੂ) ਦਿਸਦੀ ਹੈ (ਅਤੇ ਉਸ ਨੂੰ) ਇਕੋ ਹੀ (ਵਾਹਿਗੁਰੂ) ਦੀ (ਬਣਾਈ ਹੋਈ ਸਾਰੀ) ਮਰਿਯਾਦਾ (ਨਜ਼ਰੀਂ ਪੈਂਦੀ ਹੈ)। (ਜਦੋਂ) ਇਕ (ਵਾਹਿਗੁਰੂ ਜੀ) ਨਾਲ (ਉਸ ਦਾ) ਮਨ ਮੰਨ ਗਿਆ ਤਾਂ (ਸਮਝੋ ਉਹ) ਅਡੋਲ ਚਿਤ (ਵਾਲਾ ਹੋ ਗਿਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਦਾ ਭੋਜਨ) ਖਾਣਾ (ਵੀ) ਸੱਚ, ਪਹਿਨਣਾ (ਪਹਿਰਾਵਾ) ਵੀ ਸੱਚ ਹੈ, (ਕਿਉਂਕਿ ਉਸ ਨੇ ਆਪਣੇ ਚਿਤ ਵਿਚ ਕੇਵਲ) ਸਚ ਨੂੰ ਹੀ ਜੀਵਨ-ਆਸਰਾ ਬਣਾਇਆ ਹੈ।੪।੫।੭੫।

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਮਨ ਦਾ ਇਹ ਮਨੋਰਥ ਹੋਵੇ ਕਿ ਉਹ ਸਦਾ ਹੀ ਸਾਈਂ ਦੀਆਂ ਸਿਫ਼ਤਾਂ ਵਿਚ ਜੁਟਿਆ ਰਹੇ। ਸਾਰੀਆਂ ਸਿਆਣਪਾਂ ਤੇ ਚਤੁਰਾਈਆਂ ਛਡ ਕੇ ਗੁਰੂ ਦੇ ਦਰ ਤੇ ਢੱਠਾ ਰਹੇ। ਇਹ ਆਪਣੇ ਜੀਵਨ ਦਾ ਅਜਿਹਾ ਲਕਸ਼ ਬਣਾ ਲਏ ਕਿ ਦੁਨਿਆਵੀ ਗਲਾਂ ਜੇ ਭੁਲਦੀਆਂ ਹਨ ਤਾਂ ਪਈਆਂ ਭੁਲਣ ਪਰ ਉਸ ਮਿਠ-ਬੋਲੜੇ ਸਜਣ ਦਾ ਪਿਆਰਾ ਤੇ ਮਿੱਠਾ ਮਿੱਠਾ ਰਸਿਕ ਨਾਮ ਨਾ ਵਿਸਰੇ।

ਜੇ ਹਿਰਦੇ ਵਿਚ ਨਾਮ ਦਾ ਨਿਵਾਸ ਹੋ ਜਾਏ ਤਾਂ ਸੱਚ ਜਾਣੋ, ਨਾ ਕਿਸੇ ਪ੍ਰਕਾਰ ਦੀ ਭੁੱਖ ਲਗਦੀ ਹੈ ਨਾ ਕੋਈ ਦੁਖ ਲਗ ਸਕਦਾ ਹੈ ਅਤੇ ਨਾ ਹੀ ਕਿਸੇ ਆਰਥਕ ਤੇ ਪਰਮਾਰਥਕ ਕੰਮ ਦੀ ਪੂਰਤੀ ਵਿਚ ਕੋਈ ਵਿਘਨ ਹੀ ਪੈ ਸਕਦਾ ਹੈ। ਲੋੜ ਹੈ, ਸੇਵਕ ਬਣਨ ਦੀ, ਸ਼ਰਧਾ ਤੇ ਭਾਵਨਾ ਧਰਨ ਦੀ। ਅਜਿਹੀ ਟੇਕ ਜਦੋਂ ਹਿਰਦੇ ਵਿਚ ਟਿਕ ਜਾਂਦੀ ਹੈ ਤਾਂ ਆਪਣਾ ਆਪ ਸਾਂਈਂ ਨਾਲ ਅਭੇਦ ਹੋ ਜਾਂਦਾ ਹੈ। ਫਿਰ ਪਿਤਾ-ਪੁਤਰ, ਭਾਈ-ਮਿਤਰ, ਖੁਰਾਕ-ਪੁਸ਼ਾਕ, ਸਾਰੇ ਅੰਗ-ਸਾਕ, ਸਭ ਵਿਚ ਇਕੋ ਇਕ ਵਾਹਿਗੁਰੂ ਜੀ ਦਾ ਜਲਵਾ ਦਿਖਾਈ ਦਿੰਦਾ ਹੈ। ਪਰ ਇਹ ਸਾਰੀ ਬਰਕਤ ਸਤਿਗੁਰੂ ਜੀ ਦੀ ਬਖ਼ਸ਼ੀ ਹੋਈ ਨਾਮ-ਕਮਾਈ ਦੁਆਰਾ ਹੀ ਪ੍ਰਗਟ ਹੁੰਦੀ ਹੈ। ਸਤਿਗੁਰੂ ਜੀ ਤੋਂ ਇਸੇ ਲਈ ਸਦਕੇ ਜਾਈਦਾ ਹੈ—'ਸਤਿਗੁਰ ਕੈ ਬਲਿਹਾਰਣੈ, ਮਨਸਾ ਸਭ ਪੂਰੇਵ॥'

**ਸਿਰੀਰਾਗੁ ਮਹਲਾ ੫॥ ਸਭੇ ਥੋਕ ਪਰਾਪਤੇ, ਜੇ ਆਵੈ ਇਕੁ ਹਥਿ॥ ਜਨਮੁ ਪਦਾਰਥੁ ਸਫਲੁ ਹੈ, ਜੇ ਸਚਾ ਸਬਦੁ ਕਥਿ॥ ਗੁਰ ਤੇ**

**ਮਹਲੁ ਪਰਾਪਤੇ, ਜਿਸੁ ਲਿਖਿਆ ਹੋਵੈ ਮਥਿ॥੧॥ ਮੇਰੇ ਮਨ ! ਏਕਸ ਸਿਉ ਚਿਤੁ ਲਾਇ॥ ਏਕਸ ਬਿਨੁ ਸਭ ਧੰਧੁ ਹੈ, ਸਭ ਮਿਥਿਆ ਮੋਹੁ ਮਾਇ॥੧॥ ਰਹਾਉ॥ ਲਖ ਖੁਸੀਆ ਪਾਤਿਸਾਹੀਆ, ਜੇ ਸਤਿਗੁਰੁ ਨਦਰਿ ਕਰੇਇ॥ ਨਿਮਖ ਏਕ ਹਰਿਨਾਮੁ ਦੇਇ, ਮੇਰਾ ਮਨੁ ਤਨੁ ਸੀਤਲੁ ਹੋਇ॥ ਜਿਸ ਕਉ ਪੂਰਬਿ ਲਿਖਿਆ, ਤਿਨਿ ਸਤਿਗੁਰ ਚਰਨ ਗਹੇ॥੨॥ ਸਫਲ ਮੂਰਤੁ ਸਫਲਾ ਘੜੀ, ਜਿਤੁ ਸਚੇ ਨਾਲਿ ਪਿਆਰੁ॥ ਦੂਖੁ ਸੰਤਾਪੁ ਨ ਲਗਈ, ਜਿਸੁ ਹਰਿ ਕਾ ਨਾਮੁ ਅਧਾਰੁ॥ ਬਾਹ ਪਕੜਿ ਗੁਰਿ ਕਾਢਿਆ, ਸੋਈ ਉਤਰਿਆ ਪਾਰਿ॥੩॥ ਥਾਨੁ ਸੁਹਾਵਾ ਪਵਿਤੁ ਹੈ, ਜਿਥੈ ਸੰਤ ਸਭਾ॥ ਢੋਈ ਤਿਸ ਹੀ ਨੋ ਮਿਲੈ, ਜਿਨਿ ਪੂਰਾ ਗੁਰੂ ਲਭਾ॥ ਨਾਨਕ, ਬਧਾ ਘਰੁ ਤਹਾਂ, ਜਿਥੈ ਮਿਰਤੁ ਨ ਜਨਮੁ ਜਰਾ।੪॥੬॥੭੬॥**

## ਉਚਾਰਨ ਸੇਧ

**ਬਿੰਦੀ ਸਹਿਤ**—ਖੁਸ਼ੀਆਂ, ਪਾਤਿਸ਼ਾਹੀਆਂ, ਬਾਂਹ। **ਬਿੰਦੀ ਰਹਿਤ**—ਕਾਢਿਆ।

**ਫੁਟਕਲ :** 'ਮਿਰਤੁ ਨ ਜਨਮੁ' ਵਿਚ 'ਨ' ਦੇਹਲੀ ਦੀਪਕ ਹੈ। 'ਮਹੂਰਤ' ਦਾ ਸੰਖੇਪ 'ਮੂਰਤੁ' ਹੈ।

**ਪਦ ਅਰਥ**—ਥੋਕ-ਪਦਾਰਥ, ਵਸਤਾਂ। ਆਵੈ-ਆ ਜਾਏ। ਹਥਿ-ਹੱਥ ਵਿਚ (ਭਾਵ ਲਭ ਪਵੇ, ਮਿਲ ਜਾਏ)। ਕਥਿ-ਕਥ ਕੇ, ਉਚਾਰਨ ਕੀਤਾ ਜਾਏ। ਮਥਿ-ਮਥੇ ਉਤੇ। ਮੂਰਤੁ-ਮਹੂਰਤ ਦਾ ਸੰਖਿਪਤ ਰੂਪ, ਸਮਾਂ। ਜਰਾ-ਬੁਢੇਪਾ।

**ਅਰਥ**—ਜੇ ਇਕ (ਪ੍ਰਭੂ) ਹਥ ਵਿਚ ਆ ਜਾਏ (ਭਾਵ ਮਿਲ ਪਵੇ ਤਾਂ ਸਮਝੋ) ਸਾਰੇ ਪਦਾਰਥ ਪ੍ਰਾਪਤ ਹੋ ਗਏ। ਜੇ ਸੱਚਾ ਸ਼ਬਦ ਉਚਾਰਨ ਕੀਤਾ ਜਾਏ (ਤੇ ਵੀਚਾਰਿਆ ਜਾਏ ਤਾਂ ਸਮਝੋ ਮਨੁੱਖਾ) ਜਨਮ (ਮਿਲਿਆ) ਪਦਾਰਥ ਵੀ ਸਫਲ ਹੈ। (ਅਸਲ ਵਿਚ ਉਸੇ ਮਨੁੱਖ ਨੂੰ ਹੀ) ਗੁਰੂ ਪਾਸੋਂ (ਸਾਂਈਂ ਦਾ ਮਹਲੁ) ਟਿਕਾਣਾ ਪ੍ਰਾਪਤ ਹੁੰਦਾ ਹੈ ਜਿਸ ਦੇ ਮੱਥੇ ਉਤੇ (ਇਸ ਪ੍ਰਾਪਤੀ ਦਾ ਲੇਖ) ਲਿਖਿਆ ਹੋਇਆ ਹੁੰਦਾ ਹੈ।੧।

ਹੇ ਮੇਰੇ ਮਨ ! (ਤੂੰ ਕੇਵਲ) ਇਕ (ਪਰਮੇਸ਼ਰ) ਨਾਲ (ਆਪਣੀ) ਚਿਤ ਬ੍ਰਿਤੀ ਜੋੜ (ਕਿਉਂਕਿ) ਇਕ (ਪਰਮੇਸ਼ਰ) ਤੋਂ ਬਿਨਾਂ (ਹੋਰ) ਸਭ ਧੰਧਾ ਹੀ ਹੈ (ਅਤੇ) ਸਾਰਾ ਮਾਇਆ ਦਾ ਕੂੜਾ ਮੋਹ ਹੈ।੧।ਰਹਾਉ।

(ਹੇ ਮੇਰੇ ਮਨ !) ਜੇ ਸਤਿਗੁਰੂ (ਮਿਹਰ ਦੀ) ਨਜ਼ਰ ਕਰ ਦੇਵੇ ਤਾਂ ਬੇਅੰਤ ਖੁਸ਼ੀਆਂ ਤੇ ਪਾਤਿਸ਼ਾਹੀਆਂ (ਪ੍ਰਾਪਤ ਹੋ ਜਾਂਦੀਆਂ ਹਨ)। (ਜੇ ਉਹ) ਇਕ ਨਿਮਖ-ਮਾਤਰ ਪ੍ਰਭੂ ਦਾ ਨਾਮ-ਸਿਮਰਨ (ਬਖ਼ਸ਼ਿਸ਼ ਕਰ) ਦੇਵੇ, (ਤਾਂ) ਮੇਰਾ ਮਨ (ਅਤੇ) ਸਰੀਰ (ਤ੍ਰਿਸ਼ਨਾ ਰੂਪੀ ਅੱਗ ਅਤੇ ਧੰਧਿਆਂ ਦੀ ਭੱਜ ਦੌੜ ਤੋਂ ਰਹਿਤ ਹੋ ਕੇ) ਠੰਡਾ ਠਾਰ ਹੋ ਜਾਵੇ। ਸਤਿਗੁਰੂ ਜੀ ਦੇ ਚਰਨ ਵੀ ਉਸੇ (ਮਨੁੱਖ) ਨੇ ਪਕੜੇ, ਜਿਸ ਨੂੰ ਪਹਿਲਾਂ ਤੋਂ (ਧੁਰੋਂ ਹੀ) ਲਿਖਿਆ (ਹੋਇਆ ਸੀ)।੨।

(ਹੇ ਮੇਰੇ ਮਨ! ਓਹ) ਮਹੂਰਤ (ਉਹ) ਘੜੀ (ਸੁਹਾਵਣੀ ਤੇ) ਸਫਲ ਹੈ ਜਿਸ (ਸਮੇਂ) ਸੱਚੇ (ਪ੍ਰਭੂ) ਨਾਲ ਪਿਆਰ (ਲਗਦਾ ਹੈ)। (ਉਸ ਮਨੁੱਖ ਨੂੰ ਕਿਸੇ ਪ੍ਰਕਾਰ ਦਾ ਸਰੀਰਕ) ਦੁੱਖ (ਅਤੇ ਮਾਨਸਕ) ਕਲੇਸ਼ ਨਹੀਂ ਲਗਦਾ ਜਿਸ ਨੂੰ ਹਰੀ-ਨਾਮ ਦਾ ਆਸਰਾ (ਹੁੰਦਾ ਹੈ)। (ਜਿਸ ਮਨੁੱਖ ਨੂੰ) ਗੁਰੂ ਨੇ ਬਾਹੋਂ ਪਕੜ ਕੇ (ਸੰਸਾਰ ਸਾਗਰ ਤੋਂ) ਕੱਢ (ਭਾਵ ਬਚਾ) ਲਿਆ ਹੈ, ਉਹੀ (ਮਨੁੱਖ ਇਸ ਭਉਜਲ

ਤੋਂ) ਪਾਰ ਲੰਘਿਆ ਹੈ।੩।

(ਹੇ ਮਨ ! ਉਹ) ਅਸਥਾਨ ਸੁਹਾਵਣਾ ਤੇ ਪਵਿੱਤ੍ਰ ਹੈ ਜਿਥੇ ਸੰਤਾਂ (ਮਹਾਂ ਪੁਰਖਾਂ ਦੀ) ਸਭਾ (ਲਗਦੀ ਹੈ ਭਾਵ ਸਤਿ ਸੰਗਤ ਦਾ ਇਕੱਠ ਹੁੰਦਾ ਹੈ)। (ਸੱਚ ਜਾਣੋ) ਉਸੇ (ਮਨੁੱਖ) ਨੂੰ ਹੀ ਢੋਈ ਮਿਲਦੀ ਹੈ ਜਿਸ ਨੇ ਪੂਰਾ ਗੁਰੂ ਲੱਭ ਲਿਆ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਨੇ ਆਪਣਾ) ਘਰ (ਟਿਕਾਣਾ) ਉਸ ਥਾਂ ਤੇ ਬਣਾ ਲਿਆ ਹੈ ਜਿਸ ਥਾਂ ਤੇ ਨਾ ਮੌਤ ਹੈ (ਨਾ)ਜਨਮ ਹੈ (ਨਾ) ਬੁਢੇਪਾ ਹੈ।੪।੬।੭੬।

## ਅਰਥ ਭੇਦ ਅਤੇ ਨਿਰਣੈ

**ਥਾਨੁ ਸੁਹਾਵਾ ਪਵਿਤੁ ਹੈ, ਜਿਥੈ ਸੰਤ ਸਭਾ॥**

**ਨਿਰਣੈ**—ਇਸ ਪੰਕਤੀ ਵਿਚ 'ਸੰਤ ਸਭਾ' ਦੇ ਅਰਥ 'ਗੁਰ ਸਭਾ' ਅਤੇ 'ਸੰਤਾਂ ਦੀ ਸਭਾ' ਕੀਤੇ ਜਾਂਦੇ ਹਨ। ਵਾਸਤਵ ਵਿਚ ਇਹ ਦੋਵੇਂ ਅਰਥ ਇਕ-ਸਾਰ ਹਨ ਕਿਉਂਕਿ 'ਗੁਰ' ਅਤੇ 'ਸੰਤ' ਪਦ ਦੀ ਵਰਤੋਂ ਇਕੱਠੀ ਕਰਨੀ ਇਸ ਦੀ ਪਕਿਆਈ ਤੇ ਮੁਹਰ ਲਾਉਂਦੀ ਹੈ—

**ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ, ਕਿਲਵਿਖ ਦੁਖ ਕਾਟੇ ਸਭਿ ਦੂਰਿ॥** [ਪੰਨਾ ੧੧੯੮

ਇਥੇ ਭਾਵ 'ਗੁਰ ਸਭਾ' ਦੀ ਪ੍ਰਾਪਤੀ ਬਾਰੇ ਜੋ ਸੇਧ ਗੁਰਬਾਣੀ ਵਿੱਚ ਅੰਕਿਤ ਹੈ, ਉਹ ਕਮਾਲ ਦੀ ਹੈ-

**ਗੁਰ ਸਭਾ ਏਵ ਨ ਪਾਈਐ, ਨਾ ਨੇੜੈ ਨਾ ਦੂਰਿ ॥**
**ਨਾਨਕ, ਸਤਿਗੁਰੁ ਤਾਂ ਮਿਲੈ, ਜਾ ਮਨੁ ਰਹੈ ਹਦੂਰਿ ॥** [ਪੰਨਾ ੮੪

## ਸਾਰੰਸ਼ ਅਤੇ ਸਿਧਾਂਤ

ਗੁਰੂ ਬਾਬਾ ਜੀ ਦੇ ਪਵਿੱਤ੍ਰ ਵਾਕ ਹਨ—'ਹਰਿ ਕੇ ਨਾਮੁ ਬਿਨਾ ਜਗੁ ਧੰਧਾ॥ ਜੇ ਬਹੁਤਾ ਸਮਝਾਈਐ ਭੋਲਾ, ਭੀ ਸੋ ਅੰਧੋ ਅੰਧਾ' (ਪੰ. ੩੫੮)। ਦੁਨੀਆਂ ਵਿਚ ਭਾਵੇਂ ਵੰਨ-ਸੁਵੰਨੇ ਪਦਾਰਥ, ਰਾਜ, ਮਾਲ, ਮਿਲ ਜਾਣ, ਪਰ ਇਹ ਸਾਰੇ ਜੰਜਾਲ ਹਨ। ਇਸ ਵੀਚਾਰ ਉਤੇ ਗੁਰਦੇਵ ਜੀ ਇਉਂ ਮੁਹਰ ਲਾਉਂਦੇ ਹਨ ਕਿ 'ਰਾਜੁ ਮਾਲੁ ਜੰਜਾਲੁ, ਕਾਜਿ ਨ ਕਿਤੈ ਗਨੋ॥ ਹਰਿ ਕੀਰਤਨੁ ਆਧਾਰੁ ਨਿਹਚਲੁ ਇਹੁ ਧਨੋ॥' (ਪੰਨ ੩੫੯)।

ਬੇਸ਼ਕ ਲੱਖਾਂ ਪਾਤਿਸ਼ਾਹੀਆਂ ਪ੍ਰਾਪਤ ਹੋ ਜਾਣ, ਲੱਖਾਂ ਦੁਨਿਆਵੀ ਖ਼ੁਸ਼ੀਆਂ ਦਾ ਡੇਰਾ ਲਗ ਜਾਏ ਪਰ ਇਹ ਸਾਰੇ ਪਦਾਰਥ ਤਾਂ ਹੀ ਸੁਖਦਾਇਕ ਹਨ ਜੇ ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਹੋਵੇ। ਜੇ ਸਤਿਗੁਰੂ ਦੀ ਨਦਰ ਨਾ ਹੋਵੇ, ਤਾਂ ਇਹ ਦਸ਼ਾ ਹੁੰਦੀ ਹੈ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਸਾਹਿਬ ਵਿਚ ਦਰਸਾਇਆ ਹੈ—'ਜੇ ਜੁਗ ਚਾਰੇ ਆਰਜਾ, ਹੋਰ ਦਸੂਣੀ ਹੋਇ॥ ਨਵਾ ਖੰਡਾ ਵਿਚਿ ਜਾਣੀਐ, ਨਾਲਿ ਚਲੈ ਸਭੁ ਕੋਇ॥ ਚੰਗਾ ਨਾਉ ਰਖਾਇ ਕੈ, ਜਸੁ ਕੀਰਿਤ ਜਗਿ ਲੇਇ॥ ਜੇ ਤਿਸੁ ਨਦਰਿ ਨ ਆਵਈ, ਤ ਵਾਤ ਨ ਪੁਛੈ ਕੇ॥' ਅੰਤ ਵਿਚ ਸਤਿਗੁਰੂ ਸਚੇ ਪਾਤਿਸ਼ਾਹ ਜੀ ਦੇ ਅਸਥਾਨ ਅਤੇ ਸੰਗਤਿ ਦੀ ਵਡਿਆਈ ਦਾ ਉਜਾਲਾ ਕੀਤਾ ਹੈ।

ਨਾਮ ਵੀ ਸਤਿਗੁਰੂ ਦੀ ਨਦਰ ਨਾਲ ਮਿਲਦਾ ਹੈ। ਤਾਂ ਹੀ 'ਨਾਨਕ, ਨਦਰੀ ਨਦਰਿ ਨਿਹਾਲ' ਹੋਈਦਾ ਹੈ। ਸੱਚ ਜਾਣੋ, ਜੇ ਪ੍ਰਭੂ ਦੀ ਕਿਰਪਾ ਨਾਲ ਸੰਤ-ਗੁਰੂ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੀ ਸਭਾ ਵਿਚ ਟਿਕਾਣਾ ਮਿਲ ਜਾਏ ਤਾਂ ਫਿਰ ਜਨਮ, ਮਰਨ, ਅਤੇ ਬੁਢੇਪੇ ਵਾਲੀਆਂ ਗਲਾਂ ਦਾ ਸਦਾ ਲਈ ਭੋਗ ਪੈ ਜਾਂਦਾ ਹੈ। ਉਥੇ ਚਿਤ ਬ੍ਰਿਤੀ, '੧ਓ' ਨਾਲ ਜੁੜ ਜਾਂਦੀ ਹੈ ਅਤੇ ਰਸਨਾ ਤੋਂ ਨਿਰੰਤਰ 'ਤੂੰਹੀ ਤੂੰਹੀ' ਦਾ ਜਾਪ ਆਰੰਭ ਹੋ ਜਾਂਦਾ ਹੈ—

**ਰਸਨਾ ਜਪਤੀ ਤੂਹੀ ਤੂਹੀ॥**
**ਮਾਤ ਗਰਭ ਤੁਮਹੀ ਪ੍ਰਤਿਪਾਲਕ, ਮ੍ਰਿਤ ਮੰਡਲ ਇਕ ਤੁਹੀ॥੧॥ ਰਹਾਉ॥**
**ਤੁਮਹਿ ਪਿਤਾ ਤੁਮਹੀ ਫੁਨਿ ਮਾਤਾ, ਤੁਮਹਿ ਮੀਤ ਹਿਤ ਭ੍ਰਾਤਾ॥**
**ਤੁਮ ਪਰਵਾਰ ਤੁਮਹਿ ਆਧਾਰਾ, ਤੁਮਹਿ ਜੀਅ ਪ੍ਰਾਨਦਾਤਾ॥੧॥**

ਤੁਮਹਿ ਖਜੀਨਾ ਤੁਮਹਿ ਜਰੀਨਾ, ਤੁਮਹੀ ਮਾਣਿਕ ਲਾਲਾ॥
ਤੁਮਹਿ ਪਾਰਜਾਤ ਗੁਰ ਤੇ ਪਾਏ, ਤਉ ਨਾਨਕ ਭਏ ਨਿਹਾਲਾ॥੨॥੩੩॥੫੬॥ [ਪੰ. ੧੨੧੫

**ਸਿਰੀਰਾਗੁ ਮਹਲਾ ੫॥ ਸੋਈ ਧਿਆਈਐ ਜੀਅੜੇ, ਸਿਰਿ ਸਾਹਾਂ ਪਾਤਿਸਾਹੁ॥ ਤਿਸ ਹੀ ਕੀ ਕਰਿ ਆਸ ਮਨ ! ਜਿਸ ਕਾ ਸਭਸੁ ਵੇਸਾਹੁ॥ ਸਭਿ ਸਿਆਣਪਾ ਛਡਿ ਕੈ, ਗੁਰ ਕੀ ਚਰਣੀ ਪਾਹੁ॥੧॥ ਮਨ ਮੇਰੇ! ਸੁਖ ਸਹਜ ਸੇਤੀ, ਜਪਿ ਨਾਉ॥ ਆਠ ਪਹਿਰ ਪ੍ਰਭੁ ਧਿਆਇ ਤੂੰ, ਗੁਣ ਗੋਇੰਦ ਨਿਤ ਗਾਉ॥੧॥ਰਹਾਉ॥ ਤਿਸ ਕੀ ਸਰਨੀ ਪਰੁ ਮਨਾ! ਜਿਸੁ ਜੇਵਡੁ ਅਵਰੁ ਨ ਕੋਇ॥ ਜਿਸੁ ਸਿਮਰਤ ਸੁਖੁ ਹੋਇ ਘਣਾ, ਦੁਖੁ ਦਰਦੁ ਨ ਮੂਲੇ ਹੋਇ॥ ਸਦਾ ਸਦਾ ਕਰਿ ਚਾਕਰੀ, ਪ੍ਰਭੁ ਸਾਹਿਬੁ ਸਚਾ ਸੋਇ॥੨॥ ਸਾਧ ਸੰਗਤਿ ਹੋਇ ਨਿਰਮਲਾ, ਕਟੀਐ ਜਮ ਕੀ ਫਾਸ॥ ਸੁਖਦਾਤਾ ਭੈ ਭੰਜਨੋ, ਤਿਸੁ ਆਗੈ ਕਰਿ ਅਰਦਾਸਿ॥ ਮਿਹਰ ਕਰੇ ਜਿਸੁ ਮਿਹਰਵਾਨੁ, ਤਾਂ ਕਾਰਜੁ ਆਵੈ ਰਾਸਿ॥੩॥ ਬਹੁਤੋ ਬਹੁਤ ਵਖਾਣੀਐ, ਊਚੋ ਊਚਾ ਥਾਉ॥ ਵਰਨਾ ਚਿਹਨਾ ਬਾਹਰਾ, ਕੀਮਤਿ ਕਹਿ ਨ ਸਕਾਉ॥ ਨਾਨਕ ਕਉ, ਪ੍ਰਭ! ਮਇਆ ਕਰਿ, ਸਚੁ ਦੇਵਹੁ ਅਪੁਣਾ ਨਾਉ ॥੪॥੭॥੭੭॥**

## ਉਚਾਰਨ ਸੇਧ

**ਬਿੰਦੀ ਸਹਿਤ**—ਸ਼ਾਹਾਂ, ਸਿਆਣਪਾਂ, ਨਾਉਂ, ਥਾਉਂ, ਸਕਾਉਂ। **ਬਿੰਦੀ ਰਹਿਤ**—ਗਾਉ।

**ਪਦ ਅਰਥ**—ਸਿਰਿ-ਸਿਰ ਉਤੇ। ਵੇਸਾਹੁ-ਭਰੋਸਾ। ਪਾਹੁ-ਪੈ ਜਾ। ਮੂਲੇ-ਮੁੱਢੋਂ ਹੀ, ਉੱਕਾ ਹੀ। ਭੈ ਭੰਜਨੋ-ਡਰ ਨਾਸ਼ ਕਰਨ ਵਾਲਾ। ਰਾਸਿ-ਸਿਰੇ ਚੜ੍ਹਨਾ, ਸੰਪੂਰਨ ਹੋਣਾ। ਕਹਿ ਨ ਸਕਾਉ-ਮੈਂ ਬਿਆਨ ਨਹੀਂ ਕਰ ਸਕਦਾ। ਮਇਆ-ਮਿਹਰ। ਦਇਆ-ਕਿਰਪਾ।

**ਅਰਥ**—ਹੇ ਮੇਰੇ ਜੀਉੜੇ ! ਉਸ (ਪ੍ਰਭੂ) ਨੂੰ (ਸਦਾ) ਧਿਆਉਣਾ ਚਾਹੀਦਾ ਹੈ (ਜੋ) ਸ਼ਾਹਾਂ ਦੇ ਸਿਰਾਂ ਉਤੇ (ਵਡਾ, ਸ਼੍ਰੋਮਣੀ) ਪਾਤਿਸ਼ਾਹ ਹੈ। ਹੇ ਮਨ ! ਉਸ (ਪ੍ਰਭੂ) ਦੀ ਹੀ ਆਸ (ਇੱਛਾ) ਕਰ, ਜਿਸ (ਪ੍ਰਭੂ) ਦਾ ਸਭ (ਜੀਆਂ) ਨੂੰ ਭਰੋਸਾ ਹੈ। (ਤੂੰ ਇਉਂ ਕਰ) ਸਾਰੀਆਂ ਸਿਆਣਪਾਂ ਛੋੜ ਕੇ ਗੁਰੂ ਦੇ ਚਰਨਾਂ ਵਿਚ (ਲੰਮਾ) ਪੈ ਜਾ।੧।

ਹੇ ਮੇਰੇ ਮਨ ! ਸੁਖ (ਅਤੇ) ਸਹਿਜ ਨਾਲ (ਪ੍ਰਭੂ ਦਾ) ਨਾਮ ਜਪ। ਤੂੰ ਅਠੇ ਪਹਿਰ ਪ੍ਰਭੂ ਨੂੰ ਧਿਆਉਂਦਾ ਰਹੁ, ਹਰ ਰੋਜ਼ ਗੋਵਿੰਦ ਦੇ ਗੁਣ ਗਾਉਂਦਾ ਰਹੁ।੧।ਰਹਾਉ।

ਹੇ (ਮੇਰੇ) ਮਨਾਂ ! ਉਸ (ਪ੍ਰਭੂ) ਦੀ ਸਰਣੀ ਪੈ ਜਾ ਜਿਸ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ। ਜਿਸ (ਪ੍ਰਭੂ) ਨੂੰ ਸਿਮਰਦਿਆਂ ਬਹੁਤ ਹੀ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ (ਅਤੇ) ਦੁਖ ਕਲੇਸ਼ ਉੱਕਾ ਹੀ ਨਹੀਂ ਹੁੰਦਾ। ਸਦਾ ਸਦਾ (ਭਾਵ ਹਮੇਸ਼ਾਂ ਹੀ ਅਜਿਹੇ ਪ੍ਰਭੂ ਦੀ) ਸੇਵਾਦਾਰੀ ਕਰ (ਕਿਉਂਕਿ ਕੇਵਲ) ਉਹ ਪ੍ਰਭੂ ਹੀ ਸਦਾ ਥਿਰ ਰਹਿਣ ਵਾਲਾ ਹੈ।੨।

(ਹੇ ਮੇਰੇ ਮਨ !) ਸਾਧ ਸੰਗਤ ਦੁਆਰਾ ਹੀ ਪਵਿੱਤਰ ਹੋਈਦਾ ਹੈ (ਅਤੇ ਇਸ ਤਰ੍ਹਾਂ) ਜਮਾਂ ਦੀ ਫਾਹੀ ਕੱਟੀ ਜਾਂਦੀ ਹੈ। (ਜੋ) ਸੁਖ ਦੇਣ ਵਾਲਾ (ਅਤੇ) ਦੁਖ ਨਾਸ਼ ਕਰਨ ਵਾਲਾ (ਪਰਤੱਖ ਹਾਜ਼ਰ-

ਹਜ਼ੂਰ) ਪ੍ਰਭੂ ਹੈ, ਉਸ ਅਗੇ ਅਰਦਾਸਿ ਕੀਤਾ ਕਰ। (ਇਹ ਸਦਾ ਯਾਦ ਰੱਖ) ਜਿਸ (ਮਨੁੱਖ ਉਤੇ) ਮਿਹਰਵਾਨ (ਪ੍ਰਭੂ ਆਪਣੀ) ਮਿਹਰ ਕਰ ਦੇਵੇ ਤਾਂ (ਉਸ ਦਾ ਸਾਰਾ) ਕੰਮ-ਕਾਜ ਰਾਸ ਹੋ ਆਉਂਦਾ ਹੈ (ਭਾਵ ਨਿਰਵਿਘਨਤਾ ਸਹਿਤ ਸੰਪੂਰਨ ਹੋ ਜਾਂਦਾ ਹੈ)।੩।

(ਉਹ ਪ੍ਰਭੂ) ਬਹੁਤ ਤੋਂ ਬਹੁਤ (ਭਾਵ ਵਡੇ ਤੋਂ ਵਡਾ) ਆਖਿਆ ਜਾਂਦਾ ਹੈ, ਉੱਚੇ ਤੋਂ ਉੱਚਾ (ਉਸ ਦਾ) ਟਿਕਾਣਾ (ਮੰਨਿਆ ਜਾਂਦਾ ਹੈ)। (ਉਹ ਪ੍ਰਭੂ) ਰੰਗਾਂ, ਰੂਪਾਂ-ਰੇਖਾਂ ਤੋਂ ਬਾਹਰ (ਨਿਆਰਾ ਹੈ, ਭਾਵ ਉਸ ਦੀ ਕੋਈ ਨਿਸਚਿਤ ਸ਼ਕਲ ਨਹੀਂ ਅਤੇ ਮੈਂ ਉਸ ਦੀ ਕੋਈ) ਕੀਮਤ ਬਿਆਨ ਨਹੀਂ ਕਰ ਸਕਦਾ। ਹੇ ਪ੍ਰਭੂ ! (ਮੈਂ) ਨਾਨਕ ਨੂੰ ਮਿਹਰ ਕਰ ਕੇ ਆਪਣਾ ਸਤਿ-ਸਰੂਪ ਨਾਮ (ਬਖ਼ਸ਼) ਦਿਉ ਜੀ।੪।੭।੭੭।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਸੰਸਾਰ ਦਾ ਕੋਈ ਕੰਮ ਕਰਨਾ ਹੋਵੇ ਤਾਂ ਉਹ ਬਿਨਾਂ ਪੁਛੇ, ਸੁਣ ਸੁਣਾ ਕੇ ਜਾਂ ਵੇਖ ਚਾਖ ਕੇ, ਆਪਣੇ ਆਪ ਵੀ ਕੀਤਾ ਜਾ ਸਕਦਾ ਹੈ, ਪਰ ਉਸ ਨਾਲ ਸਹੀ ਹੋਣ ਦੀ ਤਸੱਲੀ ਫਿਰ ਵੀ ਨਹੀਂ ਹੁੰਦੀ; ਕੋਈ ਨਾ ਕੋਈ ਕਾਣ-ਕਸਰ ਰਹਿ ਹੀ ਜਾਂਦੀ ਹੈ। ਜੇ ਓਹੋ ਕੰਮ ਕਿਸੇ ਉਸਤਾਦ ਕੋਲੋਂ ਪੁੱਛ ਕੇ ਜਾਂ ਉਸ ਦੀ ਨਿਗਰਾਨੀ ਵਿਚ ਦਸੀ ਜੁਗਤੀ ਅਨੁਸਾਰ ਕੀਤਾ ਜਾਏ ਤਾਂ ਉਹ ਛੇਤੀ ਰਾਸ ਵੀ ਹੋ ਜਾਂਦਾ ਹੈ ਅਤੇ ਉਸ ਉਤੇ ਠੀਕ ਹੋਣ ਦੀ ਆਸ ਵੀ ਬੱਝ ਜਾਂਦੀ ਹੈ ਮੋਹਰ-ਛਾਪ ਵੀ ਲਗ ਜਾਂਦੀ ਹੈ। ਇਸੇ ਤਰ੍ਹਾਂ ਨਾਮ-ਜਪ ਬਾਰੇ ਸਮਝਣ ਦੀ ਲੋੜ ਹੈ। ਸੰਸਾਰ ਵਿਚ ਕਈ ਪਾਖੰਡੀ ਸਾਧਾਂ ਸੰਤਾਂ ਨੇ ਆਪਣੇ ਨਾਮਾਂ ਉਤੇ ਅੱਡੇ ਬਣਾਏ ਹੋਏ ਹਨ ਜਿਥੋਂ ਉਹ ਆਪਣੇ ਪਰਚਾਰ ਦੀ ਡੌਂਡੀ ਪਿਟਾਉਂਦੇ ਹਨ ਕਿ ਉਹ ਨਾਮ ਦੇ ਦਾਤੇ ਹਨ। ਅਜਿਹੀ ਸ੍ਰੋਤ ਸੁਣ ਕੇ ਕਈ ਭੋਲੇ ਭਾਲੇ ਜਗਿਆਸੂ ਉਨ੍ਹਾਂ ਕੋਲ ਫਸ ਜਾਂਦੇ ਹਨ। ਨਵੇਂ ਨਵੇਂ ਸਿਖਿਆਰਥੀਆਂ ਨੂੰ ਇਸ ਵਿਸ਼ੇ ਬਾਰੇ ਐਨੀ ਸੂਝ-ਬੂਝ ਨਹੀਂ ਹੁੰਦੀ ਜਿਸ ਕਰਕੇ ਓਹ ਉਥੋਂ ਛੁਟਕਾਰਾ ਹੀ ਨਹੀਂ ਪਾ ਸਕਦੇ। ਇਸ ਸੰਬੰਧੀ ਭਗਤ ਕਬੀਰ ਜੀ ਦੇ ਬਚਨ ਹਨ—

**ਜਾ ਪਹਿ ਜਾਉ ਆਪੁ ਛੁਟਕਾਵਨਿ, ਤੇ ਬਾਧੇ ਬਹੁ ਫੰਧਾ॥** [ਪੰਨਾ ੩੩੪

ਹਰੇਕ ਮਤ ਦੇ ਆਗੂਆਂ ਨੇ ਨਾਮ-ਸਿਮਰਨ ਦੇ ਆਪੋ ਆਪਣੇ ਢੰਗ ਬਣਾਏ ਹੋਏ ਹਨ, ਕੁਝ ਗੁਪਤ ਅਤੇ ਕੁਝ ਪਰਗਟ। ਪਰ ਖ਼ਾਲਸਾ ਪੰਥ ਵਿੱਚ ਸਤਿਗੁਰੂ ਜੀ ਨੇ ਨਾਮ ਜਪਣ ਦੀ ਜੁਗਤੀ ਨੂੰ ਇਉਂ ਪ੍ਰਤਿਪਾਦਨ ਕੀਤਾ ਹੈ—

**ਮਨ ਮੇਰੇ ! ਸੁਖ ਸਹਜ ਸੇਤੀ ਜਪਿ ਨਾਉ॥**
**ਆਠ ਪਹਿਰ ਪ੍ਰਭ ਧਿਆਇ ਤੂ, ਗੁਣ ਗੋਇੰਦ ਨਿਤ ਗਾਉ॥**

ਗੁਰਮਤਿ ਸਹਜ ਗਿਆਨ ਦਾ ਮਾਰਗ ਹੈ। ਗੁਰੂ ਘਰ ਵਿਚ ਹੱਠ-ਸਾਧਨਾਂ ਨਾਲ ਨਾਮ ਜਪਣਾ ਪਰਵਾਨ ਨਹੀਂ। ਹੋਰ ਧਰਮ ਹਠੀ ਬਣ ਕੇ ਨਾਮ ਜਪਣ ਵਿਚ ਵਡਿੱਤਣ ਸਮਝਦੇ ਹਨ ਪਰ ਗੁਰੂ ਘਰ ਵਿਚ ਇਹ ਕਿਰਿਆ ਛੁਟਿਤਣ ਵਾਲੀ ਮੰਨੀ ਗਈ ਹੈ। ਹਾਂ, ਬੈਠ ਕੇ ਨਾਮ ਜਪਦਿਆਂ ਜੇ ਸਰੀਰ ਥੱਕ ਜਾਏ ਤਾਂ ਫਿਰ ਟੁਰ ਕੇ ਨਾਮ ਜਪ ਲਵੋ। ਜੇ ਮੰਜੇ ਤੇ ਲੰਮੇ ਪਿਆਂ ਨਾਮ ਜਪਨ ਨੂੰ ਚਿਤ ਕਰਦਾ ਹੈ, ਤਾਂ ਕੋਈ ਵਹਿਮ ਵਾਲੀ ਗਲ ਨਹੀਂ, ਜਪੀ ਜਾਉ। ਮਨ ਨੂੰ ਆਖ ਆਖ ਕੇ ਪਰਮੇਸੁਰ ਦੇ ਨਾਮ ਵਲ ਲਾਉਣਾ ਹੈ ਪ੍ਰੇਰਨਾ ਦੇਣੀ ਹੈ, ਆਖਣਾ ਇਹ ਹੈ- ਐ ਮਨ ! ਸੁਖ ਤੇ ਸਹਜ ਨਾਲ ਨਾਮ ਜਪ। ਪਾਠਕ ਪੁਛਣਗੇ ਕਿ ਉਹ ਸੁਖ ਤੇ ਸਹਜ ਕਿਹੜਾ ਹੋਇਆ? ਉਤਰ ਇਹ ਹੈ ਕਿ ਹੌਲੀ ਹੌਲੀ ਰੱਸ ਰੱਸ ਕੇ, ਗੁਰਬਾਣੀ ਦੁਆਰਾ ਗੋਬਿੰਦ ਦੇ ਗੁਣ ਗਾਉਣੇ, ਸਾਂਈਂ ਦੀਆਂ ਸਿਫਤਾਂ ਕਰਨੀਆਂ ਮਨ, ਬਚਨ ਤੇ ਕਰਮ ਕਰਕੇ ਉਸਦੇ ਗੁਣ ਗਾਉਣੇ ਹਨ। ਜਦੋਂ ਮਨ ਗੁਣ ਗਾਏਗਾ, ਤਾਂ ਇਸ ਦੇ ਜਨਮ ਜਨਮਾਂਤਰਾਂ ਦੀ ਮੈਲ ਉਤਰ ਜਾਏਗੀ, ਹਉਮੈਂ ਨਾਸ਼ ਹੋ ਜਾਏਗੀ, ਮਨ ਨਿਰਮਲ ਹੋ ਜਾਏਗਾ, ਕਿਉਂਕਿ ਸੁਖਮਨੀ ਸਾਹਿਬ ਵਿਚ ਅੰਮ੍ਰਿਤ ਬਚਨ ਦਰਜ ਹਨ—

**ਗੁਨ ਗਾਵਤ ਤੇਰੀ ਉਤਰਸਿ ਮੈਲੁ॥ ਬਿਨਸਿ ਜਾਇ ਹਉਮੈ ਬਿਖੁ ਫੈਲੁ॥**

**ਹੋਹਿ ਅਚਿੰਤੁ ਬਸੈ ਸੁਖ ਨਾਲਿ॥ ਸਾਸਿ ਗ੍ਰਾਸਿ ਹਰਿ ਨਾਮੁ ਸਮਾਲਿ॥**
**ਛਾਡਿ ਸਿਆਨਪ ਸਗਲੀ ਮਨਾ॥ ਸਾਧ ਸੰਗਿ ਪਾਵਹਿ ਸਚੁ ਧਨਾ॥**
**ਹਰਿ ਪੂੰਜੀ ਸੰਚਿ ਕਰਹੁ ਬਿਉਹਾਰੁ॥ ਈਹਾ ਸੁਖੁ, ਦਰਗਹ ਜੈਕਾਰੁ॥**
**ਸਰਬ ਨਿਰੰਤਰਿ ਏਕੋ ਦੇਖੁ॥ ਕਹੁ ਨਾਨਕ ਜਾ ਕੈ ਮਸਤਿਕ ਲੇਖੁ॥** [ਪੰਨਾ ੨੯੯

ਨਾਮ ਕਿਸ ਦਾ ਸਿਮਰਨਾ ਹੈ ? ਕਿਸੇ ਦੇਵੀ ਦੇਵਤੇ ਜਾਂ ਮਨੁੱਖ ਦਾ? ਇਸ ਬਾਰੇ ਨਾਮੀ ਦੀ ਜਾਣ-ਪਛਾਣ ਹੋਣੀ ਜ਼ਰੂਰੀ ਹੈ। ਜਿਸ ਦਾ ਨਾਮ ਜਪਣਾ ਹੈ ਉਹ ਸੱਚਾ ਸਾਹਿਬ ਹੈ, ਸਾਰੇ ਸੁੱਖਾਂ ਦਾ ਦਾਤਾ ਹੈ, ਸਾਰੇ ਦੁਖਾਂ ਨੂੰ ਭੰਨਣ ਵਾਲਾ ਹੈ, ਸਦਾ ਮਿਹਰਵਾਨ ਹੈ, ਉਹ ਅਬਿਨਾਸੀ ਪੁਰਖ ਹੈ ਜੋ ਸਾਰਿਆਂ ਵਿਚ ਸਮਾਇਆ ਹੋਇਆ ਹੈ, ਉਸ ਨੂੰ ਸਿਮਰਨਾ ਹੈ। ਨਾਮ ਕਿਥੋਂ ਤੇ ਕਿਵੇਂ ਮਿਲਦਾ ਹੈ? ਨਾਮ ਦਾ ਦਾਤਾ ਕੌਣ ਹੈ ? ਇਸ ਦਾ ਉਤਰ ਵੀ ਇਸ ਸ਼ਬਦ ਵਿਚੋਂ ਲੱਭ ਪੈਂਦਾ ਹੈ। ਨਾਮ ਦਾ ਦਾਤਾ ਸਤਿਗੁਰੂ ਹੈ, ਸਤਿਸੰਗਤ ਵਿਚੋਂ ਨਾਮ ਲੱਭਦਾ ਹੈ, ਪਰ ਸ਼ਰਤ ਇਹ ਹੈ ਕਿ ਨਾਮ ਦਾ ਅਭਿਲਾਸ਼ੀ ਆਪਣੇ ਮਨ ਦੀਆਂ ਚਤੁਰਾਈਆਂ ਤੇ ਸਿਆਣਪਾਂ ਛਡ ਦੇਵੇ ਅਤੇ ਗੁਰੂ ਦੀ ਚਰਨੀ ਪੈ ਜਾਏ। ਪਪੀਹੇ ਵਾਂਗ ਅੰਮ੍ਰਿਤ ਨਾਮ ਦਾ ਪਿਆਸਾ ਬਣ ਕੇ ਗੁਰੂ ਦਰਬਾਰ ਵਿਚ ਕੂਕੇ। 'ਪ੍ਰਿਉ ਪ੍ਰਿਉ' ਕਰੇ, ਤਰਲੇ ਤੇ ਜੋਦੜੀਆਂ ਦੁਆਰਾ ਸੁਰਤਿ ਨੂੰ ਸਤਿਗੁਰੂ ਦੇ ਸ਼ਬਦ ਦਾ ਸੰਜੋਗੀ ਬਣਾਏ। ਸਤਿਗੁਰ ਦਾ ਪਲਾ ਫੜ ਕੇ, ਸਤਿਗੁਰੂ ਦੇ ਸਨਮੁਖ ਖੜੋ ਕੇ ਪ੍ਰਭੂ ਪਾਸੋਂ ਇਉਂ ਨਾਮ ਦੀ ਦਾਤਿ ਮੰਗੇ—

**ਨਾਨਕ ਕਉ, ਪ੍ਰਭ ! ਮਇਆ ਕਰਿ, ਸਚੁ ਦੇਵਹੁ ਅਪੁਣਾ ਨਾਉ॥**

ਨਿਸਚਤ ਗੁਰਮਤਿ ਮਰਯਾਦਾ ਅਨੁਸਾਰ ਪਰਾਪਤ ਹੋਇਆ ਨਾਮ ਪ੍ਰਭੂ ਦਾ ਚਾਕਰ ਬਣਾਈ ਰੱਖਦਾ ਹੈ। ਸਹਜੇ ਸਹਜੇ ਅਜਿਹੀ ਆਤਮਿਕ ਅਵਸਥਾ ਤੇ ਅਪੜਾਅ ਦਿੰਦਾ ਹੈ ਜਿਸ ਬਾਰੇ ਗੁਰਬਾਣੀ ਵਿਚ ਅੰਕਿਤ ਹੈ—

**ਸਾਹਿਬੁ ਸੇਵਕੁ ਇਕੁ, ਇਕੁ ਦ੍ਰਿਸਟਾਇਆ॥**
**ਗੁਰਪ੍ਰਸਾਦਿ, ਨਾਨਕ ਸਚਿ ਸਮਾਇਆ॥** [ਪੰਨਾ ੫੨੮

**ਸਿਰੀਰਾਗੁ ਮਹਲਾ ੫॥ ਨਾਮੁ ਧਿਆਏ ਸੋ ਸੁਖੀ, ਤਿਸੁ ਮੁਖੁ ਊਜਲੁ ਹੋਇ॥ ਪੂਰੇ ਗੁਰ ਤੇ ਪਾਈਐ, ਪਰਗਟੁ ਸਭਨੀ ਲੋਇ॥ ਸਾਧਸੰਗਤਿ ਕੈ ਘਰਿ ਵਸੈ, ਏਕੋ ਸਚਾ ਸੋਇ॥ ਮੇਰੇ ਮਨ ! ਹਰਿ ਹਰਿ ਨਾਮੁ ਧਿਆਇ॥ ਨਾਮੁ ਸਹਾਈ ਸਦਾ ਸੰਗਿ, ਆਗੈ ਲਏ ਛਡਾਇ॥੧॥ ਰਹਾਉ॥ ਦੁਨੀਆ ਕੀਆ ਵਡਿਆਈਆ, ਕਵਨੈ ਆਵਹਿ ਕਾਮਿ॥ ਮਾਇਆ ਕਾ ਰੰਗੁ ਸਭੁ ਫਿਕਾ, ਜਾਤੋ ਬਿਨਸਿ ਨਿਦਾਨਿ॥ ਜਾ ਕੈ ਹਿਰਦੈ ਹਰਿ ਵਸੈ, ਸੋ ਪੂਰਾ ਪਰਧਾਨੁ॥੨॥ ਸਾਧੂ ਕੀ ਹੋਹੁ ਰੇਣੁਕਾ, ਅਪਣਾ ਆਪੁ ਤਿਆਗਿ॥ ਉਪਾਵ ਸਿਆਣਪ ਸਗਲ ਛਡਿ, ਗੁਰ ਕੀ ਚਰਣੀ ਲਾਗੁ॥ ਤਿਸਹਿ ਪਰਾਪਤਿ ਰਤਨੁ ਹੋਇ, ਜਿਸ ਮਸਤਿਕ ਹੋਵੈ ਭਾਗੁ ॥੩॥ ਤਿਸੈ ਪਰਾਪਤਿ ਭਾਈਹੋ ! ਜਿਸੁ ਦੇਵੈ ਪ੍ਰਭੁ ਆਪਿ॥ ਸਤਿਗੁਰ ਕੀ ਸੇਵਾ ਸੋ ਕਰੇ, ਜਿਸੁ ਬਿਨਸੈ ਹਉਮੈ ਤਾਪੁ॥ ਨਾਨਕ ਕਉ ਗੁਰੁ ਭੇਟਿਆ, ਬਿਨਸੇ ਸਗਲ ਸੰਤਾਪ॥੪॥੮॥੭੮॥**

## ਉਚਾਰਨ ਸੇਧ

**ਬਿੰਦੀ ਸਹਿਤ**—ਦੁਨੀਆਂ ਕੀਆਂ ਵਡਿਆਈਆਂ, ਆਵਹਿ, ਤਿਸਹਿਂ।

**ਫੁਟਕਲ**—'ਭਾਈਹੋ'- ਜੁੜਤ ਪਦਾ ਹੈ ਜੋ ਕਿ 'ਭਾਈਓ' ਬਹੁ-ਵਚਨੀ ਰੂਪ ਦਾ ਲਖਾਇਕ ਹੈ ਇਸ ਨੂੰ 'ਭਾਈ ਹੋ' ਪਦਛੇਦ ਕਰਨਾ ਠੀਕ ਨਹੀਂ।

**ਪਦ ਅਰਥ**—ਲੋਇ-ਦੁਨੀਆ ਵਿਚ, ਸ੍ਰਿਸ਼ਟੀ ਵਿਚ। ਕਵਨੈ ਕਾਮਿ-ਕਿਸ ਕੰਮ। ਨਿਦਾਨਿ-ਅੰਤ ਸਮੇਂ। ਰੇਣੁਕਾ-ਚਰਨ ਧੂੜ। ਤਾਪੁ-ਬੁਖਾਰ, ਸਰੀਰਕ ਦੁਖ। ਸੰਤਾਪ-(ਮਨ ਦਾ) ਕਲੇਸ਼।

**ਅਰਥ**—(ਜਿਹੜਾ ਮਨੁੱਖ) ਪ੍ਰਭੂ ਦੇ ਨਾਮ ਨੂੰ ਧਿਆਏ ਉਹ (ਆਤਮਕ ਤੌਰ ਤੇ) ਸੁਖੀ (ਹੋ ਜਾਂਦਾ ਹੈ ਅਤੇ ਲੋਕ ਪ੍ਰਲੋਕ ਵਿਚ) ਉਸ ਦਾ ਮੁਖ ਉਜਲਾ ਹੁੰਦਾ ਹੈ। (ਨਾਮ ਦੀ ਪ੍ਰਾਪਤੀ) ਪੂਰੇ ਗੁਰੂ ਤੋਂ ਹੁੰਦੀ ਹੈ (ਅਤੇ ਨਾਮ ਧਿਆਉਣ ਵਾਲੇ ਮਨੁੱਖ ਦੀ ਸ਼ੋਭਾ) ਸਾਰੀ ਦੁਨੀਆਂ (ਭਾਵ ਖੰਡਾਂ ਬ੍ਰਹਮੰਡਾਂ) ਵਿਚ ਪ੍ਰਗਟ ਹੋ ਜਾਂਦੀ ਹੈ। ਉਹ ਇਕੋ ਸਦਾ ਥਿਰ ਰਹਿਣ ਵਾਲਾ (ਗੁਰ ਪਰਮੇਸ਼ਰ) ਸਾਧ ਸੰਗਤ ਦੇ ਘਰ ਵਿਚ ਰਹਿੰਦਾ ਹੈ।੧।

ਹੇ ਮੇਰੇ ਮਨ ! (ਤੂੰ ਵੀ) ਹਰੀ ਦਾ ਨਾਮ ਸਿਮਰ। (ਉਸ ਪ੍ਰਭੂ ਦਾ) ਨਾਮ (ਇਸ ਲੋਕ ਵਿਚ ਹਰ ਥਾਂ) ਸਹਾਈ ਹੁੰਦਾ ਹੈ, ਸਦਾ ਅੰਗ ਸੰਗ (ਰਹਿੰਦਾ ਹੈ ਅਤੇ) ਅੱਗੇ (ਪਰਲੋਕ ਵਿਚ ਵੀ ਲੋੜ ਪੈਣ ਤੇ) ਛੁੜਾ ਲੈਂਦਾ ਹੈ।੧।ਰਹਾਉ।

(ਹੇ ਮਨ !) ਦੁਨੀਆਂ ਦੀਆਂ ਵਡਿਆਈਆਂ (ਅੱਗੇ ਰੱਬੀ ਦਰਗਾਹ ਵਿਚ ਤੇਰੇ) ਕਿਸ ਕੰਮ ਆਉਣਗੀਆਂ? (ਭਾਵ ਕਿਸੇ ਕੰਮ ਨਹੀਂ)। (ਇਹ ਸਮਝ ਲੈ ਕਿ) ਮਾਇਆ ਦਾ ਰੰਗ ਸਭ ਫਿੱਕਾ (ਸਦੀਵੀ ਰਹਿਣ ਵਾਲਾ ਨਹੀਂ) ਹੈ, ਅੰਤਿ ਖ਼ਤਮ ਹੋ ਜਾਂਦਾ ਹੈ। ਜਿਸ (ਮਨੁੱਖ) ਦੇ ਹਿਰਦੇ ਵਿਚ ਅਕਾਲਪੁਰਖ ਵਸਦਾ ਹੈ (ਉਸ ਉਤੇ ਨਾਮ ਦਾ ਗੂੜ੍ਹਾ ਰੰਗ ਚੜ੍ਹਦਾ ਹੈ ਸਮਝੋ) ਉਹੀ (ਪੁਰਸ਼) ਪੂਰਾ ਤੇ ਪਰਧਾਨ ਹੈ।੨।

(ਹੇ ਮਨ ! ਤੂੰ) ਆਪਣਾ ਆਪ ਤਿਆਗ ਕੇ (ਭਾਵ ਅਪਣੱਤ ਅਤੇ ਦੁਨਿਆਵੀ ਮਾਣ-ਵਡਿਆਈ ਛੱਡ ਕੇ) ਸਾਧੂ (ਗੁਰੂ) ਦੀ ਚਰਣ-ਧੂੜ ਹੋ ਜਾ। ਸਾਰੇ ਉਪਾਉ, (ਸਭ) ਸਿਆਣਪਾਂ ਛੱਡ ਕੇ ਗੁਰੂ ਦੀ ਚਰਨੀਂ ਲਗ ਜਾ (ਭਾਵ ਚਰਣਾਂ ਤੇ ਢਹਿ ਪਉ)। (ਇਹ ਨਾਮ ਰੂਪੀ) ਰਤਨ ਉਸ (ਮਨੁੱਖ) ਨੂੰ ਹੀ ਮਿਲਦਾ ਹੈ ਜਿਸ ਦੇ ਮੱਥੇ ਉੱਤੇ (ਪ੍ਰਾਪਤੀ ਦਾ) ਭਾਗ ਲਿਖਿਆ ਹੁੰਦਾ ਹੈ।੩।

(ਹੇ) ਪਿਆਰੇ ਭਰਾਵੋ ! (ਇਹ ਨਾਮ ਰੂਪ ਰਤਨ) ਉਸੇ ਨੂੰ ਹੀ ਪ੍ਰਾਪਤ ਹੁੰਦਾ ਹੈ ਜਿਸ ਨੂੰ ਪ੍ਰਭੂ ਆਪ ਦਿੰਦਾ ਹੈ। ਸਤਿਗੁਰੂ ਦੀ ਸੇਵਾ (ਵੀ) ਉਹ (ਮਨੁੱਖ) ਕਰਦਾ ਹੈ ਜਿਸ ਦਾ ਹਉਮੈ ਰੂਪੀ ਤਾਪ (ਰੋਗ) ਖ਼ਤਮ ਹੋ ਜਾਂਦਾ ਹੈ। (ਦਾਸ) ਨਾਨਕ ਨੂੰ (ਤਾਂ) ਗੁਰੂ (ਅਕਾਲਪੁਰਖ) ਮਿਲ ਗਿਆ ਹੈ (ਜਿਸ ਦੀ ਬਖਸ਼ਿਸ਼ ਸਦਕਾ) ਸਾਰੇ ਦੁਖ-ਕਲੇਸ਼ ਖ਼ਤਮ ਹੋ ਗਏ ਹਨ।੪।੮।੭੮।

## ਅਰਥ ਭੇਦ ਅਤੇ ਨਿਰਣੈ

**ਨਾਮੁ ਧਿਆਏ ਸੋ ਸੁਖੀ, ਤਿਸੁ ਮੁਖੁ ਊਜਲੁ ਹੋਇ॥**
**ਪੂਰੇ ਗੁਰ ਤੇ ਪਾਈਐ, ਪਰਗਟੁ ਸਭਨੀ ਲੋਇ॥**
**ਸਾਧ ਸੰਗਤ ਕੈ ਘਰਿ ਵਸੈ, ਏਕੋ ਸਚਾ ਸੋਇ॥**

ਉਪਰੋਕਤ ਪੰਕਤੀਆਂ ਵਿਚੋਂ ਪਹਿਲੀ ਤੇ ਤੀਜੀ ਪੰਗਤੀ ਦੇ ਅਰਥ ਸਾਰੇ ਟੀਕਾਕਾਰਾਂ ਨੇ ਇਕੋ ਜਿਹੇ ਕੀਤੇ ਹਨ, ਪਰ ਦੂਜੀ ਪੰਗਤੀ ਵਿਚ ਮਤ-ਭੇਦ ਹੈ। ਸੋ ਹੇਠਲੀਆਂ ਦੋ ਪੰਗਤੀਆਂ ਦੇ ਵੱਖ ਵੱਖ ਅਰਥਾਂ ਦੇ ਨਮੂਨੇ ਇਉਂ ਹਨ-

੧) ਪਰੰਤੂ ਪੂਰਨ ਗੁਰੋਂ ਤੇ ਨਾਮ ਕੀ ਪ੍ਰਾਪਤ ਹੋਤੀ ਹੈ ਜਿਸ ਨੇ ਨਾਮੁ ਪਾਇਆ ਹੈ ਸੋ ਪੁਰਸ਼ ਚੌਦਾਂ ਭਵਨੋਂ ਵਿਖੇ ਬਾਲਮੀਕਾਦਿਕੋਂ ਵਤ ਪਰਗਟੁ ਹੈ। ਸੋ ਜੋ ਏਕੁ ਸਚਾ ਵਾਹਿਗੁਰੂ ਹੈ ਸਾਧ ਸੰਗਤਿ

ਕੇ (ਘਰਿ) ਅਸਥਾਨ ਭਾਵ ਯਹਿ ਕਿ ਸੰਤ ਸਮਾਗਮ ਮੈ ਬਸਤਾ ਹੈ। [ਫਰੀਦਕੋਟ ਸਟੀਕ

੨) (ਇਹ ਨਾਮ) ਪੂਰੇ ਗੁਰੂ ਤੋਂ ਹੀ ਮਿਲਦਾ ਹੈ (ਭਾਵੇਂ ਨਾਮ ਦਾ ਮਾਲਕ ਪ੍ਰਭੂ) ਸਾਰੇ ਹੀ ਭਵਨਾਂ ਵਿਚ ਪ੍ਰਤੱਖ ਵਸਦਾ ਹੈ। ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਸਾਧ ਸੰਗਤਿ ਦੇ ਘਰ ਵਿਚ ਵਸਦਾ ਹੈ। [ਪ੍ਰੋ. ਸਾਹਿਬ ਸਿੰਘ ਜੀ

੩) (ਪਰ ਓਹ ਨਾਮ) ਪੂਰੇ ਗੁਰੂ ਤੋਂ ਪ੍ਰਾਪਤ ਹੁੰਦਾ ਹੈ (ਇਹ ਗੱਲ) ਸਭਨਾਂ ਲੋਕਾਂ ਵਿਚ ਪ੍ਰਗਟ ਹੈ। (ਉਹ ਜੋ) ਇਕੋ ਸੱਚਾ (ਵਾਹਿਗੁਰੂ) ਹੈ ਸੋ ਸਾਧ ਸੰਗਤਿ ਦੇ ਘਰ ਵਸਦਾ ਹੈ। ਨਾਮ ਜਪਣ ਵਾਲਾ ਸਾਰੇ ਲੋਕਾਂ ਵਿਚ ਪ੍ਰਗਟ ਹੋ ਜਾਂਦਾ ਹੈ, ਇਹ ਅਰਥ ਵੀ ਕਰਦੇ ਹਨ। [ਭਾ. ਵੀਰ ਸਿੰਘ

੪) ਨਾਮ ਪੂਰੇ ਗੁਰੂ ਤੋਂ ਮਿਲਦਾ ਹੈ, ਭਾਵੇਂ ਉਹ (ਨਾਮ) ਸਾਰਿਆਂ ਭਵਨਾਂ ਵਿਚ ਪ੍ਰਤੱਖ ਹੈ। [ਸ਼ਬਦਾਰਥ

**ਨਿਰਣੈ**—ਇਸ ਸ਼ਬਦ ਵਿਚ ਗੱਲ 'ਨਾਮ ਧਿਆਉਣ ਵਾਲੇ ਦੀ' ਚੱਲ ਰਹੀ ਹੈ ਅਤੇ ਉਸ ਦੀ ਸ਼ੋਭਾ ਕੀਤੀ ਜਾ ਰਹੀ ਹੈ। 'ਪਰਗਟ ਸਭਨੀ ਲੋਇ' ਦੇ ਅਰਥ 'ਪ੍ਰਭੂ ਸਾਰੇ ਹੀ ਭਵਨਾਂ ਵਿਚ ਪ੍ਰਤੱਖ ਵਸਦਾ ਹੈ।' ਜਾਂ '(ਇਹ ਗੱਲ) ਸਭਨਾ ਲੋਕਾਂ ਵਿੱਚ ਪ੍ਰਗਟ ਹੈ' ਕਰਨੇ ਠੀਕ ਨਹੀਂ, ਕਿਉਂਕਿ ਪ੍ਰਭੂ ਗੁਪਤ ਤੇ ਪ੍ਰਗਟ ਹਰ ਥਾਂ ਤੇ ਹੈ। ਗੁਰਬਾਣੀ ਵਿਚ ਹੋਰ ਥਾਵਾਂ ਤੇ ਵੀ ਨਾਮ ਜਪਣ ਵਾਲੇ ਜਨ ਦੀ ਮਹਿਮਾਂ ਨੂੰ ਤਿੰਨਾਂ ਲੋਕਾਂ ਵਿਚ ਪ੍ਰਗਟ ਹੋਣਾ ਦਸਿਆ ਹੈ; ਜਿਵੇਂ—

**ੳ) ਤਿਨ ਕੀ ਸੋਭਾ ਨਿਰਮਲੀ, ਪਰਗਟੁ ਭਈ ਜਹਾਨ॥** [ਪੰਨਾ ੪੫

**ਅ) ਸੁਣਿ ਸੁਣਿ ਜੀਵੈ ਦਾਸ, ਤੁਮ ਬਾਣੀ ਜਨ ਆਖੀ॥**
**ਪ੍ਰਗਟ ਭਈ ਸਭ ਲੋਅ ਮਹਿ, ਸੇਵਕ ਕੀ ਰਾਖੀ॥** [ਪੰਨਾ ੮੧੪

**ੲ) ਪ੍ਰਗਟਿ ਭਇਓ ਸਭ ਲੋਅ ਮਹਿ, ਨਾਨਕ, ਅਧਮ ਪਤੰਗ॥** [ਪੰਨਾ ੧੩੬੪

**ਸ) ਜਿਸੁ ਨੀਚੁ ਕਉ ਕੋਈ ਨ ਜਾਨੈ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ॥** [ਪੰਨਾ ੩੮੬

ਇਸ ਤਰ੍ਹਾਂ ਤੀਜੀ ਪੰਕਤੀ ਦੇ ਅਰਥ ਵੀ ਨਾਮ ਧਿਆਉਣ ਵਾਲੇ ਨਾਲ ਜੋੜਨੇ ਪੈਣਗੇ ਜਿਵੇਂ ਕਿ ਪਿਛੇ ਅਰਥਾਂ ਵਿਚ ਅੰਕਿਤ ਕੀਤੇ ਗਏ ਹਨ। ਸੋ ਵਿਸ਼ਾ ਵਸਤੂ ਨੂੰ ਧਿਆਨ ਵਿਚ ਰੱਖ ਕੇ ਅਰਥਾਂ ਦੀ ਲੜੀ ਨੂੰ ਇਕਸਾਰਤਾ ਵਿਚ ਪਰੋਣਾ ਹੀ ਠੀਕ ਹੁੰਦਾ ਹੈ। ਜਿਵੇਂ 'ਨਾਮੁ ਧਿਆਏ ਸੋ ਸੁਖੀ......' ਹੈ ਤਿਵੇਂ 'ਪਰਗਟੁ ਸਭਨੀ ਲੋਇ' ਦਾ ਉਸ ਨਾਲ ਸੁਮੇਲ ਬਝਦਾ ਹੈ। ਨਾਮ ਤਾਂ ਤਿੰਨਾਂ ਲੋਕਾਂ ਵਿਚ ਪਹਿਲਾਂ ਹੀ ਵਿਆਪਕ ਹੈ ਪਰ ਨਾਮ ਨਾਲ ਸੰਪਰਕ ਕਰਨ ਵਾਲਾ ਵੀ ਨਾਮ ਵਾਂਗੂ ਤਿੰਨ ਲੋਕਾਂ ਵਿਚ ਪ੍ਰਗਟ ਹੋ ਜਾਂਦਾ ਹੈ, ਇਹ ਗੁਰਬਾਣੀ ਦਾ ਸਿਧਾਂਤ ਹੈ।

## ਸਾਰੰਸ਼ ਅਤੇ ਸਿਧਾਂਤ

ਦੁਨਿਆਵੀ ਪਦਵੀਆਂ, ਮਾਇਕ ਪਦਾਰਥਾਂ ਦੇ ਰੰਗ ਸਭ ਕੁਸੰਭੇ ਦੇ ਫੁੱਲ ਵਾਂਗ ਹਨ। ਇਨ੍ਹਾਂ ਦਾ ਰੰਗ-ਰਸ ਉਹੋ ਜਿਹਾ ਨਹੀਂ ਰਹਿੰਦਾ ਜਿਹੋ ਜਿਹਾ ਪਹਿਲਾਂ ਦਿਸਦਾ ਹੈ। ਅੰਤ ਨੂੰ ਇਹ ਰਸ, ਭੱਸ ਦਾ ਰੂਪ ਧਾਰਨ ਕਰ ਜਾਂਦਾ ਹੈ। ਇਸੇ ਤਰ੍ਹਾਂ ਮਾਇਆ ਦੀਆਂ ਵਡਿਆਈਆਂ ਕਿਸੇ ਕੰਮ ਨਹੀਂ ਆਉਂਦੀਆਂ। ਅੰਤ ਸਮੇਂ ਜੇ ਕੋਈ ਨਾਲ ਨਿਬ੍ਹਣ ਵਾਲੀ ਵਸਤੂ ਹੈ ਤਾਂ ਓਹ ਕੇਵਲ 'ਨਾਮ ਸਿਮਰਨ' ਹੀ ਹੈ। ਨਾਮ ਇਸ ਸੰਸਾਰਕ ਜੀਵਨ ਵਿਚ ਵੀ ਸਹਾਇਕ ਬਣਦਾ ਹੈ ਅਤੇ ਅੱਗੇ ਰੱਬੀ ਦਰਗਾਹ ਵਿਚ ਵੀ ਲੋੜ ਪੈਣ ਤੇ ਸਹਾਇਕ ਹੁੰਦਾ ਹੈ। ਸੋ ਤੱਤ-ਵਿਚਾਰ ਇਹ ਹੈ ਕਿ ਜੋ ਪੁਰਸ਼ ਨਾਮ ਜਪਦਾ ਹੈ ਸਹੀ ਅਰਥਾਂ ਵਿੱਚ ਉਹੀ ਸੁਖੀ ਵਸਦਾ ਹੈ ਅਤੇ ਉਸ ਦੀ ਸ਼ੋਭਾ ਸਭ ਦੁਨੀਆਂ ਵਿਚ ਫੈਲ ਜਾਂਦੀ ਹੈ।

**ਸਿਰੀਰਾਗੁ ਮਹਲਾ ੫ ॥ ਇਕੁ ਪਛਾਣੂ ਜੀਅ ਕਾ, ਇਕੋ ਰਖਣਹਾਰੁ॥ ਇਕਸ ਕਾ ਮਨਿ ਆਸਰਾ, ਇਕੋ ਪ੍ਰਾਣ ਆਧਾਰੁ॥ ਤਿਸੁ ਸਰਣਾਈ ਸਦਾ ਸੁਖੁ, ਪਾਰਬ੍ਰਹਮੁ ਕਰਤਾਰੁ॥੧॥ ਮਨ ਮੇਰੇ ! ਸਗਲ**

**ਉਪਾਵ ਤਿਆਗੁ॥ ਗੁਰੁ ਪੂਰਾ ਆਰਾਧਿ ਨਿਤ, ਇਕਸੁ ਕੀ ਲਿਵ ਲਾਗੁ ॥੧॥ ਰਹਾਉ॥ ਇਕੋ ਭਾਈ, ਮਿਤੁ ਇਕੁ, ਇਕੋ ਮਾਤ ਪਿਤਾ॥ ਇਕਸ ਕੀ ਮਨਿ ਟੇਕ ਹੈ, ਜਿਨਿ ਜੀਉ ਪਿੰਡੁ ਦਿਤਾ॥ ਸੋ ਪ੍ਰਭੁ ਮਨਹੁ ਨ ਵਿਸਰੈ, ਜਿਨਿ ਸਭੁ ਕਿਛੁ ਵਸਿ ਕੀਤਾ॥੨॥ ਘਰਿ ਇਕੋ, ਬਾਹਰਿ ਇਕੋ, ਥਾਨ ਥੰਨਤਰਿ ਆਪਿ॥ ਜੀਅ ਜੰਤ ਸਭਿ ਜਿਨਿ ਕੀਏ, ਆਠ ਪਹਰ ਤਿਸੁ ਜਾਪਿ॥ ਇਕਸੁ ਸੇਤੀ ਰਤਿਆ, ਨ ਹੋਵੀ ਸੋਗ ਸੰਤਾਪੁ॥੩॥ ਪਾਰਬ੍ਰਹਮ ਪ੍ਰਭੁ ਏਕੁ ਹੈ, ਦੂਜਾ ਨਾਹੀ ਕੋਇ॥ ਜੀਉ ਪਿੰਡੁ ਸਭੁ ਤਿਸ ਕਾ, ਜੋ ਤਿਸੁ ਭਾਵੈ ਸੁ ਹੋਇ॥ ਗੁਰਿ ਪੂਰੈ ਪੂਰਾ ਭਇਆ, ਜਪਿ ਨਾਨਕ ਸਚਾ ਸੋਇ ॥੪॥੯॥੭੯॥**

## ਉਚਾਰਨ ਸੇਧ

**ਬਿੰਦੀ ਸਹਿਤ**—ਰਤਿਆਂ।

**ਪਦ ਅਰਥ**—ਪਛਾਣੂ-ਭੇਤੀ, ਜਾਣੂੰ। ਆਧਾਰੁ-ਆਸਰਾ। ਉਪਾਵ-ਹੀਲੇ, ਸਾਧਨ।

**ਅਰਥ**—ਜਿੰਦ ਦਾ ਭੇਤੀ (ਕੇਵਲ) ਇਕੋ (ਸਿਰਜਣਹਾਰ) ਹੈ, (ਉਹ) ਇਕੋ ਹੀ (ਇਸ ਨੂੰ) ਰੱਖਣ ਵਾਲਾ ਹੈ (ਭਾਵ ਦੁਖਾਂ, ਪਾਪਾਂ ਤੋਂ ਬਚਾਉਣ ਵਾਲਾ ਹੈ)। (ਉਸ) ਇਕੋ ਦਾ ਹੀ ਮਨ ਵਿਚ ਸਹਾਰਾ ਹੈ (ਅਤੇ ਉਹ) ਇਕੋ ਹੀ ਪ੍ਰਾਣਾਂ ਦਾ ਆਸਰਾ ਹੈ। ਉਸ (ਇਕ ਦੀ) ਸ਼ਰਣ ਵਿਚ (ਪਇਆਂ) ਸਦਾ (ਸੱਚਾ) ਸੁਖ (ਮਿਲਦਾ ਹੈ ਕਿਉਂਕਿ ਉਹ) ਪਾਰਬ੍ਰਹਮ-ਪ੍ਰਭੂ ਕਰਤਾਪੁਰਖੁ ਹੈ।੧।

ਹੇ ਮੇਰੇ ਮਨ ! (ਤੂੰ ਹੋਰ) ਸਾਰੇ ਸਾਧਨ ਛੱਡ ਦੇ। ਹਰ ਰੋਜ਼ ਪੂਰੇ ਗੁਰੂ (ਅਕਾਲ ਪੁਰਖ) ਨੂੰ ਯਾਦ ਕਰ (ਅਤੇ ਕੇਵਲ) ਇਕ ਦੀ ਲਿਵ ਲਾਈ ਰੱਖ।੧।ਰਹਾਉ।

(ਇਹ ਗੱਲ ਦ੍ਰਿੜ੍ਹ ਕਰ ਕਿ ਉਹ ਪ੍ਰਭੂ ਹੀ) ਇਕੋ ਭਾਈ ਹੈ, ਇਕੋ ਮਿੱਤਰ ਹੈ, (ਅਤੇ) ਇਕੋ (ਸੱਚਾ ਹੀ) ਮਾਤਾ ਪਿਤਾ ਹੈ। (ਉਸ) ਇਕ ਦੀ ਮਨ ਅੰਦਰ ਟੇਕ ਹੈ ਜਿਸ ਨੇ ਕਿ ਜਿੰਦ (ਸਹਿਤ) ਸਰੀਰ ਦਿੱਤਾ ਹੈ। ਉਹ ਪ੍ਰਭੂ ਮਨ ਤੋਂ (ਕਦੇ ਵੀ) ਨਹੀਂ ਵਿਸਰਦਾ ਜਿਸ ਨੇ ਸਭ ਕੁਝ (ਆਪਣੇ) ਵਸ ਵਿਚ ਕੀਤਾ (ਹੋਇਆ ਹੈ)।੨।

ਘਰ ਵਿਚ ਵੀ (ਉਹ) ਇਕੋ ਹੈ, ਬਾਹਰ ਵੀ ਇਕੋ ਹੈ, ਥਾਵਾਂ ਤੇ ਥਾਵਾਂ ਦੇ ਅੰਦਰ ਵੀ (ਭਾਵ ਹਰੇਕ ਥਾਂ ਤੇ ਉਹ ਆਪਿ ਹੀ) ਆਪਿ ਹੈ। (ਹੇ ਮਨ !) ਜਿਸ (ਪ੍ਰਭੂ ਨੇ) ਸਾਰੇ ਜੀਵ ਜੰਤੂ ਰਚੇ ਹਨ ਅੱਠੇ ਪਹਿਰ ਉਸ (ਪ੍ਰਭੂ ਨੂੰ) ਯਾਦ ਕਰ। (ਉਸ) ਇਕ ਨਾਲ ਰੱਤਿਆਂ (ਭਾਵ ਲੀਨ ਹੋਇਆਂ, ਕਿਸੇ ਪ੍ਰਕਾਰ ਦਾ) ਸ਼ੋਕ ਤੇ ਕਲੇਸ਼ ਨਹੀਂ ਹੁੰਦਾ।੩।

(ਐ ਮਨ ! ਚੰਗੀ ਤਰ੍ਹਾਂ ਦ੍ਰਿੜ ਕਰ ਲੈ ਕਿ) ਪਾਰਬ੍ਰਹਮ ਪ੍ਰਭੂ (ਕੇਵਲ) ਇਕ ਹੀ ਹੈ (ਉਸ ਤੋਂ ਬਿਨਾਂ ਹੋਰ) ਕੋਈ ਪ੍ਰਭੂ ਨਹੀਂ ਹੈ। ਜਿੰਦ ਤੇ ਸਰੀਰ ਸਭ ਕੁਝ ਉਸ ਦਾ (ਦਿੱਤਾ ਹੋਇਆ ਹੈ), ਜੋ ਕੁਝ ਉਸ ਮਾਲਕ ਨੂੰ ਚੰਗਾ ਲਗਦਾ ਹੈ, ਉਹੋ ਹੀ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ ਵੀ ਜੀਵਨ ਵਿਚ) ਪੂਰਨ ਹੋਇਆ ਹੈ, (ਉਹ) ਪੂਰੇ ਗੁਰੂ ਦੁਆਰਾ ਉਸ ਸਦਾ ਰਹਿਣ ਵਾਲੇ (ਪ੍ਰਭੂ ਨੂੰ) ਜਪ ਕੇ (ਹੀ ਪੂਰਨ ਹੋਇਆ ਹੈ)।੪।੯।੭੯।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਜਾਣ-ਪਛਾਣ ਵਾਲੇ ਬਥੇਰੇ ਸਾਕ, ਮਿੱਤਰ, ਸਾਥੀ ਹੁੰਦੇ ਹਨ ਪਰ ਜਦੋਂ ਬਿਪਤਾ ਪੈਂਦੀ ਹੈ ਤਾਂ ਕੋਈ ਨੇੜੇ ਨਹੀਂ ਲਗਦਾ। ਇਸ ਪ੍ਰਕਾਰ ਜਗਤ ਵਿਚ ਸਾਰੇ ਯਾਰ ਬੇਲੀ ਝੂਠੀ ਪ੍ਰੀਤ ਕਰਨ

ਵਾਲੇ ਹਨ। ਸਹੀ ਅਰਥਾਂ ਵਿਚ ਜੇ ਕੋਈ ਜਿੰਦ ਦਾ ਪਛਾਣੂ ਹੈ ਤਾਂ ਉਹ ਇਕੋ ਕਰਤਾਪੁਰਖ ਹੀ ਹੈ। ਉਸ ਪੂਰਨ ਪੁਰਖ ਨੂੰ ਹਰ ਥਾਂ ਵਿਆਪਕ ਸਮਝਣਾ, ਉਸ ਦੇ ਨਾਮ ਦਾ ਸਿਮਰਨ ਕਰਨਾ, ਉਸ ਨੂੰ 'ਕਾਰਨ ਕਰਨਾ ਧਾਰਨ ਧਰਨਾ, ਤੂੰ ਹੀ ਤੂੰਹੀ ਮੋਹਿਨਾ' ਆਖਣਾ ਤੇ ਵਿਸਮਾਦ ਵਿਚ ਲੀਨ ਹੋ ਜਾਣਾ, ਇਹ ਪੂਰਨ ਪਦਵੀ ਦੀ ਪ੍ਰਾਪਤੀ ਦਾ ਸੰਕੇਤਕ ਹੈ। ਸਮੁੱਚੇ ਰੂਪ ਵਿੱਚ ਸ਼ਬਦ ਦਾ ਸਾਰ ਇਹ ਹੈ ਕਿ ਸਾਰੇ ਸਾਧਨਾਂ ਨੂੰ ਛੱਡ ਕੇ ਕੇਵਲ ਇਕ ਵਾਹਿਗੁਰੂ ਜੀ ਦਾ ਹੀ ਧਿਆਨਧਾਰੀ ਹੋਣਾ ਚਾਹੀਦਾ ਹੈ।

**ਸਿਰੀਰਾਗੁ ਮਹਲਾ ੫॥ ਜਿਨਾ ਸਤਿਗੁਰ ਸਿਉ ਚਿਤੁ ਲਾਇਆ, ਸੇ ਪੂਰੇ ਪਰਧਾਨ॥ ਜਿਨ ਕਉ ਆਪਿ ਦਇਆਲੁ ਹੋਇ, ਤਿਨ ਉਪਜੈ ਮਨਿ ਗਿਆਨੁ॥ ਜਿਨ ਕਉ ਮਸਤਕਿ ਲਿਖਿਆ, ਤਿਨ ਪਾਇਆ ਹਰਿਨਾਮੁ॥੧॥ ਮਨ ਮੇਰੇ ! ਏਕੋ ਨਾਮੁ ਧਿਆਇ॥ ਸਰਬ *ਸੁਖਾ ਸੁਖ ਊਪਜਹਿ, ਦਰਗਹ ਪੈਧਾ ਜਾਇ।੧॥ ਰਹਾਉ॥ ਜਨਮ ਮਰਣ ਕਾ ਭਉ ਗਇਆ, ਭਾਉ ਭਗਤਿ ਗੋਪਾਲ॥ ਸਾਧੂ ਸੰਗਤਿ ਨਿਰਮਲਾ, ਆਪਿ ਕਰੇ ਪ੍ਰਤਿਪਾਲ॥ ਜਨਮ ਮਰਣ ਕੀ ਮਲੁ ਕਟੀਐ, ਗੁਰਦਰਸਨੁ ਦੇਖਿ ਨਿਹਾਲੁ॥੨॥ ਥਾਨ ਥਾਨੰਤਰਿ ਰਵਿ ਰਹਿਆ, ਪਾਰਬ੍ਰਹਮ ਪ੍ਰਭੁ ਸੋਇ॥ ਸਭਨਾ ਦਾਤਾ ਏਕੁ ਹੈ, ਦੂਜਾ ਨਾਹੀ ਕੋਇ॥ ਤਿਸੁ ਸਰਣਾਈ ਛੁਟੀਐ, ਕੀਤਾ ਲੋੜੇ ਸੁ ਹੋਇ॥੩॥ ਜਿਨ ਮਨਿ ਵਸਿਆ ਪਾਰਬ੍ਰਹਮੁ, ਸੇ ਪੂਰੇ ਪਰਧਾਨ॥ ਤਿਨ ਕੀ ਸੋਭਾ ਨਿਰਮਲੀ, ਪਰਗਟੁ ਭਈ ਜਹਾਨ॥ ਜਿਨੀ ਮੇਰਾ ਪ੍ਰਭੁ ਧਿਆਇਆ, ਨਾਨਕ ਤਿਨ ਕੁਰਬਾਨ॥੪॥੧੦॥੮੦॥**

ਉਚਾਰਨ ਸੇਧ

**ਬਿੰਦੀ ਸਹਿਤ**—ਸਿਉਂ, ਉਪਜਹਿਂ। **ਬਿੰਦੀ ਰਹਿਤ**— ਸੁਖਾ ਸੁਖ, ਪੈਧਾ, ਜਾਇ।

**ਉਚਾਰਨ ਭੇਦ :** ਕੁਝ ਵੀਰ 'ਸੁਖਾਂ ਸੁਖ ਉਪਜਹਿ' ਅਤੇ ਕੁਝ 'ਸੁਖਾ ਸੁਖ ਉਪਜਹਿ' ਪਾਠ ਕਰਦੇ ਹਨ। ਇਕ ਗਲ ਚੇਤੇ ਰਖਣ ਵਾਲੀ ਹੈ ਕਿ ਜਦੋਂ ਸਬੰਧਕੀ ਪਦ ਅਗੇ ਲਗਾ ਹੋਵੇ ਤਾਂ ਬਿੰਦੀ ਸਹਿਤ ਉਚਾਰਨ ਹੁੰਦਾ ਹੈ। ਜਿਵੇਂ:-

੧. ਸਰਬ ਸੁਖਾ ਕਾ ਦਾਤਾ ਸਤਿਗੁਰੁ.... ॥ [ਪੰਨਾ ੬੨੦

੨. ਤੂੰ ਸਭ ਦੇਵਾ ਮਹਿ ਦੇਵ....
ਸਰਬ ਸੁਖਾ ਸੁਖੁ ਸਾਚਾ ਏਹੁ ॥ [ਪੰਨਾ ੧੭੮

**ਬਿੰਦੀ ਰਹਿਤ**-

ਸਰਬ ਸੁਖਾ ਮੈ ਤੁਝ ਤੇ ਪਾਏ ॥ [ਪੰਨਾ ੨੦੬

ਸੰਥਯਾ ਪੋਥੀ ਦੇ ਕਰਤਾ ਨੇ 'ਸਰਬ ਸੁਖਾ ਸੁਖ ਊਪਜਹਿ' ਦੇ ਅਰਥ 'ਸਰਬ ਸੁੱਖਾਂ ਦਾ (ਸਿਰ) ਸੁੱਖ (ਤੇਰੇ ਅੰਦਰ) ਪੈਦਾ ਹੋ ਜਾਏਗਾ'। ਇਹ ਅਰਥ ਗੁਰਬਾਣੀ ਲਗਮਾਤਰੀ ਨੇਮਾਂ ਦੇ ਉਲਟ ਹਨ। ਸਹੀ ਅਰਥ ਹਨ- 'ਸਾਰੇ ਸੁਖ ਹੀ ਸੁਖ ਪੈਦਾ ਹੋ ਜਾਂਦੇ ਹਨ'। 'ਸੁਖਾ ਸੁਖੁ' ਦਾ ਭਾਵ ਹੈ, (ਇਕ) ਸ਼੍ਰੋਮਣੀ ਸੁਖੁ।

---

*ਕਈ ਵੀਰਾਂ ਦਾ ਵੀਚਾਰ ਹੈ ਕਿ 'ਸਰਬ ਸੁਖਾ ਸੁਖ' ਵਿਚ 'ਸੁਖਾ' ਦਾ ਕੰਨਾ ਬਿੰਦੀ ਰਹਿਤ ਉਚਾਰਿਆ ਜਾਏ ਕਿਉਂਕਿ ਹੁਕਮੀ ਰੂਪ ਵਿਚ ਬਿੰਦੀ ਦਾ ਪ੍ਰਯੋਗ ਨਹੀਂ ਹੁੰਦਾ। ਇਸ ਲਈ ਉਹ ਇਹ ਅਰਥ ਕਰਦੇ ਹਨ ਕਿ 'ਸਾਰੇ ਸੁਖ ਹੀ ਸੁਖ ਪੈਦਾ ਹੋ ਜਾਂਦੇ ਹਨ।' ਦੂਜਾ, ਇਥੇ ਸੁਖਾਂ ਦੇ ਸੁਖ ਤੋਂ ਭਾਵ ਸ਼੍ਰੋਮਣੀ ਸੁਖ ਹੈ ਜਿਸਦੀ ਪ੍ਰੋੜਤਾ ਹੇਠ ਲਿਖੀ ਪੰਕਤੀ ਦੁਆਰਾ ਕੀਤੀ ਜਾਂਦੀ ਹੈ—

**'ਸਰਬ ਸੁਖਾ ਸੁਖੁ ਸਾਚਾ ਏਹੁ॥ ਗੁਰ ਉਪਦੇਸੁ ਮਨੈ ਮਹਿ ਲੇਹੁ॥'**

**ਪਦ ਅਰਥ**—ਪੈਧਾ-ਇੱਜ਼ਤ ਨਾਲ। ਭਉ-ਡਰ। ਭਾਉ ਭਗਤਿ-ਪ੍ਰੇਮਾ ਭਗਤੀ।

**ਅਰਥ**—ਜਿਨ੍ਹਾਂ (ਪੁਰਸ਼ਾਂ) ਨੇ ਸਤਿਗੁਰੂ ਨਾਲ (ਆਪਣਾ) ਚਿਤ ਜੋੜਿਆ ਹੈ ਉਹ ਪੂਰੇ ਪਰਧਾਨ (ਮੁਖੀ ਬੰਦੇ) ਹਨ। ਜਿਨ੍ਹਾਂ ਉਤੇ (ਪ੍ਰਭੂ) ਆਪ ਦਇਆਲ ਹੋਵੇ, ਉਨ੍ਹਾਂ ਦੇ ਮਨ ਵਿਚ (ਗੁਰੂ ਦਾ) ਗਿਆਨ ਪੈਦਾ ਹੁੰਦਾ ਹੈ। ਜਿਨ੍ਹਾਂ ਨੂੰ (ਧੁਰੋਂ ਹੀ) ਮੱਥੇ ਤੇ ਲਿਖਿਆ (ਗਿਆ ਹੈ) ਉਨ੍ਹਾਂ ਨੇ ਹਰੀ ਨਾਮ ਨੂੰ ਪ੍ਰਾਪਤ ਕੀਤਾ ਹੈ।੧।

ਹੇ ਮੇਰੇ ਮਨ ! (ਤੂੰ) ਇਕੋ ਨਾਮ ਨੂੰ ਸਿਮਰ। (ਜਿਹੜਾ ਮਨੁੱਖ ਨਾਮ ਸਿਮਰਦਾ ਹੈ ਉਸ ਦੇ ਹਿਰਦੇ ਅੰਦਰ) ਸਾਰੇ ਸੁੱਖ ਹੀ ਸੁੱਖ ਪੈਦਾ ਹੋ ਜਾਂਦੇ ਹਨ, (ਅਤੇ ਰੱਬੀ) ਦਰਗਾਹ ਵਿਚ ਵੀ ਇੱਜ਼ਤ ਮਾਣ ਨਾਲ ਜਾਈਦਾ ਹੈ।੧।ਰਹਾਉ।

(ਉਸ ਮਨੁੱਖ ਦਾ) ਜਨਮ ਮਰਣ ਦਾ ਡਰ (ਖਤਮ ਹੋ) ਜਾਂਦਾ ਹੈ (ਜਿਹੜਾ) ਗੋਪਾਲ (ਪ੍ਰਭੂ) ਦੀ ਪ੍ਰੇਮਾ-ਭਗਤੀ ਕਰਦਾ ਹੈ। (ਉਹ) ਸਾਧੂ (ਪੁਰਖ) ਦੀ ਸੰਗਤ ਕਰਕੇ ਪਵਿੱਤ੍ਰ ਹੋ ਜਾਂਦਾ ਹੈ (ਅਤੇ ਪ੍ਰਭੂ) ਆਪ ਹੀ (ਉਸ ਦੀ) ਪਾਲਣ-ਪੋਸਣ ਕਰਦਾ ਹੈ। (ਉਸ ਮਨੁੱਖ ਦੀ) ਜੰਮਣ ਮਰਨ ਦੀ (ਪਾਪਾਂ ਰੂਪੀ) ਮੈਲ ਕੱਟੀ ਜਾਂਦੀ ਹੈ ਕਿਉਂਕਿ ਉਹ) ਗੁਰੂ ਦਾ ਦਰਸ਼ਨ ਕਰਕੇ ਨਿਹਾਲ ਹੋ ਗਿਆ ਹੁੰਦਾ ਹੈ।੧।

ਸਭਨਾਂ ਥਾਵਾਂ ਵਿਚ ਉਹ ਪਾਰਬ੍ਰਹਮ ਪ੍ਰਭੂ (ਆਪ ਹੀ) ਵਿਆਪ ਰਿਹਾ ਹੈ। ਸਾਰੇ (ਜੀਆਂ ਦਾ) ਇਕੋ ਦਾਤਾ ਹੈ (ਹੋਰ) ਦੂਜਾ ਕੋਈ (ਦਾਤਾ) ਨਹੀਂ ਹੈ। ਉਸ (ਦਾਤੇ ਦੀ) ਸ਼ਰਣ ਵਿਚ (ਪੈ ਕੇ ਭਾਵ ਉਸ ਦੀ ਮਰਜ਼ੀ ਅਨੁਸਾਰ ਜੀਵਨ ਢਾਲਿਆਂ ਜਨਮ ਮਰਣ ਤੋਂ) ਛੁਟੀਦਾ ਹੈ, (ਹਾਂ, ਪ੍ਰਭੂ ਜੋ) ਕਰਨਾ ਚਾਹੇਗਾ ਉਹੋ ਹੀ ਹੋਵੇਗਾ।੩।

ਜਿਨ੍ਹਾਂ (ਪੁਰਖਾਂ) ਦੇ ਮਨ ਵਿਚ ਪਾਰਬ੍ਰਹਮ ਪਰਮੇਸ਼ਰ ਵਸ ਗਿਆ ਹੈ ਉਹੀ ਪੂਰੇ ਅਤੇ ਪਰਧਾਨ (ਪੁਰਸ਼) ਹਨ। ਉਨਾਂ ਦੀ ਸ਼ੋਭਾ ਪਵਿੱਤ੍ਰ ਹੈ (ਅਤੇ ਸਾਰੇ) ਸੰਸਾਰ ਵਿਚ ਪ੍ਰਗਟ ਹੋ ਗਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਵਿਅਕਤੀਆਂ) ਨੇ ਮੇਰਾ ਪ੍ਰਭੂ (ਪਿਆਰਾ) ਸਿਮਰਿਆ ਹੈ, (ਮੈਂ) ਉਨ੍ਹਾਂ ਤੋਂ ਸਦਕੇ ਜਾਂਦਾ ਹਾਂ।੪।੧੦।੮੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਨਾਮ-ਸਿਮਰਨ ਦੀ ਮਹਿਮਾਂ ਦਾ ਹੀ ਵਰਨਣ ਹੈ। ਉਨ੍ਹਾਂ ਪੁਰਖਾਂ ਨੂੰ ਪੂਰੇ ਤੇ ਪਰਧਾਨ ਪੁਰਖ ਆਖਿਆ ਹੈ ਜਿਹੜੇ ਸਤਿਗੁਰੂ ਨਾਲ ਆਪਣੀ ਸੁਰਤੀ ਦੀ ਸਾਂਝ ਬਣਾਈ ਰਖਦੇ ਹਨ। ਓਹ ਸਾਂਈਂ ਦੀ ਪ੍ਰੇਮਾ-ਭਗਤੀ ਅਤੇ ਸਾਧ ਸੰਗਤ ਵਿਚ ਰੱਤੇ ਰਹਿੰਦੇ ਹਨ। ਗੁਰੂ ਬਾਬਾ ਜੀ ਮਨੁੱਖ ਨੂੰ ਸਦੀਵੀ ਸੁਖਵਾਸੀ ਬਣਾਉਣ ਹਿਤ 'ਮਨ ਮੇਰੇ ਏਕੋ ਨਾਮੁ ਧਿਆਇ' ਦੀ ਸੇਧ ਦਿੰਦੇ ਹਨ। ਇਹ ਸੇਧ ਇਸ ਸੰਸਾਰ ਵਿਚ ਵੀ ਸੁਖੀ ਰਖਣ ਵਾਲੀ ਹੈ ਅਤੇ ਤੱਤ-ਗਿਆਨ ਦੀ ਸੋਝੀ ਬਖਸ਼ ਕੇ ਗੁਰੂ ਦੇ ਦਰਸ਼ਨ ਕਰਾ ਕੇ ਪਰਲੋਕ ਵਿਚ ਵੀ ਸੁਖੀ ਤੇ ਨਿਹਾਲ ਕਰਾਉਣ ਵਾਲੀ ਹੈ। ਅਜਿਹੇ ਨਾਮ ਅਭਿਆਸੀਆਂ ਦੀ ਸਾਰੇ ਵਿਸ਼ਵ ਵਿਚ ਜੈ ਜੈ ਕਾਰ ਹੁੰਦੀ ਹੈ ਜਿਵੇਂ ਕਿ ਗੁਰਦੇਵ ਜੀ ਨੇ ਮੁਹਰ ਛਾਪ ਲਾਈ ਹੈ—

**ਤਿਨ ਕੀ ਸੋਭਾ ਨਿਰਮਲੀ, ਪਰਗਟੁ ਭਈ ਜਹਾਨ॥**
**ਜਿਨੀ ਮੇਰਾ ਪ੍ਰਭੁ ਧਿਆਇਆ, ਨਾਨਕ, ਤਿਨ ਕੁਰਬਾਨ॥** [ਪੰਨਾ ੪੫

**ਸਿਰੀ ਰਾਗੁ ਮਹਲਾ ੫॥ ਮਿਲਿ ਸਤਿਗੁਰ ਸਭੁ ਦੁਖੁ ਗਇਆ, ਹਰਿ ਸੁਖੁ ਵਸਿਆ ਮਨਿ ਆਇ॥ ਅੰਤਰਿ ਜੋਤਿ ਪ੍ਰਗਾਸੀਆ, ਏਕਸੁ ਸਿਉ ਲਿਵਲਾਇ॥ ਮਿਲਿ ਸਾਧੂ ਮੁਖੁ ਊਜਲਾ, ਪੂਰਬਿ ਲਿਖਿਆ ਪਾਇ॥ ਗੁਣ ਗੋਬਿੰਦ ਨਿਤ ਗਾਵਣੇ, ਨਿਰਮਲ ਸਾਚੈ ਨਾਇ॥੧॥ ਮੇਰੇ ਮਨ! ਗੁਰਸਬਦੀ ਸੁਖੁ ਹੋਇ॥ ਗੁਰਪੂਰੇ ਕੀ ਚਾਕਰੀ, ਬਿਰਥਾ ਜਾਇ ਨ ਕੋਇ॥ ਰਹਾਉ॥ ਮਨ**

ਕੀਆ ਇਛਾ ਪੂਰੀਆ, ਪਾਇਆ ਨਾਮੁ ਨਿਧਾਨੁ॥ ਅੰਤਰਜਾਮੀ ਸਦਾ ਸੰਗਿ, ਕਰਣੈਹਾਰੁ ਪਛਾਨੁ॥ ਗੁਰਪਰਸਾਦੀ ਮੁਖੁ ਊਜਲਾ, ਜਪਿ ਨਾਮੁ ਦਾਨੁ ਇਸਨਾਨੁ॥ ਕਾਮੁ ਕ੍ਰੋਧੁ ਲੋਭੁ ਬਿਨਸਿਆ, ਤਜਿਆ ਸਭੁ ਅਭਿਮਾਨੁ॥੨॥ ਪਾਇਆ ਲਾਹਾ ਲਾਭੁ ਨਾਮੁ, ਪੂਰਨ ਹੋਏ ਕਾਮ॥ ਕਰਿ ਕਿਰਪਾ ਪ੍ਰਭਿ ਮੇਲਿਆ, ਦੀਆ ਆਪਣਾ ਨਾਮੁ॥ ਆਵਣ ਜਾਣਾ ਰਹਿ ਗਇਆ, ਆਪਿ ਹੋਆ ਮਿਹਰਵਾਨੁ॥ ਸਚੁ ਮਹਲੁ ਘਰੁ ਪਾਇਆ, ਗੁਰ ਕਾ ਸਬਦੁ ਪਛਾਨੁ॥੩॥ ਭਗਤ ਜਨਾ ਕਉ ਰਾਖਦਾ, ਆਪਣੀ ਕਿਰਪਾ ਧਾਰਿ॥ ਹਲਤਿ ਪਲਤਿ ਮੁਖ ਊਜਲੇ, ਸਾਚੇ ਕੇ ਗੁਣ ਸਾਰਿ॥ ਆਠ ਪਹਰ ਗੁਣ ਸਾਰਦੇ, ਰਤੇ ਰੰਗਿ ਅਪਾਰ॥ ਪਾਰਬ੍ਰਹਮੁ ਸੁਖ ਸਾਗਰੋ, ਨਾਨਕ, ਸਦ ਬਲਿਹਾਰ॥੪॥੧੧॥੮੧॥

## ਉਚਾਰਨ ਸੇਧ

**ਬਿੰਦੀ ਸਹਿਤ**—ਨਾਇਂ, ਕੀਆਂ, ਪੂਰੀਆਂ।

**ਪਦ ਅਰਥ**— ਬਿਰਥਾ-ਖ਼ਾਲੀ। ਸਾਰਦੇ-ਸੰਭਾਲਦੇ, ਸਿਮਰਦੇ। ਹਰਿ ਸੁਖੁ-ਹਰੀ ਦਾ ਸਦੀਵੀ ਸੁਖ। ਪ੍ਰਗਾਸੀਆ-ਪ੍ਰਕਾਸ਼ ਹੋ ਗਿਆ। ਪੂਰਬਿ ਲਿਖਿਆ-ਪਹਿਲਾਂ ਤੋਂ ਹੀ ਲਿਖੇ ਹੋਏ (ਭਾਵ ਸੰਚਤ ਕਰਮ)। ਚਾਕਰੀ-ਸੇਵਾ। ਬਿਰਥਾ-ਖ਼ਾਲੀ। ਪ੍ਰਭਿ ਮੇਲਿਆ-ਪ੍ਰਭੂ ਨੇ (ਆਪਣੇ ਨਾਲ) ਮੇਲਿਆ। ਹਲਤਿ ਪਲਤਿ-ਲੋਕ ਪਰਲੋਕ ਵਿਚ। ਗੁਣ ਸਾਰਿ-ਗੁਣ ਸੰਭਾਲਣ ਕਰਕੇ। ਰੰਗਿ-ਪ੍ਰੇਮ ਵਿਚ। ਅਪਾਰ-ਬੇਅੰਤ। ਸੁਖ ਸਾਗਰੋ-ਸੁਖਾਂ ਦਾ ਸਮੁੰਦਰ।

**ਅਰਥ**—ਸੱਚੇ ਗੁਰੂ ਦੇ ਮਿਲਣ ਕਰਕੇ (ਪ੍ਰਭੂ ਪਿਆਰਿਆਂ ਦਾ) ਸਾਰਾ ਦੁਖ (ਦੂਰ ਹੋ) ਗਿਆ ਹੈ(ਅਤੇ) ਹਰੀ (ਨਾਮ ਦਾ) ਸੁਖ (ਉਨ੍ਹਾਂ ਦੇ) ਮਨ ਵਿਚ ਆ ਵਸਿਆ ਹੈ। ਇਕ (ਪ੍ਰਭੂ) ਨਾਲ ਲਿਵ ਲਾਉਣ ਕਰਕੇ (ਉਨ੍ਹਾਂ ਦੇ ਹਿਰਦੇ) ਅੰਦਰ ਜੋਤਿ (ਸਰੂਪ ਦਾ) ਪ੍ਰਕਾਸ਼ ਹੋ ਗਿਆ ਹੈ। ਸਾਧੂ (ਗੁਰੂ) ਨੂੰ ਮਿਲ ਕੇ (ਉਨ੍ਹਾਂ ਦਾ) ਮੁਖੁ ਉਜਲਾ ਹੋ ਗਿਆ ਹੈ (ਇਸ ਨੂੰ ਇਉਂ ਸਮਝੋ ਕਿ ਉਨ੍ਹਾਂ ਨੇ) ਪਹਿਲਾਂ ਤੋਂ ਲਿਖੇ ਹੋਏ (ਪੂਰਬਲੇ ਕਰਮਾਂ ਦਾ ਫਲ) ਪ੍ਰਾਪਤ ਕੀਤਾ ਹੈ। ਹਰ ਰੋਜ਼ ਗੋਵਿੰਦ (ਪ੍ਰਭੂ) ਦੇ ਗੁਣ ਗਾਇਨ ਕਰਨੇ (ਉਨ੍ਹਾਂ ਦੀ ਕਾਰ ਹੈ ਅਤੇ) ਇਸ (ਸੱਚੇ) ਨਾਮ ਕਰਕੇ (ਹੀ ਉਹ) ਨਿਰਮਲ ਹਨ। ੧।

ਹੇ ਮੇਰੇ ਮਨ ! (ਸੱਚੇ) ਗੁਰੂ ਦੇ ਉਪਦੇਸ਼ ਦੁਆਰਾ (ਜੀਵਨ ਮਾਰਗ ਉਤੇ ਚੱਲਦਿਆਂ) ਹੀ (ਸੱਚਾ) ਸੁਖ (ਪ੍ਰਾਪਤ) ਹੁੰਦਾ ਹੈ। (ਜਿਨ੍ਹਾਂ ਨੇ) ਪੂਰੇ ਗੁਰੂ ਦੀ ਸੇਵਾਦਾਰੀ (ਕੀਤੀ ਹੈ ਉਨ੍ਹਾਂ ਵਿਚੋਂ) ਕੋਈ (ਵੀ ਗੁਰੂ ਦੀ ਬਖਸ਼ਿਸ਼ ਤੋਂ) ਖਾਲੀ ਨਹੀਂ ਜਾਂਦਾ।੧।ਰਹਾਉ।

(ਜਿਸ ਮਨੁੱਖ ਨੇ ਗੁਰੂ ਦੀ ਚਾਕਰੀ ਕਰਕੇ) ਨਾਮ ਰੂਪੀ ਖ਼ਜ਼ਾਨਾ ਪਾ ਲਿਆ (ਉਸ ਦੀ ਮਾਨੋਂ ਸਾਰੀਆਂ) ਇਛਾਵਾਂ ਪੂਰੀਆਂ ਹੋ ਗਈਆਂ। (ਫਿਰ) ਅੰਦਰ ਦੀਆਂ ਜਾਣਨ ਵਾਲਾ (ਪ੍ਰਭੂ ਉਸ ਨੂੰ) ਸਦਾ (ਅੰਗ) ਸੰਗ (ਦਿਸਨ ਲੱਗ ਪਿਆ ਅਤੇ ਉਸ ਨੇ ਜਗਤ ਦੇ) ਕਰਣਹਾਰ (ਕਰਤਾਰ) ਨੂੰ ਪਛਾਣ ਲਿਆ। ਗੁਰੂ ਦੀ ਕਿਰਪਾ ਨਾਲ (ਉਸ ਕਰਤਾਰ) ਦਾ ਨਾਮ ਜਪ, ਦਾਨ ਤੇ ਇਸ਼ਨਾਨ (ਕਰਕੇ ਉਸ ਦਾ) ਮੁਖ (ਰੱਬੀ ਦਰਗਾਹ ਵਿਚ) ਉਜਲਾ ਹੋ ਗਿਆ (ਭਾਵ ਉਹ ਸੁਰਖਰੂ ਹੋ ਗਿਆ)। (ਉਸ ਦੇ ਅੰਦਰੋਂ) ਕਾਮ, ਕ੍ਰੋਧ, ਲੋਭ (ਆਦਿ) ਨਾਸ਼ ਹੋ ਗਿਆ (ਅਤੇ ਉਸ ਨੇ) ਹਰ ਪ੍ਰਕਾਰ ਦਾ ਹੰਕਾਰ ਛੱਡ ਦਿੱਤਾ।੨।

(ਉਸ ਨੇ ਮਨੁੱਖਾ ਜਨਮ ਦਾ) ਲਾਹਾ ਨਾਮ ਰੂਪੀ ਲਾਭ ਪ੍ਰਾਪਤ ਕਰ ਲਿਆ, (ਉਸ ਦੇ ਸਾਰੇ ਆਰਥਕ ਤੇ ਪ੍ਰਮਾਰਥਕ) ਕੰਮ ਸੰਪੂਰਨ ਹੋ ਗਏ। ਪ੍ਰਭੂ ਨੇ (ਆਪਣੀ ਕਿਰਪਾ ਕਰਕੇ) ਉਸ ਨੂੰ (ਆਪਣੇ ਨਾਲ) ਮੇਲ ਲਿਆ (ਅਤੇ ਉਥੇ) ਆਪਣਾ ਨਾਮ (ਬਖਸ਼ਿਸ਼) ਕਰ ਦਿੱਤਾ। (ਜਦੋਂ ਹਰੀ) ਆਪ ਹੀ ਮਿਹਰਵਾਨ ਹੋ ਗਿਆ (ਤਾਂ ਮਨੁੱਖ ਦਾ) ਆਉਣਾ ਜਾਣਾ (ਭਾਵ ਜੰਮਣਾ ਮਰਣਾ ਸਭ ਕੁਝ) ਮੁੱਕ ਗਿਆ। (ਇਉਂ ਮਨੁੱਖ ਨੇ) ਗੁਰੂ ਦੇ ਸ਼ਬਦ ਨੂੰ ਪਛਾਣ ਲਿਆ (ਜਿਸ ਸਦਕਾ ਉਸ ਨੇ ਭਾਵ ਹਜ਼ੂਰੀ ਵਿਚ ਰਹਿਣ ਵਾਲਾ) ਸੱਚਾ ਮਹਲ ਘਰ ਪਾ ਲਿਆ।੩।

(ਪ੍ਰਭੂ ਆਪਣੇ) ਭਗਤ ਜਨਾਂ ਨੂੰ ਆਪਣੀ ਕਿਰਪਾ ਨਾਲ (ਆਪ ਹੀ ਦੁਖਾਂ ਕਲੇਸ਼ਾਂ ਤੋਂ) ਬਚਾਉਂਦਾ ਹੈ। ਸੱਚੇ (ਪ੍ਰਭੂ) ਦੇ ਗੁਣ ਸੰਭਾਲਣ ਕਰਕੇ (ਭਗਤ ਜਨਾਂ ਦੇ) ਮੁਖ ਲੋਕ ਪਰਲੋਕ ਵਿਚ ਉਜਲੇ ਹੋ ਜਾਂਦੇ ਹਨ। (ਉਹ) ਅਠੇ ਪਹਿਰ (ਭਾਵ ਹਰ ਵੇਲੇ ਪ੍ਰਭੂ ਪਿਆਰੇ ਦੇ) ਗੁਣ (ਵਡਿਆਈਆਂ ਗਾਉਂਦੇ) ਸਿਮਰਦੇ ਰਹਿੰਦੇ ਹਨ (ਅਤੇ ਉਸ) ਬੇਅੰਤ (ਦਾਤੇ ਦੇ ਪ੍ਰੇਮ ਰੂਪੀ) ਰੰਗ ਵਿਚ ਰੱਤੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਭਗਤ ਜਨ) ਸੁਖਾਂ ਦੇ ਸਮੁੰਦਰ ਪਾਰਬ੍ਰਹਮ (ਪਰਮੇਸ਼ਰ) ਤੋਂ ਸਦਾ ਹੀ ਵਾਰਨੇ ਬਲਿਹਾਰਨੇ ਜਾਂਦੇ ਹਨ।੪।੧੧।੮੧।

(ਨੋਟ : ਇਸ ਸ਼ਬਦ ਦੇ ਅਰਥ ਉਤਮ ਪੁਰਖ ਵਿਚ ਕਰਨੇ ਠੀਕ ਨਹੀਂ ਜਾਪਦੇ ਕਿਉਂਕਿ ਇਸ ਦੇ ਚੌਥੇ ਪਦ ਵਿਚ 'ਭਗਤ ਜਨਾ ਕਉ ਰਾਖਦਾ.......' ਤੋਂ ਇਹ ਸੰਕੇਤ ਮਿਲਦਾ ਹੈ ਕਿ ਇਸਦੇ ਅਰਥ ਅਨਪੁਰਖ ਵਿਚ ਕਰਨੇ ਹੀ ਠੀਕ ਹਨ।)

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਸੁਖ ਤਾਂ ਅਨੇਕਾਂ ਹਨ ਪਰ ਸਾਰੇ ਹੀ ਛਿੰਨ-ਭੰਗਰ ਹਨ। ਸੱਚੇ (ਥਿਰ ਰਹਿਣ ਵਾਲੇ) ਸੁਖ ਦੀ ਸੋਝੀ ਤਾਂ ਗੁਰ-ਉਪਦੇਸ਼ ਦੀ ਵੀਚਾਰ ਦੁਆਰਾ ਹੀ ਮਿਲਦੀ ਹੈ। ਗੁਰੂ ਦੇ ਸਿੱਖ, ਸੇਵਕ, ਭਗਤ ਜਨ ਆਪਣੇ ਪੂਰੇ ਗੁਰੂ ਦੀ ਅਰਦਲ (ਹਜ਼ੂਰੀ) ਵਿਚ ਰਹਿੰਦੇ ਹਨ, ਵਿਡਾਣੀ ਚਾਕਰੀ ਨਹੀਂ ਕਰਦੇ। ਉਨ੍ਹਾਂ ਦੀ ਨਿਰਮਲ ਕਰਣੀ ਅਤੇ ਸੁਖਾਂ ਦੀ ਸੂਚੀ ਇਉਂ ਹੈ—

### ਕਰਣੀ

੧) ਉਹ ਸਤਿਗੁਰ ਨਾਲ ਮਿਲੇ ਰਹਿੰਦੇ ਹਨ।

੨) ਉਹ ਅੱਠੇ ਪਹਿਰ ਸੱਚੇ ਪ੍ਰਭੂ ਦੇ ਗੁਣ ਯਾਦ ਰਖਦੇ ਹਨ।

੩) ਉਹ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਨੂੰ ਛੱਡ ਦਿੰਦੇ ਹਨ।

### ਫਲ

ੳ) ਇਕ ਪ੍ਰਭੂ ਨਾਲ ਲਿਵ ਲਾਉਣ ਦਾ ਸਦਕਾ ਉਨ੍ਹਾਂ ਦੇ ਹਿਰਦੇ ਅੰਦਰ ਨੂਰੀ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ।

ਅ) ਹਰ ਪ੍ਰਕਾਰ ਦਾ ਦੁਖ ਖ਼ਤਮ ਹੋ ਜਾਂਦਾ ਹੈ ਤੇ ਸੁਖ ਹਿਰਦੇ ਅੰਦਰ ਆ ਵਸਦਾ ਹੈ।

ੲ) ਉਹ ਜੰਮਣ ਮਰਣ ਤੋਂ ਰਹਿਤ ਹੋ ਜਾਂਦੇ ਹਨ। ਪ੍ਰਭੂ ਉਨ੍ਹਾਂ ਦੀ ਲੋਕ ਪਰਲੋਕ ਵਿਚ ਪੈਜ ਰਖਦਾ ਹੈ ਅਤੇ ਉਹ ਪ੍ਰਭੂ ਦੀ ਦਰਗਾਹ ਵਿਚ ਸੁਰਖ਼ਰੂ ਹੋ ਕੇ ਜਾਂਦੇ ਹਨ।

ਸਿਧਾਂਤ ਇਹ ਹੈ ਕਿ ਗੁਰੂ ਦਾ ਸ਼ਬਦ ਅਥਵਾ ਗੁਰਮੰਤ੍ਰ ਸੰਕਲਪਾਂ ਵਿਕਲਪਾਂ ਤੋਂ ਬਚਾਉਣ ਵਾਲਾ ਹੈ। ਇਸ ਨਿਰੰਤਰ ਜਾਪ ਨਾਲ ਸਦੀਵੀ ਖੇੜਾ (ਚੜ੍ਹਦੀ ਕਲਾ ਵਾਲਾ ਜੀਵਨ) ਬਣਿਆ ਰਹਿੰਦਾ ਹੈ। ਨਾਮ ਜਪਣ ਦਾ ਵੱਡਾ ਲਾਭ ਇਹ ਹੁੰਦਾ ਹੈ ਕਿ ਮਨੁੱਖ ਦੇ ਆਰਥਕ ਤੇ ਪ੍ਰਮਾਰਥਕ ਸਾਰੇ ਕਾਰਜ ਸੁਤੇ ਹੀ ਪੂਰੇ ਹੁੰਦੇ ਰਹਿੰਦੇ ਹਨ। ਫਿਰ, ਇਹ ਨਿਸਚਾ ਬੱਝ ਜਾਂਦਾ ਹੈ ਕਿ ਉਹ ਸਮਰੱਥ ਪ੍ਰਭੂ ਆਪਣੇ ਪਿਆਰਿਆਂ ਦੇ ਸਦਾ ਅੰਗ ਸੰਗ ਰਹਿੰਦਾ ਹੈ—

**ਸੇਵਕ ਕਉ ਨਿਕਟੀ ਹੋਇ ਦਿਖਾਵੈ...... ॥** [ਪੰਨਾ ੪੦੩

ਸਿਰੀਰਾਗੁ ਮਹਲਾ ੫॥ ਪੂਰਾ ਸਤਿਗੁਰੁ ਜੇ ਮਿਲੈ, ਪਾਈਐ ਸਬਦੁ ਨਿਧਾਨੁ॥ ਕਰਿ ਕਿਰਪਾ ਪ੍ਰਭ ਆਪਣੀ, ਜਪੀਐ ਅੰਮ੍ਰਿਤ ਨਾਮੁ॥ ਜਨਮ ਮਰਣ ਦੁਖੁ ਕਾਟੀਐ, ਲਾਗੈ ਸਹਜਿ ਧਿਆਨੁ॥੧॥ ਮੇਰੇ ਮਨ ! ਪ੍ਰਭ ਸਰਣਾਈ ਪਾਇ॥ ਹਰਿ ਬਿਨੁ ਦੂਜਾ ਕੋ ਨਹੀ, ਏਕੋ ਨਾਮੁ ਧਿਆਇ॥੧॥ਰਹਾਉ॥ ਕੀਮਤਿ ਕਹਣੁ ਨ ਜਾਈਐ, ਸਾਗਰੁ ਗੁਣੀ ਅਥਾਹੁ॥ ਵਡਭਾਗੀ ਮਿਲੁ ਸੰਗਤੀ, ਸਚਾ ਸਬਦੁ ਵਿਸਾਹੁ॥ ਕਰਿ ਸੇਵਾ ਸੁਖ ਸਾਗਰੈ, ਸਿਰਿ ਸਾਹਾ ਪਾਤਿਸਾਹੁ॥੨॥ ਚਰਣ ਕਮਲ ਕਾ ਆਸਰਾ, ਦੂਜਾ ਨਾਹੀ ਠਾਉ॥ ਮੈ ਧਰ ਤੇਰੀ ਪਾਰਬ੍ਰਹਮ ! ਤੇਰੈ ਤਾਣਿ ਰਹਾਉ॥ ਨਿਮਾਣਿਆ ਪ੍ਰਭੁ ਮਾਣੁ ਤੂੰ, ਤੇਰੈ ਸੰਗਿ ਸਮਾਉ॥੩॥ ਹਰਿ ਜਪੀਐ ਆਰਾਧੀਐ, ਆਠ ਪਹਰ ਗੋਬਿੰਦੁ॥ ਜੀਅ ਪ੍ਰਾਣ, ਤਨੁ ਧਨੁ ਰਖੇ, ਕਰਿ ਕਿਰਪਾ ਰਾਖੀ ਜਿੰਦੁ॥ ਨਾਨਕ, ਸਗਲੇ ਦੋਖ ਉਤਾਰਿਅਨੁ, ਪ੍ਰਭੁ ਪਾਰਬ੍ਰਹਮ ਬਖਸਿੰਦੁ॥੪॥੧੨॥੮੨॥

## ਉਚਾਰਨ ਸੇਧ

**ਬਿੰਦੀ ਸਹਿਤ**—ਠਾਉਂ, ਰਹਾਉਂ, ਸਮਾਉਂ, ਵਡਭਾਗੀ। **ਬਿੰਦੀ ਰਹਿਤ**—ਸੰਗਤੀ।

**ਫੁਟਕਲ :** ਸ਼ਾਹ, ਪਾਤਿਸ਼ਾਹੁ, ਬਖ਼ਸ਼ਿੰਦ।

**ਪਦ ਅਰਥ :** ਸਬਦੁ ਨਿਧਾਨ-ਸ਼ਬਦ ਰੂਪ ਖ਼ਜ਼ਾਨਾ। ਸਹਜਿ-ਅਡੋਲ ਅਵਸਥਾ ਵਿਚ। ਸਾਗਰ ਗੁਣੀ ਅਥਾਹ-ਗੁਣਾ ਦਾ ਅਥਾਹ ਸਮੁੰਦਰ ਹੈ। ਵਡਭਾਗੀ-ਵਡੇ ਭਾਗਾਂ ਕਰਕੇ। ਵਿਸਾਹੁ-ਵਿਹਾਝ, ਖ਼ਰੀਦ। ਸਿਰਿ ਸਾਹਾ ਪਾਤਿਸਾਹ-ਸ਼ਾਹਾਂ ਦੇ ਉਤੇ (ਸ਼੍ਰੋਮਣੀ) ਪਾਤਿਸ਼ਾਹ ਹੈ।

**ਅਰਥ**—ਜੇ ਪੂਰਾ ਸਤਿਗੁਰੂ ਮਿਲ ਜਾਵੇ (ਤਾਂ ਉਸ ਪਾਸੋਂ ਹੀ) ਸ਼ਬਦ (ਗਿਆਨ) ਰੂਪ ਖ਼ਜ਼ਾਨਾ ਮਿਲਦਾ ਹੈ। (ਇਸ ਲਈ) ਹੇ ਪ੍ਰਭੂ ! ਆਪਣੀ ਕਿਰਪਾ ਕਰ (ਤਾਂ ਜੋ ਅਸੀਂ ਤੇਰੇ) ਅੰਮ੍ਰਿਤ ਨਾਮ ਨੂੰ ਜਪੀਏ (ਜਿਸ ਨਾਲ) ਜਨਮ ਮਰਣ ਦਾ ਦੁਖ ਦੂਰ ਹੋ ਜਾਵੇ (ਅਤੇ) ਸਹਜ (ਅਡੋਲ ਅਵਸਥਾ) ਵਿਚ ਧਿਆਨ ਲਗ ਜਾਏ।੧।

ਹੇ ਮੇਰੇ ਮਨ ! ਪ੍ਰਭੂ ਦੀ ਸ਼ਰਣ ਵਿਚ ਪੈ ਜਾ। (ਕਿਉਂਕਿ) ਉਸ ਹਰੀ ਤੋਂ ਬਿਨਾਂ ਦੂਜਾ ਕੋਈ (ਸ਼ਰਣ ਦੇਣ ਦੇ ਸਮਰਥ) ਨਹੀਂ ਹੈ, (ਇਸ ਲਈ ਉਸ) ਇਕੋ (ਹਰੀ ਦੇ) ਨਾਮ ਨੂੰ ਸਿਮਰ (ਯਾਦ ਕਰ)।੧।ਰਹਾਉ।

(ਹੇ ਮਨ ! ਪ੍ਰਭੂ ਦੀ) ਕੀਮਤ ਬਿਆਨ ਨਹੀਂ ਕੀਤੀ ਜਾ ਸਕਦੀ (ਕਿਉਂਕਿ ਉਹ ਸਮੂਹ) ਗੁਣਾਂ ਦਾ ਅਥਾਹ (ਅਤੀ ਡੂੰਘਾ) ਸਮੁੰਦਰ ਹੈ। ਵੱਡੇ ਭਾਗਾਂ (ਕਰਕੇ) ਤੂੰ ਉਸ ਪ੍ਰਭੂ ਨੂੰ ਸਤਿ ਸੰਗਤ ਵਿਚ ਮਿਲ, ਉਥੇ ਸੱਚੇ ਸ਼ਬਦ (ਸਤਿਨਾਮੁ ਨੂੰ) ਵਿਹਾਝ (ਖ਼ਰੀਦ)। (ਤੂੰ ਉਸ) ਸੁਖਾਂ ਦੇ ਸਾਗਰ (ਪ੍ਰਭੂ ਦੀ) ਸੇਵਾ ਕਰ (ਜਿਹੜਾ ਕਿ) ਪਾਤਿਸ਼ਾਹਾਂ ਦੇ ਸਿਰਾਂ ਉਤੇ (ਸ਼੍ਰੋਮਣੀ) ਪਾਤਿਸ਼ਾਹ ਹੈ।੨।

(ਹੇ ਮਨ ! ਪ੍ਰਭੂ ਅਗੇ ਇਉਂ ਜੋਦੜੀ ਕਰ) ਹੇ ਪਾਰਬ੍ਰਹਮ ਪ੍ਰਭੂ ! (ਮੈਨੂੰ ਤੇਰੇ) ਚਰਨ ਕਮਲਾਂ ਦਾ (ਹੀ) ਆਸਰਾ ਹੈ (ਅਤੇ ਹੋ ਕੋਈ) ਦੂਜਾ ਥਾਉਂ ਨਹੀਂ (ਦਿਸਦਾ)। ਮੈਨੂੰ (ਕੇਵਲ) ਤੇਰੀ ਹੀ ਓਟ ਹੈ (ਅਤੇ) ਤੇਰੇ ਤਾਣ ਕਰਕੇ (ਜੀਉਂਦਾ) ਹਾਂ। ਹੇ ਪ੍ਰਭੂ ! (ਤੂੰ ਹੀ) ਨਿਮਾਣਿਆਂ ਦਾ ਮਾਣ ਹੈਂ (ਮੈਂ ਨਿਮਾਣੇ ਉਤੇ ਕਿਰਪਾ ਕਰ ਕਿ ਮੈਂ) ਤੇਰੇ ਨਾਲ ਸਮਾਇਆ (ਭਾਵ ਇਕਮਿਕ ਹੋਇਆ) ਰਹਾਂ।੩।

(ਹੇ ਮਨ !) ਹਰ ਸਮੇਂ ਅਕਾਲ ਪੁਰਖ ਦਾ (ਜਾਪ) ਜਪਣਾ ਚਾਹੀਦਾ ਹੈ (ਉਸ) ਗੋਬਿੰਦ (ਪਰਮਾਤਮਾ) ਨੂੰ ਅਰਾਧਣਾ ਚਾਹੀਦਾ ਹੈ (ਜਿਸ ਨੇ ਕਿ ਸਾਡਾ) ਜੀਵਨ, ਪ੍ਰਾਣ, ਸਰੀਰ ਅਤੇ ਧਨ (ਆਦਿ ਸਭ ਕੁਝ) ਬਚਾਅ ਰੱਖੇ ਹਨ (ਅਤੇ) ਕਿਰਪਾ ਕਰਕੇ ਜਿੰਦੜੀ (ਮਾਇਆ ਮੋਹ ਤੋਂ) ਬਚਾ ਰੱਖੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਪਾਰਬ੍ਰਹਮ ਪ੍ਰਭੂ ਬਖਸ਼ਿੰਦ ਹੈ (ਉਸ ਨੇ ਸ਼ਰਣ ਪਏ ਸਮੂਹ ਮਨੁੱਖਾਂ ਦੇ) ਸਾਰੇ ਪਾਪ ਦੂਰ ਕਰ ਦਿੱਤੇ ਹਨ।੪।੧੨।੮੨।

## ਸਾਰੰਸ਼ ਅਤੇ ਸਿਧਾਂਤ

ਨਾਮ ਸਿਮਰਨ ਅਤੇ ਸਹਜ ਧਿਆਨ ਦਾ ਚਾਹਵਾਨ ਹਰੇਕ ਜਗਿਆਸੂ ਹੁੰਦਾ ਹੈ, ਪਰ ਇਹ ਆਪਣੇ ਕਰਮਾਂ ਦੇ ਜ਼ੋਰ ਨਾਲ ਨਹੀਂ ਮਿਲਦੇ। ਸਤਿਗੁਰੂ ਦੇ ਮੇਲ ਹੋਣ ਨਾਲ, ਗੁਰੂ ਦੀ ਆਗਿਆ ਵਿਚ ਰਹਿਣ ਨਾਲ, ਪ੍ਰਭੂ ਪਿਆਰੇ ਦੀ ਸ਼ਰਣ ਵਿਚ ਪਏ ਰਹਿਣ ਦਾ ਸਦਕਾ ਹੀ ਅੰਮ੍ਰਿਤ ਉਪਦੇਸ਼ ਮਿਲਦਾ ਹੈ। ਫਿਰ ਦੂਜੀ ਆਸੜੀ ਛੱਡ ਕੇ ਇਕ ਨਿਰੰਕਾਰ ਦੀ ਆਸ ਤੇ ਭਰੋਸਾ ਬੱਝਦਾ ਹੈ। ਫਿਰ, ਉਸ ਦੇ ਦਰ ਦਾ ਭਿਖਾਰੀ ਬਣ ਕੇ ਉਸ ਪਾਤਸ਼ਾਹਾਂ ਦੇ ਪਾਤਿਸ਼ਾਹ ਦੀ ਸੇਵਾ ਵਿਚ ਲੀਨ ਹੋਣਾ, ਸਾਸ ਸਾਸ ਸਿਮਰਨ ਕਰਨਾ ਇਨ੍ਹਾਂ ਅਮੋਲਕ ਗੁਣਾਂ ਨਾਲ ਸੁਰਤਿ ਤੇ ਸੁਭਾਅ ਵਿਚ ਸਹਜ-ਧਿਆਨ ਆ ਪ੍ਰਵੇਸ਼ ਕਰਦਾ ਹੈ। ਨਾਮ-ਸਿਮਰਨ ਸਤਿਗੁਰੂ ਦੀ ਕਿਰਪਾ ਨਾਲ ਉਸੇ ਸਿੱਖ ਨੂੰ ਮਿਲਦਾ ਹੈ ਜਿਸ ਦੇ ਹਿਰਦੇ ਵਿਚ ਗੁਰੂ ਦਾ ਉਪਦੇਸ਼ ਵੱਸ ਜਾਂਦਾ ਹੈ। ਗੁਰਬਾਣੀ ਵਿਚ ਅੰਕਿਤ ਹੈ—

**ਜੋ ਜੋ ਪੀਵੈ ਸੋ ਤ੍ਰਿਪਤਾਵੈ॥ ਅਮਰੁ ਹੋਵੈ, ਜੋ ਨਾਮ ਰਸੁ ਪਾਵੈ॥**
**ਨਾਮ ਨਿਧਾਨੁ ਤਿਸਹਿ ਪਰਾਪਤਿ, ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ॥** [ਪੰਨਾ ੧੦੧

**ਸਿਰੀਰਾਗੁ ਮਹਲਾ ੫॥ ਪ੍ਰੀਤਿ ਲਗੀ ਤਿਸੁ ਸਚ ਸਿਉ, ਮਰੈ ਨ ਆਵੈ ਜਾਇ॥ ਨਾ ਵੇਛੋੜਿਆ ਵਿਛੁੜੈ, ਸਭ ਮਹਿ ਰਹਿਆ ਸਮਾਇ॥ ਦੀਨ ਦਰਦ ਦੁਖ ਭੰਜਨਾ, ਸੇਵਕ ਕੈ ਸਤ ਭਾਇ॥ ਅਚਰਜ ਰੂਪ ਨਿਰੰਜਨੋ, ਗੁਰਿ ਮੇਲਾਇਆ ਮਾਇ॥ ਭਾਈ ਰੇ ! ਮੀਤੁ ਕਰਹੁ ਪ੍ਰਭੁ ਸੋਇ॥ ਮਾਇਆ ਮੋਹ ਪਰੀਤਿ ਧ੍ਰਿਗੁ, ਸੁਖੀ ਨ ਦੀਸੈ ਕੋਇ ॥੧॥ ਰਹਾਉ॥ ਦਾਨਾ, ਦਾਤਾ, ਸੀਲਵੰਤ, ਨਿਰਮਲੁ ਰੂਪੁ ਅਪਾਰੁ॥ ਸਖਾ ਸਹਾਈ ਅਤਿ ਵਡਾ, ਊਚਾ, ਵਡਾ ਅਪਾਰੁ॥ ਬਾਲਕੁ ਬਿਰਧਿ ਨ ਜਾਣੀਐ, ਨਿਹਚਲੁ ਤਿਸੁ ਦਰਵਾਰੁ॥ ਜੋ ਮੰਗੀਐ ਸੋਈ ਪਾਈਐ, ਨਿਧਾਰਾ ਆਧਾਰੁ॥੨॥ ਜਿਸੁ ਪੇਖਤ ਕਿਲਵਿਖ ਹਿਰਹਿ, ਮਨਿ ਤਨਿ ਹੋਵੈ ਸਾਂਤਿ॥ ਇਕ ਮਨਿ ਏਕੁ ਧਿਆਈਐ, ਮਨ ਕੀ ਲਾਹਿ ਭਰਾਂਤਿ॥ ਗੁਣਨਿਧਾਨੁ ਨਵਤਨੁ ਸਦਾ, ਪੂਰਨ ਜਾ ਕੀ ਦਾਤਿ॥ ਸਦਾ ਸਦਾ ਆਰਾਧੀਐ, ਦਿਨੁ ਵਿਸਰਹੁ ਨਹੀ ਰਾਤਿ॥੩॥ ਜਿਨ ਕਉ ਪੂਰਬਿ ਲਿਖਿਆ, ਤਿਨ ਕਾ ਸਖਾ ਗੋਵਿੰਦੁ॥ ਤਨੁ ਮਨੁ ਧਨੁ ਅਰਪੀ ਸਭੋ, ਸਗਲ ਵਾਰੀਐ ਇਹ ਜਿੰਦੁ॥ ਦੇਖੈ ਸੁਣੈ ਹਦੂਰਿ ਸਦ, ਘਟਿ ਘਟਿ ਬ੍ਰਹਮੁ ਰਵਿੰਦੁ॥ ਅਕਰਿਤਘਣਾ ਨੋ ਪਾਲਦਾ, ਪ੍ਰਭ ਨਾਨਕ ਸਦ ਬਖਸਿੰਦੁ॥੪॥੩॥੮੩॥**

## ਉਚਾਰਨ ਸੇਧ

**ਬਿੰਦੀ ਸਹਿਤ**—ਵੇਛੋੜਿਆਂ, ਨਿਧਾਰਾਂ, ਹਿਰਹਿਂ। **ਬਿੰਦੀ ਰਹਿਤ**—ਜਾ ਕੀ, ਅਰਪੀ।

**ਫੁਟਕਲ**—'ਸਤਿ-ਭਾਇ' ਪਦ ਦਾ ਉਚਾਰਨ ਸਮਾਸ ਰੂਪ ਵਿਚ ਕਰਨਾ ਹੈ, ਨਿਖੇੜ ਕੇ 'ਸਤ ਭਾਇ' ਨਹੀਂ ਕਰਨਾ। 'ਦਿਨੁ ਵਿਸਰਹੁ ਨਹੀ ਰਾਤਿ'- 'ਨਹੀ'—ਦੇਹਲੀ ਦੀਪਕ ਹੈ।

**ਪਦ ਅਰਥ**—ਸਚ ਸਿਉ-ਸਦਾ ਥਿਰ ਰਹਿਣ ਵਾਲੇ ਪ੍ਰਭੂ ਨਾਲ। ਸਤ-ਭਾਇ-ਸਦਾ ਭਾਵਨਾ ਨਾਲ, ਕੋਮਲ ਸੁਭਾਉ ਦੁਆਰਾ। ਦਾਨਾ-ਸਿਆਣਾ, ਦਿਲ ਦੀਆਂ ਜਾਣਨ ਵਾਲਾ। ਸੀਲਵੰਤੁ-ਸਦਾਚਾਰੀ ਗੁਣਾਂ ਵਾਲਾ। ਨਿਧਾਰਾ ਆਧਾਰੁ-ਨਿਆਸਰਿਆਂ ਦਾ ਆਸਰਾ। ਕਿਲਵਿਖ-ਪਾਪ। ਭਰਾਂਤਿ-ਭਟਕਣਾ। ਨਵਤਨ-ਨਵਾਂ। ਅਰਪੀ-ਭੇਟਾ ਕਰੀਏ। ਰਵਿੰਦੁ-ਰਵਿਆ ਹੋਇਆ। ਅਕ੍ਰਿਤਘਣਾ-ਕੀਤਾ ਨਾ ਜਾਣਨ ਵਾਲਾ, ਪਰਉਕਾਰ ਨੂੰ ਵਿਸਾਰ ਦੇਣ ਵਾਲਾ।

**ਅਰਥ**—ਮੇਰੀ ਪ੍ਰੀਤਿ (ਹੁਣ) ਉਸ ਸਦਾ-ਥਿਰ ਰਹਿਣ ਵਾਲੇ ਪ੍ਰਭੂ ਨਾਲ ਲਗ ਗਈ ਹੈ (ਜਿਹੜਾ) ਨਾ ਕਦੇ ਮਰਦਾ ਹੈ, (ਨਾ ਕਿਧਰੇ) ਆਉਂਦਾ ਜਾਂਦਾ ਹੈ। (ਭਾਵ ਆਵਾਗਵਨ ਤੋਂ ਰਹਿਤ ਹੈ)। (ਉਹ) ਵਿਛੋੜਿਆਂ ਵਿਛੁੜਦਾ ਨਹੀਂ (ਕਿਉਂਕਿ) ਸਾਰਿਆਂ ਵਿਚ ਸਮਾ ਰਿਹਾ ਹੈ। (ਓਹ) ਦੀਨਾਂ (ਭਾਵ ਅਨਾਥਾਂ ਤੇ ਗਰੀਬਾਂ) ਦੇ ਦੁਖਾਂ-ਦਰਦਾਂ ਨੂੰ ਦੂਰ ਕਰਨ ਵਾਲਾ ਹੈ (ਅਤੇ) ਸੇਵਕਾਂ ਪ੍ਰਤੀ ਸਦ - ਭਾਵਨਾ ਨਾਲ (ਵਰਤਦਾ ਹੈ)। (ਉਸ ਮਾਇਆ ਤੋਂ ਰਹਿਤ ਪ੍ਰਭੂ ਦਾ ਸਰੂਪ (ਮਨ ਨੂੰ) ਅਸਚਰਜ (ਕਰ ਦੇਣ ਵਾਲਾ) ਹੈ। ਹੇ ਮਾਂ ! ਗੁਰੂ ਨੇ ਮੈਨੂੰ ਅਜਿਹੇ ਅਸਚਰਜ ਪ੍ਰਭੂ ਦਾ) ਮਿਲਾਪ ਕਰਾ ਦਿੱਤਾ ਹੈ।੧।

ਹੇ ਭਾਈ (ਜਗਿਆਸੂ) ! ਉਸ (ਸਮਰੱਥ) ਪ੍ਰਭੂ ਨੂੰ (ਆਪਣਾ) ਮਿੱਤਰ ਬਣਾ (ਭਾਵ ਉਸ ਨਾਲ ਪ੍ਰੀਤਿ ਕਰ,) ਮਾਇਆ ਮੋਹ ਦੀ ਪ੍ਰੀਤ ਫਿਟਕਾਰ ਯੋਗ ਹੈ (ਕਿਉਂਕਿ ਮਾਇਆ ਨਾਲ ਪਿਆਰ ਕਰਨ ਵਾਲਾ) ਕੋਈ (ਮਨੁੱਖ ਵੀ) ਸੁਖੀ ਨਹੀਂ ਦਿਸਦਾ।੧।ਰਹਾਉ।

(ਹੇ ਭਾਈ ! ਉਸ ਪ੍ਰਭੂ ਨੂੰ ਮਿੱਤਰ (ਇਸ ਲਈ ਬਣਾ ਕਿਉਂਕਿ ਉਹ) ਸਭ ਦੇ ਦਿਲਾਂ ਦੀਆਂ ਜਾਣਨ ਵਾਲਾ (ਸਭ ਨੂੰ) ਦਾਤਾਂ ਦੇਣ ਵਾਲਾ, ਕੋਮਲ ਸੁਭਾਉ ਵਾਲਾ, ਪਵਿੱਤਰ (ਅਤੇ) ਬਿਅੰਤ ਸੁੰਦਰ ਸਰੂਪ (ਵਾਲਾ) ਹੈ। (ਉਹ) ਮਿੱਤਰ ਹੈ, ਬਹੁਤ ਵੱਡਾ ਸਹਾਇਕ ਹੈ, ਬੇਅੰਤ ਉਚਾ (ਤੇ) ਵੱਡਾ ਹੈ। (ਉਸ ਪ੍ਰਭੂ ਨੂੰ) ਬੱਚਾ (ਜਾਂ) ਬੁੱਢਾ ਕਰਕੇ ਨਹੀਂ ਸਮਝਣਾ ਚਾਹੀਦਾ (ਭਾਵ ਉਹ ਉਮਰ ਦੀ ਗਿਣਤੀ ਤੋਂ ਪਰੇ ਹੈ, ਉਹ ਆਪ ਸਦਾ ਰਹਿਣ ਵਾਲਾ ਅਤੇ) ਉਸ ਦਾ ਦਰਬਾਰ ਵੀ ਅਸਥਿਰ (ਪੱਕਾ) ਹੈ। ਜੋ (ਕੁਝ ਵੀ ਉਸ ਪਾਸੋਂ) ਮੰਗੀਏ, ਓਹੋ ਹੀ ਪ੍ਰਾਪਤ ਹੋ ਜਾਂਦਾ ਹੈ, (ਕਿਉਂਕਿ ਉਹ ਪ੍ਰਭੂ) ਨਿਆਸਰਿਆਂ ਦਾ ਆਸਰਾ ਹੈ।੨।

ਜਿਸ (ਪ੍ਰਭੂ) ਦਾ ਦਰਸ਼ਨ ਕੀਤਿਆਂ (ਸਾਰੇ) ਪਾਪ ਨਾਸ਼ ਹੋ ਜਾਂਦੇ ਹਨ, ਮਨ ਤੇ ਸਰੀਰ ਵਿਚ ਠੰਢ ਪੈ ਜਾਂਦੀ ਹੈ, ਮਨ ਦੀ ਭਟਕਣਾ ਦੂਰ ਕਰਕੇ ਭਾਵ ਇਕਾਗਰ ਮਨ ਨਾਲ (ਉਸ) ਇਕ (ਪ੍ਰਭੂ ਨੂੰ) ਯਾਦ ਕਰਨਾ ਚਾਹੀਦਾ ਹੈ। ਜਿਸ (ਪ੍ਰਭੂ) ਦੀ ਪੂਰਨ ਦਾਤਿ ਹੈ, (ਉਹ) ਸਮੂਹ ਗੁਣਾਂ ਦਾ ਖ਼ਜ਼ਾਨਾ ਅਤੇ ਸਦਾ ਹੀ ਨਵਾਂ ਹੈ। (ਹੇ ਜੀਵ! ਅਜਿਹੇ ਮਾਲਿਕ ਨੂੰ) ਸਦਾ ਸਦਾ (ਭਾਵ ਹਰ ਸਮੇਂ) ਅਰਾਧਣਾ ਚਾਹੀਦਾ ਹੈ, ਨਾ ਦਿਨ, ਨਾ ਰਾਤ (ਭਾਵ ਕਿਸੇ ਵੇਲੇ ਵੀ ਪ੍ਰਭੂ ਨੂੰ) ਨਾ ਵਿਸਾਰ (ਹੇ ਜੀਵ! ਇਉਂ ਬੇਨਤੀ ਕਰ)।੩।

ਜਿਨ੍ਹਾਂ (ਮਨੁੱਖਾਂ ਦੇ ਭਾਗਾਂ ਵਿਚ) ਪਹਿਲਾਂ ਤੋਂ ਹੀ ਲਿਖਿਆ ਹੋਇਆ ਹੈ ਉਨ੍ਹਾਂ ਦਾ ਮਿੱਤਰ ਅਕਾਲਪੁਰਖ (ਆਪ ਹੈ)। (ਉਨ੍ਹਾਂ ਮਨੁੱਖਾਂ ਨੇ ਆਪਣਾ) ਤਨ, ਮਨ, ਧਨ (ਅਤੇ ਹੋਰ) ਸਭ (ਵਸਤੂ ਉਸ ਪ੍ਰਭੂ ਦੇ) ਅਰਪਣ ਕਰ ਦਿੱਤੀ ਹੋਈ ਹੁੰਦੀ ਹੈ (ਅਤੇ ਹੋਰਾਂ ਨੂੰ ਵੀ ਸਿਖਿਆ ਦਿੰਦੇ ਹਨ ਕਿ ਅਜਿਹੇ ਪ੍ਰਭੂ ਤੋਂ) ਇਹ ਜਿੰਦੜੀ ਵੀ ਕੁਰਬਾਨ ਕਰ ਦੇਣੀ ਚਾਹੀਦੀ ਹੈ। (ਉਹ ਪ੍ਰਭੂ ਸਭ ਕੁਝ) ਵੇਖਦਾ, ਸੁਣਦਾ (ਅਤੇ) ਸਦਾ ਹੀ ਹਾਜ਼ਰਾ-ਹਜ਼ੂਰ ਹੈ, ਉਹ ਬ੍ਰਹਮ ਸਭ ਦੇ ਹਿਰਦਿਆਂ ਵਿਚ ਵਸ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਪ੍ਰਭੂ ਅਕ੍ਰਿਤਘਣ (ਬੰਦਿਆਂ) ਨੂੰ ਵੀ ਪਾਲਦਾ ਹੈ (ਕਿਉਂਕਿ ਉਸ ਦਾ ਬਿਰਦ ਹੀ) ਸਦਾ ਬਖਸ਼ਿੰਦਾ ਹੈ।੪।੧੩।੮੩।

## ਅਰਥ ਭੇਦ ਅਤੇ ਨਿਰਣੈ

**੧. ਦੀਨ ਦਰਦ ਦੁਖ ਭੰਜਨਾ, ਸੇਵਕ ਕੈ ਸਤ ਭਾਇ॥**

ਫਰੀਦਕੋਟ ਸਟੀਕ ਵਿਚ ਇਸ ਪੰਕਤੀ ਦੇ ਅਰਥ ਇਉਂ ਕੀਤੇ ਗਏ ਹਨ—

'ਜੋ (ਦੀਨ) ਨੰਮ੍ਰ ਹੂਏ ਹੈਂ ਤਿਨ ਕੇ (ਦਰਦ) ਈਰਖਾਦਿ ਬਿਕਾਰ (ਦੁਖੁ) ਜਨਮ ਮਰਣਾਦਿ ਕਲੇਸ਼ (ਸਤ) ਸੇਵਕੋਂ ਕੇ (ਭੰਜਨਾ) ਨਾਸ ਕਰਦਾ ਹੈ। ਸਤ ਸੈਂਕੜੇ (ਭਾਇ) ਪ੍ਰਕਾਰ ਦੇ ਸੇਵਕ ਕੋ ਵਹੀ ਨਿਸਚੇ ਹੋ ਰਿਹਾ ਹੈ।

'ਸੰਥਯਾ ਪੋਥੀ' ਅਤੇ 'ਸ਼ਬਦਾਰਥ' ਵਿਚ ਇਸ ਪੰਕਤੀ ਦੇ ਅਰਥ ਇਉਂ ਅੰਕਿਤ ਹਨ—

ੳ) ਆਜਿਜ਼ਾਂ ਤੇ ਦੁਖ ਤੇ ਦਰਦਾ ਭੰਨ ਘੱਤਦਾ ਹੈ ਤੇ ਸੇਵਕਾਂ ਨੂੰ ਸੱਚੇ ਪ੍ਰੇਮ (ਨਾਲ ਮਿਲਦਾ ਹੈ)।

ਅ) ਅਨਾਥਾਂ ਦੇ ਦਰਦ ਤੇ ਦੁਖ ਨਾਸ਼ ਕਰਦਾ ਹੈ ਅਤੇ ਸੇਵਕਾਂ ਨੂੰ ਆਦਰ ਨਾਲ ਮਿਲਦਾ ਹੈ।

ਅਗੋ ਦੇ ਸਤ ਭਾਉ ਨ ਦਿਚੈ.........' (ਵਾਰ ਗੌ.ਮ. ੪)

ਸਤ ਭਾਇ-ਸਦ ਭਾਵ ਨਾਲ, ਨੇਕ ਖ਼ਿਆਲ ਨਾਲ, ਆਦਰ ਭਾਵ ਨਾਲ।

**ਨਿਰਣੈ**—ਗੁਰਬਾਣੀ ਵਿਚ ਜਿਵੇਂ 'ਸਤ-ਭਾਉ' ਜੁੜਤ ਪਦ ਹੈ ਇਸੇ ਤਰ੍ਹਾਂ 'ਸਤਭਾਇ' ਇਕੱਠਾ ਸ਼ਬਦ ਹੈ। ਇਥੇ ਅਰਥ ਹਨ 'ਸੱਚੀ ਭਾਵਨਾ ਨਾਲ, ਸਦਭਾਵਨਾ ਨਾਲ, ਜਿਵੇਂ ਕਿ ਹੇਠ ਲਿਖੀ ਪੰਕਤੀ ਤੋਂ ਸਪਸ਼ਟ ਹੈ—

**ੳ) ਜੋਗ ਬਿਨੋਦ ਸ੍ਵਾਦ ਆਨੰਦਾ॥ ਮਤਿ ਸਤ ਭਾਇ ਭਗਤਿ ਗੋਵਿੰਦਾ॥** [ਪੰਨਾ ੧੩੩੧

**ਅ) ਆਦਰੁ ਦਿਤਾ ਪਾਰਬ੍ਰਹਮਿ, ਗੁਰੁ ਸੇਵਿਆ ਸਤ ਭਾਇ ਜੀਉ॥** [ਪੰਨਾ ੭੬੦

**੨. ਸਦਾ ਸਦਾ ਆਰਾਧੀਐ, ਦਿਨੁ ਵਿਸਰਹੁ ਨਹੀ ਰਾਤਿ॥**

**ਨਿਰਣੈ**—ਇਸ ਪੰਕਤੀ ਦੇ ਪਹਿਲੇ ਅੱਧੇ ਭਾਗ ਦੇ ਅਰਥ ਸਾਰੇ ਟੀਕਾਕਾਰਾਂ ਨੇ ਇਕੋ ਜਿਹੇ ਕੀਤੇ ਹਨ ਪਰ ਪਿਛਲੇ ਅੱਧ ਦੇ ਅਰਥਾਂ ਵਿਚ ਫਰਕ ਹੈ। ਕੁਝ ਕੁ ਟੀਕਾਕਾਰਾਂ ਨੇ ਅਰਥ ਕੀਤੇ ਹਨ ਕਿ 'ਪ੍ਰਭੂ ਅੱਗੇ ਇਉਂ ਬੇਨਤੀ ਕਰੀਏ ਕਿ ਹੇ ਪ੍ਰਭੂ ! ਤੁਸੀਂ ਨ ਦਿਨ ਵੇਲੇ ਵਿਸਰਹੁ ਨਾ ਰਾਤ ਨੂੰ'। ਪਰ ਇਹ ਪੰਕਤੀ ਤਾਂ ਪ੍ਰਭੂ ਨੂੰ ਸੰਬੋਧਨ ਰੂਪ ਵਿਚ ਨਹੀਂ, ਸਗੋਂ ਜੀਵ ਪ੍ਰਤੀ ਉਪਦੇਸ਼ ਹੈ ਕਿ 'ਹੇ ਜੀਵ!' ਹਮੇਸ਼ਾ ਉਸ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ, (ਤੂੰ) ਨਾ ਦਿਨੇ, ਨਾ ਰਾਤੀਂ (ਭਾਵ ਕਿਸੇ ਸਮੇਂ ਵੀ ਉਸ ਪ੍ਰਭੂ ਨੂੰ) ਨਾ ਭੁਲਾ।

## ਸਾਰੰਸ਼ ਅਤੇ ਸਿਧਾਂਤ

ਮੀਤ ਨਾਲ ਪ੍ਰੀਤ ਹੋਣੀ ਸੁਭਾਵਿਕ ਹੈ ਪਰ ਮਿੱਤਰ ਵੀ ਅਜਿਹਾ ਹੋਵੇ ਜੋ ਸਰਬਕਲਾ ਸਮਰਥ ਹੋਵੇ, ਜਿਸ ਦੇ ਦਰਸ਼ਨਾਂ ਨਾਲ ਪਾਪਾਂ ਦਾ ਸਮੂਹ ਦਗਧ ਹੋ ਜਾਵੇ, ਸੇਕ ਨ ਲੱਗੇ, ਹਿਰਦੇ ਵਿਚ ਵੀ ਸ਼ਾਂਤੀ, ਨਾਮ ਦੀ ਠੰਢਕ ਆ ਵਸੇ, ਅਤੇ ਇਉਂ ਪ੍ਰਤੀਤ ਹੋਣ ਲਗ ਜਾਏ—

**ਆਤਸ ਦੁਨੀਆ, ਖੁਨਕ ਨਾਮੁ ਖੁਦਾਇਆ॥** [ਪੰਨਾ ੧੨੯੧

ਅਜਿਹਾ ਮਿੱਤਰ (ਪ੍ਰਭੂ) ਪੂਰਬਲੇ ਭਾਗਾਂ ਨਾਲ ਮਿਲਦਾ ਹੈ ਪਰ ਪੂਰਬਲੇ ਭਾਗ ਵੀ ਸਾਡੇ ਕਰਮਾਂ ਦੇ ਆਧਾਰ ਤੇ ਹੀ ਲਿਖੇ ਗਏ ਹਨ, ਉਨ੍ਹਾਂ ਨੂੰ ਮੇਟਣ ਲਈ ਸਾਂਈਂ ਦਾ ਸਿਮਰਨ ਹੀ ਸਮਰੱਥ ਹੈ। ਉਸ ਦਾ ਸਿਮਰਨ ਕਰਦਿਆਂ ਜੀਵ ਅੰਦਰ ਇਹ ਭਰੋਸਾ ਅੱਟਲ ਰਹੇ ਕਿ ਉਹ ਪ੍ਰਭੂ ਅਕ੍ਰਿਤਘਣਾਂ ਦੀ ਵੀ ਪਾਲਣਾ ਕਰਦਾ ਹੈ ਅਤੇ ਉਸ ਦਾ ਬਿਰਦ ਸਦਾ ਹੀ ਬਖਸ਼ਿੰਦ ਹੈ, ਕੇਵਲ ਉਸ ਦੀ ਸ਼ਰਣ ਵਿਚ ਡਿਗਣ ਦੀ ਲੋੜ ਹੈ-

**ਜੋ ਸਰਣਿ ਆਵੈ, ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ॥** [ਪੰਨਾ ੫੪੪

ਮਾਇਆ ਦਾ ਮੋਹ, ਮਾਤਾ, ਪਿਤਾ, ਮਿੱਤਰਾਂ ਸਾਕ ਸੰਬੰਧੀਆਂ ਦੀ ਝੂਠੀ ਪ੍ਰੀਤਿ, ਜੋ 'ਕਾਲਖ ਰੂਪ ਹੈ, ਨੂੰ ਛੱਡੀਏ ਤੇ ਸਦੀਵੀ ਮਿੱਤਰ, ਪ੍ਰਭੂ, ਦੇ ਚਰਨਾਂ ਨਾਲ ਪਿਆਰ ਪਾਈਏ ਅਤੇ ਗੁਰਬਾਣੀ

ਦੁਆਰਾ ਇਸ ਰਸ ਵਿੱਚ ਮਗਨ ਹੋ ਕੇ ਕੀਰਤਨ ਕਰੀਏ—

**ਪ੍ਰਿਅ ਕੀ ਪ੍ਰੀਤਿ ਪਿਆਰੀ ॥**
**ਮਗਨ ਮਨੈ ਮਹਿ ਚਿਤਵਉ ਆਸਾ, ਨੈਨਹੁ ਤਾਰ ਤੁਹਾਰੀ॥** [ਪੰਨਾ ੧੧੨੦

ਇਕ ਸੱਚੇ ਮਿੱਤਰ ਤੋਂ ਬਿਨਾਂ ਹੀ ਸਾਰੇ ਕੁਮਿੱਤਰ ਆਖੇ ਜਾਂਦੇ ਹਨ ਕਿਉਂਕਿ ਉਹ ਤੋੜ ਨਹੀਂ ਨਿਭਦੇ, ਪਰਲੋਕ ਜਾਣ ਸਮੇਂ ਇਕ ਕਦਮ ਭਰ ਵੀ ਨਾਲ ਨਹੀਂ ਚਲਦੇ—

**ਨਾਨਕ, ਮਿਤ੍ਰਾਈ ਤਿਸੁ ਸਿਉ, ਸਭ ਕਿਛੁ ਜਿਸ ਕੈ ਹਾਥਿ॥**
**ਕੁਮਿਤ੍ਰਾ ਸੇਈ ਕਾਂਢੀਅਹਿ, ਇਕ ਵਿਖ ਨ ਚਲਹਿ ਸਾਥਿ॥** [ਪੰਨਾ ੩੧੮

**ਸਿਰੀਰਾਗੁ ਮਹਲਾ ੫॥ ਮਨੁ ਤਨੁ, ਧਨੁ, ਜਿਨਿ ਪ੍ਰਭਿ ਦੀਆ, ਰਖਿਆ ਸਹਜਿ ਸਵਾਰਿ॥ ਸਰਬ ਕਲਾ ਕਰਿ ਥਾਪਿਆ, ਅੰਤਰਿ ਜੋਤਿ ਅਪਾਰ॥ ਸਦਾ ਸਦਾ ਪ੍ਰਭੁ ਸਿਮਰੀਐ, ਅੰਤਰਿ ਰਖੁ ਉਰਧਾਰਿ॥੧॥ ਮੇਰੇ ਮਨ ! ਹਰ ਬਿਨੁ ਅਵਰੁ ਨ ਕੋਇ॥ ਪ੍ਰਭ ਸਰਣਾਈ ਸਦਾ ਰਹੁ, ਦੂਖੁ ਨ ਵਿਆਪੈ ਕੋਇ॥੧॥ਰਹਾਉ॥ ਰਤਨ ਪਦਾਰਥ ਮਾਣਕਾ, ਸੁਇਨਾ ਰੁਪਾ ਖਾਕੁ॥ ਮਾਤ ਪਿਤਾ ਸੁਤ ਬੰਧਪਾ, ਕੂੜੇ ਸਭੇ ਸਾਕ॥ ਜਿਨਿ ਕੀਤਾ ਤਿਸਹਿ ਨ ਜਾਣਈ, ਮਨਮੁਖ ਪਸੁ ਨਾਪਾਕੁ ॥੨॥ ਅੰਤਰਿ ਬਾਹਰਿ ਰਵਿ ਰਹਿਆ, ਤਿਸਨੋ ਜਾਣੈ ਦੂਰਿ॥ ਤ੍ਰਿਸਨਾ ਲਾਗੀ ਰਚਿ ਰਹਿਆ, ਅੰਤਰਿ ਹਉਮੈ ਕੂਰਿ॥ ਭਗਤੀ ਨਾਮ ਵਿਹੂਣਿਆ, ਆਵਹਿ ਵੰਞਹਿ ਪੂਰ॥੩॥ ਰਾਖਿ ਲੇਹੁ ਪ੍ਰਭੁ ਕਰਣਹਾਰੁ, ਜੀਅ ਜੰਤ ਕਰਿ ਦਇਆ॥ ਬਿਨੁ ਪ੍ਰਭ ਕੋਇ ਨ ਰਖਨਹਾਰੁ, ਮਹਾ ਬਿਕਟ ਜਮ ਭਇਆ॥ ਨਾਨਕ, ਨਾਮੁ ਨ ਵੀਸਰਉ, ਕਰਿ ਅਪੁਨੀ ਹਰਿ ਮਇਆ॥੪॥੧੪॥੮੪॥**

ਉਚਾਰਨ ਸੇਧ

**ਬਿੰਦੀ ਸਹਿਤ**—ਆਵਹਿਂ, ਵੰਞਹਿਂ, ਵੀਸਰਉਂ।

**ਬਿੰਦੀ ਰਹਿਤ**—ਕਲਾ, ਤਿਸਹਿ, ਨਾਪਾਕ। (ਇਹ ਫਾਰਸੀ ਦਾ ਸ਼ਬਦ ਹੈ ਅਤੇ ਜੁੜਤ ਰੂਪ ਵਿਚ ਹੀ ਪੜ੍ਹਨਾ ਚਾਹੀਦਾ ਹੈ)।

**ਪਦ ਅਰਥ**—ਕਲਾ-ਤਾਕਤ। ਥਾਪਿਆ-ਟਿਕਾਇਆ। ਬੰਧਪਾ-ਰਿਸ਼ਤੇਦਾਰ। ਨਾਪਾਕ-ਅਪਵਿੱਤਰ, ਪਲੀਤ। ਵੰਞਹਿ-ਚਲੇ ਜਾਂਦੇ ਹਨ। ਬਿਕਟ-ਔਖਾ। ਨ ਵੀਸਰਉ-(ਮੈਂ) ਨਾਂਹ ਵਿਸਰਾਂ। ਮਇਆ-ਮਿਹਰ।

**ਅਰਥ**—ਜਿਸ ਪ੍ਰਭੂ ਨੇ (ਇਹ) ਮਨ, ਸਰੀਰ (ਅਤੇ) ਧਨ ਦਿੱਤਾ ਹੈ, (ਉਸ ਨੇ ਹੀ ਇਸ ਜਿਊੜੇ ਨੂੰ) ਸਹਜ ਨਾਲ ਸਵਾਰ ਕੇ ਰਖਿਆ (ਹੈ)। (ਇਸ ਨੂੰ) ਸਾਰੀਆਂ ਸ਼ਕਤੀਆਂ (ਨਾਲ ਸੰਪੰਨ) ਕਰਕੇ ਟਿਕਾਇਆ (ਅਤੇ ਫਿਰ ਇਸ ਦੇ) ਅੰਦਰ (ਆਪਣੀ) ਬੇਅੰਤ ਜੋਤਿ (ਪਾ ਦਿੱਤੀ)। (ਅਜਿਹੇ ਸਮਰੱਥ) ਪ੍ਰਭੂ ਨੂੰ ਸਦਾ ਸਦਾ (ਭਾਵ ਹਰ ਸਮੇਂ ਹੀ) ਯਾਦ ਕਰਨਾ ਲੋੜੀਂਦਾ ਹੈ, ਹਿਰਦੇ ਅੰਦਰ (ਵਸਾਈ) ਰੱਖਣਾ (ਚਾਹੀਦਾ ਹੈ)।੧।

ਮੇਰੇ ਮਨ! ਹਰੀ ਤੋਂ ਬਿਨਾਂ ਹੋਰ ਕੋਈ (ਰਖਵਾਲਾ) ਨਹੀਂ (ਹੈ)। (ਇਸ ਲਈ ਤੂੰ) ਸਦਾ (ਉਸ) ਪ੍ਰਭੂ ਦੀ ਸ਼ਰਣ ਵਿਚ ਰਹੁ। (ਉਥੇ) ਕੋਈ (ਕਿਸੇ ਕਿਸਮ ਦਾ) ਦੁਖ ਨਹੀਂ ਲਗਦਾ।੧। ਰਹਾਉ।

(ਕੀਮਤੀ) ਪਦਾਰਥ, ਰਤਨ, ਜਵਾਹਰ, ਸੋਨਾ, ਚਾਂਦੀ (ਆਦਿ ਸਭ ਕੁਝ ਹੀ) ਮਿੱਟੀ (ਵਿਚ ਮਿਲ ਜਾਣ ਵਾਲੇ ਭਾਵ ਨਾਸ਼ਵੰਤ ਹਨ)। ਮਾਂ, ਪਿਉ, ਪੁੱਤਰ, ਰਿਸ਼ਤੇਦਾਰ (ਆਦਿ) ਸਾਰੇ ਸਾਕ ਹੀ ਨਾਸ਼ਵੰਤ ਹਨ। (ਪਰ ਇਹ ਮਨੁੱਖ ਫਿਰ ਵੀ) ਉਸ ਪ੍ਰਭੂ ਨੂੰ ਨਹੀਂ ਸਮਝਦਾ ਜਿਸ ਨੇ (ਇਸ ਨੂੰ ਪੈਦਾ) ਕੀਤਾ ਹੈ (ਇਸ ਲਈ ਅਜਿਹਾ) ਮਨਮੁਖ ਜੀਵ ਪਸ਼ੂ (ਸਮਾਨ) ਅਪਿਵੱਤ੍ਰ ਹੈ।੨।

(ਜਿਹੜਾ ਪ੍ਰਭੂ ਹਿਰਦੇ) ਅੰਦਰ (ਅਤੇ) ਬਾਹਰ (ਸੰਸਾਰ ਵਿਚ) ਵਿਆਪ ਰਿਹਾ ਹੈ, ਉਸ ਨੂੰ (ਇਹ ਮਨਮੁਖ ਜੀਵ ਆਪਣੇ ਤੋਂ) ਦੂਰ ਸਮਝਦਾ ਹੈ। (ਅਸਲ ਵਿਚ ਇਸ ਮਨਮੁਖ ਨੂੰ ਪਦਾਰਥਕ) ਤ੍ਰਿਸ਼ਨਾ ਲੱਗੀ (ਹੋਣ ਕਰਕੇ ਇਹ ਮਾਇਆ ਵਿਚ ਹੀ) ਗ਼ਲਤਾਨ ਹੋ ਰਿਹਾ ਹੈ (ਕਿਉਂਕਿ ਇਸ ਦੇ) ਅੰਦਰ ਕੂੜੀ ਹਉਮੈ (ਭਰੀ ਪਈ ਹੈ)। (ਅਜਿਹੇ) ਨਾਮ ਦੀ ਭਗਤੀ ਤੋਂ ਸੱਖਣਿਆਂ (ਮਨਮੁਖਾਂ) ਦੇ (ਪੂਰਾਂ ਦੇ) ਪੂਰ ਜੰਮਦੇ (ਮਰਦੇ) ਰਹਿੰਦੇ ਹਨ।੩।

(ਹੁਣ ਜੀਵਾਂ ਹਿਤ ਅਰਦਾਸ ਕਰਦੇ ਹਨ ਕਿ) ਹੇ ਕਰਣਹਾਰ ਪ੍ਰਭੂ ! (ਸਾਰੇ) ਜੀਵ ਜੰਤੂ ਤੇਰੇ (ਹੀ ਪੈਦਾ ਕੀਤੇ ਹੋਏ) ਹਨ, (ਇਨ੍ਹਾਂ ਤੇ ਆਪ) ਮਿਹਰ (ਤਰਸ) ਕਰਕੇ (ਸਭ ਨੂੰ ਆਪਣੀ ਮਾਇਆ ਦੀ ਤ੍ਰਿਸ਼ਨਾਂ ਤੋਂ) ਬਚਾ ਲਓ। ਹੇ ਪ੍ਰਭੂ ! (ਤੇਰੇ) ਬਿਨਾਂ (ਹੋਰ) ਕੋਈ ਵੀ ਰੱਖਣ ਵਾਲਾ ਨਹੀਂ ਹੈ (ਕਿਉਂਕਿ) ਜਮ (ਦਾ ਡਰ) ਮਹਾਂ ਭਿਆਨਕ ਹੈ। ਨਾਨਕ (ਗੁਰੂ ਜੀ ਪ੍ਰਭੂ ਅੱਗੇ ਬੇਨਤੀ ਕਰਦੇ ਹਨ ਕਿ ਹੇ) ਹਰੀ ! (ਆਪਣੀ) ਮਿਹਰ ਕਰ (ਕਿ ਮੈਂ ਤੇਰਾ) ਨਾਮ (ਜਪਣਾ) ਕਦੇ ਨਾ ਭੁਲਾਂ (ਭਾਵ ਸਦਾ ਚੇਤੇ ਰੱਖਾਂ)।੪।੧।੮੪।

## ਅਰਥ ਭੇਦ ਅਤੇ ਨਿਰਣੈ

**ਨਾਨਕ, ਨਾਮੁ ਨ ਵੀਸਰਉ, ਕਰਿ ਅਪੁਨੀ ਹਰਿ ਮਇਆ॥**

ਸੰਥਯਾ ਪੋਥੀ ਵਿਚ ਇਸ ਪੰਕਤੀ ਦੇ ਅਰਥ ਇਉਂ ਕੀਤੇ ਗਏ ਹਨ—

'ਹੇ ਹਰੀ ! ਆਪਣੀ ਮਿਹਰਾਮਤ ਕਰੋ ਜੋ (ਸਾਨੂੰ ਆਪ ਦਾ) ਨਾਮ ਨਾ ਵਿਸਰੇ, (ਬਿਨੈ ਕਰਦੇ ਹਨ, ਗੁਰੂ) ਨਾਨਕ ਜੀ'।

**ਨਿਰਣੈ**—ਇਸ ਪੰਕਤੀ ਦੇ ਅਰਥ ਉਤਮ ਪੁਰਖ ਵਿਚ ਹੀ ਕਰਨੇ ਠੀਕ ਹਨ। ਪਦ 'ਨ ਵੀਸਰਉ' ਦੇ ਅਰਥ 'ਨ ਵਿਸਰੇ' ਤਾਂ ਹੀ ਕੀਤੇ ਗਏ ਹਨ ਕਿਉਂਕਿ 'ਵੀਸਰਉਂ' ਪਦ ਨੂੰ ਬਿੰਦੀ ਸਹਿਤ ਨਹੀਂ ਉਠਾਇਆ ਗਿਆ। ਭਾਵੇਂ ਉਪਰੋਕਤ ਅਰਥ ਵੀ ਬੇਨਤੀ ਰੂਪ ਵਿਚ ਹਨ ਪਰ 'ਮੈਨੂੰ ਨਾਮ ਨ ਵਿਸਰੇ' ਅਤੇ 'ਮੈਂ ਆਪ ਨੂੰ ਨਾ ਭੁੱਲਾਂ' ਦੋਵੇਂ ਵੱਖ ਵੱਖ ਰੂਪ ਹਨ। ਗੁਰਬਾਣੀ ਵਿਚ ਹੋਰ ਥਾਵਾਂ ਤੇ ਵੀ ਇਸ ਪਦ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ, ਉਥੇ ਵੀ ਬਿੰਦੀ ਸਹਿਤ 'ਵੀਸਰਉਂ' ਸਪਸ਼ਟ ਪਾਠ ਉਚਾਰਨ ਨਾਲ 'ਮੈਂ ਨਾ ਵਿਸਰਾਂ' ਅਰਥ ਠੀਕ ਢੁਕਦੇ ਹਨ, ਜਿਵੇਂ—

੧) **ਨਾਨਕ, ਨਾਮੁ ਨ ਵਿਸਰਉ ਇਕ ਘੜੀ, ਕਰਿ ਕਿਰਪਾ ਭਗਵੰਤ॥** [ਪੰਨਾ ੫੨੨

੨) **ਹਰਿ, ਨਾਨਕ, ਕਦੇ ਨ ਵਿਸਰਉ, ਏਹੁ ਜੀਉ ਪਿੰਡੁ ਤੇਰਾ ਸਾਸੁ॥** [ਪੰਨਾ ੫੨

ਜਿਥੇ 'ਨ ਵਿਸਰੇ' ਵਾਲੇ ਅਰਥ ਪ੍ਰਗਟ ਕੀਤੇ ਹਨ, ਉਥੇ ਪਦ ਹੀ 'ਵੀਸਰੈ' ਵਰਤਿਆ ਗਿਆ ਹੈ, ਜਿਵੇਂ— **ਨਾਨਕ, ਨਾਮੁ ਨ ਵੀਸਰੈ, ਸਚੇ ਮਾਹਿ ਸਮਾਉ॥**

## ਸਾਰੰਸ਼ ਅਤੇ ਸਿਧਾਂਤ

ਜੀਵਾਂ ਨੂੰ ਸਿਖਿਆ ਦਿੰਦੇ ਹੋਏ ਗੁਰੂ ਸਾਹਿਬ ਨੇ ਫ਼ੁਰਮਾਇਆ ਹੈ ਕਿ ਜਿਸ ਪ੍ਰਭੂ ਨੇ ਸੁੰਦਰ ਤਨ, ਮਨ ਤੇ ਧਨ ਬਖਸ਼ਿਆ ਹੈ, ਫਿਰ ਇਸ ਸਰੀਰ ਵਿਚ ਅਗੰਮੀ ਸ਼ਕਤੀ ਟਿਕਾਈ ਹੈ, ਉਸ ਦੀ ਸ਼ੇਰਣ ਵਿਚ ਰਹਿਣ ਭਾਵ ਉਸ ਨੂੰ ਹਰ ਦਮ ਯਾਦ ਰਖਣਾ ਜੀਆਂ ਲਈ ਸੁਖਦਾਈ ਹੈ। ਸੰਸਾਰ ਦੇ ਸਾਰੇ ਪਦਾਰਥ, ਸਾਕ ਸੰਬੰਧੀ, ਆਦਿ ਸਭ ਨਾਸ਼ਵੰਤ ਹਨ, ਇਨ੍ਹਾਂ ਵਿਚ ਨਹੀਂ ਫਸਣਾ। ਇਸ ਮਾਇਆ ਵਿਚ ਖਚਿਤ ਹੋ ਕੇ ਅਨੇਕਾਂ ਜੀਵ ਜੰਮਣ ਮਰਣ ਦੇ ਗੇੜ ਵਿਚ ਪਏ ਰਹਿੰਦੇ ਹਨ, ਕਲਿਆਣ ਨਹੀਂ ਹੁੰਦੀ।

ਜੀਵਾਂ ਦੀ ਅਜਿਹੀ ਦਸ਼ਾ ਵੱਲ ਦੇਖਦੇ ਹੋਏ ਗੁਰੂ ਜੀ ਇਸ ਸ਼ਬਦ ਦੇ ਚੌਥੇ ਪਦ ਰਾਹੀਂ ਮਾਲਿਕ ਅੱਗੇ ਬੇਨਤੀ ਕਰਦੇ ਹਨ ਕਿ 'ਰਾਖਿ ਲੇਹੁ ਪ੍ਰਭੁ ਕਰਣਹਾਰ ! ਜੀਅ ਜੰਤ ਕਰਿ ਦਇਆ।....' ਸੋ ਜੀਵਾਂ ਨੂੰ ਇਹੋ ਲੋੜੀਂਦਾ ਹੈ ਕਿ ਦਾਤਾਰ ਜੀ ਦਾ ਸ਼ੁਕਰਾਨਾ ਕਰਦੇ ਹੋਏ ਉਸ ਸਰਬ-ਸ਼ਕਤੀਮਾਨ ਦੀ ਸ਼ਰਣ ਵਿਚ ਰਹਿਣ।

**ਸਿਰੀਰਾਗੁ ਮਹਲਾ ੫॥ ਮੇਰਾ ਤਨੁ ਅਰੁ ਧਨੁ ਮੇਰਾ, ਰਾਜ ਰੂਪ ਮੈ ਦੇਸੁ॥ ਸੁਤ ਦਾਰਾ ਬਨਿਤਾ ਅਨੇਕ, ਬਹੁਤੁ ਰੰਗ ਅਰੁ ਵੇਸ॥ ਹਰਿਨਾਮੁ ਰਿਦੈ ਨ ਵਸਈ, ਕਾਰਜਿ ਕਿਤੈ ਨ ਲੇਖਿ॥੧॥ ਮੇਰੇ ਮਨ ! ਹਰਿ ਹਰਿ ਨਾਮੁ ਧਿਆਇ॥ ਕਰਿ ਸੰਗਤਿ ਨਿਤ ਸਾਧ ਕੀ, ਗੁਰ ਚਰਣੀ ਚਿਤੁ ਲਾਇ॥੧॥ ਰਹਾਉ॥ ਨਾਮੁ ਨਿਧਾਨੁ ਧਿਆਈਐ, ਮਸਤਕਿ ਹੋਵੈ ਭਾਗੁ॥ ਕਾਰਜ ਸਭਿ ਸਵਾਰੀਅਹਿ, ਗੁਰ ਕੀ ਚਰਣੀ ਲਾਗੁ॥ ਹਉਮੈ ਰੋਗੁ ਭ੍ਰਮੁ ਕਟੀਐ, ਨਾ ਆਵੈ ਨਾ ਜਾਗੁ॥੨॥ ਕਰਿ ਸੰਗਤਿ ਤੂ ਸਾਧ ਕੀ, ਅਠਸਠਿ ਤੀਰਥ ਨਾਉ॥ ਜੀਉ, ਪ੍ਰਾਣੁ, ਮਨ, ਤਨੁ ਹਰੇ, ਸਾਚਾ ਏਹੁ ਸੁਆਉ॥ ਐਥੈ ਮਿਲਹਿ ਵਡਾਈਆ, ਦਰਗਹਿ ਪਾਵਹਿ ਥਾਉ॥੩॥ ਕਰੇ ਕਰਾਏ ਆਪਿ ਪ੍ਰਭੁ, ਸਭੁ ਕਿਛੁ ਤਿਸ ਹੀ ਹਾਥਿ॥ ਮਾਰਿ ਆਪੇ ਜੀਵਾਲਦਾ, ਅੰਤਰਿ ਬਾਹਰਿ ਸਾਥਿ॥ ਨਾਨਕ, ਪ੍ਰਭ ਸਰਣਾਗਤੀ, ਸਰਬ ਘਟਾ ਕੇ ਨਾਥ॥੪॥੧੫॥੮੫॥**

## ਉਚਾਰਨ ਸੇਧ

**ਬਿੰਦੀ ਸਹਿਤ**—ਸਵਾਰੀਅਹਿੰ, ਮਿਲਹਿੰ, ਵਡਾਈਆਂ, ਪਾਵਹਿੰ, ਥਾਂਉ, ਘਟਾਂ।

**ਫੁਟਕਲ**—'ਨਾਉ' ਪਦ ਦਾ ਠੀਕ ਉਚਾਰਨ 'ਨ੍ਹਾਉ' ਹੈ।

**ਪਦ ਅਰਥ**—ਦਾਰਾ-ਇਸਤਰੀ। ਬਨਿਤਾ ਅਨੇਕ-ਅਨੇਕ ਇਸਤ੍ਰੀਆਂ। ਵੇਸ-ਪਹਿਰਾਵੇ। ਕਾਰਜਿ ਕਿਤੈ ਨਾ ਲੇਖਿ-ਨ ਕਿਸੇ ਕੰਮ ਨ ਕਿਸੇ ਹਿਸਾਬ-ਕਿਤਾਬ ਵਿਚ (ਭਾਵ ਵਿਅਰਥ, 'ਨ' ਦੇਹੁਰੀ ਦੀਪਕ ਹੈ)। ਜਾਗੁ-ਜਾਂਦਾ ਹੈ (ਮਰਦਾ ਹੈ)। ਹਰੇ-ਪ੍ਰਫੁੱਲਤ। ਸੁਆਉ-ਮਨੋਰਥ, ਪ੍ਰਯੋਜਨ।

**ਅਰਥ**—(ਜੇ ਕੋਈ ਮਨੁੱਖ ਇਹ ਸਮਝੇ ਕਿ ਇਹ) ਸਰੀਰ ਮੇਰਾ (ਹੈ), (ਮੇਰਾ ਹੀ ਧਨ ਮਾਲ-ਪਦਾਰਥ ਹੈ), ਰਾਜ, ਰੂਪ (ਅਤੇ) ਦੇਸ (ਸਭ ਕੁਝ) ਮੇਰਾ ਹੈ। (ਇਹ) ਪੁੱਤਰ (ਮੇਰੇ ਹਨ, ਫਿਰ ਇਕ) ਇਸਤ੍ਰੀ (ਨਹੀਂ ਸਗੋਂ) ਅਨੇਕਾਂ ਇਸਤ੍ਰੀਆਂ ਹਨ, ਕਈ ਤਰ੍ਹਾਂ ਦੇ ਰੰਗ-ਤਮਾਸ਼ੇ (ਸ਼ਿੰਗਾਰ ਅਤੇ) ਪਹਿਰਾਵੇ (ਮੌਜੂਦ ਹਨ)। (ਜੇ ਉਸ ਮਨੁੱਖ ਦੇ) ਹਿਰਦੇ ਵਿਚ ਹਰੀ ਦਾ ਨਾਮ ਨਹੀਂ ਵਸਦਾ (ਤਾਂ ਇਹ ਸਭ ਕੁਝ ਇਹ ਭੁਲੇਖਾ ਹੈ) ਕਿਸੇ ਕੰਮ (ਜਾਂ) ਲੇਖੇ ਵਿਚ ਨਹੀਂ (ਭਾਵ ਵਿਅਰਥ ਹਨ)।੧।

ਹੇ ਮੇਰੇ ਮਨ ! (ਤੂੰ) ਪ੍ਰਭੂ ਦਾ ਨਾਮ ਧਿਆ। (ਨਾਮ ਧਿਆਉਣ ਲਈ) ਹਰ ਰੋਜ਼ ਸਾਧ (ਗੁਰੂ) ਦੀ ਸੰਗਤ ਕਰ (ਅਤੇ) ਗੁਰੂ ਦੇ ਚਰਨਾਂ ਵਿਚ ਆਪਣੀ ਚਿਤ-ਬ੍ਰਿਤੀ ਨੂੰ ਜੋੜ।੧।ਰਹਾਉ।

(ਐ ਮਨ !) ਨਾਮ ਰੂਪ ਖ਼ਜ਼ਾਨੇ ਨੂੰ ਸਿਮਰਨਾ ਚਾਹੀਦਾ ਹੈ (ਪਰ ਸਿਮਰਦਾ ਉਹੀ ਹੈ ਜਿਸ ਦੇ) ਮੱਥੇ ਉਤੇ (ਸ਼ੁਭ ਕਰਮਾਂ) ਦਾ ਭਾਗ ਹੁੰਦਾ ਹੈ। (ਇਸ ਪ੍ਰਕਾਰ ਨਾਮ ਸਿਮਰਨ ਦੁਆਰਾ ਜਿਹੜਾ ਮਨੁੱਖ) ਗੁਰੂ ਦੀ ਚਰਣੀ ਲਗ ਜਾਏ (ਉਸ ਦੇ) ਸਾਰੇ ਕੰਮ-ਕਾਜ (ਸੁਤੇ ਸਿਧ ਹੀ) ਸੰਵਾਰ ਦਿੱਤੇ ਜਾਂਦੇ ਹਨ।

(ਇਸ ਦੇ ਫਲਸਰੂਪ ਉਸ ਦਾ) ਮੈਂ-ਮੇਰੀ ਵਾਲਾ ਰੋਗ (ਅਤੇ ਮਨ ਵਿਚਲਾ) ਭਰਮ ਕਟਿਆ ਜਾਂਦਾ ਹੈ (ਜਿਸ ਕਰ ਕੇ ਉਹ) ਨਾ ਆਉਂਦਾ ਤੇ ਨ ਜਾਂਦਾ ਹੈ (ਭਾਵ ਜੰਮਦਾ ਮਰਦਾ ਨਹੀਂ)।੨।

(ਹੇ ਭਾਈ !) ਤੂੰ ਸਾਧੂ (ਪੁਰਖ) ਦੀ ਸੰਗਤ ਕਰਿਆ ਕਰ (ਮਾਨੋ ਇਹ) ਅਠਾਹਠ ਤੀਰਥਾਂ ਦਾ ਨ੍ਹਾਉਣਾ (ਇਸ਼ਨਾਨ ਕਰਨਾ) ਹੈ। (ਕਿਉਂਕਿ ਇਸ ਸਤਿਸੰਗਤ ਰੂਪ ਸਰੋਵਰ ਵਿਚ ਇਸ਼ਨਾਨ ਕੀਤਿਆਂ) ਜਿੰਦ, ਪ੍ਰਾਣ, ਮਨ ਤੇ ਸਰੀਰ (ਸਭ) ਹਰੇ-ਭਰੇ (ਪ੍ਰਫੁੱਲਤ ਹੋ ਜਾਂਦੇ ਹਨ) ਇਹ (ਮਨੁੱਖਾ ਜੀਵਨ ਦਾ) ਸੱਚਾ ਪ੍ਰਯੋਜਨ ਹੈ। (ਸਿਮਰਨ ਦਾ ਸਦਕਾ) ਇਸ ਸੰਸਾਰ ਵਿਚ ਵਡਿਆਈਆਂ ਮਿਲਦੀਆਂ ਹਨ (ਅਤੇ ਅਗੇ ਰੱਬੀ) ਦਰਗਾਹ ਵਿਚ ਵੀ (ਸਨਮਾਨ) ਵਾਲਾ ਥਾਂ ਪ੍ਰਾਪਤ ਕਰ ਲਏਂਗਾ।੩।

(ਹੇ ਭਾਈ !) ਪ੍ਰਭੂ ਆਪ ਹੀ (ਸਭ ਕੁਝ) ਕਰਣ-ਕਾਰਣ ਸਮਰੱਥ ਹੈ, ਸਭ ਕੁਝ (ਭਾਵ ਸਾਰੀ ਸ਼ਕਤੀ) ਉਸ ਦੇ (ਆਪਣੇ) ਹੱਥ ਵਿਚ ਹੈ। (ਉਹ) ਆਪੇ ਹੀ (ਜੀਆਂ ਨੂੰ) ਮਾਰ ਕੇ ਜ਼ਿੰਦਾ ਕਰ ਦਿੰਦਾ ਹੈ, (ਅਤੇ) ਅੰਦਰ ਬਾਹਰ (ਭਾਵ ਹਰ ਥਾਂ ਤੇ ਸਭ ਦੇ) ਨਾਲ (ਰਹਿੰਦਾ) ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਸਾਰਿਆਂ ਜੀਵਾਂ ਦੇ ਨਾਥ (ਮਾਲਿਕ) ਪ੍ਰਭੂ ! (ਮੈਂ ਤੇਰੀ) ਸ਼ਰਣ (ਆਇਆ ਹਾਂ, ਆਪ ਮਿਹਰ ਦੀ ਨਜ਼ਰ ਕਰੋ ਜੀ)।੪।੧੫।੮੫।

## ਅਰਥ ਭੇਦ ਅਤੇ ਨਿਰਣੈ

**ਸੁਤ ਦਾਰਾ ਬਨਿਤਾ ਅਨੇਕ, ਬਹੁਤੁ ਰੰਗ ਅਰੁ ਵੇਸ॥**

ਇਸ ਪੰਕਤੀ ਦੇ ਅਰਥ ਤਾਂ ਬਹੁਤ ਸੌਖੇ ਹਨ ਪਰ ਅਰਥਾਂ ਦੀ ਲੜੀ ਜੋੜਨੀ ਔਖੀ ਹੈ। ਇਹੋ ਕਾਰਨ ਹੈ ਕਿ 'ਦਾਰਾ', 'ਬਨਿਤਾ' ਅਤੇ 'ਬਹੁਤੁ ਰੰਗ ਅਰੁ ਵੇਸ' ਪਦਾਂ ਦੇ ਅਰਥ ਕਈ ਤਰ੍ਹਾਂ ਕੀਤੇ ਹੋਏ ਮਿਲਦੇ ਹਨ। ਜਿਵੇਂ :

੧) (ਸੁਤ ਦਾਰਾ) ਪੁਤਰ ਕੀ ਇਸਤ੍ਰੀ (ਬਨਿਤਾ) ਅਪਨੀ ਇਸਤ੍ਰੀਆਂ ਅਨੇਕ ਹੀ ਔਰ ਬਹੁਤ ਹੀ (ਰੰਗ) ਅਨੰਦ ਮਾਨ ਰਹਾ ਹੈ। [ਫਰੀਦਕੋਟ ਸਟੀਕ

੨) (ਮੇਰੇ) ਪੁਤ੍ਰ ਹਨ, ਵਹੁਟੀ ਹੈ, (ਹੋਰ) ਅਨੇਕਾਂ ਇਸਤ੍ਰੀਆਂ ਹਨ (ਕਈ ਤਰ੍ਹਾਂ ਦੇ) ਲਿਬਾਸ ਹਨ। ਜਿਨ੍ਹਾਂ ਕਰਕੇ ਅਨੇਕ ਤਰ੍ਹਾਂ ਦੇ (ਰੰਗ ਦਾ) ਅਨੰਦ ਮਾਣਦਾ ਹਾਂ। [ਭਾ. ਵੀਰ ਸਿੰਘ

੩) ਮੇਰੇ ਪੁੱਤਰ ਹਨ, ਮੇਰੀਆਂ ਇਸਤ੍ਰੀਆਂ ਹਨ, ਮੈਨੂੰ ਬੜੀਆਂ ਮੌਜਾਂ ਹਨ, ਅਤੇ ਮੇਰੇ ਪਾਸ ਕਈ ਪੁਸ਼ਾਕਾਂ ਹਨ। [ਪ੍ਰੋ. ਸਾਹਿਬ ਸਿੰਘ

**ਨਿਰਣੈ**—ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਦ-ਛੇਦ ਸੈਂਚੀ ਵਿਚ 'ਬਹੁਤ ਰੰਗ' ਪਾਠ ਨੂੰ 'ਬਹੁ ਤਰੰਗ' ਕਰਕੇ ਅੰਕਿਤ ਕੀਤਾ ਗਿਆ ਹੈ ਜੋ ਕਿ ਅਸ਼ੁੱਧ ਹੈ। ਇਸੇ ਤਰ੍ਹਾਂ 'ਸੁਤ ਦਾਰਾ' ਦੇ ਅਰਥ 'ਪੁੱਤਰ ਦੀ ਇਸਤ੍ਰੀ' ਕਰਨੇ ਵੀ ਠੀਕ ਨਹੀਂ ਕਿਉਂਕਿ ਇਥੇ 'ਸੁਤ' ਪਦ ਬਹੁ ਵਚਨ ਨਾਂਵ ਹੈ, ਜਿਵੇਂ—

**ੳ) ਸੁਤ ਬਨਿਤਾ, ਸਾਜਨ ਸੇਵਕ ਦੀਏ, ਪ੍ਰਭ ਦੇਵਨ ਜੋਗ॥** [ਪੰਨਾ ੭੯

**ਅ) ਦਾਰਾ ਮੀਤ ਪੂਤ ਸਨਬੰਧੀ, ਸਗਰੇ ਧਨ ਸਿਉ ਲਾਗੇ॥** [ਪੰਨਾ ੬੩੩

ਇਹ ਠੀਕ ਹੈ ਕਿ 'ਦਾਰਾ' ਅਤੇ 'ਬਨਿਤਾ' ਪਦਾਂ ਦੇ ਅਰਥ ਇਸਤ੍ਰੀ ਹੀ ਹਨ ਪਰ ਇਥੇ ਕਾਵਿ ਰੂਪ ਵਿਚ ਦੋ ਵਾਰੀ ਇਕੋ ਅਰਥ ਰੱਖਣ ਵਾਲੇ ਸ਼ਬਦਾਂ ਦਾ ਵਰਤਣਾ ਇਸ ਗੱਲ ਦਾ ਸੰਕੇਤਕ ਹੈ ਕਿ 'ਇਕ ਇਸਤ੍ਰੀ ਹੀ ਨਹੀਂ ਸਗੋਂ ਬੇਅੰਤ ਇਸਤ੍ਰੀਆਂ......'। ਜੇ ਇਉਂ ਅਰਥ ਕਰੀਏ ਕਿ 'ਪੁਤਰ, ਦਾਰਾ (ਆਪਣੀ ਇਸਤ੍ਰੀ) ਅਤੇ ਬਨਿਤਾ ਅਨੇਕ (ਹੋਰ ਦੂਜੀਆਂ ਇਸਤ੍ਰੀਆਂ) ਤਾਂ ਇਹ ਅਢੁਕਵੇਂ ਜਿਹੇ ਅਰਥ ਜਾਪਦੇ ਹਨ। ਉਂਝ 'ਦਾਰ' ਪਦ ਦੇ ਅਰਥ ਹਨ 'ਰਖਣਾ'। ਇਸ ਤੋਂ 'ਦਾਰਾ' ਪਦ ਬਣਾ ਕੇ 'ਰਖਣ ਵਾਲਾ' ਅਰਥ ਵੀ ਕੀਤੇ ਜਾ ਸਕਦੇ ਹਨ ਪਰ ਇਥੇ 'ਦਾਰਾ' ਨਾਂਵ ਰੂਪ ਹੈ।

ਇਸੇ ਤਰ੍ਹਾਂ 'ਬਹੁਤੁ ਰੰਗ ਅਰੁ ਵੇਸ' ਦੇ ਅਰਥ ਅਨੇਕ ਇਸਤ੍ਰੀਆਂ ਦੇ ਰੂਪ ਅਤੇ ਬਸਤ੍ਰ (ਪਹਿਰਾਵੇ) ਨਹੀਂ ਸਗੋਂ ਉਸ ਮਨੁੱਖ ਕੋਲ ਬਹੁਤ ਰੰਗ-ਤਮਾਸ਼ੇ (ਖੁਸ਼ੀਆਂ ਦੇ ਸਾਧਨ) ਅਤੇ ਸ਼ਾਹੀ ਵੇਸ (ਲਿਬਾਸ) ਹੋਣ ਦਾ ਸੰਕੇਤ ਹੈ ਭਾਵ ਹਰ ਪ੍ਰਕਾਰ ਦਾ ਦੁਨਿਆਵੀ ਸੁਖ ਪ੍ਰਾਪਤ ਹੋਵੇ ਤਾਂ ਵੀ ਨਾਮ ਤੋਂ

ਬਿਨਾਂ ਕਿਸੇ ਲੇਖੇ ਵਿਚ ਨਹੀਂ।

ਇਸ ਪੰਕਤੀ ਦੇ ਅਰਥ ਅਨ-ਪੁਰਖ (third person) ਵਿਚ ਕਰਨੇ ਹੀ ਠੀਕ ਹਨ। ਉਤਮ ਪੁਰਖ ਵਿਚ ਅਰਥ ਕਰਨ ਨਾਲ ਪਾਠਕਾਂ ਨੂੰ ਭੁਲੇਖਾ ਲਗਦਾ ਹੈ।

## ਸਾਰੰਸ਼ ਅਤੇ ਸਿਧਾਂਤ

ਮਾਇਆ ਦੇ ਪ੍ਰਭਾਵ ਹੇਠ ਮਨੁੱਖ ਇਹ ਸਮਝਦਾ ਹੈ ਕਿ ਸਾਰੇ ਦੁਨਿਆਵੀ ਪਦਾਰਥ, ਐਸ਼ੋ-ਇਸ਼ਰਤ ਦਾ ਸਾਮਾਨ ਮੇਰਾ ਹੈ ਅਤੇ ਇਨ੍ਹਾਂ ਵਿਚ ਸੁਖ ਹੈ ਪਰ ਇਹ ਭੁਲੇਖਾ ਹੈ। ਭਗਤ ਕਬੀਰ ਜੀ ਦੇ ਬਚਨ ਹਨ-

**ਸੋਭਾ ਰਾਜ ਬਿਭੈ ਵਡਿਆਈ॥ ਅੰਤਿ ਨ ਕਾਹੂ ਸੰਗਿ ਸਹਾਈ ॥**

**ਪੁਤਰ ਕਲਤ੍ਰ ਲਛਮੀ ਮਾਇਆ॥ ਇਨ ਤੇ ਕਹੁ ਕਵਨੈ ਸੁਖੁ ਪਾਇਆ॥** [ਪੰ. ੬੯੨

ਸਭ ਕੁਝ ਪ੍ਰਾਪਤ ਕਰਕੇ ਜੋ ਮਨੁੱਖ ਸਤਿ ਸੰਗਤ ਨਹੀਂ ਕਰਦਾ, ਪ੍ਰਭੂ ਨੂੰ ਯਾਦ ਨਹੀਂ ਕਰਦਾ। ਸ਼ੁਕਰ ਨਹੀਂ ਕਰਦਾ ਤਾਂ ਇਹ ਐਸ਼ਵਰਜ ਕਿਸੇ ਲੇਖੇ ਵਿਚ ਨਹੀਂ। ਸਾਨੂੰ ਗੁਰਦੇਵ ਜੀ ਨੇ ਜੋ ਪਵਿੱਤਰ ਉਪਦੇਸ਼ ਬਖ਼ਸ਼ਿਆ ਹੈ—

**ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥ ਤਿਸੁ ਠਾਕੁਰ ਕਉ ਰਖੁ ਮਨ ਮਾਹਿ॥** [ਪੰ. ੨੬੯

ਚੇਤੇ ਰੱਖਣਾ ਚਾਹੀਦਾ ਹੈ। ਇਸ ਜੁਗਤੀ ਦੁਆਰਾ ਗ੍ਰਿਹਸਤੀ ਜੀਵਨ ਵਿਚ ਸਤਿਗੁਰੂ ਦੀ ਕਿਰਪਾ ਨਾਲ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਗੁਰਵਾਕ ਹਨ:-

**ਨਾਨਕ ਸਤਿਗੁਰਿ ਭੇਟਿਐ , ਪੂਰੀ ਹੋਵੈ ਜੁਗਤਿ ॥**

**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ, ਵਿਚੇ ਹੋਵੈ ਮੁਕਤਿ॥** [ਪੰਨਾ ੫੨੨

ਵਾਲੀ ਸਥਿਤੀ ਪ੍ਰਾਪਤ ਹੋ ਜਾਂਦੀ ਹੈ। ਮਨੁੱਖਾ ਜੀਵਨ ਦਾ ਪ੍ਰਯੋਜਨ ਸਤਿਗੁਰੂ ਦੀ ਸੰਗਤ ਕਰਕੇ ਹਉਮੈ ਦਾ ਨਾਸ਼ ਕਰਨਾ ਅਤੇ ਜਨਮ ਮਰਣ ਦੇ ਚੱਕਰ ਤੋਂ ਰਹਿਤ ਹੋਣਾ ਹੈ। ਸਤਿ ਸੰਗਤ ਕਰਦਿਆਂ ਆਪੇ ਮਿਹਰ ਹੋਵੇਗੀ ਫਿਰ ਇਸ ਲੋਕ ਵਿਚ ਸ਼ੋਭਾ ਅਤੇ ਪਰਲੋਕ ਵਿਚ ਵਡਿਆਈ ਹੋਵੇਗੀ। ਵਾਹਿਗੁਰੂ! ਵਾਹਿਗੁਰੂ !! ਵਾਹਿਗੁਰੂ!!!

**ਸਿਰੀਰਾਗੁ ਮਹਲਾ ੫॥ ਸਰਣਿ ਪਏ ਪ੍ਰਭ ਆਪਣੇ, ਗੁਰੁ ਹੋਆ ਕਿਰਪਾਲੁ॥ ਸਤਗੁਰ ਕੈ ਉਪਦੇਸਿਐ, ਬਿਨਸੇ ਸਰਬ ਜੰਜਾਲ॥ ਅੰਦਰੁ ਲਗਾ ਰਾਮਨਾਮਿ, ਅੰਮ੍ਰਿਤ ਨਦਰਿ ਨਿਹਾਲੁ॥੧॥ ਮਨ ਮੇਰੇ ! ਸਤਿਗੁਰ ਸੇਵਾ ਸਾਰੁ॥ ਕਰੇ ਦਇਆ ਪ੍ਰਭੁ ਆਪਣੀ, ਇਕ ਨਿਮਖ ਨ ਮਨਹੁ ਵਿਸਾਰੁ ॥੧॥ਰਹਾਉ॥ ਗੁਣ ਗੋਵਿੰਦ ਨਿਤ ਗਾਵੀਅਹਿ, ਅਵਗੁਣ ਕਟਣਹਾਰ॥ ਬਿਨੁ ਹਰਿਨਾਮੁ ਨ ਸੁਖੁ ਹੋਇ, ਕਰਿ ਡਿਠੇ ਬਿਸਥਾਰ॥ ਸਹਜੇ ਸਿਫਤੀ ਰਤਿਆ, ਭਵਜਲੁ ਉਤਰੇ ਪਾਰਿ॥੨॥ ਤੀਰਥ ਵਰਤ ਲਖ ਸੰਜਮਾ, ਪਾਈਐ ਸਾਧੂ ਧੂਰਿ॥ ਲੂਕਿ ਕਮਾਵੈ ਕਿਸ ਤੇ, ਜਾ ਵੇਖੈ ਸਦਾ ਹਦੂਰਿ॥ ਥਾਨ ਥਨੰਤਰਿ ਰਵਿ ਰਹਿਆ, ਪ੍ਰਭੁ ਮੇਰਾ ਭਰਪੂਰਿ॥੩॥ ਸਚੁ ਪਾਤਿਸਾਹੀ, ਅਮਰੁ ਸਚੁ, ਸਚੇ ਸਚਾ ਥਾਨੁ॥ ਸਚੀ ਕੁਦਰਤਿ ਧਾਰੀਅਨੁ, ਸਚਿ ਸਿਰਜਿਓਨੁ ਜਹਾਨੁ॥ ਨਾਨਕ, ਜਪੀਐ ਸਚੁ ਨਾਮੁ, ਹਉ ਸਦਾ ਸਦਾ ਕੁਰਬਾਨੁ॥੪॥੧੬॥੮੬॥**

## ਉਚਾਰਨ ਸੇਧ

**ਬਿੰਦੀ ਸਹਿਤ**—ਮਨਹੁਂ, ਗਾਵੀਅਹਿ, ਸਿਫਤੀਂ, ਰਤਿਆਂ, ਸੰਜਮਾਂ, ਜਾਂ।

**ਪਦ ਅਰਥ**—ਅੰਦਰੁ-ਅੰਦਰਲਾ, ਹਿਰਦਾ। ਰਤਿਆਂ-ਰੰਗੀਜਿਆਂ, ਲੀਨ ਹੋਇਆਂ। ਧਾਰੀਅਨੁ-ਉਸ ਪ੍ਰਭੂ ਨੇ ਧਾਰੀ ਹੈ। ਸਿਰਜਿਓਨੁ-ਉਸ ਪ੍ਰਭੂ ਨੇ ਪੈਦਾ ਕੀਤਾ ਹੈ।

**ਅਰਥ**—(ਅਸੀਂ) ਆਪਣੇ ਪ੍ਰਭੂ ਦੀ ਸ਼ਰਣੀ ਪੈ ਗਏ ਹਾਂ (ਸਾਡੇ ਉਤੇ) ਗੁਰੂ ਮਿਹਰਵਾਨ ਹੋਇਆ ਹੈ। ਸਤਿਗੁਰੂ ਦੇ ਦਿੱਤੇ ਉਪਦੇਸ਼ ਨਾਲ (ਸਾਡੇ) ਸਾਰੇ ਝਮੇਲੇ ਖਤਮ ਹੋ ਗਏ ਹਨ। ਹਿਰਦਾ ਰਾਮ ਨਾਮ ਵਿਚ ਜੁੜ ਗਿਆ ਹੈ (ਗੁਰੂ ਦੀ) ਅੰਮ੍ਰਿਤ ਦ੍ਰਿਸ਼ਟੀ ਨਾਲ ਨਿਹਾਲ (ਪ੍ਰਸੰਨ) ਹੋ ਗਿਆ ਹੈ।੧।

ਹੇ ਮੇਰੇ ਮਨ ! ਸੱਚੇ ਗੁਰੂ (ਅਕਾਲਪੁਰਖ) ਦੀ ਸੇਵਾ ਨੂੰ ਸੰਭਾਲ (ਭਾਵ ਯਾਦ ਰੱਖ)। (ਇਸ ਸੇਵਾ ਦਾ ਸਦਕਾ ਤੇਰੇ ਉਤੇ) ਪਰਮਾਤਮਾ ਆਪਣੀ ਮਿਹਰ ਕਰੇਗਾ। (ਇਸ ਲਈ ਤੂੰ) ਇਕ ਨਿਮਖ ਮਾਤਰ ਵੀ (ਸੇਵਾ ਨੂੰ) ਮਨ ਤੋਂ ਨਾ ਭੁਲਾ।੧।ਰਹਾਉ।

ਪ੍ਰਭੂ ਦੇ ਗੁਣ ਹਰ ਰੋਜ਼ ਗਾਉਣੇ ਚਾਹੀਦੇ ਹਨ (ਕਿਉਂਕਿ ਇਹ ਗੁਣ) ਅਉਗਣਾਂ ਨੂੰ ਕੱਟਣ ਵਾਲੇ ਹਨ। (ਅਸਾਂ ਮਾਇਆ ਦੇ ਸਾਰੇ) ਅਡੰਬਰ ਕਰਕੇ ਵੇਖ ਲਏ ਹਨ, ਹਰੀ ਨਾਮ (ਰੂਪੀ ਸਿਫਤ ਸਲਾਹ) ਤੋਂ ਬਿਨਾਂ (ਸਦੀਵੀ) ਸੁਖ (ਪ੍ਰਾਪਤ) ਨਹੀਂ ਹੋ ਸਕਦਾ। ਸਹਜ ਸੁਭਾਵਕ ਹੀ (ਪ੍ਰਭੂ ਦੀਆਂ) ਸਿਫਤਾਂ ਵਿਚ ਰੰਗੀਜਿਆਂ (ਅਨੇਕਾਂ ਜੀਵ) ਸੰਸਾਰ ਸਮੁੰਦਰ ਤੋਂ ਪਾਰ ਹੋ ਗਏ ਹਨ।੨।

ਸਾਧੂ (ਗੁਰੂ) ਦੀ ਧੂੜ ਵਿਚੋਂ ਤੀਰਥ (ਇਸ਼ਨਾਨ), ਵਰਤ (ਅਤੇ ਹੋਰ) ਲੱਖਾਂ ਸੰਜਮ (ਭਾਵ ਇੰਦ੍ਰੀਆਂ ਨੂੰ ਕਾਬੂ ਕਰਨ ਦੇ ਸਾਧਨਾਂ ਦਾ ਫਲ ਮਿਲ ਜਾਂਦਾ ਹੈ। (ਮਨੁੱਖ) ਕਿਸ ਪਾਸੋਂ (ਲੁਕ ਕੇ ਇਹ ਕਰਮ) ਕਰਦਾ ਹੈ ਜਦੋਂ ਕਿ (ਉਹ ਪ੍ਰਭੂ) ਸਦਾ ਹਾਜ਼ਰ ਨਾਜ਼ਰ ਹੋ ਕੇ ਵੇਖ ਰਿਹਾ ਹੈ ? ਮੇਰਾ ਪ੍ਰਭੂ ਸਾਰੀਆਂ ਥਾਵਾਂ ਅੰਦਰ ਪਰੀਪੂਰਨ ਰੂਪ ਵਿਚ ਵਿਆਪਕ ਹੋ ਰਿਹਾ ਹੈ।੩।

(ਉਸ ਸਤਿਸਰੂਪ ਪ੍ਰਭੂ ਦੀ) ਪਾਤਸ਼ਾਹੀ ਤੇ ਹੁਕਮ ਵੀ ਸੱਚ ਸਰੂਪ ਹਨ, (ਉਸ) ਸੱਚੇ ਪ੍ਰਭੂ ਦਾ ਥਾਂਨ ਸਦਾ ਥਿਰ ਰਹਿਣ ਵਾਲਾ ਹੈ। ਉਸ (ਪ੍ਰਭੂ ਨੇ ਆਪਣੀ) ਸੱਚੀ ਕੁਦਰਤਿ (ਰਚਨਾ ਰੂਪੀ) ਸ਼ਕਤੀ ਧਾਰੀ ਹੋਈ ਹੈ, ਉਸ ਸਚ ਸਰੂਪ ਨੇ ਹੀ (ਸਾਰਾ) ਜਗਤ ਪੈਦਾ ਕੀਤਾ ਹੈ। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਉਸ) ਸਤਿਸਰੂਪ ਨਾਮ ਨੂੰ ਹੀ ਸਿਮਰਨਾ ਚਾਹੀਦਾ ਹੈ, ਮੈਂ (ਉਸ ਨਾਮ ਤੋਂ) ਸਦਾ ਹੀ ਸਦਕੇ ਜਾਂਦਾ ਹਾਂ।੪।੧੬।੮੬।

## ਅਰਥ ਭੇਦ ਅਤੇ ਨਿਰਣੈ

**ਮਨ ਮੇਰੇ ! ਸਤਿਗੁਰ ਸੇਵਾ ਸਾਰੁ॥**

**ਕਰੇ ਦਇਆ ਪ੍ਰਭੁ ਆਪਣੀ, ਇਕ ਨਿਮਖ ਨ ਮਨਹੁ ਵਿਸਾਰੁ॥**

**ਨਿਰਣੈ**—ਪਹਿਲੀ ਪੰਕਤੀ ਵਿਚ 'ਸਾਰੁ' ਪਦ ਦੇ ਅਰਥ 'ਸ੍ਰੇਸ਼ਟ' ਜਾਂ 'ਉਤਮ' ਕਰਨੇ ਠੀਕ ਨਹੀਂ ਜਿਵੇਂ ਕਿ ਕਈ ਟੀਕਾਕਾਰਾਂ ਨੇ ਕੀਤੇ ਹਨ। ਗੁਰਬਾਣੀ ਵਿਆਕਰਣ ਅਨੁਸਾਰ 'ਸੇਵਾ' ਪਦ ਇਸਤ੍ਰੀਲਿੰਗ ਹੈ। ਜੇ 'ਸਾਰ' ਪਦ ਸੇਵਾ ਦਾ ਵਿਸ਼ੇਸ਼ਣ ਹੁੰਦਾ ਤਾਂ 'ਸਾਰੁ' ਦਾ ਰਾਰਾ ਮੁਕਤਾ ਹੋਣਾ ਸੀ। ਪਰ ਇਥੇ 'ਸਾਰੁ ਸ਼ਬਦ ਕਿਰਿਆ ਰੂਪ ਵਿਚ ਹੈ ਭਾਵ ਸਤਿਗੁਰ ਦੀ ਸੇਵਾ ਨੂੰ ਸੰਭਾਲ।

ਇਸੇ ਪ੍ਰਕਾਰ ਦੂਜੀ ਪੰਕਤੀ ਵਿਚ ਇਕ ਨਿਮਖ ਨ ਮਨਹੁ ਵਿਸਾਰੁ' ਤੋਂ ਭਾਵ ਵਾਹਿਗੁਰੂ ਨੂੰ ਵਿਸਾਰਨਾ ਨਹੀਂ, ਸਗੋਂ ਸੇਵਾ ਨੂੰ ਨਾ ਵਿਸਾਰਨ ਦੀ ਤਾਕੀਦ ਕੀਤੀ ਗਈ ਹੈ।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੁ ਦੀ ਸੇਵਾ (ਸਿਮਰਨ) ਨੂੰ ਸੰਭਾਲਣਾ ਸਹਜ ਤੇ ਸਿਫ਼ਤਾਂ ਵਾਲਾ ਮਾਰਗ ਹੈ, ਬਾਕੀ ਤੀਰਥ ਇਸ਼ਨਾਨ, ਵਰਤ ਰੱਖਣੇ ਆਦਿ ਸੰਜਮ ਸਭ ਫੋਕਟ ਕਰਮਾਂ ਦੇ ਖਿਲਾਰੇ ਹਨ। ਸਾਂਈਂ ਦੀ ਸੇਵਾ ਨੂੰ ਸੰਭਾਲਣ ਅਤੇ ਇਸ ਨੂੰ ਜੀਵਨ-ਆਧਾਰ ਬਣਾਉਣ ਵਾਲਾ ਮਨੁੱਖ ਸਾਈਂ ਤੋਂ ਲੁਕ ਕੇ ਕੋਈ ਕੰਮ

ਨਹੀਂ ਕਰਦਾ। ਤੀਰਥਾਂ ਉਤੇ ਇਸ਼ਨਾਨ ਕਰਨ ਦੀ ਥਾਂ ਉਹ ਆਤਮ ਗਿਆਨ-ਸਰੋਵਰ ਦਾ ਇਸ਼ਨਾਨੀ ਬਣਦਾ ਹੈ। ਫੋਕਟ ਵਰਤ ਰੱਖਣ ਦੀ ਥਾਂ ਉਹ ਗੁਰਮਤਿ ਸੰਜਮੀ (ਥੋੜਾ ਖਾਣ, ਥੋੜਾ ਸੌਣ, ਥੋੜਾ ਬੋਲਣ ਦਾ ਧਾਰਨੀ) ਬਣਦਾ ਹੈ। ਸੋ ਸਾਨੂੰ ਇਸ ਸਿਖਿਆ ਦੁਆਰਾ ਮਨ ਨੂੰ ਟਿਕਾਉਣਾ ਚਾਹੀਦਾ ਹੈ-

**ਹਰਿ ਚਰਣ ਸਰੋਵਰ, ਤਹ ਕਰਹੁ ਨਿਵਾਸੁ ਮਨਾ ॥**
**ਕਰਿ ਮਜਨੁ ਹਰਿ ਸਰੇ, ਸਭਿ ਕਿਲਵਿਖ ਨਾਸੁ ਮਨਾ ॥**
**ਕਰਿ ਸਦਾ ਮਜਨੁ, ਗੋਬਿੰਦ ਸਜਨੁ, ਦੁਖ ਅੰਧੇਰਾ ਨਾਸੇ ॥**
**ਜਨਮ ਮਰਣੁ ਨ ਹੋਇ ਤਿਸ ਕਉ, ਕਟੈ ਜਮ ਕੇ ਫਾਸੇ ॥**
**ਮਿਲੁ ਸਾਧਸੰਗੇ ਨਾਮਰੰਗੇ, ਤਹਾ ਪੂਰਨ ਆਸੋ ॥**
**ਬਿਨਵੰਤਿ ਨਾਨਕ ਧਾਰਿ ਕਿਰਪਾ, ਹਰਿ ਚਰਣ ਕਮਲ ਨਿਵਾਸੋ ॥** [ਪੰਨਾ ੫੪੫

**ਸਿਰੀਰਾਗ ਮਹਲਾ ੫ ॥ ਉਦਮੁ ਕਰਿ ਹਰਿ ਜਾਪਣਾ, ਵਡਭਾਗੀ ਧਨੁ ਖਾਟਿ ॥ ਸੰਤ ਸੰਗਿ ਹਰਿ ਸਿਮਰਣਾ, ਮਲੁ ਜਨਮ ਜਨਮ ਕੀ ਕਾਟਿ ॥੧॥ ਮਨ ਮੇਰੇ ! ਰਾਮਨਾਮੁ ਜਪਿ ਜਾਪੁ ॥ ਮਨ ਇਛੇ ਫਲ ਭੁੰਚਿ ਤੂੰ, ਸਭ ਚੂਕੈ ਸੋਗ ਸੰਤਾਪੁ ॥ਰਹਾਉ॥ ਜਿਸੁ ਕਾਰਣਿ ਤਨੁ ਧਾਰਿਆ, ਸੋ ਪ੍ਰਭੁ ਡਿਠਾ ਨਾਲਿ ॥ ਜਲਿ ਥਲਿ ਮਹੀਅਲਿ ਪੂਰਿਆ, ਪ੍ਰਭੁ ਆਪਣੀ ਨਦਰਿ ਨਿਹਾਲਿ ॥੨॥ ਮਨੁ ਤਨੁ ਨਿਰਮਲੁ ਹੋਇਆ, ਲਾਗੀ ਸਾਚੁ ਪਰੀਤਿ ॥ ਚਰਣ ਭਜੇ ਪਾਰਬ੍ਰਹਮ ਕੇ, ਸਭਿ ਜਪ ਤਪ ਤਿਨ ਹੀ ਕੀਤਿ ॥੩॥ ਰਤਨ ਜਵੇਹਰ ਮਾਣਿਕਾ, ਅੰਮ੍ਰਿਤੁ ਹਰਿ ਕਾ ਨਾਉ ॥ ਸੂਖ ਸਹਜ ਆਨੰਦ ਰਸ, ਜਨ ਨਾਨਕ ਹਰਿਗੁਣ ਗਾਉ ॥੪॥੧੭॥੮੭॥**

## ਉਚਾਰਨ ਸੇਧ

**ਬਿੰਦੀ ਰਹਿਤ**-ਵਡਭਾਗੀ।

**ਪਦ ਅਰਥ**- ਭੁੰਚਿ-(ਰਸ ਰਸ ਕੇ ਚਿਥ ਕੇ) ਖਾਣਾ। ਮਹੀਅਲਿ-(ਮਹੀ + ਅਲਿ) ਧਰਤੀ ਅਤੇ ਅਕਾਸ਼ ਵਿਚ।

**ਅਰਥ**—ਹੇ ਵਡਭਾਗੀ (ਜੀਵ! ਤੂੰ) ਹਰਿ (ਨਾਮ) ਜਪਣ ਦਾ ਉਦਮ ਕਰਕੇ (ਇਹ ਅਮੋਲਕ) ਧਨ ਖਟ (ਕਮਾਅ)। ਸੰਤ (ਪੁਰਸ਼ਾਂ) ਦੀ ਸੰਗਤ ਵਿਚ ਪ੍ਰਭੂ ਨੂੰ ਯਾਦ ਕਰ, (ਇਸ ਪ੍ਰਕਾਰ) ਜਨਮਾਂ ਜਨਮਾਂ ਦੀ (ਮਨ ਨੂੰ ਲੱਗੀ ਹੋਈ ਮੈਲ) ਕੱਟ (ਦੂਰ ਕਰ)।੧।

ਹੇ ਮੇਰੇ ਮਨ ! ਰਾਮ ਨਾਮ ਨੂੰ ਜਪ (ਤਾ ਜੋ ਇਹ) ਜਾਪ (ਬਣ ਜਾਏ)। (ਇਸ ਤਰ੍ਹਾਂ ਤੂੰ) ਮਨ ਭਾਉਂਦੇ ਫਲ ਭੁੰਚ (ਛੱਕ) ਲੈ, (ਨਾਮ ਜਪਣ ਨਾਲ) ਹਰ ਪ੍ਰਕਾਰ ਦਾ ਦੁਖ ਕਲੇਸ਼ ਦੂਰ ਹੋ ਜਾਵੇਗਾ।੧।ਰਹਾਉ।

(ਨਾਮ ਜਪਣ ਵਾਲੇ ਦੀ ਇਹ ਅਵਸਥਾ ਹੋ ਜਾਂਦੀ ਹੈ ਕਿ ) ਜਿਸ (ਪ੍ਰਭੂ) ਨੂੰ ਪ੍ਰਾਪਤ ਕਰਨ ਲਈ (ਉਸ ਨੇ) ਮਨੱਖਾ ਜਨਮ ਧਾਰਿਆ (ਸੀ) ਉਸ ਪ੍ਰਭੂ ਨੂੰ (ਉਸਨੇ ਆਪਣੇ) ਅੰਗ ਸੰਗ ਵੇਖ ਲਿਆ ਹੈ। (ਆਪਣੇ ਨਾਲ ਹੀ ਨਹੀਂ ਸਗੋਂ) ਜਲਾਂ ਵਿਚ ਥਲਾਂ ਵਿਚ ਪੁਲਾੜ ਵਿਚ (ਵੇਖਦਾ ਹੋਇਆ ਇਹ ਅਨੁਭਵ ਹੋ ਜਾਂਦਾ ਹੈ ਕਿ) ਪ੍ਰਭੂ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ (ਸਭ ਨੂੰ) ਵੇਖ ਰਿਹਾ ਹੈ।੨।

(ਪ੍ਰਭੂ ਨਾਲ) ਸਚ ਰੂਪ ਪ੍ਰੀਤ ਲਗ ਜਾਣ ਕਰਕੇ (ਨਾਮ ਜਪਣ ਵਾਲੇ ਦਾ) ਮਨ ਤੇ ਤਨ ਮੈਲ ਤੋਂ ਰਹਿਤ ਹੋ ਗਿਆ ਹੈ। (ਜਿਸ ਜੀਵ ਨੇ ਵੀ) ਪਾਰਬ੍ਰਹਮ ਦੇ ਚਰਨ ਸਿਮਰੇ ਹਨ (ਮਾਨੋ) ਉਸ ਨੇ (ਸਾਰੇ)

ਜਪ ਤਪ (ਕਰ ਲਏ ਹਨ)।੩।

ਪ੍ਰਭੂ ਦਾ ਅੰਮ੍ਰਿਤ ਨਾਮ ਰਤਨ, ਜਵਾਹਰ, ਮੋਤੀਆਂ (ਤੋਂ ਵੀ ਵਧ ਅਮੋਲਕ) ਹੈ। ਹਰੀ ਨਾਮ ਦੇ ਸਿਮਰਨ ਵਿਚ ਸੁਖ ਸਹਿਜ ਤੇ ਆਨੰਦ ਦਾਇਕ ਰਸ (ਭਰੇ ਪਏ ਹਨ)। ਦਾਸ ਨਾਨਕ (ਆਖਦਾ ਹੈ ਹੇ ਮੰਨ ! ਤੂੰ ਸਦਾ) ਹਰੀ ਦੇ ਗੁਣ ਗਾ।੪।੧੭।੮੭।

## ਅਰਥ ਭੇਦ ਅਤੇ ਨਿਰਣੈ

**ਉਦਮ ਕਰਿ ਹਰਿ ਜਾਪਣਾ, ਵਡਭਾਗੀ ਧਨੁ ਖਾਟਿ॥**
**ਸੰਤਿ ਸੰਗਿ ਹਰਿ ਸਿਮਰਣਾ, ਮਲੁ ਜਨਮ ਜਨਮ ਕੀ ਕਾਟਿ॥**

ਇਨ੍ਹਾਂ ਪੰਕਤੀਆਂ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ; ਜਿਵੇਂ ਕਿ—

੧) ਉਦਮ ਕਰਕੇ ਹਰਿ (ਨਾਮ) ਨੂੰ ਜਪਣਾ ਇਹ ਧਨ (ਹਰਿ ਧਨ ਹੈ, ਇਸ ਨੂੰ) ਵਡੇ ਭਾਗਾਂ ਨਾਲ ਕਮਾਈਦਾ ਹੈ। (ਫੇਰ) ਸੰਤ ਦੇ ਸੰਗ ਵਿਚ ਹਰੀ ਨੂੰ ਸਿਮਰਨਾ (ਇਸ ਨਾਲ) ਜਨਮ ਜਨਮ ਦੀ (ਕਰਮ) ਮੈਲ ਉਤਰ ਜਾਂਦੀ ਹੈ। [ਭਾ. ਵੀਰ ਸਿੰਘ

੨) ਹੇ ਮਨ ! ਉਦਮ ਕਰਕੇ ਪਰਮਾਤਮਾ ਦਾ ਨਾਮ ਸਿਮਰ, ਵੱਡੇ ਭਾਗਾਂ ਨਾਲ ਪਰਮਾਤਮਾ ਦਾ ਨਾਮ ਧਨ ਇਕਠਾ ਕਰ। ਸਾਧ ਸੰਗਤਿ ਵਿਚ ਰਹਿ ਕੇ ਪ੍ਰਭੂ ਦੇ ਨਾਮ ਦਾ ਸਿਮਰਨ ਕੀਤਿਆਂ ਤੂੰ ਜਨਮਾਂ ਜਨਮਾਂ ਵਿਚ ਕੀਤੇ ਵਿਕਾਰਾਂ ਦੀ ਮੈਲ ਦੂਰ ਕਰ ਲਵੇਂਗਾ। [ਪ੍ਰੋ. ਸਾਹਿਬ ਸਿੰਘ

**ਨਿਰਣੈ**—'ਵਡਭਾਗੀ ਹਰਿ ਧਨੁ ਖਾਟਿ' ਅਤੇ 'ਮਲੁ ਜਨਮ ਜਨਮ ਕੀ ਕਾਟਿ' ਦੇ ਅਰਥ ਕਰਨੇ ਕਿ ਹਰਿ ਧਨ ਨੂੰ ਵੱਡੇ ਭਾਗਾਂ ਨਾਲ ਕਮਾਈਦਾ ਹੈ, ਜਨਮ ਜਨਮ ਦੀ (ਕਰਮ) ਮੈਲ ਉਤਰ ਜਾਂਦੀ ਹੈ' ਜਾਂ 'ਵਡੇਭਾਗਾਂ ਨਾਲ ਪਰਮਾਤਮਾ ਦਾ ਨਾਮ ਧਨ ਇਕੱਠਾ ਕਰ, ਤੂੰ ਜਨਮਾਂ ਜਨਮਾਂ ਦੀ ਵਿਕਾਰਾਂ ਦੀ ਮੈਲ ਦੂਰ ਕਰ ਲਵੇਂਗਾ' ਦੋਵੇਂ ਹੀ ਗੁਰਬਾਣੀ ਦੇ ਲਗਮਾਤਰੀ ਨਿਯਮਾਂ ਅਨੁਸਾਰ ਠੀਕ ਨਹੀਂ। ਇਥੇ 'ਖਾਟਿ' ਤੇ 'ਕਾਟਿ' ਦੋਵੇਂ ਹੁਕਮੀ ਕਿਰਿਆ ਵਿਚ ਵਰਤੇ ਗਏ ਹਨ ਅਤੇ ਅਰਥ ਹਨ (ਤੂੰ) ਖੱਟ, (ਤੂੰ) ਕੱਟ (ਦੂਰ ਕਰ)। ਇਸੇ ਤਰ੍ਹਾਂ 'ਵਡਭਾਗੀ' ਪਦ ਕਿਰਿਆ ਰੂਪ ਵਿਚ ਨਹੀਂ, ਸੰਬੋਧਨ ਰੂਪ ਵਿਚ ਵਰਤਿਆ ਗਿਆ ਹੈ। ਅਰਥ ਹਨ—

ਹੇ ਵਡਭਾਗੀ (ਵੱਡੇ ਭਾਗਾਂ ਵਾਲੇ ਜੀਵ !) ਗੁਰਬਾਣੀ ਵਿਚ ਜਿਵੇਂ 'ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ' ਹੈ। ਇਸੇ ਤਰ੍ਹਾਂ ਉਪਰੋਕਤ ਸ਼ਬਦ ਵਿਚ 'ਵਡਭਾਗੀ' ਪਦ ਵਰਤਿਆ ਗਿਆ ਹੈ। ਖਾਟਿ, ਕਾਟਿ ਪਦਾਂ ਦੀ ਕਿਰਿਆ ਰੂਪ ਵਿਚ ਕੀਤੀ ਵਰਤੋਂ ਹੋਰ ਕਈ ਥਾਵਾਂ ਤੇ ਮਿਲਦੀ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਆਲਸੀ ਮਨ ਨੂੰ ਉਦਮ ਕਰਕੇ ਨਾਮ ਜਪਣ ਦੀ ਪ੍ਰੇਰਨਾ ਦਿੱਤੀ ਗਈ ਹੈ। ਫਿਰ ਸੰਤਾਂ ਪੁਰਸ਼ਾਂ ਦੀ ਸੰਗਤ ਵਿਚ ਨਾਮ ਸਿਮਰਨ ਦੀ ਵਿਸ਼ੇਸ਼ਤਾ ਨੂੰ ਦਰਸਾਇਆ ਗਿਆ ਹੈ ਕਿ ਉਸ ਨਾਲ ਜਨਮਾਂ ਜਨਮਾਂ ਦੇ ਪਾਪ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ। ਦਰਅਸਲ ਸੰਗਤ ਵਿਚ ਬੈਠਿਆਂ ਸਾਵਧਾਨਤਾ ਮਿਲਦੀ ਹੈ ਅਤੇ ਆਲਸ ਦੂਰ ਹੋ ਜਾਂਦਾ ਹੈ। ਇਸ ਲਈ, ਜੇ ਆਰੰਭ ਵਿਚ ਹੀ ਇਕਾਂਤ ਦਾ ਇਛਾਧਾਰੀ ਹੋ ਕੇ ਨਾਮ ਜਪਣ ਦਾ ਉਪਰਾਲਾ ਕੀਤਾ ਜਾਏ ਤਾਂ ਘਟ ਹੀ ਸਫਲਤਾ ਮਿਲਦੀ ਹੈ। 'ਵਿਚ ਸੰਗਤਿ ਹਰਿ ਪ੍ਰਭੁ ਵਸੈ ਜੀਉ' ਦਾ ਪ੍ਰਭਾਵ ਮਨੁੱਖ ਨੂੰ ਅੰਗੜਾਈਆਂ ਤੇ ਉਬਾਸੀਆਂ ਤੋਂ ਬਚਾ ਲੈਂਦਾ ਹੈ। ਫਿਰ ਨਾਮ ਜਪਣ ਵਾਲੇ ਨੂੰ ਹੋਰ ਕਿਸੇ ਜਪ ਤਪ ਦੀ ਲੋੜ ਨਹੀਂ ਰਹਿੰਦੀ। ਸੋ, ਨਾਮ ਰਤਨਾਂ ਜਵਾਹਰਾਂ ਮੋਤੀਆਂ ਤੋਂ ਵਧ ਅਮੋਲਕ ਹੈ ਜਿਸ ਨਾਲ ਕਿ ਸੱਚਾ ਆਨੰਦ ਪ੍ਰਾਪਤ ਹੁੰਦਾ ਹੈ।

**ਸਿਰੀਰਾਗੁ ਮਹਲਾ ੫॥ ਸੋਈ ਸਾਸਤੁ, ਸਉਣੁ ਸੋਇ, ਜਿਤੁ ਜਪੀਐ ਹਰਿ ਨਾਉ॥ ਚਰਣਕਮਲੁ ਗੁਰਿ ਧਨੁ ਦੀਆ, ਮਿਲਿਆ ਨਿਥਾਵੇ ਥਾਉ॥ ਸਾਚੀ ਪੂੰਜੀ, ਸਚੁ ਸੰਜਮੋ, ਆਠ ਪਹਰ ਗੁਣ ਗਾਉ॥ ਕਰਿ**

**ਕਿਰਪਾ ਪ੍ਰਭੁ ਭੇਟਿਆ, ਮਰਣੁ ਨ ਆਵਣੁ ਜਾਉ॥੧॥ ਮੇਰੇ ਮਨ ! ਹਰਿ ਭਜੁ ਸਦਾ ਇਕ ਰੰਗਿ। ਘਟ ਘਟ ਅੰਤਰਿ ਰਵਿ ਰਹਿਆ, ਸਦਾ ਸਹਾਈ ਸੰਗਿ॥੧॥ ਰਹਾਉ॥ ਸੁਖਾ ਕੀ ਮਿਤਿ ਕਿਆ ਗਣੀ, ਜਾ ਸਿਮਰੀ ਗੋਬਿੰਦੁ ॥ ਜਿਨ ਚਾਖਿਆ ਸੇ ਤ੍ਰਿਪਤਾਸਿਆ, ਉਹ ਰਸੁ ਜਾਣੈ ਜਿੰਦੁ ॥ ਸੰਤਾ ਸੰਗਤਿ ਮਨਿ ਵਸੈ, ਪ੍ਰਭੁ ਪ੍ਰੀਤਮੁ ਬਖਸਿੰਦੁ॥ ਜਿਨਿ ਸੇਵਿਆ ਪ੍ਰਭੁ ਆਪਣਾ, ਸੋਈ ਰਾਜ ਨਰਿੰਦੁ॥੨॥ ਅਉਸਰਿ ਹਰਿ ਜਸੁ, ਗੁਣ ਰਮਣ ਜਿਤੁ, ਕੋਟਿ ਮਜਨ ਇਸਨਾਨੁ॥ ਰਸਨਾ ਉਚਰੈ ਗੁਣਵਤੀ, ਕੋਇ ਨ ਪੁਜੈ ਦਾਨੁ॥ ਦ੍ਰਿਸਟਿ ਧਾਰਿ ਮਨਿ ਤਨਿ ਵਸੈ, ਦਇਆਲ ਪੁਰਖੁ ਮਿਹਰਵਾਨੁ॥ ਜੀਉ ਪਿੰਡੁ ਧਨੁ ਤਿਸ ਦਾ, ਹਉ ਸਦਾ ਸਦਾ ਕੁਰਬਾਨੁ॥੩॥ ਮਿਲਿਆ ਕਦੇ ਨ ਵਿਛੁੜੈ, ਜੋ ਮੇਲਿਆ ਕਰਤਾਰਿ॥ ਦਾਸਾ ਕੇ ਬੰਧਨ ਕਟਿਆ, ਸਾਚੈ ਸਿਰਜਣਹਾਰਿ॥ ਭੂਲਾ, ਮਾਰਗਿ ਪਾਇਓਨੁ, ਗੁਣ ਅਵਗੁਣ ਨ ਬੀਚਾਰਿ॥ ਨਾਨਕ, ਤਿਸੁ ਸਰਣਾਗਤੀ ਜਿ ਸਗਲ ਘਟਾ ਆਧਾਰੁ ॥੪॥੧੮॥੮੮॥**

## ਉਚਾਰਨ ਸੇਧ

**ਬਿੰਦੀ ਸਹਿਤ**—ਨਾਉਂ,ਨਿਥਾਵੇਂ, ਥਾਉਂ, ਗਾਉਂ, ਜਾਉਂ, ਸੁੱਖਾਂ, ਜਾਂ, ਸਿਮਰੀਂ, ਸੰਤਾਂ, ਘਟਾਂ।

**ਫੁਟਕਲ**—੧) ਬਹੁਤੇ ਪ੍ਰੇਮੀ 'ਅਉਸਰਿ ਹਰਿ ਜਸੁ ਗੁਣ ਰਮਣ' ਮਗਰੋਂ ਬਿਸਰਾਮ ਦਿੰਦੇ ਹਨ ਜੋ ਕਿ ਠੀਕ ਨਹੀਂ। ਇਸ ਤੁਕ ਵਿਚ 'ਜਿਤੁ' ਮਗਰੋਂ ਬਿਸਰਾਮ ਦੇਣਾ ਚਾਹੀਦਾ ਹੈ।

੨) 'ਭੂਲਾ', ਮਾਰਗਿ ਪਾਇਓਨੁ......' ਪੰਕਤੀ ਵਿਚ 'ਭੂਲਾ' ਪਦ ਮਗਰੋਂ ਬਿਸਰਾਮ ਦੇਣਾ ਜ਼ਰੂਰੀ ਹੈ, ਨਹੀਂ ਤਾਂ 'ਭੂਲਾ ਮਾਰਗਿ' ਸਮਝਿਆ ਜਾਏਗਾ।

**ਪਦ ਅਰਥ** : ਸਾਸਤੁ-ਦਰਸ਼ਨ (ਫ਼ਿਲਾਸਫ਼ੀ) ਵਾਲਾ ਗ੍ਰੰਥ ਜੋਤਿਸ਼ ਸ਼ਾਸਤ੍ਰ। ਸਉਣੁ—ਚੰਗੇ ਮੰਦੇ ਸ਼ਗਨਾਂ ਦੇ ਫਲ ਦਸਣ ਵਾਲਾ ਗ੍ਰੰਥ। ਮਿਤਿ-ਗਿਣਤੀ, ਅੰਦਾਜ਼ਾ। ਨਰਿੰਦੁ-ਮਨੁੱਖਾਂ ਦਾ ਰਾਜਾ। ਅਉਸਰਿ-ਮੌਕੇ ਤੇ, ਸਮੇਂ ਅੰਦਰ। ਰਮਣ-ਯਾਦ ਕਰਨੇ, ਸਿਮਰਨੇ। ਮਜਨ ਇਸਨਾਨੁ-ਪੁਰਬੀ ਇਸ਼ਨਾਨਾਂ ਦਾ ਇਸ਼ਨਾਨ। ਗੁਣਵਤੀ-ਗੁਣਾਂ ਵਾਲੀ। ਨ ਪੁਜੈ-ਨਹੀਂ ਪੁਜਦੀ, ਬਰਾਬਰੀ ਨਹੀਂ ਕਰਦੀ।

**ਅਰਥ**--(ਮੇਰੇ ਲਈ) ਓਹੀ ਦਰਸ਼ਨ ਸ਼ਾਸਤਰ ਹੈ, ਉਹੋ ਹੀ (ਸ਼ੁੱਭ) ਸ਼ਗੁਨ (ਭਾਵ ਚੰਗੇ ਮੰਦੇ ਸ਼ਗਨਾਂ ਦੇ ਫਲ ਵਾਚਣ ਵਾਲਾ) ਗ੍ਰੰਥ ਹੈ ਜਿਸ (ਦੁਆਰਾ) ਹਰੀ ਦਾ ਜਾਪ ਜਪੀਦਾ ਹੈ। (ਮੈਨੂੰ) ਚਰਨ ਕਮਲ ਰੂਪੀ ਧਨ ਗੁਰੂ ਨੇ (ਬਖਸ਼) ਦਿੱਤਾ ਹੈ, (ਇਸ ਤਰ੍ਹਾਂ ਮੈਂ) ਨਿਥਾਵੇਂ ਨੂੰ (ਮਾਣ-ਮਹੱਤ੍ਵਾ ਵਾਲਾ) ਥਾਂ ਮਿਲ ਗਿਆ ਹੈ। (ਹੁਣ ਮੇਰੇ ਕੋਲ) ਸੱਚੀ ਪੂੰਜੀ ਅਤੇ ਸੱਚ ਰੂਪੀ ਸੰਜਮ ਹੈ (ਜਿਸ ਦਾ ਸਦਕਾ ਮੈਂ) ਅਠੇ ਪਹਿਰ (ਹਰੀ ਦੇ ਗੁਣ) ਗਾਉਂਦਾ ਹਾਂ। (ਗੁਰੂ ਦੀ) ਕਿਰਪਾ ਕਰਕੇ (ਮੈਨੂੰ) ਪ੍ਰਭੂ ਮਿਲ ਪਿਆ ਹੈ (ਇਸ ਲਈ) ਨਾ ਮੈਂ ਮਰਦਾ ਹਾਂ, (ਨਾ ਆਉਂਦਾ ਜਾਂਦਾ ਹਾਂ ਭਾਵ ਆਵਾਗਵਨ ਤੋਂ ਮੁਕਤ ਹੋ ਗਿਆ ਹਾਂ)।੧।

ਹੇ ਮੇਰੇ ਮਨ ! ਸਦਾ ਇਕ (ਹਰੀ) ਦੇ ਰੰਗ (ਪਿਆਰ) ਵਿਚ ਹਰੀ ਦਾ ਭਜਨ ਕਰ। (ਉਹ ਹਰੀ ਅਜਿਹਾ ਹੈ ਜਿਹੜਾ ਕਿ) ਹਰੇਕ ਹਿਰਦੇ ਵਿਚ ਵਿਆਪਕ ਹੋ ਰਿਹਾ ਹੈ (ਅਤੇ) ਸਦ ਅੰਗ ਸੰਗ ਹੋ ਕੇ (ਦੁਖ ਸੁਖ ਵਿਚ) ਸਹਾਇਤਾ ਵੀ ਕਰਦਾ ਹੈ।੧। ਰਹਾਉ।

ਜਿਸ ਸਮੇਂ (ਮੈ) ਗੋਬਿੰਦ ਦਾ ਭਜਨ ਕਰਦਾ ਹਾਂ (ਉਸ ਸਮੇਂ ਦੇ) ਸੁੱਖਾਂ ਦੀ (ਮੈਂ) ਕੀ ਗਿਣਤੀ

ਗਿਣਾਂ ? (ਭਾਵ ਅਨਗਿਣਤ ਸੁਖ ਹਾਜ਼ਰ ਆ ਹੁੰਦੇ ਹਨ)। ਜਿਨ੍ਹਾਂ ਨੇ (ਨਾਮ ਰੱਸ) ਚਖਿਆ ਹੈ ਉਹ (ਪੂਰਨ) ਤੌਰ ਤੇ) ਤ੍ਰਿਪਤ ਹੋ ਗਏ ਹਨ (ਪਰ ਇਸ ਰੱਸ ਨੂੰ) ਉਹ ਜਿੰਦੜੀ ਹੀ ਜਾਣਦੀ ਹੈ (ਜਿਸ ਨੇ ਇਹ ਰੱਸ ਪੀਤਾ ਹੁੰਦਾ ਹੈ)। (ਉਹ) ਪ੍ਰਭੂ (ਪਿਆਰਾ) ਪ੍ਰੀਤਮ (ਜਿਹੜਾ ਸਦਾ ਹੀ ਭੁੱਲਾਂ) ਬਖਸ਼ਣ ਵਾਲਾ ਹੈ ਸੰਤਾਂ ਦੀ ਸੰਗਤ ਕਰ ਕੇ ਮਨ ਵਿਚ (ਆ) ਵਸਦਾ ਹੈ। ਜਿਸ ਨੇ ਆਪਣਾ ਪ੍ਰਭੂ ਸੇਵਿਆ (ਸਿਮਰਿਆ) ਹੈ, ਉਹ (ਪੁਰਸ਼) ਮਨੁੱਖਾਂ ਦੇ ਰਾਜਿਆਂ ਦਾ ਰਾਜਾ ਹੈ।੨।

ਜਿਸ ਸਮੇਂ ਹਰੀ ਦੀਆਂ ਸਿਫ਼ਤਾਂ ਤੇ ਗੁਣਾਂ ਦਾ ਉਚਾਰਨ ਕੀਤਾ ਜਾਏ (ਉਸ ਸਮੇਂ ਦਾ ਫਲ ਮਾਨੋਂ ਕ੍ਰੋੜਾਂ ਪੁਰਬੀ ਇਸ਼ਨਾਨਾ ਦਾ ਇਸ਼ਨਾਨ ਹੈ। (ਜੋ) ਰਸਨਾ (ਪ੍ਰਭੂ ਦੇ) ਗੁਣ ਉਚਾਰਨ ਵਾਲੀ ਹੈ, ਕੋਈ ਦਾਨ ਵੀ ਉਸ ਦੀ ਬਰਾਬਰੀ ਨਹੀਂ ਕਰ ਸਕਦਾ। (ਉਹ ਪ੍ਰਭੂ) ਦਿਆਲ ਪੁਰਖ ਮਿਹਰਵਾਨ ਹੈ (ਅਤੇ ਆਪਣੀ ਕ੍ਰਿਪਾ) ਦ੍ਰਿਸ਼ਟੀ ਧਾਰ ਕੇ ਮਨ ਤੇ ਸਰੀਰ ਵਿਚ (ਆ) ਵਸਦਾ ਹੈ। (ਸਾਡੀ) ਜਿੰਦ, ਸਰੀਰ ਤੇ ਧਨ (ਸਭ ਕੁਝ) ਉਸਦਾ (ਦਿੱਤਾ ਹੋਇਆ ਹੈ) ਮੈਂ ਉਸ ਤੋਂ ਸਦਾ ਸਦ ਸਦਕੇ ਜਾਂਦਾ ਹਾਂ।੩।

ਜੋ (ਮਨੁੱਖ) ਕਰਤਾਰ ਨੇ (ਆਪਣੇ ਨਾਲ) ਮੇਲ ਲਿਆ ਹੈ (ਓਹੀ ਉਸਨੂੰ) ਮਿਲਿਆ ਹੋਇਆ ਹੈ (ਅਤੇ ਉਹ ਪੁਰਖ, ਉਸ ਪ੍ਰਭੂ ਨਾਲੋਂ) ਕਦੀ ਵੀ ਨਹੀਂ ਵਿਛੁੜਦਾ ਹੈ। (ਉਸ) ਸਚੇ ਸਿਰਜਣਹਾਰ ਨੇ ਦਾਸਾਂ ਦੇ (ਸਮੂੰਹ) ਬੰਧਨ ਕੱਟ ਦਿੱਤੇ ਹਨ। (ਉਸ ਪ੍ਰਭੂ ਨੇ) ਭੁੱਲਾ ਹੋਇਆ (ਜੀਵ ਆਪੇ ਹੀ ਸਿੱਧੇ) ਰਾਹ ਤੇ ਪਾ ਦਿੱਤਾ ਹੈ, (ਕਿਸੇ ਪ੍ਰਕਾਰ) ਗੁਣ ਅਵਗੁਣ ਦਾ ਕੋਈ ਵਿਚਾਰ ਨਹੀਂ ਕੀਤਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਪ੍ਰਭੂ ਦੀ ਸ਼ਰਣ ਵਿਚ ਪੈਣਾ ਚਾਹੀਦਾ ਹੈ ਜੋ ਸਾਰੇ ਜੀਆਂ ਦਾ ਆਸਰਾ ਹੈ।੪।੧੮।੮੮।

## ਸਾਰੰਸ਼ ਅਤੇ ਸਿਧਾਂਤ

ਦੁਨੀਆਂ ਦੇ ਲੋਕ ਕਾਰ ਵਿਹਾਰ ਦੀ ਬ੍ਰਿਧੀ ਲਈ, ਧਨ ਦੌਲਤ ਕਮਾਣ ਵਿਚ ਸਫਲ ਹੋਣ ਲਈ ਜੋਤਿਸ਼ ਵਿਦਿਆ ਦੇ ਮਾਹਿਰਾਂ ਕੋਲੋਂ ਸਲਾਹ ਲੈਂਦੇ ਹਨ। ਕਾਰਜ ਆਰੰਭਤਾ ਸਮੇਂ ਸ਼ੁੱਭ ਸ਼ਗਨ ਅਤੇ ਬਦ-ਸ਼ਗਨ ਦਾ ਵਿਚਾਰ ਵੀ ਕਰਦੇ ਹਨ ਪਰ ਗੁਰਮਤਿ ਦਾ ਸਿਧਾਂਤ ਹੈ—

**ਸਗੁਨ ਅਪਸਗੁਨ ਤਿਸ ਕਉ ਲਗਹਿ, ਜਿਸੁ ਚੀਤਿ ਨ ਆਵੈ॥** [ਪੰਨਾ ੪੦੧

ਸਿੱਖ ਲਈ ਸਤਿਗੁਰੂ ਹੀ ਸ਼ਾਸਤ੍ਰ ਹੈ ਅਤੇ ਸਤਿਗੁਰੂ ਹੀ ਸ਼ਗਨ ਹੈ। ਸਿੱਖ ਧਰਮ ਵਿਚ ਕਿਸੇ ਵੇਦ, ਸਿਮ੍ਰਤੀ ਜਾਂ ਪੁਰਾਣਾਂ ਦੇ ਉਪਦੇਸ਼ਾਂ ਨੂੰ ਕੋਈ ਥਾਂ ਨਹੀਂ। ਇਨ੍ਹਾਂ ਦੀ ਥਾਂ ਗੁਰੂ ਹੀ ਸਭ ਕੁਝ ਹੈ, ਜਿਵੇਂ ਗੁਰਦੇਵ ਜੀ ਦੇ ਬਚਨ ਹਨ—

**ਗੁਰੁ ਗੋਪਾਲੁ ਗੁਰੁ ਗੋਵਿੰਦਾ॥ ਗੁਰੁ ਦਇਆਲੁ ਸਦਾ ਬਖਸਿੰਦਾ॥**
**ਗੁਰੁ ਸਾਸਤ ਸਿਮ੍ਰਿਤ ਖਟੁ ਕਰਮਾ, ਗੁਰੁ ਪਵਿਤ੍ਰੁ ਅਸਥਾਨਾ ਹੈ॥** [ਪੰਨਾ ੧੦੭੪

ਗੁਰੂ ਨਿਥਾਵਿਆਂ ਨੂੰ ਥਾਂ ਦੇਣ ਵਾਲਾ, ਗੁਰੂ ਨਿਆਸਰਿਆਂ ਦਾ ਆਸਰਾ ਹੈ—

**ਨਿਧਨਿਆ ਧਨੁ ਨਿਗੁਰਿਆ ਗੁਰੁ, ਨਿਮਾਣਿਆ ਤੂ ਮਾਣੁ॥**
**ਅੰਧੁਲੈ ਮਾਣਕੁ ਗੁਰੁ ਪਕੜਿਆ, ਨਿਤਾਣਿਆ ਤੂ ਤਾਣੁ॥** [ਪੰਨਾ ੯੯੨

ਇਸ ਸ਼ਬਦ ਵਿਚ ਪ੍ਰਭੂ ਦੇ ਗੁਣ ਗਾਉਣ ਤੇ ਕੀਰਤੀ ਕਰਨ ਦਾ ਫਲ ਕ੍ਰੋੜਾਂ ਤੀਰਥਾਂ ਤੇ ਪੁਰਬੀ ਦਾਨਾਂ ਤੇ ਇਸ਼ਨਾਨਾਂ ਨਾਲੋਂ ਵੀ ਵੱਧ ਦਸਿਆ ਹੈ—

**ਅਉਸਰਿ ਹਰਿ ਜਸੁ ਗੁਣ ਰਮਣ ਜਿਤੁ, ਕੋਟਿ ਮਜਨ ਇਸਨਾਨੁ॥**
**ਰਸਨਾ ਉਚਰੈ ਗੁਣਵਤੀ, ਕੋਇ ਨ ਪੁਜੈ ਦਾਨੁ॥**

ਸੋ, ਸਭ ਨਾਲੋਂ ਸ੍ਰੇਸ਼ਟ ਗਲ ਇਹ ਹੈ ਕਿ ਜੀਵ ਗੁਰੂ ਦੀ ਸ਼ਰਣ ਵਿਚ ਪੈ ਕੇ ਇਕ ਮਨ ਇਕ ਚਿੱਤ ਹੋ ਕੇ ਪ੍ਰਭੂ ਦਾ ਭਜਨ ਕਰੇ। ਭਜਨ ਨੇ ਸਾਰੇ ਬੰਧਨ ਕਟਣੇ ਹਨ ਅਤੇ ਪ੍ਰਭੂ ਨਾਲ ਮਿਲਾਪ ਕਰਾਉਣਾ ਹੈ—

**ਸੋਧਤ ਸੋਧਤ ਸੋਧਿ ਬੀਚਾਰਾ॥ ਬਿਨੁ ਹਰਿਭਜਨ ਨਹੀ ਛੁਟਕਾਰਾ॥** [ਪੰਨਾ ੨੬੦

**ਸਿਰੀਰਾਗੁ ਮਹਲਾ ੫॥ ਰਸਨਾ ਸਚਾ ਸਿਮਰੀਐ, ਮਨੁ ਤਨੁ ਨਿਰਮਲੁ ਹੋਇ॥ ਮਾਤ ਪਿਤਾ, ਸਾਕ ਅਗਲੇ, ਤਿਸੁ ਬਿਨੁ ਅਵਰੁ ਨ ਕੋਇ॥ ਮਿਹਰ ਕਰੇ ਜੇ ਆਪਣੀ, ਚਸਾ ਨ ਵਿਸਰੈ ਸੋਇ॥੧॥ ਮਨ ਮੇਰੇ! ਸਾਚਾ ਸੇਵਿ, ਜਿਚਰੁ ਸਾਸਿ॥ ਬਿਨੁ ਸਚੇ ਸਭ ਕੂੜੁ ਹੈ, ਅੰਤੇ ਹੋਇ ਬਿਨਾਸੁ॥੧॥ਰਹਾਉ॥ ਸਾਹਿਬੁ ਮੇਰਾ ਨਿਰਮਲਾ, ਤਿਸੁ ਬਿਨੁ ਰਹਣੁ ਨ ਜਾਇ॥ ਮੇਰੈ ਮਨਿ ਤਨਿ ਭੁਖ ਅਤਿ ਅਗਲੀ, ਕੋਈ ਆਣਿ ਮਿਲਾਵੈ ਮਾਇ॥ ਚਾਰੇ ਕੁੰਡਾ ਭਾਲੀਆ, ਸਹ ਬਿਨੁ ਅਵਰੁ ਨ ਜਾਇ॥੨॥ ਤਿਸੁ ਆਗੈ ਅਰਦਾਸਿ ਕਰਿ, ਜੋ ਮੇਲੇ ਕਰਤਾਰੁ॥ ਸਤਿਗੁਰੁ ਦਾਤਾ ਨਾਮ ਕਾ, ਪੂਰਾ ਜਿਸੁ ਭੰਡਾਰੁ॥ ਸਦਾ ਸਦਾ ਸਾਲਾਹੀਐ, ਅੰਤੁ ਨ ਪਾਰਾਵਾਰੁ॥੩॥ ਪਰਵਦਗਾਰੁ ਸਾਲਾਹੀਐ, ਜਿਸਦੇ ਚਲਤ ਅਨੇਕ॥ ਸਦਾ ਸਦਾ ਆਰਾਧੀਐ, ਏਹਾ ਮਤਿ ਵਿਸੇਖ॥ ਮਨਿ ਤਨਿ ਮਿਠਾ ਤਿਸੁ ਲਗੈ, ਜਿਸੁ ਮਸਤਕਿ ਨਾਨਕ ਲੇਖ॥੪॥੧੯॥੮੯॥**

## ਉਚਾਰਨ ਸੇਧ

**ਬਿੰਦੀ ਸਹਿਤ**—ਕੁੰਡਾਂ, ਭਾਲੀਆਂ।

**ਪਦ ਅਰਥ**—ਚਸਾ-ਪਲ ਦਾ ਤੀਹਵਾਂ ਹਿੱਸਾ, ਰੱਤੀ ਭਰ ਸਮਾਂ। ਪਾਰਾਵਾਰੁ-ਪਾਰਲਾ ਤੇ ਉਰਾਰਲਾ ਪਾਸਾ। ਪਰਵਦਗਾਰੁ-ਪਾਲਣਹਾਰ। ਚਲਤ-ਕੌਤਕ, ਅਸਚਰਜ ਕੰਮ। ਵਿਸੇਖ-ਵਿਸ਼ੇਸ਼, ਚੰਗੀ

**ਅਰਥ**—ਜੀਭ ਨਾਲ ਸਚੇ (ਪ੍ਰਭੂ) ਦਾ ਸਿਮਰਨ ਕਰਨਾ ਚਾਹੀਦਾ ਹੈ, (ਇਸ ਤਰ੍ਹਾਂ ਕਰਨ ਨਾਲ) ਮਨ ਅਤੇ ਤਨ ਪਵਿੱਤ੍ਰ ਹੋ ਜਾਂਦਾ ਹੈ। (ਸੰਸਾਰ ਵਿਚ) ਮਾਤਾ ਪਿਤਾ ਤੇ (ਹੋਰ ਕਈ) ਸਾਕ (ਸੰਬੰਧੀ) ਬਥੇਰੇ ਹਨ (ਪਰ ਅੰਤ ਸਮੇਂ) ਉਸ (ਪ੍ਰਭੂ) ਤੋਂ ਬਿਨਾਂ ਹੋਰ ਕੋਈ (ਸਹਾਇਤਾ ਕਰਨ ਵਾਲਾ) ਨਹੀਂ ਹੈ। ਜੇ (ਉਹ ਪ੍ਰਭੂ) ਆਪਣੀ ਕਿਰਪਾ ਕਰ ਦੇਵੇ (ਤਾਂ) ਉਹ ਰਤਾ ਭਰ ਸਮੇਂ ਲਈ ਵੀ (ਜੀਵ ਨੂੰ) ਨਹੀਂ ਵਿਸਰਦਾ।੧।

ਹੇ ਮੇਰੇ ਮਨ ! ਜਿਤਨਾ ਚਿਰ (ਤੇਰੇ ਸਰੀਰ ਵਿਚ) ਸਾਸ ਹੈ (ਉਤਨਾ ਚਿਰ ਤੂੰ) ਸੱਚਾ (ਸਾਹਿਬ) ਸਿਮਰਦਾ ਰਹੁ, (ਕਿਉਂਕਿ) ਸੱਚੇ (ਸਾਹਿਬ ਤੋਂ) ਬਿਨਾਂ ਸਭ (ਕੁਝ) ਝੂਠ ਹੈ (ਜੋ) ਅੰਤ ਨੂੰ ਨਾਸ਼ ਹੋ ਜਾਂਦਾ ਹੈ।੧। ਰਹਾਉ।

(ਹੇ ਮੇਰੇ ਮਨ !) ਮੇਰਾ ਸਾਹਿਬ ਬਹੁਤ ਸੁੰਦਰ ਹੈ। ਉਸ ਤੋਂ ਬਿਨਾਂ (ਮੈਥੋਂ) ਰਿਹਾ ਨਹੀਂ ਜਾ ਸਕਦਾ। ਹੇ ਮਾਂ ! ਮੇਰੇ ਮਨ ਵਿਚ (ਤੇ) ਤਨ ਵਿਚ (ਪ੍ਰਭੂ ਦੇ ਦਰਸ਼ਨਾਂ ਦੀ) ਬਹੁਤ ਜ਼ਿਆਦਾ ਭੁੱਖ ਹੈ, ਕੋਈ (ਪ੍ਰਭੂ ਦਾ ਪਿਆਰਾ, ਉਸ ਪ੍ਰਭੂ ਨੂੰ) ਲਿਆ ਕੇ (ਮੈਨੂੰ) ਮਿਲਾ ਦੇਵੇ। (ਮੈਂ) ਚਾਰੇ ਦਿਸ਼ਾਵਾਂ (ਫਿਰ ਕੇ) ਵੇਖ ਲਈਆਂ ਹਨ। (ਉਸ) ਸ਼ਾਹ (ਪਤੀ, ਮਾਲਕ) ਤੋਂ ਬਿਨਾਂ ਹੋਰ (ਕੋਈ) ਟਿਕਾਣਾ (ਦੇਣ ਵਾਲਾ) ਨਹੀਂ ਹੈ।੨।

(ਮਾਂ ਵਲੋਂ ਉਤਰ ਮਿਲਦਾ ਹੈ, ਹੇ ਬੀਬਾ ! ਤੂੰ) ਉਸ (ਗੁਰੂ) ਅਗੇ ਅਰਦਾਸ (ਜੋਦੜੀ) ਕਰ ਜੋ ਕਰਤਾਰ ਨੂੰ ਮਿਲਾਉਣ ਵਾਲਾ ਹੈ। (ਉਹ) ਸਤਿਗੁਰੂ ਨਾਮ ਦਾ ਦਾਤਾ ਹੈ ਜਿਸ ਕੋਲ ਪੂਰਾ (ਸੰਪੂਰਨ) ਭੰਡਾਰ ਹੈ। ਸਦਾ ਸਦਾ (ਉਸ ਪ੍ਰਭੂ ਦੀ ਹੀ) ਸਿਫ਼ਤ ਸਲਾਹ ਕਰਨੀ ਚਾਹੀਦੀ ਹੈ (ਜਿਸ ਦੀ ਰਚਨਾ ਦਾ) ਅੰਤ, ਉਰਾਰਲਾ ਤੇ ਪਾਰਲਾ ਪਾਸਾ (ਪੱਤਾ) ਨਹੀਂ ਲਗ ਸਕਦਾ।੩।

(ਹੇ ਭਾਈ !) ਪਾਲਣਹਾਰ (ਪ੍ਰਭੂ) ਨੂੰ ਸਲਾਹੁਣਾ ਚਾਹੀਦਾ ਹੈ ਜਿਸ ਦੇ ਅਨੇਕਾਂ ਹੀ ਅਸਚਰਜ ਕੰਮ ਹਨ। ਸਦਾ ਸਦਾ (ਉਸੇ ਨੂੰ ਹੀ) ਅਰਾਧਣਾ ਚਾਹੀਦਾ ਹੈ, ਇਹੋ ਹੀ (ਸਭ ਤੋਂ) ਵਿਸ਼ੇਸ਼ ਮਤਿ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਮਨੁੱਖ ਦੇ) ਮਨ ਤੇ ਤਨ ਵਿਚ (ਪ੍ਰਭੂ) ਮਿੱਠਾ (ਪਿਆਰਾ) ਲਗਦਾ ਹੈ ਜਿਸ ਦੇ ਮੱਥੇ ਉਤੇ (ਧੁਰ ਦਰਗਾਹੋਂ ਅਜਿਹੇ) ਲੇਖ (ਲਿਖੇ ਹੋਣ)।੪।੧੯।੮੯।

## ਸਾਰੰਸ਼ ਅਤੇ ਸਿਧਾਂਤ

ਰਸਨਾ ਦੁਆਰਾ ਪ੍ਰਭੂ ਦਾ ਸਿਮਰਨ ਕਰਨਾ ਬੜਾ ਜ਼ਰੂਰੀ ਹੈ। ਰਸਨਾ ਨਾਲ ਜਿਉਂ ਜਿਉਂ ਸਿਮਰਨ ਕਰੀਦਾ ਹੈ ਤਿਉਂ ਤਿਉਂ ਪਉਣ ਸ਼ੁੱਧ ਹੁੰਦੀ ਹੈ। ਸ਼ੁੱਧ ਪਉਣ ਚੰਚਲ ਮਨ ਨੂੰ ਟਿਕਾਉਣ ਵਿਚ ਸਹਾਇਕ ਹੁੰਦੀ ਹੈ। ਇਸੇ ਲਈ ਗੁਰੂ ਜੀ ਨੇ ਬੜੇ ਜ਼ੋਰਦਾਰ ਸ਼ਬਦਾਂ ਨਾਲ ਆਖਿਆ ਹੈ—'ਮਨ ਮੇਰੇ ਸਾਚਾ ਸੇਵਿ ਜਿਚਰੁ ਸਾਸਿ॥ ਬਿਨੁ ਸਚੇ ਸਭ ਕੂੜੁ ਹੈ, ਅੰਤੇ ਹੋਇ ਬਿਨਾਸੁ॥' ਸੇਵਾ ਤੇ ਸਿਮਰਨ ਨਾਲ ਨਿਰਮਲ ਹੋਇਆ ਮਨ, ਮਿਠ-ਬੋਲੜੇ ਸਾਹਿਬ ਨਾਲ ਇਕ ਮਿਕ ਹੋ ਸਕਦਾ ਹੈ। ਮਿਲਣ-ਜੁਗਤੀ ਇਹੋ ਦਰਸਾਈ ਹੈ ਕਿ ਗੁਰੂ ਅਗੇ ਅਰਦਾਸ ਕੀਤੀ ਜਾਵੇ ਕਿਉਂਕਿ ਕੇਵਲ ਗੁਰੂ ਹੀ ਕਰਤਾਪੁਰਖ ਨੂੰ ਮਿਲਾਉਣ ਲਈ ਸਮਰੱਥ ਹੈ—

**ਦੂਖ ਕਲੇਸ ਨ ਭਉ ਬਿਆਪੈ, ਗੁਰਮੰਤ੍ਰੁ ਹਿਰਦੈ ਹੋਇ॥**
**ਕੋਟਿ ਜਤਨਾ ਕਰਿ ਰਹੇ, ਗੁਰ ਬਿਨੁ ਤਰਿਓ ਨ ਕੋਇ॥** [ਪੰਨਾ ੫੧

**ਸਿਰੀਰਾਗੁ ਮਹਲਾ ੫॥ ਸੰਤ ਜਨਹੁ ਮਿਲਿ ਭਾਈਹੋ! ਸਚਾ ਨਾਮੁ ਸਮਾਲਿ॥ ਤੋਸਾ ਬੰਧਹੁ ਜੀਅ ਕਾ, ਐਥੈ ਓਥੈ ਨਾਲਿ॥ ਗੁਰ ਪੂਰੇ ਤੇ ਪਾਈਐ, ਅਪਣੀ ਨਦਰਿ ਨਿਹਾਲਿ॥ ਕਰਮਿ ਪਰਾਪਤਿ ਤਿਸੁ ਹੋਵੈ, ਜਿਸ ਨੋ ਹੋਇ ਦਇਆਲੁ॥੧॥ ਮੇਰੇ ਮਨ ! ਗੁਰ ਜੇਵਡੁ ਅਵਰੁ ਨ ਕੋਇ॥ ਦੂਜਾ ਥਾਉ ਨ ਕੋ ਸੁਝੈ, ਗੁਰੁ ਮੇਲੇ ਸਚੁ ਸੋਇ॥੧॥ ਰਹਾਉ॥ ਸਗਲ ਪਦਾਰਥ ਤਿਸੁ ਮਿਲੇ, ਜਿਨਿ ਗੁਰੁ ਡਿਠਾ ਜਾਇ॥ ਗੁਰ ਚਰਣੀ ਜਿਨ ਮਨੁ ਲਗਾ, ਸੇ ਵਡਭਾਗੀ ਮਾਇ॥ ਗੁਰੁ ਦਾਤਾ, ਸਮਰਥੁ ਗੁਰੁ, ਗੁਰੁ ਸਭ ਮਹਿ ਰਹਿਆ ਸਮਾਇ॥ ਗੁਰੁ ਪਰਮੇਸਰੁ ਪਾਰਬ੍ਰਹਮੁ, ਗੁਰੁ ਡੁਬਦਾ ਲਏ ਤਰਾਇ॥੨॥ ਕਿਤੁ ਮੁਖਿ ਗੁਰੁ ਸਾਲਾਹੀਐ, ਕਰਣ ਕਾਰਣ ਸਮਰਥੁ॥ ਸੇ ਮਥੇ ਨਿਹਚਲ ਰਹੇ, ਜਿਨ ਗੁਰਿ ਧਾਰਿਆ ਹਥੁ॥ ਗੁਰਿ ਅੰਮ੍ਰਿਤਨਾਮੁ ਪੀਆਲਿਆ, ਜਨਮ ਮਰਨ ਕਾ ਪਥੁ॥ ਗੁਰੁ ਪਰਮੇਸਰੁ ਸੇਵਿਆ, ਭੈਭੰਜਨੁ ਦੁਖ ਲਥੁ॥੩॥ ਸਤਿਗੁਰੁ ਗਹਿਰ ਗੰਭੀਰ ਹੈ, ਸੁਖਸਾਗਰੁ ਅਘਖੰਡੁ॥ ਜਿਨਿ ਗੁਰੁ ਸੇਵਿਆ ਆਪਣਾ, ਜਮਦੂਤ ਨ ਲਾਗੈ**

**ਡੰਡੁ॥ ਗੁਰ ਨਾਲਿ ਤੁਲਿ ਨ ਲਗਈ, ਖੋਜਿ ਡਿਠਾ ਬ੍ਰਹਮੰਡੁ॥ ਨਾਮ ਨਿਧਾਨੁ ਸਤਿਗੁਰਿ ਦੀਆ, ਸੁਖੁ ਨਾਨਕ ਮਨ ਮਹਿ ਮੰਡੁ॥੪॥੨੦॥੯੦॥**

**ਪਦ ਅਰਥ :** ਤੋਸਾ-ਸਫ਼ਰ ਵਿਚ ਵਰਤਣ ਲਈ ਧਨ-ਪਦਾਰਥ। ਨਿਹਾਲਿ-ਵੇਖ ਕੇ। ਕਰਮਿ-ਬਖਸ਼ਿਸ਼ ਦੁਆਰਾ। ਪਥੁ-ਪਰਹੇਜ਼, ਸੰਜਮ। ਦੁਖ-ਲਥੁ-ਦੁੱਖਾਂ ਦੇ ਲਾਹੁਣ ਵਾਲਾ। ਅਘ ਖੰਡੁ-ਪਾਪਾਂ ਦੇ ਨਾਸ਼ ਕਰਨ ਵਾਲਾ। ਡੰਡੁ-ਸਜ਼ਾ। ਤੁਲਿ-ਬਰਾਬਰ ਦਾ। ਬ੍ਰਹਮੰਡੁ-ਸੰਸਾਰ। ਮੰਡੁ-ਭਰ।

**ਅਰਥ—**ਹੇ ਭਰਾਵੋ ! ਸੰਤ ਜਨਾਂ (ਭਾਵ ਗੁਰੂ-ਪਿਆਰਿਆਂ)ਨਾਲ ਮਿਲ ਕੇ (ਪ੍ਰਭੂ ਦਾ) ਸੱਚਾ ਨਾਮ ਯਾਦ ਕਰੋ। (ਇਹ ਨਾਮ) ਜੀਅ ਦਾ (ਸੱਚਾ) ਤੋਸ਼ਾ ਹੈ (ਭਾਵ ਜੀਵਨ ਪੰਧ ਵਿਚ ਕੰਮ ਆਉਣ ਵਾਲਾ ਧਨ-ਪਦਾਰਥ ਹੈ ਜਿਹੜਾ ਕਿ) ਇਥੇ ਉਥੇ (ਭਾਵ ਲੋਕ ਪਰਲੋਕ ਵਿਚ) ਨਾਲ (ਨਿਭਦਾ) ਹੈ। ਪੂਰੇ ਗੁਰੂ ਤੋਂ (ਇਹ ਤੋਸ਼ਾ) ਪ੍ਰਾਪਤ ਹੁੰਦਾ ਹੈ (ਪਰ ਮਿਲਦਾ ਉਦੋਂ ਹੈ ਜਦੋਂ ਪ੍ਰਭੂ) ਆਪਣੀ (ਮਿਹਰ ਦੀ) ਨਜ਼ਰ ਨਾਲ ਵੇਖਦਾ ਹੈ। ਜਿਸ ਉਤੇ (ਗੁਰੂ-ਪਰਮੇਸਰ) ਦਿਆਲੂ ਹੁੰਦਾ ਹੈ, ਉਸ (ਮਨੁੱਖ) ਨੂੰ ਬਖ਼ਸ਼ਿਸ਼ ਦੁਆਰਾ (ਇਹ ਤੋਸ਼ਾ) ਪ੍ਰਾਪਤ ਹੁੰਦਾ ਹੈ।੧।

ਹੇ ਮੇਰੇ ਮਨ ! ਗੁਰੂ ਜੇਡਾ ਵਡਾ (ਪਾਲਣਹਾਰ) ਹੋਰ ਕੋਈ ਨਹੀਂ ਹੈ। (ਗੁਰੂ ਤੋਂ ਬਿਨਾਂ ਹੋਰ) ਕੋਈ ਦੂਜਾ ਥਾਂ (ਟਿਕਾਣਾ) ਨਹੀਂ ਸੁਝਦਾ, ਗੁਰੂ ਹੀ ਸਤਿਸਰੂਪ (ਹਰੀ) ਮੇਲੇਗਾ।੧।ਰਹਾਉ।

ਜਿਸ ਨੇ (ਉਦਮ ਕਰ ਕੇ) ਗੁਰੂ ਨੂੰ ਜਾ ਕੇ ਡਿੱਠਾ (ਭਾਵ ਦਰਸ਼ਨ ਕੀਤੇ) ਉਸ (ਮਨੁੱਖ) ਨੂੰ (ਸਮਝੋ) ਸਾਰੇ ਪਦਾਰਥ ਮਿਲ ਗਏ। ਹੇ ਮਾਂ ! ਜਿਨ੍ਹਾਂ (ਮਨੁੱਖਾਂ) ਦਾ ਗੁਰੂ ਦੇ ਚਰਨਾਂ ਨਾਲ ਮਨ ਜੁੜ ਗਿਆ, ਉਹ (ਸਮਝੋ) ਵਡੇ ਭਾਗਾਂ ਵਾਲੇ ਹਨ। ਗੁਰੂ (ਜੀਅ ਪ੍ਰਾਨ ਨਾਮ ਦਾ) ਦਾਤਾ ਹੈ, ਗੁਰੂ (ਸਰਬ) ਸ਼ਕਤੀਵਾਨ ਹੈ, (ਅਤੇ) ਗੁਰੂ ਸਭ ਵਿਚ ਸਮਾ ਰਿਹਾ ਹੈ। ਗੁਰੂ ਪਾਰਬ੍ਰਹਮ ਪਰਮੇਸ਼ਰ ਹੈ, ਗੁਰੂ, ਡੁਬਦਾ (ਹੋਇਆ ਜੀਵਨ-ਬੇੜਾ) ਤਰਾ ਲੈਂਦਾ ਹੈ।੨।

(ਅਜਿਹੇ) ਗੁਰੂ ਨੂੰ ਕਿਸ ਮੂੰਹ ਨਾਲ ਸਲਾਹੀਏ (ਭਾਵ ''ਜਿਹਬਾ ਏਕ ਉਸਤਤਿ ਅਨੇਕ' ਹੈ), ਉਹ ਕਾਰਣਾਂ ਦੇ ਕਰਨ ਵਾਲਾ (ਸਰਬ ਕਲਾਂ) ਸਮਰਥ ਹੈ। ਉਹ (ਭਾਗਾਂ ਵਾਲੇ ਮਨੁੱਖੀ) ਮੱਥੇ ਨਿਹਚਲ ਹੋ ਗਏ ਜਿਨ੍ਹਾਂ ਉਤੇ ਗੁਰੂ ਨੇ (ਆਪਣਾ ਪਵਿੱਤ੍ਰ) ਹੱਥ ਧਰ ਦਿੱਤਾ। ਗੁਰੂ ਨੇ (ਉਨ੍ਹਾਂ ਨੂੰ) ਅੰਮ੍ਰਿਤ ਨਾਮ ਰੂਪੀ (ਦਾਰੂ) ਪਿਲਾ ਦਿੱਤਾ (ਜਿਹੜਾ ਉਨ੍ਹਾਂ ਲਈ) ਜਨਮ ਮਰਣ ਦਾ ਪੱਥ (ਪਰਹੇਜ਼) ਬਣ ਗਿਆ। (ਉਨ੍ਹਾਂ ਨੇ) ਗੁਰੂ ਪਰਮੇਸ਼ਰ ਨੂੰ ਸੇਵਿਆ (ਸਿਮਰਿਆ, ਜੋ) ਭੈ ਨੂੰ ਭੰਨਣ ਵਾਲਾ ਤੇ ਦੁਖਾਂ ਨੂੰ ਲਾਹੁਣ ਵਾਲਾ ਹੈ।੩।

ਸਤਿਗੁਰ (ਸਮੁੰਦਰ ਵਤ) ਅਥਾਹ ਡੂੰਘਾ ਹੈ, ਸੁੱਖਾਂ ਦਾ ਸਮੁੰਦਰ ਅਤੇ ਪਾਪਾਂ ਨੂੰ ਨਾਸ਼ ਕਰਨ ਵਾਲਾ ਹੈ। ਜਿਸ (ਮਨੁੱਖ) ਨੇ ਆਪਣਾ ਗੁਰੂ ਸੇਵਿਆ (ਸਿਮਰਿਆ) ਹੈ (ਉਸ ਨੂੰ) ਜਮਦੂਤਾਂ ਦਾ ਡੰਡ ਨਹੀਂ ਲਗਦਾ। (ਉਸ ਮਨੁੱਖ ਨੇ ਸਾਰਾ) ਸੰਸਾਰ ਖੋਜ ਕੇ ਵੇਖ ਲਿਆ ਹੈ ਗੁਰੂ ਦੇ ਨਾਲ ਦਾ (ਭਾਵ) ਬਰਾਬਰੀ ਕਰਨ ਵਾਲਾ (ਹੋਰ ਦੂਜਾ ਕੋਈ) ਨਹੀਂ ਦਿਸਦਾ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਸ ਨੂੰ) ਸਤਿਗੁਰੂ ਜੀ ਨੇ ਨਾਮ ਰੂਪੀ ਖ਼ਜ਼ਾਨਾ ਬਖ਼ਸ਼ ਦਿੱਤਾ ਹੈ (ਸਮਝੋ ਕਿ ਉਸ ਨੇ ਅਟੱਲ) ਸੁਖ ਮਨ ਵਿਚ ਭਰ ਲਿਆ ਹੈ।੪।੨੦।੯੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰ-ਪਰਮੇਸ਼ਰ ਜੀ ਦੀ ਵਡਿਆਈ ਦਾ ਵਰਨਣ ਹੈ ਪਰ ਕਮਾਲ ਦਰਜੇ ਦੀ ਵਡਿਆਈ ਹੈ ਕਿਉਂਕਿ ਸਾਰੇ ਬ੍ਰਹਮੰਡ ਵਿਚ ਨਾ ਵਿਅਕਤੀਗਤ ਤੌਰ ਤੇ ਅਤੇ ਨਾ ਹੀ ਆਤਮਕ ਤੌਰ ਤੇ ਗੁਰੂ ਜੇਡਾ ਵਡਾ ਕੋਈ ਪੁਰਸ਼ ਹੈ ਜਿਸ ਨਾਲ ਕਿ ਗੁਰੂ ਮਹਾਰਾਜ ਦੀ ਤੁਲਨਾ ਕੀਤੀ ਜਾ ਸਕੇ।

ਗੁਰੂ ਦੇ ਦਰਸ਼ਨਾਂ ਵਿਚ ਇਤਨੀ ਬਰਕਤ ਹੈ ਕਿ ਜੋ ਪਦਾਰਥ ਲੋੜ ਹੋਵੇ, ਓਹੋ ਹੀ ਪ੍ਰਾਪਤ ਹੋ ਜਾਂਦਾ ਹੈ ਪਰ ਇਸ ਸ਼ਬਦ ਵਿਚ ਸਭ ਤੋਂ ਵਡੀ ਸਮਝਣ ਵਾਲੀ ਗਲ 'ਤੋਸ਼ਾ' ਹੈ। ਪਰਦੇਸ ਜਾਣ ਲਈ

ਸਫ਼ਰ ਖ਼ਰਚ ਦੀ ਲੋੜ ਪੈਂਦੀ ਹੈ। ਬਿਨਾਂ ਟਿਕਟ ਤੋਂ ਗਡੀ ਤੇ ਕੋਈ ਨਹੀਂ ਚੜ੍ਹਨ ਦਿੰਦਾ। ਟਿਕਟ ਖ਼ਰੀਦਣ ਲਈ ਵੀ ਪੈਸਿਆਂ ਦੀ ਲੋੜ ਪੈਂਦੀ ਹੈ। ਇਸੇ ਤਰ੍ਹਾਂ, ਪਰਲੋਕ ਪਹੁੰਚਣ ਲਈ ਰਸਤੇ ਵਿਚ ਖ਼ਰਚ ਦੀ ਲੋੜ ਹੈ ਪਰ ਉਹ 'ਤੋਸ਼ਾ' ਬਾਜ਼ਾਰੋਂ ਨਹੀਂ ਮਿਲਦਾ। ਉਸ ਨਾਮ ਰੂਪੀ ਤੋਸ਼ੇ ਦਾ ਭੰਡਾਰੀ ਗੁਰੂ ਹੈ। ਨਾਮ ਰੂਪੀ ਤੋਸ਼ੇ ਦਾ ਇਹ ਸੁਖ ਹੈ ਕਿ ਇਸ ਲੋਕ ਤੇ ਪਰਲੋਕ ਦੋਹਾਂ ਵਿਚ ਕੰਮ ਆਉਂਦਾ ਹੈ:-

**੧) ਤੋਸਾ ਬੰਧਹੁ ਜੀਅ ਕਾ, ਐਥੈ ਓਥੈ ਨਾਲਿ॥**

**੨) ਨਿਤ ਨਿਤ ਦਯੁ ਸਮਾਲੀਐ॥ ਮੂਲਿ ਨ ਮਨਹੁ ਵਿਸਾਰੀਐ॥ ਰਹਾਉ॥**
**ਸੰਤਾ ਸੰਗਤਿ ਪਾਈਐ॥ ਜਿਤੁ ਜਮ ਕੈ ਪੰਥਿ ਨ ਜਾਈਐ॥**
**ਤੋਸਾ ਹਰਿ ਕਾ ਨਾਮ ਲੈ, ਤੇਰੇ ਕੁਲਹਿ ਨ ਲਾਗੈ ਗਾਲਿ ਜੀਉ॥** [ਪੰਨਾ ੧੩੨

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਅਕਾਲ ਪੁਰਖ ਪਾਸੋਂ ਆਪ ਵੀ ਇਹੋ ਤੋਸਾ ਮੰਗਿਆ ਹੈ—

**ਤੋਸਾ ਦਿਚੈ ਸਚੁ ਨਾਮੁ, ਨਾਨਕ ਮਿਹਮਾਣੀ॥** [ਪੰਨਾ ੩੧੯

ਇਹ ਸਾਰਾ ਸ਼ਬਦ ਹੀ ਗੁਰੂ ਦੀ ਵਡਿਆਈ ਨਾਲ ਭਰਪੂਰ ਹੈ। ਜਿਵੇਂ —'ਕਿਤੁ ਮੁਖਿ ਗੁਰੁ ਸਾਲਾਹੀਐ, ਕਰਣ ਕਾਰਣ ਸਮਰਥੁ'। ਦੁਨੀਆਂ ਦੇ ਵੈਦਾਂ ਕੋਲ ਸਰੀਰਕ ਰੋਗ ਮਿਟਾਉਣ ਦੀਆਂ ਦਵਾਈਆਂ ਹਨ ਪਰ ਗੁਰੂ ਬਾਬੇ ਕੋਲ ਜਨਮ ਮਰਣ ਮਿਟਾਉਣ ਦੀ ਦਵਾਈ ਹੈ। ਉਹ ਦਵਾਈ ਜਿਸ ਨੂੰ ਮਿਲ ਜਾਏ, ਉਸ ਦਾ ਆਵਾਗਵਨ ਵਾਲਾ ਦੁਖ ਮਿਟ ਜਾਂਦਾ ਹੈ—'ਗੁਰਿ ਅੰਮ੍ਰਿਤ ਨਾਮੁ ਪੀਆਲਿਆ, ਜਨਮ ਮਰਨ ਕਾ ਪਥੁ'। ਸੋ, ਇਸ ਸ਼ਬਦ ਵਿਚ ਗੁਰਮੁਖ ਪਿਆਰਿਆਂ ਨੂੰ ਗੁਰਦੇਵ ਜੀ ਇਹ ਆਦੇਸ਼ ਦੇ ਰਹੇ ਹਨ ਕਿ ਜਿਸ ਗੁਰ-ਪਰਮੇਸ਼ਰ ਪਾਸ 'ਨਾਮ-ਤੋਸਾ' ਹੈ, ਉਸ ਨੂੰ ਸਿਮਰੋ—

**ਤਿਸਹਿ ਸਰੇਵਹੁ ਪ੍ਰਾਣੀਹੋ, ਜਿਸਦੈ ਨਾਉ ਪਲੈ॥**
**ਐਥੈ ਰਹੁ ਸੁਹੇਲਿਆ, ਅਗੈ ਨਾਲਿ ਚਲੈ॥ !** [ਪੰਨਾ ੮੫੨

**ਸਿਰੀਰਾਗੁ ਮਹਲਾ ੫॥ ਮਿਠਾ ਕਰਿ ਕੈ ਖਾਇਆ, ਕਉੜਾ ਉਪਜਿਆ ਸਾਦੁ॥ ਭਾਈ ਮੀਤ ਸੁਰਿਦ ਕੀਏ, ਬਿਖਿਆ ਰਚਿਆ ਬਾਦੁ॥ ਜਾਂਦੇ ਬਿਲਮ ਨ ਹੋਵਈ, ਵਿਣੁ ਨਾਵੈ ਬਿਸਮਾਦੁ॥੧॥ ਮੇਰੇ ਮਨ! ਸਤਿਗੁਰ ਕੀ ਸੇਵਾ ਲਾਗੁ॥ ਜੋ ਦੀਸੈ ਸੋ ਵਿਣਸਣਾ, ਮਨ ਕੀ ਮਤਿ ਤਿਆਗੁ॥੧॥ਰਹਾਉ॥ ਜਿਉ ਕੂਕਰੁ ਹਰਕਾਇਆ, ਧਾਵੈ ਦਹ ਦਿਸ ਜਾਇ॥ ਲੋਭੀ ਜੰਤੁ ਨ ਜਾਣਈ, ਭਖੁ ਅਭਖੁ ਸਭ ਖਾਇ॥ ਕਾਮ ਕ੍ਰੋਧ ਮਦਿ ਬਿਆਪਿਆ, ਫਿਰਿ ਫਿਰਿ ਜੋਨੀ ਪਾਇ॥੨॥ ਮਾਇਆ ਜਾਲੁ ਪਸਾਰਿਆ, ਭੀਤਰਿ ਚੋਗ ਬਣਾਇ॥ ਤ੍ਰਿਸਨਾ ਪੰਖੀ ਫਾਸਿਆ, ਨਿਕਸੁ ਨ ਪਾਏ ਮਾਇ॥ ਜਿਨਿ ਕੀਤਾ ਤਿਸਹਿ ਨ ਜਾਣਈ, ਫਿਰਿ ਫਿਰਿ ਆਵੈ ਜਾਇ॥੩॥ ਅਨਿਕ ਪ੍ਰਕਾਰੀ ਮੋਹਿਆ, ਬਹੁ ਬਿਧਿ ਇਹੁ ਸੰਸਾਰੁ॥ ਜਿਸ ਨੋ ਰਖੈ ਸੋ ਰਹੈ, ਸੰਮ੍ਰਿਥੁ ਪੁਰਖੁ ਅਪਾਰੁ ॥ ਹਰਿਜਨ ਹਰਿ ਲਿਵ ਉਧਰੇ, ਨਾਨਕ ਸਦ ਬਲਿਹਾਰੁ॥੪॥੨੧॥੯੧॥**

ਉਚਾਰਨ ਸੇਧ

**ਬਿੰਦੀ ਸਹਿਤ**—ਤਿਸਹਿ, ਪ੍ਰਕਾਰੀ।

**ਫੁਟਕਲ**—'ਸੁਰਿਦ' ਇਕ ਪਦ ਹੈ, ਜੋ ਕਿ 'ਸੁਹਿਰਦ' ਦਾ ਸੰਖੇਪ ਹੈ। 'ਸੁ ਰਿਦ' ਪਦ ਛੇਦ

ਨਹੀਂ ਕਰਨਾ। ਭੱਖ, ਅਭੱਖ ਅਧਕ ਸਹਿਤ ਉਚਾਰਨੇ ਹਨ।

**ਪਦ ਅਰਥ**—ਕਰਿ ਕੈ-ਜਾਣ, ਸਮਝ ਕੇ। ਸੁਰਿਦ-ਸੁਹਿਰਦ, ਜਾਨੀ ਮਿੱਤਰ। ਬਿਖਿਆ-ਮਾਇਆ। ਬਾਦੁ-ਝਗੜਾ। ਬਿਲਮ-ਢਿਲ, ਦੇਰੀ। ਬਿਸਮਾਦੁ-ਹੈਰਾਨੀ ਦੀ ਹਾਲਤ, (ਇਥੇ ਭਾਵ ਹੈ-ਨਿਰਾਸਤਾ ਭਰੀ ਹੈਰਾਨੀ, ਹੱਕਾ ਬੱਕਾ, ਡੌਰ-ਭੌਰ)। ਹਰਕਾਇਆ-ਹਲਕਾਇਆ, ਹਲਕਾ ਹੋਇਆ। ਦਹ ਦਿਸ-ਦਸਾਂ ਪਾਸੇ। ਭਖੁ-ਖਾਣ ਯੋਗ, ਹਲਾਲ। ਅਭਖੁ-ਨਾ ਖਾਣ ਯੋਗ, ਹਰਾਮ। ਚੋਗੁ-ਖੁਰਾਕ, ਦਾਣੇ। ਨਿਕਸੁ-ਨਿਕਲ। ਉਧਰੇ-ਬਚ ਗਏ।

**ਅਰਥ**—(ਮਨੁੱਖ ਨੇ ਜਿਨ੍ਹਾਂ ਮਾਇਕੀ ਪਦਾਰਥਾਂ ਨੂੰ) ਮਿਠਾ ਕਰ ਕੇ ਭੋਗਿਆ (ਉਨਾਂ ਦੇ ਭੋਗਣ ਤੋਂ) ਕੌੜਾ ਸੁਆਦ ਪੈਦਾ ਹੋਇਆ (ਭਾਵ ਦੁਖਦਾਈ ਸਾਬਤ ਹੋਏ)। (ਜਿਤਨੇ) ਭਰਾ, ਸੁਹਿਰਦ ਮਿਤਰ, ਬਣਾਏ (ਉਨ੍ਹਾਂ ਨੇ) ਮਾਇਆ ਦਾ ਰਗੜਾ-ਝਗੜਾ ਹੀ ਖੜਾ ਕੀਤਾ। (ਇਨ੍ਹਾਂ ਪਦਾਰਥਾਂ ਦੇ) ਜਾਂਦੇ (ਭਾਵ ਨਾਸ਼ ਹੋਂਦੇ ਹੋਏ ਵੀ) ਢਿਲ ਨਹੀਂ ਲਗਦੀ (ਅਜਿਹੀ ਦਸ਼ਾ ਵਿਚ) ਨਾਮ ਤੋਂ ਬਿਨਾ (ਨਿਰਾ ਡੋਰ-ਭੋਰ ਕਰਨ ਵਾਲਾ) ਵਿਸਮਾਦ (ਹੀ ਪਲੇ ਪੈਂਦਾ ਹੈ)।੧।

ਹੇ ਮੇਰੇ ਮਨ ! (ਤੂੰ) ਸਤਿਗੁਰੂ ਜੀ ਦੀ ਸੇਵਾ ਵਿਚ ਜੁੱਟ ਜਾ। (ਹੇ ਜੀਵ !) ਜੋ (ਕੁਝ ਤੈਨੂੰ) ਦਿਸਦਾ ਪਿਅ ਹੈ ਉਸ ਨੇ (ਹਰ ਹਾਲਤ ਵਿਚ) ਨਾਸ਼ ਹੋਣਾ ਹੈ (ਇਸ ਲਈ ਤੂੰ ਗੁਰੂ ਦੀ ਮਤਿ ਪਲੇ ਬੰਨ੍ਹ ਅਤੇ) ਮਨ ਦੀ ਮਤੜੀ ਛੱਡ ਦੇ।੧।ਰਹਾਉ।

ਜਿਵੇਂ ਹਲਕਿਆ ਕੁੱਤਾ (ਇਧਰ ਉਧਰ) ਦਸਾਂ ਪਾਸੇ ਭਜਦਾ (ਦੌੜਦਾ) ਜਾਂਦਾ ਹੈ (ਅਥਵਾ ਲੋਕਾਂ ਨੂੰ ਚਕ ਵਢਦਾ ਰਹਿੰਦਾ ਹੈ, ਇਸੇ ਤਰ੍ਹਾਂ) ਲੋਭੀ ਜੀਵ (ਕੋਈ ਗਲ) ਨਹੀਂ ਸਮਝਦਾ ਬੁਝਦਾ, ਹਲਾਲ ਤੇ ਹਰਾਮ (ਸਭ ਕੁਝ) ਖਾਈ ਜਾਂਦਾ ਹੈ। ਕਾਮ ਤੇ ਕ੍ਰੋਧ ਦੇ ਨਸ਼ੇ ਵਿਚ ਫਸਿਆ ਹੋਇਆ (ਮਨੁੱਖ) ਮੁੜ ਮੁੜ ਜੂਨਾਂ ਵਿਚ ਪਾਇਆ ਜਾਂਦਾ ਹੈ।੨।

ਮਾਇਆ ਨੇ (ਆਪਣਾ) ਜਾਲ ਖਿਲਾਰਿਆ ਹੋਇਆ (ਹੈ ਅਤੇ ਉਸ ਜਾਲ ਵਿਚ ਵਿਸ਼ੇ ਰੂਪੀ) ਚੋਗਾ ਬਣਾ ਕੇ (ਮਨੁੱਖਾਂ ਦੇ ਖਾਣ ਲਈ ਸੁਟਿਆ ਹੋਇਆ ਹੈ)। ਹੇ ਮਾਂ ! ਤ੍ਰਿਸ਼ਨਾ ਕਰ ਕੇ (ਜੀਵ ਰੂਪੀ) ਪੰਖੀ (ਉਸ ਜਾਲ ਵਿਚ ਇਤਨਾ) ਫਸਿਆ (ਪਿਆ ਹੈ ਕਿ ਉਸ ਵਿਚੋਂ) ਨਿਕਲਣਾ ਹੀ ਨਹੀਂ ਪਾ ਰਿਹਾ। ਜਿਸ (ਪ੍ਰਭੂ) ਨੇ (ਇਸ ਜੀਵ ਨੂੰ ਪੈਦਾ) ਕੀਤਾ ਹੈ, ਉਸ ਨੂੰ (ਇਹ ਮਨੁੱਖ) ਜਾਣਦਾ-ਪਛਾਣਦਾ ਹੀ ਨਹੀਂ। (ਇਹੋ ਕਾਰਨ ਹੈ ਕਿ ਜੀਵ) ਮੁੜ ਮੁੜ ਕੇ ਆਉਂਦਾ ਤੇ ਜਾਂਦਾ ਹੈ (ਭਾਵ ਜੰਮਦਾ ਤੇ ਮਰਦਾ ਰਹਿੰਦਾ ਹੈ)।੩।

ਇਹ ਸੰਸਾਰ ਕਈ ਭਾਂਤ ਦਾ ਹੈ (ਅਤੇ) ਅਨੇਕ ਪ੍ਰਕਾਰ ਦੇ (ਰੂਪਾਂ ਰੰਗਾਂ ਨਾਲ) ਮੋਹਿਆ ਪਿਆ ਹੈ। ਜਿਸ (ਜੀਵ) ਨੂੰ (ਉਹ) ਸਰਬ ਸ਼ਕਤੀਮਾਨ ਬੇਅੰਤ ਪ੍ਰਭੂ (ਆਪ ਮਾਇਆ ਦੇ ਜਾਲ ਤੋਂ ਬਚਾ ਕੇ) ਰਖਦਾ ਹੈ, ਓਹੀ (ਬਚਿਆ) ਰਹਿੰਦਾ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਹੜੇ) ਹਰੀ ਦੇ ਦਾਸ ਹਰੀ ਦੀ ਲਿਵ ਵਿਚ (ਜੁੜ ਕੇ ਮਾਇਆ ਦੇ ਜਾਲ ਤੋਂ) ਬਚ ਗਏ ਹਨ (ਉਨ੍ਹਾਂ ਦਾਸਾਂ ਤੋਂ) ਸਦਾ ਸਦਕੇ ਕੁਰਬਾਨ ਜਾਈਏ।੪।੨੧।੯੧।

## ਅਰਥ ਭੇਦ ਅਤੇ ਨਿਰਣੈ

**ਮਿਠਾ ਕਰਿਕੈ ਖਾਇਆ, ਕਉੜਾ ਉਪਜਿਆ ਸਾਦੁ॥**
**ਭਾਈ ਮੀਤ ਸੁਰਿਦ ਕੀਏ, ਬਿਖਿਆ ਰਚਿਆ ਬਾਦੁ॥**
**ਜਾਂਦੇ ਬਿਲਮ ਨ ਹੋਵਈ, ਵਿਣੁ ਨਾਵੈ ਬਿਸਮਾਦੁ॥੧॥**

ਇਨ੍ਹਾਂ ਪੰਕਤੀਆਂ ਦੀ ਤੀਜੀ ਸਤਰ ਦੇ ਅਰਥਾਂ ਵਿਚ ਭੁਲੇਖਾ ਲਗਦਾ ਹੈ, ਉਹ ਵੀ ਕੇਵਲ 'ਬਿਸਮਾਦੁ' ਪਦ ਦੀ ਵਰਤੋਂ ਕਾਰਨ। ਬਾਕੀ ਟੀਕਾਕਾਰਾਂ ਵਲੋਂ ਕੀਤੇ ਅਰਥਾਂ ਵਿਚ ਸੰਮਤੀ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਵਿਚ ਇਸ ਦੇ ਅਰਥ ਹੋਰ ਤਰ੍ਹਾਂ ਕੀਤੇ ਗਏ ਹਨ। ਦੋਹਾਂ ਅਰਥਾਂ ਦੇ ਨਮੂਨੇ

ਇਉਂ ਹਨ—

੧) (ਇਨ੍ਹਾਂ ਦੇ) ਜਾਂਦਿਆਂ ਦੇਰ ਨਹੀਂ ਲਗਦੀ, ਨਾਮ ਤੋਂ ਬਿਨ੍ਹਾਂ ਹੈਰਾਨੀ (ਹੀ) ਪਲੇ ਰਹਿ ਜਾਂਦੀ ਹੈ। [ਭਾਈ ਵੀਰ ਸਿੰਘ

੨) ਪਰ ਅਸਚਰਜ ਵਾਲੀ ਗਲ ਇਹ ਹੈ ਕਿ ਪਰਮਾਤਮਾ ਦੇ ਨਾਮ ਤੋਂ ਬਿਨਾਂ ਕਿਸੇ ਭੀ ਚੀਜ਼ ਨੂੰ ਨਾਸ਼ ਹੁੰਦਿਆਂ ਚਿਰ ਨਹੀਂ ਲਗਦਾ। [ਪ੍ਰੋ. ਸਾਹਿਬ ਸਿੰਘ

**ਨਿਰਣੈ**—ਪੁਤਰਾਂ, ਮਿਤਰਾਂ ਤੇ ਪਦਾਰਥਾਂ ਦਾ ਨਾਸ਼ ਹੋਣਾ ਕੋਈ ਅਸਚਰਜ ਗਲ ਨਹੀਂ ਕਿਉਂਕਿ ਇਸ ਬਾਰੇ ਹਰੇਕ ਨੂੰ ਪਤਾ ਹੈ। ਅਸਚਰਜ ਗਲ ਉਹ ਹੁੰਦੀ ਹੈ ਜਿਸ ਬਾਰੇ ਅਚਾਨਕ ਹੀ ਪਤਾ ਲਗੇ। ਜੀਵ ਜਦੋਂ ਵਿਸ਼ੇ ਵਿਕਾਰ ਭੋਗਦਾ ਹੈ, ਉਦੋਂ ਉਨ੍ਹਾਂ ਨੂੰ ਮਿਠਾ ਤੇ ਸੁਖਦਾਈ ਸਮਝਦਾ ਹੈ, ਪਰ ਜਦੋਂ ਦੁਖਦਾਈ ਸਾਬਤ ਹੁੰਦੇ ਹਨ ਤਾਂ ਅਸਚਰਜ ਹੋ ਜਾਂਦਾ ਹੈ। ਉਸ ਸਮੇਂ ਨਿਰਾਸਤਾ ਤੋਂ ਬਿਨਾ ਹੋਰ ਕੁਝ ਨਹੀਂ ਪਲੇ ਪੈਂਦਾ। ਸੋ ਇਥੇ 'ਅਸਚਰਜ' ਤੋਂ ਭਾਵ 'ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ' ਵਾਲਾ ਵਿਸਮਾਦ ਨਹੀਂ ਹੁੰਦਾ ਸਗੋਂ ਝੋਰਿਆਂ ਤੇ ਡਸਕੋਰਿਆਂ ਵਾਲਾ ਵਿਸਮਾਦ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸੰਦੇਹ ਨਹੀਂ ਕਿ ਦੁਨਿਆਵੀ ਸਾਕ ਤੇ ਪਦਾਰਥ ਮਿੱਠੇ ਲਗਦੇ ਹਨ। ਸੁਹਿਰਦ ਮਿਤਰਾਂ ਦੀ ਮੰਡਲੀ ਵਿਚ ਬੈਠ ਕੇ, ਵਿਸ਼ੇ-ਵਿਕਾਰਾਂ ਵਿਚ ਖਚਿਤ ਹੋ ਕੇ ਵਿਸ਼ਈ ਮਨ ਨੂੰ ਸੁਆਦ ਤਾਂ ਬੜਾ ਆਉਂਦਾ ਹੈ ਪਰ ਅੰਤ ਨੂੰ ਮਿਠੇ ਸਮਝ ਕੇ ਭੋਗੇ ਪਦਾਰਥਾਂ ਦਾ ਫਲ ਕੌੜਾ ਹੀ ਨਿਕਲਦਾ ਹੈ। ਹਲਕੇ ਤੇ ਲੋਭੀ ਕੁੱਤੇ ਵਾਂਗ ਖਾਜ ਅਖਾਜ, ਸਭ ਕੁਝ ਖਾਈ ਜਾਣਾ, ਇਹ ਦੁਖ ਰੂਪ ਹੈ। ਗੁਰਦੇਵ ਜੀ ਦੇ ਪਵਿਤ੍ਰ ਵਾਕ ਹਨ—

**੧) ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗ ਸੋ ਅੰਤਿ ਵਿਗੋਵੈ॥**
**ਹਰਖਹੁ ਸੋਗੁ ਨ ਮਿਟਈ ਕਬਹੂ, ਵਿਣੁ ਭਾਣੇ ਭਰਮਾਇਦਾ॥** [ਪੰਨਾ ੧੦੩੪

ਅਥਵਾ **੨) ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥** [ਪੰਨਾ ੧੨੫੬

ਜਗਤ ਤਾਰਕ ਸਤਿਗੁਰੂ, ਜੀਵ ਨੂੰ ਇਹ ਸੁੰਦਰ ਸਿਖਿਆ ਦਿੰਦੇ ਹਨ ਕਿ ਜਿਨ੍ਹਾਂ ਵਿਸ਼ੇ-ਭੋਗਾਂ ਰੱਸਾਂ-ਕੱਸਾਂ ਨੂੰ ਜੀਵ ਸੁਖ ਰੂਪ ਮੰਨੀ ਬੈਠਾ ਹੈ ਇਨ੍ਹਾਂ ਦੇ ਨਾਸ਼ ਹੁੰਦਿਆਂ ਦੇਰ ਨਹੀਂ ਲਗਦੀ ਅਤੇ ਅੰਤ ਨੂੰ ਨਿਰਾਸਤਾ ਦਾ ਮੂੰਹ ਵੇਖਣਾ ਪੈਂਦਾ ਹੈ। ਮਾਇਆ ਨੇ ਤਾਂ ਆਪਣਾ ਜਾਲ ਖਿਲਾਰਿਆ ਹੋਇਆ ਹੈ ਪਰ ਤ੍ਰਿਸ਼ਨਾ ਤੇ ਕਾਬੂ ਪਾ ਕੇ ਹੀ ਜੀਵ ਰੂਪ ਪੰਛੀ ਜਾਲ ਵਿਚ ਫਸਣ ਤੋਂ ਬਚ ਸਕਦਾ ਹੈ। ਵਾਹਿਗੁਰੂ ਜੀ ਦੇ ਦਾਸ ਵਾਹਿਗੁਰੂ ਜੀ ਨਾਲ ਸੁਰਤਿ ਜੋੜ ਕੇ ਇਸ ਜਾਲ ਵਿਚ ਫਸਣ ਤੋਂ ਬਚ ਜਾਂਦੇ ਹਨ। ਉਹ ਵੀ ਤਾਂ ਬਚਦੇ ਹਨ ਕਿਉਂਕਿ ਸਮਰੱਥ ਸਾਂਈਂ ਦਾ ਉਨ੍ਹਾਂ ਦੇ ਸਿਰ ਉਤੇ ਹੱਥ ਹੁੰਦਾ ਹੈ।

**ਸਿਰੀਰਾਗੁ ਮਹਲਾ ੫, ਘਰ ੨॥ ਗੋਇਲਿ ਆਇਆ ਗੋਇਲੀ, ਕਿਆ ਤਿਸੁ ਡੰਫੁ ਪਸਾਰੁ॥ ਮੁਹਲਤਿ ਪੁੰਨੀ ਚਲਣਾ, ਤੂੰ ਸੰਮਲੁ ਘਰਬਾਰੁ॥੧॥ ਹਰਿਗੁਣ ਗਾਉ ਮਨਾ ! ਸਤਿਗੁਰੁ ਸੇਵਿ ਪਿਆਰਿ॥ ਕਿਆ ਥੋੜੜੀ ਬਾਤ ਗੁਮਾਨੁ॥੧॥ ਰਹਾਉ॥ ਜੈਸੇ ਰੈਣਿ ਪਰਾਹੁਣੇ, ਉਠਿ ਚਲਸਹਿ ਪਰਭਾਤਿ॥ ਕਿਆ ਤੂੰ ਰਤਾ ਗਿਰਸਤ ਸਿਉ, ਸਭ ਫੁਲਾ ਕੀ ਬਾਗਾਤਿ॥੨॥ ਮੇਰੀ ਮੇਰੀ ਕਿਆ ਕਰਹਿ, ਜਿਨਿ ਦੀਆ ਸੋ ਪ੍ਰਭੁ ਲੋੜਿ॥ ਸਰਪਰ ਉਠੀ ਚਲਣਾ, ਛਡਿ ਜਾਸੀ ਲਖ ਕਰੋੜਿ॥੩॥ ਲਖ ਚਉਰਾਸੀਹ ਭ੍ਰਮਤਿਆ, ਦੁਲਭ ਜਨਮੁ ਪਾਇਓਇ ॥ ਨਾਨਕ, ਨਾਮੁ**

**ਸਮਾਲਿ ਤੂੰ, ਸੋ ਦਿਨੁ ਨੇੜਾ ਆਇਓਇ॥੪॥੨੨॥੯੨॥**

## ਉਚਾਰਨ ਸੇਧ

**ਬਿੰਦੀ ਸਹਿਤ**—ਚਲਸਹਿੰ, ਫੁੱਲਾਂ, ਕਰਹਿੰ, ਝੁਮਤਿਆਂ।

**ਬਿੰਦੀ ਰਹਿਤ**—'ਛਡਿ ਜਾਸੀ' ਨੂੰ 'ਛਡ ਜਾਸੀਂ' ਜਾਂ 'ਛਡਿ ਜਾਸਹਿਂ' ਪੜ੍ਹਨਾ ਅਸ਼ੁੱਧ ਹੈ।

**ਫੁਟਕਲ**—'ਸੰਮਲੁ' ਦਾ 'ਮ' ਭਾਰ ਸਹਿਤ ਉਚਾਰਨਾ ਹੈ। ਦੂਲਭ ਦਾ ਉਚਾਰਨ 'ਦੁ-ਲਭ' ਪਦ ਛੇਦ ਕਰਨਾ ਠੀਕ ਨਹੀਂ।

**ਪਦ ਅਰਥ :** ਗੋਇਲੀ-ਉਹ ਥਾਂ ਜਿਥੇ ਬਰਸਾਤ ਦੇ ਮੌਸਮ ਵਿਚ ਹਰਾ ਘਾਹ ਚਰਨ ਲਈ ਗਊਆਂ ਰਖੀਆਂ ਜਾਂਦੀਆਂ ਹਨ, ਚਰਾਗਾਹ ਵਿਚ। ਗੋਇਲੀ-ਗਊਆਂ (ਮਾਲ ਡੰਗਰ) ਨੂੰ ਚਰਾਉਣ ਵਾਲਾ ਆਜੜੀ। ਡੰਫ-ਦੰਭ, ਪਖੰਡ, ਝੂਠਾ ਵਿਖਾਵਾ। ਪਸਾਰੁ-ਪਸਾਰਾ, ਖਿਲਾਰਾ। ਮੁਹਲਤਿ-ਮਿਲਿਆ ਹੋਇਆ ਸਮਾਂ (ਭਾਵ ਮਿਲੀ ਹੋਈ ਉਮਰ)। ਪੁੰਨੀ-ਪੁੱਗੀ, ਪੂਰੀ ਹੋ ਗਈ। ਸੰਮਲੁ-ਸੰਭਾਲ, ਤਿਆਰੀ ਕਰ। ਘਰਬਾਰੁ-ਘਰ ਤੇ (ਘਰ ਦਾ) ਸਾਮਾਨ। ਬਾਗਾਤਿ-ਬਗੀਚੀ (ਇਥੇ 'ਬਾਗੁ' ਤੋਂ 'ਬਾਗਾਤਿ' ਬਹੁ ਵਚਨ ਨਹੀਂ ਕਿਉਂਕਿ 'ਤ' ਨੂੰ ਸਿਹਾਰੀ ਹੈ)। ਸਰਪਰ-ਹਰ ਹਾਲਤ।

**ਅਰਥ**—(ਜਿਵੇਂ) ਗਊਆਂ ਨੂੰ ਚਰਾਉਣ ਵਾਲਾ (ਗੋਇਲੀ) ਚਰਾਗਾਹ ਵਿਚ ਆਇਆ (ਹੋਇਆ) ਹੋਵੇ (ਉਸ ਨੂੰ ਝੂਠਾ ਵਿਖਾਵਾ ਤੇ ਖਿਲਾਰਾ (ਕਰਨ ਦੀ) ਕੀ ਲੋੜ ਹੈ ? (ਭਾਵ ਉਹ ਆਪਣੀ ਰਿਹਾਇਸ਼ ਨੂੰ ਉਥੇ ਪੱਕਾ ਨਹੀਂ ਸਮਝਦਾ, ਇਸ ਕਰਕੇ ਉਹ ਵਾਧੂ ਬੋਝ ਚੁੱਕਣ ਤੋਂ ਡਰਦਾ ਹੈ)। (ਇਸੇ ਤਰ੍ਹਾਂ, ਹੇ ਜੀਵ ! ਜਦੋਂ ਤੇਰੀ) ਉਮਰ ਪੂਰੀ ਹੋ ਗਈ (ਤਾਂ ਤੈਨੂੰ ਸੰਸਾਰ ਰੂਪੀ ਚਰਾਗਾਹ ਤੋਂ) ਚਲਣਾ ਹੀ ਪਏਗਾ (ਸੋ ਤੂੰ ਆਪਣਾ) ਘਰ (ਤੇ) ਘਰ ਦਾ ਸਾਮਾਨ ਇਕੱਠਾ ਕਰ (ਭਾਵ ਖਿਲਾਰਾ ਨਾ ਪਾ, ਪਰਲੋਕ ਵਿਚ ਜਾਣ ਲਈ ਤਿਆਰ ਹੋ)।੧।

ਹੇ (ਮੇਰੇ) ਮਨਾ ! (ਤੂੰ) ਹਰੀ ਦੇ ਗੁਣ ਗਾਇਨ ਕਰ (ਅਤੇ) ਸਤਿਗੁਰੂ ਨੂੰ ਪਿਆਰ ਨਾਲ ਸੇਵ। (ਤੂੰ) ਛੋਟੀ ਜਿਹੀ ਗਲ (ਪਿਛੇ, ਭਾਵ ਥੋੜੇ ਜਿਹੇ ਜੀਵਨ ਖ਼ਾਤਰ) ਕਿਉਂ ਹੰਕਾਰ ਕਰ ਰਿਹਾ ਹੈਂ?।੧।ਰਹਾਉ।

ਜਿਸ ਤਰ੍ਹਾਂ ਰਾਤ (ਕੱਟਣ ਲਈ ਆਏ) ਪ੍ਰਾਹੁਣੇ, ਸਵੇਰਾ ਹੁੰਦੇ ਹੀ ਉਠ ਕੇ (ਉਥੋਂ ਅਗੇ) ਟੁਰ ਪੈਂਦੇ ਹਨ (ਤਿਵੇਂ ਹੇ ਜੀਵ ! ਤੂੰ ਵੀ ਉਮਰ ਰੂਪੀ ਰਾਤ ਕੱਟ ਕੇ ਸੰਸਾਰ ਰੂਪੀ ਘਰ ਚੋਂ ਚਾਲੇ ਪਾ ਜਾਏਂਗਾ)। (ਫਿਰ) ਤੂੰ ਗ੍ਰਿਹਸਤ (ਬਾਲ ਬਚਿਆਂ ਤੇ ਪਰਵਾਰ) ਨਾਲ ਕਿਉਂ ਰੱਤਾ (ਪਿਆ ਹੈਂ (ਭਾਵ ਕਿਉਂ ਰੰਗ ਰਲੀਆਂ ਮਨਾ ਰਿਹਾ ਹੈਂ?)। (ਇਹ ਧੀਆਂ ਪੁਤਰ) ਸਭ ਫੁੱਲਾਂ ਦੀ ਬਗ਼ੀਚੀ (ਵਾਂਗ) ਹਨ (ਜਿਵੇਂ ਬਗ਼ੀਚੀ ਵਿਚ ਫੁੱਲ ਸਵੇਰੇ ਖਿੜਦੇ ਹਨ ਤੇ ਸ਼ਾਮ ਨੂੰ ਮੁਰਝਾ ਜਾਂਦੇ ਹਨ, ਇਸੇ ਤਰ੍ਹਾਂ ਧੀਆਂ ਪੁਤਰਾਂ ਤੇ ਪਦਾਰਥਾਂ ਦਾ ਪਿਆਰ ਨਾਸ਼ਵੰਤ ਹੈ)।੨।

(ਓਇ ਮੂਰਖ ਮਨਾਂ ! ਤੂੰ) ਮੇਰੀ ਮੇਰੀ (ਇਹ ਚੀਜ਼) ਮੇਰੀ ਹੈ, (ਉਹ ਵਸਤੂ) ਮੇਰੀ ਹੈ ਕਿਉਂ ਕਰ ਰਿਹਾ ਹੈਂ? ਜਿਸ (ਪ੍ਰਭੂ) ਨੇ (ਤੈਨੂੰ ਬਾਗ਼ ਪਰਵਾਰ ਦਿਤਾ ਹੈ, ਤੂੰ) ਉਸ ਪ੍ਰਭੂ ਨੂੰ ਲੋੜ (ਉਸ ਨੂੰ ਪ੍ਰਾਪਤਿ ਕਰਨ ਦਾ ਇੱਛਕ ਬਣ) (ਕਿਉਂਕਿ ਇਸ ਸੰਸਾਰ ਵਿਚੋਂ ਹਰੇਕ ਨੇ) ਹਰ ਹਾਲਤ ਉਠ ਕੇ (ਪਰਲੋਕ) ਚਲੇ ਜਾਣਾ ਹੈ। (ਜਿਸ ਕੋਲ) ਲੱਖਾਂ (ਰੁਪਇਆਂ ਦੀ ਜਾਇਦਾਦ ਹੈ) ਕ੍ਰੋੜਾਂ (ਰੁਪਏ ਹਨ, ਉਹ ਵੀ ਇਥੇ ਹੀ) ਛਡ ਕੇ (ਚਲਾ) ਜਾਏਗਾ।੩।

(ਹੇ ਜੀਵ !) ਚੌਰਾਸੀ ਲੱਖ ਜੂਨਾਂ ਵਿਚ ਭਟਕਦਿਆਂ (ਚਕਰ ਕਟਦਿਆਂ) ਔਖਾ ਲੱਭਣ ਵਾਲਾ (ਮਨੁੱਖਾ) ਜਨਮ (ਤੂੰ) ਪਰਾਪਤ ਕੀਤਾ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ ! ਪ੍ਰਭੂ ਦਾ) ਨਾਮ ਚੇਤੇ ਕਰ, (ਕਿਉਂਕਿ ਤੇਰਾ) ਉਹ ਦਿਨ (ਭਾਵ ਮੌਤ ਵਾਲਾ ਸਮਾਂ) ਨੇੜੇ ਆ ਰਿਹਾ ਹੈ।੪।੨੨।੯੨।

## ਅਰਥ ਭੇਦ ਅਤੇ ਨਿਰਣੈ

**ਮੁਹਲਤਿ ਪੁੰਨੀ ਚਲਣਾ, ਤੂੰ ਸੰਮਲੁ ਘਰੁ ਬਾਰੁ॥**

ਇਸ ਪੰਕਤੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਵਿਚ ਹੇਠ ਲਿਖੇ ਅਰਥ ਕੀਤੇ ਗਏ ਹਨ—

(ਹੇ ਜੀਵ ! ਜਦੋਂ ਤੈਨੂੰ ਇੱਥੇ ਜਗਤ ਵਿਚ ਰਹਿਣ ਲਈ) ਮਿਲਿਆ ਸਮਾਂ ਮੁੱਕ ਜਾਇਗਾ, ਤੂੰ (ਇਥੋਂ) ਤੁਰ ਪਏਂਗਾ। (ਇਸ ਵਾਸਤੇ ਆਪਣਾ ਅਸਲੀ) ਘਰ ਘਾਟ ਸੰਭਾਲ (ਚੇਤੇ ਰੱਖ)।

**ਨਿਰਣੈ**—ਇਥੇ 'ਘਰੁ ਬਾਰੁ' ਦਾ ਭਾਵ 'ਅਸਲ ਘਰ ਘਾਟੁ' ਨਹੀਂ ਸਗੋਂ ਦੁਨਿਆਵੀ ਹੈ। ਜਿਸ ਮਨੁੱਖ ਨੇ ਅਗਲਾ ਘਰ ਵੇਖਿਆ ਹੀ ਨਹੀਂ ਉਹ ਕਿਵੇਂ ਸੰਭਾਲੇਗਾ ? ਇਥੇ ਸੰਸਾਰਕ ਘਰ ਦਾ ਟੀਹਾ ਟੰਬਾ ਸਮੇਟਣ ਤੋਂ ਭਾਵ ਹੈ। ਖਿਲਾਰੇ ਤੋਂ ਵਰਜ ਕੇ ਤਿਆਰੀ ਕਰਨ ਦੀ ਤਾਕੀਦ ਕੀਤੀ ਹੈ। ਜਿਵੇਂ—'ਜੋ ਘਰ ਛਡਿ ਗਵਾਵਣਾ, ਸੋ ਲਗਾ ਮਨ ਮਾਹਿ॥ ਜਿਥੈ ਜਾਇ ਤੁਧੁ ਵਰਤਣਾ, ਤਿਸ ਕੀ ਚਿੰਤਾ ਨਾਹਿ॥ ਫਾਥੇ ਸੇਈ ਨਿਕਲੇ, ਜਿ ਗੁਰ ਕੀ ਪੈਰੀ ਪਾਹਿ॥' (ਪੰ.੪੩)। ਭਾਵ ਚਿਤਾਵਨੀ ਤੋਂ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਤਿੰਨ ਦ੍ਰਿਸ਼ਟਾਂਤ ਦਿੱਤੇ ਹਨ—ਇਕ 'ਗੋਇਲ ਤੇ ਗੋਇਲੀ' ਦਾ, ਦੂਜਾ 'ਰੈਣਿ ਪਰਾਹੁਣੇ' ਦਾ ਅਤੇ ਤੀਜਾ 'ਸਭ ਫੁਲਾ ਕੀ ਬਾਗਾਤਿ' ਦਾ। ਇਨ੍ਹਾਂ ਤੋਂ ਇਹ ਭਾਵ ਲਿਆ ਹੈ ਕਿ ਮਨੁੱਖ ਆਪਣੇ ਆਪ ਨੂੰ ਗੋਇਲੀ ਤੇ ਘਰ ਨੂੰ ਗੋਇਲ (ਚਰਾਗਾਹ) ਵਾਂਗ ਸਮਝੇ। ਭਾਵ ਇਥੇ ਸਦਾ ਬੈਠੇ ਨਹੀਂ ਰਹਿਣਾ। ਦੂਜਾ, ਪਰਾਹੁਣੇ ਵਾਂਗ ਆਪਣੇ ਆਪ ਨੂੰ ਮੁਸਾਫਰ ਸਮਝਣਾ ਹੈ, ਰਾਤ ਕਟਣੀ ਹੈ। ਇਸ ਲਈ ਬਹੁਤ ਮਹਿਲ ਮਾੜੀਆਂ ਤੇ ਸਾਮਾਨ ਬਣਾਉਣ ਦੀ ਲੋੜ ਨਹੀਂ, ਕਿਉਂਕਿ—'ਜਿਨੀ ਚਲਣ ਜਾਣਿਆ ਸੇ ਕਿਉ ਕਰਹਿ ਵਿਥਾਰ' (ਪੰ. ੭੮੭)। ਫਿਰ ਫੁਲਾਂ ਦੀ ਬਗ਼ੀਚੀ ਦਾ ਪਰਮਾਣ ਵੇਖੋ। ਸਵੇਰੇ ਊਸ਼ਾ ਦੀ ਲਾਲੀ ਚੜ੍ਹਦੇ ਹੀ ਫੁਲਾਂ ਦਾ ਖੇੜਾ, ਫੁੱਲਾਂ ਦੀ ਬਹਾਰ ਤੇ ਮਹਿਕਾਰ, ਪਰ ਸ਼ਾਮ ਨੂੰ ਸੂਰਜ ਢਲਦੇ ਹੀ ਫੁੱਲ ਮੁਰਝਾ ਜਾਂਦੇ ਹਨ ਉਨ੍ਹਾਂ ਦੀ ਉਹ ਨੁਹਾਰ ਨਹੀਂ ਰਹਿੰਦੀ। ਇਸੇ ਤਰ੍ਹਾਂ, ਦੁਨਿਆਵੀ ਪਦਾਰਥਾਂ ਦਾ ਰੰਗ ਭੀ 'ਚਾਰ ਦਿਨ ਦੀ ਚਾਂਦਨੀ ਫਿਰ ਅੰਧੇਰੀ ਰਾਤ' ਵਾਲੀ ਗਲ ਹੈ। ਇਨ੍ਹਾਂ ਦ੍ਰਿਸ਼ਟਾਂਤਾਂ ਰਾਹੀਂ ਮਨੁੱਖ ਨੂੰ ਮੌਤ ਤੋਂ ਸੁਚੇਤ ਕੀਤਾ ਹੈ ਅਤੇ ਹੰਕਾਰ ਛੱਡ ਕੇ ਪਿਆਰ ਨਾਲ ਹਰੀ ਦੇ ਗੁਣ ਗਾਉਣ ਤੇ ਸਤਿਗੁਰੂ ਦੀ ਸੇਵਾ ਕਰਨ ਦਾ ਉਪਦੇਸ਼ ਦਿੱਤਾ ਹੈ।

ਮਨੁੱਖ ਬਾਹਰਮੁਖੀ ਰੂਪਾਂ, ਰੰਗਾਂ ਤੇ ਪਸਾਰੇ ਵਿਚ ਬਹੁਤ ਫਸਿਆ ਹੋਇਆ ਹੈ। ਇਸ ਲਈ ਇਸ ਨੂੰ ਚਿਤਾਵਨੀ ਦਿੱਤੀ ਹੈ—

**੧) ਮੁਹਲਤਿ ਪੁੰਨੀ ਚਲਣਾ, ਤੂੰ ਸੰਮਲੁ ਘਰੁ ਬਾਰੁ॥**

**੨) ਫਰੀਦਾ, ਪੰਖ ਪਰਾਹੁਣੀ, ਦੁਨੀ ਸੁਹਾਵਾ ਬਾਗੁ॥**

**ਨਉਬਤਿ ਵਜੀ ਸੁਬਹ ਸਿਉ, ਚਲਣ ਕਾ ਕਰਿ ਸਾਜੁ॥** [ਪੰਨਾ ੧੩੮੨

**ਸਿਰੀਰਾਗੁ ਮਹਲਾ ੫॥ ਤਿਚਰੁ ਵਸਹਿ ਸੁਹੇਲੜੀ, ਜਿਚਰੁ ਸਾਥੀ ਨਾਲਿ॥ ਜਾ ਸਾਥੀ ਉਠੀ ਚਲਿਆ, ਤਾ ਧਨ ਖਾਕੂ ਰਾਲਿ॥੧॥ ਮਨਿ ਬੈਰਾਗੁ ਭਇਆ, ਦਰਸਨੁ ਦੇਖਣੈ ਕਾ ਚਾਉ॥ ਧੰਨੁ ਸੁ ਤੇਰਾ ਥਾਨੁ॥੧॥ ਰਹਾਉ॥ ਜਿਚਰੁ ਵਸਿਆ ਕੰਤੁ ਘਰਿ, ਜੀਉ ਜੀਉ ਸਭਿ ਕਹਾਤਿ॥ ਜਾ ਉਠੀ ਚਲਸੀ ਕੰਤੜਾ, ਤਾ ਕੋਇ ਨ ਪੁਛੈ ਤੇਰੀ ਬਾਤ॥੨॥ ਪੇਈਅੜੈ ਸਹੁ ਸੇਵਿ ਤੂੰ, ਸਾਹੁਰੜੈ ਸੁਖਿ ਵਸੁ॥ ਗੁਰ ਮਿਲਿ ਚਜੁ ਅਚਾਰੁ ਸਿਖੁ, ਤੁਧੁ ਕਦੇ ਨ ਲਗੈ ਦੁਖੁ॥੩॥ ਸਭਨਾ ਸਹੁਰੈ ਵੰਞਣਾ, ਸਭਿ**

**ਮੁਕਲਾਵਣਹਾਰ ॥ ਨਾਨਕ, ਧੰਨੁ ਸੋਹਾਗਣੀ, ਜਿਨ ਸਹ ਨਾਲਿ ਪਿਆਰੁ ॥੪॥੨੩॥੯੩॥**

## ਉਚਾਰਨ ਸੇਧ

**ਬਿੰਦੀ ਸਹਿਤ**—ਵਸਹਿੰ, ਜਾਂ, ਤਾਂ।

**ਪਦ ਅਰਥ**—ਤਿਚਰੁ-ਉਤਨਾ ਚਿਰ। ਸੁਹੇਲੜੀ-ਸੁਖੀ, ਸੌਖੀ। ਜਿਚਰੁ-ਜਿਤਨਾ ਚਿਰ। ਸਾਥੀ-ਸੰਗੀ (ਜੀਵਾਤਮਾ)। ਧਨ-ਇਸਤ੍ਰੀ (ਭਾਵ, ਹੇ ਕਾਇਆ ਰੂਪ ਇਸਤ੍ਰੀ!) ਖਾਕੂ ਰਲਿ-ਖ਼ਾਕ (ਮਿਟੀ) ਵਿਚ ਰਲ ਗਈ। ਮਨਿ-ਮਨ ਵਿਚ। ਕੰਤੁ-ਪਤੀ (ਜੀਵਾਤਮਾ)। ਘਰਿ-(ਸਰੀਰ ਰੂਪੀ) ਘਰ ਵਿਚ। ਕਹਾਤਿ-ਕਹਿੰਦੇ, ਬੁਲਾਉਂਦੇ ਹਨ। ਉਠੀ ਚਲਸੀ-ਉਠ ਕੇ ਚਲਾ ਜਾਵੇਗਾ। ਬਾਤ-ਵਾਤ, ਸਾਰ, ਖ਼ਬਰ। ਪੇਇਅੜੈ-ਪੇਕੇ (ਇਸ ਲੋਕ) ਵਿਚ। ਸਹੁ-ਪਤੀ (ਪਰਮਾਤਮਾ)। ਸਾਹੁਰੜੈ-ਸਹੁਰੇ (ਪਰਲੋਕ) ਵਿਚ। ਚਜੁ-ਕੰਮ ਕਰਨ ਦੀ ਜਾਚ, ਜੀਵਨ ਸਿਖਿਆ। ਅਚਾਰੁ-ਰਹਿਣੀ-ਬਹਿਣੀ, ਜੀਵਨ-ਮਰਯਾਦਾ। ਦੁਖੁ-(ਜਮਾਂ ਦਾ) ਦੁੱਖ। ਮੁਕਲਾਵਣਹਾਰ-ਮੁਕਲਾਈਆਂ ਜਾਣ ਵਾਲੀਆਂ। (ਨੋਟ : ਮੁਕਲਾਵਾ ਇਕ ਪੁਰਾਣੀ ਰਸਮ ਸੀ। ਛੋਟੀ ਉਮਰ ਵਿਚ ਵਿਆਹੀਆਂ ਲੜਕੀਆਂ ਨੂੰ ਪੇਕੇ ਘਰ ਰਖਿਆ ਜਾਂਦਾ ਸੀ। ਜਦੋਂ ਮੁਟਿਆਰ ਹੋ ਜਾਂਦੀਆਂ ਸਨ ਤਦੋਂ ਮੁਕਲਾਵਾ ਕੀਤਾ ਜਾਂਦਾ ਸੀ। ਅਜੇ ਵੀ ਕਈ ਪਛੜੇ ਹੋਏ ਇਲਾਕਿਆਂ ਵਿਚ ਇਹ ਰਸਮ ਚਲ ਰਹੀ ਹੈ।)

**ਅਰਥ**— ਹੇ (ਕਾਇਆ ਰੂਪ) ਇਸਤ੍ਰੀ ! (ਤੂੰ) ਉਤਨਾ ਚਿਰ ਸੁਖੀ ਵੱਸਦੀ ਹੈਂ ਜਿਤਨਾ ਚਿਰ (ਤੇਰਾ ਸਾਥੀ ਜੀਵਾਤਮਾ, ਤੇਰੇ) ਨਾਲ ਹੈ। ਜਦੋਂ (ਇਹ) ਸਾਥੀ ਉਠ ਕੇ ਚਲਾ ਜਾਵੇਗਾ (ਭਾਵ ਤੇਰੇ ਨਾਲੋਂ ਵਿਛੜ ਜਾਵੇਗਾ) ਤਾਂ (ਤੂੰ) ਮਿਟੀ ਵਿਚ ਰਲ ਜਾਵੇਂਗੀ।੧।

(ਹੇ ਪ੍ਰਭੂ ! ਜਿਸ ਜੀਵ ਦੇ) ਮਨ ਵਿਚ (ਸੰਸਾਰਕ ਪਦਾਰਥਾਂ ਵਲੋਂ) ਵੈਰਾਗ (ਪੈਦਾ) ਹੋਇਆ (ਉਸ ਨੂੰ ਹੀ ਤੇਰਾ ਮਾਰਗ) ਦਰਸ਼ਨ ਵੇਖਣ ਦਾ ਚਾਉ (ਉਠਿਆ)। (ਉਹੀ ਦਰਸ਼ਨ ਬੈਰਾਗੀ ਆਖਦਾ ਹੈ ਕਿ ਹੇ ਪ੍ਰਭੂ!) ਤੇਰਾ ਉਹ ਥਾਨ ਧੰਨ ਹੈ (ਜਿਥੇ ਤੂੰ ਵੱਸ ਰਿਹਾ ਹੈਂ)।੧। ਰਹਾਉ।

ਜਿਤਨਾ ਚਿਰ, ਘਰ (ਭਾਵ ਸਰੀਰ) ਵਿਚ (ਇਸ ਦੇਹੀ ਦਾ) ਪਤੀ (ਜੀਵਾਤਮਾ) ਵੱਸ ਰਿਹਾ ਹੈ (ਉਤਨਾ ਚਿਰ) ਸਾਰੇ (ਦੇਹੀ ਨੂੰ) 'ਜੀਉ ਆਇਆਂ' ਆਖਦੇ ਹਨ। (ਭਾਵ ਆਦਰ ਮਾਣ ਦਿੰਦੇ ਹਨ)। (ਪਰ ਹੇ ਕਾਇਆ! ਜਦੋਂ ਤੇਰਾ) ਕੰਤ (ਜੀਵਾਤਮਾ) ਉਠ ਕੇ (ਪਰਲੋਕ) ਟੁਰ ਪਏਗਾ ਤਾਂ ਕੋਈ (ਮਨੁੱਖ) ਵੀ ਤੇਰੀ ਵਾਤ ਨਹੀਂ ਪੁਛੇਗਾ (ਭਾਵ ਸਾਰ-ਖ਼ਬਰ ਨਹੀਂ ਲਏਗਾ)।੨।

(ਹੇ ਜਿੰਦੇ !) ਪੇਕੇ (ਇਸ ਲੋਕ) ਵਿਚ (ਤੂੰ) ਪਤੀ (ਪਰਮਾਤਮਾ) ਨੂੰ ਸੇਂਵਦੀ ਰਹੁ (ਅਤੇ ਇਸ ਦੇ ਫਲ ਸਰੂਪ ਤੂੰ) ਸਹੁਰੇ (ਪਰਲੋਕ) ਵਿਚ ਵੀ ਸੁਖ ਨਾਲ ਵਸ। ਗੁਰੂ ਨਾਲ ਮਿਲ ਕੇ (ਤੂੰ ਪ੍ਰਭੂ ਸੇਵਾ ਕਰਨ ਦੀ) ਜਾਚ ਅਤੇ (ਗੁਰਮੁਖਾਂ ਵਾਲੀ) ਰਹਿਣੀ-ਬਹਿਣੀ ਸਿਖ,(ਫਿਰ) ਤੈਨੂੰ ਕਦੇ ਵੀ (ਜਨਮ ਮਰਣ ਦਾ) ਦੁਖ ਨਹੀਂ ਲਗੇਗਾ।੩।

(ਤੱਤ ਇਹ ਹੈ ਕਿ) ਸਭ (ਜੀਵ ਰੂਪ ਇਸਤ੍ਰੀਆਂ) ਨੇ ਸਹੁਰੇ (ਘਰ, ਪਰਲੋਕ) ਵਿਚ ਜਾਣਾ ਹੈ (ਅਤੇ) ਸਭ ਹੀ (ਕਾਲ ਰੂਪ ਲਾੜੇ ਨਾਲ) ਮੁਕਲਾਈਆਂ ਜਾਣ ਵਾਲੀਆਂ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹੀ) ਸੁਹਾਗਣਿ ਇਸਤ੍ਰੀਆਂ ਹਨ ਜਿਨ੍ਹਾਂ ਦਾ (ਆਪਣੇ) ਪਤੀ (ਪਰਮੇਸ਼ਰ) ਨਾਲ ਪ੍ਰੇਮ-ਪਿਆਰ ਹੈ।੪।੨੩।੯੩।

## ਅਰਥ ਭੇਦ ਅਤੇ ਨਿਰਣੈ

**ਮਨਿ ਬੈਰਾਗੁ ਭਇਆ, ਦਰਸਨੁ ਦੇਖਣੈ ਕਾ ਚਾਉ॥ ਧੰਨੁ ਸੁ ਤੇਰਾ ਥਾਨੁ॥**

ਇਹ ਰਹਾਉ ਦੀਆਂ ਪੰਕਤੀਆਂ ਹਨ। ਇਨ੍ਹਾਂ ਵਿਚ ਅਜਿਹਾ ਕੋਈ ਪਦ ਨਹੀਂ ਵਰਤਿਆ ਗਿਆ ਜਿਸ ਤੋਂ ਇਹ ਸਪੱਸ਼ਟ ਹੋਵੇ ਕਿ ਇਹ 'ਉਤਮ ਪੁਰਖ' ਵਿਚ ਹਨ ਜਾਂ 'ਅਨਯ ਪੁਰਖ' ਵਿਚ

ਹਨ। ਇਨ੍ਹਾਂ ਪੰਕਤੀਆਂ ਦੇ ਅਰਥ ਤਿੰਨ ਤਰ੍ਹਾਂ ਕੀਤੇ ਗਏ ਹਨ—

੧) ਹੇ ਮਨ ਜਿਨ੍ਹੋਂ ਕੋ ਵਾਹਿਗੁਰੂ ਕੇ ਦਰਸਨ ਦੇਖਨੇ ਕਾ ਚਾਉ ਹੈ ਤਿਨ੍ਹੋ ਕੇ ਮਨ ਮੈਂ ਸੰਸਾਰ ਸੇ ਬੈਰਾਗ ਹੋਇਆ ਹੈ ਜੋ ਤੇਰਾ ਥਾਨੁ ਸਤਸੰਗ ਵਾ. ਬੈਕੁੰਠੁ ਸੋ ਧੰਨ ਹੈ। [ਫਰੀਦਕੋਟ ਸਟੀਕ

੨) (ਇਹ ਦਸ਼ਾ ਮਾਨੁਖ ਸਰੀਰਾਂ ਦੀ ਦੇਖ ਕੇ) ਮਨ ਵਿਚ ਬੈਰਾਗ ਹੋ ਗਿਆ ਹੈ; (ਹੇ ਵਾਹਿਗੁਰੂ ਤੇਰੇ) ਦਰਸ਼ਨ ਦੇਖਣ ਦਾ ਚਾਉ (ਉਪਜ ਪਿਆ ਹੈ)। ਧੰਨ ਹੈ ਉਹ ਤੇਰਾ ਟਿਕਾਣਾ (ਜਿਥੇ ਤੂੰ ਵੱਸ ਰਿਹਾ ਹੈਂ, ਕਿਵੇਂ ਦਰਸ਼ਨ ਕਰਾਂ ਉਸ ਦਾ)। [ਭਾ. ਵੀਰ ਸਿੰਘ

੩) (ਹੇ ਹਰੀ!) ਉਹ ਸਰੀਰ ਭਾਗਾਂ ਵਾਲਾ ਹੈ ਜਿਸ ਵਿਚ ਤੇਰਾ ਨਿਵਾਸ ਹੈ (ਜਿਥੇ ਤੈਨੂੰ ਯਾਦ ਕੀਤਾ ਜਾ ਰਿਹਾ ਹੈ)। (ਉਹ ਮਨੁੱਖ ਭਾਗਾਂ ਵਾਲਾ ਹੈ ਜਿਸ ਦੇ) ਮਨ ਵਿਚ ਤੇਰਾ ਪਿਆਰ ਪੈਦਾ ਹੋ ਗਿਆ ਹੈ, ਜਿਸ ਦੇ ਮਨ ਵਿਚ ਤੇਰੇ ਦਰਸ਼ਨ ਦੀ ਤਾਂਘ ਪੈਦਾ ਹੋਈ ਹੈ।[ਪ੍ਰੋ. ਸਾਹਿਬ ਸਿੰਘ

**ਨਿਰਣੈ**—ਜੇ ਸ਼ਬਦ ਦੇ ਸਮੁਚੇ ਸਾਰ ਦਾ ਅਧਿਐਨ ਕਰੀਏ ਤਾਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਦੇਹੀ ਦੀ ਦੁਰਦਸ਼ਾ ਵੇਖ ਕੇ ਤੇ ਇਸ ਦੀ ਝੂਠੀ ਪ੍ਰੀਤ ਵੇਖ ਕੇ ਮਨੁੱਖ ਦੇ ਅੰਦਰ ਸੁਤੇ ਹੀ ਦੇਹ ਅਧਿਆਸ ਛਡਣ ਲਈ ਭਾਵਨਾ ਪੈਦਾ ਹੋ ਜਾਂਦੀ ਹੈ। ਉਹ ਤਿਆਗ ਦੀ ਭਾਵਨਾ ਵੈਰਾਗ ਦਾ ਰੂਪ ਧਾਰਦੀ ਹੈ। ਜਦੋਂ ਪ੍ਰੇਮ ਤੇ ਵੈਰਾਗ ਇਕੱਠੇ ਹੁੰਦੇ ਹਨ ਤਾਂ ਪ੍ਰਭੂ ਦੇ ਦਰਸ਼ਨਾਂ ਲਈ ਤੀਬਰ ਖਿੱਚ ਪੈਦਾ ਹੁੰਦੀ ਹੈ ਜਿਸ ਦੇ ਫਲਸਰੂਪ ਉਹ ਸਾਂਈਂ ਦੇ ਦਰਬਾਰ 'ਸੱਚ ਖੰਡ' ਵਿੱਚ ਪੁਜਦਾ ਹੈ। ਵਿਸਮਾਦ ਵਿਚ ਆ ਕੇ ਇਹੋ ਹੀ ਉਸ ਦੇ ਮੂੰਹੋਂ ਨਿਕਲਦਾ ਹੈ 'ਧੰਨੁ ਸੁ ਤੇਰਾ ਥਾਨੁ'। ਇਥੇ 'ਥਾਨ' ਦਾ ਭਾਵ ਸਰੀਰ ਨਹੀਂ, ਇਸ ਲਈ ਉਤਮ ਪੁਰਖ ਵਿਚ ਇਸ ਦੇ ਅਰਥ ਕਰਨੇ ਜਚਦੇ ਨਹੀਂ ਕਿਉਂਕਿ 'ਰਹਾਉ' ਤੋਂ ਮਗਰੋਂ ਦੀਆਂ ਸਭ ਪੰਕਤੀਆਂ ਅਨਯ-ਪੁਰਖ ਵਾਚੀ ਹਨ।

## ਸਾਰੰਸ਼ ਅਤੇ ਸਿਧਾਂਤ

ਜਦੋਂ ਤੱਕ ਦੇਹੀ ਦਾ ਪਤੀ ਜੀਵਾਤਮਾ ਕਾਇਆਂ ਵਿਚ ਬਿਰਾਜਮਾਨ ਹੈ, ਉਦੋਂ ਤੱਕ ਇਸ ਦਾ ਆਦਰ ਮਾਨ ਹੈ; ਓਦੋਂ ਤੱਕ ਹੀ ਇਸ ਨੂੰ 'ਆਓ ਜੀ, ਆਓ ਜੀ !' ਆਖਿਆ ਜਾਂਦਾ ਹੈ। ਪਰ ਜਦ ਇਹ ਇਸ ਵਿਚੋਂ ਬਾਹਰ ਨਿਕਲ ਜਾਂਦਾ ਹੈ, ਇਸ ਵਿਚਾਰੀ ਦੀ ਕੋਈ ਵਾਤ ਤੱਕ ਨਹੀਂ ਪੁੱਛਦਾ। ਇਹ ਮਿਟੀ ਵਿਚ ਰਲ ਕੇ ਮਿਟੀ ਬਣ ਜਾਂਦੀ ਹੈ। ਭਾਵ ਦੇਹੀ ਨਾਸ਼ਵੰਤ ਹੈ ਤੇ ਇਸਦਾ ਮੋਹ ਵੀ ਝੂਠਾ ਹੈ। ਗੁਰਦੇਵ ਜੀ ਦਾ ਫ਼ੁਰਮਾਨ ਹੈ—੧. 'ਆਈ ਆਗਿਆ ਪਿਰਹੁ ਬੁਲਾਇਆ॥ ਨਾ ਧਨ ਪੁਛੀ ਨ ਮਤਾ ਪਕਾਇਆ॥ ਊਠਿ ਸਿਧਾਇਓ ਛੂਟਰਿ ਮਾਟੀ, ਦੇਖੁ ਨਾਨਕ, ਮਿਥਨ ਮੋਹਾਸਾ ਹੇ॥' (ਪੰ. ੧੦੭੩)। ੨. 'ਹੰਸੁ ਚਲਿਆ ਤੂੰ ਪਿਛੈ ਰਹੀਏਹਿ, ਛੁਟੜਿ ਹੋਈਅਹਿ ਨਾਰੀ॥' (ਪੰਨਾ ੧੫੫)

ਇਹ ਸ਼ਬਦ ਦੇਹੀ ਤੇ ਜੀਵਾਤਮਾ ਦੋਹਾਂ ਪ੍ਰਤੀ ਹੈ। ਗੁਰੂ ਬਾਬਾ ਜੀ ਨੇ ਗਉੜੀ ਰਾਗ ਵਿਚ ਵੀ ਕਾਇਆਂ ਦੀ ਦਸ਼ਾ ਨੂੰ ਇਉਂ ਵਰਨਣ ਕੀਤਾ ਹੈ—

**ਤੂੰ ਕਾਇਆ ਮੈ ਰੁਲਦੀ ਦੇਖੀ, ਜਿਉ ਧਰ ਉਪਰਿ ਛਾਰੋ॥** [ਪੰਨਾ ੧੫੪

ਕਾਇਆਂ ਦੀ ਝੂਠੀ ਪ੍ਰੀਤਿ ਦੇਖ ਕੇ ਇਸ ਨਾਲੋਂ ਮੋਹ ਤੋੜਨ ਲਈ ਜਦੋਂ ਭਾਵਨਾ ਪੈਦਾ ਹੁੰਦੀ ਹੈ ਤਾਂ ਮਨੁੱਖੀ ਮਨ ਵਿਚ ਸੁਤੇ ਹੀ ਵੈਰਾਗ ਉਠ ਖੜੋਂਦਾ ਹੈ। ਓਦੋਂ ਜੀਵ ਅਬਿਨਾਸ਼ੀ ਪੁਰਖ ਦੇ ਦਰਸ਼ਨਾਂ ਦਾ ਚਾਹਵਾਨ ਬਣਦਾ ਹੈ । ਦਰਸ਼ਨ ਦੇਖਣ ਲਈ ਕਈ ਪ੍ਰਕਾਰ ਦੇ ਦੁਖ ਵੀ ਝਲਦਾ ਹੈ। ਪਰ ਇਸ ਸ਼ਬਦ ਦੇ ਤੀਜੇ ਅੰਕ ਵਿਚੋਂ ਦੋਹਾਂ ਲਈ ਸਾਂਝੀ ਸਿਖਿਆ ਹੈ। ਇਸ ਲੋਕ ਵਿਚ ਮਨੁੱਖਾ ਦੇਹੀ ਪਾ ਕੇ ਪ੍ਰਭੂ ਦੀ ਸੇਵਾ ਕੀਤੀ ਜਾਏ। ਸੇਵਾ ਕਿਹੜੀ ਕਰਨੀ ਹੈ ਜਿੰਦੜੀ ਨੇ? ਗੁਰੂ ਗੁਰੂ ਜਪਣਾ ਹੈ। ਸੇਵਾ ਦੀ ਜਾਚ ਕਿਥੋਂ ਸਿਖਣੀ ਹੈ? ਗੁਰੂ ਪਾਸੋਂ। ਫਿਰ ਅੱਟਲ ਨੇਮ ਹੈ-'ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ' (ਪੰ. ੫੦) ਜਿਵੇਂ ਬਾਬਾ ਫਰੀਦ ਜੀ ਨੇ ਕਿਹਾ ਹੈ-'ਜਿੰਦ ਵਹੁਟੀ ਮਰਣ ਵਰੁ, ਲੈ ਜਾਸੀ ਪ੍ਰਣਾਇ॥ ਆਪਣ ਹਥੀ ਜੋਲਿ ਕੈ, ਕੈ ਗਲਿ ਲਗੈ ਧਾਇ॥' (ਪੰ. ੧੩੭੭) ਜਦੋਂ ਸਹੁਰੇ ਘਰ

(ਪਰਲੋਕ) ਵਿਚ ਹਰ ਹਾਲਤ ਜਾਣਾ ਹੀ ਜਾਣਾ ਹੈ, ਫਿਰ ਕਿਉਂ ਨਾ ਸਤਿਗੁਰੂ ਪਾਸੋਂ ਗੁਰਮੁਖਾਂ ਵਾਲੀ ਰਹਿਣੀ ਬਹਿਣੀ ਦੀ ਜਾਚ ਸਿਖੀਏ ਜਿਸ ਨਾਲ ਰਬੀ ਦਰਗਾਹ ਵਿਚ ਕੋਈ 'ਰੇ ਰੇ' ਨਾ ਆਖੇ ਸਗੋਂ ਉੱਚਾ ਆਦਰ ਮਿਲੇ ਜਿਸਦਾ ਵਰਨਣ ਗੁਰਬਾਣੀ ਵਿਚ ਐਉਂ ਕੀਤਾ ਗਿਆ ਹੈ-

**ਆਉ ਬੈਠੁ ਆਦਰੁ ਸਭ ਥਾਈ, ਊਨ ਨ ਕਤਹੂੰ ਬਾਤਾ ॥**
**ਭਗਤਿ ਸਿਰਪਾਉ ਦੀਓ ਜਨ ਅਪੁਨੇ, ਪ੍ਰਤਾਪੁ ਨਾਨਕ ਪ੍ਰਭ ਜਾਤਾ ॥** [ਪੰਨਾ ੬੩੧

**ਸਿਰੀਰਾਗੁ ਮਹਲਾ ੫, ਘਰ ੬॥ ਕਰਣ ਕਾਰਣ ਏਕੁ ਓਹੀ, ਜਿਨਿ ਕੀਆ ਆਕਾਰੁ॥ ਤਿਸਹਿ ਧਿਆਵਹੁ ਮਨ ਮੇਰੇ ! ਸਰਬ ਕੋ ਆਧਾਰੁ॥੧॥ ਗੁਰ ਕੇ ਚਰਨ, ਮਨ ਮਹਿ ਧਿਆਇ॥ ਛੋਡਿ ਸਗਲ ਸਿਆਣਪਾ, ਸਾਚਿ ਸਬਦਿ ਲਿਵ ਲਾਇ॥੧॥ ਰਹਾਉ॥ ਦੁਖੁ ਕਲੇਸੁ ਨ ਭਉ ਬਿਆਪੈ, ਗੁਰਮੰਤ੍ਰੁ ਹਿਰਦੈ ਹੋਇ॥ ਕੋਟਿ ਜਤਨਾ ਕਰਿ ਰਹੇ, ਗੁਰ ਬਿਨੁ ਤਰਿਓ ਨ ਕੋਇ॥੨॥ ਦੇਖਿ ਦਰਸਨੁ ਮਨੁ ਸਾਧਾਰੈ, ਪਾਪ ਸਗਲੇ ਜਾਹਿ॥ ਹਉ ਤਿਨ ਕੈ ਬਲਿਹਾਰਣੈ, ਜਿ ਗੁਰ ਕੀ ਪੈਰੀ ਪਾਹਿ॥੩॥ ਸਾਧ ਸੰਗਤਿ ਮਨਿ ਵਸੈ, ਸਾਚੁ ਹਰਿ ਕਾ ਨਾਉ॥ ਸੇ ਵਡਭਾਗੀ ਨਾਨਕਾ, ਜਿਨਾ ਮਨਿ ਇਹੁ ਭਾਉ॥੪॥੨੪॥੯੪॥**

## ਉਚਾਰਨ ਸੇਧ

**ਬਿੰਦੀ ਸਹਿਤ**—ਮਹਿਂ, ਸਿਆਣਪਾਂ, ਜਾਹਿਂ, ਪੈਰੀਂ, ਪਾਹਿਂ। **ਬਿੰਦੀ ਰਹਿਤ**—ਵਡਭਾਗੀ।

**ਪਦ ਅਰਥ**—ਆਕਾਰੁ-ਪਸਾਰਾ। ਸਾਧਾਰੈ-ਆਸਰੇ ਸਹਿਤ। (ਸੰ. ਪੋ. ਵਿਚ ਇਸ ਦਾ ਅਰਥ 'ਸੁਧਾਰੋ' ਕੀਤਾ ਹੋਇਆ ਹੈ ਜੋ ਕਿ ਪ੍ਰਚਲਤ ਨਹੀਂ ਹੈ)। ਭਾਉ-ਪ੍ਰੇਮ, ਪਿਆਰ।

**ਅਰਥ**—(ਸਾਰੇ ਕਾਰਜਾਂ ਤੇ) ਕਾਰਨਾਂ ਦੇ ਕਰਨ ਵਾਲਾ (ਕੇਵਲ) ਇਕ ਓਹੀ (ਨਿਰੰਕਾਰ ਹੀ ਹੈ) ਜਿਸ ਨੇ (ਇਹ ਸਾਰਾ) ਦ੍ਰਿਸ਼ਟਮਾਨ ਪਸਾਰਾ ਕੀਤਾ ਹੈ। ਹੇ ਮੇਰੇ ਮਨ! ਉਸ (ਪ੍ਰਭੂ) ਨੂੰ ਸਿਮਰ (ਜਿਹੜਾ ਕ) ਸਾਰੇ (ਜੀਆਂ) ਨੂੰ ਆਸਰਾ (ਦੇਣ ਵਾਲਾ ਹੈ)॥੧॥

(ਅਜਿਹੇ) ਗੁਰੂ (ਪਰਮੇਸ਼ਰ) ਦੇ (ਪਵਿੱਤ੍ਰ) ਚਰਨਾਂ (ਭਾਵ ਬਚਨਾਂ) ਦਾ (ਆਪਣੇ) ਮਨ ਵਿਚ ਧਿਆਨ ਕਰ। ਸਾਰੀਆਂ ਸਿਆਣਪਾਂ (ਚਤੁਰਾਈਆਂ) ਛੱਡ ਕੇ ਆਪਣੀ ਸੁਰਤਿ (ਗੁਰ) ਸ਼ਬਦ ਦੁਆਰਾ ਸਚ ਰੂਪ ਪਰਮਾਤਮਾ ਵਿੱਚ ਜੋੜ ਲੈ।੧।ਰਹਾਉ।

(ਹੇ ਭਾਈ! ਜੇ) ਹਿਰਦੇ ਵਿਚ ਗੁਰਮੰਤ੍ਰ ਵਸਿਆ ਹੋਵੇ (ਤਾਂ ਕਿਸੇ ਪ੍ਰਕਾਰ ਦਾ) ਦੁਖ ਕਲੇਸ਼ ਅਤੇ ਡਰ ਨਹੀਂ ਵਿਆਪ ਸਕਦਾ। (ਗੁਰੂ ਤੋਂ ਬਿਨਾਂ ਲੋਕੀਂ) ਕਰੋੜਾਂ ਹੀਲੇ ਵਸੀਲੇ ਕਰ ਕਰ ਕੇ ਰਹਿ ਗਏ (ਪਰ) ਗੁਰੂ ਤੋਂ ਬਿਨਾਂ (ਸੰਸਾਰ ਸਾਗਰ ਤੋਂ) ਕੋਈ (ਮਨੁੱਖ ਵੀ) ਨਹੀਂ ਤਰਿਆ।੨।

(ਗੁਰ ਪਰਮੇਸ਼ਰ ਦਾ) ਦਰਸ਼ਨ ਦੇਖਣ ਨਾਲ ਮਨ ਨੂੰ ਆਸਰਾ ਮਿਲ ਜਾਂਦਾ ਹੈ (ਅਤੇ) ਸਾਰੇ ਪਾਪ ਨਾਸ਼ ਹੋ ਜਾਂਦੇ ਹਨ। (ਇਸ ਕਰਕੇ) ਮੈਂ ਉਨਾਂ ਤੋਂ ਸਦਕੇ ਜਾਂਦਾ ਹਾਂ ਜਿਹੜੇ (ਲੋਕ) ਗੁਰੂ (ਪਰਮੇਸ਼ਰ) ਦੀ ਪੈਰੀਂ ਪੈਂਦੇ ਹਨ (ਭਾਵ ਉਸ ਦੀ ਸ਼ਰਨ ਫੜਦੇ ਹਨ)।।੩।

ਹਰੀ ਦਾ (ਕਲਿਆਣਕਾਰੀ) ਨਾਮ (ਜੋ ਕਿ) ਸੱਚ ਰੂਪ (ਹੈ), ਸਤਿਸੰਗਤ ਦੁਆਰਾ ਹੀ ਮਨ ਵਿਚ ਵਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਲੋਕ) ਵਡੇ ਭਾਗਾਂ ਵਾਲੇ ਹਨ ਜਿਨ੍ਹਾਂ ਦੇ ਮਨਾਂ ਵਿਚ (ਗੁਰੂ ਚਰਨਾਂ ਅਤੇ ਸਾਧ ਸੰਗਤ ਲਈ) ਇਹ (ਭਾਵ ਅਜਿਹਾ ਵਿਸ਼ੇਸ਼) ਪ੍ਰੇਮ ਹੈ।੪।੨।੯੪।

## ਸਾਰੰਸ਼ ਅਤੇ ਸਿਧਾਂਤ

ਕਰਤਾਪੁਰਖ ਜੀ ਕਾਰਣਕਰਣੰ ਅਤੇ ਧਾਰੰ ਧਰਣੰ ਹਨ ਪਰ ਅਗਿਆਨੀ ਜੀਵ ਭੁਲੇਖੇ ਅਤੇ ਭਰਮ ਕਰਕੇ ਆਪਣੇ ਆਪ ਨੂੰ ਕੰਮਾਂ ਦਾ ਕਰਤਾ ਸਮਝੀ ਬੈਠਾ ਹੈ। ਮਨੁੱਖੀ ਮਨ ਦੀ ਇਸ ਮਨੌਤ ਨੂੰ ਮੇਟਣ ਲਈ ਉਪਦੇਸ਼ ਹੈ-'ਗੁਰ ਕੇ ਚਰਨ ਮਨ ਮਹਿ ਧਿਆਇ॥ ਛੋਡਿ ਸਗਲ ਸਿਆਣਪਾ, ਸਾਚਿ ਸਬਦਿ ਲਿਵ ਲਾਇ' ਸਾਚ ਸ਼ਬਦ ਗੁਰੂ ਦੇ ਮੰਤਰ ਨੂੰ ਹਿਰਦੇ ਵਿਚ ਵਸਾਉਣ ਦੀ ਇਹ ਬਰਕਤ ਹੈ ਕਿ ਹਰ ਪ੍ਰਕਾਰ ਦੇ ਦੁੱਖਾਂ, ਕਲੇਸ਼ਾਂ, ਡਰ, ਪਾਪਾਂ ਆਦਿ ਦਾ ਨਾਸ਼ ਹੋ ਜਾਂਦਾ ਹੈ। ਅਸਲੀ ਸਿਮਰਨ ਦੀ ਨਿਸ਼ਾਨੀ ਹੀ ਇਹੋ ਹੈ ਕਿ ਜਦੋਂ ਮਨੁੱਖ ਆਪਣੀਆਂ ਚਤੁਰਾਈਆਂ ਨੂੰ ਤਿਆਗਦਾ ਹੈ ਤਾਂ ਅਗਿਆਨਤਾ ਦੀ ਗੂੜ੍ਹੀ ਨੀਂਦ ਚੋਂ ਜਾਗ ਕੇ ਗੁਰ-ਪਰਮੇਸ਼ਰ ਦਾ ਉਪਦੇਸ਼ ਸੁਣਦਾ ਹੈ:-

**ਚਲਤ ਬੈਸਤ ਸੋਵਤ ਜਾਗਤ, ਗੁਰਮੰਤ੍ਰੁ ਰਿਦੈ ਚਿਤਾਰਿ ॥**
**ਚਰਣ ਸਰਣ ਭਜੁ ਸੰਗਿ ਸਾਧੂ, ਭਵਸਾਗਰ ਉਤਰਹਿ ਪਾਰਿ ॥** [ਪੰਨਾ ੧੦੦੬

**ਸਿਰੀਰਾਗੁ ਮਹਲਾ ੫ ॥ ਸੰਚਿ ਹਰਿ ਧਨੁ, ਪੂਜਿ ਸਤਿਗੁਰੁ, ਛੋਡਿ ਸਗਲ ਵਿਕਾਰ ॥ ਜਿਨਿ ਤੂੰ ਸਾਜਿ ਸਵਾਰਿਆ, ਹਰਿ ਸਿਮਰਿ, ਹੋਇ ਉਧਾਰੁ॥੧॥ ਜਪਿ ਮਨ! ਨਾਮੁ ਏਕੁ ਅਪਾਰੁ ॥ ਪ੍ਰਾਨ ਮਨੁ ਤਨੁ ਜਿਨਹਿ ਦੀਆ, ਰਿਦੈ ਕਾ ਆਧਾਰੁ ॥੧॥ਰਹਾਉ॥ ਕਾਮਿ ਕ੍ਰੋਧਿ ਅਹੰਕਾਰਿ ਮਾਤੇ, ਵਿਆਪਿਆ ਸੰਸਾਰੁ ॥ ਪਉ ਸੰਤ ਸਰਣੀ, ਲਾਗੁ ਚਰਣੀ, ਮਿਟੈ ਦੂਖੁ ਅੰਧਾਰੁ ॥੨॥ ਸਤੁ ਸੰਤੋਖੁ ਦਇਆ ਕਮਾਵੈ, ਏਹ ਕਰਣੀ ਸਾਰ ॥ ਆਪੁ ਛੋਡਿ, ਸਭਿ ਹੋਇ ਰੇਣਾ, ਜਿਸੁ ਦੇਇ ਪ੍ਰਭੁ ਨਿਰੰਕਾਰੁ ॥੩॥ ਜੋ ਦੀਸੈ ਸੋ ਸਗਲ ਤੂੰ ਹੈ, ਪਸਰਿਆ ਪਾਸਾਰੁ ॥ ਕਹੁ ਨਾਨਕ, ਗੁਰਿ ਭਰਮੁ ਕਾਟਿਆ, ਸਗਲ ਬ੍ਰਹਮ ਬੀਚਾਰੁ ॥੪॥੨੫॥੯੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਨਹਿਂ। **ਪਦ ਅਰਥ:** ਸੰਚਿ=ਇਕਠਾ ਕਰ, ਜੋੜ। ਸਾਰ=ਸ੍ਰੇਸ਼ਟ, ਉਤਮ।

**ਅਰਥ :** (ਹੇ ਭਾਈ !) ਸਾਰੇ ਵਿਕਾਰ ਛੱਡ ਕੇ ਹਰੀ ਦਾ (ਨਾਮ) ਧਨ ਇਕੱਠਾ ਕਰ (ਅਤੇ) ਸੱਚੇ ਗੁਰੂ ਦੀ ਪੂਜਾ ਕਰ (ਇਹ ਹੁਕਮ ਮੰਨ)। ਜਿਸ (ਹਰੀ) ਨੇ ਤੈਨੂੰ ਪੈਦਾ ਕਰ ਕੇ ਸਵਾਰਿਆ ਹੈ (ਉਸ) ਹਰੀ ਪਰਮਾਤਮਾ ਨੂੰ ਸਿਮਰ, ਇਸ ਤਰ੍ਹਾਂ, ਤੇਰਾ ਸੰਸਾਰ ਤੋਂ ਪਾਰ ਉਤਾਰਾ ਹੋ ਜਾਵੇਗਾ।੧।

ਹੇ (ਮੇਰੇ) ਮਨ ! ਪਾਰ ਤੋਂ ਰਹਿਤ (ਜੋ) ਇਕ ਪ੍ਰਭੂ ਹੈ (ਉਸ ਦਾ) ਨਾਮ ਜਪ ਜਿਸ (ਪ੍ਰਭੂ) ਨੇ (ਤੈਨੂੰ) ਪ੍ਰਾਣ, ਮਨ ਅਤੇ ਤਨ ਦਿੱਤਾ ਹੈ (ਉਹ) ਪ੍ਰਭੂ (ਸਭ ਜੀਆਂ ਦਾ) ਆਸਰਾ ਹੈ।੧।ਰਹਾਉ।

(ਹੇ) ਕਾਮ, ਕ੍ਰੋਧ, ਅਹੰਕਾਰ (ਵਿਚ) ਮਸਤ (ਮਨ ! ਤੇਰੇ ਉਤੇ) ਸੰਸਾਰਕ (ਰੂਪ ਰੰਗ ਦਾ ਪ੍ਰਭਾਵ) ਪਿਆ ਹੋਇਆ ਹੈ (ਜਿਹੜਾ ਕਿ ਦੁੱਖਾਂ ਕਲੇਸ਼ਾਂ ਦਾ ਕਾਰਨ ਹੈ)। (ਤੂੰ) ਸੰਤ (ਗੁਰਾਂ) ਦੀ ਸ਼ਰਣੀ ਪੈ ਜਾ, (ਉਨ੍ਹਾਂ ਦੀ) ਚਰਣੀ ਲਗ ਜਾ (ਤਾਂ ਜੋ ਤੇਰਾ ਵਿਕਾਰਾਂ ਰੂਪੀ) ਦੁਖ (ਅਤੇ ਅਗਿਆਨ ਰੂਪੀ) ਹਨੇਰਾ ਦੂਰ ਹੋ ਜਾਵੇ।੨।

(ਮਨੁੱਖ ਨੂੰ ਚਾਹੀਦਾ ਹੈ ਕਿ ਉਹ) ਸਤਿ, ਸੰਤੋਖ, ਦਇਆ (ਆਦਿ ਦੈਵੀ ਗੁਣ) ਕਮਾਵੇ (ਭਾਵ ਇਕੱਠੇ ਕਰੇ, ਜੀਵਨ ਵਿੱਚ) ਇਹ ਕਰਣੀ ਸ੍ਰੇਸ਼ਟ ਹੈ। ਜਿਸ ਨੂੰ ਨਿਰੰਕਾਰ ਪ੍ਰਭੂ (ਆਪ ਸ਼ੁਭ ਗੁਣਾਂ ਦੀ ਦਾਤ) ਬਖ਼ਸ਼ਦਾ ਹੈ (ਉਹ) ਆਪਣਾ ਹੰਕਾਰ ਛੱਡ ਕੇ ਸਭ ਦੀ ਚਰਨ ਧੂੜ ਬਣ ਜਾਂਦਾ ਹੈ

(ਭਾਵ ਅਤੀ ਨਿੰਮ੍ਰਤਾ ਵਾਲਾ ਬਣ ਜਾਂਦਾ ਹੈ)।੩।

(ਅਜਿਹਾ ਮਨੁੱਖ ਹਜ਼ੂਰੀ ਸੇਵਕ ਬਣ ਕੇ ਇਹ ਆਖਦਾ ਹੈ ਕਿ ਹੇ ਵਾਹਿਗੁਰੂ ਜੀ !) ਜੋ (ਕੁਝ) ਦਿਸ ਰਿਹਾ ਹੈ (ਇਹ) ਸਭ ਕੁਝ ਤੂੰ ਹੀ ਹੈਂ (ਭਾਵ ਤੇਰਾ ਸਰਗੁਣ ਰੂਪੀ ਦਰਸ਼ਨ ਹੈ)। ਤੇਰੇ ਹੁਕਮ ਅੰਦਰ (ਹੀ ਸੰਸਾਰ ਦਾ) ਪਸਾਰਾ ਪਸਰਿਆ ਹੈ। ਨਾਨਕ (ਇਹ) ਆਖ ਕਿ ਗੁਰੂ (ਪਰਮੇਸ਼ਰ) ਨੇ (ਜਿਸ ਜੀਵ ਦਾ) ਭਰਮ (ਰੂਪੀ ਪੜਦਾ) ਕੱਟ ਦਿੱਤਾ (ਉਸ ਦੇ ਹਿਰਦੇ ਵਿੱਚ) ਸਾਰਾ ਬ੍ਰਹਮ ਵੀਚਾਰ (ਟਿਕ ਗਿਆ, ਭਾਵ ਉਸ ਨੂੰ ਹਰ ਪਾਸੇ ਵਿਆਪਕ ਪ੍ਰਭੂ ਦੇ ਦਰਸ਼ਨ ਹੋਏ)।੪।੨੫।੯੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਦਰਸਾਈ ਗਈ ਜੀਵਨ ਜਾਚ ਆਪਣੇ ਆਪ ਵਿਚ ਸੰਪੂਰਨ ਹੈ। ਗੁਰੂ ਜੀ ਦੇ ਦਸੇ ਨੁਕਤਿਆਂ ਅਨੁਸਾਰ ਜੀਵਨ ਢਾਲਿਆਂ ਨਿਰਸੰਦੇਹ ਸੰਸਾਰ ਸਾਗਰ ਤੋਂ ਤਰ ਜਾਈਦਾ ਹੈ। ਆਦੇਸ਼ ਹੈ:-

**ਉਪਦੇਸੁ ਸੁਣਹੁ ਤੁਮ ਗੁਰਸਿਖਹੁ, ਸਚਾ ਇਹੈ ਸੁਆਉ ॥**
**ਜਨਮੁ ਪਦਾਰਥੁ ਸਫਲੁ ਹੋਇ, ਮਨ ਮਹਿ ਲਾਇਹੁ ਭਾਉ ॥** [ਪੰਨਾ ੯੬੩

ਇਸ ਸ਼ਬਦ ਵਿਚ ਚੋਣਵੇਂ ਨੁਕਤੇ ਇਹ ਹਨ:-

੧) ਕਾਮ ਕ੍ਰੋਧ, ਲੋਭ ਮੋਹ ਹੰਕਾਰ ਅਤੇ ਇਨ੍ਹਾਂ ਅਧੀਨ ਵਿਕਾਰਾਂ ਨੂੰ ਤਿਆਗਣਾ।
੨) ਸਤ, ਸੰਤੋਖ, ਆਦਿ ਦੈਵੀ ਗੁਣਾਂ ਦਾ ਗ੍ਰਹਿਣ ਕਰਨਾ।
੩) ਸਤਿਗੁਰੂ ਦੀ ਪੂਜਾ ਅਤੇ ਨਾਮ ਸਿਮਰਨ ਰੂਪੀ ਧਨ ਇਕੱਠਾ ਕਰਨਾ।
੪) ਸੰਤਾਂ ਦੀ ਸੰਗਤ ਵਿਚ ਬਿਰਤੀ ਨੂੰ ਸਰਬ ਵਿਆਪੀ ਦਰਸ਼ਨਾਂ ਦਾ ਭਾਗੀ ਬਣਾਉਣਾ।

ਅਜਿਹੀ ਸ਼ੁਭ ਜੁਗਤੀ ਨਾਲ ਮਿਹਰਵਾਨ ਪ੍ਰਭੂ ਦੇ ਦਰਵਾਜ਼ੇ ਉਤੇ ਪਹੁੰਚ ਸਕੀਦਾ ਹੈ। ਸਿਧਾਂਤ ਇਹ ਹੈ ਕਿ ਸ੍ਰੇਸ਼ਟ ਕਰਣੀ ਤੋਂ ਬਿਨਾਂ ਕੁਝ ਵੀ ਪੱਲੇ ਨਹੀਂ ਪੈਂਦਾ:-

**ਜਹ ਕਰਣੀ ਤਹ ਪੂਰੀ ਮਤਿ ॥ ਕਰਣੀ ਬਾਝਹੁ ਘਟੇ ਘਟਿ ॥** [ਪੰਨਾ ੨੫

**ਸਿਰੀਰਾਗੁ ਮਹਲਾ ੫ ॥ ਦੁਕ੍ਰਿਤ ਸੁਕ੍ਰਿਤ ਮੰਧੇ, ਸੰਸਾਰੁ ਸਗਲਾਣਾ ॥ ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ ॥੧॥ ਠਾਕੁਰੁ, ਸਰਬੇ ਸਮਾਣਾ ॥ ਕਿਆ ਕਹਉ, ਸੁਣਉ ਸੁਆਮੀ ! ਤੂੰ ਵਡ ਪੁਰਖੁ ਸੁਜਾਣਾ ॥੧॥ ਰਹਾਉ॥ ਮਾਨ ਅਭਿਮਾਨ ਮੰਧੇ, ਸੋ ਸੇਵਕੁ ਨਾਹੀ ॥ ਤਤ ਸਮਦਰਸੀ, ਸੰਤਹੁ ! ਕੋਈ ਕੋਟਿ ਮੰਧਾਹੀ ॥੨॥ ਕਹਨ ਕਹਾਵਨ, ਇਹੁ ਕੀਰਤਿ ਕਰਲਾ ॥ ਕਥਨ ਕਹਨ ਤੇ ਮੁਕਤਾ, ਗੁਰਮੁਖਿ ਕੋਈ ਵਿਰਲਾ ॥੩॥ ਗਤਿ ਅਵਿਗਤਿ, ਕਛੁ ਨਦਰਿ ਨ ਆਇਆ ॥ ਸੰਤਨ ਕੀ ਰੇਣੁ, ਨਾਨਕ, ਦਾਨੁ ਪਾਇਆ ॥੪॥੨੬॥੯੬॥**

## ਉਚਾਰਨ ਸੇਧ

**ਬਿੰਦੀ ਸਹਿਤ**—ਕਹਉਂ, ਸੁਣਉਂ। **ਬਿੰਦੀ ਰਹਿਤ**—ਮੰਧਾਹੀ।

**ਪਾਠਾਂਤਰ**—'ਸੰਥਯਾ ਪੋਥੀ' ਵਿਚ 'ਸੁਣਉ' ਦੀ ਥਾਂ 'ਸੁਣਹੁ' ਸਰੂਪ ਦਰਜ ਹੈ ਜੋ ਬਾਕੀ ਪੋਥੀਆਂ ਵਿਚ ਨਹੀਂ। ਗੁਰਬਾਣੀ ਵਿਆਕਰਣ ਅਨੁਸਾਰ ਜੇ ਦੂਜੇ ਨੂੰ ਸੰਬੋਧਨ ਕਰਕੇ ਆਖੀਏ ਕਿ ਤੁਸੀਂ ਮੇਰੀ ਗਲ ਸੁਣੋ ਤਾਂ 'ਸੁਣਹੁ' ਪਦ ਦਾ ਇਹ ਸਰੂਪ ਸ਼ੁੱਧ ਹੁੰਦਾ ਹੈ, ਪਰ ਇਥੇ ਇਹ ਅਰਥ ਬਿਵਸਥਾ ਨਹੀਂ।

**ਪਦ ਅਰਥ**—ਦੁਕ੍ਰਿਤ-ਖੋਟੇ, ਮੰਦੇ ਕਰਮ। ਸੁਕ੍ਰਿਤ-ਸ਼ੁਭ, ਚੰਗੇ ਕਰਮ। ਮੰਧੇ-ਵਿਚ। ਸਗਲਾਣਾ-ਸਾਰਾ। ਕਿਆ ਕਹਉ- ਮੈਂ ਕੀ ਆਖਾਂ। ਸੁਣਉ-ਸੁਣਾ। ਤਤ-ਮੂਲ। ਸਮਦਰਸੀ-ਸਮਦ੍ਰਿਸ਼ਟਾ। ਮੰਧਾਹੀ-ਵਿਚ। ਕਰਲਾ-ਰਸਤਾ। ਗਤਿ-ਮੁਕਤੀ। ਅਵਿਗਤਿ-ਬੇਗਤੀ, ਅਮੁਕਤੀ।

**ਅਰਥ**—ਸਾਰਾ ਸੰਸਾਰ ਮੰਦੇ ਚੰਗੇ (ਪਾਪ, ਪੁੰਨ ਕਰਮਾਂ ਦੇ ਚੱਕਰ) ਵਿਚ ਹੀ (ਗ਼ਲਤਾਨ ਹੋਇਆ ਪਿਆ ਹੈ। (ਜਿਹੜਾ ਮਨੁੱਖ ਇਨ੍ਹਾਂ) ਦੋਨਾਂ ਦੀ ਵਲਗਣ ਤੋਂ ਪਰੇ ਹੈ (ਉਹ) ਰੱਬੀ-ਭਗਤ ਹੈ (ਪਰ ਏਦਾਂ ਦਾ) ਕੋਈ ਵਿਰਲਾ ਭਗਤ (ਹੀ ਹੈ)।੧।

(ਭਗਤ ਅੰਦਰ ਇਹ ਦ੍ਰਿੜ੍ਹਤਾ ਹੁੰਦੀ ਹੈ ਕਿ ਠਾਕੁਰ (ਪ੍ਰਭੂ, ਵਾਹਿਗੁਰੂ) ਸਾਰੇ ਜੀਵਾਂ ਵਿਚ ਸਮਾਇਆ ਹੋਇਆ ਹੈ। (ਉਹ ਨਿੰਮ੍ਰਤਾ ਤੇ ਪਿਆਰ ਸਹਿਤ ਪ੍ਰਭੂ ਨੂੰ ਸੰਬੋਧਨ ਕਰਦਾ ਹੈ ਕਿ) ਹੇ ਸੁਆਮੀ ਜੀ ! (ਮੈਂ ਇਸ ਤੋਂ ਵੱਧ ਤੇਰੇ ਬਾਰੇ) ਕੀ ਆਖਾਂ (ਤੇ ਕੀ) ਸੁਣਾਂ (ਕਿਉਂਕਿ) ਤੂੰ (ਸਭ ਤੋਂ) ਵੱਡਾ ਅਤੇ ਜਾਣੀਜਾਣ ਪੁਰਖ ਹੈਂ।੧।ਰਹਾਉ।

(ਜਿਹੜਾ ਮਨੁੱਖ ਕਿਸੇ ਪ੍ਰਕਾਰ ਦੀ) ਇਜ਼ਤ ਤੇ ਬੇ-ਇਜ਼ਤੀ ਵਿਚ (ਪਿਆ ਹੋਇਆ ਹੈ)। ਉਹ (ਪ੍ਰਭੂ ਦਾ) ਸੇਵਕ ਨਹੀਂ ਹੈ। ਹੇ ਸੰਤ ਜਨੋਂ ! ਸਮਾਨ-ਦ੍ਰਿਸ਼ਟੀ ਵਾਲਾ ਬ੍ਰਹਮਬੇਤਾ ਪੁਰਸ਼ ਕ੍ਰੋੜਾਂ ਵਿਚੋਂ ਕੋਈ (ਇਕ-ਅੱਧਾ ਹੀ ਹੁੰਦਾ) ਹੈ।੨।

(ਕੁਝ ਸੰਸਾਰੀ ਲੋਕਾਂ ਨੇ ਗਿਆਨ ਦੀਆਂ ਕਥਾ) ਕਹਾਣੀਆਂ (ਕਰਨੀਆਂ ਤੇ ਦੂਜਿਆਂ ਪਾਸੋਂ) ਕਰਾਉਣੀਆਂ (ਇਹ ਆਪਣੀ) ਕੀਰਤੀ (ਭਾਵ ਸ਼ੋਭਾ ਕਰਾਉਣ ਵਾਲਾ ਇਕ) ਰਸਤਾ (ਚੁਣ ਲਿਆ) ਹੈ। (ਪਰ ਅਸਲੀਅਤ ਇਹ ਹੈ ਕਿ ਇਸ ਉਚ-ਗਿਆਨ ਵਾਲੀ) ਕਥਨੀ ਤੇ ਕਹਿਣੀ (ਦੇ ਬੰਧਨਾਂ ਤੋਂ) ਮੁਕਤ ਕੋਈ ਵਿਰਲਾ ਹੀ ਗੁਰਮੁਖ ਹੈ।੩।

(ਅਜਿਹੇ ਗੁਰਮੁਖ ਜਨ ਨੂੰ) ਗਤੀ (ਮੁਕਤੀ ਦੇਣ ਵਾਲਾ ਅਤੇ) ਬੇ-ਗਤੀ (ਕਰਨ ਵਾਲਾ ਕਰਮ) ਕੁਝ (ਵੀ) ਨਜ਼ਰੀਂ ਨਹੀਂ ਆਉਂਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਗੁਰਮੁਖਾਂ ਨੇ) ਸੰਤਾਂ (ਪੁਰਸ਼ਾਂ ਦੀ ਚਰਨ) ਧੂੜੀ ਨੂੰ ਦਾਨ ਵਜੋਂ ਪ੍ਰਾਪਤ ਕੀਤਾ ਹੈ।੪।੨੬।੯੬।

## ਅਰਥ ਭੇਦ ਅਤੇ ਨਿਰਣੈ

### ੧. ਕਿਆ ਕਹਉ, ਸੁਣਉ ਸੁਆਮੀ ! ਤੂੰ ਵਡ ਪੁਰਖ ਸੁਜਾਣਾ॥

'ਸੰਥਯਾ ਪੋਥੀ' ਵਿਚ ਇਸ ਪੰਕਤੀ ਨੂੰ ਕਿਸੇ ਵਿਦਵਾਨ ਪ੍ਰਤੀ ਉਚਾਰਨ ਹੋਣਾ ਦਸਿਆ ਹੈ। ਵਿਆਖਿਆ ਕਰਦਿਆਂ ਇਉਂ ਅਰਥ ਕੀਤੇ ਗਏ ਹਨ—'ਹੇ ਸੁਆਮੀ ! ਸੁਣ ਤੂੰ ਵੱਡਾ ਸੁਜਾਣ ਪੁਰਖ (ਗਿਆਨੀ ਸਦਾਉਂਦਾ) ਹੈਂ, ਤੈਨੂੰ ਮੈਂ ਕੀਹ ਦੱਸਾਂ, ਤੂੰ ਜਾਣਦਾ ਹੈਂ ਕਿ ਉਹ ਠਾਕੁਰ ਸਾਰੇ ਵਯਾਪਕ ਹੈ'। [ਭਾ. ਵੀਰ ਸਿੰਘ ਜੀ

**ਨਿਰਣੈ**—ਇਸ ਵਿਚ ਸ਼ੱਕ ਨਹੀਂ ਕਿ ਭਾਈ ਸਾਹਿਬ ਦੀ ਵਿਆਖਿਆ ਦਾ ਢੰਗ ਦਿਲ ਨੂੰ ਖਿੱਚ ਪਾਉਣ ਵਾਲਾ ਹੁੰਦਾ ਹੈ ਪਰ ਉਥਾਨਕਾ ਦੀ ਕਲਪਨਾ ਕਈ ਵਾਰੀ ਤੱਤ ਤੋਂ ਲਾਂਭੇ ਵੀ ਲੈ ਜਾਂਦੀ ਹੈ ਜਿਵੇਂ ਕਿ ਇਸ ਸ਼ਬਦ ਦੀ ਵਿਆਖਿਆ ਵਿਚ ਕੀਤਾ ਗਿਆ ਹੈ। ਹੋ ਸਕਦਾ ਹੈ ਕਿ ਵਿਆਖਿਆ ਕਰਨ ਵੇਲੇ ਭਾਈ ਸਾਹਿਬ ਦੇ ਸਾਹਮਣੇ ਉਹ ਪੰਕਤੀ ਆਈ ਹੋਵੇ ਜਿਸ ਵਿਚ ਪੰਡਿਤ ਨੂੰ ਸੰਬੋਧਨ ਹੈ—

**ਸੁਆਮੀ ਪੰਡਿਤਾ! ਤੁਮ ਦੇਹੁ ਮਤੀ॥ ਕਿਨ ਬਿਧਿ ਪਾਵਉ ਪ੍ਰਾਨਪਤੀ॥** [ਪੰ. ੧੧੭੧

ਉਥੇ 'ਸੁਆਮੀ' ਪਦ ਪੰਡਿਤ'ਪ੍ਰਤੀ ਠੀਕ ਹੈ ਪਰ ਇਸ ਸ਼ਬਦ ਵਿਚ ਤਾਂ 'ਤੂੰ ਵਡਪੁਰਖ ਸੁਜਾਣਾ' ਵੀ ਨਾਲ ਲਿਖਿਆ ਹੈ। ਗੁਰਬਾਣੀ ਵਿਚ 'ਵਡਪੁਰਖ' ਸ਼ਬਦ ਕਿਸੇ ਥਾਂ ਵੀ 'ਪੰਡਿਤ, ਸੁਆਮੀ ਜਾਂ ਗਿਆਨੀ' ਪ੍ਰਤੀ ਨਹੀਂ ਵਰਤਿਆ ਗਿਆ। ਗੁਰਮਤਿ ਮੰਡਲ ਵਿਚ ਵੱਡਾ ਪੁਰਖ ਕੇਵਲ 'ਅਕਾਲਪੁਰਖ' ਜਾਂ 'ਗੁਰੂ' ਲਈ ਹੀ ਵਰਤਿਆ ਹੈ, ਜਿਵੇਂ—

**੧) ਤੂੰ ਵਡਪੁਰਖ ਅਗੰਮ ਤਰੋਵਰੁ, ਹਮ ਪੰਖੀ ਤੁਝ ਮਾਹੀ॥**

**ਨਾਨਕ, ਨਾਮੁ ਨਿਰੰਜਨ ਦੀਜੈ, ਜੁਗਿ ਜੁਗਿ ਸਬਦਿ ਸਲਾਹੀ॥ [ਪੰਨਾ ੫੦੫**

**੨) ਵਡਾ ਪੁਰਖੁ ਪਰਗਟਿਆ, ਕਲਜੁਗਿ ਅੰਦਰਿ ਜੋਤਿ ਜਗਾਈ॥ [ਭਾ. ਗੁਰਦਾਸ ਜੀ**

ਫਿਰ ਭਾਈ ਸਾਹਿਬ ਨੇ 'ਸੁਣਉ' ਪਦ ਦੇ ਜੋ ਅਰਥ ਕੀਤੇ ਹਨ ਉਹ ਵੀ ਗੁਰਬਾਣੀ ਵਿਆਕਰਣ ਅਨੁਸਾਰ ਠੀਕ ਨਹੀਂ। ਗੁਰਬਾਣੀ ਵਿਚ ਜਿਥੇ ਵੀ ਸੰਬੋਧਨ ਰੂਪ ਵਿਚ ਇਹ ਪਦ ਵਰਤਿਆ ਗਿਆ ਹੈ ਉਥੇ ਇਸ ਦਾ ਸਰੂਪ 'ਸੁਣਹੁ' ਊੜੇ ਨਾਲ ਨਹੀਂ ਸਗੋਂ ਹਾਹੇ ਔਂਕੜ ਨਾਲ ਹੁੰਦਾ ਹੈ, ਜਿਵੇਂ—

**੧) ਸੁਨਹੁ ਬਿਨਉ ਪ੍ਰਭ ਮੇਰੇ ਮੀਤਾ॥......... [ਪੰ. ੭੪੨**

**੨) ਸੁਨਹੁ ਬਿੰਨਤੀ ਠਾਕੁਰ ਮੇਰੇ ! ਜੀਅ ਜੰਤ ਤੇਰੇ ਧਾਰੇ॥ [ਪੰ. ੬੩੧**

ਇਸੇ ਤਰ੍ਹਾਂ 'ਸੁਜਾਣਾ' ਪਦ ਵੀ ਵਾਹਿਗੁਰੂ ਜੀ ਲਈ 'ਅੰਤਰਜਾਮੀ' ਦੇ ਭਾਵ ਵਿਚ ਵਰਤਿਆ ਗਿਆ ਹੈ, ਜਿਵੇਂ—

**੧) ਆਪਿ ਸੁਜਾਣੁ ਨ ਭੁਲਈ, ਸਚਾ ਵਡ ਕਿਰਸਾਣੁ॥ [ਪੰਨਾ ੧੯**

**੨) ਤੂੰ ਸਤਿ ਪ੍ਰਮੇਸਰੁ ਸਦਾ ਅਬਿਨਾਸੀ, ਹਰਿ ਹਰਿ ਗੁਣੀ ਨਿਧਾਨੁ ਜੀਉ॥ [ਪੰਨਾ ੪੪੮**

'ਰਹਾਉ' ਦੀ ਪਹਿਲੀ ਪੰਕਤੀ ਵਿਚ 'ਠਾਕੁਰੁ' ਪਦ ਨੂੰ ਸੰਬੋਧਨ ਰੂਪ ਵਿਚ ਨਹੀਂ ਅਰਥਾਇਆ ਜਾ ਸਕਦਾ, ਜਿਵੇਂ ਕਿ ਸ੍ਰੀ. ਗੁ. ਗ੍ਰੰ. ਦਰਪਣ ਅਤੇ ਹੋਰ ਸਟੀਕਾਂ ਵਿਚ ਦਰਜ ਹੈ ਕਿਉਂਕਿ ਇਥੇ 'ਠਾਕੁਰ' ਦੇ ਰਾਰੇ ਨੂੰ ਔਂਕੜ ਲਗਿਆ ਹੋਇਆ ਹੈ ਜੋ ਕਿ ਸੰਬੋਧਨ ਰੂਪ ਨਹੀਂ ਬਣਨ ਦਿੰਦਾ, ਇਹੋ ਹੀ ਸਾਰੀ ਗੁਰਬਾਣੀ ਵਿਚ ਪੱਕਾ ਨੇਮ ਹੈ।

## ੨. ਕਹਨ ਕਹਾਵਨ, ਇਹੁ ਕੀਰਤਿ ਕਰਲਾ॥

ਇਸ ਪੰਕਤੀ ਵਿਚ 'ਕਰਲਾ' ਪਦ ਦੇ ਅਰਥਾਂ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। ਟੀਕਾਕਾਰਾਂ ਨੇ ਹੇਠ ਲਿਖੇ ਵੱਖ ਵੱਖ ਅਰਥ ਕੀਤੇ ਹਨ—

ੳ) ਧੁਨਿ, ਸ਼ਬਦ। [ਮਹਾਨ ਕੋਸ਼

ਅ) ਕਰੜਾ। [ਫਰੀਦਕੋਟ ਸਟੀਕ ਅਤੇ ਸੰਪ੍ਰਦਾਈ ਟੀਕੇ

ੲ) ਰਸਤਾ। [ਸ਼ਬਦਾਰਥ

ਸ) ਰਸਤਾ। [ਭਾ. ਵੀਰ ਸਿੰਘ

ਹ) ਰਸਤਾ। [ਪ੍ਰੋ. ਸਾਹਿਬ ਸਿੰਘ

**ਨਿਰਣੈ**—ਇਨ੍ਹਾਂ ਵਿਚੋਂ (ੲ), (ਸ) ਅਤੇ (ਹ) ਵਾਲੇ ਅਰਥ ਠੀਕ ਜਾਪਦੇ ਹਨ ਕਿਉਂਕਿ ਗੁਰਬਾਣੀ ਵਿਚੋਂ ਹੀ ਇਸ ਅਰਥ ਦੀ ਪੁਸ਼ਟੀ ਹੁੰਦੀ ਹੈ। ਜਿਵੇਂ—

**ਸਾਹਿਬ ਕਾ ਫੁਰਮਾਣੁ ਹੋਇ, ਉਠੀ ਕਰਲੈ ਪਾਹਿ॥ [ਪੰਨਾ ੧੨੩੯**

## ੩. ਗਤਿ ਅਵਿਗਤ, ਕਛੁ ਨਦਰਿ ਨ ਆਇਆ॥.....

ਇਸ ਪੰਕਤੀ ਵਿਚ 'ਗਤਿ' ਅਤੇ 'ਅਵਿਗਤ' ਸ਼ਬਦਾਂ ਦੇ ਅਰਥਾਂ ਬਾਰੇ ਵਿਦਵਾਨਾਂ ਦਾ ਪਰਸਪਰ ਵਿਰੋਧ ਹੈ, ਜਿਵੇਂ ਕਿ—

੧) ਹੇ ਨਾਨਕ ! ਜਿਸ ਮਨੁੱਖ ਨੇ ਸੰਤ ਜਨਾਂ ਦੀ ਧੂੜ (ਦਾ) ਦਾਨ ਪ੍ਰਾਪਤ ਕਰ ਲਿਆ ਹੈ, ਉਸ ਨੂੰ ਇਸ ਗੱਲ ਵੱਲ ਧਿਆਨ ਈ ਨਹੀਂ ਹੁੰਦਾ ਕਿ ਮੁਕਤੀ ਕੀਹ ਹੈ ਤੇ ਅਮੁਕਤੀ ਕੀਹ ਹੈ। [ਪ੍ਰੋ. ਸਾਹਿਬ ਸਿੰਘ

੨) ਗਤਿ ਅਵਿਗਤਿ ਕੁਛ ਨਜ਼ਰ ਨਹੀਂ ਆਇਆ, ਹੇ ਨਾਨਕ ! (ਮੈਂ ਜੋ) ਦਾਨ (ਪ੍ਰਭੌ ਤੋਂ) ਪਾਇਆ ਹੈ ਉਹ ਸੰਤਾਂ ਦੀ ਦੇਣ ਹੈ। [ਭਾ. ਵੀਰ ਸਿੰਘ

੩) ਜੋ ਪੁਰਖ ਗਤਿ, ਮੁਕਤੀ ਹੇਤ ਆਪਨੇ ਕੋ ਅਵਿਗਿਤ, ਗ੍ਯਾਨ ਹੂਆ ਸਮਝੇ ਹੈਂ, ਜਾਨੋ ਉਨ ਕੋ ਕੁਛ ਨਦਰਿ ਨ ਆਇਆ, ਭਾਨ ਹੀ ਨਹੀਂ ਹੂਆ। ਗੁਰੁ ਕਹੈਂ ਜੋ ਪੁਰਖ ਆਪ ਕੋ ਸੰਤੋਂ ਕੀ ਰੇਣ ਸਮਝ ਚੁਕੇ ਹੈਂ ਉਨਹੁ ਨੇ ਹੀ ਸਮਝੋ ਗੁਰੋਂ ਸੇ ਅਪਨੇ ਆਪ ਕਾ ਜਾਨਨਾ ਰੂਪ ਪੂਰਾ ਦਾਨ

ਪਾਯਾ ਹੈ। ਬਚਨ ਭੀ ਹੈ—'ਸੋਈ ਅਜਾਨ ਕਹੇ ਮੈ ਜਾਨਾ' ਇਤਿਯਾਦਿ।

[ਪੰ. ਤਾਰਾ ਸਿੰਘ ਨਰੋਤਮ

੪) ਗਤਿ × ਅਵਿਗਤਿ ਪ੍ਰਾਪਤੀ ਅਪ੍ਰਾਪਤੀ, ਵਾ-ਗਿਆਨ, ਅਗਿਆਨ ਦਾ ਵਿਚਾਰ ਜਦ ਕੁਝ ਨਿਗਾਹ ਨ ਆਇਆ।.......

[ਸੰਪ੍ਰਦਾਈ ਸਟੀਕ

**ਨਿਰਣੈ—** 'ਗਤਿ' ਪਦ ਦੇ ਅਰਥ ਸਮੂਹ ਟੀਕਾਕਾਰਾਂ ਨੇ 'ਮੁਕਤੀ' ਹੀ ਕੀਤੇ ਹਨ ਪਰ 'ਅਵਿਗਤ' ਦੇ ਅਰਥ ਵੱਖ ਵੱਖ ਕੀਤੇ ਹਨ। ਮਹਾਨ ਕੋਸ਼ ਵਿਚ 'ਗਤਿ ਅਵਿਗਤਿ' ਦੇ ਅਰਥ ਇਉਂ ਦਰਜ ਹਨ—

'ਉਤਮ ਅਤੇ ਮੰਦ ਗਤਿ। ਉਪਰ ਅਤੇ ਹੇਠ ਜਾਣ ਦੀ ਕ੍ਰਿਯਾ, ਊਚ ਨੀਚ ਗਤਿ, ਚੜਾਉ ਉਤਰਾਉ 'ਤਿਨ ਕੀ ਗਤਿ ਅਵਗਤਿ ਤੂੰ ਹੈ ਜਾਣਹਿ.......' (ਆਸਾ ਛੰਤ ਮ. ੩) 'ਗਤਿ ਅਵਗਤਿ ਕੀ ਸਾਰ ਨ ਜਾਣੈ' (ਮਾਰੂ ਸੋਲਹੇ ਮ. ੧)

ਗੁਰਬਾਣੀ ਵਿਚ ਇਨ੍ਹਾਂ ਸ਼ਬਦਾਂ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ ਵੀ ਮਿਲਦੀ ਹੈ—

**੧) ਤੇਰੀ ਗਤਿ ਅਵਿਗਤਿ ਨਹੀ ਜਾਣੀਐ॥** [ਪੰਨਾ ੧੧੬੮

**੨) ਅਵਿਗਤ ਨਾਥੁ ਅਗੋਚਰ ਸੁਆਮੀ॥ ਪੂਰਿ ਰਹਿਆ ਘਟ ਅੰਤਰਜਾਮੀ॥** [ਪੰ. ੧੧੫੬

**੩) ਜਾਕੈ ਬਰਤੁ ਨਾਹੀ, ਨੇਮੁ ਨਾਹੀ, ਨਾਹੀ ਬਕਬਾਈ॥**
**ਗਤਿ ਅਵਿਗਤਿ ਕੀ ਚਿੰਤ ਨਾਹੀ, ਸਤਿਗੁਰੂ ਫੁਰਮਾਈ॥** [ਪੰਨਾ ੧੩੨੮

ਗੁਰਬਾਣੀ ਵਿਚ 'ਅਵਿਗਤਿ' ਅਬਿਯਕਤ ਭਾਵ ਨਿਰਅਕਾਰ ਦੇ ਅਰਥਾਂ ਵਿਚ ਵੀ ਵਰਤਿਆ ਹੈ, ਜਿਵੇਂ—

**ਅਵਿਗਤਿ ਬਾਨਿ ਛੋਡਿ ਮ੍ਰਿਤ ਮੰਡਲਿ, ਤਉ ਪਾਛੈ ਪਛੁਤਾਨਾ॥** [ਪੰਨਾ ੯੩

'ਅਵਗਤ' ਦੇ ਅਰਥ ਹਨ 'ਜੋ ਜਾਣਿਆ ਨਾ ਜਾਵੇ' ਭਾ. ਮਨੀ ਸਿੰਘ ਜੀ ਨੇ ਇਉਂ ਅਰਥ ਕੀਤੇ ਹਨ—

'ਵਾਹਿਗੁਰੂ ਜੀ ਅਵਗਤ ਹੈ ਉਸ ਦੀ ਗਤਿ ਸ਼ਬਦ ਕਰ ਲਖਦੇ ਹੈਨ

ਜੋ ਸ਼ਬਦ ਦੇ ਵਿਸ਼ੇ ਅਨੁਸਾਰ ਆਰੰਭ ਵਿਚ ਦੁਕ੍ਰਿਤ ਤੇ ਸੁਕ੍ਰਿਤ ਕਰਮਾਂ ਵਿਚ ਫਸੇ ਹੋਏ ਜੀਆਂ ਦਾ ਵਰਨਣ ਹੈ। ਇਸ ਲਈ 'ਗਤਿ' ਦੇ ਅਰਥ 'ਗਤੀ ਕਰਨ ਵਾਲੇ ਸ਼ੁਭ ਕਰਮ' ਅਤੇ 'ਅਵਿਗਤਿ' ਦੇ ਅਰਥ 'ਭੈੜੀ ਗਤੀ ਕਰਨ ਵਾਲੇ ਮੰਦ ਕਰਮ' ਕਰਨੇ ਹੀ ਠੀਕ ਢੁਕਦੇ ਹਨ। ਜਿਸ ਮਨੁੱਖ ਨੇ ਠਾਕੁਰ ਨੂੰ 'ਸਰਬੇ ਸਮਾਣਾ' ਵੇਖ ਲਿਆ, ਸਮਝੋ ਉਹ ਕਰਮਾਂ ਦੀ ਜਿਲ੍ਹਣ ਵਿਚੋਂ ਨਿਕਲ ਗਿਆ ਕਿਉਂਕਿ ਉਸ ਨੂੰ ਜੋਤਿ ਸਰੂਪ ਦਾ ਗਿਆਨ ਹੋ ਗਿਆ—

**ਗਿਆਨੈ ਕਾਰਨ ਕਰਮ ਅਭਿਆਸੁ ॥**
**ਗਿਆਨੁ ਭਇਆ, ਤਹ ਕਰਮਹ ਨਾਸੁ ॥** [ਪੰਨਾ ੧੧੬੭

ਅਜਿਹੇ ਮਨੁੱਖ ਨੂੰ ਚੰਗਾ ਮੰਦਾ ਕੁਝ ਦ੍ਰਿਸ਼ਟੀ ਹੀ ਨਹੀਂ ਆਉਂਦਾ, ਉਹ ਤਾਂ ਸਮਦ੍ਰਿਸ਼ਟਤਾ ਹੋ ਜਾਂਦਾ ਹੈ— **ਮੰਦਾ ਕਿਸਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ॥** [ਪੰਨਾ ੧੩੮੧

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਆਪਣੇ ਆਪ ਨੂੰ ਪ੍ਰਭੂ ਦਾ 'ਪਰਮ ਸੇਵਕ', 'ਵੱਡਾ ਭਗਤ' ਅਤੇ 'ਗੁਰਮੁਖ' ਕਹਾਉਣ ਵਾਲੇ ਕਈ ਵਿਅਕਤੀਆਂ ਨੇ ਵੱਡੇ ਵੱਡੇ ਡੇਰੇ ਬਣਾ ਕੇ ਲੰਗਰ ਲਾਏ ਹੋਏ ਹਨ ਪਰ ਇਨ੍ਹਾਂ ਪਦਵੀਆਂ ਨੂੰ ਪਰਖਣ ਹਿਤ ਗੁਰਦੇਵ ਜੀ ਨੇ ਇਸ ਸ਼ਬਦ ਵਿਚ ਕਸਵਟੀ ਦਾ ਵਰਨਣ ਕੀਤਾ ਹੈ—

**ਮਾਨ ਅਭਿਮਾਨ ਮੰਧੇ, ਸੋ ਸੇਵਕੁ ਨਾਹੀ॥**

ਜਿਹੜਾ ਬੰਦਾ ਚੰਗੇ ਮੰਦੇ ਕਰਮਾਂ ਦੀ ਵਾਸ਼ਨਾ ਤੋਂ ਰਹਿਤ ਨਹੀਂ ਹੁੰਦਾ ਉਹ ਭਗਤ ਪਦ ਦਾ ਅਧਿਕਾਰੀ ਨਹੀਂ ਬਣ ਸਕਦਾ। ਜਿਹੜਾ ਕਹਿਣ ਕਹਾਉਣ ਦੀ 'ਹਉ' ਤੋਂ ਰਹਿਤ ਨਹੀਂ ਹੁੰਦਾ ਉਹ

ਗੁਰਮੁਖ ਆਦਿ ਕਹਾਉਣ ਦਾ ਹੱਕਦਾਰ ਨਹੀਂ। ਤਾਂ ਹੀ ਗੁਰਦੇਵ ਜੀ ਨੇ ਤੱਤ ਦੀ ਗੱਲ ਆਖੀ ਹੈ—

**ਜਗੁ ਬੰਦੀ, ਮੁਕਤੇ ਹਉ ਮਾਰੀ॥ ਜਗਿ ਗਿਆਨੀ, ਵਿਰਲਾ ਆਚਾਰੀ॥**
**ਜਗਿ ਪੰਡਿਤ, ਵਿਰਲਾ ਵੀਚਾਰੀ॥ ਬਿਨੁ ਸਤਿਗੁਰੁ ਭੇਟੇ, ਸਭ ਫਿਰੈ ਅਹੰਕਾਰੀ॥** [ਪੰ. ੪੧੩

ਪੁਰਾਤਨ ਪੰਡਿਨ ਕਥਨੀ ਦਾ ਖਟਿਆ ਹੀ ਖਾਂਦੇ ਰਹੇ ਸ੍ਰੋਤਿਆਂ ਨੂੰ ਪ੍ਰਭੂ ਦਾ ਸੇਵਕ ਬਣਨ ਦੀ ਜਾਚ ਉਹ ਨ ਸਿਖਲਾ ਸਕੇ ਕਿਉਂਕਿ ਉਹ ਆਪ ਸੇਵਾ ਤੋਂ ਵੰਚਿਤ ਸਨ। ਜਿਹੜੇ ਜੀਵ ਕਰਮਾਂ ਦੀ ਫਾਹੀ ਅਤੇ ਹੋਰ ਆਦਰ ਨਿਰਾਦਰ ਆਦਿ ਦੀ ਭਾਵਨਾ ਤੋਂ ਉਪਰ ਉਠਦੇ ਹਨ ਉਨ੍ਹਾਂ ਨੂੰ ਜਗਤ ਦਾ ਮਾਲਕ ਸਭ ਵਿਚ ਸਮਾਇਆ ਹੋਇਆ ਦਿਸਦਾ ਹੈ। ਬਾਕੀ ਸਭ ਨਿਰੀ ਕਥਨੀ ਤੇ ਪੰਡਿਤਾਈ ਦੀਆਂ ਪੰਡਾਂ ਬੰਨ੍ਹਦੇ ਹਨ ਜਿਨ੍ਹਾਂ ਦਾ ਭਾਰ ਇਥੇ ਅਤੇ ਅੱਗੇ ਔਖਾ ਹੀ ਕਰਦਾ ਹੈ। ਤਾਂ ਹੀ ਗੁਰਦੇਵ ਜੀ ਨੇ ਗੁਰਮੁਖਾਂ, ਭਗਤਾਂ, ਸੇਵਕਾਂ ਦੀ ਗਿਣਤੀ ਲਈ 'ਵਿਰਲਾ' ਪਦ ਵਰਤਿਆ ਹੈ ਜੋ ਉਨ੍ਹਾਂ ਲਈ ਸੁੰਦਰ ਤੇ ਸ਼ੋਭਨੀਕ ਹੈ—

**ਇਸੁ ਜੁਗ ਮਹਿ, ਕੋ ਵਿਰਲਾ ਬ੍ਰਹਮਗਿਆਨੀ, ਜਿ ਹਉਮੈ ਮੇਟਿ ਸਮਾਏ॥**
**ਨਾਨਕ, ਤਿਸਨੋ ਮਿਲਿਆ ਸਦਾ ਸੁਖੁ ਪਾਈਐ,**
**ਜਿ ਅਨਦਿਨੁ ਹਰਿ ਨਾਮੁ ਧਿਆਏ ॥** [ਪੰਨਾ ੫੧੨

**ਸਿਰੀਰਾਗੁ ਮਹਲਾ ੫, ਘਰੁ ੭॥ ਤੇਰੈ ਭਰੋਸੈ ਪਿਆਰੇ ! ਮੈ ਲਾਡ ਲਡਾਇਆ॥ ਭੂਲਹਿ ਚੂਕਹਿ ਬਾਰਿਕ, ਤੂੰ ਹਰਿ ਪਿਤਾ ਮਾਇਆ॥੧॥ ਸੁਹੇਲਾ ਕਹਨੁ ਕਹਾਵਨੁ॥ ਤੇਰਾ, ਬਿਖਮੁ ਭਾਵਨੁ॥੧॥ ਰਹਾਉ॥ ਹਉ ਮਾਣੁ ਤਾਣੁ ਕਰਉ ਤੇਰਾ, ਹਉ ਜਾਨਉ ਆਪਾ॥ ਸਭ ਹੀ ਮਧਿ, ਸਭਹਿ ਤੇ ਬਾਹਰਿ, ਬੇਮੁਹਤਾਜ ਬਾਪਾ॥੨॥ ਪਿਤਾ ! ਹਉ ਜਾਨਉ ਨਾਹੀ, ਤੇਰੀ ਕਵਨ ਜੁਗਤਾ॥ ਬੰਧਨ ਮੁਕਤੁ ਸੰਤਹੁ ! ਮੇਰੀ ਰਾਖੈ ਮਮਤਾ॥੩॥ ਭਏ ਕਿਰਪਾਲ ਠਾਕੁਰ, ਰਹਿਓ ਆਵਣ ਜਾਣਾ॥ ਗੁਰ ਮਿਲਿ ਨਾਨਕ, ਪਾਰਬ੍ਰਹਮੁ ਪਛਾਣਾ॥੪॥੨੭॥੯੭॥**

## ਉਚਾਰਨ ਸੇਧ

**ਬਿੰਦੀ ਸਹਿਤ**—ਮੈਂ, ਭੂਲਹਿਂ, ਚੂਕਹਿਂ, ਹਉਂ, ਕਰਉਂ, ਜਾਨਉਂ।

**ਪਦ ਅਰਥ**—ਭੂਲਹਿ ਚੂਕਹਿ-ਭੁੱਲਦੇ (ਉਕਾਈਆਂ ਕਰਦੇ) ਹਾਂ। ਸੁਹੇਲਾ-ਸੌਖਾ। ਬਿਖਮੁ-ਔਖਾ, ਕੱਠਨ। ਭਾਵਨੁ-ਭਾਣਾ, ਹੁਕਮ, ਰਜ਼ਾ। ਆਪਾ-ਆਪ ਦਾ। ਬੇਮੁਹਤਾਜ-ਬੇਗਰਜ਼। ਮਮਤਾ-ਮੈਂ, ਮੇਰੀ, ਅਪਣੱਤ।

**ਅਰਥ**—ਹੇ ਪਿਆਰੇ (ਪ੍ਰਭੂ) ! ਤੇਰੇ ਭਰੋਸੇ ਉਤੇ ਮੈਂ (ਤੇਰੇ ਨਾਲ) ਲਾਡ-ਪਿਆਰ ਕੀਤਾ। (ਫਿਰ ਵੀ) ਬੱਚੇ ਭੁੱਲਾਂ ਕਰਦੇ ਹਨ। ਹੇ ਹਰੀ ! ਤੂੰ (ਤਾਂ ਸਾਡਾ) ਮਾਤਾ ਪਿਤਾ ਹੈਂ।੧।

(ਹੇ ਪ੍ਰਭੂ ! ਤੇਰੇ ਬਾਰੇ) ਕਹਿਣਾ ਕਹਾਉਣਾ (ਭਾਵ ਗੱਲਾਂ ਕਰਨ ਵਾਲਾ ਕੰਮ) ਸੌਖਾ ਹੈ (ਪਰ) ਤੇਰਾ ਭਾਣਾ (ਮੰਨਣਾ) ਬਹੁਤ ਕਠਿਨ ਹੈ।੧।ਰਹਾਉ।

(ਹੇ ਪਿਆਰੇ !) ਮੈਂ ਤੇਰਾ ਮਾਣੁ ਤਾਣੁ (ਇਸ ਲਈ) ਕਰਦਾ ਹਾਂ (ਕਿਉਂਕਿ) ਮੈਂ ਤੈਨੂੰ ਆਪਣਾ ਜਾਣਦਾ ਹਾਂ (ਤੂੰ) ਸਭ ਵਿੱਚ (ਬਿਰਾਜਮਾਨ ਹੈਂ ਅਤੇ) ਸਾਰਿਆਂ ਤੋਂ ਬਾਹਰ, ਬੇ-ਗਰਜ਼ ਬਾਪੂ ਹੈਂ।੨।

ਹੇ ਪਿਤਾ (ਜੀਓ) ! ਮੈਂ ਨਹੀਂ ਜਾਣਦਾ ਤੈਨੂੰ (ਪ੍ਰਸੰਨ ਕਰਨ ਦੀ) ਕਿਹੜੀ ਜੁਗਤੀ (ਢੰਗ) ਹੈ? (ਹਾਂ) ਹੇ ਸੰਤਹੁ (ਜਗਿਆਸੂ ਜਨਹੁ)! (ਐਨਾ ਕੁ ਮੈਨੂੰ ਪਤਾ ਹੈ ਕਿ ਉਹ ਪਿਆਰਾ ਬਾਪੂ ਆਪ) ਬੰਧਨਾਂ

ਤੋਂ ਮੁਕਤ ਹੈ। ਸਭ ਨੂੰ ਮੁਕਤ ਕਰਨ ਵਾਲਾ (ਲਾਡ ਲਡਾਉਣ ਵਾਲਾ ਹੈ, ਅਤੇ) ਮੈਂ-ਮੇਰੀ ਵਾਲੀ ਅਪਣੱਤ (ਆਪਣੇ ਅੰਦਰ ਸਾਂਭ ਕੇ) ਰਖਦਾ ਹੈ।੩।

(ਉਸ ਪਿਤਾ ਦੇ ਲਾਡ ਲਡਾਉਣ ਅਤੇ ਮੇਰੇ ਭੋਲੇਪਨ ਸਦਕਾ ਮੇਰੇ) ਠਾਕੁਰ (ਪਿਤਾ ਜੀ) ਮੇਰੇ ਉਤੇ ਕਿਰਪਾਲੂ ਹੋਏ (ਅਤੇ ਮੇਰਾ) ਆਵਣ ਜਾਣ (ਚੌਰਾਸੀ ਦਾ ਗੇੜਾ) ਮੁੱਕ ਗਿਆ। ਨਾਨਕ (ਗੁਰੂ ਜੀ ਦਾ ਪੰਜਵਾਂ ਸਰੂਪ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ) ਗੁਰੂ ਦੇ ਮਿਲਣ ਨਾਲ (ਅੱਸਾਂ) ਪਾਰਬ੍ਰਹਮ ਨੂੰ ਪਛਾਣ ਲਿਆ ਹੈ।੪।੨੭।੯੭।

## ਅਰਥ ਭੇਦ ਅਤੇ ਨਿਰਣੈ

### ੧. ਤੇਰੈ ਭਰੋਸੈ ਪਿਆਰੇ, ਮੈ ਲਾਡ ਲਡਾਇਆ ॥

ਇਸ ਪੰਕਤੀ ਵਿਚ 'ਲਾਡ ਲਡਾਇਆ' ਦੇ ਭਾਵ-ਅਰਥਾਂ ਨੂੰ ਟੀਕਾਕਾਰਾਂ ਨੇ ਦੋ ਤਰ੍ਹਾਂ ਨਿਰੂਪਣ ਕੀਤਾ ਹੈ, ਜਿਵੇਂ—

੧) ਮੈਂ ਹਾਸ-ਬਿਲਾਸ ਵਿਚ ਲਗਾ ਰਿਹਾ, ਕਿਉਂਕਿ ਮੈਨੂੰ ਭਰੋਸਾ ਸੀ ਕਿ ਤੂੰ ਮੇਰਾ ਪਿਆਰਾ ਪਿਤਾ ਹੈਂ, ਅੰਤ ਨੂੰ ਜ਼ਰੂਰ ਤਾਰੇਂਗਾ। [ਸ਼ਬਦਾਰਥ ੧

੨) ਆਪ ਕੇ ਭਰੋਸੇ, ਹੇ ਹਰੇ ਮੈ ਨੇ ਆਪਨੇ ਮਨ ਕੋ ਲਾਡੂ, ਪ੍ਰਪੰਚ ਰੂਪ ਖੇਲ ਮੇਂ ਲਡਾਇਆ, ਖਲਾਇਆ। [ਪੰ. ਤਾਰਾ ਸਿੰਘ ਜੀ ਨਰੋਤਮ

੩ ਹੇ ਠਾਕੁਰ ਤੈਨੂੰ (ਹੀ ਪਿਤਾ ਤੈਨੂੰ ਹੀ ਮਾਤਾ ਸਮਝ ਕੇ, ਬਾਲਕ ਵਾਂਙੂ) ਤੇਰਾ ਭਰੋਸਾ ਧਾਰਨ ਕਰਕੇ ਮੈਂ (ਤੇਰੇ ਨਾਲ) ਲਾਡ ਲਡਾਇਆ। [ਭਾ. ਵੀਰ ਸਿੰਘ

੪) ਹੇ ਪਿਆਰੇ (ਪ੍ਰਭੂ ਪਿਤਾ) ਤੇਰੇ ਪਿਆਰ ਦੇ ਭਰੋਸੇ ਤੇ ਮੈਂ ਲਾਡਾਂ ਵਿਚ ਹੀ ਦਿਨ ਗੁਜ਼ਾਰ ਦਿੱਤੇ ਹਨ। [ਪ੍ਰੋ. ਸਾਹਿਬ ਸਿੰਘ

**ਨਿਰਣੈ**—ਜੇ ਸਾਰੇ ਸ਼ਬਦ ਦੇ ਸਰੂਪ ਅਤੇ ਭਾਵ ਨੂੰ ਚੰਗੀ ਤਰ੍ਹਾਂ ਵੇਖਿਆ ਜਾਏ ਤਾਂ ਲਗਪਗ ਸਾਰਾ ਸ਼ਬਦ ਸੰਬੋਧਨ ਰੂਪ ਵਿਚ ਹੈ। ਅਕਾਲ ਪੁਰਖ ਜੀ ਨੂੰ ਪਿਆਰਾ ਪਿਤਾ ਸਮਝ ਕੇ ਲਾਡ ਵਾਲੇ ਮਾਣ ਵਿਚ ਆ ਕੇ ਜਿਵੇਂ ਬੱਚਾ ਖੇਡਾਂ ਕਰਦਾ ਹੈ ਉਸੇ ਤਰ੍ਹਾਂ ਇਹਨੂੰ ਮੁੱਖ ਰਖ ਕੇ ਇਹ ਪਿਆਰ-ਖੇਡ ਕੀਤੀ ਜਾਪਦੀ ਹੈ-

**ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ॥** [ਪੰ. ੩੯੬

ਸੋ, ਇਸ ਸ਼ਬਦ ਵਿਚ ਜਗਿਆਸੂ ਰੂਪ ਬੱਚੇ ਦੀ ਵਾਹਿਗੁਰੂ ਪਿਤਾ ਜੀ ਨਾਲ ਪਿਆਰ ਭਰੀ ਵਾਰਤਾਲਾਪ ਹੋ ਰਹੀ ਹੈ, ਇਹ ਧੀਆਂ ਪੁੱਤਾਂ ਵਾਲਾ ਸੰਸਾਰੀ ਲਾਡ-ਪਿਆਰ ਨਹੀਂ। ਨੰਬਰ ੧ ਤੇ ੨ ਵਾਲੇ ਅਰਥ ਠੀਕ ਨਹੀਂ ਜਾਪਦੇ। ਭਾਈ ਵੀਰ ਸਿੰਘ ਜੀ ਦੇ ਅਰਥ ਸ਼ਬਦ-ਆਸ਼ੇ ਅਨੁਸਾਰ ਹਨ।

### ੨. ਤੇਰਾ ਬਿਖਮੁ ਭਾਵਨੁ॥

ਇਸ ਪੰਕਤੀ ਵਿਚ 'ਭਾਵਨੁ' ਸ਼ਬਦ ਦੇ ਕਈ ਅਰਥ ਪ੍ਰਚਲਤ ਹਨ, ਜਿਵੇਂ—

੧) ਆਪ ਕਾ ਭਾਵਨ, ਬਿਚਾਰ ਕਰਨਾ ਅਤੀ ਕਠਨ ਹੈ। [ਪੰ. ਤਾਰਾ ਸਿੰਘ ਨਰੋਤਮ

੨) ਭਾਵਨੁ ਭਾਵ ਦੇ ਅਨੁਸਾਰ ਅਭਿਆਸ, ਅਮਲ [ਮਹਾਨ ਕੋਸ਼

੩) ਪਰ ਤੈਨੂੰ ਚੰਗੇ ਲਗਣਾ ਔਖਾ ਹੈ। [ਸ਼ਬਦਾਰਥ

੪) (ਪਰ) ਉਸ ਦੀ ਪ੍ਰਸੰਨਤਾ (ਪ੍ਰਾਪਤ ਕਰਨੀ) ਔਖੀ ਹੈ। [ਭਾ. ਵੀਰ ਸਿੰਘ

ਹੇ ਪ੍ਰਭੂ ! ਤੇਰਾ ਭਾਣਾ ਮੰਨਣਾ (ਤੇਰੀ ਮਰਜ਼ੀ ਵਿਚ ਤੁਰਨਾ) ਔਖਾ ਹੈ। [ਪ੍ਰੋ. ਸਾਹਿਬ ਸਿੰਘ

'ਭਾਵਨੁ' ਪਦ ਦੇ ਹੇਠ ਲਿਖੇ ਕਈ ਅਰਥ ਹਨ—

ਸ਼ਰਧਾ, ਭਾਵਨੀ, ਭਾਣਾ, ਮਨ ਮਰਜ਼ੀ

**ਨਿਰਣੈ**—ਗੁਰਬਾਣੀ ਅੰਦਰ 'ਭਾਵਨ' ਪਦ ਦੀ ਵਰਤੋਂ ਦੋ ਪ੍ਰਕਾਰ ਕੀਤੀ ਹੋਈ ਮਿਲਦੀ ਹੈ—ਇਕ ਨੰਨੇ ਮੁਕਤੇ ਨਾਲ ਅਤੇ ਦੂਜੀ ਨੰਨੇ ਔਂਕੜ ਨਾਲ। ਸੋ, ਨੰਨੇ ਮੁਕਤੇ ਵਾਲਾ 'ਭਾਵਨ' ਪਦ ਇਸਤ੍ਰੀ ਲਿੰਗ ਹੈ ਤੇ ਨੰਨੇ ਔਂਕੜ ਵਾਲਾ ਪੁਲਿੰਗ ਰੂਪ ਹੈ ਪਰ ਨੰਨੇ ਔਂਕੜ ਨਾਲ ਕਿਰਿਆ ਸਰੂਪ ਵਿਚ ਵੀ ਕਈ ਥਾਂ

ਵਰਤਿਆ ਗਿਆ ਹੈ, ਜਿਵੇਂ—

**੧) ਮਨੁ ਸੰਪਟੁ ਜਿਤੁ ਸਤਸਰਿ ਨਾਵਣੁ, ਭਾਵਨ ਪਾਤੀ ਤ੍ਰਿਪਤਿ ਕਰੇ॥ (ਭਾਵਨੀ)** [ਪੰਨਾ ੭੨੮

**੨) (ੳ) ਭਾਵਨੁ ਤਿਆਗਿਓ ਰੀ ਤਿਆਗਿਓ॥ (ਮਨਮਰਜ਼ੀ)** [ਪੰਨਾ ੨੧੪

**(ਅ) ਆਪੁਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ,**
**ਓਪਤਿ ਪਰਲੌ ਏਕੈ ਨਿਮਖ ਤੁ ਘਰਿ॥** [ਪੰਨਾ ੧੩੪੫

**੪) ਗਾਵਨ ਭਾਵਨ ਸੰਤਨ ਤੋਰੈ, ਚਰਨ ਉਵਾ ਕੈ ਪਾਉ॥ (ਭਾਉਂਦੇ ਹਨ)** [ਪੰਨਾ ੫੩੬

ਸੋ, ਉਕਤ ਸ਼ਬਦ ਵਿਚ 'ਭਾਵਨੁ' ਪਦ ਦੇ ਅਰਥ 'ਭਾਣਾ' ਕਰਨੇ ਹੀ ਠੀਕ ਹਨ—

**ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ, ਬਿਖਮੁ ਤੇਰਾ ਹੈ ਭਾਣਾ॥**
**ਕਹੁ ਨਾਨਕ ਢਹਿ ਪਇਆ ਦੁਆਰੈ, ਰਖਿ ਲੇਵਹੁ ਮੁਗਧ ਅਜਾਣਾ॥** [ਪੰਨਾ ੧੧੯੬

**੩. ਬੰਧਨ ਮੁਕਤ ਸੰਤਹੁ ! ਮੇਰੀ ਰਾਖੈ ਮਮਤਾ॥**

ਇਸ ਪੰਕਤੀ ਦੇ ਅਰਥ ਫਰੀਦਕੋਟ ਸਟੀਕ ਅਤੇ ਸੰਥਯਾ ਪੋਥੀ ਵਿਚ ਹੋਰਨਾਂ ਟੀਕਿਆਂ ਨਾਲੋਂ ਵਿਲੱਖਣ ਕੀਤੇ ਗਏ ਹਨ—

੧) ਹੇ ਮਹਾਰਾਜ ਤੂੰ ਅਵਿਦਕ ਬੰਧਨਾਂ ਤੇ ਰਹਿਤ ਹੈਂ। ਮੇਰੀ ਸੰਤ ਜਨੋ ਕੇ ਸਮ ਮਮਤਾ ਰਖਤਾ ਹੈਂ ਭਾਵ ਧ੍ਰ ਪ੍ਰਹਿਲਾਦ ਆਦਿਕ ਵਤ ਮੇਰੇ ਕੋ ਅਪਨਾ ਜਾਨਤਾ ਹੈਂ। ਬੰਧਨ ਸੇ ਮੁਕਤ ਸੰਤਹੁ ਮੇਰਾ ਪਿਤਾ ਹੈ। [ਫਰੀਦਕੋਟ ਸਟੀਕ

੨) (ਹੁਣ ਗੁਰੂ ਅੱਗੇ ਅਰਦਾਸ ਕਰਦੇ ਹਨ!) ਹੇ ਬੰਧਨਾਂ ਤੋਂ ਮੁਕਤ ਸੰਤ ਜੀ ! (ਮੇਹਰ ਕਰੋ ਜੋ ਮੇਰੀ ਇਹ ਬਚਿਆਂ ਵਾਲੀ ਹਠ ਵਿਚ ਲੱਗੀ) ਅਪਣੱਤ ਦੀ ਰਖਯਾ (ਹਰੀ ਆਪ ਕਰੋ)। [ਭਾ. ਵੀਰ ਸਿੰਘ

**ਨਿਰਣੈ**—ਇਹ ਪੰਕਤੀ ਅਕਾਲਪੁਰਖ ਨੂੰ ਸੰਬੋਧਨ ਨਹੀਂ ਜਿਵੇਂ ਕਿ ਨੰ: ੧ ਵਾਲੇ ਅਰਥਾਂ ਤੋਂ ਪ੍ਰਗਟ ਹੈ। ਨੰ. 2 ਵਾਲੇ ਅਰਥਾਂ ਵਿਚ 'ਰਾਖੈ' ਪਦ ਦੇ ਅਰਥ 'ਰਖਿਆ ਕਰੇ' ਠੀਕ ਨਹੀਂ ਹਨ ਕਿਉਂਕਿ ਗੁਰਬਾਣੀ ਵਿਚ ਜਿਥੇ ਕਿਤੇ ਵੀ ਇਹ ਪਦ ਆਇਆ ਹੈ ਉਥੇ ਇਹ 'ਰਖਦਾ ਹੈ' ਦੇ ਅਰਥ ਦੇਂਦਾ ਹੈ; ਦੇਖੋ—

**੧) ਅਪੁਨੇ ਸੇਵਕ ਕੀ ਆਪੇ ਰਾਖੈ, ਪੂਰਨ ਭਈ ਬਡਾਈ॥** [ਪੰਨਾ ੬੨੧

**੨) ਕੰਠਿ ਲਾਇ ਪ੍ਰਭ ਰਾਖੈ॥ ਸਤਿਗੁਰ ਕੀ ਸਚੁ ਸਾਖੈ॥** [ਪੰਨਾ ੬੩੦

ਆਦਿ ਆਦਿ। ਸੋ ਇਸ ਪੰਕਤੀ ਦੇ ਢੁਕਵੇਂ ਅਰਥ ਪਿਛੇ ਕੀਤੇ ਜਾ ਚੁਕੇ ਹਨ। ਇਥੇ ਕੇਵਲ ਇਹ ਨਿਰਣਾ ਕੀਤਾ ਗਿਆ ਹੈ ਕਿ 'ਸੰਤਹੁ' ਸ਼ਬਦ 'ਸੰਤਾਂ' ਨੂੰ ਸੰਬੋਧਨ ਰੂਪ ਵਿਚ ਹੈ, ਜਿਵੇਂ ਇਸੇ ਪਦ ਦੀ ਵਰਤੋਂ ਸੰਬੋਧਨ ਰੂਪ ਵਿਚ ਪਿਛਲੇ ਸ਼ਬਦ ਵਿਚ ਆ ਚੁਕੀ ਹੈ—'ਤਤ ਸਮਦਰਸੀ ਸੰਤਹੁ ! ਕੋਈ ਕੋਟਿ ਮੰਧਾਹੀ।'

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪੁੱਤਰ ਰੂਪ ਵਿਚ ਪ੍ਰਭੂ ਨਾਲ ਪਿਆਰ ਅਤੇ ਲਾਡ ਦੇ ਰਹੱਸ ਨੂੰ ਨਿਰੂਪਣ ਕੀਤਾ ਹੈ, ਓਪਰਿਆਂ ਵਾਂਗ ਨਹੀਂ, ਆਪਣਾ ਸਮੇਝ ਕੇ—

**ਹਉ ਮਾਣੁ ਤਾਣੁ ਕਰਉ ਤੇਰਾ, ਹਉ ਜਾਨਉ ਆਪਾ॥**

ਮਾਣ ਤਾਣ ਕਰਨ ਵੇਲੇ ਵੀ ਹਿਰਦਾ ਭਰੋਸੇ ਨਾਲ ਭਰਿਆ ਹੋਵੇ, ਸਖਣਾ ਮਾਣ, ਪਿਆਰ ਦਾ ਪਾਤਰ ਨਹੀਂ ਬਣਨ ਦਿੰਦਾ ਭਾਵ ਉਤੋਂ ਉਤੋਂ ਪਿਤਾ ਜੀ ! ਪਿਤਾ ਜੀ !! ਕਹੀ ਜਾਣਾ ਪਰ ਸਮੇਂ ਸਿਰ ਪਿਤਾ ਦਾ ਹੁਕਮ ਨ ਮੰਨਣਾ, ਇਹ ਸੱਖਣੇ ਪਿਆਰ ਦੀ ਨਿਸ਼ਾਨੀ ਹੁੰਦੀ ਹੈ। ਬੱਚਾ ਤ੍ਰਿਸਕਾਰ ਵੀ ਕਰ

ਜਾਂਦਾ ਹੈ। ਭੁੱਲਾਂ ਵੇਖਦੇ ਹੋਏ ਵੀ ਪਿਤਾ ਸਦਾ ਭਲਾ ਹੀ ਕਰਦਾ ਹੈ ਪਰ ਪਿਤਾ ਉਤੇ ਮਾਣ ਕਰਨ ਵਾਲੇ ਪੁੱਤਰ ਅੰਦਰ ਵੀ ਇਹ ਆਖਣ ਦੀ ਭਾਵਨਾ ਹੋਵੇ--

**ਭੂਲਹਿ ਚੂਕਹਿ ਬਾਰਿਕ, ਤੂੰ ਹਰਿ ਪਿਤਾ ਮਾਇਆ॥**

ਜੇ ਬੱਚੇ ਅੰਦਰ ਮਾਤਾ ਪਿਤਾ ਲਈ ਮਮਤਾ ਹੈ, ਤਾਂ ਮਾਤਾ ਪਿਤਾ ਵੀ ਉਸ ਮਮਤਾ ਨੂੰ ਪਾਲਣ ਲਈ ਕੋਈ ਕਸਰ ਨਹੀਂ ਛੱਡਦੇ। ਪਿਆਰਦੇ, ਪਲੋਸਦੇ, ਆਸੀਸਾਂ ਹੀ ਦਿੰਦੇ ਰਹਿੰਦੇ ਹਨ। ਜੇ ਬਾਲਕ ਮਾਤਾ ਪਿਤਾ ਦਾ ਪਿਆਰ ਤੇ ਸਤਿਕਾਰ ਦਿਲ ਵਿਚ ਦ੍ਰਿੜ੍ਹ ਰੱਖੇ ਤਾਂ ਇਸ ਦਾ ਸਦਾ ਹੀ ਭਲਾ ਹੁੰਦਾ ਹੈ ਕਿਉਂਕਿ ਬੱਚਾ ਆਖ਼ਰ ਬੱਚਾ ਅਤੇ ਪਿਤਾ ਮਾਤਾ, ਪਿਤਾ ਮਾਤਾ ਹੀ ਹੁੰਦੇ ਹਨ—

**ਚੰਚਲ ਮਤਿ ਬਾਰਿਕ ਬਪੁਰੇ ਕੀ, ਸਰਪ ਅਗਨਿ ਕਰ ਮੇਲੈ॥**
**ਮਾਤਾ ਪਿਤਾ ਕੰਠਿ ਲਾਇ ਰਾਖੈ, ਅਨਦ ਸਹਜਿ ਤਬ ਖੇਲੈ॥** [ਪੰਨਾ ੧੨੬੬

ਸੰਸਾਰਕ ਮਾਤਾ ਪਿਤਾ ਵਾਲੇ ਸੰਬੰਧ ਨੂੰ ਪਰਮਾਰਥ ਵਿਚ ਪਲਟ ਕੇ ਪ੍ਰਭੂ ਪਿਤਾ ਨਾਲ ਗਲਵੱਕੜੀ ਪਾਉਂਦੇ ਹੋਏ ਗੁਰਬਚਨਾਂ ਰਾਹੀਂ ਇਉਂ ਜੋਦੜੀ ਕਰਨੀ ਚਾਹੀਦੀ ਹੈ—

**ਹਮ ਬਾਰਿਕ ਤੁਮ ਪਿਤਾ ਹਮਾਰੇ, ਤੁਮ ਮੁਖਿ ਦੇਵਹੁ ਖੀਰਾ॥**
**ਹਮ ਖੇਲਹ ਸਭਿ ਲਾਡ ਲਡਾਵਹ, ਤੁਮ ਸਦ ਗੁਣੀ ਗਹੀਰਾ॥**
**ਤੁਮ ਪੂਰਨ ਪੂਰਿ ਰਹੇ ਸੰਪੂਰਨ, ਹਮ ਭੀ ਸੰਗਿ ਅਘਾਏ॥**
**ਮਿਲਤ ਮਿਲਤ ਮਿਲਤ ਮਿਲਿ ਰਹਿਆ, ਨਾਨਕ, ਕਹਣੁ ਨ ਜਾਏ॥** [ਪੰਨਾ ੮੮੪

ਆਦਿ ਆਦਿ ਅਜਿਹੇ ਅਨੇਕਾਂ ਸ਼ਬਦ ਹਨ। ਹਾਂ, ਇਹ ਭਾਵਨਾ ਦ੍ਰਿੜ੍ਹ ਹੋਵੇ—

**ਹਉ ਪੂਤੁ ਤੇਰਾ, ਤੂੰ ਬਾਪੁ ਮੇਰਾ॥ ਏਕੋ ਠਾਹਰ ਦੁਹਾ ਬਸੇਰਾ॥** [ਪੰਨਾ ੪੭੬

ਤਾਂ ਜੀਵਨ ਸਾਂਝ ਬਣਦੀ ਹੈ—

**ਪਿਤਾ ਹਮਾਰੇ ਪ੍ਰਗਟੇ ਮਾਝ॥. ਪਿਤਾ ਪੂਤ ਰਲਿ ਕੀਨੀ ਸਾਂਝ॥**
**ਕਹੁ ਨਾਨਕ ਜਉ ਪਿਤਾ ਪਤੀਨੇ॥ ਪਿਤਾ ਪੂਤ ਏਕੈ ਰੰਗਿ ਲੀਨੇ॥** [ਪੰਨਾ ੧੧੪੧

ਸਾਰੇ ਸ਼ਬਦ ਦਾ ਸਾਰ ਇਹ ਹੈ ਕਿ ਪ੍ਰਭੂ ਦੀ ਮਿਲਣ-ਜੁਗਤੀ ਕੇਵਲ ਉਸ ਦੇ ਹੁਕਮ ਵਿਚ ਚੱਲਣ ਨਾਲ ਅਤੇ ਭਾਣਾ ਮੰਨਣ ਨਾਲ ਹੀ ਆਉਂਦੀ ਹੈ। ਉਸ ਨੂੰ ਆਪਣਾ ਸਮਝਣਾ ਅਤੇ ਆਪ ਨੂੰ ਉਸ ਦਾ ਸਮਝਣਾ ਅਰਥਾਤ ਆਪਣਾ ਆਪ ਉਸ ਪਿਆਰੇ ਪ੍ਰਭੂ ਵਿਚ ਲੀਨ ਕਰਨਾ ਹੈ। ਪਰ ਇਹ ਸਭ ਕੁਝ ਗੁਰੂ ਦੱਸੇ ਉਪਦੇਸ਼ ਰਾਹੀਂ ਹੀ ਫਲੀਭੂਤ ਹੁੰਦਾ ਹੈ, ਇਕ ਦੂਜੇ ਦੇ ਕਹਿਣ ਨਾਲ ਨਹੀਂ। ਜਿਵੇਂ ਛੋਟਾ ਬਾਲਕ ਤੁਰ ਨਹੀਂ ਸਕਦਾ ਪਰ ਮਾਂ ਕੁੱਛੜ ਚੁਕ ਕੇ ਅਤੇ ਪਿਉ ਕੰਧੇ ਉਤੇ ਚਾੜ੍ਹ ਕੇ ਉਸ ਨੂੰ ਹਰ ਪਾਸੇ ਲੈ ਜਾਂਦੇ ਹਨ ਤਿਵੇਂ ਅਸੀਂ ਨਾਮ ਤੋਂ ਬਿਨਾਂ ਅਪਾਹਜ ਹਾਂ ਪਰ ਪ੍ਰਭੂ ਦੇ ਦਰ ਉਤੇ ਢਹਿ ਪਈਏ ਤਾਂ ਉਹ ਸਦਾ ਹੀ ਬਖਸ਼ਿੰਦ ਹੈ—'ਪਿਛਲੇ ਅਉਗੁਣ ਬਖਸਿ ਲਏ ਪ੍ਰਭੁ, ਆਗੈ ਮਾਰਗਿ ਪਾਵੈ' (ਪੰ. ੬੨੪) ਵਾਲੀ ਬਿਵਸਥਾ ਬਣ ਜਾਂਦੀ ਹੈ।

**ਸਿਰੀਰਾਗੁ ਮਹਲਾ ੫, ਘਰੁ ੧॥ ਸੰਤਜਨਾ ਮਿਲਿ ਭਾਈਆ, ਕਟਿਅੜਾ ਜਮਕਾਲੁ॥ ਸਚਾ ਸਾਹਿਬੁ ਮਨਿ ਵੁਠਾ, ਹੋਆ ਖਸਮੁ ਦਇਆਲੁ॥ ਪੂਰਾ ਸਤਿਗੁਰੁ ਭੇਟਿਆ, ਬਿਨਸਿਆ ਸਭੁ ਜੰਜਾਲੁ॥੧॥ ਮੇਰੇ ਸਤਿਗੁਰਾ ! ਹਉ ਤੁਧੁ ਵਿਟਹੁ ਕੁਰਬਾਣੁ॥ ਤੇਰੇ ਦਰਸਨ ਕਉ ਬਲਿਹਾਰਣੈ, ਤੁਸਿ ਦਿਤਾ ਅੰਮ੍ਰਿਤ ਨਾਮੁ॥੧॥ਰਹਾਉ॥ ਜਿਨ ਤੂੰ ਸੇਵਿਆ ਭਾਉ ਕਰਿ, ਸੇਈ ਪੁਰਖ ਸੁਜਾਨ॥ ਤਿਨਾ ਪਿਛੈ ਛੁਟੀਐ, ਜਿਨ ਅੰਦਰਿ ਨਾਮੁ ਨਿਧਾਨੁ॥ ਗੁਰ ਜੇਵਡੁ ਦਾਤਾ ਕੋ ਨਹੀ, ਜਿਨਿ ਦਿਤਾ ਆਤਮ**

**ਦਾਨੁ॥੨॥ ਆਏ ਸੇ ਪਰਵਾਣੁ ਹਹਿ, ਜਿਨ ਗੁਰੁ ਮਿਲਿਆ ਸੁਭਾਇ॥ ਸਚੇ ਸੇਤੀ ਰਤਿਆ, ਦਰਗਹ ਬੈਸਣੁ ਜਾਇ॥ ਕਰਤੇ ਹਥਿ ਵਡਿਆਈਆ, ਪੂਰਬਿ ਲਿਖਿਆ ਪਾਇ॥੩॥ ਸਚੁ ਕਰਤਾ ਸਚੁ ਕਰਣਹਾਰੁ, ਸਚੁ ਸਾਹਿਬੁ ਸਚੁ ਟੇਕ॥ ਸਚੋ ਸਚੁ ਵਖਾਣੀਐ, ਸਚੋ ਬੁਧਿ ਬਿਬੇਕ॥ ਸਰਬ ਨਿਰੰਤਰਿ ਰਵਿ ਰਹਿਆ, ਜਪਿ ਨਾਨਕ ਜੀਵੈ ਏਕ॥੪॥੨੮॥੯੮॥**

## ਉਚਾਰਨ ਸੇਧ

**ਬਿੰਦੀ ਸਹਿਤ**—ਭਾਈਆਂ, ਹਹਿਂ, ਰਤਿਆਂ, ਵਡਿਆਈਆਂ।

**ਫੁਟਕਲ**—'ਭਾਈਆਂ' ਪਦ ਨੂੰ ਬਿੰਦੀ ਰਹਿਤ 'ਭਾਈਆ' ਪੜ੍ਹਨਾ ਅਸ਼ੁੱਧ ਹੈ, ਜਿਵੇਂ ਕਿ 'ਸੰ. ਪੋਥੀ' ਪਹਿਲੀ ਦੇ ਪੰਨਾ ੫੩ ਉਤੇ ਨਿਰੁਕਤ ਵਿਚ 'ਹੇ ਭਾਈਓ!' ਦਰਜ ਹੈ।

**ਪਦ ਅਰਥ**—ਕਟਿਆੜਾ-ਕੱਟ ਦਿੱਤਾ। ਵੁੱਠਾ-ਵਸਿਆ, ਪ੍ਰਸੰਨ ਹੋਇਆ। ਭਾਉ-ਪ੍ਰੇਮ। ਸੇਈ-ਓਹੀ, ਸੇ, ਓਹ। ਸੁਭਾਇ-ਸ਼ੁਭ ਭਾਵਨਾ ਸਹਿਤ। ਜਾਇ-ਜਗਾ, ਥਾਂ। ਨਿਰੰਤਰਿ-ਇਕ ਰਸ, ਲਗਾਤਾਰ।

**ਅਰਥ**— (ਪਿਆਰੇ) ਸੰਤ ਜਨਾਂ, ਭਾਈਆਂ ਨਾਲ ਮਿਲ ਕੇ (ਭਾਵ ਸੰਗਤ ਕਰਕੇ) ਜਮਕਾਲ ਨੂੰ ਕੱਟ ਦਿੱਤਾ ਹੈ (ਭਾਵ ਜਮ ਦੀ ਫਾਹੀ ਮੁਕਾ ਦਿੱਤੀ ਹੈ)। ਸੱਚਾ ਮਾਲਕ (ਅਕਾਲ ਪੁਰਖ) ਮਨ ਵਿਚ ਆ ਵਸਿਆ (ਕਿਉਂਕਿ ਉਹ) ਸੁਆਮੀ (ਆਪ ਹੀ) ਦਿਆਲੂ ਹੋ ਗਿਆ। ਪੂਰਾ ਸਤਿਗੁਰੂ ਮਿਲ ਗਿਆ, ਜਿਸ ਦੀ ਕਿਰਪਾ ਨਾਲ ਦੁਨੀਆਂ ਦਾ ਸਾਰਾ ਜੰਜਾਲ ਨਾਸ ਹੋ ਗਿਆ।੧।

ਹੇ ਮੇਰੇ ਸਤਿਗੁਰੂ ਜੀਓ ! ਮੈਂ ਤੁਹਾਡੇ ਤੋਂ ਕੁਰਬਾਣ (ਸਦਕੇ ਜਾਂਦਾ ਹਾਂ)। ਤੇਰੇ ਦਰਸ਼ਨ ਦੀਦਾਰ ਤੋਂ ਵਾਰਨੇ (ਜਾਂਦਾ ਹਾਂ ਕਿਉਂਕਿ ਤੁਸਾਂ ਮੈਨੂੰ) ਤੁੱਠ ਕੇ ਅੰਮ੍ਰਿਤ ਨਾਮ (ਦਾਨ ਬਖ਼ਸ਼ਿਸ਼ ਕਰ) ਦਿਤਾ ਹੈ।੧।ਰਹਾਉ।

(ਹੁਣ ਇਹ ਸੋਝੀ ਆ ਗਈ ਹੈ ਕਿ) ਜਿਨ੍ਹਾਂ ਨੇ ਤੁਹਾਨੂੰ ਪ੍ਰੇਮ ਨਾਲ ਸੇਵਿਆ (ਸਿਮਰਿਆ) ਹੈ, ਉਹੀ ਸਿਆਣੇ ਪੁਰਖ ਹਨ। ਜਿਨ੍ਹਾਂ ਦੇ ਰਿਦੇ ਵਿਚ ਨਾਮ ਰੂਪੀ ਖ਼ਜ਼ਾਨਾ ਹੁੰਦਾ ਹੈ, ਉਨ੍ਹਾਂ ਦੇ ਪਿਛੇ ਲਗ ਕੇ (ਭਾਵ ਸ਼ਰਣ ਵਿਚ ਪੈ ਕੇ ਜਮਕਾਲ ਤੋਂ) ਛੁਟ ਜਾਈਦਾ ਹੈ। (ਅਜਿਹੇ ਪੁਰਸ਼ ਕਹਿੰਦੇ ਹਨ ਕਿ) ਜਿਸ ਗੁਰੂ ਨੇ ਆਤਮ (ਭਾਵ) ਜੀਅ-ਦਾਨ ਦਿੱਤਾ ਹੈ (ਉਸ) ਗੁਰੂ ਜੇਡਾ ਵੱਡਾ (ਹੋਰ) ਦਾਤਾ (ਸਾਰੇ ਸੰਸਾਰ ਵਿਚ) ਕੋਈ ਨਹੀਂ ਹੈ॥੨॥

(ਸੰਸਾਰ ਵਿਚ) ਆਏ ਉਹ (ਮਨੁੱਖ ਹੀ) ਪਰਵਾਣ ਹਨ ਜਿਨ੍ਹਾਂ ਨੂੰ ਸ਼ੁਭ ਭਾਵਨਾ ਕਰਕੇ ਗੁਰੂ ਮਿਲਿਆ ਹੈ। ਸੱਚੇ (ਪ੍ਰਭੂ) ਨਾਲ ਰੱਤਿਆਂ (ਭਾਵ ਰਚਿਆਂ ਮਿਚਿਆਂ) ਰੱਬੀ-ਦਰਗਾਹ ਵਿਚ ਬੈਠਣ ਲਈ (ਥਾਂ ਮਿਲਦੀ ਹੈ)। (ਅਜਿਹੀਆਂ) ਵਡਿਆਈਆਂ (ਜਗਤ ਦੇ ਮਾਲਕ) ਕਰਤਾ ਪੁਰਖ ਦੇ ਹੱਥ ਵਿਚ ਹਨ (ਪਰ ਇਹ ਪਹਿਲੇ ਜਨਮ ਵਿਚ ਕੀਤੀ ਕਮਾਈ ਅਨੁਸਾਰ ਲਿਖਿਆ ਪ੍ਰਾਪਤਿ ਕਰੀਦਾ ਹੈ)।੩।

(ਜਗਤ ਨੂੰ ਬਨਾਉਣ ਵਾਲਾ) ਕਰਤਾ ਸੱਚ ਰੂਪ ਹੈ, (ਉਹ ਪ੍ਰਭੂ) ਸੱਚਾ ਕਰਣਹਾਰ ਹੈ, (ਉਹ) ਸੱਚਾ (ਸਦੀਵ ਕਾਲ ਰਹਿਣ ਵਾਲਾ ਸਭਨਾ ਦਾ) ਮਾਲਿਕ (ਹੈ ਅਤੇ ਉਸ ਦਾ) ਆਸਰਾ ਸੱਚਾ ਹੈ। (ਉਹ ਪ੍ਰਭੂ) ਸੱਚੋ ਸੱਚ (ਭਾਵ ਸਦਾ ਹੀ ਥਿਰ ਰਹਿਣ ਵਾਲਾ) ਆਖਿਆ ਜਾਂਦਾ ਹੈ (ਅਤੇ ਉਹ) ਸੱਚ ਹੀ ਬਿਬੇਕ ਬੁਧੀ (ਦੇਣ ਵਾਲਾ ਹੈ)। (ਅਜਿਹਾ ਮਾਲਿਕ ਜੋ) ਸਭ (ਥਾਵਾਂ ਤੇ) ਇਕ-ਰਸ ਵਿਆਪਕ ਹੋ ਰਿਹਾ ਹੈ ਨਾਨਕ (ਉਸ) ਇਕ (ਪਰਮੇਸ਼ਰ ਦਾ ਨਾਮ) ਜਪ ਕੇ ਜੀਉਂਦਾ ਹੈ॥੪॥੨੮॥੯੮॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਅਭਿਆਸੀਆਂ ਦਾ ਸੰਗ ਕਰਨ ਦੀ ਮਹਿਮਾਂ ਨੂੰ ਵਿਅਕਤ ਕੀਤਾ ਗਿਆ ਹੈ। ਉਨ੍ਹਾਂ ਦੀ ਸੰਗਤ ਵਿਚ ਪਾਪਾਂ ਤੋਂ ਛੁਟਕਾਰਾ ਹੋ ਜਾਂਦਾ ਹੈ, ਹਿਰਦਾ ਨਿਰਮਲ ਹੋ ਜਾਂਦਾ ਹੈ। ਇਸ ਕਰਕੇ ਸਿੱਖ ਆਪਣੇ ਸਤਿਗੁਰਾਂ ਦੇ ਦਰਸ਼ਨ ਤੋਂ ਸਦਕੇ ਤੇ ਕੁਰਬਾਨ ਜਾਂਦਾ ਹੈ। ਬਰਕਤ ਸਾਰੀ ਗੁਰੂ ਮਹਾਰਾਜ ਜੀ ਦੇ ਬਖਸ਼ੇ ਹੋਏ ਅੰਮ੍ਰਿਤ ਨਾਮ ਦੀ ਹੈ ਜੋ ਕਿ 'ਜੀਅ-ਦਾਨ' ਹੈ। ਸਚਾਈ ਇਹ ਹੈ ਕਿ ਜਿਨ੍ਹਾਂ ਨੂੰ ਸੱਚੇ ਗੁਰੂ ਦਾ ਮੇਲ ਹੋ ਗਿਆ ਹੈ ਉਨ੍ਹਾਂ ਦਾ ਇਸ ਸੰਸਾਰ ਤੇ ਆਇਆ ਸਫਲਾ ਸਮਝੋ—

**੧) ਆਏ ਸੇ ਪਰਵਾਣੁ ਹਹਿ, ਜਿਨ ਗੁਰੁ ਮਿਲਿਆ ਸੁਭਾਇ॥**

**੨) ਆਇਆ ਤਿਨ ਕਾ ਸਫਲੁ ਭਇਆ ਹੈ, ਇਕ ਮਨਿ ਜਿਨੀ ਧਿਆਇਆ॥** [ਪੰ. ੫੭੯

**੩) ਆਇਆ ਸਫਲ ਤਾਹੂ ਕੋ ਗਨੀਐ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ॥** [ਪੰ. ੨੫੨

ਸੋ, ਗੁਰੂ 'ਜੀਅ ਦਾਨ' ਦਾ ਦਾਤਾ ਹੈ ਤੇ ਸਿੱਖ ਨੇ ਗੁਰੂ ਗੁਰੂ ਜਪ ਕੇ ਜੀਊਣਾ ਹੈ। ਗੁਰੂ ਦੀ ਸਿਖਿਆ ਅਨੁਸਾਰ ਚਲਣਾ ਹੀ ਸਿਖੀ ਦਾ ਮੂਲ ਹੈ। ਸਿਧਾਂਤ ਇਹ ਹੈ ਕਿ ਗੁਰੂ ਪਿਆਰਿਆਂ ਦਾ ਸਾਥ ਛੱਡ ਕੇ ਹੋਰ ਕਿਸੇ ਮਗਰ ਨਹੀਂ ਲਗਣਾ, ਇਹੀ ਉਪਦੇਸ਼ ਕਮਾਉਣਾ ਹੈ।

**ਸਿਰੀ ਰਾਗੁ ਮਹਲਾ ੫॥ ਗੁਰੁ ਪਰਮੇਸੁਰੁ ਪੂਜੀਐ, ਮਨਿ ਤਨਿ ਲਾਇ ਪਿਆਰੁ॥ ਸਤਿਗੁਰੁ ਦਾਤਾ ਜੀਅ ਕਾ, ਸਭਸੈ ਦੇਇ ਅਧਾਰੁ॥ ਸਤਿਗੁਰੁ ਬਚਨ ਕਮਾਵਣੇ, ਸਚਾ ਏਹੁ ਵੀਚਾਰੁ॥ ਬਿਨੁ ਸਾਧੂ ਸੰਗਤਿ ਰਤਿਆ, ਮਾਇਆ ਮੋਹੁ ਸਭੁ ਛਾਰੁ॥੧॥ ਮੇਰੇ ਸਾਜਨ ! ਹਰਿ ਹਰਿ ਨਾਮੁ ਸਮਾਲਿ॥ ਸਾਧੂ ਸੰਗਤਿ ਮਨਿ ਵਸੈ, ਪੂਰਨ ਹੋਵੈ ਘਾਲ॥੧॥ ਰਹਾਉ ॥ ਗੁਰੁ ਸਮਰਥੁ, ਅਪਾਰੁ ਗੁਰੁ, ਵਡਭਾਗੀ ਦਰਸਨੁ ਹੋਇ ॥ ਗੁਰੁ ਅਗੋਚਰੁ ਨਿਰਮਲਾ, ਗੁਰ ਜੇਵਡੁ ਅਵਰੁ ਨ ਕੋਇ॥ ਗੁਰੁ ਕਰਤਾ, ਗੁਰੁ ਕਰਣਹਾਰੁ, ਗੁਰਮੁਖਿ ਸਚੀ ਸੋਇ॥ ਗੁਰ ਤੇ ਬਾਹਰਿ ਕਿਛੁ ਨਹੀ, ਗੁਰੁ ਕੀਤਾ ਲੋੜੇ ਸੁ ਹੋਇ॥੨॥ ਗੁਰੁ ਤੀਰਥੁ, ਗੁਰੁ ਪਾਰਜਾਤੁ, ਗੁਰੁ ਮਨਸਾ ਪੂਰਣਹਾਰੁ॥ ਗੁਰੁ ਦਾਤਾ ਹਰਿਨਾਮੁ ਦੇਇ, ਉਧਰੈ ਸਭੁ ਸੰਸਾਰੁ॥ ਗੁਰੁ ਸਮਰਥੁ, ਗੁਰੁ ਨਿਰੰਕਾਰੁ, ਗੁਰੁ ਊਚਾ ਅਗਮ ਅਪਾਰੁ॥ ਗੁਰ ਕੀ ਮਹਿਮਾ ਅਗਮ ਹੈ, ਕਿਆ ਕਥੈ ਕਥਨਹਾਰੁ॥੩॥ ਜਿਤੜੇ ਫਲ ਮਨਿ ਬਾਛੀਅਹਿ, ਤਿਤੜੇ ਸਤਿਗੁਰ ਪਾਸਿ॥ ਪੂਰਬਿ ਲਿਖੇ ਪਾਵਣੇ, ਸਾਚੁ ਨਾਮੁ ਦੇ ਰਾਸਿ॥ ਸਤਿਗੁਰ ਸਰਣੀ ਆਇਆ, ਬਾਹੁੜਿ ਨਹੀ ਬਿਨਾਸੁ॥ ਹਰਿ ਨਾਨਕ, ਕਦੇ ਨ ਵਿਸਰਉ, ਏਹੁ ਜੀਉ ਪਿੰਡੁ ਤੇਰਾ ਸਾਸੁ॥੪॥੨੯॥੯੯॥**

## ਉਚਾਰਨ ਸੇਧ

**ਬਿੰਦੀ ਸਾਹਿਤ**—ਰਤਿਆਂ, ਬਾਂਛੀਅਹਿਂ, ਵਿਸਰਉਂ, ਵਡਭਾਗੀਂ।

**ਪਦ ਅਰਥ**—ਪਾਰਜਾਤੁ-ਸੁਰਗ ਲੋਕ ਦਾ ਇਕ ਬਿਰਛ। ਮਨਸਾ-ਮਨ ਦੀ ਕਾਮਨਾ, ਇੱਛਾ, ਮੰਨਤ। ਬਾਂਛੀਅਹਿ-ਚਿਤਵੇ, ਮੰਗੇ ਜਾਂਦੇ ਹਨ। ਪੂਰਬਿ ਲਿਖੇ-ਪਹਿਲਾਂ ਤੋਂ (ਧੁਰੋਂ) ਲਿਖੇ ਹੋਏ (ਲੇਖ)। ਬਹੁੜਿ-ਮੁੜਕੇ, ਫਿਰ।

**ਅਰਥ—**ਮਨ ਨਾਲ, ਤਨ ਨਾਲ (ਭਾਵ ਦਿਲੋਂ) ਪਿਆਰ ਲਾ ਕੇ ਗੁਰੂ-ਪਰਮੇਸ਼ਰ ਨੂੰ ਪੂਜਣਾ ਚਾਹੀਦਾ ਹੈ। (ਕਿਉਂਕਿ) ਸਤਿਗੁਰੂ (ਆਤਮਿਕ) ਜੀਵਨ ਦਾ ਦਾਤਾ ਹੈ (ਜੋ) ਸਭ (ਜੀਆਂ) ਨੂੰ (ਆਪਣਾ) ਆਸਰਾ ਦੇਂਦਾ ਹੈ। ਸਤਿਗੁਰੂ ਦੇ ਹੁਕਮ ਕਮਾਉਣੇ (ਭਾਵ ਉਨ੍ਹਾਂ ਅਨੁਸਾਰ ਜੀਵਨ ਢਾਲਣਾ) ਇਹੋ ਹੀ ਸੱਚਾ (ਤੱਤ) ਵੀਚਾਰ ਹੈ। ਸਾਧੂ (ਗੁਰੂ) ਦੀ ਸੰਗਤ ਵਿਚ ਪਿਆਰ ਪਾਏ ਬਿਨਾਂ (ਜੋ ਕੁਝ ਵੀ ਕਰਨਾ ਹੈ ਉਹ) ਮਾਇਆ ਦਾ ਮੋਹ ਹੈ ਅਤੇ ਸਾਰਾ ਹੀ ਸੁਆਹ (ਸਾਮਾਨ) ਹੈ।੧।

ਐ ਮੇਰੇ ਸੱਜਣ (ਮਿੱਤਰ) ! ਹਰੀ ਹਰੀ ਨਾਮ ਨੂੰ ਸੰਭਾਲ (ਸਿਮਰ)। ਸਾਧ (ਗੁਰੂ) ਦੀ ਸੰਗਤ ਕੀਤਿਆਂ (ਹਰੀ) ਮਨ ਵਿਚ ਵਸਦਾ ਹੈ (ਇਸ ਤਰ੍ਹਾਂ) ਘਾਲਣਾ ਸੰਪੂਰਨ ਹੁੰਦੀ ਹੈ (ਭਾਵ ਥਾਂਇ ਪੈ ਜਾਂਦੀ ਹੈ)।੧।ਰਹਾਉ।

ਗੁਰੂ (ਸਰਬਕਲਾ) ਸਮਰਥ (ਸ਼ਕਤੀਵਾਨ) ਹੈ, ਗੁਰੂ ਬੇਅੰਤ ਹੈ, ਵੱਡੇ ਭਾਗਾਂ ਨਾਲ (ਅਜਿਹੇ ਗੁਰੂ ਦਾ) ਦਰਸ਼ਨ ਹੁੰਦਾ ਹੈ। ਗੁਰੂ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਹੈ, (ਹਉਂ ਦੀ) ਮੈਲ ਤੋਂ ਰਹਿਤ ਹੈ, (ਮੁਕਦੀ ਗੱਲ) ਗੁਰੂ ਜੇਡਾ ਵੱਡਾ ਹੋਰ (ਦੂਜਾ) ਕੋਈ ਨਹੀਂ ਹੈ। ਗੁਰੂ (ਸ੍ਰਿਸ਼ਟੀ ਨੂੰ ਪੈਦਾ) ਕਰਨ ਵਾਲਾ ਹੈ, ਗੁਰੂ (ਪਦਾਰਥਾਂ ਨੂੰ) ਬਨਾਉਣ ਵਾਲਾ ਹੈ, ਗੁਰੂ ਦੁਆਰਾ ਹੀ ਸੱਚੀ ਸ਼ੋਭਾ (ਮਿਲਦੀ) ਹੈ। ਗੁਰੂ (ਦੀ ਮਰਜ਼ੀ) ਤੋਂ ਬਾਹਰ ਕੁਝ ਵੀ ਨਹੀਂ ਹੁੰਦਾ, (ਜੋ ਕੁਝ ਉਹ) ਕਰਨਾ ਚਾਹੁੰਦਾ ਹੈ, ਉਹੋ ਹੀ ਹੁੰਦਾ ਹੈ।੨।

ਗੁਰੂ (ਹੀ ਸੱਚਾ) ਤੀਰਥ ਹੈ, ਗੁਰੂ (ਹੀ) ਪਾਰਜਾਤ (ਬ੍ਰਿਛ) ਹੈ, ਗੁਰੂ (ਹਰ ਪ੍ਰਕਾਰ ਦੀ) ਮਨੋ-ਕਾਮਨਾ ਪੂਰੀ ਕਰਨ ਵਾਲਾ ਹੈ। ਗੁਰੂ ਦਾਤਾ (ਹੈ ਅਤੇ) ਹਰੀ ਨਾਮ (ਦਾ ਦਾਨ) ਦੇਂਦਾ ਹੈ (ਜਿਸ ਨਾਲ ਕਿ) ਸਾਰਾ ਸੰਸਾਰ ਤਰ ਜਾਂਦਾ ਹੈ। ਗੁਰੂ ਸਮਰਥ (ਸਰਬ ਕਲਾਂ ਸੰਪੰਨ) ਹੈ, ਗੁਰੂ (ਆਪ) ਨਿਰੰਕਾਰ (ਹੈ), ਗੁਰੂ (ਸਭ ਤੋਂ ਉੱਚਾ) ਪਹੁੰਚ ਤੋਂ ਪਰੇ ਅਤੇ ਪਾਰ ਤੋਂ ਰਹਿਤ ਹੈ। ਗੁਰੂ ਦੀ ਵਡਿਆਈ ਗੰਮਤਾ ਤੋਂ ਪਰੇ ਹੈ (ਇਸ ਬਾਰੇ) ਆਖਣ ਵਾਲਾ ਕੀ ਆਖ ਸਕਦਾ ਹੈ? (ਭਾਵ ਕੁਝ ਨਹੀਂ ਆਖ ਸਕਦਾ)।੩।

ਜਿਤਨੇ ਵੀ ਫਲ ਮਨ ਵਿਚ ਚਿਤਵੇ ਜਾਂਦੇ ਹਨ ਉਤਨੇ ਹੀ ਸਤਿਗੁਰੂ ਪਾਸ (ਮੌਜੂਦ ਹਨ)। (ਪਰ ਉਹ) ਪੂਰਬਲੇ (ਕਰਮਾਂ ਦੇ) ਲਿਖੇ ਅਨੁਸਾਰ ਹੀ ਪਾਈਦੇ ਹਨ, (ਗੁਰੂ) ਸੱਚ ਨਾਮ ਰੂਪੀ ਪੂੰਜੀ (ਦਿੰਦਾ ਹੈ)। ਸਤਿਗੁਰੂ ਦੀ ਸ਼ਰਨ ਵਿਚ ਆਇਆਂ ਮੁੜ ਕੇ (ਜੀਵ ਦਾ) ਨਾਸ਼ ਨਹੀਂ ਹੁੰਦਾ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਹਰੀ ! (ਮੈਂ ਤੈਨੂੰ) ਕਦੇ ਨਾਂ ਵਿਸਾਰਾਂ (ਭਾਵ ਸਦਾ ਯਾਦ ਰੱਖਾਂ, ਸਿਮਰਨ ਕਰਦਾ ਰਹਾਂ)। ਇਹ ਜਿੰਦ, ਸਰੀਰ ਤੇ ਸੁਆਸ (ਸਭ ਕੁਝ) ਤੇਰਾ ਹੀ (ਦਿੱਤਾ ਹੋਇਆ ਹੈ)।੪।੨੯।੯੯।

## ਸਾਰੰਸ਼ ਅਤੇ ਸਿਧਾਂਤ

ਇਹ ਸਾਰਾ ਸ਼ਬਦ ਗੁਰੂ ਦੀਆਂ ਸਿਫਤਾਂ ਨਾਲ ਭਰਿਆ ਪਿਆ ਹੈ। ਗੁਰੂ ਪਰਮੇਸ਼ਰ ਹੈ, ਜੀਅ-ਦਾਤਾ ਹੈ, ਸਮਰਥ, ਅਪਾਰ ਹੈ, ਨਿਰਮਲ ਹੈ, ਕਰਤਾ ਹੈ, ਤੀਰਥ ਹੈ, ਪਾਰਜਾਤ ਹੈ, ਨਿਰੰਕਾਰ ਹੈ। ਇਥੇ ਹੀ ਬੱਸ ਨਹੀਂ, ਗੁਰੂ ਦੀ ਮਹਿਮਾ ਬਾਰੇ ਇਉਂ ਕਿਹਾ ਹੈ ਕਿ—

**੧) ਗੁਰ ਕੀ ਮਹਿਮਾ ਅਗਮ ਹੈ, ਕਿਆ ਕਥੈ ਕਥਨਹਾਰੁ॥**

**੨) ਗੁਰ ਕੀ ਮਹਿਮਾ ਕਿਆ ਕਹਾ, ਗੁਰੁ ਬਿਬੇਕ ਸਤ ਸਰੁ॥**
**ਓਹੁ ਆਦਿ ਜੁਗਾਦੀ ਜੁਗਹ ਜੁਗੁ, ਪੂਰਾ ਪਰਮੇਸਰੁ॥** [ਪੰਨਾ ੩੯੭

**੩) ਮਹਿਮਾ ਕਹੀ ਨ ਜਾਇ, ਗੁਰ ਸਮਰਥ ਦੇਵ॥**
**ਗੁਰ ਪਾਰਬ੍ਰਹਮ ਪਰਮੇਸੁਰ, ਅਪਰੰਪਰ ਅਲਖ ਅਭੇਵ॥** [ਪੰਨਾ ੫੨੨

ਜੀਵ ਦੀ ਬਿਰਤੀ ਨੂੰ ਗੁਰੂ ਜੀ ਜਾਣਦੇ ਹਨ ਕਿ ਇਸ ਨੂੰ ਪਦਾਰਥਾਂ ਦੀ ਭੁੱਖ ਲਗੀ ਰਹਿੰਦੀ ਹੈ। ਇਸ ਭੁੱਖ ਨੂੰ ਮੇਟਣ ਲਈ ਹੀ ਜੀਵ ਇਧਰ ਉਧਰ ਡਕੇ-ਡੋਲੇ ਖਾਂਦਾ ਰਹਿੰਦਾ ਹੈ। ਪੰਚਮ

ਪਾਤਿਸ਼ਾਹ ਮਨੁੱਖ ਨੂੰ ਇਉਂ ਆਖ ਕੇ ਸਤਿਗੁਰੂ ਨਾਨਕ ਦੇਵ ਜੀ ਦੀ ਚਰਨੀਂ ਲਾਉਂਦੇ ਹਨ—

**ਜਿਤੜੇ ਫਲ ਮਨਿ ਬਾਛੀਅਹਿ, ਤਿਤੜੇ ਸਤਿਗੁਰ ਪਾਸਿ॥**

ਸਾਰੇ ਫਲ ਓਦੋਂ ਸੁਤੇ ਸਿਧ ਹੀ ਪ੍ਰਾਪਤ ਹੋ ਜਾਂਦੇ ਹਨ ਜਦੋਂ ਸਤਿਗੁਰੂ ਵਲੋਂ ਨਾਮ ਦੀ ਅੰਮ੍ਰਿਤ ਦਾਤ ਪ੍ਰਾਪਤ ਹੋ ਜਾਂਦੀ ਹੈ। ਜੋ ਮਨੁੱਖ ਸਤਿਗੁਰੂ ਦੀ ਸ਼ਰਣ ਵਿਚ ਆਉਂਦਾ ਹੈ ਉਹ ਅਮ੍ਰਿਤ ਨੂੰ ਪੀਂਦਾ ਹੈ। ਉਹ ਆਪ ਅਮਰ ਹੋ ਜਾਂਦਾ ਹੈ ਭਾਵ ਜਨਮ ਮਰਨ ਦੇ ਗੇੜ ਵਿਚੋਂ ਨਿਕਲ ਜਾਂਦਾ ਹੈ ਅਤੇ ਆਪਣੇ ਸੰਗੀਆਂ ਸਾਥੀਆਂ ਨੂੰ ਵੀ ਤਾਰ ਲੈਂਦਾ ਹੈ, ਇਹ ਅਕਾਲ ਪੁਰਖ ਦਾ ਅਟੱਲ ਨੇਮ ਹੈ। ਜਿਹੜੇ ਲੋਕ ਧੀਆਂ ਪੁੱਤਰਾਂ ਤੇ ਹੋਰ ਸੰਸਾਰਕ ਪਦਾਰਥਾਂ ਦੀ ਭੁੱਖ-ਪੂਰਤੀ ਲਈ ਪਖੰਡੀ ਗੁਰੂਆਂ ਕੋਲ ਜਾਂਦੇ ਹਨ ਉਨ੍ਹਾਂ ਨੂੰ ਇਹ ਸ਼ਬਦ ਪੜ੍ਹ ਵਿਚਾਰ ਕੇ ਆਪਣੇ ਗਿਰੀਵਾਨ ਅੰਦਰ ਝਾਤ ਮਾਰਨੀ ਚਾਹੀਦੀ ਹੈ ਅਤੇ ਤਤਕਾਲ ਹੀ ਸੱਚੇ ਗੁਰੂ ਦੀ ਚਰਨ ਸ਼ਰਨ ਵਿਚ ਆ ਕੇ ਆਪਣਾ ਅਮੋਲਕ ਜੀਵਨ ਸਫਲ ਕਰਨਾ ਚਾਹੀਦਾ ਹੈ।

**ਸਿਰੀਰਾਗੁ ਮਹਲਾ ੫॥ ਸੰਤ ਜਨਹੁ ਸੁਣਿ ਭਾਈਹੋ ! ਛੂਟਨੁ ਸਾਚੈ ਨਾਇ॥ ਗੁਰ ਕੇ ਚਰਣ ਸਰੇਵਣੇ, ਤੀਰਥ ਹਰਿ ਕਾ ਨਾਉ॥ ਆਗੈ ਦਰਗਹਿ ਮੰਨੀਅਹਿ, ਮਿਲੈ ਨਿਥਾਵੇ ਥਾਉ॥੧॥ ਭਾਈ ਰੇ ! ਸਾਚੀ ਸਤਿਗੁਰ ਸੇਵ॥ ਸਤਿਗੁਰ ਤੁਠੈ ਪਾਈਐ, ਪੂਰਨ ਅਲਖ ਅਭੇਵ॥੧॥ ਰਹਾਉ॥ ਸਤਿਗੁਰ ਵਿਟਹੁ ਵਾਰਿਆ, ਜਿਨਿ ਦਿਤਾ ਸਚੁ ਨਾਉ॥ ਅਨਦਿਨੁ ਸਚੁ ਸਲਾਹਣਾ, ਸਚੇ ਕੇ ਗੁਣ ਗਾਉ॥ ਸਚ ਖਾਣਾ ਸਚੁ ਪੈਨਣਾ, ਸਚੇ ਸਚਾ ਨਾਉ॥੨॥ ਸਾਸਿ ਗਿਰਾਸਿ ਨ ਵਿਸਰੈ, ਸਫਲੁ ਮੂਰਤਿ ਗੁਰੁ ਆਪਿ॥ ਗੁਰ ਜੇਵਡੁ ਅਵਰੁ ਨ ਦਿਸਈ, ਆਠ ਪਹਰ ਤਿਸੁ ਜਾਪਿ॥ ਨਦਰਿ ਕਰੇ ਤਾ ਪਾਈਐ, ਸਚੁ ਨਾਮੁ ਗੁਣਤਾਸਿ॥੩॥ ਗੁਰੁ ਪਰਮੇਸਰੁ ਏਕੁ ਹੈ, ਸਭ ਮਹਿ ਰਹਿਆ ਸਮਾਇ॥ ਜਿਨ ਕਉ ਪੂਰਬਿ ਲਿਖਿਆ, ਸੇਈ ਨਾਮੁ ਧਿਆਇ॥ ਨਾਨਕ, ਗੁਰ ਸਰਣਾਗਤੀ, ਮਰੈ ਨ ਆਵੈ ਜਾਇ॥੪॥੩੦॥੧੦੦॥**

## ਉਚਾਰਨ ਸੇਧ

**ਬਿੰਦੀ ਸਹਿਤ**—ਨਾਇਂ, ਨਾਉਂ, ਮੰਨੀਅਹਿਂ, ਨਿਥਾਵੇਂ, ਥਾਂਉਂ, ਵਿਟਹੁਂ, ਗਾਉਂ, ਤਾਂ, ਮਹਿਂ।

**ਪਦ ਅਰਥ**—ਸਰੇਵਣੇ-ਪੂਜਣੇ। ਸਫਲਮੂਰਤਿ-ਸਾਰੇ ਫਲ ਦੇਣ ਵਾਲੀ ਹਸਤੀ। ਗੁਣਤਾਸਿ-ਗੁਣਾਂ ਦਾ ਮਾਲਕ।

**ਅਰਥ**— ਹੇ ਪਿਆਰੇ ਸੰਤ ਜਨੋ ! ਤੁਸੀਂ ਚੰਗੀ ਤਰ੍ਹਾਂ ਸੁਣ ਲਓ ਕਿ ਸੱਚੇ (ਪ੍ਰਭੂ) ਦੇ ਨਾਮ (ਜਾਪ) ਦੁਆਰਾ ਹੀ (ਸੰਸਾਰਕ ਬੰਧਨਾਂ ਤੋਂ) ਛੁਟਕਾਰਾ ਮਿਲਦਾ ਹੈ। ਗੁਰੂ ਦੇ ਚਰਣ ਪੂਜਣੇ, ਹਰੀ ਦਾ ਨਾਮ (ਜਪਣਾ, ਇਹੋ ਹੀ ਸੱਚਾ) ਤੀਰਥ ਹੈ। (ਜਿਹੜੇ ਜਗਿਆਸੂ ਇਹ ਕਿਰਿਆ ਕਰਦੇ ਹਨ ਉਹ) ਅੱਗੇ (ਰੱਬੀ) ਦਰਗਾਹ ਵਿਚ (ਪਰਵਾਨ) ਮੰਨੇ ਜਾਂਦੇ ਹਨ। (ਜੋ) ਨਿਥਾਵੇਂ (ਨਿਆਸਰੇ) ਹੁੰਦੇ ਹਨ, ਨਾਮ ਜਪਣ ਦਾ ਸਦਕਾ ਉਨ੍ਹਾਂ ਨੂੰ ਵੀ) ਥਾਂ ਮਿਲ ਜਾਂਦਾ ਹੈ (ਭਾਵ ਸਤਿਕਾਰੇ ਜਾਂਦੇ ਹਨ)।੧।

ਹੇ ਭਾਈ ! ਸਤਿਗੁਰੂ ਦੀ ਸੇਵਾ ਸੱਚੀ (ਭਾਵ, ਨਾਲ ਨਿਬ੍ਹਣ ਵਾਲੀ) ਹੈ। ਸਤਿਗੁਰੂ ਦੇ ਪ੍ਰਸੰਨ ਹੋਣ ਨਾਲ (ਸੇਵਾ) ਪ੍ਰਾਪਤ ਹੁੰਦੀ ਹੈ (ਜਿਸ ਦੇ ਫਲਸਰੂਪ) ਲਖਤਾ ਤੋਂ ਰਹਿਤ, ਭੇਦ-ਰਹਿਤ ਪੂਰਾ (ਪ੍ਰਭੂ

ਪਾ ਲਈਦਾ ਹੈ)।੧।ਰਹਾਉ।

(ਹੇ ਪਿਆਰੇ ! ਮੈਂ) ਸਤਿਗੁਰੂ ਤੋਂ ਸਦਕੇ ਜਾਂਦਾ ਹਾਂ ਜਿਸ ਨੇ (ਮੈਨੂੰ) ਸਤਿਨਾਮ (ਬਖਸ਼ਿਸ਼ ਕਰ ਦਿੱਤਾ ਹੈ। (ਮੈਂ ਸਤਿਗੁਰੂ ਦੀ ਕਿਰਪਾ ਨਾਲ) ਦਿਨ ਰਾਤ ਸਤਿ ਸਰੂਪ (ਪ੍ਰਭੂ) ਨੂੰ ਸਲਾਹੁੰਦਾ ਹਾਂ ਤੇ (ਉਸ) ਸੱਚੇ ਦੇ (ਹੀ) ਗੁਣ ਗਾਉਂਦਾ ਰਹਿੰਦਾ ਹਾਂ। (ਮੈਂ) ਸੱਚ ਰੂਪ ਖਾਣਾ (ਭੋਜਨ ਛਕਦਾ ਹਾਂ), ਸੱਚ ਰੂਪ ਪਹਿਨਣਾਂ (ਪੁਸ਼ਾਕ ਪਾਉਂਦਾ ਹਾਂ), ਸੱਚੇ (ਪ੍ਰਭ) ਦਾ ਸੱਚਾ ਨਾਮ (ਹੀ ਸਿਮਰਦਾ ਰਹਿੰਦਾ ਹਾਂ।੨।

(ਉਹ) ਗੁਰੂ ਆਪ ਹੀ ਸਭ ਫਲ ਦੇਣ ਵਾਲੀ ਹਸਤੀ ਹੈ (ਇਸ ਲਈ ਉਹ ਮੈਨੂੰ) ਸਾਹ ਲੈਂਦਿਆਂ, (ਮੂੰਹ ਵਿਚ) ਗਿਰਾਹੀ ਪਾਉਂਦਿਆਂ (ਭਾਵ ਕਿਸੇ ਸਮੇਂ ਵੀ) ਨਹੀਂ ਵਿਸਰਦਾ। ਗੁਰੂ ਜੇਡਾ ਵੱਡਾ (ਮੈਨੂੰ) ਹੋਰ (ਦੂਜਾ) ਕੋਈ ਨਜ਼ਰੀਂ ਨਹੀਂ ਪੈਂਦਾ (ਇਸ ਲਈ) ਉਸ ਗੁਰੂ ਨੂੰ ਅੱਠੇ ਪਹਿਰ ਜਪ ਕੇ (ਜੀਊਂਦਾ ਹਾਂ)। ਗੁਰੂ (ਆਪ) ਕ੍ਰਿਪਾ ਦ੍ਰਿਸ਼ਟੀ ਕਰੇ ਤਾਂ ਗੁਣਾਂ ਦੇ ਮਾਲਕ ਪਾਸੋਂ ਨਾਮ ਪ੍ਰਾਪਤ ਹੁੰਦਾ ਹੈ।੩।

ਗੁਰੂ ਪਰਮੇਸ਼ਰ ਇਕੋ (ਹੀ ਰੂਪ) ਹੈ (ਜੋ) ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ। ਜਿਨ੍ਹਾਂ (ਮਨੁੱਖਾਂ) ਨੂੰ ਪਹਿਲਾਂ ਤੋਂ (ਭਾਵ ਧੁਰੋਂ) ਲਿਖਿਆ ਹੋਇਆ ਹੁੰਦਾ ਹੈ ਉਹ ਹੀ (ਮਨੁੱਖ) ਨਾਮ ਸਿਮਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਜੀਵ) ਗੁਰੂ ਦੀ ਸ਼ਰਣੀ (ਪੈ ਜਾਂਦਾ ਹੈ ਉਹ ਨਾ) ਮਰਦਾ ਹੈ, ਨਾ (ਕਿਧਰੋਂ) ਆਉਂਦਾ ਹੈ (ਨਾ ਕਿਧਰੇ) ਜਾਂਦਾ ਹੈ (ਭਾਵ ਜੰਮਣ ਮਰਣ ਦੇ ਗੇੜ ਤੋਂ ਰਹਿਤ ਹੋ ਜਾਂਦਾ ਹੈ)।੪।੩੦।੧੦੦।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਸੰਸਾਰਕ ਧੰਧਿਆਂ ਦੇ ਬੰਧਨਾਂ ਤੋਂ ਛੁਟਕਾਰਾ ਪਾਉਣ ਲਈ ਕਈ ਪ੍ਰਕਾਰ ਦੇ ਸਾਧਨ ਸੋਚਦਾ ਹੈ। ਕਦੇ ਤੀਰਥਾਂ ਤੇ ਇਸ਼ਨਾਨ ਕਰਨ ਲਈ ਜਾਂਦਾ ਹੈ, ਕਦੇ ਪਖੰਡੀ ਸਾਧਾਂ, ਸੰਤਾਂ ਦੇ ਪਿਛੇ ਦੌੜਦਾ ਹੈ, ਜਿਸ ਕਰਕੇ ਆਪਣੇ ਨਿਸ਼ਾਨੇ ਵਿਚ ਸਫਲ ਨਹੀਂ ਹੁੰਦਾ। ਅਸਲ ਵਿਚ ਸਾਰੇ ਬੰਧਨਾਂ ਤੋਂ ਛੁਟਕਾਰਾ ਦਿਵਾਉਣ ਵਾਲਾ ਕੇਵਲ ਪ੍ਰਭੂ ਦਾ ਨਾਮ ਹੀ ਹੈ। ਨਾਮ ਦੀ ਪ੍ਰਾਪਤੀ ਗੁਰੂ-ਪਰਮੇਸ਼ਰ ਜੀ ਦੇ ਤੁੱਠਣ ਤੇ ਹੀ ਹੁੰਦੀ ਹੈ। ਇਸ ਲਈ, ਮਨੁੱਖੀ ਜੀਵਨ ਦਾ ਮੁਖ ਲਕਸ਼ ਸਤਿਗੁਰੂ ਦੀ ਸੇਵਾ ਹੈ। ਸਤਿਗੁਰੂ ਦੀ ਸ਼ਰਣੀ ਪਿਆਂ, ਨਾਮ ਜਪਿਆਂ ਸਾਰੇ ਦੁਖ ਦੂਰ ਹੋ ਕੇ ਸੁਖ ਪ੍ਰਾਪਤ ਹੋ ਜਾਂਦੇ ਹਨ ਅਤੇ ਨਾਮ ਦੇ ਪ੍ਰਤਾਪ ਨਾਲ ਮਨੁੱਖ ਦਾ ਆਵਾਗਉਣ ਕਟਿਆ ਜਾਂਦਾ ਹੈ। ਇਸ ਲਈ ਗੁਰਬਾਣੀ ਵਿਚ ਸਾਸ ਗਿਰਾਸ, ਬਾਰੰਬਾਰ ਨਾਮ-ਸਿਮਰਨ ਦੀ ਹਦਾਇਤ ਕੀਤੀ ਗਈ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਉਦੇਸ਼ ਨੂੰ ਆਪ ਕਮਾਇਆ ਅਤੇ ਪੰਜਵੇਂ ਜਾਮੇ ਵਿਚ ਇਸ ਪ੍ਰਕਾਰ ਫੁਰਮਾਇਆ—

**ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ॥**
**ਗੁਰ ਮੇਰੇ ਪ੍ਰਾਣ, ਸਤਿਗੁਰੁ ਮੇਰੀ ਰਾਸਿ॥** [ਪੰਨਾ ੨੩੯

ਸੋ, ਸੇਵਾ ਤੇ ਨਾਮ-ਸਿਮਰਨ ਸਦਾ ਥਿਰ ਰਹਿਣ ਵਾਲੀ ਕਮਾਈ ਹੈ, ਬਾਕੀ ਸਭ ਕੁਝ ਨਾਸ਼ਵੰਤ ਹੈ। ਇਸ ਲਈ ਇਹ ਉਪਦੇਸ਼ ਚੇਤੇ ਰਖਣਾ ਚਾਹੀਦਾ ਹੈ—

**ਸਤਿਗੁਰੁ ਸਿਮਰਹੁ ਆਪਣਾ, ਘਟਿ ਅਵਘਟਿ ਘਟ ਘਾਟ॥**
**ਹਰਿ ਹਰਿ ਨਾਮੁ ਜਪੰਤਿਆ, ਕੋਇ ਨ ਬੰਧੈ ਵਾਟ॥** [ਪੰਨਾ ੯੬੧

## ੧ਓ ਸਤਿਗੁਰ ਪ੍ਰਸਾਦਿ॥

## ਸਿਰੀ ਰਾਗੁ ਮਹਲਾ ੧, ਘਰੁ ੧, ਅਸਪਦੀਆ॥

**ਆਖਿ ਆਖਿ ਮਨੁ ਵਾਵਣਾ, ਜਿਉ ਜਿਉ ਜਾਪੈ ਵਾਇ॥ ਜਿਸਨੋ ਵਾਇ ਸੁਣਾਈਐ, ਸੋ ਕੇਵਡੁ ਕਿਤੁ ਥਾਇ॥ ਆਖਣ ਵਾਲੇ ਜੇਤੜੇ, ਸਭਿ ਆਖਿ**

ਰਹੇ ਲਿਵਲਾਇ॥੧॥ ਬਾਬਾ! ਅਲਹੁ ਅਗਮ ਅਪਾਰੁ॥ ਪਾਕੀ ਨਾਈ, ਪਾਕ ਥਾਇ, ਸਚਾ ਪਰਵਰਦਿਗਾਰੁ ॥੧॥ਰਹਾਉ॥ ਤੇਰਾ ਹੁਕਮੁ ਨ ਜਾਪੀ ਕੇਤੜਾ, ਲਿਖਿ ਨ ਜਾਣੈ ਕੋਇ॥ ਜੇ ਸਉ ਸਾਇਰ ਮੇਲੀਅਹਿ, ਤਿਲੁ ਨ ਪੁਜਾਵਹਿ ਰੋਇ॥ ਕੀਮਤਿ ਕਿਨੈ ਨ ਪਾਈਆ, ਸਭਿ ਸੁਣਿ ਸੁਣਿ ਆਖਹਿ ਸੋਇ॥੨॥ ਪੀਰ, ਪੈਕਾਮਰ, ਸਾਲਕ, ਸਾਦਕ, ਸੁਹਦੇ ਅਉਰੁ ਸਹੀਦ॥ ਸੇਖ, ਮਸਾਇਕ, ਕਾਜੀ, ਮੁਲਾ, ਦਰਿ ਦਰਵੇਸ ਰਸੀਦ॥ ਬਰਕਤਿ ਤਿਨ ਕਉ ਅਗਲੀ, ਪੜਦੇ ਰਹਨਿ ਦਰੂਦ॥੩॥ ਪੁਛਿ ਨ ਸਾਜੇ, ਪੁਛਿ ਨ ਢਾਹੇ, ਪੁਛਿ ਨ ਦੇਵੈ ਲੇਇ॥ ਆਪਣੀ ਕੁਦਰਤਿ ਆਪੇ ਜਾਣੈ, ਆਪੇ ਕਰਣੁ ਕਰੇਇ॥ ਸਭਨਾ ਵੇਖੈ ਨਦਰਿ ਕਰਿ, ਜੈ ਭਾਵੈ ਤੈ ਦੇਇ॥੪॥ ਥਾਵਾ ਨਾਵ ਨ ਜਾਣੀਅਹਿ, ਨਾਵਾ ਕੇਵਡੁ ਨਾਉ॥ ਜਿਥੈ ਵਸੈ ਮੇਰਾ ਪਾਤਿਸਾਹੁ, ਸੋ ਕੇਵਡੁ ਹੈ ਥਾਉ॥ ਅੰਬੜਿ ਕੋਇ ਨ ਸਕਈ, ਹਉ ਕਿਸਨੋ ਪੁਛਣਿ ਜਾਉ॥੫॥ ਵਰਨਾ ਵਰਨ ਨ ਭਾਵਨੀ, ਜੇ ਕਿਸੈ ਵਡਾ ਕਰੇਇ॥ ਵਡੇ ਹਥਿ ਵਡਿਆਈਆ, ਜੈ ਭਾਵੈ ਤੈ ਦੇਇ॥ ਹੁਕਮਿ ਸਵਾਰੇ ਆਪਣੈ, ਚਸਾ ਨ ਢਿਲ ਕਰੇਇ॥੬॥ ਸਭੁ ਕੋ ਆਖੈ ਬਹੁਤੁ ਬਹੁਤੁ, ਲੈਣੈ ਕੈ ਵੀਚਾਰਿ॥ ਕੇਵਡੁ ਦਾਤਾ ਆਖੀਐ, ਦੇ ਕੈ ਰਹਿਆ ਸੁਮਾਰਿ॥ ਨਾਨਕ, ਤੋਟਿ ਨ ਆਵਈ, ਤੇਰੇ ਜੁਗਹ ਜੁਗਹ ਭੰਡਾਰ॥੭॥੧॥

## ਉਚਾਰਨ ਸੇਧ

**ਬਿੰਦੀ ਸਹਿਤ**—ਥਾਇੰ, ਨਾਈਂ, ਮੇਲੀਅਹਿੰ, ਪੁਜਾਵਹਿੰ, ਆਖਹਿੰ, ਮੁਲਾਂ, ਥਾਵਾਂ, ਨਾਂਵ, ਜਾਣੀਅਹਿੰ, ਨਾਂਵਾਂ, ਜਾਉਂ, ਥਾਉਂ, ਵਡਿਆਈਆਂ। **ਬਿੰਦੀ ਰਹਿਤ**—ਜੁਗਹ, ਜੈ, ਤੈ।

**ਫੁਟਕਲ**—ਸ਼ੇਖ, ਸ਼ਾਇਰ, ਸ਼ੁਹਦੇ, ਸ਼ਹੀਦ, ਸ਼ੇਖ਼, ਮਸ਼ਾਇਕ, ਕਾਜ਼ੀ, ਦਰਵੇਸ਼, ਪਾਤਿਸ਼ਾਹ, ਸ਼ੁਮਾਰਿ।

**ਪਦ ਅਰਥ**—ਵਾਵਣਾ-ਵਜਾਉਣਾ। ਵਾਇ-ਵਜਾ ਕੇ। ਜਾਪੈ-ਸਮਝ ਆਉਂਦੀ ਹੈ। ਪਾਕੀ ਨਾਈ-ਪਵਿੱਤ੍ਰ ਨਾਮ ਵਾਲਾ। ਪਰਵਦਿਗਾਰੁ-ਪਾਲਣਹਾਰ। ਕੇਤੜਾ-ਕਿਤਨਾ ਵੱਡਾ। ਸਉ ਸਾਇਰ-ਸੈਂਕੜੇ ਕਵੀ। ਮੇਲੀਅਹਿ-ਇਕੱਠੇ ਕੀਤੇ ਜਾਣ। ਪੁਜਾਵਹਿ-ਪਹੁੰਚ ਨਹੀਂ ਸਕਦੇ, ਭੇਦ ਨਹੀਂ ਪਾ ਸਕਦੇ। ਰੋਇ-ਰੋ ਕੇ (ਭਾਵ ਬ੍ਰਿਹੋਂ ਵਾਲੇ ਗੀਤ ਗਾ ਕੇ)। ਸੋਇ-ਉਸ (ਹੁਕਮ) ਨੂੰ। ਪੈਕਾਮਰ-ਪੈਗ਼ੰਬਰ, ਰੱਬੀ ਸੰਦੇਸ਼ਾ ਲਿਆਉਣ ਪਹੁੰਚਾਉਣ ਵਾਲੇ (ਜਿਨ੍ਹਾਂ ਨੂੰ ਧੁਰ ਦਰਗਾਹੋਂ ਹੁਕਮ ਹੋਵੇ)। ਸਾਲਕ-ਰੱਬੀ ਰਾਹ ਦੱਸਣ ਵਾਲੇ। ਸਾਦਕ-ਰੱਬ ਤੇ ਭਰੋਸਾ ਰੱਖਣ ਵਾਲੇ, ਮੁਤਲਾਸ਼ੀ। ਸੁਹਦੇ-ਮਸਤ ਮਲੰਗ ਫਕੀਰ। ਸਹੀਦ-ਧਰਮ ਹੇਤ ਬਲੀਦਾਨ ਦੇਣ ਵਾਲੇ। ਸੇਖ-ਮੰਨੇ ਪ੍ਰਮੰਨੇ ਆਗੂ। ਮਸਾਇਕ-ਸ਼ੇਖ ਦਾ ਬਹੁ ਵਚਨ। ਰਸੀਦ-ਆਤਮਕ ਉਚਤਾ ਨੂੰ ਪਹੁੰਚੇ ਹੋਏ, ਪਰਵਾਨ ਹੋਏ ਹੋਏ। ਬਰਕਤਿ-ਬ੍ਰਿਧੀ, ਚੜ੍ਹਦੀ ਕਲਾ। ਅਗਲੀ-ਬਹੁਤੀ। ਦਰੂਦ-ਨਿਵਾਜ਼ ਮਗਰੋਂ ਕੀਤੀ ਦੁਆ। ਅੰਬੜਿ-ਅਪੜ, ਪਹੁੰਚ। ਵਰਨਾ ਵਰਨ-ਇਕ ਵਰਨ ਦੀ ਦੂਜੇ ਵਰਨ ਨੂੰ। ਚਸਾ-ਰਤਾ ਭਰ ਸਮਾਂ। ਰਹਿਆ ਸੁਮਾਰਿ-ਸੁਮਾਰ ਤੋਂ ਰਹਿ ਗਿਆ ਹੈ

ਅਗਣਤ ਹੋ ਗਿਆ ਹੈ 'ਸੁਮਾਰੁ' ਤੇ 'ਸੁਮਾਰਿ' ਦੋਹਾਂ ਸਰੂਪਾਂ ਦੇ ਅਰਥਾਂ ਵਿਚ ਅੰਤਰ ਯਾਦ ਰਖੋ। ਜੁਗਹ ਜੁਗਹ-ਜੁਗਾਂ ਜੁਗਾਂ ਦੇ।

**ਅਰਥ**-ਮਨ (ਰੂਪ ਵਾਜੇ) ਨੂੰ ਆਖ ਆਖ ਕੇ (ਭਾਵ ਨਾਮ ਸਿਮਰਨ ਲਈ ਹਲੂਣਾ ਦੇ ਦੇ ਕੇ) ਵਜਾਉਣਾ (ਚਾਹੀਦਾ ਹੈ) ਜਿਵੇਂ ਜਿਵੇਂ (ਮਨ ਨੂੰ ਵਜਾ ਕੇ ਇਸ ਨੂੰ ਸਿਮਰਨ) ਦੀ ਸਮਝ ਆਉਂਦੀ ਹੈ (ਇਹ ਚੇਤੰਨ ਹੁੰਦਾ ਹੈ)। ਜਿਸ (ਪ੍ਰਭੂ ਅੱਗੇ ਇਸ ਮਨ) ਨੂੰ ਵਜਾ ਕੇ ਸੁਣਾਈਦਾ ਹੈ, ਉਹ ਕਿਤਨਾ ਕੁ ਵੱਡਾ ਹੈ? (ਉਹ) ਕਿਸ ਥਾਂ ਤੇ ਬਿਰਾਜਮਾਨ ਹੈ? ਜਿਤਨੇ ਵੀ (ਉਸ ਪ੍ਰਭੂ ਦੀ ਵਡਿਆਈ) ਆਖਣ ਵਾਲੇ ਹਨ, ਸਾਰੇ ਹੀ (ਇਸ ਬਾਰੇ ਆਪੋ ਆਪਣੀ ਬੁਧੀ ਅਨੁਸਾਰ) ਲਿਵ ਲਾ ਕੇ (ਇਉਂ) ਕਹਿ ਰਹੇ ਹਨ।੧।

ਹੇ ਭਾਈ! (ਉਹ) ਅੱਲਾ (ਰੱਬ) ਪਹੁੰਚ ਤੋਂ ਪਰੇ (ਤੇ) ਬੇਅੰਤ ਹੈ। (ਉਹ) ਸੱਚਾ ਪਾਲਣਹਾਰ, ਪਵਿੱਤ੍ਰ ਨਾਂਉ ਤੇ ਪਵਿੱਤ੍ਰ ਅਸਥਾਨ ਵਾਲਾ ਹੈ॥੧॥ ਰਹਾਉ॥

(ਹੇ ਬੇਅੰਤ ਪ੍ਰਭੂ !) ਤੇਰਾ ਹੁਕਮ ਪਤਾ ਨਹੀਂ ਲਗ ਸਕਦਾ ਕਿ ਕਿਤਨਾ ਕੁ (ਵੱਡਾ ਹੈ ? ਅਤੇ ਉਸ ਨੂੰ) ਕੋਈ (ਮਨੁੱਖ) ਲਿਖ ਕੇ (ਵੀ) ਨਹੀਂ ਸਮਝ (ਸਮਝਾ [illegible] ਇਥੋਂ ਤੱਕ) ਜੇ ਸੈਂਕੜੇ ਸ਼ਾਇਰ ਇਕੱਠੇ ਕੀਤੇ ਜਾਣ, (ਉਹ ਕਾਵਿ ਉਡਾਰੀ ਅਥਵਾ ਖ੍ਰਿਆਲੀ ਵਾਲੇ ਸ਼ਬਦਾਂ ਨਾਲ) ਰੋ ਰੋ ਕੇ (ਕਲਪਨਾ ਕਰੀ ਜਾਣ, ਪਰ ਉਹ ਉਸਦੇ ਹੁਕਮ ਨੂੰ) ਰਤਾ ਭਰ ਨਹੀਂ ਸਮਝ ਸਕਦੇ। (ਅਸਲ ਵਿਚ) ਸਾਰੇ (ਜੀਵ) ਉਸ (ਹੁਕਮ ਬਾਰੇ ਇਕ ਦੂਜੇ ਪਾਸੋਂ) ਸੁਣ ਸੁਣ ਕੇ ਹੀ ਆਖੀ ਜਾਂਦੇ ਹਨ (ਪਰ ਸਹੀ ਅਰਥਾਂ ਵਿਚ ਅਜੇ ਤੱਕ ਰੱਬੀ ਹੁਕਮ ਦੀ) ਕਦਰ ਤੇ ਕੀਮਤ ਕਿਸੇ ਤੋਂ ਨਹੀਂ ਪਾਈ ਗਈ (ਭਾਵ ਸਭ ਅਸਮਰਥ ਹੀ ਰਹੇ ਹਨ)॥੨॥

ਸੰਸਾਰ ਵਿਚ ਪੀਰ, ਪੈਗ਼ੰਬਰ, ਰੱਬੀ-ਰਾਹ ਦੱਸਣ ਵਾਲੇ, ਰੱਬ ਤੇ ਭਰੋਸਾ ਰਖਣ ਵਾਲ। ਮੁਤਲਾਸ਼ੀ, ਮਸਤ-ਮਲੰਗ, ਫ਼ਕੀਰ, ਧਰਮ ਹੇਤ ਸ਼ਹਾਦਤ ਦੇਣ ਵਾਲੇ, ਵੱਡੇ ਮੰਨੇ-ਪ੍ਰਮੰਨੇ ਆਗੂ, ਕਾਜ਼ੀ (ਸ਼ਰ੍ਹਾ ਸ਼ਰੀਅਤ ਦੱਸਣ ਵਾਲੇ), ਮੁੱਲਾਂ (ਮਸੀਤਾਂ ਦੇ ਮੌਲਾਣੇ) ਰੱਬੀ ਦਰ ਤੇ ਪਹੁੰਚੇ ਹੋਏ ਦਰਵੇਸ਼ ਲੋਕ (ਆਦਿ ਜਿਤਨੇ ਹਨ), ਉਨ੍ਹਾਂ ਨੂੰ (ਰੱਬ ਵਲੋਂ) ਬਹੁਤੀ ਬਰਕਤ (ਭਾਵ ਆਤਮਕ ਜੀਵਨ ਦੀ ਚੜ੍ਹਦੀ ਕਲਾ ਪ੍ਰਾਪਤ ਹੁੰਦੀ ਹੈ (ਕਿਉਂਕਿ ਉਹ ਹਰ ਵੇਲੇ) ਰੱਬ ਅੱਗੇ ਦੁਆ ਕਰਦੇ ਰਹਿੰਦੇ ਹਨ।੩।

(ਉਹ ਪ੍ਰਭੂ ਕਿਸੇ ਦੂਜੇ ਪਾਸੋਂ) ਪੁਛ ਕੇ (ਭਾਵ ਸਲਾਹ ਲੈ ਕੇ ਸ੍ਰਿਸ਼ਟੀ) ਨਹੀਂ ਸਾਜਦਾ ਹੈ, ਨਾਂ ਹੀ ਪੁਛ ਕੇ ਢਾਹੁੰਦਾ ਹੈ, (ਨਾ ਕਿਸੇ ਤੋਂ ਪੁਛ ਕੇ ਕੋਈ ਦਾਤ) ਦੇਂਦਾ ਹੈ ਤੇ ਨਾ (ਵਾਪਸ) ਲੈਂਦਾ ਹੈ। (ਉਹ) ਆਪਣੀ ਕੁਦਰਿਤ (ਰਚਨਾ-ਸ਼ਕਤੀ) ਨੂੰ ਆਪੇ ਹੀ ਸਮਝਦਾ ਹੈ (ਅਤੇ ਆਪੇ ਹੀ) ਕਰਣਜੋਗ (ਕੰਮ) ਕਰਦਾ ਹੈ। ਸਭ (ਜੀਆਂ) ਨੂੰ (ਆਪਣੀ) ਨਜ਼ਰ ਕਰਕੇ ਵੇਖਦਾ ਹੈ, ਜਿਸ ਨੂੰ (ਜੋ) ਚਾਹੁੰਦਾ ਹੈ, ਉਸ ਨੂੰ (ਉਹੋ ਕੁਝ) ਦਿੰਦਾ ਹੈ।੪।

(ਪ੍ਰਭੂ ਦੀ ਵਿਸ਼ਾਲ ਰਚਨਾ ਵਿਚ) ਅਸਥਾਨਾਂ ਦੇ ਨਾਮ ਨਹੀਂ ਜਾਣੇ ਜਾ ਸਕਦੇ, (ਸਾਰੇ) ਨਾਵਾਂ ਵਿਚੋਂ ਕਿਤਨਾ ਕੁ ਵੱਡਾ (ਉਸ ਬੇਅੰਤ ਪ੍ਰਭੂ ਦਾ) ਨਾਮ ਹੈ? (ਫਿਰ) ਜਿਸ ਥਾਂ ਤੇ ਮੇਰਾ ਪਾਤਿਸ਼ਾਹ (ਪ੍ਰਭੂ) ਵਸਦਾ ਹੈ ਉਹ ਅਸਥਾਨ ਕਿਤਨਾ ਕੁ ਵੱਡਾ (ਭਾਵ ਉੱਚਾ) ਹੈ ? (ਕਿਸੇ ਨੂੰ ਪਤਾ ਨਹੀਂ ਕਿਉਂਕਿ ਉਸ ਥਾਂ ਤੇ) ਕੋਈ ਅਪੜ ਨਹੀਂ ਸਕਦਾ, ਮੈਂ (ਉਸ ਅਸਥਾਨ ਬਾਰੇ) ਕਿਸ ਪਾਸੋਂ ਪੁੱਛਣ ਜਾਵਾਂ?।੫।

ਜੇ (ਪ੍ਰਭੂ) ਕਿਸੇ (ਇਕ ਉਚ-ਜਾਤੀ ਜਾਂ ਨੀਵੀਂ ਜਾਤਿ ਦੇ ਵਿਅਕਤੀ) ਨੂੰ ਵੱਡਾ ਕਰ ਦੇਵੇ (ਤਾਂ ਇਹ ਗੱਲ) ਸਾਰਿਆਂ ਵਰਨਾਂ ਅੰਦਰ (ਇਕ ਦੂਜੇ) ਵਰਨ (ਦਿਆਂ ਲੋਕਾਂ ਨੂੰ) ਚੰਗੀ ਨਹੀਂ ਲਗਦੀ। (ਪਰ ਇਹ) ਵਡਿਆਈਆਂ ਤਾਂ ਵੱਡੇ (ਸਾਹਿਬ, ਮਾਲਿਕ) ਦੇ ਹੱਥ ਵਿਚ ਹਨ, ਜਿਸ ਨੂੰ (ਉਹ) ਚਾਹੇ, ਉਸੇ ਨੂੰ ਦਿੰਦਾ ਹੈ (ਅਤੇ ਜਿਸ ਨੂੰ ਉਹ ਚਾਹੁੰਦਾ ਹੈ ਉਸੇ ਨੂੰ) ਆਪਣੇ ਹੁਕਮ ਵਿਚ ਰੱਖ ਕੇ ਸਵਾਰ (ਦਿੰਦਾ ਹੈ ਉਹ ਇਹ ਕੁਝ ਕਰਨ ਵਿਚ) ਰਤਾ ਭਰ ਵੀ ਦੇਰੀ ਨਹੀਂ ਲਾਉਂਦਾ।੬।

(ਦਾਤਾਂ) ਲੈਣ ਦੇ ਵੀਚਾਰ ਨਾਲ ਸਭ ਕੋਈ (ਉਸ ਪਰਮਾਤਮਾ) ਨੂੰ ਆਖਦਾ ਹੈ (ਕਿ ਉਹ)

ਬਹੁਤ(ਵੱਡਾ) ਹੈ, ਬਹੁਤ (ਵੱਡਾ) ਹੈ। (ਪਰ ਉਹ) ਦਾਤਾ ਕਿਤਨਾ ਕੁ ਵੱਡਾ ਆਖੀਏ (ਭਾਵ ਕਿਹਾ ਨਹੀਂ ਜਾ ਸਕਦਾ ਕਿਉਂਕਿ ਜੋ ਕੁਝ ਵੀ ਉਹ) ਕਰ ਰਿਹਾ ਹੈ ਜਾਂ ਦੇ ਰਿਹਾ ਹੈ, ਉਹ ਗਿਣਤੀ ਵਿਚ ਆਉਣੋਂ ਰਹਿ ਗਿਆ ਹੈ (ਭਾਵ ਉਸ ਦੀ ਗਿਣਤੀ ਨਹੀਂ ਹੋ ਸਕਦੀ)। ਨਾਨਕ (ਗੁਰੂ ਜੀ ਉਸਤਤੀ ਕਰਦੇ ਹਨ ਕਿ ਹੇ ਬੇਅੰਤ ਪ੍ਰਭੂ !) ਤੇਰੇ ਜੁਗ ਜੁਗ (ਭਾਵ ਸਦਾ ਹੀ ਹਰ ਚੀਜ਼ ਨਾਲ) ਭੰਡਾਰੇ ਭਰੇ ਰਹਿੰਦੇ ਹਨ, ਉਨ੍ਹਾਂ ਵਿਚ ਕਦੇ ਵੀ ਤੋਟ ਨਹੀਂ ਆਉਂਦੀ।੨।੧।

## ਅਰਥ ਭੇਦ ਅਤੇ ਨਿਰਣੈ

### ੳ) ਆਖਿ ਆਖਿ ਮਨੁ ਵਾਵਣਾ, ਜਿਉ ਜਿਉ ਜਾਪੈ ਵਾਇ॥

ਇਸ ਪੰਕਤੀ ਦੇ ਹੇਠ ਲਿਖੇ ਕਈ ਅਰਥ ਕੀਤੇ ਜਾਂਦੇ ਹਨ—

੧) ਆਖ ਆਖ, ਬਾਰ ਬਾਰ ਮਨ ਕੋ ਉਦਪੇਸ਼ ਕਰ ਕਰ ਵਾਵਣਾ, ਉਚਾਰਣ ਕਰਾਈਦਾ ਹੈ। ਐ ਉਪਦੇਸ਼ ਸੁਨ ਜਿਉ ਜਿਉ ਜਾਪੈ, ਜੈਸੇ ਜੈਸੇ ਨਾਮ ਜਪਨਾ ਮਨ ਕੋ ਭਲਾ ਭਾਸੇ। [ਪੰ. ਤਾਰਾ ਸਿੰਘ ਜੀ ਨਰੋਤਮ

੨) ਜਿਸ ਜਿਸ ਤਰ੍ਹਾਂ ਮਨ (ਹਰੀ ਕੀਰਤਨ ਵਿਚ) ਵਜਾਇਆ ਜਾ ਸਕੇ (ਉਸ ਉਸ ਤਰ੍ਹਾਂ ਹਰੀ ਜਸ) ਉਚਾਰਣ ਕਰਕੇ (ਇਸ ਮਨ ਨੂੰ ਹੀ ਮਾਨੋ ਵਾਜਾ ਬਣਾ ਕੇ) ਵਜਾਈਦਾ ਹੈ। [ਭਾ. ਵੀਰ ਸਿੰਘ

੩) ਜਿਉ ਜਿਉ ਕਿਸੇ ਜੀਵ ਨੂੰ (ਪ੍ਰਭੂ ਦੇ ਗੁਣ) ਬੋਲਣ ਦੀ ਸਮਝ ਪੈਂਦੀ ਹੈ (ਤਿਉਂ ਤਿਉਂ ਇਹ ਸਮਝ ਵੀ ਆਉਂਦੀ ਜਾਂਦੀ ਹੈ ਕਿ ਉਸ ਦੇ ਗੁਣ ਬਿਆਨ ਕਰਕੇ ਮਨ ਨੂੰ ਖਪਾਣਾ ਹੀ ਹੈ। [ਪ੍ਰੋ. ਸਾਹਿਬ ਸਿੰਘ

੪) ਕਰਤਾਰ ਦਾ ਯਸੁ ਮੁਖੋਂ ਗਾ ਕੇ ਮਨ ਰੂਪ ਵਾਜਾ ਉਸ ਦੇ ਨਾਲ ਵਜਾਉਣਾ। [ਮਹਾਨ ਕੋਸ਼

**ਨਿਰਣੈ**—ਉਪਰੋਕਤ ਨੰ. 3 ਵਾਲੇ ਅਰਥ ਆਪਣੀ ਕਿਸਮ ਦੇ ਹੀ ਹਨ। ਹੋਰ ਕਿਸੇ ਵਿਦਵਾਨ ਨੇ ਅਜਿਹੀ ਸ਼ਬਦਾਵਲੀ ਨਹੀਂ ਵਰਤੀ। ਵਾਇ, ਵਾਵਹਿ, ਵਾਵਣਾ, ਵਾਵਣਹਾਰੇ, ਆਦਿ ਸਾਰੇ ਸ਼ਬਦ ਗਾਉਣ-ਵਜਾਉਣ ਨਾਲ ਹੀ ਸੰਬੰਧ ਰਖਦੇ ਹਨ। ਜੇ ਆਖ ਆਖ ਕੇ ਮਨ ਨੂੰ ਖਪਾਉਣਾ ਹੀ ਹੈ ਤਾਂ ਦੂਜੇ ਅਰਥਾਂ ਵਿਚ ਗੁਣ ਗਾਉਣ ਦੀ ਕੋਈ ਲੋੜ ਹੀ ਨਹੀਂ ਰਹਿੰਦੀ। ਅਮਲੀ ਤੌਰ ਤੇ ਗੁਣ ਗਾਉਣ ਨਾਲ ਸਾਰੇ ਝਗੜੇ-ਝੇੜੇ ਮੁੱਕ ਜਾਂਦੇ ਹਨ ਤੇ ਹਿਰਦੇ ਅੰਦਰ ਅਗੰਮੀ ਖੇੜਾ ਆਉਂਦਾ ਹੈ। ਸੋ ਇਥੇ 'ਵਾਵਣਾ' ਪਦ ਦੇ ਅਰਥ 'ਉਚਾਰਨ ਕਰਨਾ, ਗਾਉਣਾ' ਹਨ 'ਖਪਾਉਣਾ' ਜਾਂ 'ਗਵਾਉਣਾ' ਨਹੀਂ ਹੋ ਸਕਦੇ। ਗੁਰਬਾਣੀ ਅੰਦਰ ਇਹ ਪਦ ਹੋਰ ਥਾਂ ਵੀ ਵਰਤਿਆ ਹੈ—

**ਜੋ ਦੇਇ ਸਹਣਾ ਮਨਹਿ ਕਹਣਾ, ਆਖਿ ਨਾਹੀ ਵਾਵਣਾ॥** [ਪੰ. ੫੬੬

ਇਥੇ 'ਵਾਵਣਾ' ਤੋਂ ਭਾਵ 'ਭੰਡੀ ਪਾਉਣੀ, ਬੁੜ ਬੁੜ ਕਰਨਾ, ਗੁਆਉਣਾ' ਹਨ ਕਿਉਂਕਿ ਇਨ੍ਹਾਂ ਪੰਕਤੀਆਂ ਵਿਚ ਅਕਾਲਪੁਰਖ ਦਾ ਭਾਣਾ ਮੰਨਣ ਦਾ ਉਪਦੇਸ਼ ਹੈ। ਹੋ ਸਕਦਾ ਹੈ ਪ੍ਰੋ. ਸਾਹਿਬ ਸਿੰਘ ਜੀ ਨੇ ਇਥੋਂ ਨਿਕਲੇ ਭਾਵ ਨੂੰ ਹੀ ਉਪਰੋਕਤ ਸ਼ਬਦ ਵਿਚ ਵਰਤਿਆ ਹੋਵੇ।

### ਅ) ਜੇ ਸਉ ਸਾਇਰ ਮੇਲੀਅਹਿ, ਤਿਲੁ ਨ ਪੁਜਾਵਹਿ ਰੋਇ॥

ਵਿਦਵਾਨਾਂ ਨੇ ਇਸ ਪੰਕਤੀ ਵਿਚ ਆਏ ਪਦ 'ਰੋਇ' ਦੇ ਇਉਂ ਅਰਥ ਕੀਤੇ ਹਨ—

੧) ਰਵਨ ਅਰਥਾਤ ਉਚਾਰਨ ਕਰਤੇ। [ਪੰ. ਤਾਰਾ ਸਿੰਘ ਜੀ ਨਰੋਤਮ

੨) (ਰੋਇ) ਸੋਭਾ, ਰੋਤੇ ਹੈਂ। [ਫਰੀਦਕੋਟ ਸਟੀਕ

੩) ਰੋ ਕੇ, ਖਪ ਕੇ, ਕੀਰਨੇ ਪਾ ਕੇ। [ਸ਼ਬਦਾਰਥ

੪) ਖਪ ਕੇ, ਬਿਆਨ ਕਰਨ ਦਾ ਵਿਅਰਥ ਯਤਨ ਕਰਕੇ। [ਪ੍ਰੋ. ਸਾਹਿਬ ਸਿੰਘ

੫) ਰੋਇ, ਜਸ। [ਭਾ. ਵੀਰ ਸਿੰਘ

**ਨਿਰਣੈ**—ਭਾ. ਵੀਰ ਸਿੰਘ ਜੀ ਨੇ'ਰੋਇ' ਸ਼ਬਦ ਨੂੰ ਫਾਰਸੀ ਦੇ — 'ਰੂਇ' ਸ਼ਬਦ ਤੋਂ ਬਣਨਾ ਦਸਿਆ

ਹੈ ਅਤੇ ਸੰਪਰਦਾਈ ਅਰਥ ਮੰਨੇ ਹਨ। ਬਾਕੀ ਦੇ ਪ੍ਰਚਲਤ ਅਰਥ 'ਤੇਰੇ ਰੋਮ ਨੂੰ ਨਹੀਂ ਪੁੱਜ ਸਕਦੇ,' 'ਕਹਿ ਕੇ, ਉਚਾਰ ਕੇ, ਰੋ ਰੋ ਕੇ'ਖਿੱਚ ਵਾਲੇ ਅਰਥ ਦੱਸੇ ਹਨ। ਆਪ ਜੀ ਨੇ ਆਪਣੇ ਅਰਥਾਂ ਦੀ ਪੁਸ਼ਟੀ ਵਿਚ ਇਹ ਦਲੀਲ ਦਿੱਤੀ ਹੈ —

'ਕਵੀ ਦੀ ਅਸਮਰਥਾ ਤਾਂ 'ਤਿਲੁ ਨ ਪੁਜਾਵਹਿ' ਵਿਚ ਆ ਗਈ। ਫੇਰ ਰੋਣ ਪਿੱਟਣ ਦਾ ਆਖਣਾ ਵਾਧੂ ਜਾਪਦਾ ਹੈ। ਕੋਈ ਰੋ ਪਿੱਟ ਕੇ ਤਾਂ ਮਰਸੀਏ ਕਹਿ ਸਕਦਾ ਹੈ ਗੁਣਾਨਵਾਣ ਤਾਂ ਖੁਸ਼ੀ ਦੇ ਘਰ ਵਿਚ ਕਹੇਗਾ।'

ਸ਼ਬਦਾਰਥ, ਮਹਾਨ ਕੋਸ਼ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਵਿਚ 'ਰੋਇ'ਦੇ ਅਰਥ 'ਖਪ ਕੇ, ਕੀਰਨੇ ਪਾ ਕੇ' ਕੀਤੇ ਗਏ ਹਨ।

'ਰੋਇ' ਪੰਜਾਬੀ ਦਾ ਪ੍ਰਸਿੱਧ ਸ਼ਬਦ ਹੈ। ਇਸ ਦੇ ਅਰਥ 'ਰੋਣਾ, ਰੋ ਕੇ, ਖਪ ਕੇ' ਠੀਕ ਹਨ। ਗੁਰਬਾਣੀ ਵਿਚ ਜਿਥੇ ਵੀ ਇਹ ਸ਼ਬਦ ਵਰਤਿਆ ਹੈ ਉਥੇ ਇਹੋ ਅਰਥ ਦਿੰਦਾ ਹੈ। ਜਿਥੋਂ ਤੱਕ ਭਾਈ ਸਾਹਿਬ ਦੀ ਦਲੀਲ ਦਾ ਸਬੰਧ ਹੈ, ਉਹ ਠੀਕ ਨਹੀਂ ਜਾਪਦੀ। 'ਤਿਲੁ ਨ ਪੁਜਾਵਹਿ' ਵਿਚ ਅਸਮਰਥਾ ਦਾ ਪ੍ਰਗਟਾਵਾ ਕੀਤਾ ਗਿਆ ਹੈ ਪਰ 'ਰੋਇ' ਸ਼ਬਦ ਵਰਤ ਕੇ ਕਵੀਆਂ ਦੀ ਕਿਰਿਆ ਨੂੰ ਨਿਰੂਪਣ ਕੀਤਾ ਗਿਆ ਹੈ। ਜਿਵੇਂ ਗਿਆਨੀ ਗਿਆਨ ਦੁਆਰਾ, ਧਿਆਨੀ ਧਿਆਨ ਦੁਆਰਾ, ਉਸ ਦੇ ਹੁਕਮ ਦਾ ਬਿਆਨ ਕਰਦੇ ਹਨ ਤਿਵੇਂ ਸ਼ਾਇਰ ਲੋਕ ਸ਼ਾਇਰੀ ਰਾਹੀਂ, ਕਵਿਤਾ ਦਾ ਬਿਆਨ ਕਰਦਿਆਂ, ਕਈ ਬਾਰੀ ਰੋਣ ਵੀ ਲਗ ਜਾਂਦੇ ਹਨ ਪਰ ਇਸ ਤਰ੍ਹਾਂ ਉਹ ਵੀ ਰੱਬੀ-ਹੁਕਮ ਦਾ ਤਿਲ ਮਾਤਰ ਭੇਦ ਨਹੀਂ ਦੱਸ ਸਕਦੇ, ਉਹ ਚੁੱਪ ਹੋ ਕੇ ਮਗਨ ਹੋ ਜਾਂਦੇ ਹਨ। ਇਸ ਤਰ੍ਹਾਂ ਉਹ ਅਸਮਰਥ ਹੁੰਦੇ ਹਨ।

## ਏ) ਕੀਮਤਿ ਕਿਨੈ ਨ ਪਾਈਆ, ਸਭਿ ਸੁਣਿ ਸੁਣਿ ਆਖਹਿ ਸੋਇ॥

ਇਸ ਪੰਕਤੀ ਵਿਚ 'ਸੋਇ' ਪਦ ਦੇ ਅਰਥਾਂ ਬਾਰੇ ਵਿਦਵਾਨਾ ਦਾ ਮਤਭੇਦ ਹੈ ਜਿਸ ਕਰਕੇ ਵੱਖ ਵੱਖ ਅਰਥ ਕੀਤੇ ਗਏ ਹਨ—

੧) ਸੋਇ—ਸੋਭਾ। [ਪੰ. ਤਾਰਾ ਸਿੰਘ ਨਰੋਤਮ

੨) ਸੋਇ—ਖਬਰ। [ਪ੍ਰੋ. ਸਾਹਿਬ ਸਿੰਘ

**ਨਿਰਣੈ**—'ਸੋਇ' ਪਦ ਦੇ ਕਈ ਅਰਥ ਹਨ, ਜਿਵੇਂ ਕਿ—ਓਹ, ਖਬਰ, ਸ਼ੋਭਾ, ਕੀਰਤੀ, ਸੁਗੰਧੀ, ਸਊਣਾ। ਇਹ ਪਦ ਨਾਂਵ ਪੜਨਾਂਵ ਅਤੇ ਕਿਰਿਆ ਵਿਸ਼ੇਸ਼ਣ ਰੂਪਾਂ ਵਿਚ ਵਰਤਿਆ ਜਾਂਦਾ ਹੈ। ਉਪਰੋਕਤ ਪੰਕਤੀ ਵਿਚ ਸੋਇ ਪਦ ਪੜਨਾਵ ਰੂਪ ਵਿਚ ਵਰਤਿਆ ਗਿਆ ਹੈ। ਜੇ ਆਰੰਭਕ ਪੰਕਤੀ 'ਤੇਰਾ ਹੁਕਮੁ ਨ ਜਾਪੀ ਕੇਤੜਾ' ਲਿਖਿ ਨ ਜਾਣੈ ਕੋਇ' ਨੂੰ ਮੁਖ ਰਖੀਏ ਤਾਂ 'ਸੋਇ' ਤੋਂ ਭਾਵ ਹੈ 'ਉਸ ਹੁਕਮ ਨੂੰ' ਸਾਰੇ ਲੋਕ ਸੁਣ ਸੁਣ ਕੇ ਆਖਦੇ ਹਨ ਪਰ ਅਜੇ ਤੱਕ ਉਸ ਹੁਕਮ ਦੀ ਕੀਮਤਿ ਕਿਸੇ ਨੇ ਨਹੀਂ ਪਾਈ। ਇਥੇ ਸ਼ੋਭਾ, ਜਾਂ ਖਬਰ ਆਦਿ ਅਰਥ ਅਪ੍ਰਸੰਗਕ ਹਨ।

## ਸ) ਪੀਰ ਪੈਕਾਮਰ ਸਾਲਕ ਸਾਦਕ, ਸੁਹਦੇ ਅਉਰੁ ਸਹੀਦ॥

ਇਸ ਪੰਕਤੀ ਵਿਚ ਟੀਕਾਕਾਰਾਂ ਨੇ'ਸੁਹਦੇ' ਪਦ ਦੇ ਦੋ ਤਰ੍ਹਾਂ ਅਰਥ ਕੀਤੇ ਹਨ। ਮਹਾਨ ਕੋਸ਼ ਦੇ ਆਧਾਰ ਤੇ 'ਸੁਹਦੇ' ਅਰਬੀ ਦਾ ਸ਼ਬਦ ਹੈ ਅਤੇ 'ਸ਼ਹੀਦ' ਦਾ ਬਹੁ ਵਚਨ ਹੈ। ਇਸੇ ਤਰ੍ਹਾਂ ਉਕਤ ਪੰਕਤੀ ਤੋਂ ਅਗਲੀ ਪੰਕਤੀ ਵਿਚ ਆਏ 'ਮਸਾਇਕ' ਪਦ ਨੂੰ 'ਸ਼ੇਖ' ਦਾ ਬਹੁ ਵਚਨ ਦਸਿਆ ਹੈ।

**ਨਿਰਣੈ**—ਜੇ ਉਪਰੋਕਤ ਪੰਕਤੀ ਵਿਚ 'ਅਉਰੁ' ਪਦ ਨੂੰ ਗੁਰਬਾਣੀ ਲਗਾਂ-ਮਾਤਰਾਂ ਦੇ ਨੇਮਾਂ ਨੂੰ ਮੁਖ ਰਖ ਕੇ ਵੇਖੀਏ ਤਾਂ 'ਸੁਹਦੇ' ਤੇ 'ਸ਼ਹੀਦ' ਦੋਵੇਂ ਹੀ ਬਹੁ ਵਚਨ ਹਨ। ਇਸੇ ਤਰ੍ਹਾਂ ਸ਼ੇਖ ਪਦ ਦੀ ਵਿਵਸਥਾ ਹੈ। ਪੰਜਾਬੀ ਵਿਚ 'ਸੁਹਦੇ' ਪਦ ਦੇ ਅਰਥ 'ਆਜਿਜ਼, ਗਰੀਬ' ਹੀ ਸਮਝੇ ਜਾਂਦੇ ਹਨ। ਇਥੇ ਭਾਵ

ਮਸਤ ਮਲੰਗ ਫਕੀਰਾਂ ਤੋਂ ਹੈ। 'ਮਸਾਇਕ' ਪਦ ਦੇ ਅਰਥ ਮਸ਼ਕ ਕਰਨ ਵਾਲੇ, ਅਭਿਆਸ ਕਰਨ ਵਾਲੇ ਠੀਕ ਹਨ, ਜਿਵੇਂ ਕਿ ਕੋਸ਼ਾਂ ਵਿਚ ਪ੍ਰਚਲਤ ਹਨ ਅਤੇ ਸੰਪ੍ਰਦਾਈ ਸਜਣ ਇਸੇ ਅਰਥ ਨੂੰ ਠੀਕ ਮੰਨਦੇ ਹਨ।

**ਹ) ਵਰਨਾ ਵਰਨ ਨ ਭਾਵਨੀ, ਜੇ ਕਿਸੈ ਵਡਾ ਕਰੇਇ॥**

ਟੀਕਾਕਾਰਾਂ ਨੇ ਇਸ ਪੰਕਤੀ ਦੇ ਅਰਥ ਇਸ ਪ੍ਰਕਾਰ ਕੀਤੇ ਹਨ—

੧) (ਵਾਹਿਗੁਰੂ) ਜੇ ਕਿਸੇ ਨੂੰ ਵਡਾ ਕਰਨਾ ਚਾਹੇ ਤਾਂ ਉਸ ਨੂੰ (ਕਿਸੇ ਦਾ) ਵਰਣ (ਵਿਚੋਂ ਹੋਣਾ ਯਾ) ਵਰਣੋਂ ਬਾਹਰ ਹੋਣ ਨਹੀਂ ਪਸੰਦ ਹੁੰਦਾ। [ਭਾ. ਵੀਰ ਸਿੰਘ

੨) ਵਰਨਾਂ ਨੂੰ ਵਰਨ ਨਹੀਂ ਭਾਉਂਦੇ, ਭਾਵ ਇਕ ਜ਼ਾਤ ਨੂੰ ਦੂਜੀ ਪਸੰਦ ਨਹੀਂ ਕਰਦੀ। ਜੇਕਰ ਇਕ ਜ਼ਾਤ ਨੂੰ ਵਾਹਿਗੁਰੂ ਵੱਡਾ ਕਰੇ ਤਾਂ ਦੂਜੀ ਜ਼ਾਤ ਵਾਲਿਆਂ ਨੂੰ ਇਹ ਗੱਲ ਚੰਗੀ ਨਹੀਂ ਲਗਦੀ। [ਸ਼ਬਦਾਰਥ-੧

੩) (ਇਹ ਭੀ ਨਹੀਂ ਕਿਹਾ ਜਾ ਸਕਦਾ ਕਿ) ਪਰਮਾਤਮਾ ਨੂੰ ਫਲਾਣੀ ਉਚੀ ਜਾਂ ਨੀਵੀ ਜ਼ਾਤਿ ਭਾਉਂਦੀ ਤੇ ਇਸ ਤਰ੍ਹਾਂ ਉਹ ਕਿਸੇ ਇਕ ਜਾਤਿ ਨੂੰ ਉਚਾ ਕਰ ਦੇਂਦਾ ਹੈ। [ਪ੍ਰੋ. ਸਾਹਿਬ ਸਿੰਘ

**ਨਿਰਣੈ**—ਉਪਰੋਕਤ ਨੰ. 2 ਵਾਲੇ ਅਰਥ ਸ਼ਬਦ ਰੂਪਾਂ ਦੇ ਅਨੁਕੂਲ ਠੀਕ ਜਾਪਦੇ ਹਨ। ਗੁਰਬਾਣੀ ਵਿਚ ਜਿਥੇ ਕਿਤੇ ਚੰਗੇ ਜਾਂ ਮੰਦੇ ਵਰਨ ਦਾ ਵਰਨਣ ਆਉਂਦਾ ਹੈ ਉਥੇ 'ਵਰਨ ਅਵਰਨ' ਦੋਵੇਂ ਪਦ ਵਰਤੇ ਗਏ ਹਨ ਜਿਵੇਂ ਕਿ ਚੰਗੀ ਮੰਦੀ ਜ਼ਾਤਿ ਦਾ ਵਿਸ਼ਲੇਸ਼ਣ 'ਜਾਤਿ ਅਜਾਤਿ' ਪਦਾਂ ਨਾਲ ਕੀਤਾ ਜਾਂਦਾ ਹੈ। ਗੁਰਬਾਣੀ ਵਿਚ ਅਜਿਹੀਆਂ ਕਈ ਪੰਕਤੀਆਂ ਮਿਲਦੀਆਂ ਹਨ, ਜਿਵੇਂ ਕਿ—

**੧) ਬਰਨ ਅਬਰਨ, ਰੰਕੁ ਨਹੀ ਈਸੁਰੁ, ਬਿਮਲ ਬਾਸ, ਜਾਨੀਐ ਜਗਿ ਸੋਇ॥** [ਪੰ. ੮੫੮

**੨) ਜਾਤਿ ਅਜਾਤਿ ਜਪੈ ਜਨੁ ਕੋਇ॥ ਜੋ ਜਾਪੈ ਤਿਸ ਕੀ ਗਤਿ ਹੋਇ॥** [ਪੰ. ੧੧੫੦

**ਕ) ੧. ਸਭੁ ਕੋ ਆਖੈ ਬਹੁਤ ਬਹੁਤ, ਲੈਣੈ ਕੈ ਵੀਚਾਰਿ॥**

**੨. ਕੇਵਡੁ ਦਾਤਾ ਆਖੀਐ, ਦੇ ਕੈ ਰਹਿਆ ਸੁਮਾਰਿ॥**

ਇਨ੍ਹਾਂ ਪੰਕਤੀਆਂ ਵਿਚ 'ਬਹੁਤੁ ਬਹੁਤੁ' ਅਤੇ'ਦੇ ਕੈ ਰਹਿਆ ਸੁਮਾਰਿ'ਪਦਾਂ ਦੇ ਭਾਵ-ਅਰਥਾਂ ਵਿਚ ਅੰਤਰ ਪਾਇਆ ਜਾਂਦਾ ਹੈ, ਜਿਵੇਂ—

੧) (ੳ)ਹੇ ਭਾਈ ਆਪਨੇ ਸਵਾਰਥ ਕੇ ਲੈਨੇ ਕਾ ਵੀਚਾਰ ਕਰਕੇ ਸਭ ਕੋਈ ਪਰਮੇਸਰ ਕੁ ਬਹੁਤ ਬਹੁਤ ਹੀ (ਆਖੈ) ਸਲਾਹਤਾ ਹੈ। [ਫਰੀਦਕੋਟ ਸਟੀਕ

(ਅ)ਸਭ ਕੋਈ ਲੈਣ ਦੇ ਵੀਚਾਰ ਵਿਚ (ਆਇਆ) ਬਹੁਤ ਹੀ ਬਹੁਤ ਮੰਗ ਰਿਹਾ ਹੈ। [ਭਾ. ਵੀਰ ਸਿੰਘ

(ੲ)ਉਸ ਪਰਮਾਤਮਾ ਕੋ ਸਭ ਜਨ ਭੋਗ ਮੋਖ ਫਲ ਲੈਨੇ ਕੀ ਵੀਚਾਰ, ਚਾਰ ਕਰ ਬਹੁਤ ਬਹੁਤ ਵਡਾ ਵਡਾ ਕਹੇ ਹੈਂ; ਹੈ ਭੀ ਵਹੁ ਵਾਸਤਵ ਮੇਂ ਸਭ ਤੇ ਵਡਾ ਹੈ। [ਪੰ. ਤਾਰਾ ਸਿੰਘ

**ਨਿਰਣੈ**—ਇਸ ਪੰਕਤੀ ਵਿਚ'ਮੰਗਣ' ਦਾ ਵਿਸ਼ਾ ਨਹੀਂ ਚਲੀ ਰਿਹਾ ਸਗੋਂ ਪ੍ਰਭੂ ਦੀ ਸਿਫਤ ਸਲਾਹ ਨੂੰ ਨਿਰੂਪਣ ਕੀਤਾ ਗਿਆ ਹੈ। ਪ੍ਰੋ. ਸਾਹਿਬ ਸਿੰਘ ਜੀ ਨੇ ਵੀ ਨੰ:2 ਵਾਲੇ ਅਰਥ ਹੀ ਕੀਤੇ ਹਨ ਜੋ ਕਿ ਠੀਕ ਨਹੀਂ ਜਾਪਦੇ। ਇਥੇ 'ਬਹੁਤ ਬਹੁਤ' ਦਾ ਪ੍ਰਯੋਜਨ ਜਪੁਜੀ ਸਾਹਿਬ ਵਿਚ ਆਏ ਸ਼ਬਦ 'ਬਹੁਤਾ ਕਹੀਐ ਬਹੁਤਾ ਹੋਇ' ਵਾਂਗੂ ਹੈ। ਸੋ ਇਥੇ 'ਬਹੁਤ ਬਹੁਤ' ਦਾ ਭਾਵ ਵਾਹਿਗੁਰੂ ਦੀ ਬੇਅੰਤਤਾ ਤੋਂ ਲੈਣਾ ਹੈ, ਬਹੁਤ ਧਨ ਪਦਾਰਥ ਜਾਂ ਮਾਇਆ ਦੇ ਲੈਣ ਹਿਤ ਪ੍ਰਭੂ ਦੀ ਸਲਾਹੁਤਾ ਦਾ ਵਰਨਣ ਨਹੀਂ।

(੨) (ੳ) (ਹੁਣ ਦੱਸੋ ਉਹ)ਦਾਤਾ ਕੇਡਾ ਕੁ ਵੱਡਾ ਆਖੀਏ (ਜੋ ਸਭ ਨੂ ਦੇ ਰਿਹਾ ਹੈ ਤੇ ਜਿਸ ਦੀ) ਗਿਣਤੀ ਵਿਚ ਸਭ ਕੋਈ ਹੈ (ਭਾਵ ਜਿਸ ਨੂੰ ਇਕ ਇਕ ਜੀਵ ਦੀ ਗਿਣਤੀ ਹੈ ਕਿ ਕੋਈ ਖਾਲੀ ਨ ਰਹਿ ਜਾਵੇ। [ਭਾ. ਵੀਰ ਸਿੰਘ

(ਅ) ਦੇਂਦਾ ਹੈ, ਪਰ ਗਿਣਤੀ ਤੋਂ ਅਗਿਣਤ ਹੋ ਰਿਹਾ ਹੈ ਭਾਵ ਗਿਣਤੀ ਨਹੀਂ ਹੋ ਸਕਦੀ। [ਸ਼ਬਦਾਰਥ-੧

ਫਰੀਦਕੋਟ ਵਾਲੇ ਸਟੀਕ ਵਿਚ ਤਾਂ 'ਸੁਮਾਰਿ' ਦੇ ਅਰਥ ਹੀ 'ਸਮਾਨ' ਕਰ ਦਿੱਤੇ ਗਏ ਹਨ—

'ਤਾਂ ਤੇ ਤਿਸ ਕੋ (ਕੇਵਲ) ਕਿਤਨਾ ਕੁ ਦਾਤਾ ਕਥਨ ਕਰੀਏ ਭਾਵ ਸਾਹਿਬ ਬੇਅੰਤ ਹੀ ਕਥਨ ਕਰੀਏ ਜੋ ਦੇ ਕਰਕੇ ਸਮਾਲ ਕਰ ਰਹਾ ਹੈ ਵਾ ਦੇ ਕੇ ਗਿਣਤੀ ਨਹੀਂ ਕਰਤਾ'। (ਫ.ਸ.

'ਸੁਮਾਰਿ' ਫ਼ਾਰਸੀ ਭਾਸ਼ਾ ਦਾ ਪਦ ਹੈ। ਗੁਰਬਾਣੀ ਅੰਦਰ ਤਿੰਨ ਰੂਪਾਂ—'ਸੁਮਾਰ', 'ਸੁਮਾਰੁ' ਅਤੇ 'ਸੁਮਾਰਿ' ਪਦ ਵਰਤਿਆ ਗਿਆ ਹੈ। ਉਪਰੋਕਤ ਪੰਕਤੀ ਵਿਚ 'ਸੁਮਾਰਿ'ਨੂੰ ਲੱਗੀ ਸਿਹਾਰੀ 'ਵਿਚ' ਦੇ ਅਰਥ ਦਿੰਦੀ ਹੈ ਜਿਵੇਂ ਪੰਨਾ ੧੪੪ ਉਤੇ ਇਸ ਪਦ ਦੀ ਵਰਤੋਂ ਕੀਤੀ ਗਈ ਹੈ—

**ਇਕਿ ਪਉਣ ਸੁਮਾਰੀ, ਪਉਣ ਸੁਮਾਰਿ॥ ਇਕਿ ਨਿਰੰਕਾਰੀ, ਨਾਮ ਆਧਾਰਿ॥**

ਭਾਵ ਕਈ ਸੁਆਸਾਂ ਦੀ ਗਿਣਤੀ ਕਰਨ ਵਾਲੇ (ਪ੍ਰਾਣਾਯਾਮ ਅਭਿਆਸੀ) ਸੁਆਸਾਂ ਦੀ ਗਿਣਤੀ ਵਿਚ ਲੱਗੇ ਰਹਿੰਦੇ ਹਨ ਅਤੇ ਕਈ ਨਿਰੰਕਾਰੀ ਨਾਮ ਦਾ ਆਸਰਾ ਲੈ ਕੇ ਜੀਉਂਦੇ ਹਨ।

'ਰਹਿਆ' ਪਦ ਦਾ ਭਾਵ 'ਮੁੱਕ ਗਿਆ', 'ਨਹੀਂ ਹੋ ਸਕਦਾ' ਆਦਿ ਅਸਮਰਥਾ ਨੂੰ ਪ੍ਰਗਟਾਉਣਾ ਹੀ ਠੀਕ ਹਨ। ਜੇ ਇਹ ਕਹੀਏ ਕਿ ਵਾਹਿਗੁਰੂ ਗਿਣ ਗਿਣ ਕੇ ਦੇ ਰਿਹਾ ਹੈ, ਤਾਂ ਉਸ ਪ੍ਰਭੂ ਦੀ ਉਦਾਰਤਾ ਦਇਆਲਤਾ ਨੂੰ ਹੱਦ-ਬੰਦੀ ਵਿਚ ਲਿਆ ਕੇ ਘਟਾਉਣ ਤੁੱਲ ਹੈ। ਹੋ ਸਕਦਾ ਹੈ ਕਿ ਸੰਥਯਾ ਪੋਥੀ ਦੇ ਸੁਘੜ ਟੀਕਾਕਾਰਾਂ ਨੇ 'ਸਿਰਿ ਸਿਰਿ ਰਿਜਕ ਸੰਬਾਹੇ ਠਾਕੁਰ........' ਵਾਲੀ ਤੁੱਕ ਨੂੰ ਮੁਖ ਰਖ ਕੇ 'ਸੁਮਾਰਿ' ਪਦ ਦੇ ਇਹ ਅਰਥ ਕੀਤੇ ਹੋਣ, ਪਰ ਢੁਕਵੇਂ ਅਰਥ ਇਹੋ ਹੀ ਬਣਦੇ ਹਨ ਕਿ 'ਉਸ ਦਾਤੇ ਨੂੰ ਕੇਡਾ ਕੁ ਵੱਡਾ ਆਖੀਏ ਜਿਸ ਦਾ ਦਿੱਤਾ (ਦਾਨ) ਗਿਣਤੀ ਵਿਚ ਨਹੀਂ ਆ ਸਕਦਾ। ਸਭ ਜੀਵ ਗਿਣ ਗਿਣ ਕੇ ਥੱਕ ਗਏ। ਸੋ ਇਥੇ 'ਸੁਮਾਰਿ' ਤੋਂ ਭਾਵ 'ਬੇਸ਼ੁਮਾਰ' ਲੈਣਾ ਹੈ—

**ਉਪਮਾ ਸੁਨਹੁ ਰਾਜਨ ਕੀ ਸੰਤਹੁ ! ਕਹਤ ਜੇਤ ਪਾਹੂਚਾ॥**
**ਬੇਸੁਮਾਰ ਵਡ ਸਾਹ ਦਾਤਾਰਾ, ਊਚੇ ਹੀ ਤੇ ਊਚਾ॥** [ਪੰਨਾ ੧੨੩੫

## ਸਾਰੰਸ਼ ਅਤੇ ਸਿਧਾਂਤ

ਜੇ ਮਨ ਆਲਸੀ ਹੋਵੇ ਤਾਂ ਮਨੁੱਖ ਵੀ ਆਲਸੀ ਬਣ ਜਾਂਦਾ ਹੈ। ਆਲਸੀ ਮਨੁੱਖ ਨਾ ਆਰਥਕ ਤੇ ਨਾ ਪਰਮਾਰਥਕ ਭਾਵ ਕੋਈ ਕੰਮ ਵੀ ਆਪਣੇ ਆਪ, ਚਾਅ ਨਾਲ ਨਹੀਂ ਕਰਦਾ। ਅਜਿਹੀ ਹਾਲਤ ਵਿਚ ਮਨ ਨੂੰ ਵਾਜੇ ਵਾਂਗ ਵਜਾਉਣ ਦੀ ਲੋੜ ਹੈ। ਜਿਵੇਂ ਵਜੰਤ੍ਰੀ ਵਾਜੇ ਦਾ ਪੱਖਾ ਹਿਲਾਉਂਦਾ ਹੈ ਤਾਂ ਵਾਜੇ ਦੀਆਂ ਸੁਰਾਂ ਚੋਂ ਆਵਾਜ਼ ਨਿਕਲਦੀ ਹੈ ਇਸੇ ਤਰ੍ਹਾਂ ਮਨ ਨੂੰ ਹਲੂਣਾ ਦੇਣ ਅਥਵਾ ਝੰਜੋੜਨ ਦੀ ਅਵਸ਼ ਲੋੜ ਹੈ ਭਾਵ ਮਨ ਨੂੰ ਹਲਾ-ਸ਼ੇਰੀ ਦੇ ਕੇ ਪ੍ਰਭੂ ਦੀ ਕੀਰਤੀ ਵਲ ਲਾਉਣਾ ਜ਼ਰੂਰੀ ਹੈ ਪਰ ਕੀਰਤੀ ਕਰਨ ਵਾਲੇ ਅਭਿਆਸੀ ਨੂੰ ਇਹ ਨਿਸਚਤ ਹੋਵੇ ਕਿ ਕਰਤਾਪੁਰਖ ਇਕ ਥਾਂ ਤੇ ਨਹੀਂ ਜਿਥੇ ਕਿ ਉਹ ਕੀਰਤੀ ਕਰ ਰਿਹਾ ਹੈ ਸਗੋਂ ਉਹ ਸਰਬ ਵਿਆਪਕ ਹੈ। ਉਸ ਦਾ ਨਾਂਉ ਉਸ ਦਾ ਥਾਉਂ ਉਸ ਦਾ ਹੁਕਮ ਆਦਿ ਪਛਾਣਨਾ ਤੇ ਬਿਆਨਣਾ ਅਸੰਭਵ ਹੈ। ਭਾਵੇਂ ਕੋਈ ਕਾਵ ਉਡਾਰੀ ਰਾਹੀਂ ਅਦ੍ਰਿਸ਼ਟ ਮੰਡਲਾਂ ਵਿਚੋਂ ਹੋ ਆਵੇ, ਕੁਦਰਤੀ ਕਾਇਨਾਤ ਬਾਰੇ ਵੀ ਬੁੱਧੀ ਰਖਦਾ ਹੋਵੇ, ਜੇ ਉਹ ਪ੍ਰਭੂ ਦੀ ਬੇਅੰਤਤਾ ਜਾਂ ਹੁਕਮ ਨੂੰ ਮਾਪ ਤੋਲ ਕੇ ਦੱਸਣਾ ਚਾਹੇ ਤਾਂ ਉਹ ਤਿਲ ਮਾਤਰ ਵੀ ਬਿਆਨ ਨਹੀਂ ਕਰ ਸਕਦਾ। ਹੁਕਮ ਦੀ ਵਿਆਖਿਆ ਨ ਜ਼ਬਾਨੀ ਤੇ ਨ ਕਾਨੀ ਨਾਲ ਕਿਸੇ ਤਰ੍ਹਾਂ ਵੀ ਨਹੀਂ ਹੋ ਸਕਦੀ—

**ਹੁਕਮੀ ਸ੍ਰਿਸਟਿ ਸਾਜੀਅਨੁ, ਬਹੁ ਭਿਤਿ ਸੰਸਾਰਾ॥**
**ਤੇਰਾ ਹੁਕਮੁ ਨ ਜਾਪੀ ਕੇਤੜਾ, ਸਚੇ ਅਲਖ ਅਪਾਰਾ॥** [ਪੰ. ੭੮੬

ਜਿਤਨੇ ਵੱਡੇ ਵੱਡੇ ਸ਼ੇਖ ਪੀਰ, ਮਸਾਇਕ, ਅਉਲੀਏ ਮੁਰਸ਼ਦ ਤੇ ਮੁਰੀਦ ਹੋਏ ਹਨ ਸਭ ਹੁਕਮ ਦੇ ਸੋਹਿਲੇ ਗਾਉਂਦੇ ਹੁਕਮ ਵਿਚ ਹੀ ਸਮਾ ਗਏ ਹਨ। ਉਹ ਪ੍ਰਭੂ ਸੁਤੰਤਰ ਹੈ, ਕਿਸੇ ਪਾਸੋਂ ਪੁਛ

ਕੇ ਨ ਕੁਝ ਬਣਾਉਂਦਾ ਹੈ, ਨਾ ਢਾਹੁੰਦਾ ਹੈ, ਨ ਹੀ ਪੁਛ ਕੇ ਕਿਸੇ ਨੂੰ ਕੁਝ ਦਿੰਦਾ ਹੈ ਤੇ ਨਾ ਕਿਸੇ ਕੋਲੋਂ ਖਸ ਲੈਂਦਾ ਹੈ ਪਰ ਉਸ ਪ੍ਰਭੂ ਦਾ ਇਕ ਅਟੱਲ ਨੇਮ ਹੈ ਕਿ ਆਪਣੇ ਹੁਕਮ ਨਾਲ ਸ੍ਰਿਸ਼ਟੀ ਨੂੰ ਬਣਾ ਕੇ ਸਭ ਨੂੰ ਆਪਣੇ ਹੁਕਮ ਵਿਚ ਹੀ ਰਖਦਾ ਹੈ। ਹੁਕਮ ਦੇ ਨੇਮ ਚੋਂ ਨਿਕਲਣ ਦੀ ਖੁਲ੍ਹ ਕਿਸੇ ਨੂੰ ਨਹੀਂ ਦਿੰਦਾ। ਸਾਡਾ ਆਖਣਾ, ਵੇਖਣਾ, ਬੋਲਣਾ-ਚਾਲਣਾ ਸਭ ਕੁਝ ਨਾਸ਼ਵੰਤ ਹੈ ਪਰ ਉਸ ਦਾ ਹੁਕਮ ਸਦੀਵੀ ਹੋਂਦ ਵਾਲਾ ਹੈ—

**ਆਖਣੁ ਵੇਖਣੁ ਬੋਲਣੁ ਚਲਣੁ, ਜੀਵਣੁ ਮਰਣਾ ਧਾਤੁ॥**
**ਹੁਕਮੁ ਸਾਜਿ ਹੁਕਮੈ ਵਿਚਿ ਰਖੈ, ਨਾਨਕਾ, ਸਚਾ ਆਪਿ॥** [ਪੰਨਾ ੧੪੫

ਉਸ ਸੱਚੇ ਸਿਰਜਣਹਾਰ ਦੀ ਅਨੇਕਾਂ ਸਿਫਤਾਂ ਵਿਚੋਂ ਇਕ ਸਿਫ਼ਤਿ ਇਹ ਵੀ ਹੈ ਕਿ ਉਹ ਰੋਜ਼ੀ ਤੇ ਰਿਜ਼ਕ ਦੇਣ ਵਾਲੇ ਸਿਦਕ ਤੋਂ ਪਿਛੇ ਨਹੀਂ ਹਟਦਾ। ਉਸ ਦੇ ਅਤੁੱਟ ਭੰਡਾਰ ਹਨ ਅਤੇ ਉਹ ਮਾਲਿਕ ਇਤਨਾ ਦਇਆਲੂ ਹੈ ਕਿ ਅਕਿਰਤਘਣਾਂ ਨੂੰ ਵੀ ਪਾਲਦਾ ਅਤੇ ਉਨ੍ਹਾਂ ਦਾ ਵੀ ਉਧਾਰ ਕਰਦਾ ਹੈ— **ਅਕ੍ਰਿਤਘਣਾ ਕਾ ਕਰੇ ਉਧਾਰੁ॥ ਪ੍ਰਭੁ ਮੇਰਾ ਹੈ ਸਦਾ ਦਇਆਰੁ॥** [ਪੰਨਾ ੮੯੮

**ਮਹਲਾ ੧॥ ਸਭੇ ਕੰਤ ਮਹੇਲੀਆ, ਸਗਲੀਆ ਕਰਹਿ ਸੀਗਾਰੁ॥ ਗਣਤ ਗਣਾਵਣਿ ਆਈਆ, ਸੂਹਾ ਵੇਸੁ ਵਿਕਾਰੁ॥ ਪਾਖੰਡਿ ਪ੍ਰੇਮੁ ਨ ਪਾਈਐ, ਖੋਟਾ ਪਾਜੁ ਖੁਆਰੁ॥੧॥ ਹਰਿ ਜੀਉ ! ਇਉ ਪਿਰੁ ਰਾਵੈ ਨਾਰਿ॥ ਤੁਧੁ ਭਾਵਨਿ ਸੋਹਾਗਣੀ, ਅਪਣੀ ਕਿਰਪਾ ਲੈਹਿ ਸਵਾਰਿ॥੧॥ ਰਹਾਉ॥ ਗੁਰਸਬਦੀ ਸੀਗਾਰੀਆ, ਤਨੁ ਮਨੁ ਪਿਰ ਕੈ ਪਾਸਿ॥ ਦੁਇ ਕਰ ਜੋੜਿ ਖੜੀ ਤਕੈ, ਸਚੁ ਕਹੈ ਅਰਦਾਸਿ॥ ਲਾਲਿ ਰਤੀ ਸਚ ਭੈ ਵਸੀ, ਭਾਇ ਰਤੀ ਰੰਗਿ ਰਾਸਿ॥੨॥ ਪ੍ਰਿਅ ਕੀ ਚੇਰੀ ਕਾਂਢੀਐ, ਲਾਲੀ ਮਾਨੈ ਨਾਉ॥ ਸਾਚੀ ਪ੍ਰੀਤਿ ਨ ਤੁਟਈ, ਸਾਚੇ ਮੇਲਿ ਮਿਲਾਉ॥ ਸਬਦਿ ਰਤੀ ਮਨੁ ਵੇਧਿਆ, ਹਉ ਸਦ ਬਲਿਹਾਰੈ ਜਾਉ॥੩॥ ਸਾਧਨ ਰੰਡ ਨ ਬੈਸਈ, ਜੇ ਸਤਿਗੁਰ ਮਾਹਿ ਸਮਾਇ॥ ਪਿਰੁ ਰੀਸਾਲੂ ਨਉਤਨੋ, ਸਾਚਉ ਮਰੈ ਨ ਜਾਇ॥ ਨਿਤ ਰਵੈ ਸੋਹਾਗਣੀ, ਸਾਚੀ ਨਦਰਿ ਰਜਾਇ॥੪॥ ਸਾਚੁ ਧੜੀ ਧਨ ਮਾਡੀਐ, ਕਾਪੜੁ, ਪ੍ਰੇਮ ਸੀਗਾਰੁ॥ ਚੰਦਨੁ, ਚੀਤਿ ਵਸਾਇਆ, ਮੰਦਰੁ ਦਸਵਾ ਦੁਆਰੁ॥ ਦੀਪਕੁ ਸਬਦਿ ਵਿਗਾਸਿਆ, ਰਾਮਨਾਮੁ ਉਰਹਾਰੁ॥੫॥ ਨਾਰੀ ਅੰਦਰਿ ਸੋਹਣੀ, ਮਸਤਕਿ ਮਣੀ ਪਿਆਰੁ॥ ਸੋਭਾ ਸੁਰਤਿ ਸੁਹਾਵਣੀ, ਸਾਚੈ ਪ੍ਰੇਮਿ ਅਪਾਰ॥ ਬਿਨੁ ਪਿਰ, ਪੁਰਖੁ ਨ ਜਾਣਈ, ਸਾਚੇ ਗੁਰ ਕੈ ਹੇਤਿ ਪਿਆਰਿ॥੬॥ ਨਿਸਿ ਅੰਧਿਆਰੀ ਸੁਤੀਏ, ਕਿਉ ਪਿਰ ਬਿਨੁ ਰੈਣਿ ਵਿਹਾਇ॥ ਅੰਕੁ ਜਲਉ, ਤਨੁ ਜਾਲੀਅਉ, ਮਨੁ ਧਨੁ, ਜਲਿ ਬਲਿ ਜਾਇ॥ ਜਾ ਧਨ ਕੰਤ ਨਾ ਰਾਵੀਆ, ਤਾ ਬਿਰਥਾ ਜੋਬਨੁ ਜਾਇ॥੭॥ ਸੇਜੈ ਕੰਤ ਮਹੇਲੜੀ, ਸੂਤੀ**

**ਬੂਝ ਨ ਪਾਇ॥ ਹਉ ਸੁਤੀ ਪਿਰੁ ਜਾਗਣਾ, ਕਿਸ ਕਉ ਪੂਛਉ ਜਾਇ॥ ਸਤਿਗੁਰਿ ਮੇਲੀ, ਭੈ ਵਸੀ, ਨਾਨਕ ਪ੍ਰੇਮੁ ਸਖਾਇ॥੮॥੨॥**

## ਉਚਾਰਨ ਸੇਧ

**ਬਿੰਦੀ ਸਹਿਤ**—ਮਹੇਲੀਆਂ, ਸਗਲੀਆਂ, ਕਰਹਿੰ, ਸੀਂਗਾਰ, ਆਈਆਂ, ਇਉਂ, ਕਿਉਂ, ਜਾਂ, ਲੈਹਿੰ, ਨਾਉਂ, ਨਾਰੀਂ, ਜਾਉਂ, ਮਾਂਡੀਐਂ, ਦਸਵਾਂ, ਹਉਂ, ਪੂਛਉਂ।

**ਬਿੰਦੀ ਰਹਿਤ**—ਸੀਗਾਰੀਆ, ਜਲਉ, ਮਿਲਾਉ, ਜਾਲੀਅਉ।

**ਫੁਟਕਲ**—'ਸਾਧਨ' ਨੂੰ 'ਸਾ ਧਨ' ਪਦ-ਛੇਦ ਕਰਕੇ ਉਚਾਰਨਾ ਠੀਕ ਨਹੀਂ ਹੈ।

**ਪਾਠਾਂਤਰ**—ਪੁਰਾਤਨ ਹੱਥ ਲਿਖਤ ਬੀੜਾਂ ਵਿਚ 'ਸਿਰੀਰਾਗ ਮਹਲਾ ੧' ਅੰਕਿਤ ਹੈ। ਇਸੇ ਤਰ੍ਹਾਂ 'ਉਰਹਾਰੁ' ਦੀ ਥਾਂ 'ਉਰਿਹਾਰੁ' ਸ਼ਬਦ ਵੀ ਪਰਾਪਤ ਹੈ ਜੋ ਲਗ ਮਾਤਰੀ ਨੇਮਾਂ ਅਨੁਸਾਰ ਠੀਕ ਹੈ।

**ਪਦ ਅਰਥ**—ਮਹੇਲੀਆਂ-ਇਸਤ੍ਰੀਆਂ। ਗਣਤ ਗਣਾਵਣਿ-ਗਿਣਤੀ ਗਿਣਾਉਣਾ, ਵਿਖਾਵਾ ਕਰਨਾ। ਪਾਜੁ-ਵਿਖਾਵਾ। ਸੀਗਾਰੀਆ-ਸੰਵਾਰੀ ਸ਼ੀਂਗਾਰੀ ਗਈ ਹੈ। ਲਾਲਿ ਰਤੀ-ਲਾਲ (ਪ੍ਰੀਤਮ) ਵਿਚ ਰੰਗੀ ਹੋਈ। ਕਾਂਢੀਐ-ਆਖੀ ਜਾਂਦੀ ਹੈ। ਲਾਲੀ-ਪਿਆਰੀ। ਮਿਲਾਉ-ਮਿਲਾਪ। ਸਾਧਨ-ਜੀਵ ਰੂਪ ਇਸਤਰੀ। ਰੀਸਾਲੁ-ਰਸਾਂ ਦਾ ਘਰ। ਨਉਤਨੋ-ਨਵਾਂ। ਧੜੀ-ਪੱਟੀਆਂ। ਧਨ-ਇਸਤ੍ਰੀ। ਮਾਡੀਐ-ਸਜਾਂਦੀ, ਸਵਾਂਰਦੀ ਹੈ। ਨਿਸਿ-ਰਾਤ। ਜਲਉ-ਸੜ ਜਾਏ। ਜਾਲੀਅਉ-ਸਾੜਿਆ ਜਾਏ। ਨ ਰਾਵੀਆ-ਨਹੀਂ ਭੋਗੀ, ਪਿਆਰ ਨਹੀਂ ਕੀਤਾ।

**ਅਰਥ**—ਸਾਰੀਆਂ (ਜੀਵ ਰੂਪੀ) ਇਸਤ੍ਰੀਆਂ ਖਸਮ (ਪ੍ਰਭੂ) ਦੀਆਂ ਹਨ (ਅਤੇ) ਸਾਰੀਆਂ ਹੀ (ਕੰਤ ਨੂੰ ਰਿਝਾਉਣ ਹਿਤ ਕਰਮਾਂ ਦਾ) ਸ਼ਿੰਗਾਰ ਕਰਦੀਆਂ ਹਨ (ਪਰ ਜਿਹੜੀਆਂ) ਆਪਣੇ ਸ਼ਿੰਗਾਰ ਦੀ ਗਿਣਤੀ ਗਿਣਾਉਣ (ਭਾਵ ਲੋਕ ਵਿਖਾਵਾ ਕਰਨ ਲਈ) ਆਈਆਂ ਹਨ (ਉਨ੍ਹਾਂ ਦਾ) ਗੂੜ੍ਹੇ ਲਾਲ ਰੰਗ ਦਾ ਪਹਿਰਾਵਾ ਵਿਅਰਥ ਹੈ। (ਕਿਉਂਕਿ) ਵਿਖਾਵੇ ਨਾਲ (ਪਤੀ ਦਾ) ਪ੍ਰੇਮ ਨਹੀਂ ਪ੍ਰਾਪਤ ਕਰ ਸਕੀਦਾ ਅਤੇ ਖੋਟਾ ਪ੍ਰੇਮ ਖੁਆਰ ਹੀ ਕਰਦਾ ਹੈ।੧।

ਹੇ ਹਰਿ ਜੀਓ ! (ਤੈਂ) ਪਤੀ ਨੂੰ (ਜੀਵ ਰੂਪ) ਇਸਤ੍ਰੀ ਇਸ ਪ੍ਰਕਾਰ ਮਾਣ ਸਕਦੀ ਹੈ (ਕਿ ਉਹ ਤੈਨੂੰ ਚੰਗੀ ਲਗ ਜਾਵੇ)। (ਕਿਉਂਕਿ ਜਿਹੜੀਆਂ ਇਸਤ੍ਰੀਆਂ) ਤੈਨੂੰ ਚੰਗੀਆਂ ਲਗਦੀਆਂ ਹਨ (ਅਸਲ ਵਿਚ ਉਹੋ ਹੀ) ਸੁਹਾਗਵੰਤੀਆਂ ਹਨ (ਅਤੇ ਤੂੰ) ਆਪਣੀ ਬਖਸ਼ਿਸ਼ ਨਾਲ (ਉਨ੍ਹਾਂ ਨੂੰ) ਸੰਵਾਰ ਲੈਂਦਾ ਹੈਂ।੧।ਰਹਾਉ।

(ਜਿਹੜੀ ਇਸਤ੍ਰੀ) ਗੁਰੂ ਦੇ ਉਪਦੇਸ਼ ਦੁਆਰਾ ਸ਼ਿੰਗਾਰੀ-ਸਵਾਰੀ ਹੋਈ ਹੁੰਦੀ ਹੈ (ਉਹ ਆਪਣਾ) ਤਨ ਤੇ ਮਨ ਪਤੀ-ਪਰਮੇਸ਼ਰ ਕੋਲ (ਅਰਪਨ ਕਰ ਦੇਂਦੀ ਹੈ)। (ਉਹ) ਦੋਵੇਂ ਹੱਥ ਜੋੜ ਕੇ (ਭਾਵ ਅਤੀ ਨਿਰਮਾਣਤਾ ਵਿਚ) ਖਲੋਤੀ ਹੋਈ (ਪਤੀ ਵੱਲ) ਵੇਖਦੀ ਰਹਿੰਦੀ (ਭਾਵ ਉਸਦੇ ਹੁਕਮ ਦੀ ਉਡੀਕ ਵਿਚ ਰਹਿੰਦੀ ਹੈ ਅਤੇ) ਸੱਚ ਰੂਪ ਜੋਦੜੀ ਕਰਦੀ ਹੈ। (ਉਹ ਪ੍ਰੀਤਮ) ਦੇ ਰੰਗ ਵਿਚ ਰੰਗੀ ਹੋਈ, ਸੱਚੇ ਦੇ ਭੈ ਵਿਚ ਵਸਦੀ (ਹੈ ਅਤੇ) ਪ੍ਰੇਮ ਵਿਚ ਲੀਨ ਹੋਈ (ਉਸ ਦੇ) ਰੰਗ ਵਿਚ ਸਮਾਈ ਰਹਿੰਦੀ ਹੈ।੨।

(ਉਹ ਇਸਤ੍ਰੀ) ਪ੍ਰੀਤਮ (ਪਿਆਰੇ) ਦੀ ਦਾਸੀ ਆਖੀ ਜਾਂਦੀ ਹੈ (ਜਿਹੜੀ) ਲਾਲੀ (ਪਿਆਰੀ ਦਾਸੀ ਬਣ ਕੇ) ਨਾਮ ਨੂੰ ਮੰਨਦੀ ਹੈ। (ਉਸ ਚੇਰੀ ਦੀ ਸਾਂਈਂ ਨਾਲ ਲੱਗੀ ਹੋਈ) ਸੱਚੀ ਪ੍ਰੀਤ (ਕਦੇ ਵੀ) ਨਹੀਂ ਟੁੱਟਦੀ (ਕਿਉਂਕਿ ਉਹ) ਸੱਚੇ ਮੇਲ ਦੁਆਰਾ (ਸਾਂਈਂ ਨਾਲ) ਮਿਲੀ ਹੋਈ ਹੁੰਦੀ ਹੈ। (ਇਸ ਤਰ੍ਹਾਂ ਜਿਹੜੀ ਜਗਿਆਸੂ ਰੂਪ ਇਸਤ੍ਰੀ) ਗੁਰਸ਼ਬਦ ਦੁਆਰਾ (ਆਪਣੇ ਪ੍ਰੀਤਮ ਪਿਆਰੇ) ਨਾਲ ਇਕਮਿਕ ਹੋਈ ਹੈ, (ਉਸ ਦਾ) ਮਨ (ਸ਼ਬਦ ਨਾਲ) ਵਿੰਨ੍ਹਿਆ (ਗਿਆ ਹੈ), ਮੈਂ (ਉਸ ਲਾਲੀ ਤੋਂ) ਸਦਾ ਸਦਕੇ, ਕੁਰਬਾਨ ਜਾਂਦਾ ਹਾਂ।੩।

ਜੇ (ਜੀਵ ਰੂਪ ਇਸਤ੍ਰੀ) ਸਤਿਗੁਰ ਵਿਚ (ਤਨ, ਮਨ ਅਤੇ ਧਨ ਕਰਕੇ) ਲੀਨ ਹੋ ਜਾਵੇ (ਤਾਂ ਨਿਸਚੇ ਜਾਣੋ ਕਿ ਉਹ) ਰੰਡੀ ਹੋ ਕੇ ਨਹੀਂ ਬੈਠਦੀ (ਭਾਵ ਸਦਾ ਹੀ ਸੁਹਾਗ ਭਾਗ ਵਾਲੀ ਬਣੀ ਰਹਿੰਦੀ ਹੈ)। (ਕਿਉਂਕਿ) ਰਸਾਂ ਦਾ ਘਰ, ਪਤੀ (ਪਰਮਾਤਮਾ, ਨਿਤ ਹੀ) ਨਵਾਂ ਹੈ, ਸਦਾ ਥਿਰ ਰਹਿਣ ਵਾਲਾ (ਅਤੇ) ਨਾ ਕਦੇ ਮਰਦਾ ਹੈ ਨ ਜੰਮਦਾ ਹੈ। (ਇਸ ਤਰ੍ਹਾਂ) ਸੋਹਾਗਣ ਇਸਤ੍ਰੀ ਹਰ ਰੋਜ਼ (ਪਤੀ ਪਰਮੇਸ਼ਰ ਦੇ ਮਿਲਾਪ ਦਾ ਰੰਗ) ਮਾਣਦੀ ਹੈ (ਕਿਉਂਕਿ ਉਹ ਸੱਚੇ ਪਤੀ ਦੀ) ਸੱਚੀ ਨਦਰ ਦੁਆਰਾ (ਅਤੇ) ਰਜ਼ਾ ਵਿਚ (ਆਪਣਾ ਜੀਵਨ ਬਤੀਤ ਕਰਦੀ ਹੈ)।੪।

(ਹੁਣ ਸੁਹਾਗਣ ਇਸਤ੍ਰੀ ਦੇ ਸੱਚੇ ਸ਼ਿੰਗਾਰ ਦਾ ਵਰਨਣ ਕਰਦੇ ਹਨ ਕਿ) ਸੱਚ ਨੂੰ (ਪੱਲੇ ਬੰਨਣਾ ਇਹ ਉਸ) ਇਸਤ੍ਰੀ ਦਾ ਪੱਟੀਆਂ ਨੂੰ ਸੰਵਾਰਨਾ-ਸਜਾਉਣਾ ਹੈ (ਅਤੇ) ਪ੍ਰੇਮ ਦਾ ਸ਼ਿੰਗਾਰ (ਇਹ ਉਸ ਦਾ) ਕਪੜੇ (ਪੁਸ਼ਾਕ) ਹੈ। (ਜੇ ਉਸ ਨੇ ਪਤੀ ਨੂੰ) ਚਿਤ ਵਿਚ ਵਸਾਇਆ (ਹੁੰਦਾ ਹੈ, ਇਹ ਉਸ ਲਈ) ਚੰਦਨ (ਸੁਗੰਧੀਆਂ ਦਾ ਮਲਣਾ ਹੁੰਦਾ) ਹੈ (ਅਤੇ) ਦਸਵਾਂ ਦੁਆਰ (ਭਾਵ ਸਦਾ ਉਚੀ ਬ੍ਰਿਤੀ ਵਿਚ ਰਹਿਣਾ, ਇਹ ਉਸ ਦਾ) ਮੰਦਰ (ਭਾਵ ਘਰ ਹੁੰਦਾ) ਹੈ। ਗੁਰੂ-ਸ਼ਬਦ ਦੁਆਰਾ (ਜੋ ਉਸ ਦਾ ਹਿਰਦਾ) ਖਿੜਿਆ ਹੈ (ਇਹ ਉਸ ਮੰਦਰ ਵਿਚ ਮਾਨੋ) ਦੀਪਕ (ਬਲ ਰਿਹਾ ਹੁੰਦਾ ਹੈ ਅਤੇ) ਰਾਮ ਦਾ ਨਾਮ (ਸਿਮਰਨ, ਇਹ ਉਸ ਨੇ) ਆਪਣੇ ਗਲ ਵਿਚ (ਸੱਚਾ) ਹਾਰ (ਪਾਇਆ ਹੁੰਦਾ ਹੈ)।੫।

ਇਸਤ੍ਰੀਆਂ ਵਿਚੋਂ ਸੋਹਣੀ (ਲੱਗਣ ਲਈ ਜੋ) ਮੱਥੇ ਉਤੇ ਮਣੀ (ਟਿੱਕਾ) ਲਾਉਣਾ ਹੈ, (ਉਸ ਦੀ ਥਾਂ ਉਹ ਸੁਹਾਗਣ ਨੇਂ ਪਤੀ ਦਾ) ਪਿਆਰ (ਪ੍ਰਾਪਤ ਕੀਤਾ ਹੁੰਦਾ ਹੈ)। (ਉਸ ਦੀ) ਸ਼ੋਭਾ (ਇਹ ਹੈ ਕਿ) ਸੱਚੇ ਦੇ ਅਥਾਹ ਪ੍ਰੇਮ ਵਿਚ (ਟਿਕ ਕੇ ਉਸ ਦੀ) ਸੁਰਤਿ ਸੋਹਣੀ (ਬਣ ਗਈ ਹੈ)। (ਉਹ ਸਦਾ) ਸੱਚੇ ਗੁਰੂ ਦੇ ਹਿਤ ਪਿਆਰ ਵਿਚ (ਰਹਿੰਦੀ ਹੈ ਅਤੇ ਆਪਣੇ) ਪਤੀ ਤੋਂ ਬਿਨਾਂ (ਹੋਰ ਕਸੇ ਨੂੰ) ਪੁਰਖ ਨਹੀਂ ਸਮਝਦੀ।੬।

(ਹੇ) ਹਨੇਰੀ ਰਾਤ (ਭਾਵ ਅਗਿਆਨਤਾ ਰੂਪੀ ਨਿੰਦਰਾ) ਵਿਚ ਸੁੱਤੀ ਹੋਈ (ਜੀਵ ਰੂਪ ਇਸਤ੍ਰੀਏ !) ਪਤੀ (ਪਰਮੇਸ਼ਰ ਦੇ ਪਿਆਰ ਤੋਂ) ਬਿਨਾ (ਤੇਰੀ ਉਮਰ ਰੂਪੀ) ਰਾਤ ਕਿਵੇਂ ਲੰਘ ਰਹੀ ਹੈ? (ਉਹ) ਅੰਗ ਸੜ ਜਾਵੇ, (ਉਸ) ਸਰੀਰ ਨੂੰ ਸਾੜ ਦਿੱਤਾ ਜਾਏ, ਮਨ ਅਤੇ ਧਨ (ਵੀ) ਸੜ-ਬਲ (ਭਾਵ ਨਸ਼ਟ ਹੋ) ਜਾਏ ਜਿਨ੍ਹਾਂ ਦੁਆਰਾ ਪਤੀ-ਪਰਮੇਸ਼ਰ ਦਾ ਪਿਆਰ ਪ੍ਰਾਪਤ ਨਹੀਂ ਹੋਇਆ ਕਿਉਂਕਿ) ਜਦੋਂ ਪਤੀ (ਪਰਮੇਸ਼ਰ) ਨੇ (ਜੀਵ ਰੂਪ) ਇਸਤ੍ਰੀ ਨੂੰ ਭੋਗਿਆ ਹੀ ਨਹੀਂ (ਭਾਵ ਉਸ ਦੇ ਹਿਰਦੇ ਰੂਪੀ ਸੇਜਾ ਤੇ ਆਇਆ ਹੀ ਨਹੀਂ) ਤਾਂ (ਸਮਝੋ ਕਿ ਉਸ ਦੀ) ਜੁਆਨੀ ਵਿਅਰਥ ਜਾ ਰਹੀ ਹੈ।੭।

(ਅਜਾਣ ਜੀਵ ਰੂਪ) ਇਸਤ੍ਰੀ ਪਤੀ ਦੀ ਸੇਜਾ ਉਤੇ (ਸੁੱਤੀ ਰਹਿੰਦੀ ਹੈ ਅਤੇ) ਸੁੱਤੀ ਹੋਈ (ਹੋਣ ਕਰਕੇ ਇਸ ਨੂੰ ਇਸ ਗੱਲ ਦੀ) ਸਮਝ ਹੀ ਨਹੀਂ ਪੈਂਦੀ (ਕਿ ਸਦਾ ਨਾਲ ਵੱਸ ਰਹੇ ਪਤੀ ਦਾ ਪਿਆਰ ਮਾਣੇ)। (ਜੀਵ ਰੂਪ ਇਸਤ੍ਰੀ ਪਤੀ-ਪਰਮੇਸ਼ਰ ਦੇ ਸਨਮੁਖ ਜੋਦੜੀ ਕਰਦੀ ਹੈ ਕਿ ਹੇ ਪ੍ਰਭੂ ! ਮੈਂ ਅਜਾਣ ਇਸਤ੍ਰੀ ਅਗਿਆਨਤਾ ਵਿਚ ਸੁੱਤੀ) ਪਈ ਹਾਂ (ਪਰ ਤੂੰ) ਪਤੀ ਜਾਗਦਾ (ਰਹਿੰਦਾ ਹੈਂ ਇਸ ਨੀਂਦ ਵਿਚੋਂ ਜਾਗਣ ਦੀ ਜੁਗਤੀ ਮੈਂ) ਕਿਸ ਪਾਸੋਂ ਜਾ ਕੇ ਪੁੱਛਾਂ? ਨਾਨਕ (ਗੁਰੂ ਜੀ ਦਸਦੇ ਹਨ ਕਿ ਤੂੰ ਸੱਚੇ ਗੁਰੂ ਨੂੰ ਮਿਲ ਕਿਉਂਕਿ ਜਿਹੜੀ ਜੀਵ ਰੂਪ ਇਸਤ੍ਰੀ) ਸਤਿਗੁਰੂ ਨੇ (ਆਪਣੇ ਨਾਲ) ਮਿਲਾ ਲਈ ਹੈ (ਉਹ ਫਿਰ ਰੱਬੀ) ਡਰ ਵਿਚ ਵਸਦੀ ਹੈ (ਜਿਥੋਂ ਪ੍ਰੇਮ ਉਪਜਦਾ ਹੈ ਅਤੇ ਫਿਰ ਉਹ ਸੱਚਾ) ਪ੍ਰੇਮ (ਪਤੀ-ਪਰਮੇਸ਼ਰ ਦੇ ਮਿਲਾਪ ਲਈ) ਸਾਥੀ ਬਣਦਾ ਹੈ।੮।੨।

## ਅਰਥ ਭੇਦ ਅਤੇ ਨਿਰਣੈ

ੳ) **ਹਰਿ ਜੀਉ, ਇਉ ਪਿਰੁ ਰਾਵੈ ਨਾਰਿ॥**
**ਤੁਧੁ ਭਾਵਨਿ ਸੋਹਾਗਣੀ, ਅਪਣੀ ਕਿਰਪਾ ਲੈਹਿ ਸਵਾਰਿ॥**

ਟੀਕਾਕਾਰਾਂ ਨੇ ਇਸ ਪੰਕਤੀ ਦੇ ਇਉਂ ਅਰਥ ਕੀਤੇ ਹਨ—

੧) ਹੇ ਪ੍ਰਭੂ ਜੀ ! ਉਹੀ ਜੀਵ-ਇਸਤ੍ਰੀਆਂ ਸੁਹਾਗ-ਭਾਗ ਵਾਲੀਆਂ ਹਨ ਜੋ ਤੈਨੂੰ ਚੰਗੀਆਂ ਲਗਦੀਆਂ ਹਨ ਜਿਨ੍ਹਾਂ ਨੂੰ ਆਪਣੀ ਮਿਹਰ ਨਾਲ ਤੂੰ ਸੁਚੱਜੀਆਂ ਬਣਾ ਲੈਂਦਾ ਹੈਂ। ਇਹ ਸ਼ਰਧਾ ਧਾਰਿਆਂ ਪ੍ਰਭੂ-ਪਤੀ ਜੀਵ-ਇਸਤ੍ਰੀ ਨੂੰ ਪਿਆਰ ਕਰਦਾ ਹੈ। [ਪ੍ਰੋ. ਸਾਹਿਬ ਸਿੰਘ

੨) (ਸੱਚੀ ਗੱਲ ਇਹ ਹੈ ਕਿ) ਜੋ ਪਤੀ ਨੂੰ ਭਾ ਜਾਵੇ ਉਹ ਸੁਹਾਗਣ (ਜਿਸ ਨੂੰ ਕਿ ਪਤੀ) ਆਪਣੀ ਮੇਹਰ ਨਾਲ ਸੰਵਾਰ ਲੈਂਦਾ ਹੈ, ਐਉਂ (ਭਾਈ ਹੋਈ) ਇਸਤ੍ਰੀ ਪਤੀ ਦਾ ਸੁਆਦ ਮਾਣਦੀ ਹੈ। [ਭਾ. ਵੀਰ ਸਿੰਘ

**ਨਿਰਣੈ**—ਉਪਰੋਕਤ ਪੰਕਤੀ ਵਿਚ 'ਇਉ ਪਿਰੁ ਰਾਵੈ ਨਾਰਿ' ਦੇ ਇਹ ਅਰਥ ਕਰਨੇ ਕਿ ਇਸ ਤਰ੍ਹਾਂ ਇਸਤ੍ਰੀ ਪਤੀ ਦਾ ਅਨੰਦ ਮਾਣਦੀ ਹੈ' ਸ਼ਬਦਾਵਲੀ ਅਨੁਕੂਲ ਹਨ ਜੋ ਕਿ ਇਸ ਸ਼ਬਦ ਦੇ ਆਰੰਭਕ ਭਾਵ ਤੋਂ ਹੀ ਸਪਸ਼ਟ ਹੋ ਜਾਂਦੇ ਹਨ—

**ਸਭੇ ਕੰਤ ਮਹੇਲੀਆ, ਸਗਲੀਆਂ ਕਰਹਿ ਸੀਗਾਰੁ॥**

ਉਕਤ ਭਾਵ ਦੀ ਪੁਸ਼ਟੀ ਹੇਠ ਲਿਖੀਆਂ ਪੰਕਤੀਆਂ ਰਾਹੀਂ ਹੀ ਹੋ ਜਾਂਦੀ ਹੈ—

**੧) ਜਿਨਿ ਪਿਰੁ ਰਾਵਿਆ, ਸਾ ਭਲੀ ਸੁਹਾਗਣਿ॥** [ਪੰਨਾ ੫੬੧

**੨) ਨਿਤ ਸੁਹਾਗਣਿ, ਸਦਾ ਪਿਰੁ ਰਾਵੈ॥** [ਪੰਨਾ ੫੬੧

## ਅ) ਪ੍ਰਿਅ ਕੇ ਚੇਰੀ ਕਾਢੀਐ, ਲਾਲੀ ਮਾਨੈ ਨਾਉ॥

ਇਸ ਪੰਕਤੀ ਦੀ ਦੂਜੀ ਅੱਧੀ ਸੱਤਰ ਦੇ ਅਰਥਾਂ ਵਿਚ ਅੰਤਰ ਹੈ। ਟੀਕਾਕਾਰਾਂ ਨੇ ਇਉਂ ਅਰਥ ਕੀਤੇ ਹਨ—

੧) ਜਿਹੜੀ (ਪ੍ਰਭੂ ਚਰਨਾਂ ਦੀ) ਸੇਵਕਾ ਪ੍ਰਭੂ ਦਾ ਨਾਮ ਹੀ ਮੰਨਦੀ ਹੈ (ਪ੍ਰਭੂ ਦੇ ਨਾਮ ਨੂੰ ਹੀ ਆਪਣੀ ਜ਼ਿੰਦਗੀ ਦਾ ਆਸਰਾ ਬਣਾਂਦੀ ਹੈ) ਉਹ ਪ੍ਰਭੂ ਦੀ ਦਾਸੀ ਆਖੀ ਜਾਂਦੀ ਹੈ। [ਪ੍ਰੋ. ਸਾਹਿਬ ਸਿੰਘ

੨) ਉਹ ਦਾਸੀ ਗਿਣੀਦੀ ਹੈ ਜੋ ਸੇਵਕ ਹੋ ਕੇ ਨਾਮ ਨੂੰ ਮੰਨੇ। [ਸ਼ਬਦਾਰਥ

੩) (ਉਸ ਨੂੰ ਪਹਿਲਾਂ ਜਦ ਭੈ ਵਿਚ ਹੈ ਸੀ) ਪਤੀ ਦੀ ਦਾਸੀ ਕਹੀਦਾ ਸੀ, (ਪਰ ਫੇਰ ਜਦ ਉਹ ਪਤੀ ਦੇ ਨਾਮ ਵਾਲੀ ਹੋ ਜਾਂਦੀ ਹੈ ਤਾਂ ਉਸਨੂੰ ਲਾਲੀ) ਪਿਆਰੀ ਦੇ ਨਾਂਉ ਨਾਲ ਮੰਨੀਦਾ ਹੈ (ਭਾਵ ਪਤੀ ਉਸ ਨੂੰ ਮੇਰੀ ਪਿਆਰੀ ਕਰਕੇ ਬੁਲਾਉਂਦਾ ਹੈ)। [ਭਾ. ਵੀਰ ਸਿੰਘ

**ਨਿਰਣੈ**—ਇਸ ਪੰਕਤੀ ਵਿਚ ਸਮਝਣ ਵਾਲੀ ਗੱਲ ਇਹ ਹੈ ਕਿ ਜੋ ਪਤੀ ਦੀ ਦਾਸੀ ਆਖੀ ਜਾਂਦੀ ਹੈ ਉਹ ਲਾਲੀ (ਪਿਆਰੀ) ਮੰਨੀ ਜਾਂਦੀ ਹੈ ਜਾਂ ਲਾਲੀ (ਪਿਆਰੀ) ਨਾਮ ਨੂੰ ਮੰਨਦੀ ਹੈ। ਇਸ ਭੁਲੇਖੇ ਨੂੰ ਕੱਢਣ ਲਈ 'ਮਾਨੈ ਨਾਉ' ਦੀ ਵਰਤੋਂ ਵਾਲੇ ਗੁਰਵਾਕਾਂ ਦੀ ਉਦਾਹਰਣ ਦੇਣ ਦੀ ਲੋੜ ਹੈ। 'ਲਾਲੀ' ਦੇ ਅਰਥ 'ਲਾਲਾ' ਤੋਂ 'ਲਾਲੀ' ਸਮਝਣੇ ਹੀ ਯੋਗ ਹਨ, ਕਿਉਂਕਿ ਗੁਰਬਾਣੀ ਵਿਚ ਅੰਕਿਤ ਹੈ—

**ਲਾਲੀ ਨਾਚੈ ਲਾਲਾ ਗਾਵੈ, ਭਗਤਿ ਕਰਉ ਤੇਰੀ ਰਾਇਆ॥** [ਪੰਨਾ ੯੯੧

ਵੈਸੇ ਫ੍ਰੰਟੀਅਰ (ਪਿਸ਼ਾਵਰ, ਕੁਹਾਟ, ਪੱਛਮੀ ਪਾਕਿਸਤਾਨ ਆਦਿ) ਇਲਾਕੇ ਅੰਦਰ ਸਿੱਖਾਂ ਤੇ ਹਿੰਦੂ ਘਰਾਣਿਆਂ ਵਿਚ ਛੋਟੇ ਬੱਚੇ ਬੱਚੀਆਂ ਨੂੰ ਬੜੇ ਪਿਆਰ ਨਾਲ 'ਲਾਲ' ਤੇ 'ਲਾਲ਼ੀ' ਆਖ ਕੇ ਬੁਲਾਇਆ ਜਾਂਦਾ ਸੀ। ਇਸ ਤਰ੍ਹਾਂ, ਇਹ ਪਦ ਪਿਆਰ ਦਾ ਹੀ ਸੂਚਕ ਹੈ। ਪਰ ਜਿਥੋਂ ਤੱਕ ਉਪ੍ਰੋਕਤ ਪੰਕਤੀ ਵਿਚ ਵਰਤੋਂ ਦਾ ਸਬੰਧ ਹੈ, ਉਹ 'ਚੇਰੀ' ਨੂੰ 'ਲਾਲੀ' ਦੇ ਰੂਪ ਵਿਚ ਪ੍ਰਤਿਪਾਦਨ ਕਰਦਾ ਹੈ। ਸੰ. ਪੋਥੀ ਦੇ ਅਨੁਸਾਰ 'ਉਸ ਨੂੰ ਪਿਆਰੀ ਦੇ ਨਾਂਉ ਨਾਲ ਮੰਨੀਦਾ ਹੈ' ਅਰਥ ਕਰਨੇ ਠੀਕ ਨਹੀਂ ਜਾਪਦੇ ਕਿਉਂਕਿ 'ਮਾਨੈ ਨਾਉਂ ਦਾ ਭਾਵ ਨਾਮ ਮੰਨਣ ਤੋਂ ਹੈ। ਇਹੋ ਅਰਥ ਹੀ ਬਾਕੀ ਟੀਕਾਕਾਰਾਂ ਨੇ ਕੀਤੇ ਹਨ। ਇਸ ਦੀ ਪੁਸ਼ਟੀ ਹੇਠ ਲਿਖੇ ਗੁਰਵਾਕਾਂ ਰਾਹੀਂ ਕੀਤੀ ਜਾ ਸਕਦੀ ਹੈ—

**੧) ਮਾਨੈ ਹੁਕਮੁ ਤਜੈ ਅਭਿਮਾਨੈ॥** [ਪੰਨਾ ੭੩੭

**੨) ਮਾਨੈ ਹੁਕਮੁ, ਸਭੈ ਗੁਣ ਗਿਆਨ॥** [ਪੰਨਾ ੯੪੪

ਅਰਥ ਪਿਛੇ ਹੋ ਚੁਕੇ ਹਨ, ਧਿਆਨ ਨਾਲ ਪੜ੍ਹੋ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਇਸਤ੍ਰੀ ਦਾ ਰੂਪਕ ਪੱਖ ਦਾ ਮੁਲਾਂਕਣ ਕੀਤਾ ਗਿਆ ਹੈ। ਵਿਸ਼ੇਸ਼ ਤੌਰ ਤੇ ਬਾਹਰਲੇ ਸ਼ਿੰਗਾਰ ਨੂੰ ਇਕ ਪ੍ਰਕਾਰ ਦਾ ਵਿਕਾਰ ਦਸਿਆ ਹੈ। ਇਹ ਸ਼ਿੰਗਾਰ ਦੁਨਿਆਵੀ ਪਾਜ ਦਾ ਰੂਪ ਹੁੰਦਾ ਹੈ, ਜ਼ਰੂਰੀ ਨਹੀਂ ਕਿ ਪਤੀ-ਪ੍ਰੇਮ ਨੂੰ ਹੀ ਪ੍ਰਗਟ ਕਰਦਾ ਹੋਵੇ, ਸਗੋਂ ਪਖੰਡ ਵੀ ਹੋ ਜਾਂਦਾ ਹੈ। ਜਗਿਆਸੂ ਰੂਪ ਇਸਤ੍ਰੀ ਅੰਦਰਲਾ (ਗੁਰ ਸ਼ਬਦ ਦਾ) ਸ਼ਿੰਗਾਰ ਕਰਦੀ ਹੈ, ਉਹ ਹਿਰਦੇ ਵਿਚ ਸਾਂਈਂ ਲਈ ਭੈ, ਭਾਵਨੀ ਰਖਦੀ ਹੈ, ਪਤੀ ਦਾ ਹੁਕਮ ਮੰਨਦੀ ਹੈ, ਉਸ ਦੀ ਪ੍ਰੀਤਿ ਨੂੰ ਸਦਾ ਹਿਰਦੇ ਵਿਚ ਧਾਰਦੀ ਹੈ, ਬਾਹਰਮੁਖੀ ਸ਼ਿੰਗਾਰ ਦਾ ਤਿਆਗ ਕਰਕੇ ਪ੍ਰੇਮ-ਰੂਪੀ ਕਪੜੇ ਪਾਉਂਦੀ ਹੈ, ਚਿਤ ਵਿਚ ਸਾਂਈਂ ਦੀ ਯਾਦ, ਇਹ ਸੁਗੰਧੀ ਮਲਦੀ ਹੈ, ਸੁੰਦਰ ਮੰਦਰਾਂ ਦੇ ਨਿਵਾਸ ਦੀ ਥਾਂ ਦਸਵੇਂ ਦੁਆਰਾ ਭਾਵ ਸਦਾ ਉੱਚੀ ਸੁਰਤਿ ਟਿਕਾਉ ਵਿਚ ਵਸਦੀ ਹੈ। ਬਾਹਰਮੁਖੀ ਸੋਨੇ ਦੇ ਗਹਿਣਿਆਂ ਦੀ ਥਾਂ ਉਹ ਰਾਮ ਦੇ ਨਾਮ ਦਾ ਹਾਰ ਗਲੇ ਵਿਚ ਪਾਉਂਦੀ ਹੈ। ਸਭ ਤੋਂ ਵਿਲੱਖਣ ਇਹ ਗੱਲ ਕਰਦੀ ਹੈ ਕਿ ਉਹ ਕੇਵਲ ਕਰਤਾ ਪੁਰਖ ਨੂੰ ਹੀ ਪਤੀ ਮੰਨਦੀ ਹੈ ਅਤੇ ਬਾਕੀ ਸਭ ਨੂੰ ਉਸ ਦੀਆਂ ਇਸਤ੍ਰੀਆਂ ਸਮਝਦੀ ਹੈ।

ਦੂਜੇ ਪਾਸੇ ਪਤੀ ਤੋਂ ਵਿਛੁੜੀ ਹੋਈ ਇਸਤ੍ਰੀ ਅਗਿਆਨਤਾ ਦੀ ਨੀਂਦ ਵਿਚ ਸੁੱਤੀ ਰਹਿੰਦੀ ਹੈ, ਉਸ ਦੇ ਸਰੀਰਕ ਅੰਗ ਟੁੱਟਦੇ ਰਹਿੰਦੇ ਹਨ। ਉਸ ਦਾ ਸਾਰਾ ਜੀਵਨ ਹੀ ਉਦਾਸੀ ਵਿਚ ਲੰਘਦਾ ਹੈ ਕਿਉਂਕਿ ਪਤੀ ਪਰਮੇਸ਼ਰ ਉਸ ਤੇ ਪ੍ਰਸੰਨ ਨਹੀਂ ਹੁੰਦਾ, ਪਤੀ ਦੇ ਅਨੰਦ ਮਾਣਨ ਦੀ ਇਕੋ ਇਕ ਜੁਗਤ ਹੈ ਜੋ ਕਿ ਇਸ ਸ਼ਬਦ ਦੀ 'ਰਹਾਉ' ਵਾਲੀ ਪੰਕਤੀ ਵਿਚ ਅੰਕਿਤ ਹੈ—'ਤੁਧੁ ਭਾਵਨਿ ਸੋਹਾਗਣੀ ਆਪਣੀ ਕਿਰਪਾ ਲੈਹਿ ਸਵਾਰਿ' ਇਹੋ ਜਿਹੀ ਲਾਲੀ ਪਿਆਰੀ ਇਸਤ੍ਰੀ (ਸਾਹਿਬ-ਸੇਵਕਾ) ਕੰਤ ਪ੍ਰਭੂ ਨੂੰ ਭਾਉਂਦੀ ਹੈ।

**ਸਿਰੀਰਾਗੁ ਮਹਲਾ ੧॥ ਆਪੇ ਗੁਣ, ਆਪੇ ਕਥੈ, ਆਪੇ ਸੁਣਿ ਵੀਚਾਰੁ॥ ਆਪੇ ਰਤਨੁ, ਪਰਖਿ ਤੂੰ, ਆਪੇ ਮੋਲੁ ਅਪਾਰੁ॥ ਸਾਚਉ ਮਾਨੁ ਮਹਤੁ ਤੂੰ, ਆਪੇ ਦੇਵਣਹਾਰੁ॥੧॥ ਹਰਿ ਜੀਉ ! ਤੂੰ ਕਰਤਾ ਕਰਤਾਰੁ॥ ਜਿਉ ਭਾਵੈ ਤਿਉ ਰਾਖੁ ਤੂੰ, ਹਰਿ ਨਾਮੁ ਮਿਲੈ ਆਚਾਰੁ॥੧॥ਰਹਾਉ॥ ਆਪੇ ਹੀਰਾ ਨਿਰਮਲਾ, ਆਪੇ ਰੰਗੁ ਮਜੀਠ॥ ਆਪੇ ਮੋਤੀ ਊਜਲੋ, ਆਪੇ ਭਗਤ ਬਸੀਠੁ॥ ਗੁਰ ਕੈ ਸਬਦਿ ਸਲਾਹਣਾ, ਘਟਿ ਘਟਿ ਡੀਠੁ ਅਡੀਠੁ॥੨॥ ਆਪੇ ਸਾਗਰੁ ਬੋਹਿਥਾ, ਆਪੇ ਪਾਰੁ ਅਪਾਰੁ॥ ਸਾਚੀ ਵਾਟ ਸੁਜਾਣ ਤੂੰ, ਸਬਦਿ ਲਘਾਵਣਹਾਰੁ॥ ਨਿਡਰਿਆ ਡਰੁ ਜਾਣੀਐ, ਬਾਝੁ ਗੁਰੂ ਗੁਬਾਰੁ॥੩॥ ਅਸਥਿਰੁ ਕਰਤਾ ਦੇਖੀਐ, ਹੋਰੁ ਕੇਤੀ ਆਵੈ ਜਾਇ॥ ਆਪੇ ਨਿਰਮਲੁ ਏਕੁ ਤੂੰ, ਹੋਰ ਬੰਧੀ ਧੰਧੈ ਪਾਇ॥ ਗੁਰਿ ਰਾਖੇ ਸੇ ਉਬਰੇ, ਸਾਚੇ ਸਿਉ ਲਿਵਲਾਇ॥੪॥ ਹਰਿ ਜੀਉ ਸਬਦਿ ਪਛਾਣੀਐ, ਸਾਚਿ ਰਤੇ ਗੁਰ ਵਾਕਿ॥ ਤਿਤੁ ਤਨਿ ਮੈਲੁ ਨ ਲਗਈ, ਸਚ ਘਰਿ ਜਿਸੁ ਓਤਾਕੁ॥ ਨਦਰਿ ਕਰੇ ਸਚੁ ਪਾਈਐ, ਬਿਨੁ ਨਾਵੈ ਕਿਆ ਸਾਕੁ॥੫॥ ਜਿਨੀ ਸਚੁ ਪਛਾਣਿਆ, ਸੇ ਸੁਖੀਏ ਜੁਗ ਚਾਰਿ॥ ਹਉਮੈ ਤ੍ਰਿਸਨਾ ਮਾਰਿ ਕੈ, ਸਚੁ**

**ਰਖਿਆ ਉਰਧਾਰਿ॥ ਜਗ ਮਹਿ ਲਾਹਾ ਏਕੁ ਨਾਮੁ, ਪਾਈਐ ਗੁਰ ਵੀਚਾਰਿ॥੬॥ ਸਾਚਉ ਵਖਰੁ ਲਾਦੀਐ, ਲਾਭੁ ਸਦਾ ਸਚੁ ਰਾਸਿ॥ ਸਾਚੀ ਦਰਗਹ ਬੈਸਈ, ਭਗਤਿ ਸਚੀ ਅਰਦਾਸਿ॥ ਪਤਿ ਸਿਉ ਲੇਖਾ ਨਿਬੜੈ, ਰਾਮਨਾਮੁ ਪਰਗਾਸਿ॥੭॥ ਊਚਾ ਊਚਉ ਆਖੀਐ, ਕਹਉ ਨ ਦੇਖਿਆ ਜਾਇ॥ ਜਹ ਦੇਖਾ ਤਹ ਏਕੁ ਤੂੰ, ਸਤਿਗੁਰਿ ਦੀਆ ਦਿਖਾਇ॥ ਜੋਤਿ ਨਿਰੰਤਰਿ ਜਾਣੀਐ, ਨਾਨਕੁ, ਸਹਜਿ ਸੁਭਾਇ॥੮॥੩॥**

## ਉਚਾਰਨ ਸੇਧ

**ਬਿੰਦੀ ਸਹਿਤ**—ਨਿ-ਡਰਿਆਂ, ਨਾਂਵੈਂ, ਪਛਾਣਿਆਂ, ਕਹਉਂ,ਦੇਖਾਂ।

**ਪਦ ਅਰਥ**—ਕਥੈ-ਕਥਨ ਕਰਦਾ ਹੈ। ਮਹਤੁ-ਮਹੱਤਵ, ਵਡਿਆਈ। ਆਚਾਰੁ-ਸ੍ਰੇਸ਼ਟ ਜੀਵਨ ਕਰਤਬ, ਉੱਚੀ ਸੁੱਚੀ ਰਹਿਣੀ। ਬਸੀਠੁ-ਵਕੀਲ। ਅਡੀਠੁ-ਗੁਪਤ। ਬੋਹਿਥਾ-ਜਹਾਜ਼। ਅਸਥਿਰੁ-ਨਿਹਚਲ, ਪੱਕਾ। ਗੁਰਵਾਕਿ-ਗੁਰੂ ਦੇ ਵਚਨਾਂ ਰਾਹੀਂ। ਓਤਾਕੁ-ਟਿਕਾਣਾ। ਕਹਉ (ਮੈਂ)-ਕਹਿੰਦਾ ਹਾਂ। ਨਿਰੰਤਰਿ-ਇਕ ਰੱਸ ਲਗਾਤਾਰ।

**ਅਰਥ**—(ਅਕਾਲਪੁਰਖ) ਆਪੇ ਹੀ ਗੁਣ (ਰੂਪ) ਹੈ, ਆਪੇ ਹੀ (ਉਨ੍ਹਾਂ ਗੁਣਾਂ ਨੂੰ) ਵਿਆਖਦਾ ਹੈ, ਆਪੇ ਹੀ (ਗੁਣਾਂ ਨੂੰ) ਸੁਣਕੇ ਵੀਚਾਰ (ਕਰਦਾ ਹੈ)। (ਹੇ ਪ੍ਰਭੂ !) ਤੂੰ ਆਪੇ ਹੀ (ਨਾਮ ਰੂਪ) ਰਤਨ ਹੈਂ, (ਤੂੰ ਆਪੇ ਹੀ ਉਸ ਰਤਨ ਨੂੰ) ਪਰਖਣ ਵਾਲਾ (ਅਤੇ) ਆਪੇ ਹੀ ਬੇਅੰਤ ਮੁੱਲ (ਪਾਣ ਵਾਲਾ) ਹੈਂ। ਤੂੰ (ਆਪੇ ਹੀ) ਸਦਾ ਥਿਰ ਰਹਿਣ ਵਾਲਾ ਹੈਂ (ਆਪੇ ਹੀ) ਆਦਰ-ਮਾਣ ਦੇਣ ਵਾਲਾ ਹੈਂ।੧।

ਹੇ ਹਰੀ (ਅਕਾਲਪੁਰਖ) ਜੀਓ ! ਤੂੰ (ਸਾਰੇ ਜੀਆਂ ਨੂੰ ਪੈਦਾ) ਕਰਨ ਵਾਲਾ ਕਰਤਾ (ਪੁਰਖ ਹੈਂ)। ਜਿਵੇਂ ਤੈਨੂੰ ਚੰਗਾ ਲਗਦਾ ਹੋਵੇ, ਉਸੇ ਤਰ੍ਹਾਂ (ਮੈਨੂੰ) ਰੱਖ (ਲੈ, ਜਿਸ ਦਾ ਸਦਕਾ ਮੈਨੂੰ) ਹਰੀ ਨਾਮ (ਰੂਪ ਸਿਮਰਨ ਵਾਲਾ) ਸ੍ਰੇਸ਼ਟ ਜੀਵਨ-ਕਰਤਬ ਮਿਲ ਜਾਵੇ।੧।ਰਹਾਉ।

(ਹੇ ਜਗਿਆਸੂ ਜਨੋ ! ਵਾਹਿਗੁਰੂ) ਆਪ ਹੀ (ਨਾਮਰੂਪੀ) ਹੀਰਾ ਹੈ (ਅਤੇ) ਆਪ ਹੀ (ਭਗਤੀ ਦਾ ਗੂੜ੍ਹਾ) ਮਜੀਠੀ ਰੰਗ ਹੈ। ਆਪ (ਨਾਮ ਰੂਪੀ) ਨਿਰਮਲ ਮੋਤੀ (ਹੈ ਅਤੇ) ਆਪ (ਹੀ ਨਿਰੰਕਾਰੀ ਦਰਗਾਹ ਵਿਚ) ਭਗਤਾਂ ਦਾ ਵਿਚੋਲਾ (ਵਕੀਲ) ਹੈ। (ਅਜਿਹੇ ਹਰੀ ਨੂੰ) ਗੁਰੂ ਦੇ ਉਪਦੇਸ਼ ਦੁਆਰਾ ਸਲਾਹੁਣਾ ਚਾਹੀਦਾ ਹੈ (ਜਿਹੜਾ ਕਿ ਸਾਰਿਆਂ ਹਿਰਦਿਆਂ ਅੰਦਰ ਦਿਸਣ ਵਾਲਾ ਪ੍ਰਗਟ ਰੂਪ (ਅਤੇ) ਗੁਪਤ (ਭਾਵ ਅਦ੍ਰਿਸ਼ਟ ਰੂਪ ਵਿਚ ਸੁਭਾਇਮਾਨ ਹੋ ਰਿਹਾ) ਹੈ।੨।

(ਹੇ ਅਕਾਲਪੁਰਖ ! ਤੂੰ) ਸਮੁੰਦਰ ਰੂਪ ਪ੍ਰਗਟ ਹੈ (ਅਤੇ ਗੁਪਤ) ਜਹਾਜ਼ (ਰੂਪ ਵੀ ਆਪ ਹੈ)। ਆਪ ਹੀ (ਸਮੁੰਦਰ ਦਾ) ਪਾਰਲਾ ਅਤੇ ਉਰਾਰਲਾ ਕੰਢਾ ਹੈ। (ਹੇ ਹਰੀ ! ਤੂੰ ਆਪ ਹੀ ਸੱਚਾ ਰਸਤਾ ਹੈਂ। ਅਤੇ ਗੁਰ) ਸ਼ਬਦ (ਉਪਦੇਸ਼) ਦੁਆਰਾ (ਉਸ ਰਸਤੇ ਤੋਂ) ਪਾਰ ਲੰਘਾਉਣ ਵਾਲਾ ਹੈਂ। (ਉਸ ਬਿਖਮ ਰਸਤੇ ਵਿਚ ਰੱਬੀ) ਡਰ ਤੋਂ ਹੀਣੇ (ਮਨੁੱਖਾਂ) ਨੂੰ (ਜਮ ਦਾ) ਡਰ ਲਗਦਾ ਹੈ (ਕਿਉਂਕਿ) ਗੁਰੂ ਤੋਂ ਬਿਨਾ (ਉਨ੍ਹਾਂ ਦੇ ਹਿਰਦੇ ਵਿਚ ਅਗਿਆਨਤਾ ਰੂਪੀ) ਘੁੱਪ-ਹਨੇਰਾ ਹੁੰਦਾ ਹੈ।੩।

(ਇਸ ਸ੍ਰਿਸ਼ਟੀ ਵਿਚ ਕੇਵਲ) ਕਰਤਾ (ਪੁਰਖ ਹੀ) ਨਿਹਚਲ ਵੇਖਿਆ ਜਾ ਸਕਦਾ ਹੈ, ਹੋਰ ਕਿਤਨੀ (ਭਾਵ ਅਨਗਿਣਤ ਲੋਕਾਈ ਸਭ) ਜੰਮਦੀ ਮਰਦੀ ਰਹਿੰਦੀ ਹੈ। (ਹੇ ਹਰੀ ਜੀਓ ! ਇਸ ਰਚਨਾ ਵਿੱਚ) ਇਕੋ ਤੂੰ ਨਿਰਮਲ ਹੈਂ, ਹੋਰ (ਸਾਰੀ ਲੁਕਾਈ) ਧੰਧਿਆਂ ਵਿਚ ਪਾ ਕੇ (ਤੂੰ) ਬੰਨ੍ਹੀ ਹੋਈ ਹੈ। (ਇਸ ਰਚਨਾ ਅੰਦਰ) ਗੁਰੂ ਨੇ (ਜਿਹੜੇ ਮਨੁੱਖ ਧੰਧਿਆਂ ਤੋਂ ਬਚਾ ਕੇ) ਰੱਖੇ ਹਨ, ਓਹੀ (ਜੀਵ ਪ੍ਰਭੂ) ਨਾਲ ਲਿਵ ਲਾ ਕੇ (ਸੰਸਾਰ-ਸਾਗਰ ਤੋਂ) ਤਰ ਗਏ ਹਨ।੪।

(ਹੇ ਭਾਈ !) ਹਰੀ (ਅਕਾਲਪੁਰਖ) ਜੀ ਨੂੰ ਸ਼ਬਦ ਦੁਆਰਾ ਸੱਚ ਵਿਚ ਲੀਨ ਹੋ ਕੇ, ਗੁਰੂ ਦੇ ਸ਼ਬਦ ਰਾਹੀਂ ਹੀ ਪਛਾਣਿਆ ਜਾਂਦਾ ਹੈ। ਜਿਸ ਮਨੁੱਖ ਨੂੰ ਸੱਚੇ (ਪ੍ਰਭੂ) ਦੇ ਘਰ ਵਿਚ ਟਿਕਾਣਾ (ਮਿਲ ਜਾਂਦਾ ਹੈ) ਉਸ ਦੇ ਸਰੀਰ ਅੰਦਰ (ਵਿਸ਼ੇ-ਵਿਕਾਰਾਂ ਦੀ) ਮੈਲ ਨਹੀਂ ਲਗਦੀ। (ਜੇ ਪ੍ਰਭੂ ਆਪਣੀ ਕਿਰਪਾ) ਦ੍ਰਿਸ਼ਟੀ ਕਰੇ ਤਾਂ ਸੱਚੇ (ਨਾਮ) ਨੂੰ ਪਾਈਦਾ ਹੈ, ਨਾਮ ਤੋਂ ਬਿਨਾਂ (ਹੋਰ ਕਿਸੇ ਨਾਲ) ਕੀ ਸਾਕ-ਸਬੰਧ ਹੈ? (ਭਾਵ ਕੋਈ ਰਿਸ਼ਤੇਦਾਰੀ ਨਹੀਂ ਹੈ)।੫।

ਜਿਨ੍ਹਾਂ (ਮਨੁੱਖਾਂ) ਨੇ ਸਤਿ (ਸਰੂਪ ਪ੍ਰਭੂ) ਨੂੰ ਪਛਾਣ ਲਿਆ ਹੈ, ਉਹ ਚੌਹਾਂ ਜੁਗਾਂ ਵਿੱਚ (ਭਾਵ ਹਰ ਸਮੇਂ) ਸੁਖੀ ਰਹਿੰਦੇ ਹਨ (ਅਨੰਦਮਈ ਜੀਵਨ ਬਤੀਤ ਕਰਦੇ ਹਨ)। (ਸਤਿਸਰੂਪ ਨੂੰ ਪਛਾਣਨ ਹਿਤ ਉਨ੍ਹਾਂ ਨੇ) ਮੈਂ-ਮੇਰੀ ਅਤੇ ਤ੍ਰਿਸ਼ਨਾ ਮਾਰ ਕੇ ਸਤਿ (ਸਰੂਪ ਹਰੀ) ਨੂੰ ਹਿਰਦੇ ਵਿਚ ਟਿਕਾ ਕੇ ਰਖਿਆ ਹੁੰਦਾ ਹੈ। (ਮਨੁੱਖਾ ਜੀਵਨ ਦੀ ਅਸਲੀਅਤ ਇਹ ਹੈ ਕਿ ਇਸ) ਸੰਸਾਰ ਵਿਚ ਇਕ (ਅਕਾਲਪੁਰਖ ਦਾ) ਨਾਮ (ਖੱਟਣਾ) ਹੀ ਸੱਚਾ ਲਾਭ ਹੈ (ਪਰ ਇਹ ਲਾਭ) ਗੁਰੂ ਦੀ (ਦੱਸੀ) ਵਿਚਾਰ (ਜੁਗਤਿ) ਦੁਆਰਾ ਅਮਲ ਕੀਤਿਆਂ ਹੀ) ਪ੍ਰਾਪਤ ਹੁੰਦਾ ਹੈ।੬।

(ਇਹ ਗੱਲ ਸਪਸ਼ਟ ਹੈ ਕਿ) ਸੱਚਾ (ਨਾਮ ਰੂਪੀ) ਵੱਖਰ (ਸੌਦਾ) ਲੱਦ ਕੇ (ਇਕੱਠਾ ਕਰ) ਲਈਏ, (ਤਾਂ) ਸਦਾ ਹੀ ਲਾਭ ਹੁੰਦਾ ਹੈ (ਅਤੇ) ਸਦਾ ਰਹਿਣ ਵਾਲੀ ਪੂੰਜੀ (ਵਿੱਚ ਵਾਧਾ ਹੁੰਦਾ ਹੈ)। ਸੱਚੀ ਭਗਤੀ (ਅਤੇ) ਅਰਦਾਸਿ ਦੁਆਰਾ ਦਰਗਾਹ ਵਿਚ ਥਾਂ (ਭਾਵ ਬੈਠਣਾ ਨਸੀਬ ਹੁੰਦਾ ਹੈ)। (ਹਾਂ, ਹਿਰਦੇ ਅੰਦਰ) ਰਾਮ-ਨਾਮ ਦਾ ਚਾਨਣ ਹੋਣ ਕਰਕੇ (ਉਸ ਸੱਚੀ ਦਰਗਾਹ ਵਿਚ) ਇੱਜ਼ਤ ਨਾਲ (ਕਰਮਾਂ ਦਾ) ਲੇਖਾ ਨਿਬੜ ਜਾਂਦਾ ਹੈ।੭।

(ਉਹ ਪ੍ਰਭੂ !) ਉੱਚਾ ਹੈ (ਸਭ ਤੋਂ) ਉੱਚਾ (ਵੱਡਾ) ਆਖਿਆ ਜਾਂਦਾ ਹੈ। (ਪਰ ਇਹ ਉਚਤਮ ਕਿਸੇ ਪਾਸੋਂ ਵੀ) ਵੇਖਿਆ ਨਹੀਂ ਜਾ ਸਕਦਾ। (ਹਾਂ !) ਸੱਚੇ ਗੁਰੂ ਨੇ (ਮੈਨੂੰ ਤੇਰਾ ਅਸਚਰਜ ਤੇ ਉਚਤਮ ਰੂਪ) ਵਿਖਾ ਦਿੱਤਾ ਹੈ, (ਅਤੇ ਹੁਣ) ਜਿਥੇ ਵੇਖਦਾ ਹਾਂ ਉਥੇ ਇਕੋ ਤੂੰ ਹੀ (ਤੂੰ ਦਿਸਦਾ ਹੈਂ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੁਣ) ਸਹਜਿ ਤੇ ਪ੍ਰੇਮ ਦੁਆਰਾ ਇਕ ਰਸ ਵਿਆਪਕ ਜੋਤਿ (ਦੇ ਦਰਸ਼ਨ ਕਰੀਦੇ ਹਨ)।੮।੩।

## ਅਰਥ ਭੇਦ ਅਤੇ ਨਿਰਣੈ

**ਊਚਾ ਊਚਉ ਆਖੀਐ, ਕਹਉ ਨ ਦੇਖਿਆ ਜਾਇ॥**

ਇਸ ਪੰਕਤੀ ਵਿਚ ਆਏ ਪਦ 'ਕਹਉ' ਨੂੰ ਦੋ ਤਰ੍ਹਾਂ ਅਰਥਾਇਆ ਗਿਆ ਹੈ—

੧) ਕਿਸੇ ਪਾਸੋਂ ਵੀ [ਸ਼ਬਦਾਰਥ

੨) ਕਹਉਂ, ਮੈਂ ਆਖਦਾ ਹਾਂ। [ਪ੍ਰੋ. ਸਾਹਿਬ ਸਿੰਘ

**ਨਿਰਣੈ**—ਗੁਰਬਾਣੀ ਵਿਚ 'ਕਹਉ' ਪਦ ਦੀ ਵਰਤੋਂ ਉਤਮ ਪੁਰਖ ਵਿਚ ਹੀ ਕੀਤੀ ਹੋਈ ਮਿਲਦੀ ਹੈ, ਜਿਵੇਂ ਕਿ—

**੧) ਕੈਸੇ ਕਹਉ, ਮੋਹਿ ਜੀਅ ਬੇਦਨਾਈ.........** [ਪੰਨਾ ੧੨੦੬

**੨) ਜੈ ਜੈ ਪਹਿ ਕਹਉ ਬ੍ਰਿਥਾ ਹਉ ਅਪਨੀ......** [ਪੰਨਾ ੧੩੦੨

ਜਦੋਂ ਅਨ-ਪੁਰਖ ਵਿਚ ਹੋਵੇ ਤਾਂ ਇਸ ਦਾ ਸਰੂਪ 'ਕਹਹੁ' ਹੈ, ਜਿਵੇਂ ਕਿ—

**ਕਹਹੁ ਸੁਆਮੀ ਮਿਲੀਐ ਕੇਹੁ॥** [ਪੰਨਾ ੧੯੫

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵਾਹਿਗੁਰੂ ਅਕਾਲਪੁਰਖ ਦੀ ਸਰਬ ਵਿਆਪਕ ਵਡਿਆਈ ਕਥਨ ਕੀਤੀ ਗਈ ਹੈ, ਕਿ ਕਰਤਾ ਪੁਰਖ ਸਭ ਕੁਝ ਆਪ ਹੀ ਆਪ ਹੈ। ਦਿਸ ਰਹੀ ਲੁਕਾਈ ਸਭ ਧੰਧਿਆਂ ਵਿਚ ਬੱਧੀ ਹੋਈ ਜਮਦੀ ਤੇ ਮਰਦੀ ਰਹਿੰਦੀ ਹੈ, ਪਰ ਵਾਹਿਗੁਰੂ ਸਦਾ ਹੀ ਸੁਤੰਤਰ ਅਤੇ ਸਥਿਰ ਰਹਿੰਦਾ ਹੈ। ਅਜਿਹੇ 'ਆਪੇ ਆਪਿ' ਕਰਤਾਰ ਦੀ ਸੋਝੀ ਗੁਰੂ ਦੇ ਬਚਨਾਂ ਨਾਲ ਪ੍ਰੀਤੀ ਲਾ ਕੇ ਹੀ ਹੁੰਦੀ ਹੈ।

ਗੁਰੂ ਦੀ ਸਿਖਿਆ ਤੇ ਤੁਰਿਆਂ ਹੀ ਹਉਮੈ ਤੇ ਤ੍ਰਿਸ਼ਨਾ ਮਿਟਦੀ ਹੈ। ਮਨੁੱਖ ਸੱਚੇ ਨਾਮ ਦਾ ਧਾਰਨੀ ਬਣ ਕੇ ਸਦਾ ਹੀ ਅੰਮ੍ਰਿਤ ਜੀਵਨ ਦਾ ਲਾਭ ਲੈਂਦਾ ਹੈ। ਸੱਚ ਦੀ ਰਾਸਿ ਨਾਲ ਹੀ ਸੱਚੀ ਅਰਦਾਸ ਕਰਨ ਦੀ ਜਾਚ ਆਉਂਦੀ ਹੈ ਜਿਸ ਦਾ ਸਦਕਾ ਇਕ-ਰਸ ਵਿਆਪਕ ਜੋਤਿ ਦੇ ਦਰਸ਼ਨ ਸਹਜ ਸੁਭਾਵਕ ਹੀ ਹੋ ਜਾਂਦੇ ਹਨ, ਕਿਸੇ ਹਠ, ਜਪ ਅਤੇ ਤਪ ਦੀ ਲੋੜ ਨਹੀਂ ਰਹਿੰਦੀ। ਗੱਲ ਕੀ, ਗੁਰੂ ਦਾ ਸ਼ਬਦ ਹੀ ਅਜਿਹੀ ਨਿਰਮਲ ਜੁਗਤੀ ਹੈ ਜਿਸ ਨਾਲ ਹਿਰਦੇ ਤੋਂ ਪਰਾਈ ਤਾਤ ਮਿਟ ਜਾਂਦੀ ਹੈ ਅਤੇ ਸੱਚੇ ਸਰੂਪ ਵਿਚ ਸਮਾਈ ਹੋ ਜਾਂਦੀ ਹੈ।

**ਸਿਰੀਰਾਗੁ ਮਹਲਾ ੧॥ ਮਛੁਲੀ ਜਾਲੁ ਨ ਜਾਣਿਆ, ਸਰੁ ਖਾਰਾ ਅਸਗਾਹੁ॥ ਅਤਿ ਸਿਆਣੀ ਸੋਹਣੀ, ਕਿਉ ਕੀਤੋ ਵੇਸਾਹੁ॥ ਕੀਤੇ ਕਾਰਣਿ ਪਾਕੜੀ, ਕਾਲੁ ਨ ਟਲੈ ਸਿਰਾਹੁ॥੧॥ ਭਾਈ ਰੇ ! ਇਉ ਸਿਰਿ ਜਾਣਹੁ ਕਾਲੁ॥ ਜਿਉ ਮਛੀ ਤਿਉ ਮਾਣਸਾ, ਪਵੈ ਅਚਿੰਤਾ ਜਾਲੁ॥੧॥ ਰਹਾਉ॥ ਸਭੁ ਜਗੁ ਬਾਧੋ ਕਾਲ ਕੋ, ਬਿਨੁ ਗੁਰ ਕਾਲੁ ਅਫਾਰੁ॥ ਸਚਿ ਰਤੇ ਸੇ ਉਬਰੇ, ਦੁਬਿਧਾ ਛੋਡਿ ਵਿਕਾਰ॥ ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ॥੨॥ ਸੀਚਾਨੇ ਜਿਉ ਪੰਖੀਆ, ਜਾਲੀ ਬਧਿਕ ਹਾਥਿ॥ ਗੁਰਿ ਰਾਖੇ ਸੇ ਉਬਰੇ, ਹੋਰਿ ਫਾਥੇ ਚੋਗੈ ਸਾਥਿ॥ ਬਿਨੁ ਨਾਵੈ ਚੁਣਿ ਸੁਟੀਅਹਿ, ਕੋਇ ਨ ਸੰਗੀ ਸਾਥਿ॥੩॥ ਸਚੋ ਸਚਾ ਆਖੀਐ, ਸਚੇ ਸਚਾ ਥਾਨੁ॥ ਜਿਨੀ ਸਚਾ ਮੰਨਿਆ, ਤਿਨ ਮਨਿ ਸਚੁ ਧਿਆਨੁ॥ ਮਨਿ, ਮੁਖਿ, ਸੂਚੇ ਜਾਣੀਅਹਿ, ਗੁਰਮੁਖਿ ਜਿਨਾ ਗਿਆਨੁ॥੪॥ ਸਤਿਗੁਰਿ ਅਗੈ ਅਰਦਾਸਿ ਕਰਿ, ਸਾਜਨੁ ਦੇਇ ਮਿਲਾਇ॥ ਸਾਜਨਿ ਮਿਲਿਐ ਸੁਖੁ ਪਾਇਆ, ਜਮਦੂਤ ਮੁਏ ਬਿਖੁ ਖਾਇ॥ ਨਾਵੈ ਅੰਦਰਿ ਹਉ ਵਸਾਂ, ਨਾਉ ਵਸੈ ਮਨਿ ਆਇ॥੫॥ ਬਾਝੁ ਗੁਰੂ ਗੁਬਾਰੁ ਹੈ, ਬਿਨੁ ਸਬਦੈ ਬੂਝ ਨ ਪਾਇ॥ ਗੁਰਮਤੀ ਪਰਗਾਸੁ ਹੋਇ, ਸਚਿ ਰਹੈ ਲਿਵਲਾਇ॥ ਤਿਥੈ ਕਾਲੁ ਨ ਸੰਚਰੈ, ਜੋਤੀ ਜੋਤਿ ਸਮਾਇ॥੬॥ ਤੂੰ ਹੈ ਸਾਜਨੁ, ਤੂੰ ਸੁਜਾਣੁ, ਤੂੰ ਆਪੇ ਮੇਲਣਹਾਰੁ॥ ਗੁਰਸਬਦੀ ਸਾਲਾਹੀਐ, ਅੰਤੁ ਨ ਪਾਰਾਵਾਰੁ॥ ਤਿਥੈ ਕਾਲੁ ਨ ਅਪੜੈ, ਜਿਥੈ ਗੁਰ ਕਾ ਸਬਦੁ ਅਪਾਰੁ॥੭॥ ਹੁਕਮੀ ਸਭੇ ਊਪਜਹਿ, ਹੁਕਮੀ ਕਾਰ ਕਮਾਹਿ॥ ਹੁਕਮੀ ਕਾਲੈ ਵਸਿ ਹੈ, ਹੁਕਮੀ ਸਾਚਿ ਸਮਾਹਿ॥ ਨਾਨਕ, ਜੋ ਤਿਸੁ ਭਾਵੈ ਸੋ ਥੀਐ, ਇਨਾ ਜੰਤ ਵਸਿ ਕਿਛੁ ਨਾਹਿ॥੮॥੪॥**

ਉਚਾਰਨ ਸੇਧ

**ਬਿੰਦੀ ਸਹਿਤ–** ਮਾਣਸਾਂ, ਕਿਉਂ, ਸਿਰਾਹੁਂ, ਜਾਣਹੁਂ, ਜਿਉਂ, ਪੰਖੀਆਂ, ਨਾਵੈਂ, ਸੁਣੀਅਹਿਂ, ਮੰਨਿਆਂ, ਜਾਣੀਅਹਿਂ, ਜਿਨ੍ਹਾਂ, ਹਉਂ, ਨਾਉਂ, ਤੂੰ ਹੈਂ, ਊਪਜਹਿਂ, ਕਮਾਹਿਂ, ਸਮਾਹਿਂ, ਨਾਹਿਂ।

**ਬਿੰਦੀ ਰਹਿਤ**—ਅਚਿੰਤਾ।

**ਫੁਟਕਲ**—੧) 'ਅਸਗਾਹੁ', 'ਵੇਸਾਹੁ' ਸ਼ਬਦਾਂ ਨੂੰ 'ਅਸਗਾਹੋਂ', 'ਵੇਸਾਹੋ' ਪੜ੍ਹਨਾ ਅਸ਼ੁੱਧ ਅਤੇ ਅਣਗਹਿਲੀ ਪ੍ਰਗਟ ਕਰਦਾ ਹੈ।

੨) 'ਮਨਿ ਮੁਖਿ' ਨੂੰ ਜੁੜਤ ਪਦ ਬਣਾ ਕੇ 'ਮਨਮੁਖਿ' ਪੜ੍ਹਨਾ ਅਸ਼ੁੱਧ ਹੈ।

ਨੋਟ—ਇਹ ਗੱਲ ਹਮੇਸ਼ਾ ਯਾਦ ਰੱਖਣ ਵਾਲੀ ਹੈ ਕਿ ਜਦੋਂ ਪਦ 'ਮਨਮੁਖ' ਜਿਸ ਦੇ ਅਰਥ ਹੁੰਦੇ ਹਨ 'ਆਪਹੁਦਰਾ ਜਾਂ ਮਨ ਪਿਛੇ ਚੱਲਣ ਵਾਲਾ' ਤਾਂ ਉਸ ਦਾ ਅੱਖਰ 'ਨ' ਕਦੇ ਵੀ ਸਿਹਾਰੀ ਨਾਲ ਨਹੀਂ ਹੋਵੇਗਾ, ਮੁਕਤਾ ਹੀ ਹੋਵੇਗਾ, ਜਿਵੇਂ ਕਿ—

**੧) ਮਨਮੁਖ ਅੰਧਾ, ਅੰਧੁ ਕਮਾਵੈ, ਬਿਖੁ ਖਟੇ ਸੰਸਾਰੁ॥** [ਪੰ. ੭੫੩

**੨) ਮਾਇਆ ਮਮਤਾ ਮੋਹਣੀ, ਮਨਮੁਖਾ ਨੂੰ ਗਈ ਖਾਇ॥** ਆਦਿ ਆਦਿ

ਪਰ ਜਦੋਂ 'ਨ' ਨੂੰ ਸਿਹਾਰੀ ਲੱਗੀ ਹੋਵੇਗੀ ਜਿਵੇਂ ਕਿ ਉਪਰੋਕਤ ਸ਼ਬਦ ਵਿਚ ਆਇਆ ਹੈ ਤਾਂ ਇਸ ਨੂੰ ਪਦ ਛੇਦ ਕਰਕੇ ਪੜ੍ਹਨਾ ਹੈ ਅਤੇ ਇਸ ਦੇ ਅਰਥ ਹੁੰਦੇ ਹਨ 'ਮਨ ਕਰਕੇ' ਅਤੇ 'ਮੁਖ ਕਰਕੇ, ਜਾਂ ਮੂੰਹ ਨਾਲ, ਮੂੰਹ ਵਿਚ, ਜਿਵੇਂ ਕਿ—

ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ॥ [ਪੰ. ੧੪੬

**ਪਦ ਅਰਥ**—ਸਰੁ-ਸਰੋਵਰ ਭਾਵ ਸਮੁੰਦਰ। ਅਸਗਾਹੁ-ਬਹੁਤ ਡੂੰਘਾ, ਅਥਾਹ। ਪਾਕੜੀ-ਫੜੀ ਗਈ। ਸਿਰਾਹੁ-ਸਿਰ ਤੋਂ। ਅਚਿੰਤਾ-ਅਚਣਚੇਤ, ਅਚਾਨਕ। ਅਫਾਰੁ-ਆਫਰਿਆ ਹੋਇਆ। ਸੀਚਾਨੇ-ਬਾਜ਼ ਤੋਂ ਛੋਟਾ ਤੇ ਸ਼ਿਕਰੇ ਤੋਂ ਵੱਡਾ ਇਕ ਸ਼ਿਕਾਰੀ ਪੰਛੀ। ਜਾਲੀ-(ਪੰਛੀਆਂ ਨੂੰ ਫੜਨ ਵਾਲਾ) ਜਾਲ। ਹਾਥਿ-ਹੱਥ ਵਿਚ। ਮਨਿ-ਮਨ ਕਰਕੇ। ਮੁਖਿ-ਮੂੰਹ ਕਰਕੇ। ਨ ਸੰਚਰੈ-ਨਹੀਂ ਅਪੜਦਾ, ਨਹੀਂ ਪਹੁੰਚ ਸਕਦਾ।

**ਅਰਥ**—ਮੱਛੀ ਨੇ (ਮਾਛੀ ਦੇ ਲਾਏ ਹੋਏ) ਜਾਲ ਨੂੰ ਨਾ ਸਮਝਿਆ (ਕਿ ਉਹ ਉਸ ਨੂੰ ਆਪਣੇ ਅੰਦਰ ਫਸਾ ਲਏਗਾ ਅਤੇ ਇਹ ਵੀ ਨਾ ਸਮਝ ਸਕੀ ਕਿ) ਖਾਰਾ ਸਮੁੰਦਰ (ਜੋ ਬਹੁਤ) ਡੂੰਘਾ ਹੈ, (ਉਸ ਨੂੰ ਕਾਲ-ਜਾਲ ਦੀ ਫਾਹੀ ਤੋਂ ਕਿਵੇਂ ਬਚਾ ਲਵੇਗਾ?)। (ਮੱਛੀ, ਪਾਣੀ ਵਿਚ ਰਹਿਣ ਵਾਲੇ ਬਾਕੀ ਜੀਆਂ ਨਾਲੋਂ)ਬਹੁਤ ਸਿਆਣੀ ਤੇ ਸੋਹਣੀ (ਸੀ ਪਰ ਇਸ ਨੇ ਸੋਹਣਾ ਜਾਲ ਵੇਖ ਕੇ ਉਸ ਤੇ) ਕਿਉਂ ਭਰੋਸਾ ਕੀਤਾ? (ਉਹ ਆਪਣੇ) ਕੀਤੇ ਕਾਰਨ ਹੀ (ਮਾਛੀ ਪਾਸੋਂ) ਪਕੜੀ ਗਈ (ਸੋ, ਇਸ ਤਰ੍ਹਾਂ) ਸਿਰ ਤੋਂ ਮੌਤ ਨਹੀਂ ਟਲ ਸਕਦੀ।੧।

(ਉਪ੍ਰੋਕਤ ਦ੍ਰਿਸ਼ਟਾਂਤ ਦੇ ਕੇ ਹੁਣ ਮਨੁੱਖਾਂ ਨੂੰ ਸਮਝਾਉਂਦੇ ਹਨ ਕਿ) ਹੇ ਭਾਈ (ਜਨੋ) ! (ਪਿਆਰੇ ਮਿੱਤਰੋ ! ਤੁਸੀਂ ਵੀ ਉਸ ਮੱਛੀ ਵਾਂਗ ਆਪਣੇ) ਸਿਰ ਤੇ ਇਸੇ ਤਰ੍ਹਾਂ ਕਾਲ (ਦਾ ਫਿਰਦਾ ਜਾਲ) ਸਮਝੋ। ਜਿਵੇਂ ਮੱਛੀ ਨੂੰ (ਅਚਣਚੇਤ ਹੀ ਜਾਲ ਫਸਾ ਲੈਂਦਾ ਹੈ) ਤਿਵੇਂ ਮਨੁੱਖ ਨੂੰ (ਵੀ) ਅਚਾਨਕ ਹੀ (ਮੌਤ ਦਾ) ਜਾਲ (ਆਪਣੇ ਵਿਚ ਫਸਾਉਣ ਲਈ) ਆ ਪੈਂਦਾ ਹੈ।੧।ਰਹਾਉ।

ਸਾਰਾ ਜਗਤ ਮੌਤ ਦਾ ਬੱਧਾ ਹੋਇਆ ਹੈ, ਬਿਨਾਂ ਗੁਰੂ (ਦੇ ਮੰਤ੍ਰ) ਤੋਂ (ਇਹ) ਅਮਿਟ ਕਾਲ (ਭਿਆਨਕ) ਹੈ। (ਹਾਂ, ਜਿਹੜੇ ਮਨੁੱਖ) ਦਵੈਤ ਭਾਵ (ਅਤੇ) ਵਿਕਾਰਾਂ ਨੂੰ ਛੱਡ ਕੇ ਸੱਚ ਵਿਚ ਲੀਨ ਹੋ ਗਏ (ਉਹ ਮੌਤ ਤੋਂ) ਬੱਚ ਗਏ। ਮੈਂ ਉਨ੍ਹਾਂ ਤੋਂ ਸਦਕੇ (ਜਾਂਦਾ ਹਾਂ ਜਿਹੜੇ) ਸੱਚੇ (ਪ੍ਰਭੂ) ਦੇ ਦਰ ਉਤੇ ਸਚਿਆਰ (ਰੂਪ ਵਿੱਚ ਗਏ)।੨।

ਜਿਵੇਂ ਸੀਂਚਾਨਾ ਬਾਜ਼ (ਪੰਛੀ ਆਪਣੇ ਤੋਂ ਛੋਟੇ ਪੰਛੀਆਂ ਨੂੰ ਫਸਾਉਣ ਲਈ ਅਸਮਾਨ ਤੇ ਉਡਦਾ ਫਿਰਦਾ ਹੈ, ਜਿਵੇਂ) ਸ਼ਿਕਾਰੀ (ਮੱਛੀਆਂ ਤੇ ਹੋਰ ਜੀਆਂ ਨੂੰ ਫੜਨ ਲਈਂ ਆਪਣੇ) ਹੱਥ ਵਿਚ ਜਾਲ (ਲੈ ਕੇ ਫਿਰਦਾ ਹੈ, ਤਿਵੇਂ ਮਨੁੱਖਾਂ ਦੇ ਸਿਰ ਉਤੇ ਕਾਲ ਚੱਕਰ ਲਾ ਰਿਹਾ ਹੈ ਪਰ) ਗੁਰੂ ਨੇ (ਜਿਨ੍ਹਾਂ ਦੀ ਰਖਿਆ ਕੀਤੀ) ਉਹੀ (ਜੀਵ ਮੌਤ ਦੀ ਫਾਹੀ ਤੋਂ ਬੱਚ) ਨਿਕਲੇ, ਬਾਕੀ ਦੇ (ਮਨੁੱਖ ਮਾਇਆ ਮੋਹ ਦੀ) ਚੋਗ ਸਮੇਤ (ਮੌਤ ਰੂਪੀ ਜਾਲ ਵਿਚ ਫਸ ਗਏ)। (ਸੱਚੇ ਪ੍ਰਭੂ ਦੇ) ਨਾਮ ਤੋਂ ਬਿਨਾਂ

(ਮਨੁੱਖਾਂ ਨੂੰ) ਚੁਣ ਕੇ (ਭਾਵ ਛਾਂਟ ਛਾਂਟ ਕੇ ਨਰਕਾਂ ਵਿਚ) ਸੁਟਿਆ ਜਾਂਦਾ ਹੈ (ਅਤੇ ਉਨ੍ਹਾਂ ਨਰਕੀਆਂ ਦਾ ਨਰਕਵਾਸੀਆਂ ਤੋਂ ਬਿਨਾਂ ਹੋਰ) ਕੋਈ ਵੀ ਸੰਗੀ ਸਾਥੀ ਨਹੀਂ (ਹੁੰਦਾ)।੩।

(ਮੌਤ ਦੇ ਡਰ ਤੋਂ ਬਚਣ ਲਈ ਜੋ) ਨਿਰੋਲ ਸੱਚਾ (ਪ੍ਰਭੂ ਹੈ, ਉਸ ਨੂੰ) ਸਿਮਰਨਾ ਚਾਹੀਦਾ ਹੈ (ਕਿਉਂਕਿ ਉਸ) ਸੱਚੇ ਦਾ ਸੱਚਾ (ਅਟੱਲ) ਟਿਕਾਣਾ ਹੈ। ਜਿਨ੍ਹਾਂ (ਮਨੁੱਖਾਂ) ਨੇ (ਉਸ ਸੱਚੇ ਅਕਾਲਪੁਰਖ ਨੂੰ) ਸੱਚਾ ਮੰਨ ਲਿਆ ਹੈ ਉਨ੍ਹਾਂ ਦੇ ਮਨ ਵਿਚ (ਸਦਾ ਹੀ) ਸੱਚ ਰੂਪ ਧਿਆਨ (ਟਿਕਿਆ ਰਹਿੰਦਾ ਹੈ)। ਜਿਨ੍ਹਾਂ (ਮਨੁੱਖਾਂ) ਨੂੰ ਗੁਰੂ ਦੁਆਰਾ (ਸੱਚਾ) ਗਿਆਨ (ਪ੍ਰਾਪਤ ਹੋ ਗਿਆ, ਉਹੀ) ਮਨ ਅਤੇ ਮੁਖ ਕਰਕੇ (ਭਾਵ ਅੰਦਰੋਂ, ਬਾਹਰੋਂ) ਸੁੱਚੇ (ਨਿਰਮਲ, ਪਵਿਤ੍ਰ) ਜਾਣੇ ਜਾਂਦੇ ਹਨ।੪।

(ਮੌਤ ਦੇ ਡਰ ਤੋਂ ਬਚਣ ਲਈ ਸਦਾ ਅੰਗ ਸੰਗ ਰਹਿਣ ਵਾਲੇ ਸੱਜਣ ਅਕਾਲਪੁਰਖ ਨਾਲ ਜੁੜਨ ਦੀ ਲੋੜ ਹੈ, ਇਸ ਲਈ ਹੇ ਭਾਈ ! ਉਸ) ਸੱਚੇ ਗੁਰੂ ਅੱਗੇ ਜੋਦੜੀ ਕਰ (ਉਹ ਸਤਿਗੁਰੂ) ਹਰੀ-ਸੱਜਣ ਨੂੰ ਮਿਲਾ ਦਿੰਦਾ ਹੈ। (ਫਿਰ ਅਜਿਹੇ) ਸੱਜਣ ਦੇ ਮਿਲਿਆਂ ਸਦੀਵੀ ਸੁਖ ਮਿਲ ਜਾਂਦਾ ਹੈ (ਅਤੇ ਇਉਂ ਪ੍ਰਤੀਤ ਹੋਣ ਲਗ ਜਾਂਦਾ ਹੈ ਜਿਵੇਂ ਕਿ) ਜਮਦੂਤ ਜ਼ਹਿਰ ਖਾ ਕੇ ਮਰ ਗਏ (ਹੋਣ ਭਾਵ ਓਹ ਕਿਤੇ ਵੀ ਨਹੀਂ ਦਿਸਦੇ। ਫਿਰ ਮਨੁੱਖ ਦੇ ਹਿਰਦੇ ਅੰਦਰ ਇਹ ਭਾਵਨਾ ਦ੍ਰਿੜ੍ਹ ਹੋ ਜਾਂਦੀ ਹੈ ਕਿ) ਨਾਮ ਦੇ ਅੰਦਰ ਮੈਂ ਟਿਕਿਆ ਰਹਾਂ (ਅਤੇ) ਨਾਮ ਮੇਰੇ ਵਿਚ ਆ ਕੇ ਵਸਿਆ ਰਹੇ।੫।

(ਇਹ ਅਟੱਲ ਸਚਾਈ ਹੈ ਕਿ) ਗੁਰੂ (ਗਿਆਨ) ਤੋਂ ਬਿਨਾਂ (ਮਨੁੱਖੀ ਹਿਰਦੇ ਵਿਚ, ਅਗਿਆਨਤਾ ਰੂਪੀ) ਘੁੱਪ ਹਨੇਰਾ (ਛਾਇਆ ਰਹਿੰਦਾ ਹੈ ਅਤੇ ਮਨੁੱਖ, ਗੁਰੂ ਦੇ) ਉਪਦੇਸ਼ ਤੋਂ ਬਿਨਾਂ (ਆਪਣੇ ਅੰਦਰ ਸਚ ਦੀ) ਸੋਝੀ ਨਹੀਂ ਪਾ ਸਕਦਾ। (ਜਿਸ ਹਿਰਦੇ ਵਿਚ) ਗੁਰੂ ਦੀ ਮਤਿ ਦੁਆਰਾ ਪ੍ਰਕਾਸ਼ ਹੋ ਜਾਂਦਾ ਹੈ (ਉਹ ਸਦਾ ਹੀ) ਸੱਚ ਵਿਚ ਲਿਵ (ਬ੍ਰਿਤੀ) ਲਾਈ ਰਖਦਾ ਹੈ (ਫਿਰ) ਉਸ ਥਾਂ ਤੇ ਕਾਲ ਨਹੀਂ ਪਹੁੰਚ ਸਕਦਾ (ਕਿਉਂਕਿ ਜੀਵ ਦੀ) ਜੋਤਿ (ਅਕਾਲ ਪੁਰਖ ਦੀ ਪਰਮ) ਜੋਤਿ ਵਿਚ ਸਮਾਈ ਰਹਿੰਦੀ ਹੈ।੬।

(ਅਜਿਹੀ ਬ੍ਰਹਮ ਦ੍ਰਿਸ਼ਟੀ ਅਤੇ ਬ੍ਰਿਤੀ ਵਾਲੇ ਸੱਜਣ ਪਿਆਰੇ ਇਉਂ ਆਖਦੇ ਹਨ ਕਿ ਹੇ ਪ੍ਰਭੂ!) ਤੂੰ ਹੀ (ਜੀਵ ਦਾ ਸਦੀਵੀ) ਸੱਜਣ ਹੈਂ, ਤੂੰ ਹੀ ਜਾਣੀਜਾਣ ਹੈਂ (ਅਤੇ) ਤੂੰ ਆਪ ਹੀ (ਵਿਛੁੜੇ ਜੀਆਂ ਨੂੰ ਆਪਣੇ ਨਾਲ) ਮੇਲਣ ਵਾਲਾ ਹੈਂ। (ਸੋ) ਗੁਰੂ ਦੀ ਸਿਖਿਆ ਦੁਆਰਾ (ਉਸ ਪ੍ਰਭੂ ਨੂੰ) ਸਲਾਹੁਣਾ ਚਾਹੀਦਾ ਹੈ (ਜਿਸ ਦੇ) ਉਰਾਰ-ਪਾਰ ਦਾ ਕੋਈ ਅੰਤ ਨਹੀਂ (ਪਾ ਸਕਦਾ)। ਜਿਥੇ (ਭਾਵ ਜਿਸ ਹਿਰਦੇ ਵਿਚ) ਗੁਰੂ ਦਾ ਅਪਾਰ ਸ਼ਬਦ-ਉਪਦੇਸ਼ (ਵਸਦਾ ਹੋਵੇ) ਉਥੇ ਕਾਲ ਨਹੀਂ ਪਹੁੰਚ ਸਕਦਾ।੭।

ਸਾਰੇ (ਜੀਵ ਪ੍ਰਭੂ ਦੇ) ਹੁਕਮ ਅਨੁਸਾਰ ਹੀ ਪੈਦਾ ਹੁੰਦੇ ਹਨ ਅਤੇ (ਧੁਰੋਂ ਮਿਲੇ) ਹੁਕਮ ਮੂਜਬ ਹੀ (ਇਸ ਸ੍ਰਿਸ਼ਟੀ ਅੰਦਰ) ਕੰਮ-ਕਾਰ ਕਰਦੇ ਹਨ। (ਪ੍ਰਭੂ ਦੇ) ਹੁਕਮ ਅਨੁਸਾਰ ਹੀ (ਸਾਰੀ ਸ੍ਰਿਸ਼ਟੀ) ਕਾਲ ਦੇ ਵੱਸ ਵਿਚ ਹੈ (ਅਤੇ) ਹੁਕਮ ਅਨੁਸਾਰ ਹੀ (ਗੁਰੂ ਉਪਦੇਸ਼ ਦੁਆਰਾ ਚੱਲਣ ਵਾਲੇ ਜੀਵ) ਸੱਚ ਵਿਚ ਜਾ ਸਮਾਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਕੁਝ ਉਸ (ਬੇਪ੍ਰਵਾਹ ਪ੍ਰਭੂ) ਨੂੰ ਭਾਉਂਦਾ ਹੈ ਉਹੀ ਹੁੰਦਾ ਹੈ, ਇਨ੍ਹਾਂ ਜੀਆਂ ਦੇ ਵੱਸ ਵਿਚ ਕੁਝ ਨਹੀਂ ਹੈ॥੮॥੪॥

## ਅਰਥ ਭੇਦ ਅਤੇ ਨਿਰਣੈ

**ਮਛੁਲੀ ਜਾਲੁ ਨ ਜਾਣਿਆ, ਸਰੁ ਖਾਰਾ ਅਸਗਾਹੁ॥**
**ਅਤਿ ਸਿਆਣੀ ਸੋਹਣੀ, ਕਿਉ ਕੀਤੋ ਵੇਸਾਹੁ॥**

ਇਸ ਪੰਕਤੀ ਵਿਚ 'ਮਛੁਲੀ' ਪਦ ਨੂੰ ਸੰਬੋਧਨ ਰੂਪ ਵਿਚ ਅਰਥਾਉਣਾ ਠੀਕ ਨਹੀਂ ਜਿਵੇਂ ਕਿ ਸੰਥਯਾ ਪੋਥੀ ਵਿਚ ਅਰਥ ਕੀਤੇ ਗਏ ਹਨ:-

"ਅਸਗਾਹ ਤੇ ਖਾਰੇ ਸਮੁੰਦਰ (ਵਿਚ ਵਸਦਿਆਂ ਹੇ) ਮੱਛੀ ! (ਤੂੰ) ਜਾਲ ਨੂੰ ਨਾ ਜਾਣਿਆ (ਕਿ ਇਹ ਇਥੇ ਵਸਦਿਆਂ ਹੀ ਕਦੇ ਕਿਸੇ ਨੂੰ ਆ ਫਸਾਉਂਦਾ ਹੈ)। (ਹੇ ਮਛੀ ! ਤੂੰ) ਡਾਢੀ ਸਿਆਣੀ

ਤੇ ਸੁਹਣੀ ਸੈਂ, ਵਿਸਾਹ ਕਿਉਂ ਕੀਤੋਈ?

'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਵਿਚ ਅੰਕਿਤ ਅਰਥ ਗੁਰਬਾਣੀ ਲਗਮਾਤਰੀ ਨੇਮਾਂ ਉਤੇ ਅਧਾਰਤ ਹਨ। ਜਿਵੇਂ:-

'ਅੰਞਾਣ ਮੱਛੀ ਨੇ ਜਾਲ ਨੂੰ ਨਾਹ ਸਮਝਿਆ (ਕਿ ਜਾਲ ਉਸ ਦੀ ਮੌਤ ਦਾ ਕਾਰਣ ਬਣਦਾ ਹੈ) ਅਤੇ ਨਾ ਹੀ ਉਸ ਨੇ ਡੂੰਘੇ ਖਾਰੇ ਸਮੁੰਦਰ ਨੂੰ ਹੀ ਸਮਝਿਆ (ਕਿ ਸਮੁੰਦਰ ਵਿਚ ਟਿਕੇ ਰਿਹਾਂ ਹੀ ਉਸ ਦੀ ਜ਼ਿੰਦਗੀ ਕਾਇਮ ਰਹਿ ਸਕਦੀ ਹੈ)। (ਵੇਖਣ ਨੂੰ ਮੱਛੀ) ਬੜੀ ਸੋਹਣੀ ਤੇ ਸਿਆਣੀ (ਜਾਪਦੀ ਹੈ, ਪਰ ਉਸ ਨੂੰ ਜਾਲ ਦਾ ਇਤਬਾਰ ਨਹੀਂ ਕਰਨਾ ਚਾਹੀਦਾ ਸੀ।'

**ਨਿਰਣੈ:** ਆਸਾ ਮਹਲਾ ੧ ਛੰਤ ਘਰੁ ੩॥ ਪੰਨਾ ੪੩੯ ਉਤੇ ਅੰਕਿਤ ਪੰਕਤੀ- 'ਮਛੁਲੀ ਵਿਛੁੰਨੀ ਨੈਣ ਰੁੰਨੀ, ਜਾਲੁ ਬਧਿਕ ਪਾਇਆ' ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਮਛਲੀ ਨੂੰ ਸੰਬੋਧਨ ਨਹੀਂ, ਜਗਿਆਸੂ ਨੂੰ ਸਮਝਾਉਣ ਹਿਤ ਪ੍ਰਮਾਣ ਵਜੋਂ ਅਣ ਸੰਬੋਧਨ ਰੂਪ ਵਿਚ ਹੈ।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਜਲ ਵਿਚ ਵਸਦੀ ਮੱਛੀ ਨੂੰ ਜਾਲ ਦੇ ਰੂਪ ਵਿਚ, ਆਸਮਾਨ ਵਿਚ ਉਡਦੇ ਪੰਛੀਆਂ ਨੂੰ ਬਾਜ ਦੇ ਰੂਪ ਵਿਚ ਅਤੇ ਧਰਤੀ ਉਤੇ ਫਿਰਦੇ ਹੋਰ ਜੰਤੂਆਂ ਨੂੰ ਬਧਿਕ ਦੇ ਰੂਪ ਵਿਚ ਅਚਾਨਕ ਕਾਲ ਆ ਪੈਂਦਾ ਹੈ, ਤਿਵੇਂ ਮਨੁੱਖ ਦੇ ਸਿਰ ਤੇ ਵੀ ਮੌਤ ਹੱਸ ਰਹੀ ਹੈ ਪਰ ਅਵੇਸਲਾ ਮਨੁੱਖ ਇਸ ਗੱਲ ਨੂੰ ਨਹੀਂ ਸਮਝਦਾ —

**ਮਿਰਤੁ ਹਸੈ ਸਿਰ ਊਪਰੈ, ਪਸੂਆ ਨਹੀ ਬੂਝੈ॥**
**ਬਾਦਿ ਸਾਦਿ ਅਹੰਕਾਰ ਮਹਿ, ਮਰਣਾ ਨਹੀ ਸੂਝੈ॥** [ਪੰਨਾ ੮੦੯

ਭਗਤ ਨਾਮਦੇਵ ਜੀ ਨੇ ਵੀ ਅਜਿਹਾ ਦ੍ਰਿਸ਼ਟਾਂਤ ਦਿੰਦੇ ਹੋਏ ਮਨੁੱਖ ਨੂੰ ਮੋਹ ਮਾਇਆ ਦੀ ਨੀਂਦ ਚੋਂ ਜਗਾਇਆ ਹੈ—

**ਜੈਸੇ ਮੀਨੁ ਪਾਨੀ ਮਹਿ ਰਹੈ॥ ਕਾਲ ਜਾਲ ਕੀ ਸੁਧਿ ਨਹੀ ਲਹੈ॥**
**ਜਿਹਬਾ ਸੁਆਦੀ ਲੀਲਿਤ ਲੋਹ॥ ਐਸੇ ਕਨਿਕ ਕਾਮਨੀ ਬਾਧਿਓ ਮੋਹ॥** [ਪੰ. ੧੨੫੨

**ਭਾਵ**—ਜਿਵੇਂ ਮੱਛੀ ਪਾਣੀ ਵਿਚ ਰਹਿੰਦੀ ਹੈ ਪਰ ਉਹ ਜਾਲ ਰੂਪ ਕਾਲ ਨੂੰ ਨ ਸਮਝਦੀ ਹੋਈ ਜੀਭ ਦੇ ਸੁਆਦ ਪਿਛੇ ਲੋਹੇ ਦੀ ਕੁੰਡੀ ਨੂੰ ਨਿਗਲ ਜਾਂਦੀ ਹੈ। ਇਸੇ ਤਰ੍ਹਾਂ ਮਨੁੱਖ ਇਸਤ੍ਰੀ ਅਤੇ ਸੋਨਾ ਭਾਵ ਮਾਇਆ ਦੇ ਮੋਹ ਵਿਚ ਬੱਝ ਕੇ ਆਪਣੇ ਧੁਰੇ ਨਾਲੋਂ ਵਿਛੜ ਜਾਂਦਾ ਹੈ ਅਤੇ ਅਚਣਚੇਤ ਹੀ ਕਾਲ ਦੀ ਲਪੇਟ ਵਿਚ ਆ ਜਾਂਦਾ ਹੈ।

ਦੂਜੇ ਪਾਸੇ, ਗੁਰੂ ਅਨੁਸਾਰੀ ਸਿੱਖਾਂ ਦੀ ਬ੍ਰਿਤੀ ਸਦਾ ਬ੍ਰਹਮ ਵਿਚ ਲੀਨ ਰਹਿੰਦੀ ਹੈ। ਉਨ੍ਹਾਂ ਦੀ ਦਸ਼ਾ ਅਜਿਹੀ ਹੁੰਦੀ ਹੈ ਕਿ—

**ਜੀਅਹੁ ਨਿਰਮਲ ਬਾਹਰਹੁ ਨਿਰਮਲ॥**
**ਬਾਹਰਹੁ ਤ ਨਿਰਮਲ ਜੀਅਹੁ ਨਿਰਮਲ, ਸਤਿਗੁਰ ਤੇ ਕਰਣੀ ਕਮਾਣੀ॥**
**ਕੂੜ ਕੀ ਸੋਇ ਪਹੁਚੈ ਨਾਹੀ, ਮਨਸਾ ਸਚਿ ਸਮਾਣੀ॥** [ਪੰਨਾ ੯੧੯

ਗੁਰਮੁਖ ਜੀਆਂ ਦੇ ਹਿਰਦੇ ਅੰਦਰ ਗੁਰੂ-ਗਿਆਨ ਦਾ ਪ੍ਰਕਾਸ਼ ਹੋਣ ਕਰਕੇ ਸਦਾ ਵਿਗਾਸ ਬਣਿਆ ਰਹਿੰਦਾ ਹੈ, ਪਰ ਮਨਮੁਖ ਜੀਵ ਮਮਤਾ ਦੇ ਅਧੀਨ ਹੋ ਜਾਂਦੇ ਹਨ ਜਿਸ ਕਰਕੇ ਉਨ੍ਹਾਂ ਨੂੰ ਬੇਸੁਰਤੀ ਵਿਚ ਕਾਲ ਆ ਪੈਂਦਾ ਹੈ। ਗੁਰਮੁਖ ਕੰਵਲ ਫੁੱਲ ਵਾਂਗ ਸਦਾ ਖਿੜੇ ਰਹਿੰਦੇ ਹਨ, ਦੁਖ ਸੁਖ ਨੂੰ ਇਕ ਸਮਾਨ ਜਾਣਦੇ ਹਨ। ਸ਼ਬਦ ਅਭਿਆਸ ਦੁਆਰਾ ਸਾਂਈਂ ਦੀ ਸਰਬ ਵਿਆਪੀ ਜੋਤਿ ਵਿਚ ਲੀਨ ਰਹਿੰਦੇ ਹਨ ਜਿਸ ਕਰਕੇ ਉਹ ਕਾਲ ਦੀ ਫਾਹੀ ਵਿਚ ਨਹੀਂ ਫਸਦੇ—

**ਤਿਥੈ ਕਾਲੁ ਨ ਸੰਚਰੈ, ਜੋਤੀ ਜੋਤਿ ਸਮਾਇ॥** [ਪੰਨਾ ੫੫

ਤਥਾ **ਤਿਥੈ ਕਾਲੁ ਨ ਅਪੜੈ, ਜਿਥੈ ਗੁਰ ਕਾ ਸਬਦੁ ਅਪਾਰੁ॥** [ਪੰਨਾ ੫੫

ਕਾਲ-ਭੈ ਦੀਆਂ ਜੜ੍ਹਾਂ ਪੁੱਟਣ ਦਾ ਮੂਲ ਗੁਰੂ ਦਾ ਸ਼ਬਦ ਹੈ। ਸਤਿ ਸਰੂਪ ਦੇ ਧਿਆਨ ਵਿਚ ਟਿਕਣ ਦਾ ਅਭਿਆਸ ਪਕਾਉਣਾ ਚਾਹੀਦਾ ਹੈ ਇਸੇ ਤਰ੍ਹਾਂ ਹੁਕਮੀ ਦੇ ਹੁਕਮ ਦੀ ਪਛਾਣ ਹੁੰਦੀ ਹੈ ਜਿਥੇ ਇਹ ਬ੍ਰਿਤੀ ਬਣਦੀ ਜਾਂਦੀ ਹੈ ਕਿ-

**ਕਿਆ ਦ੍ਰਿੜਾਂ, ਕਿਆ ਸੰਗ੍ਰਹਿ ਤਿਆਗੀ, ਮੈ ਤਾ ਬੂਝ ਨ ਪਾਈ॥**
**ਹੋਇ ਦਇਆਲੁ ਕ੍ਰਿਪਾ ਕਰਿ ਹਰਿ ਜੀਉ, ਨਾਮੋ ਹੋਇ ਸਖਾਈ॥** [ਪੰਨਾ ੧੨੩੪

ਤਥਾ **ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ, ਵਰਤੈ ਤਾਕੁ ਸਬਾਇਆ॥** [ਪੰਨਾ ੧੦੪੨

ਗੁਰਸ਼ਬਦ ਸਭ ਤੋਂ ਉਤਮ ਵਸਤੂ ਹੈ ਜਿਸ ਦੀ ਪ੍ਰਾਪਤੀ ਅਤੇ ਕਮਾਈ ਨਾਲ ਕਾਲ ਅਤੇ ਜਮਕਾਲ ਦਾ ਕੋਈ ਦੁਖ ਨੇੜੇ ਨਹੀਂ ਆਉਂਦਾ। ਦੁਨੀਆਂ ਵਿਚ ਰਹਿੰਦੇ ਹੋਏ ਗੁਰਦੇਵ ਜੀ ਦੇ ਇਨ੍ਹਾਂ ਅਮੋਲਕ ਬਚਨਾਂ ਨੂੰ ਭੁੱਲਣਾ ਨਹੀਂ, ਕਾਲ ਤੋਂ ਚੇਤੰਨ ਹੋਣਾ ਚਾਹੀਦਾ ਹੈ—

**ਕਾਲੁ ਬਿਆਲੁ ਜਿਉ ਪਰਿਓ ਡੋਲੈ, ਮੁਖੁ ਪਸਾਰੇ ਮੀਤ॥੧॥**
**ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ, ਸਮਝਿ ਰਾਖਉ ਚੀਤਿ॥** [ਪੰਨਾ ੬੩੧

**ਸਿਰੀਰਾਗੁ ਮਹਲਾ ੧॥ ਮਨਿ ਜੂਠੇ, ਤਨਿ ਜੂਠਿ ਹੈ, ਜਿਹਵਾ ਜੂਠੀ ਹੋਇ॥ ਮੁਖਿ ਝੂਠੇ, ਝੂਠੁ ਬੋਲਣਾ, ਕਿਉਕਰਿ ਸੂਚਾ ਹੋਇ॥ ਬਿਨੁ ਅਭ ਸਬਦ, ਨ ਮਾਂਜੀਐ, ਸਾਚੇ ਤੇ ਸਚੁ ਹੋਇ॥੧॥ ਮੁੰਧੇ ! ਗੁਣਹੀਣੀ ਸੁਖੁ ਕੇਹਿ॥ ਪਿਰੁ ਰਲੀਆ ਰਸਿ ਮਾਣਸੀ, ਸਾਚਿ ਸਬਦਿ ਸੁਖੁ ਨੇਹਿ॥੧॥ ਰਹਾਉ॥ ਪਿਰੁ ਪਰਦੇਸੀ ਜੇ ਥੀਐ, ਧਨ ਵਾਂਢੀ ਝੂਰੇਇ॥ ਜਿਉ ਜਲਿ ਥੋੜੈ ਮਛੁਲੀ, ਕਰਣ ਪਲਾਵ ਕਰੇਇ॥ ਪਿਰ ਭਾਵੈ ਸੁਖੁ ਪਾਈਐ, ਜਾ ਆਪੇ ਨਦਰਿ ਕਰੇਇ॥੨॥ ਪਿਰੁ ਸਾਲਾਹੀ ਆਪਣਾ, ਸਖੀ ਸਹੇਲੀ ਨਾਲਿ॥ ਤਨਿ ਸੋਹੈ, ਮਨੁ ਮੋਹਿਆ, ਰਤੀ ਰੰਗਿ ਨਿਹਾਲਿ॥ ਸਬਦਿ ਸਵਾਰੀ ਸੋਹਣੀ, ਪਿਰੁ ਰਾਵੇ ਗੁਣ ਨਾਲਿ॥੩॥ ਕਾਮਣਿ ਕਾਮਿ ਨ ਆਵਈ, ਖੋਟੀ ਅਵਗਣਿਆਰਿ॥ ਨਾ ਸੁਖੁ ਪੇਈਐ ਸਾਹੁਰੈ, ਝੂਠਿ ਜਲੀ ਵੇਕਾਰਿ॥ ਆਵਣੁ ਵੰਞਣੁ *ਡਾਖੜੋ, ਛੋਡੀ ਕੰਤਿ ਵਿਸਾਰਿ॥੪॥ ਪਿਰ ਕੀ ਨਾਰਿ ਸੁਹਾਵਣੀ, ਮੁਤੀ ਸੋ ਕਿਤੁ ਸਾਦਿ॥ ਪਿਰ ਕੈ ਕਾਮਿ ਨ ਆਵਈ, ਬੋਲੇ ਫਾਦਿਲੁ ਬਾਦਿ॥ ਦਰਿ ਘਰਿ ਢੋਈ ਨ ਲਹੈ, ਛੂਟੀ ਦੂਜੈ ਸਾਦਿ॥੫॥**

---

*ਪੁਰਾਤਨ ਹਥ ਲਿਖਤੀ ਬੀੜਾਂ ਵਿਚ ਇਸ ਪਦ ਦਾ ਸਰੂਪ 'ਗਾਖੜੋ' ਹੈ, ਜੋ ਸ਼ੁੱਧ ਪ੍ਰਤੀਤ ਹੁੰਦਾ ਹੈ ਕਿਉਂਕਿ 'ਗਾਖੜੋ' ਪਦ ਗੁਰਬਾਣੀ ਵਿਚ ਇਕ ਹੋਰ ਥਾਂ ਵੀ ਵਰਤਿਆ ਹੋਇਆ ਮਿਲਦਾ ਹੈ—

**ਊਚਉ ਪਰਬਤੁ ਗਾਖੜੋ, ਨਾ ਪਉੜੀ ਤਿਤੁ ਤਾਸੁ॥** [ਪੰ. ੬੩

ਪੰਜਾਬੀ ਵਿਚ 'ਰ' ਤੇ 'ੜ' ਆਪਸ ਵਿਚ ਬਦਲਦੇ ਰਹਿੰਦੇ ਹਨ। ਗੁਰਬਾਣੀ ਵਿਚ ਦੋ ਹੋਰ ਥਾਵਾਂ ਤੇ 'ਗਾਖਰੋ' ਪਦ ਵਰਤਿਆ ਹੋਇਆ ਮਿਲਦਾ ਹੈ। ਜਿਵੇਂ—

**ਕਾਮ ਕ੍ਰੋਧੁ ਅਹੰਕਾਰੁ, ਗਾਖਰੋ..........॥** [ਪੰ. ੩੯੪
**........ਗਾਖਰੋ ਮੋਹ ਮਗਨ ਅਹੰ ਤਾਪ॥** [ਪੰ. ੧੩੦

**ਪੰਡਿਤ ਵਾਚਹਿ ਪੋਥੀਆ, ਨਾ ਬੂਝਹਿ ਵੀਚਾਰੁ ॥ ਅਨ ਕਉ ਮਤੀ ਦੇ ਚਲਹਿ, ਮਾਇਆ ਕਾ ਵਾਪਾਰੁ॥ ਕਥਨੀ ਝੂਠੀ ਜਗੁ ਭਵੈ, ਰਹਣੀ ਸਬਦੁ ਸੁ ਸਾਰੁ॥੬॥ ਕੇਤੇ ਪੰਡਿਤ ਜੋਤਕੀ, ਬੇਦਾ ਕਰਹਿ ਬੀਚਾਰੁ॥ ਵਾਦਿ ਵਿਰੋਧਿ ਸਲਾਹਣੇ, ਵਾਦੇ ਆਵਣੁ ਜਾਣੁ॥ ਬਿਨੁ ਗੁਰ ਕਰਮ, ਨ ਛੁਟਸੀ, ਕਹਿ ਸੁਣਿ ਆਖਿ ਵਖਾਣੁ॥੭॥ ਸਭਿ ਗੁਣਵੰਤੀ ਆਖੀਅਹਿ, ਮੈ ਗੁਣੁ ਨਾਹੀ ਕੋਇ॥ ਹਰਿ ਵਰੁ ਨਾਰਿ ਸੁਹਾਵਣੀ, ਮੈ ਭਾਵੈ ਪ੍ਰਭੁ ਸੋਇ॥ ਨਾਨਕ, ਸਬਦਿ ਮਿਲਾਵੜਾ, ਨਾ ਵੇਛੋੜਾ ਹੋਇ॥੮॥੫॥**

## ਉਚਾਰਨ ਸੇਧ

**ਬਿੰਦੀ ਸਹਿਤ**—ਕਿਉਂਕਰਿ, ਜਾਂ, ਵਾਚਹਿਂ, ਪੋਥੀਆਂ, ਬੂਝਹਿਂ, ਮਤੀਂ, ਚਲਹਿਂ, ਵੇਦਾਂ, ਕਹਹਿਂ, ਗੁਣਵੰਤੀਂ, ਆਖੀਅਹਿਂ। **ਬਿੰਦੀ ਰਹਿਤ**—ਰਲੀਆ, ਸਾਲਾਹੀ।

**ਫੁਟਕਲ— ੧)** 'ਫਾਦਿਲ ਬਾਦਿ' ਨੂੰ 'ਫਾਦਿ ਲੁਬਾਦਿ' ਪੜ੍ਹਨਾ ਅਸ਼ੁੱਧ ਹੈ। 'ਫਾਦਿਲ' ਅਰਬੀ ਭਾਸ਼ਾ ਦਾ ਪਦ ਹੈ ਜਿਸ ਦੇ ਅਰਥ ਹਨ 'ਫਜ਼ੂਲ, ਵਿਅਰਥ, ਵਾਧੂ'।

੨) 'ਸੁ ਸਾਰੁ' ਨੂੰ 'ਸੁਸਾਰੁ' ਜੁੜਤ ਪਦ ਮੰਨ ਕੇ ਉਚਾਰਨ ਕਰਨਾ ਠੀਕ ਨਹੀਂ ਕਿਉਂ ਜੋ ਇਥੇ 'ਸੁ' ਉਪਸਰਗ ਰੂਪ ਵਿਚ ਨਹੀਂ ਸਗੋਂ ਪੜਨਾਂਵ ਰੂਪ ਵਿਚ ਹੈ। 'ਸੁ' ਉਪਸਰਗ ਰੂਪ ਵਿਚ ਜਿਨ੍ਹਾਂ ਪਦਾਂ ਦੇ ਅਗੇਤਰ ਵਿਚ ਲਗਦਾ ਹੈ ਉਥੇ 'ਚੰਗੀ ਤਰ੍ਹਾਂ, ਸ੍ਰੇਸ਼ਟ' ਆਦਿ ਅਰਥ ਪ੍ਰਗਟਾਉਂਦਾ ਹੈ। ਜਦੋਂ ਇਹ ਪਦ ਪਿਛੇਤਰ ਰੂਪ ਵਿਚ ਵਰਤਿਆ ਜਾਂਦਾ ਹੈ ਤਾਂ ਇਹ 'ਉਸ ਨੇ' ਦੇ ਅਰਥ ਦਿੰਦਾ ਹੈ, ਜਿਵੇਂ—

ਅਗੇਤਰ ਰੂਪ ਵਿਚ :

**ੳ) ਜਿਸਨੋ ਹਰਿ ਸੁਪ੍ਰਸੰਨੁ ਹੋਇ, ਸੋ ਹਰਿ ਗੁਣਾ ਰਵੈ.....॥** [ਪੰਨਾ ੭੩੪

**ਅ) ਸੁਭਰ ਭਰੇ ਪ੍ਰੇਮ ਰਸ ਰੰਗਿ॥** [ਪੰਨਾ ੨੯੯

ਪਿਛੇਤਰ ਰੂਪ ਵਿਚ :

**ੳ) ਜਾਂ ਸੁਧੋਸੁ, ਤਾ ਲਹਣਾ ਟਿਕਿਓਨੁ॥** [ਪੰਨਾ ੯੬੭

**ਅ) ਸਹਿ ਟਿਕਾ ਦਿਤੋਸੁ ਜੀਵਦੈ॥** [ਪੰਨਾ ੯੬੬

ਪਰ ਇਸ ਸ਼ਬਦ ਵਿਚ 'ਸੁ' ਪਦ ਪੜਨਾਂਵ ਰੂਪ ਵਿਚ ਵਰਤਿਆ ਹੈ।

੩) 'ਬਿਨੁ ਗੁਰ ਕਰਮ, ਨ ਛੁਟਸੀ......' ਨੂੰ 'ਬਿਨੁ ਗੁਰ, ਕਰਮ ਨ ਛੁਟਸੀ....' ਬਿਸਰਾਮ ਦੇ ਕੇ ਪਾਠ ਕਰਨਾ ਅਸ਼ੁੱਧ ਹੈ।

**ਪਦ ਅਰਥ**—ਅਭ-ਹਿਰਦਾ, ਅੰਤਸ਼ਕਰਣ। ਨ ਮਾਂਜੀਐ-ਨਹੀਂ ਸ਼ੁੱਧ ਕੀਤਾ ਜਾ ਸਕਦਾ। ਰਲੀਆ-ਖੁਸ਼ੀ। ਧਨ-ਇਸਤ੍ਰੀ। ਵਾਂਢੀ-ਵਿਛੁੜੀ ਹੋਈ। ਕਰਣ ਪਲਾਵ-ਕੀਰਨੇ, ਵਿਰਲਾਪ, ਰੋਣ, ਕਰਲਾਉਣ। ਸਾਲਾਹੀ-ਸਲਾਹੁੰਦੀ ਹੈ। ਨਿਹਾਲਿ-ਵੇਖ ਕੇ। ਵੇਕਾਰਿ-ਵਿਕਾਰਾਂ ਵਿਚ। ਡਾਖੜੋ-(ਗਾਖੜੋ) ਔਖਾ। ਮੁਤੀ-ਛੁੱਟੜ। ਵਾਚਹਿ-ਅਧਿਐਨ ਕਰਦੇ ਹਨ। ਅਨ ਕਉ-ਹੋਰਨਾਂ ਨੂੰ। ਜੋਤਕੀ-ਜੋਤਸ਼ੀ, ਨਜੂਮੀ। ਕਰਮ-ਕੰਮ। ਬਖਸ਼ਿਸ਼-ਮਿਹਰਬਾਨੀ।

**ਅਰਥ**—(ਜਿਸ ਮਨੁੱਖ ਦੇ) ਮਨ ਵਿਚ ਜੂਠ (ਹੋਵੇ ਉਸ ਦੇ) ਸਰੀਰ ਵਿਚ ਵੀ ਜੂਠ (ਆ ਵੜਦੀ ਹੈ ਜਿਸਦੇ ਸਿੱਟੇ ਵੱਜੋਂ ਉਸ ਦੀ) ਜੀਭ ਵੀ ਜੂਠੀ ਹੋ ਜਾਂਦੀ ਹੈ (ਕਿਉਂਕਿ ਮਨ ਵਿਚਲੀ ਭਾਵਨਾ ਜੀਭ ਰਾਹੀਂ ਪ੍ਰਗਟ ਹੁੰਦੀ ਹੈ)। ਮੂੰਹ ਵਿਚ ਝੂਠ (ਹੋਣ ਕਰਕੇ) ਝੂਠ ਬੋਲਣਾ (ਹੀ ਪੈਂਦਾ ਹੈ, ਫਿਰ ਇਸ ਜੂਠ ਤੇ ਝੂਠ ਦੇ ਹੁੰਦਿਆਂ ਮਨੁੱਖ) ਸੁੱਚਾ ਕਿਵੇਂ ਹੋ ਸਕਦਾ ਹੈ? (ਉੱਤਰ ਇਹ ਹੈ ਕਿ ਗੁਰ) ਸ਼ਬਦ ਤੋਂ

ਬਿਨਾਂ ਉਸ ਦਾ ਅੰਤਸ਼ਕਰਣ ਮਾਂਜਿਆਂ ਨਹੀਂ ਜਾ ਸਕਦਾ (ਭਾਵ ਸ਼ੁੱਧ ਨਹੀਂ ਕੀਤਾ ਜਾ ਸਕਦਾ ਕਿਉਂਕਿ) ਸੱਚੇ (ਸ਼ਬਦ) ਤੋਂ ਹੀ ਸੱਚ (ਸਤਿਵਾਦੀ ਜੀਵਨ ਪ੍ਰਾਪਤ) ਹੁੰਦਾ ਹੈ।੧।

ਹੇ (ਜੀਵ ਰੂਪ) ਇਸਤ੍ਰੀ ! (ਸ਼ੁਭ) ਗੁਣਾਂ ਤੋਂ ਖਾਲੀ (ਨੂੰ ਸੱਚਾ ਆਤਮਕ) ਸੁਖ ਕਿਸ ਤਰ੍ਹਾਂ (ਪ੍ਰਾਪਤ ਹੋ ਸਕਦਾ ਹੈ? ਭਾਵ ਨਹੀਂ ਹੋ ਸਕਦਾ)। ਪਤੀ (ਪਰਮੇਸ਼ਰ) ਨੂੰ (ਉਹ ਇਸਤ੍ਰੀ) ਪ੍ਰਸੰਨਤਾ ਤੇ ਅਨੰਦ ਨਾਲ ਮਾਣੇਗੀ (ਜਿਸ ਨੂੰ ਗੁਰੂ) ਸ਼ਬਦ ਦੁਆਰਾ ਸੱਚੇ (ਪ੍ਰਭੂ) ਨਾਲ ਪ੍ਰੇਮ ਕਰਕੇ (ਸੱਚਾ) ਸੁਖ (ਪ੍ਰਾਪਤ ਹੋਇਆ ਹੋਵੇ)।੧।ਰਹਾਉ।

ਜੇ ਪਤੀ (ਪਰਮੇਸ਼ਰ) ਪਰਦੇਸੀ (ਭਾਵ ਹਿਰਦੇ ਰੂਪ ਘਰ ਵਿਚ ਨਾ ਟਿਕੇ ਤਾਂ ਪਤੀ ਨਾਲੋਂ ਵਿਛੁੜੀ ਹੋਈ ਸੰਸਾਰਕ ਇਸਤ੍ਰੀ ਵਾਂਗ ਜਗਿਆਸੂ ਰੂਪੀ) ਵਿਛੁੜੀ ਹੋਈ ਇਸਤ੍ਰੀ ਝੂਰਦੀ ਰਹਿੰਦੀ ਹੈ। (ਉਸ ਨੂੰ ਇਸ ਤਰ੍ਹਾਂ ਦੁਖੀ ਹੋਣਾ ਪੈਂਦਾ ਹੈ) ਜਿਵੇਂ ਥੋੜੇ ਪਾਣੀ ਵਿਚ ਮੱਛੀ ਵਿਰਲਾਪ ਕਰਦੀ (ਭਾਵ ਤੜਫਦੀ) ਹੈ। (ਅਜਿਹੀ ਤੜਫਦੀ ਇਸਤ੍ਰੀ ਜਦੋਂ) ਪਤੀ ਦੀ ਮਰਜ਼ੀ ਹੁੰਦੀ ਹੈ (ਤਾਂ ਹੀ ਪਤੀ-ਮੇਲ ਦਾ) ਸੁਖ ਪਾਉਂਦੀ ਹੈ (ਉਹ ਵੀ ਓਦੋਂ) ਜਦੋਂ (ਪਤੀ ਪਰਮੇਸ਼ਰ) ਆਪ ਹੀ (ਆਪਣੀ ਕ੍ਰਿਪਾ) ਦ੍ਰਿਸ਼ਟੀ ਕਰ ਦੇਵੇ।੨।

('ਸਾਚਿ ਸਬਦਿ ਸੁਖ ਨੇਹਿ' ਵਾਲੀ ਜਗਿਆਸੂ ਇਸਤ੍ਰੀ) ਆਪਣੀ ਸਖੀ ਸਹੇਲੀ ਨਾਲ (ਮਿਲ ਬੈਠ ਕੇ ਆਪਣੇ) ਪਤੀ (ਪਰਮੇਸ਼ਰ) ਨੂੰ ਸਲਾਹੁੰਦੀ ਹੈ। ਉਸ ਦੇ ਤਨ ਵਿਚ (ਪਤੀ ਪਰਮੇਸ਼ਰ) ਸੋਂਹਦਾ (ਸੁਭਾਇਮਾਨ ਹੁੰਦਾ) ਹੈ, (ਉਸ ਦਾ) ਮਨ (ਪਤੀ ਪਰਮੇਸ਼ਰ ਉਤੇ) ਮੋਹਿਤ (ਹੋ ਗਿਆ ਹੁੰਦਾ ਹੈ ਅਤੇ ਉਹ ਆਪਣੇ ਪਤੀ ਨੂੰ) ਵੇਖ ਕੇ (ਭਾਵ ਦਰਸ਼ਨ ਕਰਕੇ ਉਸ ਦੇ ਪ੍ਰੇਮ ਰੂਪੀ) ਰੰਗ ਵਿਚ ਰੰਗੀਜ ਗਈ ਹੁੰਦੀ ਹੈ। (ਉਹ) ਸ਼ਬਦ ਦੁਆਰਾ ਸੰਵਾਰੀ (ਗਈ ਹੁੰਦੀ ਹੈ ਅਤੇ) ਸੋਹਣੀ ਬਣ ਗਈ ਹੁੰਦੀ ਹੈ, ਗੁਣਾਂ ਸਹਿਤ ਹੋਣ ਕਰਕੇ (ਪਤੀ ਦੇ ਪ੍ਰੇਮ ਨੂੰ) ਮਾਣਦੀ ਹੈ।੩।

(ਜਿਹੜੀ ਜਗਿਆਸੂ) ਇਸਤ੍ਰੀ (ਦਿਲੋਂ) ਖੋਟੀ ਹੈ ਤੇ ਅਉਗੁਣਾਂ ਵਾਲੀ ਹੈ (ਉਹ ਪਤੀ ਦੇ ਕਿਸੇ) ਕੰਮ ਨਹੀਂ ਆਉਂਦੀ। (ਉਹ ਸਦਾ) ਝੂਠ ਤੇ ਵਿਕਾਰਾਂ ਵਿਚ ਸੜੀ (ਰਹਿੰਦੀ) ਹੈ, ਜਿਸ ਕਰਕੇ ਉਸ ਨੂੰ ਨਾ ਪੇਕੇ ਤੇ ਨਾ ਹੀ ਸਾਹੁਰੇ (ਭਾਵ ਨਾ ਇਸ ਲੋਕ ਵਿਚ ਤੇ ਨਾ ਪਰਲੋਕ ਵਿਚ, ਕਿਤੋਂ) ਸੁਖ ਨਹੀਂ (ਮਿਲਦਾ)। (ਉਸ ਦਾ) ਆਉਣ ਜਾਣ (ਭਾਵ ਜਨਮ ਮਰਨ ਦਾ) ਔਖਾ (ਗੇੜਾ ਬਣਿਆ ਰਹਿੰਦਾ ਹੈ ਕਿਉਂਕਿ ਪਤੀ-ਪਰਮੇਸ਼ਰ) ਨੇ (ਉਸ ਇਸਤ੍ਰੀ ਨੂੰ) ਭੁਲਾ ਕੇ ਛੱਡ ਦਿੱਤਾ ਹੁੰਦਾ ਹੈ।੪।

(ਜਿਹੜੀ) ਸੁੰਦਰ ਇਸਤ੍ਰੀ ਪਤੀ ਦੀ (ਕਹਾਉਂਦੀ) ਸੀ, (ਫਿਰ) ਉਹ ਕਿਸ ਸੁਆਦ ਕਰਕੇ ਛੁੱਟੜ ਹੋ ਗਈ? (ਇਸ ਦਾ ਕਾਰਨ ਇਹ ਹੈ ਕਿ ਉਹ) ਫਜ਼ੂਲ ਵਿਅਰਥ ਬੋਲਦੀ ਅਤੇ ਝਗੜੇ (ਸਲਾਮ ਤੇ ਜਵਾਬ) ਵਿਚ ਪਈ ਹੋਈ (ਇਸਤ੍ਰੀ), ਪਤੀ ਦੇ (ਕਿਸੇ) ਕੰਮ ਵਿਚ ਨਹੀਂ ਆਉਂਦੀ। (ਭਾਵ ਪਤੀ ਪਰਮੇਸ਼ਰ ਉਸ ਨੂੰ ਆਪਣੇ ਮਨੋ ਵਿਸਾਰ ਦਿੰਦਾ ਹੈ ਫਿਰ ਉਹ) ਹੋਰ ਸੁਆਦਾਂ ਵਿਚ (ਪੈਣ) ਕਰਕੇ ਛੁੱਟੜ ਹੋ ਜਾਂਦੀ ਹੈ (ਇਸ ਲਈ ਉਹ ਪਤੀ-ਪ੍ਰਭੂ ਦੇ) ਦਰ ਉਤੇ (ਅਤੇ) ਮਹਲ ਵਿਚ ਆਸਰਾ ਨਹੀਂ ਲੈ ਸਕਦੀ।੫।

ਪੰਡਿਤ (ਵੇਦਾਂ ਸ਼ਾਸਤਰਾਂ ਦੇ ਗਿਆਤਾ ਲੋਕ) ਪੋਥੀਆਂ ਨੂੰ ਵਾਚਦੇ (ਭਾਵ ਉਨ੍ਹਾਂ ਦਾ ਅਧਿਐਨ ਕਰਦੇ ਰਹਿੰਦੇ) ਹਨ, (ਪਰ ਉਹ ਚੁੰਚ-ਗਿਆਨੀ ਹੋ ਜਾਣ ਕਰਕੇ) ਤੱਤ-ਵਿਚਾਰ ਨੂੰ ਨਹੀਂ ਸਮਝਦੇ। (ਅਜਿਹੇ ਲੋਕ) ਹੋਰਨਾਂ ਲੋਕਾਂ ਨੂੰ ਸਿਖਿਆ ਦੇ ਕੇ (ਇਸ ਸੰਸਾਰ ਤੋਂ) ਚਲੇ ਜਾਂਦੇ ਹਨ (ਭਾਵ ਮਰ ਜਾਂਦੇ ਹਨ ਪਰ ਤੱਤ-ਉਪਦੇਸ਼ ਨੂੰ ਆਪ ਨਹੀਂ ਕਮਾਉਂਦੇ, ਇਸ ਲਈ ਉਨ੍ਹਾਂ ਦਾ ਸਾਰਾ ਕਰਤਬ) ਮਾਇਆ ਦਾ ਹੀ ਵਣਜ-ਵਪਾਰ ਹੁੰਦਾ ਹੈ। (ਇਸ ਤਰ੍ਹਾਂ, ਸਾਰਾ) ਸੰਸਾਰ ਹੀ ਝੂਠੀ ਕਥਨੀ ਕਰਕੇ (ਆਵਾਗਉਣ ਦੇ ਚੱਕਰ) ਵਿਚ ਫਿਰਦਾ ਰਹਿੰਦਾ ਹੈ (ਹਾਂ,) ਰਹਿਣੀ-ਰਹਿਤ ਉਹ ਸ੍ਰੇਸ਼ਟ ਹੈ ਜੋ ਗੁਰੂ-ਸ਼ਬਦ ਤੋਂ (ਪ੍ਰਾਪਤ ਹੁੰਦੀ ਹੈ)।੬।

ਕਿਤਨੇ ਹੀ ਪੰਡਿਤ (ਤੇ) ਜੋਤਸ਼ੀ (ਲੋਕ) ਵੇਦਾਂ (ਸ਼ਾਸ਼ਤਰਾਂ) ਦਾ ਵਿਚਾਰ ਕਰਦੇ ਹਨ। (ਉਹ

ਬੇਅਰਥ) ਚਰਚਾਵਾਦ ਦੁਆਰਾ (ਅਸਲੀਅਤ ਨੂੰ ਨ ਸਮਝਦੇ ਹੋਏ) ਵਿਰੋਧ ਵਿਚ (ਪੈ ਕੇ ਇਕ ਦੂਜੇ ਦੀ ਝੂਠੀ) ਸਲਾਹੁਤਾ ਕਰਦੇ ਰਹਿੰਦੇ ਹਨ (ਅਤੇ ਇਸ) ਵਾਦ-ਵਿਵਾਦੀ (ਵਿਚਾਰਧਾਰਾ) ਨਾਲ (ਹੀ ਉਨ੍ਹਾਂ ਦਾ)ਆਉਣ-ਜਾਣ (ਭਾਵ ਜੰਮਣ ਮਰਨ ਦਾ ਗੇੜਾ) ਬਣਿਆ ਰਹਿੰਦਾ ਹੈ। (ਇਹ ਗੱਲ ਮਨ ਵਿਚ ਦ੍ਰਿੜ ਕਰ ਲੈਣੀ ਚਾਹੀਦੀ ਹੈ ਕਿ ਗੁਰੂ ਦੇ ਦਸੇ ਕੰਮ ਕੀਤੇ ਬਿਨਾ ਅਤੇ) ਗੁਰੂ-ਪਰਮੇਸ਼ਰ ਦੀ ਬਖਸ਼ਿਸ਼ ਤੋਂ ਬਿਨਾਂ (ਕੇਵਲ ਜ਼ਬਾਨੀ) ਕਹਿਣ, ਸੁਣਨ ਨਾਲ ਜਾਂ (ਦੂਜਿਆਂ ਨੂੰ) ਗਿਆਨ ਕਰਨ ਨਾਲ (ਜਨਮ ਮਰਨ ਦੇ ਗੇੜੇ 'ਚੋਂ) ਛੁਟਕਾਰਾ ਨਹੀਂ ਹੋ ਸਕਦਾ। (ਜਨਮ-ਮਰਨ ਤੋਂ ਰਹਿਤ ਹੋਣ ਲਈ ਗੁਰ-ਬਖਸ਼ਿਸ਼ ਜ਼ਰੂਰੀ ਹੈ ਅਤੇ ਗੁਰ-ਬਖਸ਼ਿਸ਼ ਵਾਸਤੇ ਗੁਰ-ਉਪਦੇਸ਼ ਤੇ ਅਮਲ ਕਰਨਾ ਜ਼ਰੂਰੀ ਹੈ)।੭।

(ਗ਼ਰੀਬੀ-ਭਾਵ ਦ੍ਰਿੜ੍ਹ ਕਰਾਉਣ ਹਿਤ ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਸਾਰੀਆਂ (ਜੀਵ-ਇਸਤ੍ਰੀਆਂ) ਗੁਣਾਂ ਵਾਲੀਆਂ ਆਖੀਆ ਜਾਂਦੀਆਂ ਹਨ (ਪਰ) ਮੇਰੇ ਵਿਚ ਕੋਈ ਗੁਣ ਨਹੀਂ (ਜਿਸ ਕਰਕੇ ਮੈਂ ਪ੍ਰਭੂ ਨਾਲ ਮਿਲ ਸਕਾਂ)। (ਜਿਵੇਂ) ਹਰੀ-ਪਤੀ ਨੂੰ (ਗਣਾਂ ਵਾਲੀ) ਜੀਵ-ਇਸਤ੍ਰੀ ਸੁਹਣੀ ਲਗਦੀ ਹੈ (ਉਸੇ ਤਰ੍ਹਾਂ ਮੇਰੇ ਤੇ ਵੀ ਕਿਰਪਾ ਹੋ ਜਾਵੇ) ਉਹ ਪ੍ਰਭੂ ਮੈਨੂੰ ਵੀ ਚੰਗਾ ਲਗ ਜਾਏ। ਨਾਨਕ (ਗੁਰੂ ਜੀ ਤੱਤ-ਉਪਦੇਸ਼ ਕਰਦੇ ਹਨ ਕਿ ਉਸ ਪ੍ਰਭੂ-ਪਤੀ ਦਾ ਗੁਰੂ) ਸ਼ਬਦ ਦੁਆਰਾ ਹੀ ਮਿਲਾਪ ਹੁੰਦਾ ਹੈ (ਜਿਸ ਦੇ ਫਲਸਰੂਪ ਹਰੀ ਪਤੀ ਨਾਲੋਂ ਕਦੇ ਵੀ) ਵਿਛੋੜਾ ਨਹੀਂ ਹੁੰਦਾ।੮।੫।

## ਅਰਥ ਭੇਦ ਅਤੇ ਨਿਰਣੈ

**ੳ) ਬਿਨੁ ਅਭ ਸਬਦ ਨ ਮਾਜੀਐ, ਸਾਚੇ ਤੇ ਸਚੁ ਹੋਇ॥**

ਇਸ ਪੰਕਤੀ ਵਿਚ 'ਅਭ' ਪਦ ਦੇ ਅਰਥਾਂ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। ਪ੍ਰੋ. ਸਾਹਿਬ ਸਿੰਘ ਅਤੇ ਸ਼ਬਦਾਰਥੀ ਵਿਦਵਾਨਾਂ ਨੇ ਇਸ ਪਦ ਦਾ ਅਰਥ 'ਪਾਣੀ' ਕੀਤਾ ਹੈ ਪਰ ਪੰ. ਤਾਰਾ ਸਿੰਘ ਨਰੋਤਮ, ਭਾਈ ਵੀਰ ਸਿੰਘ ਜੀ ਅਤੇ ਹੋਰ ਸੰਪ੍ਰਦਾਈ ਟੀਕਾਕਾਰਾਂ ਨੇ 'ਅਭ' ਦਾ ਅਰਥ 'ਹਿਰਦਾ, ਅੰਤਸ਼ਕਰਣ' ਕੀਤਾ ਹੈ। ਕਰਤਾ ਮਹਾਨ ਕੋਸ਼ ਨੇ ਵੀ ਇਸ ਸ਼ਬਦ ਦਾ ਅਰਥ 'ਅੰਤਸ਼ਕਰਣ' ਹੀ ਕੀਤਾ ਹੈ—'ਸ਼ਬਦ ਬਿਨਾਂ ਅਭਿ (ਅੰਤਹਕਰਣ) ਸ਼ੁੱਧ ਨਹੀਂ ਹੁੰਦਾ'। ਖ਼ਾਲਸਾ ਟ੍ਰੈਕਟ ਸੁਸਾਇਟੀ ਵਾਲੇ ਕੋਸ਼ ਵਿਚ ਭੀ 'ਅਭ' ਪਦ ਦੇ ਅਰਥ 'ਪਾਣੀ' ਨਹੀਂ ਕੀਤੇ ਗਏ।

**ਨਿਰਣੈ**—ਇਸ ਪਦ ਦਾ ਸਰੂਪ ਦੋ ਪ੍ਰਕਾਰ (ਅਭ, ਅਭਿ) ਗੁਰਬਾਣੀ ਵਿਚ ਆਇਆ ਹੈ। 'ਅਭ' ਭਭੇ ਮੁਕਤੇ ਵਾਲਾ ਨਾਂਵ (Noun) ਹੈ ਅਤੇ ਭਭੇ ਸਿਹਾਰੀ ਵਾਲਾ ਉਪਸਰਗ ਰੂਪ ਹੈ ਪਰ ਗੁਰਬਾਣੀ ਵਿਚ ਭਭੇ ਮੁਕਤੇ ਵਾਲਾ 'ਅਭ' ਵਧੇਰੇ ਵਰਤਿਆ ਗਿਆ ਹੈ। ਇਸ ਪਦ ਦੇ ਅਰਥ ਮਹਾਨ ਕੋਸ਼ ਵਿਚ ਇਉਂ ਕੀਤੇ ਗਏ ਹਨ :

੧. ਅਭ ਉਪ :—ਇਹ ਸ਼ਬਦਾਂ ਦੇ ਮੁੱਢ ਲਗ ਕੇ ਸਨਮੁਖ, ਬੁਰਾ, ਮੰਦਾ, ਉਪਰ, ਪਾਸ, ਦੂਰ, ਚੁਫੇਰੇ, ਚੰਗੀ ਤਰ੍ਹਾਂ, ਬਿਨਾਂ, ਇੱਛਾ, ਰੁਚਿ ਆਦਿ ਅਰਥ ਪ੍ਰਗਟ ਕਰਦਾ ਹੈ।

੨. ਗੁਰਬਾਣੀ ਵਿਚ 'ਅਭਯੰਤਰ' ਸੰਖੇਪ ਭੀ 'ਅਭਿ' ਸ਼ਬਦ ਆਇਆ ਹੈ ਜਿਸ ਦਾ ਅਰਥ ਹੈ ਅੰਦਰ, ਅੰਤਹਕਰਣ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪਰੋਕਤ 'ਅਭ' ਸ਼ਬਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ ਕੀਤੀ ਹੋਈ ਮਿਲਦੀ ਹੈ—

**੧. ਨਿਰਭਉ ਸੋ, ਅਭ ਅੰਤਰ ਵਸਿਆ॥.........** (ਹਿਰਦੇ ਵਿਚ) [ਪੰਨਾ ੧੦੪੨
**੨. ਅਗਮ ਅਗੋਚਰ, ਰਹਿਆ ਅਭ ਅੰਤ॥** (ਹਿਰਦੇ ਅੰਦਰ) [ਪੰਨਾ ੧੧੯੨
**੩. ਨਿਰਮਲ ਸਾਚੋ ਮਨਿ ਵਸੈ, ਸੋ ਜਾਣੈ ਅਭ ਪੀਰ॥**(ਹਿਰਦੇ ਦੀ ਪੀੜ) [ਪੰਨਾ ੫੭
**੪. ਮਨਮੁਖ ਤੇ ਅਭ ਭਗਤਿ ਨ ਹੋਵਸਿ......॥** (ਦਿਲੀ ਭਗਤੀ) [ਪੰਨਾ ੧੩੪੫
**੫. ਪ੍ਰੀਤਮ ਪ੍ਰੀਤਿ ਬਨੀ ਅਭ ਐਸੀ.......॥** (ਹਿਰਦੇ ਦੀ) [ਪੰਨਾ ੧੨੭੩

**੬. ਜਲ ਮਹਿ ਕੇਤਾ ਰਾਖੀਐ, ਅਭ ਅੰਤਰਿ ਸੂਕਾ॥** (ਦਿਲ ਅੰਦਰੋਂ) [ਪੰਨਾ ੪੧੯

**੭. ਸਬਦਿ ਅਭ ਸਾਧਾਰਏ॥** (ਹਿਰਦਾ)

ਗੁਰਬਾਣੀ ਵਿਚ 'ਅੰਭ' ਸ਼ਬਦ ਦੇ ਅਰਥ 'ਪਾਣੀ' ਵੀ ਹਨ, ਜਿਵੇਂ ਕਿ—

**੧. ਕਾਚ ਗਗਰੀਆ, ਅੰਭ ਮਝਰੀਆ॥** (ਪਾਣੀ) [ਪੰਨਾ ੩੯੨

**੨. ਜਿਉ ਜਲ ਅੰਭ ਊਪਰਿ ਕਮਲ ਨਿਰਾਰੇ॥** (ਪਾਣੀ) [ਪੰਨਾ ੩੫੩

ਸ਼ੰਕਾ ਅਧੀਨ ਪੰਕਤੀ ਵਿਚ 'ਅਭ' ਸ਼ਬਦ ਦਾ ਨਿਰਣਾ ਉਪਰ ਦਿੱਤਾ ਗਿਆ ਪ੍ਰਕਰਣ ਨੰ.੬ ਸਪੱਸ਼ਟ ਕਰ ਦਿੰਦਾ ਹੈ। ਜੇ 'ਅਭ' ਦੇ ਅਰਥ 'ਪਾਣੀ' ਮੰਨ ਲਈਏ ਤਾਂ ਠੀਕ ਨਹੀਂ ਬੈਠਦੇ ਕਿਉਂਕਿ ਸਰੀਰ ਦੇ ਧੋਣ ਨਾਲ ਤਾਂ ਜੂਠ ਨਹੀਂ ਉਤਰਦੀ ਜਿਵੇਂ ਕਿ ਗੁਰਦੇਵ ਜੀ ਦਾ ਤੱਤ ਵਿਚਾਰ ਹੈ—

**ਧੋਤਿਆ ਜੂਠਿ ਨ ਉਤਰੈ, ਜੇ ਸਉ ਧੋਵਾ ਤਿਸੁ॥** [ਪੰਨਾ ੭੨੯

ਸੋ, ਇਸ ਪੰਕਤੀ ਵਿਚ 'ਮਾਂਜੀਐ' ਦਾ ਭਾਵ ਹਿਰਦੇ ਦਾ ਮਾਂਜਣਾ, ਅੰਤਸ਼ਕਰਣ ਦਾ ਸ਼ੁੱਧ ਕਰਨਾ ਹੀ ਠੀਕ ਫਬਦਾ ਹੈ।

## ਅ) ਪਿਰੁ ਸਾਲਾਹੀ ਆਪਣਾ, ਸਖੀ ਸਹੇਲੀ ਨਾਲਿ॥

ਪ੍ਰੋ. ਸਾਹਿਬ ਸਿੰਘ ਜੀ ਤੇ ਭਾ. ਵੀਰ ਸਿੰਘ ਜੀ ਦੋਨਾਂ ਵਿਦਵਾਨਾਂ ਨੇ ਉਪਰੋਕਤ ਪੰਕਤੀ ਵਿਚ ਆਏ ਸ਼ਬਦ 'ਸਾਲਾਹੀ' ਦੇ ਅਰਥ ਵੱਖ ਵੱਖ ਕੀਤੇ ਹਨ, ਜਿਵੇਂ—

੧. (ਹੇ ਜੀਵ ਇਸਤ੍ਰੀ !) ਤੂੰ ਸਖੀਆਂ ਸਹੇਲੀਆਂ ਨਾਲ ਮਿਲ ਕੇ (ਭਾਵ ਸਾਧ ਸੰਗਤਿ ਵਿਚ ਬੈਠ ਕੇ) ਆਪਣੇ ਪਤੀ-ਪ੍ਰਭੂ ਦੀ ਸਿਫਤ ਸਲਾਹ ਕਰ। [ਪ੍ਰੋ. ਸਾਹਿਬ ਸਿੰਘ

੨. (ਇਸ ਲਈ ਮੈਂ ਸਿਧਾਂਤ ਕਢਿਆ ਹੈ ਕਿ ਸਦਾ) ਆਪਣੇ ਪਤੀ (ਪਰਮੇਸ਼ਰ) ਦੀ ਉਸਤਿਤ ਕਰਾਂ (ਹਾਂ ਆਪਣੀਆਂ) ਸਖੀਆਂ ਸਹੇਲੀਆਂ (ਰੂਪ ਸਤਿਸੰਗੀਆਂ ਨੂੰ) ਨਾਲ (ਲੈ ਕੇ ਉਸ ਦਾ ਕੀਰਤਨ ਕਰਾਂ)। [ਭਾ. ਵੀਰ ਸਿੰਘ

**ਨਿਰਣੈ**—ਜੇ ਸਾਰੇ ਸ਼ਬਦ ਦੇ ਦਰਸ਼ਨ ਕਰੀਏ ਤਾਂ ਇਹ ਗੱਲ ਸਿੱਧ ਹੁੰਦੀ ਹੈ ਕਿ ਇਸ ਸ਼ਬਦ ਵਿਚ 'ਗੁਣ ਹੀਣੀ' ਅਤੇ 'ਸਾਚਿ ਸਬਦਿ ਸੁਖੁ ਨੇਹਿ' ਵਾਲੀ ਇਸਤ੍ਰੀ ਦੀ ਅਵਸਥਾ ਨੂੰ ਦਰਸਾਇਆ ਗਿਆ ਹੈ। 'ਰਹਾਉ' ਵਾਲੀਆਂ ਪੰਕਤੀਆਂ ਤੋਂ ਮਗਰੋਂ ਪਹਿਲੇ ਅੰਕ ਵਿਚ 'ਗੁਣ ਹੀਣੀ' ਇਸਤ੍ਰੀ ਦੀ ਹਾਲਤ ਦੱਸੀ ਹੈ ਅਤੇ ਦੂਜੇ ਅੰਕ ਵਿਚ 'ਸਾਚਿ ਸਬਦਿ ਸੁਖੁ ਨੇਹਿ' ਵਾਲੀ ਇਸਤ੍ਰੀ ਦਾ ਵਰਨਣ ਹੈ। ਫਿਰ ਤੀਜੇ ਅੰਕ ਵਿਚ 'ਗੁਣ ਹੀਣੀ' ਦਾ ਜ਼ਿਕਰ ਹੈ ਅਤੇ ਚੌਥੇ ਅੰਕ ਵਿਚ ਦੋਹਾਂ ਦੀ ਤਸਵੀਰ ਖਿੱਚੀ ਗਈ ਹੈ। ਸ਼ਬਦ ਦੇ ਅੰਤਲੇ ਅੰਕ ਵਿਚ ਇਹ ਸਿੱਟਾ ਕਢਿਆ ਹੈ—

**ਸਭਿ ਗੁਣਵੰਤੀ ਆਖੀਅਹਿ, ਮੈ ਗੁਣੁ ਨਾਹੀ ਕੋਇ॥**
**ਹਰਿ ਵਰੁ ਨਾਰਿ ਸੁਹਾਗਣੀ, ਮੈ ਭਾਵੈ ਪ੍ਰਭੁ ਸੋਇ॥**
**ਨਾਨਕ, ਸਬਦਿ ਮਿਲਾਵੜਾ, ਨਾ ਵੇਛੋੜਾ ਹੋਇ॥**

ਸੋ ਉਪਰੋਕਤ ਅਰਥਾਂ ਤੋਂ ਇਹ ਨਿਰਣਾ ਹੋ ਜਾਂਦਾ ਹੈ ਕਿ 'ਪਿਰੁ ਸਾਲਾਹੀ ਆਪਣਾ, ਸਖੀ ਸਹੇਲੀ ਨਾਲਿ' ਪੰਕਤੀ ਵਿਚ 'ਸਾਲਾਹੀ' ਸ਼ਬਦ ਨਾ ਸੰਬੋਧਨ ਰੂਪ ਵਿਚ ਵਰਤਿਆ ਗਿਆ ਹੈ ਅਤੇ ਨਾ ਹੀ ਉਤਮ ਪੁਰਖ ਇਕ ਵਚਨ ਵਿਚ ਜਿਵੇਂ ਕਿ ਕਈ ਟੀਕਾਕਾਰਾਂ ਨੇ ਕੀਤਾ ਹੈ। ਇਥੇ ਇਹ ਸ਼ਬਦ ਅਨਪੁਰਖ (Third person) ਦਾ ਪ੍ਰਤੀਕ ਹੈ। ਇਸੇ ਲਈ ਇਸ ਸ਼ਬਦ ਦਾ ਉਚਾਰਨ ਭੀ ਬਿੰਦੀ ਰਹਿਤ ਹੀ ਕਰਨਾ ਉਚਿਤ ਹੈ।

## ੲ) ਕਥਨੀ ਝੂਠੀ ਜਗੁ ਭਵੈ, ਰਹਿਣੀ ਸਬਦੁ ਸੁ ਸਾਰੁ॥

**ਨਿਰਣੈ**—ਇਸ ਪੰਕਤੀ ਦੇ ਅਰਥ ਇਹ ਕਰਨੇ ਕਿ '(ਪੰਡਤ) ਝੂਠੀ ਕਥਨੀ ਕਰਕੇ ਜਗਤੁ ਵਿਚ ਭਉਂਦਾ ਫਿਰਦਾ ਹੈ' ਠੀਕ ਨਹੀਂ ਹਨ ਕਿਉਂਕਿ 'ਜਗੁ' ਪਦ ਦੇ 'ਗਗੇ' ਨੂੰ ਔਂਕੜ ਲੱਗਿਆ ਹੋਇਆ ਹੈ। ਹਾਂ ਜੇ ਇਸ ਨੂੰ ਸਿਹਾਰੀ ਲੱਗੀ ਹੋਈ ਹੁੰਦੀ ਤਾਂ ਇਹ ਅਰਥ ਕੀਤੇ ਜਾ ਸਕਦੇ ਸਨ। ਸੋ,

ਇਥੇ 'ਜਗੁ' ਦੇ ਅਰਥ 'ਜਗਤ ਵਿਚ' ਨਹੀਂ, ਸਗੋਂ 'ਸੰਸਾਰ' ਭਾਵ ਸੰਗਿਆ ਰੂਪ ਵਿਚ ਹਨ।

## ਸਾਰੰਸ਼ ਅਤੇ ਸਿਧਾਂਤ

ਰਹਾਉ ਦੀ ਪੰਕਤੀ ਤੋਂ ਇਹ ਸੇਧ ਮਿਲਦੀ ਹੈ ਕਿ ਪ੍ਰਭੂ ਦੇ ਮੇਲ ਵਾਲੇ ਗੁਣਾਂ ਤੋਂ ਸੱਖਣੀ ਜੀਵ ਰੂਪ ਇਸਤ੍ਰੀ ਪ੍ਰਭੂ-ਪਤੀ ਦੇ ਪਰਮ ਸੁਖ ਨੂੰ ਨਹੀਂ ਮਾਣ ਸਕਦੀ। ਜਿਸ ਦੇ ਮਨ ਵਿਚ ਮਾਇਆ ਦੀ ਮੈਲ ਹੈ, ਤਨ ਵਿਕਾਰਾਂ ਨਾਲ ਅਪਵਿੱਤਰ ਹੈ, ਜੀਭ ਝੂਠ ਬੋਲਣ ਨਾਲ ਜੂਠੀ ਹੋ ਚੁਕੀ ਹੈ, ਉਹ ਖੋਟੀ ਇਸਤ੍ਰੀ ਪਤੀ ਦੇ ਮਿਲਾਪ ਦਾ ਅਨੰਦ ਕਿਵੇਂ ਮਾਣ ਸਕਦੀ ਹੈ ? ਭਾਵ ਸੰਭਵ ਨਹੀਂ।

ਉਪਰੋਕਤ ਦ੍ਰਿਸ਼ਟਾਂਤ ਨੂੰ ਬਾਹਰਮੁਖੀ ਜੀਵਨ ਬਤੀਤ ਕਰਨ ਵਾਲੇ ਉਪਦੇਸ਼ਟਿਆਂ ਤੇ ਘਟਾ ਕੇ ਸਾਨੂੰ 'ਜੀਵਨ ਜਾਚ' ਸਿਖਾਈ ਹੈ ਅਤੇ ਇਹ ਤੱਤ ਕੱਢਿਆ ਹੈ ਕਿ—

**ਕਥਨੀ ਝੂਠੀ ਜਗੁ ਭਵੈ, ਰਹਣੀ ਸਬਦੁ ਸੁ ਸਾਰੁ॥**

ਪੰਡਤ ਲੋਕ ਵਾਦ-ਵਿਵਾਦ ਦੀਆਂ ਕਥਾ ਕਹਾਣੀਆਂ ਕਰਦੇ ਰਹਿੰਦੇ ਹਨ। ਉਹ ਲੋਕਾਂ ਪ੍ਰਤੀ 'ਮਾਇਆ ਮਾੜੀ ਹੈ' ਦਾ ਉਪਦੇਸ਼ ਦਿੰਦੇ ਰਹਿੰਦੇ ਹਨ ਪਰ ਆਪ ਇਸ ਦੀ ਲਪੇਟ ਵਿਚ ਰਹਿੰਦੇ ਹਨ। ਜੋ ਅਜਿਹੀਆਂ ਨਿਰੀਆਂ ਲੱਛੇਦਾਰ ਗੱਲਾਂ ਹੀ ਕਰਦੇ ਹਨ ਉਹ ਰਹਿਣੀ-ਬਹਿਣੀ ਦੇ ਖੇਤਰ ਵਿਚ ਕੋਰੇ ਹੁੰਦੇ ਹਨ। ਸੋ, ਨਿਰੇ ਫੋਕੇ ਵਖਿਆਨ ਜਾਂ ਅੱਖਾਂ ਮੀਟਣ ਵਾਲੇ ਠੱਗ-ਧਿਆਨ ਸਾਡਾ ਕੁਝ ਨਹੀਂ ਸੰਵਾਰ ਸਕਦੇ। ਜੀਵਨ ਸੰਵਾਰਨ ਹਿਤ ਪ੍ਰਭੂ-ਭਗਤੀ ਦੇ ਗੁਣਾਂ ਦਾ ਧਾਰਨੀ ਬਣਨ ਦੀ ਲੋੜ ਹੈ।

ਸੋ, ਪਤੀ-ਪ੍ਰਭੂ ਨੂੰ ਉਹੋ ਜੀਵ ਰੂਪ ਇਸਤ੍ਰੀ ਸੋਹਣੀ ਲੱਗਦੀ ਹੈ ਜਿਹੜੀ ਉਸ ਦੇ ਹੁਕਮ ਵਿਚ ਚਲਦੀ ਹੈ ਪਰ ਜਿਹੜੀ ਫੋਕਟ ਕਰਮਾਂ ਦੇ ਹਾਰ ਸ਼ਿੰਗਾਰ ਅਤੇ ਵਿਕਾਰਾਂ ਵਿਚ ਹੀ ਸੜਦੀ ਰਹਿੰਦੀ ਹੈ ਉਸਦਾ ਜੀਵਨ ਇਉਂ ਦੁਖਦਾਈ ਹੁੰਦਾ ਹੈ ਜਿਵੇਂ ਕਿ ਥੋੜੇ ਜਿਹੇ ਪਾਣੀ ਵਿਚ ਪਈ ਹੋਈ ਮੱਛੀ ਤੜਫਦੀ ਰਹਿੰਦੀ ਹੈ। ਇਸ ਲਈ ਜਦੋਂ ਤੱਕ ਗੁਰੂ ਰਾਹੀਂ ਦੱਸੀ ਹੋਈ ਸ਼ਬਦ-ਕਾਰ ਕਰਦੇ ਹੋਏ ਪਿਆਰਾ ਪ੍ਰਭੂ ਰੀਝ ਨਾ ਜਾਏ ਉਦੋਂ ਤੱਕ ਜੀਵ-ਇਸਤ੍ਰੀ ਸੁਹਾਗਣਿ ਨਹੀਂ ਅਖਵਾ ਸਕਦੀ ਅਤੇ ਸੁਹਾਗਣਿ ਬਣੇ ਬਿਨਾ ਸੁਹਾਗ ਦਾ ਭਾਗ ਕਿਵੇਂ ਮਾਣਿਆ ਜਾ ਸਕਦਾ ਹੈ? ਮੁੱਕਦੀ ਗੱਲ, ਸ਼ਬਦ ਦੀ ਕਮਾਈ ਨੇ ਹੀ ਸੁਹਾਗਣਿ ਬਣਾਉਣਾ ਹੈ ਅਤੇ ਪਤੀ-ਪਰਮਾਤਮਾ ਦੇ ਗਲ ਲਾਉਣਾ ਹੈ—

**ਸਦਾ ਸੁਹਾਗੁ ਸੁਹਾਗਣੀ, ਜੋ ਚਲਹਿ ਸਤਿਗੁਰ ਭਾਇ॥**
**ਸਦਾ ਪਿਰੁ ਨਿਹਚਲੁ ਪਾਈਐ, ਨਾ ਓਹੁ ਮਰੈ ਨ ਜਾਇ॥**
**ਸਬਦਿ ਮਿਲੀ ਨਾ ਵੀਛੁੜੈ, ਪਿਰ ਕੈ ਅੰਕਿ ਸਮਾਇ॥** [ਪੰਨਾ ੬੬

**ਸਿਰੀਰਾਗੁ ਮਹਲਾ ੧॥ ਜਪੁ ਤਪੁ ਸੰਜਮੁ ਸਾਧੀਐ, ਤੀਰਥਿ ਕੀਚੈ ਵਾਸੁ॥ ਪੁੰਨ ਦਾਨ ਚੰਗਿਆਈਆ, ਬਿਨੁ ਸਾਚੇ ਕਿਆ ਤਾਸੁ॥ ਜੇਹਾ ਰਾਧੇ ਤੇਹਾ ਲੁਣੈ, ਬਿਨੁ ਗੁਣ, ਜਨਮੁ ਵਿਣਾਸੁ॥੧॥ ਮੁੰਧੇ ! ਗੁਣ ਦਾਸੀ ਸੁਖੁ ਹੋਇ॥ ਅਵਗਣ ਤਿਆਗਿ ਸਮਾਈਐ, ਗੁਰਮਤਿ ਪੂਰਾ ਸੋਇ॥੧॥ ਰਹਾਉ॥ ਵਿਣੁ ਰਾਸੀ ਵਾਪਾਰੀਆ, ਤਕੇ ਕੁੰਡਾ ਚਾਰਿ॥ ਮੂਲੁ ਨ ਬੁਝੈ ਆਪਣਾ, ਵਸਤੁ ਰਹੀ ਘਰ ਬਾਰਿ॥ ਵਿਣੁ ਵਖਰ ਦੁਖੁ ਅਗਲਾ, ਕੂੜਿ ਮੁਠੀ ਕੂੜਿਆਰਿ॥੨॥ ਲਾਹਾ ਅਹਿਨਿਸ ਨਉਤਨਾ, ਪਰਖੇ ਰਤਨੁ ਵੀਚਾਰਿ॥ ਵਸਤੁ ਲਹੈ ਘਰਿ ਆਪਣੈ, ਚਲੈ ਕਾਰਜੁ ਸਾਰਿ॥ ਵਣਜਾਰਿਆ ਸਿਉ ਵਣਜੁ ਕਰਿ, ਗੁਰਮੁਖਿ ਬ੍ਰਹਮੁ ਬੀਚਾਰਿ॥੩॥ ਸੰਤਾਂ**

ਸੰਗਤਿ ਪਾਈਐ, ਜੇ ਮੇਲੇ ਮੇਲਣਹਾਰੁ॥ ਮਿਲਿਆ ਹੋਇ ਨ ਵਿਛੁੜੈ, ਜਿਸੁ ਅੰਤਰਿ ਜੋਤਿ ਅਪਾਰ॥ ਸਚੈ ਆਸਣਿ ਸਚਿ ਰਹੈ, ਸਚੈ ਪ੍ਰੇਮ ਪਿਆਰ॥੪॥ ਜਿਨੀ ਆਪੁ ਪਛਾਣਿਆ, ਘਰਿ ਮਹਿ ਮਹਲੁ ਸੁਥਾਇ॥ ਸਚੇ ਸੇਤੀ ਰਤਿਆ, ਸਚੋ ਪਲੈ ਪਾਇ॥ ਤ੍ਰਿਭਵਣਿ ਸੋ ਪ੍ਰਭੁ ਜਾਣੀਐ, ਸਾਚੋ ਸਾਚੈ ਨਾਇ॥੫॥ ਸਾ ਧਨ ਖਰੀ ਸੁਹਾਵਣੀ, ਜਿਨਿ ਪਿਰੁ ਜਾਤਾ ਸੰਗਿ॥ ਮਹਲੀ, ਮਹਲਿ ਬੁਲਾਈਐ, ਸੋ ਪਿਰੁ ਰਾਵੇ ਰੰਗਿ॥ ਸਚਿ ਸੁਹਾਗਣਿ ਸਾ ਭਲੀ, ਪਿਰਿ ਮੋਹੀ ਗੁਣ ਸੰਗਿ॥੬॥ ਭੂਲੀ ਭੂਲੀ ਥਲਿ ਚੜਾ, ਥਲਿ ਚੜਿ ਡੂਗਰਿ ਜਾਉ॥ ਬਨ ਮਹਿ ਭੂਲੀ ਜੇ ਫਿਰਾ, ਬਿਨੁ ਗੁਰ ਬੂਝ ਨ ਪਾਉ॥ ਨਾਵਹੁ ਭੂਲੀ ਜੇ ਫਿਰਾ, ਫਿਰਿ ਫਿਰਿ ਆਵਉ ਜਾਉ॥੭॥ ਪੁਛਹੁ ਜਾਇ ਪਧਾਊਆ, ਚਲੈ ਚਾਕਰ ਹੋਇ॥ ਰਾਜਨੁ ਜਾਣਹਿ ਆਪਣਾ, ਦਰਿ ਘਰਿ ਠਾਕ ਨ ਹੋਇ॥ ਨਾਨਕ, ਏਕੋ ਰਵਿ ਰਹਿਆ, ਦੂਜਾ ਅਵਰੁ ਨ ਕੋਇ॥੮॥੬॥

## ਉਚਾਰਨ ਸੇਧ

**ਬਿੰਦੀ ਸਹਿਤ**—ਚੰਗਿਆਈਆਂ, ਕੁੰਡਾਂ, ਵਣਜਾਰਿਆਂ, ਸਿਉਂ, ਸੰਤਾਂ, ਸੁਥਾਇੰ, ਰੱਤਿਆਂ, ਨਾਇੰ, ਚੜ੍ਹਾਂ, ਜਾਉਂ, ਮਹਿੰ, ਫਿਰਾਂ, ਪਾਉਂ, ਨਾਵਹੁੰ, ਆਵਣੂੰ, ਜਾਉਂ, ਪਧਾਊਆਂ।

**ਬਿੰਦੀ ਰਹਿਤ**—ਵਾਪਾਰੀਆ, ਮਹਲੀ।

**ਫੁਟਕਲ—**ੳ) 'ਘਰਬਾਰਿ' ਪਦ ਨੂੰ 'ਘਰ ਬਾਹਿਰ' ਉਚਾਰਣਾ ਅਸ਼ੁੱਧ ਹੈ। 'ਬਾਰਿ' ਦੇ ਅਰਥ 'ਦੁਆਰੇ ਤੇ, ਦਰਵਾਜ਼ੇ ਤੇ' ਹਨ,'ਬਾਹਰ' ਨਹੀਂ ਹਨ।

ਅ) 'ਨਉਤਨਾ' ਜੁੜਤ ਪਦਾ ਹੈ, ਇਸ ਦਾ ਉਚਾਰਣ ਪਦਛੇਦ ਕਰਕੇ 'ਨਉ ਤਨਾ' ਕਰਨਾ ਅਸ਼ੁੱਧ ਹੈ।

ੲ) 'ਸੁਥਾਇ' ਨੂੰ 'ਸੁ ਥਾਇ' ਉਚਾਰਨਾ ਠੀਕ ਨਹੀਂ ਕਿਉਂਕਿ 'ਸੁ' ਅਗੇਤਰ ਰੂਪ ਵਿਚ ਵਿਸ਼ੇਸ਼ ਅਰਥ ਦਿੰਦਾ ਹੈ।

**ਪਦ ਅਰਥ**—ਸਾਧੀਐ-ਸਾਧ ਲਈਏ, ਅਭਿਆਸ ਕਰਕੇ ਕਾਬੂ ਕਰ ਲਈਏ। ਤਾਸੁ (ਪੜਨਾਂਵ)-ਉਸ ਨੂੰ। ਰਾਧੇ-ਬੀਜੇਗਾ। ਲੁਣੇ-ਕੱਟੇ (ਗਾ)। ਗੁਣ ਦਾਸੀ-ਗੁਣਾਂ ਦੀ ਦਾਸੀ (ਸੇਵਕਾ)। ਕੁੰਡਾ ਚਾਰਿ-ਚੌਹਾਂ ਪਾਸੇ। ਮੂਲੁ-ਅਸਲਾ। ਵਖਰ-ਸੌਦੇ। ਨਉਤਨ-ਨਵੇਂ ਤੋਂ ਨਵਾਂ। ਸਾਰਿ-ਸੰਵਾਰ ਕੇ। ਸਚੈ ਆਸਣਿ-ਸੱਚੇ ਟਿਕਾਣੇ ਉਤੇ। ਮਹਲੀ-ਪ੍ਰਮਾਤਮਾ। ਮਹਲਿ-ਸਰੂਪ ਵਿਚ। ਥਲਿ-ਧਰਤੀ ਤੇ। ਡੂਗਰਿ-ਪਹਾੜ ਉਤੇ ਭਾਵ ਆਸਮਾਨ ਉਤੇ। ਪਧਾਊਆ-ਪਾਂਧੀਆਂ, ਮੁਸਾਫਰਾਂ। ਰਾਜਨੁ-ਬਾਦਸ਼ਾਹ ਭਾਵ ਪਰਮਾਤਮਾ। ਠਾਕ-ਰੋਕ।

**ਅਰਥ—**(ਜੇ) ਜਪ, ਤਪ, ਸੰਜਮ (ਆਦਿ) ਸਾਧ ਲਏ ਜਾਣ (ਅਤੇ) ਤੀਰਥਾਂ ਉਤੇ ਵਾਸਾ ਭੀ ਕਰ ਲਿਆ ਜਾਏ। (ਫਿਰ) ਪੁੰਨ, ਦਾਨ, ਚੰਗਿਆਈਆਂ (ਆਦਿ ਨੇਕ ਕੰਮ ਵੀ) ਉਸ ਸੱਚੇ (ਪ੍ਰਭੂ ਦੀ ਪ੍ਰਾਪਤੀ ਤੋਂ) ਬਿਨਾਂ (ਅਜਿਹੇ ਸਾਰੇ ਸਾਧਨ ਕਿਸ (ਅਰਥ? ਭਾਵ ਕੋਈ ਲਾਭ ਨਹੀਂ)। (ਅਸਲ ਵਿਚ) ਜਿਹੋ ਜਿਹਾ (ਕੋਈ ਜੀਵ ਬੀਜ) ਬੀਜਦਾ ਹੈ (ਉਸ ਦਾ ਫਲ) ਉਹੋ ਜਿਹਾ ਵੱਢ ਲੈਂਦਾ ਹੈ। (ਪਰ ਤੱਤ-ਗਲ ਇਹ ਹੈ ਕਿ) ਬਿਨਾਂ (ਭਗਤੀ ਰੂਪ) ਗੁਣਾਂ ਦੇ (ਮਨੁੱਖਾ) ਜਨਮ ਵਿਅਰਥ ਚਲਾ ਜਾਂਦਾ ਹੈ।੧।

ਹੇ (ਜੀਵ) ਇਸਤ੍ਰੀਏ ! (ਭਗਤੀ ਰੂਪ) ਗੁਣਾਂ ਦੀ ਦਾਸੀ (ਬਣਨ ਨਾਲ ਸਦੀਵੀ ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ। ਔਗੁਣਾਂ ਨੂੰ ਤਿਆਗ ਕੇ ਗੁਰੂ ਦੀ ਸਿਖਿਆ ਉਤੇ ਅਮਲ ਕਰਕੇ ਉਸ ਪੂਰੇ ਪ੍ਰਭੂ ਵਿਚ) ਸਮਾਈ ਹੁੰਦੀ ਹੈ।੧।ਰਹਾਉ।

(ਜਿਵੇਂ) ਬਿਨਾਂ ਪੂੰਜੀ ਦੇ ਵਾਪਾਰੀ (ਮਨੁੱਖ) ਚਾਰ ਚੁਫੇਰੇ ਝਾਕਦਾ ਰਹਿੰਦਾ ਹੈ (ਉਸ ਨੂੰ ਕੋਈ ਲਾਭ ਨਹੀਂ ਹੁੰਦਾ, (ਇਸੇ ਤਰ੍ਹਾਂ ਸਿਦਕ ਤੇ ਭਗਤੀ ਰੂਪ ਪੂੰਜੀ ਤੋਂ ਬਿਨਾਂ ਮਨੁੱਖ) ਆਪਣਾ ਅਸਲਾ ਨਹੀਂ ਸਮਝ ਸਕਦਾ, (ਭਾਵੇਂ) ਤੱਤ ਵਸਤੂ (ਅੰਮ੍ਰਿਤ ਨਾਮ, ਉਸ ਦੇ ਹਿਰਦੇ ਰੂਪੀ) ਘਰ ਦੇ ਦਰਵਾਜ਼ੇ ਵਿਚ ਹੀ ਪਈ ਹੈ। (ਜਿਵੇਂ) ਸੌਦੇ (ਭਾਵ ਨਾਮ ਧਨ ਦੀ ਪ੍ਰਾਪਤੀ ਤੋਂ) ਬਿਨਾਂ (ਜਗਿਆਸੂ ਨੂੰ) ਬਹੁਤ ਦੁਖ ਹੁੰਦਾ ਹੈ (ਤਿਵੇਂ ਜੀਵ ਰੂਪ ਇਸਤ੍ਰੀ) ਕੂੜ (ਵਿਅਰਥ ਕੰਮਾਂ) ਵਿਚ (ਖਚਿਤ ਹੋ ਕੇ ਪੰਜ ਠੱਗਾਂ ਪਾਸੋਂ) ਲੁੱਟੀ ਜਾਂਦੀ ਹੈ (ਅਤੇ ਉਹ ਜੀਵਨ ਵਿਚ ਬਹੁਤ ਦੁਖੀ ਹੁੰਦੀ ਹੈ)।੨।

(ਜੇ ਜਗਿਆਸੂ) ਨਾਮ ਰੂਪ ਰਤਨ ਨੂੰ ਸਮਝ ਕੇ ਪਰਖ ਲਏ (ਤਾਂ) ਦਿਨ ਰਾਤ (ਭਾਵ ਹਰ ਰੋਜ਼) ਨਵੇਂ ਤੋਂ ਨਵਾਂ (ਜੀਵਨ) ਲਾਭ ਪ੍ਰਾਪਤ ਹੁੰਦਾ ਹੈ। (ਫਿਰ ਉਹ ਇਸ ਅਮੋਲਕ) ਵਸਤੂ ਨੂੰ (ਆਪਣੇ ਹਿਰਦੇ ਰੂਪ) ਘਰ ਵਿਚ ਹੀ ਲੱਭ ਲੈਂਦਾ ਹੈ (ਅਤੇ ਇਸ ਤਰ੍ਹਾਂ ਉਹ ਸੰਸਾਰ ਵਿਚੋਂ ਆਪਣੇ ਜੀਵਨ-ਮਨੋਰਥ ਦਾ) ਕੰਮ ਸੰਵਾਰ ਕੇ (ਰੱਬੀ-ਦਰਗਾਹ ਵਿਚ ਪਹੁੰਚ) ਜਾਂਦਾ ਹੈ। (ਉਹ ਗੁਰਮੁਖ) ਵਾਪਾਰੀਆਂ ਨਾਲ (ਨਾਮ) ਵਾਪਾਰ ਕਰ ਕੇ, ਗੁਰੂ ਦੁਆਰਾ ਬ੍ਰਹਮ-ਵੀਚਾਰ ਸਮਝ ਕੇ (ਆਪਣਾ ਜਨਮ ਸਫਲਾ ਕਰਦਾ ਹੈ)।੩।

ਜੇ ਮੇਲਣ ਵਾਲਾ (ਪ੍ਰਭੂ ਸੁਭਾਗ ਸਮਾਂ) ਮੇਲ ਦੇਵੇ (ਤਾਂ ਅੱਠੇ ਪਹਿਰ ਸਾਂਈਂ ਦੀ ਹਜ਼ੂਰੀ ਵਿਚ ਰਹਿਣ ਵਾਲੇ) ਸੰਤਾਂ ਦੀ ਸੰਗਤ ਕਰਕੇ (ਨਾਮ-ਰਤਨ ਵਸਤੂ ਨੂੰ) ਪਾ ਲਈਦਾ ਹੈ। ਜਿਸ (ਮਨੁੱਖ) ਅੰਦਰ (ਪ੍ਰਭੂ ਦੀ) ਬੇਅੰਤ ਜੋਤਿ ਦਾ (ਪ੍ਰਕਾਸ਼ ਹੋ ਜਾਏ, ਉਹ ਪ੍ਰਭੂ ਨਾਲ) ਮਿਲਿਆ ਹੋਇਆ (ਮਨੁੱਖ ਉਸ ਜੋਤਿ ਨਾਲੋਂ ਕਦੇ ਵੀ) ਨਹੀਂ ਵਿਛੁੜਦਾ। ਉਹ ਸਦਾ ਥਿਰ ਰਹਿਣ ਵਾਲੇ ਆਸਣ ਉਤੇ, ਸਚ ਵਿਚ (ਇਸਥਿਤ) ਰਹਿੰਦਾ ਹੈ (ਅਤੇ) ਸੱਚੇ (ਪ੍ਰਭੂ ਦੇ) ਪ੍ਰੇਮ ਪਿਆਰ ਦਾ ਚਾਹਕ ਬਣਿਆ ਰਹਿੰਦਾ ਹੈ।੪।

ਜਿਨ੍ਹਾਂ (ਮਨੁੱਖਾਂ) ਨੇ ਆਪਣਾ ਆਪ ਪਛਾਣ ਲਿਆ ਹੈ (ਉਨ੍ਹਾਂ ਨੂੰ) ਹਿਰਦੇ ਵਿਚ ਹੀ ਸ਼ੁੱਧ ਹਿਰਦੇ ਰੂਪੀ) ਸੁਹਣੀ (ਨਿਰਮਲ) ਥਾਂ ਤੇ (ਪ੍ਰਭੂ ਦੇ ਸਤਿ) ਸਰੂਪ (ਦੇ ਦੀਦਾਰ ਹੋ ਜਾਂਦੇ ਹਨ ਕਿਉਂਕਿ ਇਹ ਅਟੱਲ ਨੇਮ ਹੈ) ਸੱਚੇ ਨਾਲ ਲਿਵ ਜੋੜਿਆਂ ਨਿਰੋਲ ਸੱਚ ਹੀ ਪ੍ਰਾਪਤ ਹੁੰਦਾ ਹੈ (ਅਥਵਾ ਜਗਤ ਦੀ ਅਸਲੀਅਤ ਬਾਰੇ ਸਮਝ ਆਉਂਦੀ ਹੈ)। (ਇਸੇ ਪ੍ਰਕਾਰ) ਨਿਰੋਲ ਸੱਚ (ਵਿਚ ਲਿਵ ਜੋੜਿਆਂ) ਉਸ ਪ੍ਰਭੂ ਨੂੰ ਤਿੰਨਾਂ ਭਵਨਾਂ (ਭਾਵ ਹਰ ਥਾਂ ਤੇ ਪਰੀਪੂਰਨ) ਜਾਣਿਆ ਜਾਂਦਾ ਹੈ।੫।

ਜਿਸ ਨੇ (ਆਪਣੇ) ਪਤੀ-ਪਰਮਾਤਮਾ ਨੂੰ ਸਦਾ ਆਪਣੇ) ਅੰਗ-ਸੰਗ ਜਾਣਿਆ (ਸਮਝਿਆ) ਹੈ (ਉਹ) ਜੀਵ-ਇਸਤ੍ਰੀ ਬਹੁਤ ਹੀ ਸੁੰਦਰ ਹੈ। (ਇਸ ਲਿਵ ਦਾ ਸਦਕਾ ਪਰਮਾਤਮਾ) ਪ੍ਰਸੰਨ ਹੋ ਕੇ (ਉਸ) ਜਗਿਆਸੂ ਇਸਤ੍ਰੀ ਨੂੰ (ਆਪਣੇ) ਮਹਿਲ ਵਿਚ ਬੁਲਾਉਂਦਾ ਹੈ (ਅਤੇ ਫਿਰ) ਉਹ (ਇਸਤ੍ਰੀ) ਪਤੀ (ਪਰਮਾਤਮਾ ਦੇ ਰੰਗ) ਨੂੰ ਪਿਆਰ ਨਾਲ ਮਾਣਦੀ ਹੈ। ਉਹ ਸੁਹਾਗਣਿ ਭਲੀ (ਚੰਗੀ) ਹੈ (ਜੋ) ਸੱਚ (ਅਕਾਲ ਪੁਰਖ ਦੇ ਧਿਆਨ ਵਿਚ ਲੀਨ ਰਹਿੰਦੀ ਹੈ), (ਅਕਾਲ ਪੁਰਖ) ਨੇ (ਆਪਣੇ ਬੇਅੰਤ) ਗੁਣਾਂ ਨਾਲ (ਉਸ ਜੀਵ-ਇਸਤ੍ਰੀ ਨੂੰ) ਮੋਹ ਲਿਆ ਹੈ।੬।

ਜੀਵਨ ਮਾਰਗ ਤੋਂ ਥਿੜਕੀ ਹੋਈ (ਜਗਿਆਸੂ ਰੂਪ ਇਸਤ੍ਰੀ ਆਖਦੀ ਹੈ ਕਿ ਪ੍ਰਭੂ ਦੀ ਭਾਲ ਵਿਚ ਜੇ ਮੈਂ) ਭੁੱਲਦੀ ਭੁੱਲਦੀ ਰੇਤਲੇ ਥਲਾਂ (ਟਿੱਬਿਆਂ) ਤੇ ਜਾ ਚੜ੍ਹਾਂ (ਫਿਰ) ਥਲਾਂ ਤੋਂ ਪਹਾੜਾਂ ਤੇ ਚੜ੍ਹ ਜਾਵਾਂ (ਅਤੇ ਫਿਰ ਇਸੇ ਭਾਵ ਵਿਚ) ਜੰਗਲ ਵਿਚ ਫਿਰਦੀ ਰਹਾਂ (ਤਾਂ ਵੀ) (ਸੱਚੇ) ਮੁਰਸ਼ਦ ਤੋਂ ਬਿਨਾਂ (ਪ੍ਰਭੂ ਪਿਆਰੇ ਨੂੰ) ਨਹੀਂ ਸਮਝ ਸਕਾਂਗੀ। ਜੇ ਨਾਮ ਤੋਂ ਭੁੱਲੀ ਹੋਈ (ਸਭ ਪਾਸੇ) ਫਿਰਦੀ ਰਹਾਂ (ਇਸ ਦੇ ਫਲ ਸਰੂਪ ਮੈਂ) ਮੁੜ ਕੇ ਜੰਮਦੀ ਮਰਦੀ ਰਹਾਂਗੀ।੭।

(ਮੈਂ ਤਜਰਬੇ ਦੇ ਆਧਾਰ ਤੇ ਰੱਬੀ-ਮਾਰਗ ਦੇ ਢੂੰਢਾਊਆਂ ਨੂੰ ਇਹ ਸਲਾਹ ਦਿੰਦੀ ਹਾਂ ਕਿ ਹੇ

ਪਿਆਰਿਓ !) ਗੁਰਮੁਖ ਪਾਂਧੀਆਂ (ਨਾਮ ਅਭਿਆਸੀਆਂ) ਪਾਸੋਂ ਜਾ ਕੇ ਪੁੱਛੋ। (ਉਹ ਇਹ ਦੱਸਦੇ ਹਨ ਕਿ ਜੋ ਪ੍ਰਭੂ ਦੇ) ਦਾਸ ਹੋ ਕੇ (ਸੰਸਾਰ ਵਿਚ) ਵਿਚਰਦੇ ਹਨ (ਉਹ ਕੇਵਲ ਪ੍ਰਭ ਜੀ ਨੂੰ ਹੀ) ਆਪਣਾ ਰਾਜਾ (ਪਾਤਿਸ਼ਾਹ, ਮਾਲਕ) ਸਮਝਦੇ ਹਨ (ਅਤੇ ਉਨ੍ਹਾਂ ਨੂੰ ਪ੍ਰਭੂ ਦੇ) ਦਰ ਤੇ (ਜਾਂ) ਘਰ ਵਿਚ ਜਾਣ ਲਗਿਆਂ (ਕੋਈ) ਰੋਕ-ਟੋਕ ਨਹੀਂ ਹੁੰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਨੂੰ ਜਲਾਂ ਥਲਾਂ, ਪਹਾੜਾਂ, ਭਾਵ ਹਰ ਥਾਂ ਤੇ) ਇਕੋ (ਪਿਆਰਾ ਪ੍ਰਭੂ ਹੀ) ਵਿਆਪਕ ਹੋ ਰਿਹਾ ਦਿਸਦਾ ਹੈ, ਦੂਜਾ ਹੋਰ ਕੋਈ (ਉਨ੍ਹਾਂ ਦੀ) ਨਜ਼ਰੀਂ ਨਹੀਂ ਪੈਂਦਾ॥੮॥੬॥

## ਅਰਥ ਭੇਦ ਅਤੇ ਨਿਰਣੈ

### ੳ) ਮੁੰਧੇ ! ਗੁਣ ਦਾਸੀ ਸੁਖੁ ਹੋਇ ॥

**ਨਿਰਣੈ—**ਇਸ ਪੰਕਤੀ ਵਿਚ 'ਗੁਣ ਦਾਸੀ' ਦੇ ਅਰਥ 'ਗੁਣਾਂ ਦੀ ਖਾਤਰ ਪਰਮਾਤਮਾ ਦੇ ਚਰਨਾਂ ਦੀ ਦਾਸੀ ਬਣ' ਜਾਂ 'ਦਾਸੀ ਭਾਉ ਕਾ ਗੁਣ ਹੋਇ', ਜਾਂ 'ਗੁਣਵਾਨੋ ਕੀ ਦਾਸ ਹੋਇ' ਆਦਿ ਕਰਨੇ ਠੀਕ ਨਹੀਂ ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਅਤੇ ਫਰੀਦਕੋਟ ਸਟੀਕ ਵਿਚ ਕੀਤੇ ਗਏ ਹਨ। 'ਗੁਣ' ਪਦ ਦਾ 'ਣ' ਮੁਕਤਾ ਹੈ ਇਸ ਵਿਚੋਂ 'ਦਾ, ਦੇ, ਦੀ' ਦੇ ਅਰਥ ਨਿਕਲਦੇ ਹਨ। ਇਸ ਤਰ੍ਹਾਂ ਇਸ ਦੇ ਅਰਥ 'ਗੁਣਾਂ ਦੀ ਦਾਸੀ' ਕਰਨੇ ਹੀ ਠੀਕ ਢੁਕਦੇ ਹਨ। ਇਸ ਪ੍ਰਕਰਣ ਵਿਚ ਸਰੀਰ ਦੀ ਪਰਾਧਾਨਤਾ ਨਹੀਂ, ਗੁਣਾਂ ਦੀ ਪਰਧਾਨਤਾ ਦਾ ਵਰਨਣ ਹੈ। ਗੁਣਾਂ ਦੀ ਦਾਸੀ ਬਣਨ ਦਾ ਭਾਵ ਗੁਣਾਂ ਨਾਲ ਪ੍ਰੀਤਿ ਕਰਕੇ ਉਨ੍ਹਾਂ ਨੂੰ ਸਦਾ ਹੀ ਗ੍ਰਹਿਣ ਕਰਦੀ ਰਹੁ। ਗੁਣਾਂ ਦੀ ਪ੍ਰਾਪਤੀ ਦਾ ਸਦਕਾ ਸਦੀਵੀ ਸੁਖ ਮਿਲਦਾ ਹੈ ਕਿਉਂਕਿ ਦੈਵੀ ਗੁਣਾਂ ਦੇ ਧਾਰਨ ਕੀਤੇ ਬਿਨਾ ਪ੍ਰਭੂ ਦੀ ਭਗਤੀ ਨਹੀਂ ਹੋ ਸਕਦੀ ਅਰਥਾਤ ਦੈਵੀ ਗੁਣ ਗ੍ਰਹਿਣ ਕਰਨੇ ਭਗਤੀ ਮਾਰਗ ਦਾ ਇਕ ਅਤੀ ਜ਼ਰੂਰੀ ਅੰਗ ਹੈ ਅਤੇ ਭਗਤੀ ਤੋਂ ਬਿਨਾਂ ਸੱਚਾ ਸੁਖ ਨਹੀਂ ਮਿਲ ਸਕਦਾ—

**੧) ਵਿਣੁ ਗੁਣ ਕੀਤੇ ਭਗਤਿ ਨ ਹੋਇ॥** [ਪੰਨਾ ੪

**੨) ਸੁਖੁ ਨਾਹੀ ਰੇ, ਹਰਿ ਭਗਤਿ ਬਿਨਾ॥** [ਪੰਨਾ ੨੧੦

ਸੋ, ਅਉਗੁਣ ਤਿਆਗਣੇ ਅਤੇ ਗੁਣਾਂ ਨੂੰ ਗ੍ਰਹਿਣ ਕਰਨ ਦੀ ਲਗਨ ਵੀ ਇਕ ਵੱਡੀ ਘਾਲਣਾ ਹੈ ਕਿਉਂਕਿ ਦੈਵੀ ਗੁਣਾਂ ਵਿਚ ਗੁਣਾਂ ਦਾ ਮਾਲਕ ਪ੍ਰਭੂ ਆਪ ਸਮਾਇਆ ਹੋਇਆ ਹੁੰਦਾ ਹੈ।

### ਅ) ਸਚੈ ਆਸਣਿ ਸਚਿ ਰਹੈ, ਸਚੈ ਪ੍ਰੇਮ ਪਿਆਰ॥

ਸੰਥਯ ਪੋਥੀ ਵਿਚ ਇਸ ਪੰਕਤੀ ਦੇ ਇਉਂ ਅਰਥ ਕੀਤੇ ਹਨ—

'ਸੱਚੇ ਪ੍ਰੇਮ ਪਿਆਰ ਕਰਕੇ ਸੱਚੇ ਆਸਣ ਉਤ ਸਤਯ ਸਰੂਪ ਵਿਚ (ਸਮਾਇਆ) ਰਹਿੰਦਾ ਹੈ'

ਹੋਰ ਟੀਕਾਕਾਰਾਂ ਨੇ ਵੀ ਇਸੇ ਤਰ੍ਹਾਂ ਦੇ ਹੀ ਅਰਥ ਕੀਤੇ ਹਨ।

**ਨਿਰਣੈ—** ਗੁਰਬਾਣੀ ਲਗਾਂ-ਮਾਤਰਾਂ ਦੇ ਨੇਮਾਂ ਅਨੁਸਾਰ 'ਪਿਆਰ' ਪਦ ਦੇ 'ਰ' ਨੂੰ ਸਿਹਾਰੀ ਨ ਲੱਗੀ ਹੋਣ ਕਰਕੇ ਇਸ ਦੇ ਅਰਥ 'ਪਿਆਰ ਕਰਕੇ' ਨਹੀਂ ਹੋ ਸਕਦੇ। ਪ੍ਰੇਮ ਤੇ 'ਪਿਆਰ' ਦੋਵੇਂ ਬਹੁਵਚਨ ਦੇ ਸੂਚਕ ਹਨ ਅਤੇ ਨਾਂਵ ਰੂਪ ਵਿਚ ਵਰਤੇ ਗਏ ਹਨ। ਸੋ ਇਸ ਪੰਕਤੀ ਦੇ ਅਰਥ ਇਉਂ ਕਰਨੇ ਹੀ ਠੀਕ ਹਨ—

'(ਬ੍ਰਹਮ ਬੀਚਾਰੀ ਪੁਰਖ) ਸਚੈ (ਸਦਾ ਥਿਰ ਰਹਿਣ ਵਾਲੇ) ਆਸਣ ਉਤੇ ਸੱਚ ਵਿਚ (ਅਸਥਿਤ) ਰਹਿੰਦਾ ਹੈ (ਅਤੇ) ਸੱਚੇ (ਪ੍ਰਭੂ ਦੇ) ਪ੍ਰੇਮ ਪਿਆਰ ਦਾ (ਚਾਹਕ ਬਣਿਆ ਰਹਿੰਦਾ ਹੈ)'

### ੲ) ਸਚਿ ਸੁਹਾਗਣਿ ਸਾ ਭਲੀ, ਪਿਰਿ ਮੋਹੀ ਗੁਣ ਸੰਗਿ॥

ਟੀਕਾਕਾਰਾਂ ਨੇ ਇਸ ਪੰਕਤੀ ਵਿਚ 'ਪਿਰਿ ਮੋਹੀ ਗੁਣ ਸੰਗਿ' ਦੇ ਅਰਥ ਦੋ ਪ੍ਰਕਾਰ ਕੀਤੇ ਹਨ—

੧) ਯਾਂ ਤਾਂ ਸਚ ਸੁਹਾਗਣਿ, ਸਤਯਵਾਦੀ, ਸ੍ਰੇਸ਼ਟ ਭਾਗੋਂ ਵਾਲੇ ਵੁਹ ਜਨ ਭਲੇ ਹੈਂ ਜਿਨਹੁ ਨੇ ਪਿਰਿ ਮੋਹੀ, ਅਪਨੇ ਪਤਿ ਪ੍ਰਮਾਤਮਾ ਕੋ ਆਪਣੇ ਪੈ ਮੋਹਤ ਕੀਤਾ ਹੈ ਸ੍ਰੇਸ਼ਟ ਗੁਣੋਂ ਸਾਥ।

[ਪੰ. ਤਾਰਾ ਸਿੰਘ ਜੀ ਨਰੋਤਮ

੨) ਜੋ (ਸਚ) ਪਰਮੇਸ਼ਵਰ ਕੋ ਪਾਇ ਕਰ ਸੁਹਾਗਣਿ ਹੁਈ ਹੈ ਸੋਈ ਭਲੀ ਹੈ, (ਪਿਰਿ) ਪਤ ਕੇ ਗੁਣ ਸਰਬਗਤਾਦਿ ਤਿਨ ਕਰਕੇ ਮੋਹਤ ਹੋ ਰਹੀ ਹੈ। [ਫਰੀਦਕੋਟ ਸਟੀਕ

੩) ਉਹ ਹੈ ਸੱਚੀ ਸੁਹਾਗਣ (ਭਾਵ ਗੁਰਮੁਖ) ਓਹੋ (ਸਭ ਤਰ੍ਹਾਂ ਹੈ) ਚੰਗੀ, ਉਸ ਨੂੰ (ਆਪਣੇ) ਪ੍ਰੇਮ ਵਿਚ ਮੋਹ ਲਿਆ ਹੈ, ਪਤੀ (ਪਰਮੇਸ਼ਰ) ਨੇ (ਆਪਣੇ ਅਪਾਰ ਪ੍ਰੇਮ ਆਦਿ) ਗੁਣਾਂ ਨਾਲ।

[ਭਾ. ਵੀਰ ਸਿੰਘ

**ਨਿਰਣੈ**—ਉਪਰੋਕਤ ਪੰਕਤੀ ਵਿਚ 'ਪਿਰਿ' ਦੇ ਰਾਰੇ ਅੱਖਰ ਨੂੰ ਲੱਗੀ ਹੋਈ ਸਿਹਾਰੀ ਕਾਰਕ ਰੂਪ ਵਚ 'ਨੇ' ਦੇ ਅਰਥ ਦਿੰਦੀ ਹੈ, 'ਨੂੰ' ਦੇ ਅਰਥ ਗੁਰਬਾਣੀ ਵਿਆਕਰਣ ਨੇਮਾਂ ਅਨੁਸਾਰ ਨਹੀਂ ਨਿਕਲਦੇ। ਫਿਰ ਇਸੇ ਤਰ੍ਹਾਂ ਦੀ ਇਕ ਪੰਕਤੀ ਪੰਨਾ ੫੮ ਤੇ ਵੀ ਆਉਂਦੀ ਹੈ—'ਸਚਿ ਮਿਲਹੁ ਵਰ ਕਾਮਣੀ, ਪਿਰਿ ਮੋਹੀ ਰੰਗੁ ਲਾਇ'। ਇਥੇ ਵੀ 'ਪਿਰਿ' ਦੇ ਅਰਥ 'ਪਤੀ ਨੇ' ਹੀ ਨਿਕਲਦੇ ਹਨ, ਭਾਵ ਪਤੀ ਪਰਮਾਤਮਾ ਨੇ (ਆਪਣੇ ਨਾਮ ਨਾਲ ਜੀਵ ਰੂਪ ਇਸਤ੍ਰੀ ਦੇ ਮਨ ਨੂੰ) ਮਸਤ ਕਰ ਲਿਆ ਹੈ (ਨਾਮ ਰੂਪੀ) ਰੰਗ ਲਾ (ਚਾੜ੍ਹ) ਕੇ। ਪੰ. ਤਾਰਾ ਸਿੰਘ ਜੀ ਨਰੋਤਮ ਅਤੇ ਫਰੀਦਕੋਟ ਸਟੀਕ ਦੇ ਵਿਦਵਾਨਾਂ ਨੇ 'ਪਿਰਿ ਸੇਤੀ ਰੰਗੁ ਲਾਇ' ਵਿਚ 'ਪਿਰਿ' ਦੇ ਅਰਥ 'ਪਤੀ ਨੇ' ਹੀ ਕੀਤੇ ਹਨ ਜੋ ਕਿ 'ਪਿਰਿ ਮੋਹੀ ਗੁਣ ਸੰਗਿ' ਦੇ ਕੀਤੇ ਅਰਥਾਂ ਦੇ ਸਵੈ-ਵਿਰੋਧੀ ਬਣ ਜਾਂਦੇ ਹਨ। ਅਜੇਹਾ ਹਾਲ ਹੀ ਪਮਾਰਥਕ ਸਟੀਕ ਦਾ ਹੈ। ਇਹ ਜ਼ਰੂਰੀ ਨਹੀਂ ਕਿ ਜੀਵ-ਇਸਤ੍ਰੀ ਆਪਣੇ ਗੁਣਾਂ ਨਾਲ ਪਤੀ-ਪਰਮਾਤਮਾ ਨੂੰ ਮੋਂਹਦੀ ਹੈ, ਕਈ ਵਾਰੀ ਪ੍ਰਭੂ ਆਪ ਹੀ ਆਪਣਾ ਪ੍ਰੇਮ ਬਖਸ਼ ਕੇ ਆਪਣੇ ਉਤੇ ਮੋਹਿਤ ਕਰ ਲੈਂਦਾ ਹੈ, ਇਹ ਉਸ ਦੀ ਬਖਸ਼ਿਸ਼ ਹੁੰਦੀ ਹੈ।

**ਸ) ਰਾਜਨੁ ਜਾਣਹਿ ਆਪਣਾ, ਦਰਿ ਘਰਿ ਠਾਕ ਨ ਹੋਇ॥**

ਫਰੀਦ ਕੋਟ ਵਾਲੇ ਸਟੀਕ ਵਿਚ 'ਦਰਿ' ਪਦ ਦੇ ਅਰਥ 'ਬੀਚ' ਕੀਤੇ ਹਨ ਜ਼ੋ ਕਿ ਇਥੇ ਠੀਕ ਨਹੀਂ। 'ਦਰਿ' ਦੇ ਅਰਥ 'ਦਰਵਾਜ਼ੇ ਤੇ' ਕਰਨੇ ਹੀ ਲਗ-ਮਾਤਰੀ ਨੇਮਾਂ ਅਨੁਸਾਰ ਠੀਕ ਹਨ ਜਿਵੇਂ ਕਿ ਹੋਰ ਟੀਕਾਕਾਰਾਂ ਨੇ ਕੀਤੇ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰੂ ਬਾਬਾ ਜੀ ਦੇ ਆਗਮਨ ਤੋਂ ਪਹਿਲਾਂ ਲੋਕਾਂ ਨੇ ਮੁਕਤੀ ਦੇ ਸਾਧਨ ਜਪ, ਤਪ, ਸੰਜਮ ਆਦਿ ਕਰਮ ਹੀ ਮੰਨੇ ਹੋਏ ਸਨ। ਭਗਤੀ ਦੇ ਗੁਣਾਂ ਦੀ ਸਾਰ ਕਿਸੇ ਵਿਰਲੇ ਨਾਮ ਰਸੀਅੜੇ ਨੂੰ ਹੀ ਸੀ। ਆਨਮਤੀ ਕਰਮ ਭਾਵੇਂ ਕਿਤਨੇ ਹੀ ਪੁੰਨਦਾਨ ਤੇ ਚੰਗਿਆਈਆਂ ਆਦਿ ਕਿਉਂ ਨਾ ਕੀਤੇ ਜਾਣ, ਇਹ ਆਖ਼ਿਰ ਲੋਕ-ਪਚਾਰਾ ਅਤੇ ਲੋਕਾਚਾਰੀ ਦੀ ਵਾਹ, ਵਾਹ, ਹੀ ਹੈ। ਆਤਮ ਸੁਖ ਦੀ ਪਰਤੀਤੀ ਗੁਰ-ਉਪਦੇਸ਼ ਦੀ ਕਮਾਈ ਤੋਂ ਬਿਨਾਂ ਨਹੀਂ ਹੋ ਸਕਦੀ। ਸੋ, ਸਭ ਤੋਂ ਪਹਿਲਾਂ ਗੁਰੂ ਜੀ ਨੇ ਜੀਵ-ਇਸਤ੍ਰੀ ਨੂੰ ਪਤੀ-ਪ੍ਰਾਪਤੀ ਲਈ ਦੈਵੀ ਗੁਣਾਂ ਦਾ ਗ੍ਰਹਿਣ ਤੇ ਫੋਕਟ ਕਰਮਾਂ ਰੂਪੀ ਅਉਗੁਣਾਂ ਨੂੰ ਤਿਆਗ ਕੇ ਦਾਸੀ ਬਣਨ ਦੀ ਸਿਖਿਆ ਦਿੱਤੀ ਹੈ।

ਜਿਵੇਂ ਪੂੰਜੀ ਤੋਂ ਬਿਨਾਂ ਵਾਪਾਰੀ ਤੇ ਕੁਰਾਹੇ ਪਿਆ ਹੋਇਆ ਪਾਂਧੀ ਦੁਖੀ ਹਾਲਤ ਵਿਚ ਡਕੇ-ਡੋਲੇ ਖਾਂਦਾ ਹੋਇਆ ਫਿਰਦਾ ਰਹਿੰਦਾ ਹੈ ਤਿਵੇਂ ਪ੍ਰੀਤੀ ਤੇ ਪਰਤੀਤੀ ਗੁਣਾਂ ਤੋਂ ਬਿਨਾਂ ਜੀਵ-ਇਸਤ੍ਰੀ ਪ੍ਰੀਤਮ ਪਿਆਰੇ ਦੀ ਦਾਸੀ ਨਹੀਂ ਬਣ ਸਕਦੀ। ਸੱਚੇ ਸੁਖ ਦੀ ਪ੍ਰਾਪਤ, ਸਚਿਆਰ ਸੰਤਾਂ ਭਗਤਾਂ ਦੀ ਸੰਗਤ ਵਿਚੋਂ ਹੁੰਦੀ ਹੈ ਕਿਉਂਕਿ ਉਹ ਪ੍ਰਭੂ ਦੇ ਚਾਕਰ ਬਣ ਕੇ, ਲਾਲੇ-ਗੋਲੇ ਬਣ ਕੇ ਪ੍ਰਭੂ ਦੀ ਦੱਸੀ ਹੋਈ ਕਾਰ ਸੇਵਾ ਵਿਚ ਹਰ ਸਮੇਂ ਜੁਟੇ ਰਹਿੰਦੇ ਹਨ। ਇਸ ਲਈ ਕੱਚੇ—ਪਿੱਲਿਆਂ, ਕਰਮ-ਕਾਂਡੀਆਂ ਕੋਲੋਂ ਪ੍ਰਭੂ-ਭਗਤੀ ਦਾ ਮਾਰਗ ਨਹੀਂ ਪੁੱਛਣਾ ਚਾਹੀਦਾ—

**ਅੰਧਾ ਆਗੂ ਜੇ ਥੀਐ, ਕਿਉ ਪਾਧਰੁ ਜਾਣੈ॥**
**ਆਪਿ ਮੁਸੈ ਮਤਿ ਹੋਛੀਐ, ਕਿਉ ਰਾਹੁ ਪਛਾਣੈ॥**
**ਕਿਉ ਰਾਹਿ ਜਾਵੈ ਮਹਲੁ ਪਾਵੈ, ਅੰਧ ਕੀ ਮਤਿ ਅੰਧਲੀ॥**

ਵਿਣੁ ਨਾਮ ਹਰਿ ਕੇ ਕਛੁ ਨ ਸੂਝੈ, ਅੰਧੁ ਬੂਡੌ ਧੰਧਲੀ॥
ਦਿਨੁ ਰਾਤਿ ਚਾਨਣ ਚਾਉ ਉਪਜੈ, ਸਬਦੁ ਗੁਰ ਕਾ ਮਨਿ ਵਸੈ॥
ਕਰ ਜੋੜਿ ਗੁਰ ਪਹਿ ਕਰਿ ਬਿਨੰਤੀ, ਰਾਹੁ ਪਾਧਰੁ ਗੁਰੁ ਦਸੈ ॥ [ਪੰਨਾ ੭੬੭

ਸੋ, ਪ੍ਰਭੂ-ਮਾਰਗ ਦੀ ਸੇਧ ਜਾਗਤ-ਜੋਤਿ ਦੇ ਪੁਜਾਰੀਆਂ ਪਾਸੋਂ ਹੀ ਪੁੱਛਣੀ ਚਾਹੀਦੀ ਹੈ ਜਿਹੜੇ ਕਿ ਆਪ ਸਦਾ ਸੱਚੇ ਸਾਹਿਬ ਦੀ ਹਜ਼ੂਰੀ ਵਿਚ ਵਸਦੇ ਹਨ।

ਗੁਰਮਤਿ ਗੌਰਵਤਾ ਇਸੇ ਵਿਚ ਹੈ ਕਿ ਆਨਮਤੀ ਪਖੰਡ-ਕਿਰਿਆ ਨੂੰ ਸਦਾ ਲਈ ਤਿਲਾਂਜਲੀ ਦੇ ਕੇ ਭਗਤੀ ਰੂਪ ਗੁਣਾਂ ਨਾਲ ਪਿਆਰ ਪਾ ਕੇ ਜੀਵੀਏ ਤੇ ਆਨੰਦ ਮਾਣੀਏ। ਇਸ ਤਰ੍ਹਾਂ, ਸੱਚੇ ਸਾਹਿਬ ਵਿਚ ਸਮਾਈ ਹੁੰਦੀ ਹੈ।

**ਸਿਰੀਰਾਗੁ ਮਹਲਾ ੧॥ ਗੁਰ ਤੇ ਨਿਰਮਲੁ ਜਾਣੀਐ, ਨਿਰਮਲ ਦੇਹ ਸਰੀਰੁ॥ ਨਿਰਮਲ ਸਾਚੋ ਮਨਿ ਵਸੈ, ਸੋ ਜਾਣੈ ਅਭ ਪੀਰ॥ ਸਹਜੈ ਤੇ ਸੁਖ ਅਗਲੋ, ਨਾ ਲਾਗੈ ਜਮ ਤੀਰੁ॥੧॥ ਭਾਈ ਰੇ ! ਮੈਲੁ ਨਾਹੀ ਨਿਰਮਲ ਜਲਿ ਨਾਇ॥ ਨਿਰਮਲੁ ਸਾਚਾ ਏਕੁ ਤੂ, ਹੋਰੁ ਮੈਲੁ ਭਰੀ ਸਭ ਜਾਇ॥੧॥ ਰਹਾਉ॥ ਹਰਿ ਕਾ ਮੰਦਰੁ ਸੋਹਣਾ, ਕੀਆ ਕਰਣੈਹਾਰਿ॥ ਰਵਿ ਸਸਿ ਦੀਪ ਅਨੂਪ ਜੋਤਿ, ਤ੍ਰਿਭਵਣਿ ਜੋਤਿ ਅਪਾਰੁ॥ ਹਾਟ ਪਟਣ ਗੜ ਕੋਠੜੀ, ਸਚੁ ਸਉਦਾ ਵਾਪਾਰ॥੨॥ ਗਿਆਨ ਅੰਜਨੁ ਭੈ ਭੰਜਨਾ, ਦੇਖੁ ਨਿਰੰਜਨ ਭਾਇ॥ ਗੁਪਤੁ ਪ੍ਰਗਟੁ ਸਭ ਜਾਣੀਐ, ਜੇ ਮਨੁ ਰਾਖੈ ਠਾਇ॥ ਐਸਾ ਸਤਿਗੁਰੁ ਜੇ ਮਿਲੈ, ਤਾ ਸਹਜੇ ਲਏ ਮਿਲਾਇ॥੩॥ ਕਸਿ ਕਸਵਟੀ ਲਾਈਐ, ਪਰਖੈ ਹਿਤੁ ਚਿਤੁ ਲਾਇ॥ ਖੋਟੇ ਠਉਰ ਨ ਪਾਇਨੀ, ਖਰੇ ਖਜਾਨੈ ਪਾਇ॥ ਆਸ ਅੰਦੇਸਾ ਦੂਰਿ ਕਰਿ, ਇਉ ਮਲੁ ਜਾਇ ਸਮਾਇ॥੪॥ ਸੁਖ ਕਉ ਮਾਗੈ ਸਭੁ ਕੋ, ਦੁਖੁ ਨ ਮਾਗੈ ਕੋਇ॥ ਸੁਖੈ ਕਉ ਦੁਖੁ ਅਗਲਾ, ਮਨਮੁਖਿ ਬੂਝ ਨ ਹੋਇ॥ ਸੁਖ ਦੁਖ ਸਮ ਕਰਿ ਜਾਣੀਅਹਿ, ਸਬਦਿ ਭੇਦਿ ਸੁਖੁ ਹੋਇ॥੫॥ ਬੇਦੁ ਪੁਕਾਰੇ ਵਾਚੀਐ, ਬਾਣੀ ਬ੍ਰਹਮ ਬਿਆਸੁ।॥ ਮੁਨਿਜਨ ਸੇਵਕ ਸਾਧਿਕਾ, ਨਾਮਿ ਰਤੇ ਗੁਣਤਾਸੁ॥ ਸਚਿ ਰਤੇ ਸੇ ਜਿਣਿ ਗਏ, ਹਉ ਸਦ ਬਲਿਹਾਰੈ ਜਾਸੁ॥੬॥ ਚਹੁ ਜੁਗਿ ਮੈਲੇ ਮਲੁ ਭਰੇ, ਜਿਨ ਮੁਖਿ ਨਾਮੁ ਨ ਹੋਇ॥ ਭਗਤੀ ਭਾਇ ਵਿਹੂਣਿਆ, ਮੁਹੁ ਕਾਲਾ ਪਤਿ ਖੋਇ॥ ਜਿਨੀ ਨਾਮੁ ਵਿਸਾਰਿਆ, ਅਵਗਣ ਮੁਠੀ ਰੋਇ॥੭॥ ਖੋਜਤ ਖੋਜਤ ਪਾਇਆ, ਡਰੁ ਕਰਿ ਮਿਲੈ ਮਿਲਾਇ॥ ਆਪੁ ਪਛਾਣੈ ਘਰਿ ਵਸੈ, ਹਉਮੈ ਤ੍ਰਿਸਨਾ ਜਾਇ॥ ਨਾਨਕ, ਨਿਰਮਲ ਊਜਲੇ, ਜੋ ਰਾਤੇ ਹਰਿ ਨਾਇ॥੮॥੭॥**

## ਉਚਾਰਨ ਸੇਧ

**ਬਿੰਦੀ ਸਹਿਤ**—ਇਉਂ, ਮਾਂਗੈ, ਜਾਣੀਅਹਿੰ, ਚਹੁੰ, ਵਿਹੂਣਿਆਂ, ਮੁਹੁੰ, ਜਿਨੀਂ, ਨਾਇਂ।

**ਬਿੰਦੀ ਰਹਿਤ**—ਸਾਧਿਕਾ, ਇਹ ਪਦ ਗੁਰਬਾਣੀ ਵਿਚ ਹੋਰ ਥਾਵਾਂ ਤੇ ਵੀ ਵਰਤਿਆ ਗਿਆ ਹੈ ਜਿਵੇਂ—

ਨ ਸਿਧ ਸਾਧਿਕਾ ਧਰਾ ॥ [ਪੰਨਾ ੧੪੩

ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ॥ [ਪੰਨਾ ੪੧੯

**ਫੁਟਕਲ**—'ਗੁੜ' ਪਦ ਦਾ 'ੜ' ਭਾਰ ਸਹਿਤ ਉਚਾਰਨਾ ਹੈ। 'ਕਸਿ ਕਸਵਟੀ' ਪਦ ਦਾ ਉਚਾਰਨ 'ਕਸਿ ਕਸ ਵਟੀ' ਕਰਨਾ ਬਿਲਕੁਲ ਅਸ਼ੁੱਧ ਹੈ, ਕਿਉਂਕਿ ਸ਼ਬਦ 'ਕਸਵਟੀ' ਦੇ 'ਸ' ਨੂੰ ਕਦੇ ਵੀ ਸਿਹਾਰੀ ਨਹੀਂ ਲਗਦੀ, ਇਹ ਗੁਰਬਾਣੀ ਵਿਚ ਪੱਕਾ ਨੇਮ ਹੈ। 'ਨਾਇ' ਪਦ ਦਾ ਉਚਾਰਨ 'ਨ੍ਹਾਇ' ਕਰਨਾ ਹੈ।

**ਪਦ ਅਰਥ**—ਅਭ ਪੀਰ-ਹਿਰਦੇ ਦੀ ਪੀੜ। ਰਵਿ-ਸੂਰਜ ਭਾਵ ਪ੍ਰਕਾਸ਼। ਸਸਿ-ਚੰਦ੍ਰਮਾ ਭਾਵ ਸੀਤਲਤਾ। ਦੀਪ-ਦੀਵੇ। ਅਨੂਪ-ਉਪਮਾ ਤੋਂ ਰਹਿਤ। ਹਾਟ-ਹੱਟੀਆਂ। ਪੱਟਣ-ਸ਼ਹਿਰ। ਅੰਜਨੁ-ਸੁਰਮਾ। ਭੈ ਭੰਜਨ-ਡਰ ਨੂੰ ਨਾਸ਼ ਕਰਨ ਵਾਲਾ। ਨਿਰੰਜਨ ਭਾਇ-ਮਾਇਆ ਤੋਂ ਰਹਿਤ (ਪ੍ਰਭੂ) ਦੇ ਪ੍ਰੇਮ ਵਿਚ। ਕਸਿ-ਕਸ ਕੇ, ਘਸਾ ਕੇ। ਠਉਰ-ਥਾਂ, ਟਿਕਾਣੇ। ਅੰਦੇਸਾ-ਫਿਕਰ। ਸਮ-ਇਕੋ ਜਿਹੇ। ਭੇਦਿ-ਵਿੰਨ੍ਹ ਕੇ। ਬਾਣੀ ਬ੍ਰਹਮ-ਬ੍ਰਹਮ ਦੀ ਬਾਣੀ। ਬਿਆਸੁ-ਵਿਆਸ (ਰਿਸ਼ੀ)। ਮੁਨਿ ਜਨ-ਮੁਨੀ ਲੋਕ। ਸਾਧਿਕਾ—ਸਾਧਨਾਂ ਕਰਨ ਵਾਲੇ। ਮੁਠੀ-ਠੱਗੀ ਹੋਈ।

**ਅਰਥ**—ਗੁਰੂ ਰਾਹੀਂ ਨਿਰਮਲ (ਪ੍ਰਭੂ) ਨੂੰ ਜਾਣ ਲਈਦਾ ਹੈ (ਜਿਸ ਤੋਂ ਮਨੁੱਖ ਦੀ ਸਥੂਲ) ਦੇਹੀ (ਤੇ ਸੂਖਮ) ਸਰੀਰ (ਭਾਵ ਬਾਹਰਲਾ ਅਤੇ ਅੰਦਰਲਾ ਦੋਵੇਂ ਹੀ) ਪਵਿੱਤ੍ਰ ਹੋ ਜਾਂਦੇ ਹਨ। (ਉਹ) ਸੱਚਾ ਪਵਿੱਤ੍ਰ (ਪ੍ਰਭੂ) ਮਨ ਵਿਚ (ਆ) ਵਸਦਾ ਹੈ (ਅਤੇ) ਉਹ (ਮਨੁੱਖੀ) ਹਿਰਦੇ ਦੀ ਪੀੜਾ ਨੂੰ ਜਾਣਦਾ ਹੈ। (ਨਿਰਮਲ ਮਨ ਹੋ ਜਾਣ ਤੇ ਸਹਜ ਦੀ ਪ੍ਰਾਪਤੀ ਹੁੰਦੀ ਹੈ ਅਤੇ) ਸਹਜ (ਪਦਵੀ) ਤੋਂ ਬਹੁਤ ਸੁਖ (ਪ੍ਰਾਪਤ ਹੁੰਦਾ ਹੈ, ਇਥੋਂ ਤੱਕ ਕਿ) ਜਮ ਦਾ ਤੀਰ ਵੀ ਨਹੀਂ ਲਗਦਾ।੧।

ਹੇ ਭਾਈ ! (ਗੁਰੂ ਦੇ ਉਪਦੇਸ਼ ਰੂਪੀ) ਪਵਿੱਤ੍ਰ ਜਲ ਵਿਚ ਇਸ਼ਨਾਨ ਕਰਨ ਨਾਲ (ਵਿਕਾਰਾਂ ਦੀ) ਮੈਲ ਨਹੀਂ (ਰਹਿੰਦੀ ਭਾਵ ਮੈਲ ਲਹਿ ਜਾਂਦੀ ਹੈ)। (ਨਿਰਮਲ ਪ੍ਰਭੂ ਦੀ ਸਿਫਤ ਸਲਾਹ ਕਰਦਿਆਂ ਇਉਂ ਆਖ, ਹੇ ਪ੍ਰਭੂ!) ਇਕ ਤੂੰ ਹੀ ਸਦਾ ਥਿਰ ਰਹਿਣ ਵਾਲਾ ਪਵਿੱਤ੍ਰ ਹੈਂ (ਅਤੇ ਤੈਥੋਂ ਬਿਨਾਂ) ਹੋਰ ਸਭ ਥਾਵਾਂ ਵਿਚ ਮੈਲ ਭਰੀ (ਪਈ ਹੈ)।੧।ਰਹਾਉ।

(ਇਹ ਮਨੁੱਖਾ ਸਰੀਰ) ਹਰੀ ਦਾ ਸੋਹਣਾ ਮੰਦਰ ਹੈ (ਅਤੇ ਉਸ) ਕਰਣਹਾਰ ਨੇ (ਆਪ ਹੀ ਇਸ ਨੂੰ ਸਾਜਿਆ ਸੰਵਾਰਿਆ ਅਤੇ) ਬਣਾਇਆ ਹੈ। ਇਸ ਵਿਚ ਸੂਰਜ ਅਤੇ ਚੰਨ ਦੀਵੇ (ਜਗ ਰਹੇ ਹਨ) ਤਿੰਨਾਂ ਭਵਣਾਂ ਵਿਚ ਬੇਅੰਤ (ਪ੍ਰਭੂ ਦੀ) ਜੋਤਿ (ਪ੍ਰਕਾਸ਼ਮਾਨ) ਹੈ, (ਉਸ ਨੂੰ ਸਰੀਰ ਵਿਚ ਰੱਖ ਕੇ ਮਾਨੋ) ਸੂਰਜ ਤੇ ਚੰਦ੍ਰਮਾ ਦੋ ਦੀਵੇ (ਜਗ ਰਹੇ ਹਨ)। (ਫਿਰ) ਹੱਟੀਆਂ, ਸ਼ਹਿਰ, ਕਿਲ੍ਹੇ ਤੇ ਕੋਠੀਆਂ (ਬਜ਼ਾਰ ਵਾਂਗ ਰੌਣਕ ਬਣਾ ਦਿੱਤੀ ਹੈ ਜਿਥੇ) ਸੱਚ ਰੂਪੀ ਸੌਦਾ ਤੇ ਵਪਾਰ (ਹੁੰਦਾ ਹੈ)।੨।

(ਜਿਸ ਮਨੁੱਖ ਦੀਆਂ ਅੱਖਾਂ ਵਿਚ ਗੁਰੂ ਦੇ ਸੱਚੇ) ਗਿਆਨ ਦਾ ਸੁਰਮਾ (ਪੈ ਜਾਂਦਾ ਹੈ ਉਸ ਦਾ ਹਰ ਪ੍ਰਕਾਰ ਦਾ ਡਰ) ਨਾਸ਼ ਹੋ ਜਾਂਦਾ ਹੈ (ਅਤੇ ਉਹ) ਮਾਇਆ ਤੋਂ ਰਹਿਤ (ਪ੍ਰਭੂ) ਦੇ ਪ੍ਰੇਮ ਵਿਚ (ਉਸ ਦੀ ਜੋਤਿ ਨੂੰ) ਵੇਖ ਲੈਂਦਾ ਹੈ। (ਇਸੇ ਪ੍ਰਕਾਰ) ਜੇ (ਉਹ) ਮਨ ਨੂੰ (ਇਕ) ਥਾਂ ਤੇ ਟਿਕਾ ਕੇ ਰੱਖ ਦੇਵੇ ਤਾਂ ਗੁਪਤ ਅਤੇ ਪ੍ਰਗਟ ਸਭ (ਥਾਵਾਂ ਤੇ ਉਸ ਵਿਆਪਕ ਪ੍ਰਭੂ ਨੂੰ) ਜਾਣ ਲੈਂਦਾ ਹੈ। ਅਜਿਹਾ (ਗਿਆਨ ਰੂਪੀ ਸੁਰਮਾ ਦੇਣ ਵਾਲਾ) ਗੁਰੂ ਜੇ (ਭਾਗਾਂ ਨਾਲ) ਮਿਲ ਜਾਵੇ, ਸਹਜ-ਸੁਭਾਵਿਕ ਹੀ (ਪ੍ਰਭੂ ਨਾਲ) ਮਿਲਾ ਲੈਂਦਾ ਹੈ।੩।

(ਫਿਰ ਸਰਾਫ਼ ਵਾਂਗ ਵਾਹਿਗੁਰੂ ਵੀ ਮਨੁੱਖੀ ਮਨ ਨੂੰ) ਕੱਸ ਕੇ (ਖਿੱਚ ਕੇ ਆਪਣੀ ਪਰਖ) ਕਸਵੱਟੀ ਉਤੇ ਲਾਉਂਦਾ ਹੈ (ਅਤੇ) ਹਿਤ ਚਿਤ ਲਾ ਕੇ (ਭਾਵ ਦਿਲੋਂ ਮਨੋ ਮਨੁੱਖੀ ਜੀਵਨ ਦੀ) ਪਰਖ

ਕਰਦਾ ਹੈ। ਖੋਟੇ (ਮਨੁੱਖਾਂ ਨੂੰ ਖੋਟੇ ਸਿੱਕਿਆਂ ਵਾਂਗ) ਥਾਂ ਨਹੀਂ ਮਿਲਦੀ, (ਅਤੇ) ਖਰਿਆਂ (ਕਸਵੱਟੀ ਤੇ ਠੀਕ ਉਤਰਨ ਵਾਲਿਆਂ) ਨੂੰ (ਆਪਣੇ) ਖ਼ਜ਼ਾਨੇ ਵਿਚ ਪਾ ਲੈਂਦਾ ਹੈ। (ਇਸ ਲਈ ਹੇ ਭਾਈ ! ਤੂੰ ਵੀ ਆਪਣੇ ਅੰਦਰੋਂ) ਆਸਾ ਤੇ ਫਿਕਰ ਹਟਾ (ਦੇ), ਇਸ ਤਰ੍ਹਾਂ (ਗੁਰੂ ਦੇ ਮਿਲਾਪ ਨਾਲ ਤੇਰੀ) ਮੈਲ (ਵੀ ਦੂਰ ਹੋ) ਜਾਵੇਗੀ (ਤੇ ਸੁਰਤਿ ਪ੍ਰਭੂ ਵਿਚ) ਸਮਾ ਜਾਵੇਗੀ।੪।

(ਇਸ ਜਗਤ ਵਿਚ) ਸਭ ਕੋਈ ਸੁਖ ਨੂੰ (ਹੀ) ਮੰਗਦਾ ਹੈ, ਦੁਖ ਨੂੰ (ਕੋਈ) ਨਹੀਂ ਚਾਹੁੰਦਾ (ਪਰ) ਮਨਮੁਖ (ਜੀਵ ਨੂੰ ਇਹ) ਸਮਝ ਨਹੀਂ (ਹੈ ਕਿ ਮਾਇਕ) ਸੁਖ ਮੰਗਣ ਵਾਲੇ ਨੂੰ ਬਹੁਤ ਦੁਖ (ਮਿਲਦਾ ਹੈ ਕਿਉਂਕਿ ਉਹ ਮਾਇਕੀ ਸੁਖ ਪੱਕਾ ਸਾਥੀ ਨਹੀਂ ਬਣਦਾ)। (ਅਸਲ ਵਿਚ ਮਨੁੱਖ ਨੂੰ) ਸੁਖ ਤੇ ਦੁਖ (ਦੋਵੇਂ) ਇਕੋ ਜਿਹੇ ਕਰਕੇ ਸਮਝਣੇ ਚਾਹੀਦੇ ਹਨ। (ਅਤੇ ਫਿਰ ਗੁਰੂ ਦੇ) ਉਪਦੇਸ਼ ਅਨੁਸਾਰ (ਮਨ ਨੂੰ) ਵਿੰਨ੍ਹ ਕੇ (ਹੀ ਸਦੀਵੀ) ਸੁਖ (ਪ੍ਰਾਪਤ) ਹੁੰਦਾ ਹੈ।੫।

ਬੇਦ ਪੁਕਾਰ ਕੇ ਕਹਿੰਦਾ ਹੈ ਕਿ ਬ੍ਰਹਮਾ ਦੀ (ਉਚਰੀ ਹੋਈ) ਬਾਣੀ ਬਿਆਸ ਰੂਪ ਹੈ (ਇਸ ਨੂੰ) ਪੜ੍ਹੀਏ ਵੀਚਾਰੀਏ। (ਸੱਚੇ) ਮੁਨੀ ਲੋਕ, ਸੇਵਕ ਅਤੇ ਸਾਧਕ (ਆਦਿ ਉਹੀ ਹਨ ਜਿਹੜੇ) ਮਾਲਕ (ਪ੍ਰਭੂ) ਦੇ ਨਾਮ (ਰੰਗ) ਵਿਚ ਰੰਗੇ ਗਏ ਹਨ। (ਇਸ ਤਰ੍ਹਾਂ ਜਿਹੜੇ) ਸੱਚ (ਰੂਪੀ ਰੰਗ) ਵਿਚ ਰੰਗੇ ਗਏ ਹਨ, ਉਹ (ਜੀਵਨ-ਬਾਜ਼ੀ) ਜਿੱਤ ਗਏ, ਮੈਂ (ਅਜਿਹੇ ਸੇਵਕਾਂ ਸਾਧਕਾਂ ਤੋਂ) ਸਦਾ ਹੀ ਸਦਕੇ ਜਾਂਦਾ ਹਾਂ।੬।

ਜਿਨ੍ਹਾਂ (ਮਨੁੱਖਾਂ ਦੇ) ਮੁੱਖ ਵਿਚੋਂ (ਸਿਰਜਣਹਾਰ ਦਾ)ਨਾਮ ਨਹੀਂ (ਉਚਾਰਨ) ਹੁੰਦਾ (ਉਹ) ਚੌਹਾਂ ਜੁਗਾਂ ਵਿਚ ਭਾਵ ਸਦੀਵ ਕਾਲ ਹੀ ਮੈਲੇ (ਗਿਣੇ ਜਾਂਦੇ ਹਨ ਤੇ ਨਾਮ ਤੋਂ ਬਿਨਾਂ) ਮੈਲ (ਨਾਲ) ਭਰੇ ਰਹਿੰਦੇ ਹਨ। ਪ੍ਰੇਮਾ-ਭਗਤੀ ਤੋਂ ਸੱਖਣਿਆਂ ਦਾ (ਰੱਬੀ ਦਰਗਾਹ ਵਿਚ) ਮੂੰਹ ਕਾਲਾ (ਹੁੰਦਾ ਹੈ ਅਤੇ ਸੰਸਾਰ ਵਿਚੋਂ ਭੀ ਉਹ) ਬੇ-ਆਬਰੂ ਹੋ ਕੇ (ਜਾਂਦੇ ਹਨ) (ਇਸ ਲਈ) ਜਿਨ੍ਹਾਂ (ਭਾਵ ਜਿਸ ਜਿਸ ਜੀਵ ਇਸਤ੍ਰੀ ਨੇ) ਨਾਮ ਨੂੰ ਵਿਸਾਰ ਦਿੱਤਾ ਹੈ (ਓਹ) ਅਵਗੁਣਾਂ ਦੀ ਠੱਗੀ ਹੋਈ (ਭਾਵ ਅਵਗੁਣਾਂ ਦੀ ਮਾਰ ਖਾ ਕੇ) ਰੋਂਦੀ ਰਹਿੰਦੀ ਹੈ।੭।

ਖੋਜਦਿਆਂ ਖੋਜਦਿਆਂ (ਭਾਵ ਤਜਰਬੇ ਰਾਹੀਂ ਇਹ ਭੇਦ) ਪਾਇਆ ਹੈ (ਕਿ ਰੱਬੀ) ਡਰ ਨੂੰ (ਮਨ ਵਿਚ ਧਾਰਨ) ਕੀਤਿਆਂ, ਗੁਰੂ ਦਾ ਮਿਲਾਇਆ (ਪ੍ਰਭੂ) ਮਿਲ ਪੈਂਦਾ ਹੈ। (ਜਿਹੜਾ ਮਨੁੱਖ) ਆਪਣੇ ਆਪ ਨੂੰ ਪਛਾਣ ਲੈਂਦਾ ਹੈ (ਕਿ ਮੈਂ ਕੀ ਹਾਂ, ਫਿਰ ਉਹ ਨਿਜ) ਘਰ (ਭਾਵ ਅਸਲ ਟਿਕਾਣੇ) ਵਿਚ ਵਸ ਜਾਂਦਾ ਹੈ, (ਉਸ ਦੀ) ਹਉਮੈ ਤੇ ਤ੍ਰਿਸ਼ਨਾ (ਚਲੀ) ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਹਰੀ ਦੇ ਨਾਮ ਵਿਚ ਰੰਗੇ ਗਏ ਹਨ (ਉਹੀ) ਪਵਿੱਤ੍ਰ ਤੇ ਉੱਜਲ (ਮੁਖ ਵਾਲੇ ਹਨ)।੮।੭।

## ਅਰਥ ਭੇਦ ਅਤੇ ਨਿਰਣੈ

**ੳ) ਹਰਿ ਕਾ ਮੰਦਰੁ ਸੋਹਣਾ, ਕੀਆ ਕਰਣੈਹਾਰਿ॥**

**ਨਿਰਣੈ**-ਇਸ ਪੰਕਤੀ ਵਿਚ ਆਏ ਪਦ 'ਮੰਦਰੁ' ਦੇ ਅਰਥ ਸੰਥਯਾ ਪੋਥੀ ਅਤੇ ਫਰੀਦਕੋਟ ਸਟੀਕ ਵਿਚ 'ਸੰਸਾਰ' ਕੀਤੇ ਗਏ ਹਨ ਜੋ ਕਿ ਠੀਕ ਨਹੀਂ। ਇਸ ਸ਼ਬਦ ਦਾ ਆਰੰਭ 'ਗੁਰ ਤੇ ਨਿਰਮਲ ਜਾਣੀਐ, ਨਿਰਮਲ ਦੇਹ ਸਰੀਰ' ਨਾਲ ਹੁੰਦਾ ਹੈ। ਸੋ ਇਥੇ ਵੀ 'ਹਰਿ ਕਾ ਮੰਦਰੁ ਸੋਹਣਾ' ਤੋਂ ਭਾਵ ਹਰੀ ਦੇ ਰਹਿਣ ਦਾ ਮਹਲ (ਭਾਵ ਸਰੀਰ) ਸੋਹਣਾ ਹੈ।

ਇਉਂ ਜਾਪਦਾ ਹੈ ਕਿ ਪੁਰਾਤਨ ਟੀਕਾਕਰਾਂ ਨੇ 'ਮੰਦਰੁ' ਦਾ ਅਰਥ 'ਸੰਸਾਰ' ਇਸ ਲਈ ਕੀਤਾ ਹੋਵੇਗਾ ਕਿਉਂਕਿ ਇਸ ਤੋਂ ਅਗਲੀਆਂ ਤੁਕਾਂ ਵਿਚ ਸੂਰਜ, ਚੰਦ, ਦੀਵੇ, ਹੱਟੀਆਂ, ਸ਼ਹਿਰਾਂ ਆਦਿ ਦਾ ਵਰਨਣ ਆਉਂਦਾ ਹੈ। ਪਰ ਗੁਰਬਾਣੀ ਅਨੁਸਾਰ ਇਸ ਕਾਂਇਆਂ ਵਿਚ ਹੀ ਸਭ ਕੁਝ ਮੌਜੂਦ ਹੈ; ਜਿਵੇਂ ਕਿ—

**ਇਸ ਕਾਇਆ ਅੰਦਰਿ ਨਉ ਖੰਡ ਪ੍ਰਿਥਮੀ, ਹਾਟ ਪਟਣੁ ਬਾਜਾਰਾ ॥** [ਪੰਨਾ ੩੫੪

ਇਸ ਲਈ 'ਮੰਦਰ' ਤੋਂ ਭਾਵ 'ਸੰਸਾਰ' ਨਹੀਂ 'ਕਾਇਆਂ ਰੂਪੀ ਮੰਦਰ' ਵਧੇਰੇ ਢੁੱਕਵਾਂ ਹੈ। ਗੁਰਬਾਣੀ ਅੰਦਰ ਇਸ ਬਾਰੇ ਸਪਸ਼ਟ ਪ੍ਰਮਾਣ ਮਿਲਦੇ ਹਨ ਜਿਨ੍ਹਾਂ ਨਾਲ ਸੰਸਾ ਦੂਰ ਹੋ ਜਾਂਦਾ ਹੈ—

**੧) ਹਰਿਮੰਦਰੁ ਸੋਈ ਆਖੀਐ, ਜਿਥਹੁ ਹਰਿ ਜਾਤਾ॥** [ਪੰਨਾ ੯੫੩

**੨) ਹਰਿਮੰਦਰੁ ਏਹੁ ਸਰੀਰੁ ਹੈ, ਗਿਆਨਿ ਰਤਨਿ ਪਰਗਟੁ ਹੋਇ॥** [ਪੰਨਾ ੧੩੪੬

**ਅ) ਬੇਦੁ ਪੁਕਾਰੇ ਵਾਚੀਐ, ਬਾਣੀ ਬ੍ਰਹਮ ਬਿਆਸੁ॥**
**ਮੁਨਿ ਜਨ ਸੇਵਕ ਸਾਧਿਕਾ, ਨਾਮਿ ਰਤੇ ਗੁਣਤਾਸੁ॥**

ਟੀਕਾਕਰਾਂ ਨੇ ਪਹਿਲੀ ਪੰਕਤੀ ਦੇ ਅਰਥ ਇਉਂ ਕੀਤੇ ਹਨ—

੧) ਬਿਆਸ ਰਿਸ਼ੀ (ਤਾਂ ਮੁੜ ਮੁੜ) ਵੇਦ ਨੂੰ ਹੀ ਉੱਚੀ ਉੱਚੀ ਉਚਾਰਦਾ ਹੈ, (ਪਰ ਹੇ ਭਾਈ !) ਪਰਮਾਤਮਾ ਦੀ ਸਿਫਤ-ਸਲਾਹ ਦੀ ਬਾਣੀ ਪੜ੍ਹਨੀ ਚਾਹੀਦੀ ਹੈ। [ਪ੍ਰੋ. ਸਾਹਿਬ ਸਿੰਘ

੨) (ਜੇ) ਬ੍ਰਹਮਾ ਦਾ ਵੇਦ (ਸੰਗ੍ਰਹ ਯਾ) ਵਯਾਸ ਕ੍ਰਿਤ ਬਾਣੀ (ਵੇਦ ਸੂਤਰ, ਸਿਮ੍ਰਤੀਆਂ ਤੇ ਪੁਰਾਣ) ਵਾਚੀਏ (ਤਾਂ ਉਹ) ਪੁਕਾਰ (ਕੇ ਕਹਿ ਰਹੇ ਹਨ).......... [ਭਾ. ਵੀਰ ਸਿੰਘ

ਪੰਡਿਤ ਤਾਰਾ ਸਿੰਘ ਨਰੋਤਮ ਜੀ ਨੇ ਦੋ ਤਰ੍ਹਾਂ ਅਨਵੈ ਕੀਤਾ ਹੈ—

ੳ) ਬੇਦ ਬਾਣੀ ਵਾਚੀਐ ਬ੍ਰਹਮ ਬਿਆਸੁ ਪੁਕਾਰੇ; ਅਤੇ

ਅ) ਬੇਦ ਬਿਆਸ ਬ੍ਰਹਮ ਬਾਣੀ ਵਾਚੀਐ ਪੁਕਾਰੇ।

**ਨਿਰਣੈ**—ਉਪਰੋਕਤ ਪੰਕਤੀ ਵਿਚ 'ਬਾਣੀ ਬ੍ਰਹਮ' ਤੋਂ ਭਾਵ 'ਪਰਮਾਤਮਾ ਦੀ ਸਿਫਤ ਸਲਾਹ ਦੀ ਬਾਣੀ' ਨਹੀਂ, ਸਗੋਂ ਏਥੇ ਬ੍ਰਹਮਾ ਦੀ ਵੇਦ-ਬਾਣੀ ਦਾ ਸੰਕੇਤ ਹੈ। ਭਾ. ਸਾਹਿਬ ਰਣਧੀਰ ਸਿੰਘ ਜੀ ਨੇ ਉਪਰੋਕਤ ਪੰਕਤੀਆਂ ਦੇ ਅਰਥ 'ਗੁਰਮਤਿ ਗੌਰਵਤਾ' ਪੁਸਤਕ ਦੇ ਪੰਨਾ ੨੬ ਉਤੇ ਜੋ ਕੀਤੇ ਹਨ, ਗੁਰਮਤਿ ਅਨੁਕੂਲ ਹਨ—'ਬ੍ਰਹਮਾ ਦੀ ਪੁਕਾਰੀ ਹੋਈ ਬੇਦ ਬਾਣੀ ਬਿਆਸ ਬੀਚਾਰਦਾ ਹੈ ਪਰ ਉਸ ਦੇ ਪੱਲੇ ਕੁਛ ਨਹੀਂ ਪੈਂਦਾ, ਬੇਦ ਪੁਕਾਰਨਹਾਰੇ ਬ੍ਰਹਮੇ ਦੇ ਪੱਲੇ ਵੀ ਕੁਛ ਨਹੀਂ ਪਿਆ। ਸੱਚੇ ਮੁਨੀ ਜਨ ਸਿੱਖ ਸੇਵਕ ਸੱਚੇ ਸਾਧਿਕ ਆਦਿ ਉਹ ਹਨ ਜੋ ਗੁਣਤਾਸ ਵਾਹਿਗੁਰੂ ਦੇ ਨਾਮ ਰੰਗਾਂ ਵਿਚਿ ਰੰਗੇ ਹੋਏ ਹਨ ਤੇ ਏਹ ਬੇਦ ਪੁਕਾਰਨਹਾਰੇ ਬ੍ਰਹਮਾ ਦੇ ਬੇਦ ਵਾਚਣਹਾਰੇ ਬਿਆਸ ਨਾਲੋਂ ਚੰਗੇ ਹਨ। ਜੇਹੜੇ ਮੁਨਿ ਜਨ ਸੇਵਕ ਸਾਧਿਕ ਆਦਿ ਬੇਦ ਪੁਕਾਰਨ ਤੇ ਵਾਚਣ ਦੇ ਤਰਲੇ ਲੈਂਦੇ ਹਨ ਉਹਨਾਂ ਆਨਮਤੀ ਮੁਨਜਨ ਸੇਵਕ ਸਾਧਿਕਾਂ ਨਾਲੋਂ ਗੁਰਮਤਿ ਨਾਮ ਰੰਗੇ ਅਭਿਆਸੀ ਸਿੱਖ ਸੇਵਕ ਸਾਧਿਕ ਬਹੁਤ ਚੰਗੇ ਹਨ ਤੇ ਸੱਚੇ ਮੁਨੀ ਜਨ ਕਹਾਉਣ ਦੇ ਉਹੀ ਅਧਿਕਾਰੀ ਹਨ।'

ਇਸੇ ਤਰ੍ਹਾਂ, ਪੰ. ਕਰਤਾਰ ਸਿੰਘ ਜੀ ਦਾਖਾ ਨੇ ਆਪਣੀ ਰਚਿਤ ਪੁਸਤਕ 'ਖੜਗ ਖਾਲਸਾ' ਵਿਚ ਇਸ ਪੰਕਤੀ ਦਾ ਗੁਰਮਤਿ ਅਨੁਸਾਰ ਨਿਰਣਾ ਕੀਤਾ ਹੈ ਭਾਵ ਵੇਦਾਂ ਵਿਚ ਨਾਮ ਦੀ ਗੱਲਬਾਤ ਹੋਣੀ ਨਹੀਂ ਦੱਸੀ। ਗੁਰੂ ਦੇ ਸਿੱਖ ਵਾਹਿਗੁਰੂ ਦੇ ਨਾਮ ਵਿਚ ਰੱਤੇ ਰਹਿੰਦੇ ਹਨ, ਉਹ ਬਾਹਰਮੁਖੀ ਪਾਠਾਂ ਦੀ ਸਿਰ ਖਪਾਈ ਨਹੀਂ ਕਰਦੇ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਨਿਰਮਲ ਕਿਵੇਂ ਹੋਈਦਾ ਹੈ', 'ਨਿਰਮਲ ਨਾਲ ਸਾਂਝ ਕਿਵੇਂ ਪੈ ਸਕਦੀ ਹੈ' ਦੇ ਸਬੰਧ ਵਿਚ ਜੁਗਤੀ ਦਾ ਵਰਨਣ ਹੈ।

ਆਮ ਲੋਕੀਂ ਨਹਾਉਣ ਨਾਲ ਹੀ ਨਿਰਮਲ ਹੋ ਜਾਣਾ ਸਮਝਦੇ ਹਨ ਪਰ ਉਨ੍ਹਾਂ ਨੂੰ ਇਹ ਸੋਝੀ ਨਹੀਂ ਕਿ ਪਾਣੀ ਨਾਲ ਤਨ ਤਾਂ ਹੱਛਾ ਹੋ ਸਕਦਾ ਹੈ ਪਰ ਮਨ ਨਹੀਂ; ਯਥਾ ਗੁਰਵਾਕ—

**ਮਨਿ ਮੈਲੇ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ ॥** [ਪੰਨਾ ੫੫੮

ਸੋ, ਮਨ ਦੇ ਮੈਲੇ ਹੁੰਦਿਆਂ ਪ੍ਰਚਲਤ ਤੀਰਥਾਂ ਤੇ ਇਸ਼ਨਾਨ ਕਰਨਾ ਵੀ ਕਿਸੇ ਅਰਥ ਨਹੀਂ। ਗੁਰਮਤਿ ਮਾਰਗ ਤੇ ਤੁਰਿਆਂ ਅੰਤਰਮੁਖ ਬ੍ਰਿਤੀ ਨਾਲ ਇਹ ਸਮਝ ਆਉਂਦੀ ਹੈ ਕਿ—

**ਗੁਰੁ ਦਰੀਆਉ ਸਦਾ ਜਲੁ ਨਿਰਮਲੁ, ਮਿਲਿਆ ਦੁਰਮਤਿ ਮੈਲੁ ਹਰੈ॥**

ਸਤਿਗੁਰਿ ਪਾਈਐ ਪੂਰਾ ਨਾਵਣੁ, ਪਸੂ ਪਰੇਤਹੁ ਦੇਵ ਕਰੈ॥ [ਪੰਨਾ ੧੩੨੯

ਅਤੇ ਨਿਰਮਲੁ ਨਾਵਣੁ ਨਾਨਕਾ, ਗੁਰੁ ਤੀਰਥੁ ਦਰੀਆਉ॥ [ਪੰਨਾ ੧੪੧੧

ਬਾਹਰਮੁਖੀ ਇਸ਼ਨਾਨ ਦਾਨ ਆਨਮਤੀ ਕਰਮ ਕਾਂਡਾਂ ਦਾ ਹਨੇਰਾ ਹੈ। ਇਹ ਅਗਿਆਨਤਾ ਓਦੋਂ ਤਕ ਰਹਿੰਦੀ ਹੈ ਜਦੋਂ ਤੱਕ ਕਿ ਸੱਚਾ ਗੁਰੂ ਜਗਿਆਸੂ ਦੇ ਨੇਤਰਾਂ ਵਿਚ ਗਿਆਨ ਰੂਪ ਸੁਰਮਾ ਨਹੀਂ ਪਾ ਦੇਂਦਾ। ਇਸ ਗਿਆਨ ਨਾਲ ਫਿਰ ਉਸ ਨੂੰ ਚਮਕੀਲੇ ਪਦਾਰਥ ਤੇ ਭੜਕੀਲੇ ਬਸਤ੍ਰ ਸਭ ਮੈਲੇ ਹੀ ਦਿਸਦੇ ਹਨ। ਉਹ ਪਦਾਰਥਾਂ ਦੀ ਪ੍ਰਾਪਤੀ ਲਈ ਨਾ ਆਸ ਕਰਦਾ ਹੈ ਅਤੇ ਨਾ ਹੀ ਉਨ੍ਹਾਂ ਦੀ ਅਪ੍ਰਾਪਤੀ ਤੇ ਚਿੰਤਾ ਕਰਦਾ ਹੈ ਸਗੋਂ ਉਹ ਸਮਝਦਾ ਹੈ ਕਿ ਆਸਾ ਅਤੇ ਅੰਦੇਸਾ ਤੋਂ ਨਿਵੇਕਲਾ ਹੋਣ ਦੀ ਲੋੜ ਹੈ। ਇਸ ਤੋਂ ਉਤੇ ਉਠ ਕੇ ਹੀ ਦੁਖ ਸੁਖ ਨੂੰ ਸਮਾਨ ਸਮਝਣੀ ਸੋਝੀ ਆਉਂਦੀ ਹੈ।

ਵੇਦ ਵਿਆਸ ਰਿਸ਼ੀ ਨੇ ਬ੍ਰਹਮਾ ਦੀ ਬਾਣੀ ਨੂੰ ਵਾਚਿਆ, ਉਸ ਨੇ ਹੋਰਾਂ ਨੂੰ ਵੀ ਇਹੋ ਹੀ ਵਾਚਣ ਲਈ ਪੁਕਾਰ ਕੇ ਆਖਣਾ ਸੀ ਪਰ ਨਿਰੰਕਾਰੀ ਬਾਬਾ ਜੀ ਜਗਤ ਨੂੰ ਜਨਮ ਮਰਨ ਦੇ ਚੱਕਰ ਤੋਂ ਛੁੱਟਕਾਰੇ ਹਿਤ, ਹਉਂ ਦੀ ਮੈਲ ਲਾਉਣ ਵਾਲੇ ਕਰਮ-ਕਾਂਡੀ ਮਾਰਗ ਦੀ ਵਿਆਖਿਆ ਕਰਨ ਵਾਲੇ ਉਨ੍ਹਾਂ ਵੇਦਾਂ ਤੋਂ ਇਕ ਪਾਸੇ ਕੇਵਲ ਨਿਰੰਕਾਰ ਦੇ ਨਾਮ ਵੱਲ ਲਾਉਂਦੇ ਹਨ ਕਿਉਂਕਿ 'ਹਉਂ' ਹੀ ਸਭ ਤੋਂ ਵੱਡੀ ਮੈਲ ਹੈ ਅਤੇ ਇਸ ਮੈਲ ਕਰਕੇ ਪਾਪਾਂ ਨਾਲ ਲਿਬੜੀ ਹੋਈ ਮਤਿ ਨੂੰ ਕੇਵਲ 'ਨਾਮ' ਹੀ ਧੋਣ ਦੇ ਸਮਰਥ ਹੈ; ਯਥਾ—

ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥ [ਪੰਨਾ ੪

ਜਦੋਂ ਹਉਂ ਤੋਂ ਰਹਿਤ ਹੋ ਕੇ ਮਨ ਗਰੀਬੀ ਧਾਰਨ ਕਰ ਲੈਂਦਾ ਹੈ ਤਾਂ ਇਸ ਵਿਚ ਰੱਬੀ-ਡਰ ਆ ਵਸਦਾ ਹੈ ਫਿਰ ਇਹ ਨਿਰਮਲ ਭਉ ਨਾਮ ਵਿਚ ਓਤਿ ਪੋਤਿ ਕਰ ਦੇਂਦਾ ਹੈ। ਮਨ ਦੇ ਨਿਰਮਲ ਹੋ ਜਾਣ ਦੀ ਪਰਿਭਾਸ਼ਾ ਅਤੇ ਕਸਵੱਟੀ ਇਹ ਹੈ:—

੧. ਨਿਰਮਲ ਤੇ, ਜੋ ਰਾਮਹਿ ਜਾਨ॥ [ਪੰਨਾ ੧੧੫੮

੨. ਸੋ ਨਿਰਮਲੁ, ਨਿਰਮਲੁ ਹਰਿਗੁਨ ਗਾਵੈ॥ [ਪੰਨਾ ੩੨੮

੩. ਗੁਰਮੁਖਿ ਰਾਮਨਾਮ ਗੁਣ ਗਾਵਹਿ, ਜਾ ਕਉ ਹਰਿਪ੍ਰਭੁ ਨਦਰਿ ਕਰੇ॥
ਤੇ ਨਿਰਮਲ ਪੁਰਖ ਅਪਰੰਪਰ ਪੂਰੇ, ਤੇ ਜਗ ਮਹਿ ਗੁਰ ਗੋਵਿੰਦ ਹਰੇ॥ [ਪੰ. ੧੦੧੪

੪. ਸਬਦਿ ਰਤੇ ਸੇ ਨਿਰਮਲੇ, ਤਜਿ ਕਾਮ ਕ੍ਰੋਧੁ ਅਹੰਕਾਰੁ॥ [ਪੰਨਾ ੫੮

ਆਦਿ ਆਦਿ। ਇਸ ਸ਼ਬਦ ਦੀ ਅੰਤਲੀ ਪੰਕਤੀ ਵਿਚ ਭੀ ਇਹੋ ਨਿਰਣਾ ਦਿੱਤਾ ਹੈ ਕਿ—

ਨਾਨਕ, ਨਿਰਮਲ ਊਜਲੇ, ਜੋ ਰਾਤੇ ਹਰਿ ਨਾਇ॥

ਇਸ ਕਸਵੱਟੀ ਅਨੁਸਾਰ ਜੋ ਮਨੁੱਖ ਨਾਮ ਵਿਚ ਨਹੀਂ ਰੰਗਿਆ ਗਿਆ ਤਾਂ ਸਮਝੋ ਉਹ ਅਜੇ ਅੰਦਰੋਂ ਨਿਰਮਲ ਨਹੀਂ ਹੋਇਆ।

ਨੋਟ—ਸਿੱਖ ਧਰਮ ਦੇ ਵੇਦ ਵਿਆਸ ਭਾਈ ਸਾਹਿਬ ਭਾਈ ਗੁਰਦਾਸ ਜੀ ਰਾਹੀਂ ਕੀਤੀ ਗਈ ਗੁਰਮਤਿ ਦੀ ਵਿਆਖਿਆ ਦੇ ਅਧਿਐਨ ਨਾਲ ਗੁਰਮਤਿ ਦੇ ਗੂਹੜ ਭੇਦਾਂ ਨੂੰ ਲੱਭਿਆ ਜਾ ਸਕਦਾ ਹੈ।

**ਸਿਰੀਰਾਗੁ ਮਹਲਾ ੧॥ ਸੁਣਿ ਮਨ ! ਭੂਲੇ ਬਾਵਰੇ, ਗੁਰ ਕੀ ਚਰਣੀ ਲਾਗੁ॥ ਹਰਿ ਜਪਿ ਨਾਮੁ ਧਿਆਇ ਤੂ, ਜਮੁ ਡਰਪੈ ਦੁਖ ਭਾਗੁ॥ ਦੂਖੁ ਘਣੋ ਦੋਹਾਗਣੀ, ਕਿਉ ਥਿਰੁ ਰਹੈ ਸੁਹਾਗੁ॥੧॥ ਭਾਈ ਰੇ! ਅਵਰੁ ਨਾਹੀ ਮੈ ਥਾਉ॥ ਮੈ ਧਨੁ ਨਾਮੁ ਨਿਧਾਨੁ ਹੈ, ਗੁਰਿ ਦੀਆ ਬਲਿ ਜਾਉ ॥੧॥ ਰਹਾਉ॥ ਗੁਰਮਤਿ ਪਤਿ ਸਾਬਾਸਿ ਤਿਸੁ, ਤਿਸ ਕੈ ਸੰਗਿ ਮਿਲਾਉ ॥ ਤਿਸੁ ਬਿਨੁ ਘੜੀ ਨ ਜੀਵਊ, ਬਿਨੁ ਨਾਵੈ ਮਰਿ ਜਾਉ॥ ਮੈ ਅੰਧੁਲੇ**

ਨਾਮੁ ਨ ਵੀਸਰੈ, ਟੇਕ ਟਿਕੀ ਘਰਿ ਜਾਉ॥੨॥ ਗੁਰੂ ਜਿਨਾ ਕਾ ਅੰਧੁਲਾ, ਚੇਲੇ ਨਾਹੀ ਠਾਉ॥ ਬਿਨੁ ਸਤਿਗੁਰ ਨਾਉ ਨ ਪਾਈਐ, ਬਿਨੁ ਨਾਵੈ ਕਿਆ ਸੁਆਉ॥ ਆਇ ਗਇਆ ਪਛੁਤਾਵਣਾ, ਜਿਉ ਸੁੰਞੈ ਘਰਿ ਕਾਉ॥੩॥ ਬਿਨੁ ਨਾਵੈ ਦੁਖੁ ਦੇਹੁਰੀ, ਜਿਉ ਕਲਰ ਕੀ ਭੀਤਿ॥ ਤਬ ਲਗੁ ਮਹਲੁ ਨ ਪਾਈਐ, ਜਬ ਲਗ ਸਾਚੁ ਨ ਚੀਤਿ॥ ਸਬਦਿ ਰਪੈ ਘਰੁ ਪਾਈਐ, ਨਿਰਬਾਣੀ ਪਦੁ ਨੀਤਿ॥੪॥ ਹਉ ਗੁਰ ਪੂਛਉ ਆਪਣੇ, ਗੁਰ ਪੁਛਿ ਕਾਰ ਕਮਾਉ॥ ਸਬਦਿ ਸਲਾਹੀ ਮਨਿ ਵਸੈ, ਹਉਮੈ ਦੁਖੁ ਜਲਿ ਜਾਉ॥ ਸਹਜੇ ਹੋਇ ਮਿਲਾਵੜਾ, ਸਾਚੇ ਸਾਚਿ ਮਿਲਾਉ॥੫॥ ਸਬਦਿ ਰਤੇ ਸੇ ਨਿਰਮਲੇ, ਤਜਿ ਕਾਮ ਕ੍ਰੋਧ ਅਹੰਕਾਰੁ॥ ਨਾਮੁ ਸਲਾਹਨਿ ਸਦ ਸਦਾ, ਹਰਿ ਰਾਖਹਿ ਉਰਧਾਰਿ ॥ ਸੋ ਕਿਉ ਮਨਹੁ ਵਿਸਾਰੀਐ, ਸਭ ਜੀਆ ਕਾ ਆਧਾਰੁ ॥੬॥ ਸਬਦਿ ਮਰੈ ਸੋ ਮਰਿ ਰਹੈ, ਫਿਰਿ ਮਰੈ ਨ ਦੂਜੀ ਵਾਰ ॥ ਸਬਦੈ ਹੀ ਤੇ ਪਾਈਐ, ਹਰਿਨਾਮੇ ਲਗੈ ਪਿਆਰੁ ॥ ਬਿਨ ਸਬਦੇ ਜਗੁ ਭੂਲਾ ਫਿਰੈ, ਮਰਿ ਜਨਮੈ ਵਾਰੋ ਵਾਰ ॥੭॥ ਸਭ ਸਾਲਾਹੈ ਆਪ ਕਉ, ਵਡਹੁ ਵਡੇਰੀ ਹੋਇ ॥ ਗੁਰ ਬਿਨੁ ਆਪੁ ਨ ਚੀਨੀਐ, ਕਹੇ ਸੁਣੇ ਕਿਆ ਹੋਇ ॥ ਨਾਨਕ, ਸਬਦਿ ਪਛਾਣੀਐ, ਹਉਮੈ ਕਰੈ ਨ ਕੋਇ॥੮॥੮॥

## ਉਚਾਰਨ ਸੇਧ

**ਬਿੰਦੀ ਸਹਿਤ**—ਤੂੰ, ਕਿਉਂ, ਮੈਂ, ਥਾਉਂ, ਜਾਉਂ, ਮਿਲਾਉਂ, ਜੀਵਊਂ, ਠਾਉਂ, ਨਾਉਂ, ਨਾਵੈਂ, ਕਾਉਂ, ਜਿਉਂ, ਪੂਛਉਂ, ਕਮਾਉਂ, ਰਾਖਹਿੰ, ਮਨਹੁੰ, ਜੀਆਂ, ਵਡਹੁੰ। **ਬਿੰਦੀ ਰਹਿਤ**—ਜਲਿ ਜਾਉ।

**ਪਦ ਅਰਥ**—ਬਾਵਰੇ-ਬਉਲੇ, ਕਮਲੇ, ਭਾਗੁ-ਭੱਜ (ਜਾਂਦੇ ਹਨ)। ਸੁਆਉ-ਪ੍ਰਯੋਜਨ। ਦੇਹੁਰੀ-ਦੇਹੀ, ਸਰੀਰ। ਰਪੈ-ਰੰਗੇ ਜਾਣ ਨਾਲ। ਨਿਰਬਾਣੀ-ਵਾਸ਼ਨਾਂ ਰਹਿਤ। ਪਦੁ-ਪਦਵੀ। ਵਡਹੁ ਵਡੇਰੀ-ਵੱਡਿਆਂ ਤੋਂ ਵੀ ਵੱਡੀ ਭਾਵ ਬਹੁਤ ਹੀ ਵੱਡੀ। ਨ ਚੀਨੀਐ-ਨਹੀਂ ਪਛਾਣਿਆ ਜਾ ਸਕਦਾ।

**ਅਰਥ**—ਹੇ ਭੁਲੇ ਹੋਏ ਕਮਲੇ ਮਨ (ਮੇਰੀ ਗੱਲ) ਸੁਣ (ਤੂੰ) ਗੁਰੂ ਦੀ ਚਰਣੀ ਲਗ ਜਾ। ਤੂੰ (ਰਸਨਾ ਦੁਆਰਾ) ਹਰੀ (ਪਰਮਾਤਮਾ) ਦਾ ਜਾਪ ਕਰਕੇ (ਸੁਰਤਿ ਨਾਲ) ਨਾਮ ਨੂੰ ਧਿਆ। (ਇਸ ਦਾ ਸਦਕਾ) ਜਮ ਡਰ ਜਾਂਦਾ ਹੈ ਤੇ ਦੁੱਖ ਭੱਜ ਜਾਂਦੇ ਹਨ। (ਇਸ ਦੇ ਉਲਟ) ਨਾਮ ਨ ਧਿਆਉਣ ਵਾਲੀ, ਪਤੀ ਪਰਮਾਤਮਾ ਤੋਂ ਵਿਛੁੜੀ ਹੋਈ (ਜੀਵ) ਇਸਤ੍ਰੀ ਨੂੰ ਬਹੁਤ ਦੁਖ (ਹੁੰਦਾ ਹੈ, ਉਸ ਦਾ) ਸੁਹਾਗ ਭਾਗ ਕਿਵੇਂ ਕਾਇਮ ਰਹਿ ਸਕਦਾ ਹੈ? (ਭਾਵ ਨਹੀਂ ਰਹਿ ਸਕਦਾ)।੧।

ਹੇ ਭਾਈ ! ਮੈਨੂੰ (ਤਾਂ) ਹੋਰ (ਕੋਈ) ਥਾਂ (ਟਿਕਾਣਾ) ਨਹੀਂ ਲੱਭਦਾ। ਮੇਰੇ ਲਈ ਨਾਮ ਹੀ (ਵੱਡਮੁੱਲਾ) ਖ਼ਜ਼ਾਨਾ ਹੈ (ਜੋ ਕਿ) ਗੁਰੂ ਨੇ ਦਿੱਤਾ ਹੈ, (ਮੈਂ ਆਪਣੇ ਗੁਰੂ ਤੋਂ) ਸਦਕੇ ਜਾਂਦਾ ਹਾਂ।੧।ਰਹਾਉ।

ਉਸ (ਗੁਰੂ) ਨੂੰ ਸ਼ਾਬਾਸ਼ ਹੈ (ਜਿਸ ਦੀ) ਮਤਿ (ਮਿਲਿਆਂ ਰੱਬੀ) ਇੱਜ਼ਤ (ਮਿਲਦੀ ਹੈ ਸ਼ਾਬਾਸ਼ਿ ਮਿਲਦੀ ਹੈ, (ਇਸ ਕਰਕੇ ਮੇਰਾ ਵੀ ਦਿਲ ਕਰਦਾ ਹੈ ਕਿ ਮੈਂ) ਜੀਵਨ-ਭਰ ਉਸ (ਗੁਰੂ) ਨਾਲ ਜੁੜਿਆ ਰਹਾਂ। (ਮੈਂ) ਉਸ (ਗੁਰੂ) ਤੋਂ ਬਿਨਾਂ (ਇਕ) ਘੜੀ ਵੀ ਜੀਉਂਦਾ ਨਹੀਂ ਰਹਿ ਸਕਦਾ, (ਗੁਰੂ

ਪਰਮੇਸ਼ਰ ਦੇ) ਨਾਮ ਤੋਂ ਬਿਨਾਂ ਮੈਂ ਮਰ ਜਾਂਦਾ ਹਾਂ (ਹੇ ਪ੍ਰਭੂ ! ਦਇਆ ਕਰੋ) ਮੈਂ ਅੰਨ੍ਹੇ (ਅਗਿਆਨੀ) ਨੂੰ (ਤੇਰਾ) ਨਾਮ ਨਾ ਭੁੱਲ ਜਾਵੇ (ਕਿਉਂਕਿ ਕੇਵਲ ਮੈਂ ਤੇਰੇ ਨਾਮ ਦੀ ਹੀ) ਟੇਕ ਟਿਕਾਈ ਹੈ (ਤਾਂ ਜੋ ਇਸੇ ਆਸਰੇ ਮੈਂ ਨਿਜ) ਘਰ ਵਿਚ (ਪਹੁੰਚ) ਜਾਵਾਂ।੨।

ਜਿਨ੍ਹਾਂ ਦਾ ਗੁਰੂ (ਮੁਰਸ਼ਦ) ਅੰਨ੍ਹਾਂ (ਅਗਿਆਨੀ ਹੋਵੇ, ਉਸ ਗੁਰੂ ਦੇ) ਚੇਲੇ ਨੂੰ (ਕਿਤੇ ਵੀ) ਥਾਂ ਟਿਕਾਣਾ ਨਹੀਂ ਮਿਲਦਾ। ਸੱਚੇ ਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ। (ਅਤੇ) ਨਾਮ ਪ੍ਰਾਪਤ ਕੀਤੇ ਬਿਨਾਂ (ਮਨੁੱਖੀ ਜੀਵਨ ਦਾ ਹੋਰ) ਕੀ ਪ੍ਰਯੋਜਨ ਹੈ ? (ਹੋਰ ਕੋਈ ਪ੍ਰਯੋਜਨ ਨਹੀਂ ਹੈ)। (ਜੋ ਮਨੁੱਖ ਇਸ ਸੰਸਾਰ ਵਿਚ) ਆਇਆ ਤੇ (ਨਾਮ ਦੀ ਪ੍ਰਾਪਤੀ ਤੋਂ ਬਿਨਾਂ ਖ਼ਾਲੀ) ਚਲਾ ਗਿਆ (ਅੰਤ, ਉਸਨੂੰ) ਪਛੁਤਾਉਣਾ ਹੀ ਪੈਂਦਾ ਹੈ, ਜਿਵੇਂ ਖ਼ਾਲੀ ਘਰ ਵਿਚ ਕਾਂ ਨੂੰ (ਕੁਝ ਨਾ ਖਾਣ ਲਈ ਮਿਲਣ ਤੇ ਪਛੁਤਾਉਂਦਾ ਹੈ- 'ਸੁੰਞੇ ਘਰ ਕਾ ਪਾਹੁਣਾ, ਜਿਉ ਆਇਆ ਤਿਉ ਜਾਇ')।੩।

ਜਿਵੇਂ ਕੱਲਰ ਦੀ ਕੰਧ (ਕਿਰਦੀ ਰਹਿੰਦੀ ਹੈ, ਤਿਵੇਂ ਪ੍ਰਭੂ) ਨਾਮ ਤੋਂ ਬਿਨਾਂ ਦੇਹੀ (ਗਲਦੀ ਰਹਿੰਦੀ ਹੈ ਤੇ) ਦੁਖ (ਪਾਉਂਦੀ) ਹੈ। ਜਦੋਂ ਤਕ ਚਿੱਤ ਵਿਚ ਸੱਚ ਸਰੂਪ (ਵਾਹਿਗੁਰੂ) ਨਹੀਂ (ਵਸਦਾ) ਓਦੋਂ ਤੱਕ (ਪ੍ਰਭੂ ਦਾ) ਮਹਲ (ਟਿਕਾਣਾ) ਨਹੀਂ ਪਾ ਸਕੀਦਾ। ਸ਼ਬਦ ਵਿਚ ਰੰਗੇ ਜਾਣ ਨਾਲ (ਹੀ ਸੱਚਾ) ਘਰ (ਟਿਕਾਣਾ) ਪਾਈਦਾ ਹੈ (ਭਾਵ ਸਦਾ ਲਈ ਵਾਸ਼ਨਾਂ ਤੋਂ ਰਹਿਤ ਮੋਖ-ਪਦ ਪ੍ਰਾਪਤ ਕਰ ਲਈਦਾ ਹੈ)।੪।

ਮੈਂ ਆਪਣੇ ਗੁਰੂ (ਪਾਸੋਂ ਨਿਰਬਾਣ ਪਦਵੀ ਦੀ ਪ੍ਰਾਪਤੀ ਬਾਰੇ) ਪੁੱਛਾਂ (ਅਤੇ) ਗੁਰੂ (ਪਾਸੋਂ ਪੁੱਛ ਕੇ (ਗੁਰੂ ਦੀ ਦੱਸੀ ਹੋਈ) ਕਾਰ (ਕਰਣੀ) ਕਮਾਵਾਂ (ਭਾਵ ਉਸ ਤੇ ਅਮਲ ਕਰਾਂ)। (ਉਸ ਦੇ) ਸ਼ਬਦ (ਉਪਦੇਸ਼) ਦੁਆਰਾ ਸਲਾਹੁਣ ਯੋਗ (ਵਾਹਿਗੁਰੂ ਜੀ) ਸਿਫ਼ਤ ਸਲਾਹ ਕੀਤਿਆਂ (ਉਹ ਵਾਹਿਗੁਰੂ) ਮਨ ਵਿਚ ਵਸ ਜਾਂਦਾ ਹੈ (ਤੇ) ਹਉਮੈ ਦਾ ਦੁਖ ਸੜ ਜਾਂਦਾ ਹੈ। (ਇਸ ਤਰ੍ਹਾਂ) ਸਹਜ (ਅਵਸਥਾ ਚੌਥੇ ਪਦ ਵਿਚ) ਸੱਚੇ (ਪ੍ਰਭੂ) ਨੂੰ ਸੱਚ (ਕਰਣੀ) ਦੁਆਰਾ (ਜਾ) ਮਿਲਾਂ।੫।

(ਜੋ ਸੁਭਾਗੜੇ ਜੀਵ ਗੁਰੂ ਦੇ) ਸ਼ਬਦ ਵਿਚ ਰੰਗੇ ਗਏ ਹਨ, ਉਹ ਕਾਮ, ਕ੍ਰੋਧ, ਅਹੰਕਾਰ (ਆਦਿ ਵਿਕਾਰਾਂ ਨੂੰ) ਤਿਆਗ ਕੇ ਪਵਿੱਤ੍ਰ ਹੋ ਗਏ ਹਨ। ਉਹ ਹਮੇਸ਼ਾ ਨਾਮ ਦੀ ਸਿਫਤਿ ਕਰਦੇ ਹਨ ਅਤੇ ਹਰੀ (ਵਾਹਿਗੁਰੂ) ਨੂੰ ਹਿਰਦੇ ਵਿਚ ਟਿਕਾਈ ਰਖਦੇ ਹਨ। (ਉਹ ਇਹ ਆਖਦੇ ਹਨ ਕਿ) ਉਸ (ਪਿਆਰੇ ਵਾਹਿਗੁਰੂ ਨੂੰ) ਮਨ ਤੋਂ ਕਿਉਂ ਭੁਲਾਈਏ (ਜੋ) ਸਭ ਜੀਆਂ ਦਾ ਆਸਰਾ ਰੂਪ ਹੈ।੬।

(ਜਿਹੜਾ ਮਨੁੱਖ ਪੂਰਨ ਗੁਰੂ ਦੇ) ਸ਼ਬਦ ਦੁਆਰਾ (ਦੁਨੀਆਂ ਵਲੋਂ ਇਕ ਵਾਰੀ) ਮਰ ਜਾਂਦਾ ਹੈ ਉਹ (ਸਦਾ ਲਈ ਪਿਆਰੇ ਦੀ ਯਾਦ ਵਿਚ) ਮਰਿਆ ਹੀ ਰਹਿੰਦਾ ਹੈ (ਉਹ) ਮੁੜ ਕੇ ਦੂਜੀ ਵਾਰ ਨਹੀਂ ਮਰਦਾ (ਕਿਉਂਕਿ ਉਹ ਅਮਰ ਹੋ ਜਾਂਦਾ ਹੈ)। (ਗੁਰੂ ਦੇ) ਉਪਦੇਸ਼ (ਦੀ ਕਮਾਈ ਤੋਂ ਹੀ (ਪ੍ਰਭੂ) ਪਾਈਦਾ ਹੈ (ਪਰ ਓਦੋਂ, ਜਦੋਂ) ਹਰੀ ਨਾਮ ਨਾਲ ਪਿਆਰ ਪੈਂਦਾ ਹੈ। (ਪੂਰਨ ਗੁਰੂ ਦੇ ਸ਼ਬਦ (ਉਪਦੇਸ਼) ਤੋਂ ਬਿਨਾਂ (ਸਾਰਾ) ਜਗਤ (ਹੀ) ਭੁੱਲਿਆ ਫਿਰਦਾ (ਉਝੜ ਪਿਆ ਹੋਇਆ) ਹੈ (ਜਿਸ ਕਾਰਨ) ਮੁੜ ਮੁੜ ਮਰ ਕੇ ਜੰਮਦਾ ਰਹਿੰਦਾ ਹੈ (ਭਾਵ ਆਵਾਗਉਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ)।੭।

ਸਾਰੀ (ਸ੍ਰਿਸ਼ਟੀ ਆਪਣੇ) ਆਪ ਨੂੰ (ਹੀ) ਸਲਾਹੁੰਦੀ ਹੈ (ਤਾਂ ਜੋ) ਬਹੁਤ ਤੋਂ ਬਹੁਤ (ਇੱਜ਼ਤ) ਹੋਵੇ। (ਪਰ) ਗੁਰੂ (ਮੁਰਸ਼ਦ) ਤੋਂ ਬਿਨਾਂ ਆਪਾ (ਭਾਵ, ਮੂਲ) ਨਹੀਂ ਪਛਾਣਿਆ ਜਾ ਸਕਦਾ (ਅਤੇ ਨਿਰਾ ਇਕ ਦੂਜੇ ਨੂੰ ਜਾਂ ਆਪਣੇ ਆਪ ਨੂੰ) ਕਹਿਣ ਸੁਣਨ ਨਾਲ ਕੀ ਹੁੰਦਾ ਹੈ? (ਭਾਵ ਕੁਝ ਨਹੀਂ ਹੁੰਦਾ)। ਨਾਨਕ (ਗੁਰੂ ਜੀ ਫੁਰਮਾਂਉਂਦੇ ਹਨ ਕਿ ਗੁਰੂ ਦੇ) ਉਪਦੇਸ਼ ਦੁਆਰਾ ਹੀ (ਆਪਣਾ ਆਪਾ) ਪਛਾਣਿਆ ਜਾ ਸਕਦਾ ਹੈ (ਜਿਹੜਾ ਜੀਵ ਆਪਣਾ-ਆਪਾ ਪਛਾਣ ਲੈਂਦਾ ਹੈ ਉਹ ਫਿਰ) ਹਉਮੈ ਵਾਲੀ ਕੋਈ (ਗੱਲ ਜਾਂ ਕਾਰ) ਨਹੀਂ ਕਰਦਾ।੮।੮।

## ਅਰਥ ਭੇਦ ਅਤੇ ਨਿਰਣੈ

**ਹਉ ਗੁਰ ਪੂਛਉ ਆਪਣੇ, ਗੁਰੁ ਪੁਛਿ ਕਾਰ ਕਮਾਉ॥**

**ਸਬਦਿ ਸਲਾਹੀ ਮਨਿ ਵਸੈ, ਹਉਮੈ ਦੂਖੁ ਜਲਿ ਜਾਉ॥**

ਪਹਿਲੀ ਪੰਕਤੀ ਦੇ ਅਰਥ ਤਾਂ ਸਭ ਟੀਕਾਕਾਰਾਂ ਦੇ ਲਗਪਗ ਮਿਲਦੇ ਜੁਲਦੇ ਹਨ ਪਰ ਦੂਜੀ ਪੰਕਤੀ ਵਿਚ 'ਸਾਲਾਹੀ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ—

੧) ਸਲਾਹਣਯੋਗ [ਪੰ. ਤਾਰਾ ਸਿੰਘ ਨਰੋਤਮ ਅਤੇ ਸ਼ਬਦਾਰਥ

੨) ਮੈਂ ਸਲਾਹਾਂ [ਭਾ. ਵੀਰ ਸਿਘ ਜੀ, ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ**—ਇਥੇ ਉਤਮ ਪੁਰਖ ਵਿਚ 'ਸਾਲਾਹੀ' ਪਦ ਦਾ ਉਚਾਰਣ ਬਿੰਦੀ ਸਹਿਤ 'ਸਾਲਾਹੀਂ' ਹੀ ਠੀਕ ਹੈ ਤੇ ਅਰਥ 'ਮੈਂ ਸਲਾਹਵਾਂ' ਕਰਨੇ ਹੀ ਯੋਗ ਹਨ। ਹਰੇਕ ਪਦ ਦੇ ਅਰਥ ਪ੍ਰਕਰਣ ਅਨੁਸਾਰ ਕਰਨੇ ਹੀ ਢੁਕਵੇਂ ਹੁੰਦੇ ਹਨ। ਇਹ ਜ਼ਰੂਰੀ ਨਹੀਂ ਕਿ ਹਰ ਥਾਂ 'ਸਲਾਹੀ' ਦੇ ਅਰਥ 'ਸਲਾਹੁਣ ਯੋਗ' ਹੀ ਕੀਤੇ ਜਾਣ। ਇਸੇ ਤਰ੍ਹਾਂ 'ਸਾਚੇ ਸਾਚਿ ਮਿਲਾਉ' ਦੇ ਅਰਥ 'ਸੱਚੇ' ਨਾਲ ਸੱਚ ਰਾਹੀਂ ਮਿਲਾਪ ਸੌਖਾ ਹੋ ਜਾਂਦਾ ਹੈ' ਕਰਨੇ ਠੀਕ ਨਹੀਂ।

ਗੁਰੂ ਦੀ ਚਰਣ-ਸਰਣ ਵਿਚ ਰਹਿਣਾ ਇਕ ਆਦਰਸ਼ਕ ਜੀਵਨ ਬਤੀਤ ਕਰਨਾ ਹੈ। ਇਥੋਂ ਹੀ ਨਿਰਮਲ ਮਤਿ ਤੇ ਪਤਿ ਮਿਲਦੀ ਹੈ। ਸਹਜ ਅਵਸਥਾ ਤੇ ਨਿਰਬਾਣ ਪਦ ਦੀ ਪ੍ਰਾਪਤੀ ਦਾ ਗਿਆਨ ਇਥੋਂ ਹੀ ਪ੍ਰਾਪਤ ਹੁੰਦਾ ਹੈ। ਮੌਤ ਤੇ ਜੀਵਨ ਦੀ ਸੋਝੀ ਗੁਰੂ ਦੇ ਉਪਦੇਸ਼ ਵਿਚ ਲੀਨ ਹੋਇਆਂ ਹੀ ਹੁੰਦੀ ਹੈ। ਗੁਰੂ ਬਿਨਾਂ ਆਪਾ ਨਹੀਂ ਚੀਨਿਆ ਜਾ ਸਕਦਾ ਤੇ ਆਪੇ ਦੀ ਸੋਝੀ ਹੋਏ ਬਿਨਾਂ ਭਰਮ ਦੀ ਜੰਮੀ ਹੋਈ ਕਾਈ ਦੂਰ ਨਹੀਂ ਹੋ ਸਕਦੀ। ਕੇਵਲ ਬਾਹਰਮੁਖੀ ਆਖਣ ਸੁਣਨ ਨਾਲ ਕਿ ਮੇਰੀ ਹਉ ਮਿਟ ਗਈ ਹੈ ਜਾਂ ਅਮਕਾ ਪੁਰਸ਼ ਹਉਂ-ਰਹਿਤ ਹੋ ਗਿਆ ਹੈ, ਕੁਝ ਨਹੀਂ ਸੰਵਰਦਾ, ਸਗੋਂ ਇਸ ਨਾਲ ਸੰਸਾਰਕ ਸ਼ੋਭਾ ਖੱਟਣ ਦੀ ਲਾਲਸਾ ਵਧਦੀ ਹੈ।

ਮਨੁੱਖ ਨੂੰ ਸਭ ਤੋਂ ਵੱਡੀ ਬਿਮਾਰੀ ਆਪਣਾ ਆਪ ਸਲਾਹੁਣ ਦੀ ਹੈ, ਇਹ ਆਪਣੇ ਮੂੰਹੋਂ ਮੀਆਂ ਮਿੱਠੂ ਬਣਦਾ ਰਹਿੰਦਾ ਹੈ ਅਤੇ ਦੂਜੇ ਦੇ ਮੂਹੋਂ ਆਪਣੀ ਵਡਿਆਈ ਸੁਣਨ ਤੇ ਬੜਾ ਫੁੱਲਦਾ ਹੈ। ਇਹ ਆਤਮਿਕ ਜੀਵਨ ਦੀ ਤਰੱਕੀ ਵਿੱਚ ਇਕ ਬਹੁਤ ਵੱਡੀ ਰੁਕਾਵਟ ਤੇ ਘਾਟ ਹੈ। ਇਸ ਵਲੋਂ ਮਨੁੱਖ ਨੂੰ ਸੁਚੇਤ ਹੋਣ ਦੀ ਡਾਢੀ ਲੋੜ ਹੈ—

**ਬਲੂਆ ਕੇ ਘਰੂਆ ਮਹਿ ਬਸਤੇ, ਫੁਲਵਤ ਦੇਹ ਅਇਆਨੇ॥**
**ਕਹੁ ਕਬੀਰ ਜਿਹ ਰਾਮੁ ਨ ਚੇਤਿਓ, ਬੂਡੇ ਬਹੁਤੁ ਸਿਆਨੇ॥** [ਪੰ. ੧੧੨੪

ਸ਼ਬਦ ਦੀ ਕਮਾਈ ਵਾਲੇ ਨੂੰ ਪਰਤੀਤੀ ਹੋ ਜਾਂਦੀ ਹੈ ਜਿਸ ਕਰਕੇ ਉਹ ਗੁਰ-ਸ਼ਬਦ ਦੁਆਰਾ ਇਕੋ ਵਾਰ ਹੀ ਜੀਵਤ ਭਾਵ ਤੋਂ ਮਰ ਜਾਂਦਾ ਹੈ। ਉਹ ਮਨਮੁਖਾਂ ਵਾਂਗ ਮੁੜ ਮੁੜ ਕੇ ਜੰਮਦਾ ਮਰਦਾ ਨਹੀਂ, ਆਪਣੇ ਨਿਜ-ਸਰੂਪ ਨੂੰ ਪਛਾਣ ਕੇ ਧ੍ਰੂ ਵਾਂਗ ਅਟੱਲ ਤੇ ਅਮਰ ਪਦਵੀ ਪ੍ਰਾਪਤ ਕਰ ਲੈਂਦਾ ਹੈ।

**ਸਿਰੀਰਾਗੁ ਮਹਲਾ ੧॥ ਬਿਨੁ ਪਿਰ, ਧਨ ਸੀਗਾਰੀਐ, ਜੋਬਨੁ ਬਾਦਿ ਖੁਆਰੁ॥ ਨਾ ਮਾਣੇ ਸੁਖਿ ਸੇਜੜੀ, ਬਿਨੁ ਪਿਰ ਬਾਦਿ ਸੀਗਾਰੁ॥ ਦੂਖੁ ਘਣੋ ਦੋਹਾਗਣੀ, ਨਾ ਘਰਿ ਸੇਜ ਭਤਾਰੁ॥੧॥ ਮਨ ਰੇ ! ਰਾਮ ਜਪਹੁ ਸੁਖੁ ਹੋਇ॥ ਬਿਨੁ ਗੁਰ, ਪ੍ਰੇਮੁ ਨ ਪਾਈਐ, ਸਬਦਿ ਮਿਲੈ ਰੰਗੁ ਹੋਇ॥੧॥ ਰਹਾਉ॥ ਗੁਰ ਸੇਵਾ ਸੁਖੁ ਪਾਈਐ, ਹਰਿ ਵਰੁ ਸਹਜਿ ਸੀਗਾਰੁ॥ ਸਚਿ ਮਾਣੇ ਪਿਰ ਸੇਜੜੀ, ਗੂੜਾ ਹੇਤੁ ਪਿਆਰੁ॥ ਗੁਰਮੁਖਿ ਜਾਣਿ ਸਿਞਾਣੀਐ, ਗੁਰਿ ਮੇਲੀ ਗੁਣ ਚਾਰੁ॥੨॥ ਸਚਿ ਮਿਲਹੁ ਵਰ ਕਾਮਣੀ, ਪਿਰਿ ਮੋਹੀ ਰੰਗੁ ਲਾਇ॥ ਮਨੁ ਤਨੁ ਸਾਚਿ ਵਿਗਸਿਆ,**

ਕੀਮਤਿ ਕਹਣੁ ਨ ਜਾਇ॥ ਹਰਿ ਵਰੁ ਘਰਿ ਸੋਹਾਗਣੀ, ਨਿਰਮਲ ਸਾਚੈ ਨਾਇ॥੩॥ ਮਨ ਮਹਿ ਮਨੂਆ ਜੇ ਮਰੈ, ਤਾ ਪਿਰੁ ਰਾਵੈ ਨਾਰਿ॥ ਇਕਤੁ ਤਾਗੈ ਰਲਿ ਮਿਲੈ, ਗਲਿ ਮੋਤੀਅਨ ਕਾ ਹਾਰੁ॥ ਸੰਤ ਸਭਾ ਸੁਖੁ ਊਪਜੈ, ਗੁਰਮੁਖਿ ਨਾਮ ਅਧਾਰੁ॥੪॥ ਖਿਨ ਮਹਿ ਉਪਜੈ, ਖਿਨਿ ਖਪੈ, ਖਿਨੁ ਆਵੈ ਖਿਨੁ ਜਾਇ॥ ਸਬਦੁ ਪਛਾਣੈ ਰਵਿ ਰਹੈ, ਨਾ ਤਿਸੁ ਕਾਲੁ ਸੰਤਾਇ॥ ਸਾਹਿਬੁ ਅਤੁਲੁ, ਨ ਤੋਲੀਐ, ਕਥਨਿ ਨ ਪਾਇਆ ਜਾਇ ॥੫॥ ਵਾਪਾਰੀ ਵਣਜਾਰਿਆ, ਆਇ ਵਜਹੁ ਲਿਖਾਇ॥ ਕਾਰ ਕਮਾਵਹਿ ਸਚ ਕੀ, ਲਾਹਾ ਮਿਲੈ ਰਜਾਇ॥ ਪੂੰਜੀ ਸਾਚੀ ਗੁਰੁ ਮਿਲੈ, ਨਾ ਤਿਸੁ ਤਿਲੁ ਨ ਤਮਾਇ॥੬॥ ਗੁਰਮੁਖਿ ਤੋਲਿ ਤੁੋਲਾਇਸੀ, ਸਚੁ ਤਰਾਜੀ ਤੋਲੁ॥ ਆਸਾ ਮਨਸਾ ਮੋਹਣੀ, ਗੁਰਿ ਠਾਕੀ ਸਚੁ ਬੋਲੁ॥ ਆਪਿ ਤੁਲਾਏ ਤੋਲਸੀ, ਪੂਰੇ ਪੂਰਾ ਤੋਲੁ॥੭॥ ਕਥਨੈ ਕਹਣਿ ਨ ਛੁਟੀਐ, ਨਾ ਪੜਿ ਪੁਸਤਕ ਭਾਰ॥ ਕਾਇਆ ਸੋਚ ਨ ਪਾਈਐ, ਬਿਨੁ ਹਰਿ ਭਗਤਿ ਪਿਆਰ॥ ਨਾਨਕ, ਨਾਮੁ ਨ ਵੀਸਰੈ, ਮੇਲੇ ਗੁਰੁ ਕਰਤਾਰ॥੮॥੯॥

## ਉਚਾਰਨ ਸੇਧ

**ਬਿੰਦੀ ਸਹਿਤ**—ਸੀਂਗਾਰੀਐ, ਨਾਂਇ, ਮਨੂਆਂ, ਤਾਂ, ਵਜਹੁਂ, ਕਮਾਵਹਿਂ, ਕਾਇਆਂ।

**ਬਿੰਦੀ ਰਹਿਤ**—ਵਣਜਾਰਿਆ। **ਫੁਟਕਲ :** ਤਰਾਜ਼ੀ।

**ਨੋਟ :** 'ਤੁੋਲਾਇਸੀ' ਪਦ ਦਾ ਉਚਾਰਨ 'ਤੁਲਾਇਸੀ' ਕਰਨਾ ਹੈ। ਗੁਰਬਾਣੀ ਵਿਚ ਅਜਿਹੇ ਕਈ ਸ਼ਬਦ ਵਰਤੇ ਗਏ ਹਨ ਜਿਨ੍ਹਾਂ ਨੂੰ ਹੋੜਾ ਅਤੇ ਔਂਕੜ ਦੋਵੇਂ ਮਾਤਰਾਂ ਲੱਗੀਆਂ ਹੁੰਦੀਆਂ ਹਨ। ਇਕ ਮਾਤਰਾ ਦੀਰਘ ਅਤੇ ਦੂਜੀ ਲਘੂ ਆਵਾਜ਼ ਦੀ ਸੂਚਕ ਹੁੰਦੀ ਹੈ। ਇਹ ਛੰਦ ਦੇ ਤੋਲ ਨੂੰ ਪੂਰਾ ਕਰਨ ਦੀਆਂ ਸੂਚਕ ਹੁੰਦੀਆਂ ਹਨ।

**ਪਦ ਅਰਥ**—ਧਨ-ਇਸਤ੍ਰੀ, ਬਾਦਿ-ਵਿਅਰਥ। ਭਤਾਰੁ-ਪਤੀ। ਗੁਣ ਚਾਰਿ-ਸੁੰਦਰ ਗੁਣ। ਸੰਤਾਇ-ਸਤਾਉਂਦਾ, ਦੁਖ ਦੇਂਦਾ ਹੈ। ਵਜਹੁ-ਰੋਜ਼ੀਨਾ। ਤਮਾਇ-ਲਾਲਚ। ਗੁਰਮੁਖਿ-ਗੁਰੂ। ਤਰਾਜੀ-ਤੱਕੜੀ, ਤੋਲੁ-ਵੱਟਾ। ਠਾਕੀ-ਰੋਕੀ, ਬੰਨ੍ਹੀ। ਸੋਚ-ਸੁੱਚਮਤਾ।

**ਅਰਥ**—ਬਿਨਾਂ ਪਤੀ ਦੇ (ਭਾਵ ਪਤੀ ਨ ਹੋਣ ਦੀ ਹਾਲਤ ਵਿਚ ਜੇ) ਇਸਤ੍ਰੀ (ਕਪੜੇ ਗਹਿਣਿਆਂ ਆਦਿ ਨਾਲ) ਸ਼ਿੰਗਾਰੀ ਜਾਏ (ਤਾਂ ਉਸ ਦਾ) ਜੋਬਨ ਵਿਅਰਥ (ਸਮਝੋ, ਉਸ ਦੀ ਜ਼ਿੰਦਗੀ ਖਰਾਬ) (ਹੀ ਹੁੰਦੀ ਹੈ)। (ਉਹ) ਸੁਖ ਵਾਲੀ ਸੇਜਾ ਦਾ (ਅਨੰਦ) ਨਹੀਂ ਮਾਣ ਸਕਦੀ (ਅਤੇ ਇਸ ਤਰ੍ਹਾਂ) ਪਤੀ ਤੋਂ ਬਿਨਾਂ (ਉਸ ਦਾ ਕੀਤਾ ਸਾਰਾ ਸ਼ਿੰਗਾਰ ਵਿਅਰਥ ਜਾਂਦਾ ਹੈ (ਜਿਵੇਂ ਕਿ) ਦੁਹਾਗਣ ਇਸਤ੍ਰੀ ਨੂੰ ਬਹੁਤ ਦੁੱਖ (ਮਹਿਸੂਸ ਹੁੰਦਾ ਹੈ, ਉਹ ਸ਼ਿੰਗਾਰ ਕਰਦੀ ਹੈ ਪਰ ਉਸ ਦੀ) ਸੇਜਾ ਦਾ ਮਾਲਕ (ਪਤੀ, ਉਸਦੇ) ਘਰ ਵਿਚ (ਆਉਂਦਾ) ਹੀ ਨਹੀਂ।੧।

ਹੇ ਮਨਾ ! (ਤੂੰ) ਰਾਮ (ਅਕਾਲ ਪੁਰਖ) ਨੂੰ ਯਾਦ ਕਰ (ਇਸ ਨਾਲ ਤੈਨੂੰ ਆਤਮਿਕ ਸੱਚਾ) ਸੁੱਖ (ਪ੍ਰਾਪਤ) ਹੋਵੇਗਾ। (ਇਹ ਗੱਲ ਧਿਆਨ ਨਾਲ ਸੁਣ ਕਿ) ਗੁਰੂ (ਦੇ ਉਪਦੇਸ਼) ਬਿਨਾ (ਪ੍ਰਭੂ ਦਾ) ਪ੍ਰੇਮ ਨਹੀਂ ਪਾਇਆ ਜਾ ਸਕਦਾ (ਅਤੇ ਗੁਰੂ) ਸ਼ਬਦ (ਉਪਦੇਸ਼) ਦੁਆਰਾ (ਹੀ ਨਾਮ) ਪ੍ਰਾਪਤ ਹੁੰਦਾ ਹੈ (ਤਾਂ ਹੀ ਨਾਮ ਦਾ) ਅਨੰਦ (ਮਸਤੀ, ਖੀਵਾਪਨ ਪ੍ਰਾਪਤ) ਹੁੰਦਾ ਹੈ।੧।ਰਹਾਉ।

ਗੁਰੂ ਦੀ (ਦੱਸੀ ਹੋਈ ਸੇਵਾ (ਕਰਨ) ਨਾਲ (ਸੱਚਾ)•ਸੁੱਖ ਮਿਲਦਾ ਹੈ (ਅਤੇ) ਹਰੀ ਵਰੁ (ਖੱਸਮ) ਸਹਜ ਦੁਆਰਾ ਸ਼ਿੰਗਾਰ (ਕੀਤਿਆਂ ਹੀ ਮਿਲਦਾ ਹੈ)। (ਉਹ ਜਗਿਆਸੂ ਰੂਪ ਇਸਤ੍ਰੀ) ਸਚਾਈ ਵਿੱਚ (ਟਿਕ ਕੇ) ਪਤੀ ਪ੍ਰਮਾਤਮਾ ਦੀ ਸੇਜਾ ਦਾ (ਅਨੰਦ) ਮਾਣਦੀ ਹੈ (ਜਿਸ ਦਾ ਪਤੀ ਨਾਲ) ਗੂੜ੍ਹਾ, (ਅਟੁੱਟ) ਪ੍ਰੇਮ-ਪਿਆਰ (ਹੁੰਦਾ ਹੈ)। (ਅਜਿਹੀ) ਜਗਿਆਸੂ ਇਸਤ੍ਰੀ (ਗੁਰੂ ਦੀ) ਜਾਣੀ-ਪਛਾਣੀ ਸਮਝੀ (ਜਾਂਦੀ ਹੈ ਕਿਉਂਕਿ ਉਸ ਦੇ ਗੂੜ੍ਹੇ ਪਿਆਰ ਦਾ ਸਦਕਾ) ਗੁਰੂ ਨੇ ਉਸ ਨੂੰ ਸੁੰਦਰ ਗੁਣ (ਬਖਸ਼ ਕੇ ਪਤੀ-ਪ੍ਰਮਾਤਮਾ ਨਾਲ) ਮਿਲਾ ਲਿਆ ਹੁੰਦਾ ਹੈ।੨।

(ਹੇ ਪ੍ਰਭੂ-ਪਤੀ ਦੀ ਜੀਵ) ਇਸਤ੍ਰੀ ! (ਤੂੰ) ਸੱਚ ਵਿੱਚ (ਟਿਕ ਕੇ ਆਪਣੇ ਪਤੀ ਪਿਆਰੇ ਨੂੰ) ਮਿਲ, (ਜਿਹੜੀ ਜੀਵ-ਇਸਤ੍ਰੀ ਸਚਾਈ ਵਿੱਚ ਹੁੰਦੀ ਹੈ ਉਸ ਨੂੰ) ਪਤੀ (ਪਰਮਾਤਮਾ) ਨੇ (ਆਪਣਾ) ਰੰਗ ਚਾੜ੍ਹ ਕੇ ਮੋਹਿਤ ਕਰ ਲਿਆ ਹੁੰਦਾ ਹੈ। (ਅਜਿਹੀ ਜੀਵ-ਇਸਤ੍ਰੀ ਦਾ) ਮਨ ਅਤੇ ਤਨ ਸੱਚ ਵਿੱਚ (ਟਿਕ ਕੇ ਖਿੜ ਜਾਂਦਾ ਹੈ (ਜਿਸ ਦੀ) ਕੀਮਤ ਆਖੀ ਨਹੀਂ ਜਾ ਸਕਦੀ। (ਉਸ) ਸੁਹਾਗਣ ਦੇ ਘਰ ਭਾਵ ਹਿਰਦੇ ਵਿੱਚ ਹੀ ਹਰੀ-ਪਰਮਾਤਮਾ (ਵਸਦਾ ਹੈ ਅਤੇ) ਉਹ ਸੱਚੇ (ਪਰਮਾਤਮਾ ਦੇ) ਨਾਮ ਵਿੱਚ (ਜੁੜ ਕੇ) ਪਵਿੱਤ੍ਰ ਹੋ ਗਈ ਹੁੰਦੀ ਹੈ।੩।

ਜੇ (ਜੀਵ-ਇਸਤ੍ਰੀ ਦਾ) ਮਨ (ਆਪਣੇ) ਮਨ ਵਿੱਚ ਹੀ ਮਰ ਜਾਏ (ਭਾਵ ਉਸ ਦੇ ਅੰਦਰੋਂ ਜਦੋਂ ਸੰਕਲਪ-ਵਿਕਲਪ, ਦਵੈਤ, ਈਰਖਾ ਆਦਿ ਵਾਲੀ ਹਾਲਤ ਖ਼ਤਮ ਹੋ ਜਾਵੇ) ਤਾਂ ਸਹੀ ਅਰਥਾਂ ਵਿਚ ਪਤੀ (ਪ੍ਰਮਾਤਮਾ) ਉਸ ਜੀਵ ਇਸਤ੍ਰੀ ਨੂੰ ਮਾਣਦਾ (ਭਾਵ ਪਿਆਰ) ਕਰਦਾ ਹੈ। (ਦ੍ਰਿਸ਼ਟਾਂਤ ਵਜੋਂ ਜਿਵੇਂ) ਮੋਤੀਆਂ ਦਾ ਹਾਰ ਗਲੇ ਵਿੱਚ (ਪਿਆ ਹੁੰਦਾ ਹੈ ਪਰ ਉਹ) ਇਕ ਧਾਗੇ ਵਿੱਚ ਪ੍ਰੋਤਾ ਹੋਣ ਕਰਕੇ ਇਕਮਿਕ ਹੈ, ਇਸੇ ਤਰ੍ਹਾਂ ਜੀਵ-ਰੂਪ ਇਸਤ੍ਰੀ ਮਨ ਮਾਰ ਕੇ ਅਤੇ ਗੂੜ੍ਹੇ ਪ੍ਰੇਮ ਨਾਲ ਪਤੀ-ਪਰਮਾਤਮਾ ਦੇ ਗਲ ਦਾ ਹਾਰ ਬਣ ਜਾਂਦੀ ਹੈ ਭਾਵ ਉਸ ਨਾਲ ਇਕ-ਮਿਕ ਹੋ ਜਾਂਦੀ ਹੈ)। (ਏਦਾਂ ਦਾ) ਸੁੱਖ ਰਹੱਸ ਸੰਤਾਂ (ਪੁਰਸ਼ਾਂ) ਦੀ ਸੰਗਤ ਵਿਚੋਂ ਪੈਦਾ ਹੁੰਦਾ ਹੈ (ਅਤੇ ਓਹ ਜੀਵ ਇਸਤ੍ਰੀਆਂ ਇਸ ਸੁਖ ਨੂੰ ਮਾਣਦੀਆਂ ਹਨ ਜਿਨ੍ਹਾਂ ਨੂੰ ਗੁਰੂ ਦੁਆਰਾ ਨਾਮ ਦਾ ਆਸਰਾ (ਪ੍ਰਾਪਤ ਹੋ ਜਾਂਦਾ ਹੈ ਉਹ ਨਾਮ ਮਨ ਵਿਚ ਵਸਾ ਲੈਂਦੀਆਂ ਹਨ)।੪।

(ਸੱਚੇ ਨਾਮ ਦੇ ਆਸਰੇ ਤੋਂ ਬਿਨਾਂ ਇਸ ਮਨ ਦੀ ਇਹ ਅਵਸਥਾ ਹੁੰਦੀ ਹੈ ਕਿ ਇਹ) ਇਕ ਖਿਨ ਵਿੱਚ (ਜਲ-ਤਰੰਗ ਵਾਂਗ) ਪੈਦਾ ਹੁੰਦਾ ਹੈ (ਅਤੇ ਫਿਰ) ਖਿਨ ਮਾਤਰ ਵਿੱਚ (ਹੀ) ਖ਼ਤਮ ਹੋ ਜਾਂਦਾ ਹੈ, ਖਿਨ ਵਿੱਚ (ਇਕ ਪਾਸੇ ਵੱਲ) ਆਉਂਦਾ ਹੈ (ਅਤੇ ਦੂਜੇ) ਖਿਨ (ਵਿੱਚ ਦੂਜੇ ਪਾਸੇ) ਚਲਾ (ਜਾਂਦਾ ਹੈ ਭਾਵ ਇਹ ਐਧਰ ਓਧਰ ਦੌੜਦਾ ਰਹਿੰਦਾ ਹੈ)। (ਪਰ ਓਹੀ) ਮਨ ਜਦੋਂ ਸ਼ਬਦ ਨੂੰ ਪਛਾਣ ਲੈਂਦਾ ਹੈ (ਤਾਂ ਸ਼ਬਦ ਦੇ ਮਾਲਕ ਵਿੱਚ) ਰਚਿਆ ਰਹਿੰਦਾ ਹੈ, (ਫਿਰ) ਉਸ ਨੂੰ ਕਾਲ ਨਹੀਂ ਸਤਾਉਂਦਾ (ਭਾਵ ਸਮੇਂ ਦਾ ਉਸ ਉਪਰ ਅਸਰ ਨਹੀਂ ਹੁੰਦਾ, ਉਹ ਮਾਲਿਕ ਵਾਂਗ ਇਕ-ਰਸ ਟਿਕਿਆ ਰਹਿੰਦਾ ਹੈ)। (ਉਹ) ਮਾਲਿਕ ਤੋਲ (ਮਿਣਤੀ) ਤੋਂ ਬਾਹਰ ਹੈ, ਤੋਲਿਆ ਨਹੀਂ ਜਾ ਸਕਦਾ (ਅਤੇ ਨਿਰੀਆਂ ਮੂੰਹ ਜ਼ਬਾਨੀ) ਗੱਲਾਂ ਨਾਲ ਵੀ ਨਹੀਂ ਪਾਇਆ ਜਾ ਸਕਦਾ।੫।

(ਸਾਰੇ ਜੀਵ ਰੂਪ) ਵਪਾਰੀ ਤੇ ਵਣਜਾਰੇ (ਆਪਣਾ) (ਰੋਜ਼ੀਨਾ) (ਧੁਰ ਦਰਗਾਹ ਤੋਂ ਨਾਮ ਦਾ ਲਾਭ) ਲਿਖਾ ਕੇ (ਇਸ ਸੰਸਾਰ ਵਿੱਚ) ਆਏ ਹਨ। (ਇਸ ਸੰਸਾਰ ਵਿੱਚ ਰਹਿੰਦਿਆਂ ਜਿਹੜੇ ਜੀਵ) ਸੱਚ ਦੀ ਕਿਰਤ ਕਰਦੇ ਹਨ (ਉਨ੍ਹਾਂ ਨੂੰ ਪ੍ਰਭੂ ਦੀ) ਰਜ਼ਾ ਅਨੁਸਾਰ (ਨਾਮ ਦਾ) ਲਾਭ ਮਿਲਦਾ ਹੈ। (ਜਿਸ ਜੀਵ ਰੂਪ ਵਣਜਾਰੇ ਨੂੰ) ਗੁਰੂ ਪਾਸੋਂ ਸਿਮਰਨ ਦੀ) ਸੱਚੀ ਪੂੰਜੀ ਮਿਲ ਜਾਵੇ, ਉਸ ਨੂੰ ਖਿਨ-ਮਾਤਰ ਵੀ (ਦੁਨਿਆਵੀ ਪਦਾਰਥਾਂ ਦਾ) ਲਾਲਚ ਨਹੀਂ ਰਹਿੰਦਾ।੬।

ਗੁਰੂ ਅਨੁਸਾਰੀ (ਵਣਜਾਰਾ ਸਿੱਖ ਆਪਣੀ ਰਾਸ-ਪੂੰਜੀ ਨੂੰ ਗੁਰੂ ਦੇ) ਤੋਲ ਦੁਆਰਾ ਤੁਲਾਵੇਗਾ (ਜਿਸ ਕੋਲ ਕਿ) ਸੱਚ ਰੂਪ ਤੱਕੜੀ (ਤੇ ਸੱਚ ਰੂਪ ਹੀ) ਵੱਟਾ ਹੈ। (ਉਸ ਗੁਰੂ ਦਾ) ਬੋਲ ਸੱਚ ਰੂਪ (ਹੈ ਉਸ) ਗੁਰੂ ਨੇ (ਮਨ ਨੂੰ) ਮੋਹ ਲੈਣ ਵਾਲੀ ਆਸਾ ਮਨਸਾ ਰੋਕ ਦਿੱਤੀ ਹੈ (ਜਿਹੜੀ ਕਿ ਵਣਜਾਰੇ

ਸਿੱਖ ਦੇ ਜੀਵਨ-ਮਾਰਗ ਵਿੱਚ ਵੱਡੀ ਰੁਕਾਵਟ ਬਣਦੀ ਹੈ)। (ਉਸ ਸਿੱਖ ਦੀ ਰਾਸ ਪੂੰਜੀ ਨੂੰ ਪਰਲੋਕ ਵਿੱਚ ਭੀ ਜਦੋਂ ਪ੍ਰਭੂ) ਆਪ ਤੋਲਾਏਗਾ (ਜਾਂ) ਤੋਲੇਗਾ (ਤਾਂ ਓਥੇ ਵੀ) ਪੂਰੇ (ਗੁਰੂ ਦਾ ਕੀਤਾ ਹੋਇਆ) ਤੋਲ ਪੂਰਾ (ਹੀ ਉਤਰੇਗਾ)।੭।

· (ਨਿਰੀਆਂ) ਕਥਾਂ-ਕਹਾਣੀਆਂ ਨਾਲ (ਜਾਂ) ਕਹਿਣ ਨਾਲ (ਜਮਾਂ ਦੀ ਫਾਹੀ ਤੋਂ) ਛੁਟਕਾਰਾ ਭਾਵ ਬਚਿਆ ਨਹੀਂ ਜਾ ਸਕਦਾ ਅਤੇ ਨਾ ਹੀ ਪੁਸਤਕਾਂ ਦੇ ਢੇਰਾਂ ਦੇ ਢੇਰ ਪੜ੍ਹ ਕੇ (ਹੀ ਛੁਟਕਾਰਾ ਹੋ ਸਕਦਾ ਹੈ)। (ਇਨਸਾਨ ਦਾ ਛੁਟਕਾਰਾ ਤਾਂ ਪ੍ਰਭੂ ਨਾਲ ਪ੍ਰੇਮ ਕੀਤਿਆਂ ਹੀ ਹੁੰਦਾ ਹੈ ਪਰ ਪ੍ਰਭੂ ਦਾ ਪ੍ਰੇਮ) ਹਰੀ ਦੀ ਭਗਤੀ (ਦੇ) ਪਿਆਰ ਤੋਂ ਬਿਨਾਂ (ਨਿਰਾ) ਦੇਹੀ ਦੀ ਸ਼ੁੱਧਤਾ ਨਾਲ ਨਹੀਂ ਪਾਇਆ ਜਾ ਸਕਦਾ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਮਨੁੱਖ ਨੂੰ) ਕਰਤਾਰ, ਗੁਰੂ ਮਿਲਾ ਦੇਵੇ (ਉਸ ਮਨੁੱਖ ਨੂੰ) ਨਾਮ (ਕਦੇ ਵੀ) ਨਹੀਂ ਵਿਸਰਦਾ।੮।੯।

## ਅਰਥ ਭੇਦ ਅਤੇ ਨਿਰਣੈ

### (ੳ) ਦੂਖੁ ਘਣੋ ਦੋਹਾਗਣੀ, ਨਾ ਘਰਿ ਸੇਜ ਭਤਾਰੁ॥

ਇਸ ਪੰਕਤੀ ਦੇ ਅਰਥ ਸੰਥਯਾ ਪੋਥੀ ਵਿੱਚ ਇਉਂ ਕੀਤੇ ਗਏ ਹਨ—

'ਪਤੀ ਘਰ ਵਿੱਚ (ਤਾਂ) ਹੈ ਪਰ (ਨਾ ਸੇਜ) ਸਿਹਜਾ ਤੇ ਨਹੀਂ ਆਉਂਦਾ (ਇਸ ਕਰਕੇ) ਦੁਹਾਗਣੀ ਨੂੰ ਦੁਖ ਬਹੁਤ ਹੁੰਦਾ ਹੈ।' [ਭਾਈ ਵੀਰ ਸਿੰਘ ਜੀ

**ਨਿਰਣੈ—**ਇਥੇ ਗੁਰੂ ਨਾਲ ਪ੍ਰੇਮ ਕਰਨ ਦਾ ਭਾਵ ਨਹੀਂ ਸਗੋਂ 'ਪ੍ਰੇਮ ਦੀ ਪ੍ਰਾਪਤੀ' ਦਾ ਵਿਸ਼ਾ ਹੈ। ਜੇ ਇਸ ਪੰਕਤੀ ਦਾ ਉਚਾਰਨ ਠੀਕ ਬਿਰਾਮ ਦੇ ਕੇ ਕਰੀਏ ਤਾਂ ਅਰਥ ਸੁਤੇ ਸਿੱਧ ਹੀ ਸਪਸ਼ਟ ਹੋ ਜਾਂਦੇ ਹਨ; ਜਿਵੇਂ—

**ਬਿਨੁ ਗੁਰ, ਪ੍ਰੇਮੁ ਨ ਪਾਈਐ, ਸਬਦਿ ਮਿਲੈ, ਰੰਗੁ ਹੋਇ॥** [ਪੰਨਾ ੫੯

ਸੰਥਯਾਂ ਪੋਥੀ ਵਿੱਚ, ਸਿਰੀ ਰਾਗ ਸਟੀਕ (ਨਰੋਤਮ) ਅਤੇ ਫਰੀਦਕੋਟ ਸਟੀਕ ਅਨੁਸਾਰ ਅਰਥ ਕੀਤੇ ਗਏ ਹਨ।

ਗੁਰਬਾਣੀ ਲਗ-ਮਾਤਰੀ ਨੇਮਾਂ ਅਨੁਸਾਰ ਜਿਥੇ ਵੀ 'ਬਿਨੁ ਗੁਰ' ਸ਼ਬਦ ਉਚਾਰਣ ਆਵੇ ਉਥੇ 'ਗੁਰ' ਮਗਰੋਂ ਥੋੜਾ ਜਿਹਾ ਬਿਸਰਾਮ ਦੇ ਕੇ ਪਾਠ ਕਰਨਾ ਚਾਹੀਦਾ ਹੈ। ਇਸ ਪੰਕਤੀ ਦੇ ਅਰਥਾਂ ਵਿੱਚ ਭੁਲੇਖਾ ਹੀ ਤਾਂ ਪਿਆ ਹੈ ਕਿ ਟੀਕਾਕਾਰਾਂ ਨੇ ਇਸ ਦਾ ਪਾਠ 'ਬਿਨੁ ਗੁਰ ਪ੍ਰੇਮੁ, ਨ ਪਾਈਐ' ਕੀਤਾ ਹੈ। ਨੇਮ ਅਨੁਸਾਰ ਜੇ 'ਬਿਨੁ ਗੁਰ' ਦੇ ਪਿਛੋਂ ਸੰਗਿਆ ਜਾ ਕਿਰਿਆਵਾਚੀ ਪਦ ਹੋਵੇ ਤਾਂ ਉਹ ਨਾਲ ਜੁੜ ਸਕਦਾ ਹੈ। ਜਦੋਂ ਸੰਗਿਆ ਰੂਪੀ ਪਦ ਹੋਵੇ ਤਾਂ ਅਵੱਸ਼ ਹੀ 'ਗੁਰ' ਪਿਛੋਂ ਬਿਸਰਾਮ ਦੇਣਾ ਉਚਿਤ ਹੈ; ਉਦਾਹਰਣ ਵੱਜੋਂ—

**੧) ਬਿਨੁ ਗੁਰ, ਨਾਮੁ ਨ ਪਾਇਆ ਜਾਇ॥** [ਪੰਨਾ ੧੧੫

**੨) ਬਿਨੁ ਗੁਰ, ਗਰਬੁ ਨ ਮੇਟਿਆ ਜਾਇ॥** [ਪੰਨਾ ੨੨੫

### (ਅ) ਗੁਰਮੁਖਿ ਜਾਨਿ ਸਿਵਾਣੀਐ, ਗੁਰਿ ਮੇਲੀ ਗੁਣ ਚਾਰੁ॥

ਇਸ ਪੰਕਤੀ ਦੇ ਹੇਠ ਲਿਖੇ ਅਨੁਸਾਰ ਕਈ ਰੰਗਾਂ ਵਾਲੇ ਅਰਥ ਕੀਤੇ ਗਏ ਹਨ—

੧) ਜੋ ਗੁਰਮੁਖਿ, ਪਰਮੇਸਰ ਓਰ ਕੇ ਸਾਧਨੋ ਮੇਂ ਸਿਆਣੇ ਜਾਨ ਗੁਰੋਂ ਨੇ ਮੇਲੇ ਹੈਂ ਪਰਮੇਸਰ ਵਹੀ ਗੁਣ ਚਾਰੁ, ਸੁੰਦਰ ਗਯਾਨ ਗੁਣ ਸਾਹਿਤ ਹੋਵੇ ਹੈਂ। [ਪੰ. ਤਾਰਾ ਸਿੰਘ ਜੀ ਨਰੋਤਮ

੨) ਜਿਸ ਨੇ ਗੁਰੋਂ ਦੁਆਰੇ (ਜਾਨਿ) ਗਯਾਨ ਹੋਣੇ ਸੇ (ਸਿਞਾਣੀਐ) ਆਤਮ ਬ੍ਰਹਮ ਸਰੂਪ ਕਰ ਪਛਾਣਿਆ ਹੈ ਔਰ ਸਾਧਨ ਵੈਰਾਗਾਦਿਕ ਚਾਰੋਂ ਗੁਣ ਕੇ ਸੰਜੁਗਤ ਹੈ ਸੋ ਗੁਰੋਂ ਬ੍ਰਹਮ ਮੈ ਮੇਲੀ ਹੈ। [ਫਰੀਦਕੋਟ ਸਟੀਕ

੩) (ਐਉਂ ਜੋ ਜਗਯਾਸੂ ਰੂਪੀ ਇਸਤ੍ਰੀ) ਗੁਰੂ ਨੇ ਮੇਲੀ ਹੈ (ਪਰ ਨਾਲ) ਉਹੀ ਗੁਰਮੁਖ ਜਾਣੀਦੀ

ਹੈ, (ਉਸਨੂੰ ਇਸੇ) ਗੁਣ ਦੀ ਸੁੰਦਰਤਾ ਤੋਂ ਪਛਾਣ ਲਈਦਾ ਹੈ। [ਭਾ. ਵੀਰ ਸਿੰਘ

੪) ਗੁਰੂ ਦੇ ਸਨਮੁਖ ਰਹਿ ਕੇ ਹੀ ਪ੍ਰਭੂ ਨਾਲ ਡੂੰਘੀ ਸਾਂਝ ਪਾ ਕੇ ਉਸ ਨੂੰ ਸਿਞਾਣਿਆ ਜਾ ਸਕਦਾ ਹੈ (ਭਾਵ ਇਹ ਸਿਞਾਣ ਆਉਂਦੀ ਹੈ ਕਿ ਉਹ ਸਾਡਾ ਹੈ), ਉਹ ਸੁੰਦਰ ਗੁਣਾਂ ਦਾ ਮਾਲਕ ਪ੍ਰਭੂ (ਜਿਸ ਜੀਵ ਇਸਤ੍ਰੀ ਨੂੰ ਮਿਲਾਇਆ ਹੈ) ਗੁਰੂ ਜੀ ਨੇ ਮਿਲਾਇਆ ਹੈ। [ਪ੍ਰੋ. ਸਾਹਿਬ ਸਿੰਘ

**ਨਿਰਣੈ**-ਇਸ ਪੰਕਤੀ ਵਿੱਚ ਜ਼ਿਕਰ ਇਸਤ੍ਰੀ ਦਾ ਚੱਲ ਰਿਹਾ ਹੈ। ਇਸ ਦੀ ਸ਼ਬਦਾਵਲੀ ਵੀ ਕੋਈ ਔਖੀ ਨਹੀਂ ਪਰ ਟੀਕਾਕਾਰਾਂ ਨੇ ਅਰਥਾਂ ਵਿੱਚ ਭੇਦ ਪਾ ਦਿੱਤਾ ਹੈ 'ਗੁਰਮੁਖਿ' ਪਦ ਦੇ ਅਰਥ 'ਗੁਰੂ ਦੁਆਰਾ' ਪ੍ਰਸਿੱਧ ਹਨ। 'ਜਾਣਿ ਸਿਞਾਣੀਐ' ਦਾ ਅਰਥ 'ਜਾਣੀ ਪਛਾਣੀ ਜਾਂਦੀ ਹੈ, 'ਗੁਰਿ ਮੇਲੀ' ਦਾ ਅਰਥ ਗੁਰੂ ਨੇ ਮੇਲ ਲਈ ਹੈ, ਅਤੇ 'ਗੁਣ ਚਾਰੁ' ਦਾ ਅਰਥ 'ਸੁੰਦਰ ਗੁਣ (ਬਖਸ਼ਿਸ਼ ਕਰਕੇ)'। ਇਸ ਲਈ ਸ਼ਬਦ ਸਰੂਪ ਨੂੰ ਮੁੱਖ ਰੱਖ ਕੇ ਅਰਥ ਕਰਨੇ ਹੀ ਠੀਕ ਹਨ।

## (ਸ) ਸਚਿ ਮਿਲਹੁ ਵਰ ਕਾਮਣੀ, ਪਿਰਿ ਮੋਹੀ ਰੰਗੁ ਲਾਇ॥

ਸੰਥਯਾ ਪੋਥੀ ਵਿੱਚ ਇਸ ਪੰਕਤੀ ਦੇ ਅਰਥ ਠੀਕ ਨਹੀਂ ਕੀਤੇ ਗਏ, ਕਿਉਂਕਿ—

(ਹੇ ਜਗਯਾਸੂ) ਇਸਤ੍ਰੀ ! (ਤੂੰ ਆਪਣੇ) ਵਰ (ਪਰਮੇਸਰ) ਨੂੰ ਸੱਚੀ ਮੁੱਚੀ ਮਿਲ ਪਵੇਂਗੀ (ਜੇ ਤੂੰ ਉਸ) ਪਤੀ ਉਤੇ ਮੋਹਿਤ ਹੋ ਕੇ ਪ੍ਰੇਮ ਪਾ ਲਿਆ ਹੈ।

ਇਸ ਵਿੱਚ 'ਪਿਰਿ' ਦੇ ਅਰਥ 'ਪਿਰ ਉਤੇ' ਕੀਤੇ ਗਏ ਹਨ ਪਰ 'ਪਿਰਿ' ਦੇ 'ਰ' ਨੂੰ ਕਾਰਕ ਰੂਪ ਵਿੱਚ ਲੱਗੀ ਸਿਹਾਰੀ ਵਿਚੋਂ 'ਨੇ' ਅਰਥ ਨਿਕਲਦੇ ਹਨ। ਫਿਰ 'ਮਿਲਹੁ' ਦੇ ਅਰਥ ਮਿਲੋ, 'ਮਿਲ ਪਵੇਂਗੀ' ਨਹੀਂ ਹੋ ਸਕਦੇ। ਸੋ, ਲਗਮਾਤਰੀ ਨੇਮਾਂ ਅਨੁਸਾਰ ਜੋ ਅਰਥ ਪਿੱਛੇ ਕਰ ਦਿੱਤੇ ਗਏ ਹਨ, ਉਨ੍ਹਾਂ ਨੂੰ ਹੀ ਅਪਨਾਉਣਾ ਯੋਗ ਹੈ।

## (ਹ) ਖਿਨ ਮਹਿ ਉਪਜੈ, ਖਿਨਿ ਖਪੈ, ਖਿਨੁ ਆਵੈ ਖਿਨੁ ਜਾਇ॥

ਟੀਕਾਕਾਰਾਂ ਨੇ ਇਸ ਪੰਕਤੀ ਦੇ ਅਰਥ ਵੀ ਭਿੰਨ ਭਿੰਨ ਕੀਤੇ ਹਨ—

੧. ਗੁਰਮੁਖ ਜਨ ਮਾਯਕ ਪਦਾਰਥੋਂ ਕੀ ਐਸੀ ਦਸ਼ਾ ਦੇਖੇ ਹੈਂ ਖਿਨ ਇਤਿ, ਖਿਨ ਮੋਂ ਸੰਸਾਰ ਮੋਂ ਵਸਤੁ ਉਪਜੇ ਹੈਂ। ਤੈਸੇ ਅਲਪ ਕਾਲ ਮੋ ਹੀ ਖਪੈ ਮਰ ਜਾਵੇ ਹੈਂ। ਅਲਪ ਕਾਲ ਮੋਂ ਆਵੈ, ਪ੍ਰਾਪਤ ਹੋਤੀ ਹੈ। ਓਤੇ ਸਮੋ ਮੋ ਹੀ ਜਾਇ, ਨਾਸ ਹੋ ਜਾਵੇ ਹੈ। [ਪੰ. ਤਾਰਾ ਸਿੰਘ ਜੀ ਨਰੋਤਮ

੨. ਜਿਸ ਖਿਨ ਮੇ ਨਾਮ ਕਾ ਆਧਾਰ ਕਰਨੇ ਦਵਾਰਾ ਦੈਵੀ ਸੰਪਤਾ ਕੇ ਗੁਨ ਉਤਪੰਨ ਹੂਏ ਉਸੀ ਖਿਨ ਮੈ ਆਸੁਰੀ ਗੁਨ (ਖਪੇ) ਨਾਸ ਹੋ ਗਏ। ਜਿਸ ਖਿਨ ਮੈ ਦੈਵੀ ਗੁਨ ਸੰਪਾਦਨ ਕਰ ਗਯਾਨ ਆਵੇ ਹੈ ਉਸੀ ਖਿਨ ਮਹਿ ਅਗਯਾਨ ਜਾਤਾ ਰਹਤਾ ਹੈ ਵਾ ਖਿਨ ਮੈ ਜੀਵ ਉਤਪਤਿ ਹੋਏ ਹਨ ਖਿਨ ਮੇ ਖਪ ਮਰ ਜਾਤੇ ਹੈਂ ਵਾ ਖਿਨ ਮੈ ਆਂਵਦੇ ਹੈਨ ਇਸ ਲੋਕ ਮੈ ਔਰ ਖਿਨ ਮੈਂ ਹੀ ਚਲ ਜਾਤੇ ਹੈ ਪਰਲੋਕ ਮੈ। [ਫਰੀਦਕੋਟ ਸਟੀਕ

੩. (ਹੁਣ ਮਨ ਵਿਚ ਮਨੂਆ ਦਾ ਸਰੂਪ ਦੱਸਦੇ ਹਨ ਤੇ ਉਸ ਦੇ ਮਾਰਨ ਦੀ ਜਾਚ ਸਿਖਾਂਦੇ ਹਨ। ਇਹ ਮਨੂਆ ਇਕ) ਖਿਨ ਵਿਚ ਉਪਜਦਾ ਹੈ, ਖਿਨ ਵਿਚ ਖਪ ਜਾਂਦਾ ਹੈ, ਖਿਨ ਵਿਚ (ਦੂਰ ਦੂਰ) ਚਲਾ ਜਾਂਦਾ ਹੈ, ਖਿਨ ਵਿਚ (ਹੀ ਮਨ ਵਿਚ ਮੁੜ ਆਉਂਦਾ ਹੈ)। [ਭਾ. ਵੀਰ ਸਿੰਘ

੪. (ਜੇ ਮਨ ਨਾਮ ਤੋਂ ਵਾਂਝਿਆ ਰਹੇ, ਤਾਂ ਮਾਇਆ ਆਦਿਕ ਦੇ ਲਾਭ ਨਾਲ) ਇਕ ਖਿਨ ਵਿਚ ਹੀ (ਇਉਂ ਹੁੰਦਾ ਹੈ ਜਿਵੇਂ) ਜਿਊ ਪੈਂਦਾ ਹੈ, (ਤੇ ਮਾਇਆ ਆਦਿਕ ਦੀ ਘਾਟ ਨਾਲ) ਇਕ ਖਿਨ ਵਿਚ ਹੀ ਦੁਖੀ ਹੋ ਜਾਂਦਾ ਹੈ, ਇਕ ਖਿਨ (ਗੁਜ਼ਾਰਦਾ ਹੈ ਤਾਂ) ਉਹ ਜੰਮ ਪੈਂਦਾ ਹੈ, ਇਕ ਖਿਨ (ਗੁਜ਼ਾਰਦਾ ਹੈ ਤਾਂ) ਉਹ ਮਰ ਜਾਂਦਾ ਹੈ (ਭਾਵ, ਨਾਮ ਦੇ ਸਹਾਰੇ ਤੋਂ ਬਿਨਾ ਮਾਇਆ ਜੀਵ ਦੇ ਜੀਵਨ ਦਾ ਆਸਰਾ ਬਣ ਜਾਂਦੀ ਹੈ। ਜੇ ਮਾਇਆ ਆਏ ਤਾਂ ਉਤਸ਼ਾਹ, ਜੇ ਜਾਏ ਤਾਂ ਸਹਮ)। [ਪ੍ਰੋ. ਸਾਹਿਬ ਸਿੰਘ

**ਨਿਰਣੈ**—ਇਸ ਪੰਕਤੀ ਦੇ ਅਰਥ ਮਨ ਨਾਲ ਸੰਬੰਧਤ ਕਰਨੇ ਵਧੇਰੇ ਫੱਬਦੇ ਹਨ ਕਿਉਂਕਿ ਇਸ ਸ਼ਬਦ

ਦੇ ਚੌਥੇ ਪਦ ਵਿਚ 'ਮਨ ਮਹਿ ਮਨੂਆ ਜੇ ਮਰੈ, ਤਾ ਪਿਰੁ ਰਾਵੈ ਨਾਰਿ' ਪੰਕਤੀ ਦਰਜ ਹੈ। ਫਿਰ ਗੁਰਬਾਣੀ ਵਿਚ '........ਖਿਨੁ ਆਵੈ ਖਿਨੁ ਜਾਇ' ਆਦਿ ਅਜਿਹੇ ਸ਼ਬਦ ਮਨ ਸੰਬੰਧੀ ਹੀ ਵਰਤੇ ਮਿਲਦੇ ਹਨ। ਇਸ ਵਾਸਤੇ ਇਥੇ ਵੀ ਅਰਥ ਕਰਨ ਸਮੇਂ ਮਾਇਕ ਪਦਾਰਥਾਂ ਨੂੰ ਜੋੜਨਾ ਉਚਿਤ ਨਹੀਂ।

**ਕ) ਗੁਰਮੁਖਿ ਤੋਲਿ ਤੁੋਲਾਇਸੀ, ਸਚੁ ਤਰਾਜੀ ਤੋਲੁ॥**
**ਆਸਾ ਮਨਸਾ ਮੋਹਣੀ, ਗੁਰਿ ਠਾਕੀ ਸਚੁ ਬੋਲੁ॥**

ਟੀਕਿਆਂ ਵਿਚੋਂ ਇਸ ਪੰਕਤੀ ਦੇ ਅਰਥਾਂ ਦੀ ਵੱਖ ਵੱਖ ਵੰਨਗੀ ਇਉਂ ਮਿਲਦੀ ਹੈ—

੧. ਗੁਰਮੁਖਿ, ਬ੍ਰਹਮ ਸ੍ਰੋਤੀ ਬ੍ਰਹਮ ਨੇਸ਼ਟੀ, ਗੁਰ ਅਪਨੇ ਸੇ ਬ੍ਰਹਮ ਵਸਤੁ ਸਚਿਦਾ ਨੰਦ ਰੂਪ ਹੈ ਬਿਭੁ ਹੈ। ਐਸੇ ਬ੍ਰਹਮ ਕੇ ਸਰੂਪ ਭੂਤ ਤੋਲ ਕੋ ਤੁਲਾਇਸੀ, ਯਥਾਰਥ ਗਯਾਨ ਸੇ ਸਿਖ ਕੇ ਚਿਤ ਮੇਂ ਠਹਰਾਵੇ ਹੈ। ਜਬ ਸਿੱਖ ਕੇ ਪਾਸ ਸਚੁ ਤਰਾਜੀ, ਸੁਧ ਬੁਧੀ ਰੂਪ ਤੱਕੜੀ ਐ ਸ੍ਰਵਣਾਦਿ ਸਾਧਨ ਰੂਪ ਤੋਲੁ ਬੱਟਾ ਹੋਵੇ। ਪੁਨਾ ਆਸਾ, ਵਿਖਯ ਤ੍ਰਿਸ਼ਨਾ ਮੇਂ ਦੌੜੀ ਮਨਸਾ, ਮਨ ਕੀ ਵਾਸ਼ਨਾ ਮੋਹਣੀ, ਬਿਬੇਕ ਨਾਸ ਕਰਨੇ ਵਾਲੀ ਵਹੁ ਜਿਸ ਕੀ ਠਾਕੀ ਹੋਵੇ ਗੁਰਿ ਸਚੁ ਬੋਲੁ ਗੁਰੋਂ ਨੇ ਸਚੇ ਉਪਦੇਸ਼ ਸੇ। [ਪੰ. ਤਾਰਾ ਸਿੰਘ ਜੀ ਨਰੋਤਮ

੨. ਜੋ ਗੁਰਮੁਖਿ ਹੈਂ ਸੋ ਆਪ (ਤੋਲਿ) ਵਿਚਾਰਤੇ ਹੈਂ ਔਰੋਂ ਸੇ (ਤੁਲਾਇਸੀ) ਵਿਚਾਰ ਕਰਵਾਤੇ ਹੈਂ ਬੁਧ ਰੂਪ (ਤਰਾਜੀ) ਤੱਕੜੀ ਤਿਨਕੀ ਸੱਚੀ ਹੈ ਔਰ ਬਿਬੇਕ ਰੂਪ (ਤੋਲ) ਬੱਟਾ ਭੀ ਸੱਚਾ ਹੈ। (ਮਨਸਾ) ਬੁੱਧੀ ਵਿਖੇ ਜੋ (ਮੋਹਣੀ) ਮਾਯਾ ਕੀ ਆਸਾ ਲਗ ਰਹੀ ਥੀ ਸੋ ਗੁਰੋਂ ਨੇ (ਸਚੁ ਬੋਲ) ਸੱਚਾ ਉਪਦੇਸ਼ ਦੇ ਕਰਕੇ (ਠਾਕੀ) ਰੋਕ ਦਿੱਤੀ ਹੈ। [ਫਰੀਦਕੋਟ ਸਟੀਕ

੩. (ਗੁਰੂ ਦੀ ਹੋਰ ਮਿਹਰ ਦੱਸਦੇ ਹਨ ਕਿ ਜਗਿਆਸੂ ਆਪ ਦੀ ਬੁੱਧੀ ਰੂਪੀ) ਤਕੜੀ ਉਤੇ (ਵੀਚਾਰ ਦਾ ਵੱਟਾ ਧਰ ਕੇ) ਸੱਚ ਨੂੰ ਤੋਲਦਾ ਤੇ (ਗੁਰਮੁਖ) ਗੁਰੂ ਦੁਆਰਾ ਤੁਲਾਉਂਦਾ ਰਹੇਗਾ (ਕਿਉਂਕਿ ਗੁਰੂ ਨੇ ਮੋਹ ਲੈਣ ਵਾਲੀ ਆਸਾ ਤੇ ਮਨਸਾ (ਸਿੱਖ ਦੀ) ਰੋਕ ਦਿੱਤੀ ਹੁੰਦੀ ਹੈ, ਸੱਚਾ ਬੋਲ (ਦਾਨ ਕਰਕੇ)। [ਭਾ. ਵੀਰ ਸਿੰਘ

੪. (ਇਨਸਾਨੀ ਜੀਵਨ ਦੀ ਸਫਲਤਾ ਦੀ ਪਰਖ ਵਾਸਤੇ) ਸੱਚ ਦੀ ਤਰਾਜੂ ਹੈ ਤੇ ਸੱਚ ਹੀ ਵੱਟਾ ਹੈ (ਜਿਸ ਦੇ ਪੱਲੇ ਸੱਚ ਹੈ ਉਹੀ ਸਫਲ ਹੈ), ਇਸ ਪਰਖ-ਤੋਲ ਵਿਚ ਉਹੀ ਮਨੁੱਖ ਪੂਰਾ ਉਤਰਦਾ ਹੈ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ, ਕਿਉਂਕਿ ਗੁਰੂ ਨੇ (ਪਰਮਾਤਮਾ ਦੀ ਸਿਫਤ-ਸਲਾਹ ਦੀ) ਸੱਚੀ ਬਾਣੀ ਦੇ ਕੇ ਮਨ ਨੂੰ ਮੋਹ ਲੈਣ ਵਾਲੀਆਂ ਆਸਾਂ ਤੇ ਮਨ ਦੇ ਮਾਇਕ ਫੁਰਨਿਆਂ ਨੂੰ (ਮਨ ਉਤੇ ਵਾਰ ਕਰਨ ਤੋਂ) ਰੋਕ ਰੱਖਿਆ ਹੁੰਦਾ ਹੈ। [ਪ੍ਰੋ. ਸਾਹਿਬ ਸਿੰਘ

੫. 'ਸ਼ਬਦਾਰਥ' ਵਿਚ ਕੇਵਲ 'ਗੁਰਿ ਠਾਕੀ ਸਚੁ ਬੋਲੁ' ਦੇ ਹੀ ਅਰਥ ਦਿੱਤੇ ਹਨ—'ਰੋਕ ਦਿੱਤੀ ਹੈ ਗੁਰੂ ਨੇ, ਜਿਸ ਦਾ ਬੋਲ ਸੱਚਾ ਹੈ'।

**ਨਿਰਣੈ**—ਉਪਰੋਕਤ ਸਾਰੇ ਅਰਥ ਇਕ ਦੂਜੇ ਨਾਲੋਂ ਵਿਲੱਖਣ ਹਨ। ਗੁਰਬਾਣੀ ਲਗ-ਮਾਤਰੀ ਨੇਮਾਂ ਅਨੁਸਾਰ ਜੋ ਢੁਕਵੇਂ ਅਰਥ ਬਣਦੇ ਹਨ, ਗੁਰੂ ਦੀ ਕਿਰਪਾ ਸਦਕਾ ਸਾਂਈਂ ਵਲੋਂ ਬਖਸ਼ੀ ਬੁੱਧੀ ਨਾਲ ਉਹ ਪਿਛੇ ਕਰ ਦਿੱਤੇ ਗਏ ਹਨ। ਬਾਕੀ ਪਾਠਕ ਜਨ ਆਪ ਚੋਣ ਕਰ ਲੈਣ ਕਿਉਂਕਿ ਸਤਿਗੁਰੂ ਜੀ ਦੀ ਬਾਣੀ ਅਗਮ-ਅਗਾਧ ਬੋਧ ਹੈ। ਇਥੇ ਕੋਈ ਚਤੁਰ ਟੀਕਾਕਾਰ ਦਮ ਨਹੀਂ ਮਾਰ ਸਕਦਾ।

**ਖ) ਨਾਨਕ, ਨਾਮੁ ਨ ਵੀਸਰੈ, ਮੇਲੇ ਗੁਰੁ ਕਰਤਾਰ॥**

ਇਸ ਪੰਕਤੀ ਦੇ ਅਰਥ ਇਉਂ ਕੀਤੇ ਗਏ ਹਨ—

੧) ਯਾਹੀ ਤੇ ਗੁਰੁ ਕਹੈਂ ਜਬ ਕਰਤਾਰੁ, ਪਰਮੇਸਰ ਕ੍ਰਿਪਾ ਕਰ ਪ੍ਰੇਮ ਭਗਤਿ ਕੇ ਦਾਤੇ ਗੁਰ ਮੇਲ ਦੇਵੇ ਹੈ, ਤਬ ਕਬੀ ਨਾਮ ਨਹੀਂ ਭੁੱਲੇ ਹੈ। [ਪੰ. ਤਾਰਾ ਸਿੰਘ ਜੀ ਨਰੋਤਮ

੨) ਸ੍ਰੀ ਗੁਰੂ ਜੀ ਕਹਿਤੇ ਹੈਂ—ਜਬ ਨਾਮੁ ਨ ਭੂਲੇ ਤਬ ਗੁਰੋਂ ਦੁਆਰਾ ਕਰਤਾਰ ਅਪਨੇ ਸਾਥ ਮੇਲ

ਲੇਤਾ ਹੈ। [ਫਰੀਦਕੋਟ ਸਟੀਕ

੩) (ਇਸ ਲਈ ਅਰਦਾਸਿ ਹੈ) ਨਾਨਕ (ਦੀ ਕਿ) ਹੇ ਕਰਤਾਰ ! (ਸਾਨੂੰ ਨਾਮੁ ਨਾ ਭੁੱਲੇ ਤੇ ਗੁਰ (ਸਾਨੂੰ ਤੁਸਾਂ ਨਾਲ) ਮੇਲ ਦੇਵੇ। [ਭਾ. ਵੀਰ ਸਿੰਘ

੪) ਹੇ ਨਾਨਕ ! ਜਿਸ ਨੂੰ (ਗੁਰੂ ਦੀ ਸ਼ਰਨ ਪੈ ਕੇ ਪਰਮਾਤਮਾ ਦਾ) ਨਾਮ ਨਹੀਂ ਭੁੱਲਦਾ, ਉਸ ਨੂੰ ਗੁਰੂ ਪਰਮਾਤਮਾ ਦੇ ਮੇਲ ਵਿਚ ਮਿਲਾ ਲੈਂਦਾ ਹੈ। [ਪ੍ਰੋ. ਸਾਹਿਬ ਸਿੰਘ

**ਨਿਰਣੈ—**ਜੇ 'ਕਰਤਾਰ' ਪਦ ਦੇ ਰਾਰੇ ਨੂੰ ਔਂਕੜ ਲੱਗਿਆ ਹੁੰਦਾ ਤਾਂ ਗੁਰਬਾਣੀ ਵਯਾਕਰਣਕ ਨੇਮਾਂ ਅਨੁਸਾਰ ਇਸ ਪੰਕਤੀ ਦੇ ਅਰਥ '(ਜੇ) ਗੁਰੂ ਕਰਤਾਰ ਨੂੰ ਮੇਲ ਦੇਵੇ' ਕੀਤੇ ਜਾ ਸਕਦੇ ਸਨ, ਪਰ 'ਰ' ਮੁਕਤੇ 'ਚੋਂ' 'ਨੂੰ' ਦੇ ਅਰਥ ਕੱਢਣੇ ਠੀਕ ਨਹੀਂ ਹਨ। ਸੰਥਯਾ ਪੋਥੀ ਦੇ ਕਰਤਾ ਨੇ 'ਕਰਤਾਰ' ਪਦ ਨੂੰ ਸੰਬੋਧਨ ਰੂਪ ਵਿਚ ਲਿਆ ਹੈ। ਇਹ ਠੀਕ ਹੈ ਕਿ ਲਗਮਾਤਰੀ ਨੇਮ ਅਨੁਸਾਰ ਸੰਬੋਧਕ ਪਦਾ ਦਾ ਅੰਤਲਾ ਅੱਖਰ ਮੁਕਤਾ ਹੁੰਦਾ ਹੈ ਪਰ ਹਰ ਥਾਂ ਤੇ ਇਹ ਨੇਮ ਨਹੀਂ ਲਾਗੂ ਹੁੰਦਾ। ਜੇ ਇਥੇ ਵੀ 'ਕਰਤਾਰ' ਪਦ ਸੰਬੋਧਨ ਰੂਪ ਵਿਚ ਵਰਤਿਆ ਹੁੰਦਾ ਤਾਂ 'ਮੇਲੇ' ਪਦ ਦੀ ਥਾਂ 'ਮੇਲਹਿ' ਪਦ ਹੁੰਦਾ। ਸੋ, ਗੁਰਬਾਣੀ ਦੇ ਨੇਮਾਂ ਦੀ ਠੀਕ ਵਰਤੋਂ ਨਾ ਕਰਨ ਕਰਕੇ ਹੀ ਅਰਥਾਂ ਵਿਚ ਮੱਤਭੇਦ ਹੋ ਗਏ ਹਨ। ਸਤਿਗੁਰੂ ਜੀ ਮਿਹਰ ਕਰਨ ਸਰਬਤ ਖਾਲਸੇ ਨੂੰ ਗੁਰਬਾਣੀ ਦੀ ਪ੍ਰੀਤਿ ਤੇ ਪ੍ਰਤੀਤ ਬਖਸ਼ਿਸ਼ ਕਰਨ। ਗੁਰਮਤਿ ਸਿਧਾਂਤ ਅਨੁਸਾਰ ਇਸ ਪੰਕਤੀ ਦੇ ਅਰਥ ਇਹੋ ਹੀ ਬਣਦੇ ਹਨ—'(ਜੇ) ਕਰਤਾਰ ਗੁਰੂ ਨੂੰ ਮੇਲ ਦੇਵੇ ਤਾਂ (ਜੀਵ ਨੂੰ) ਨਾਮ ਨਹੀਂ ਵਿਸਰਦਾ।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਪਤੀ ਤੋਂ ਬਿਨਾਂ ਇਸਤ੍ਰੀ ਦਾ ਕੀਤਾ ਹਾਰ-ਸ਼ਿੰਗਾਰ ਕਿਸੇ ਕੰਮ ਨਹੀਂ, ਇਸੇ ਤਰ੍ਹਾਂ ਗੁਰੂ ਤੋਂ ਬਿਨਾਂ ਜੀਵ ਦੇ ਕੀਤੇ ਜਪ, ਤਪ, ਸੰਜਮ ਆਦਿ ਸਾਰੇ ਕਰਮ ਵਿਅਰਥ ਹਨ। ਜੀਵ ਤੇ ਪਰਮਾਤਮਾ ਵਿਚਕਾਰ ਪਈ ਹੋਈ ਵਿੱਥ ਨੂੰ ਦੂਰ ਕਰਨ ਵਾਲਾ ਵਿਚੋਲਾ ਗੁਰੂ ਹੀ ਹੈ। ਪ੍ਰਭੂ ਪਿਆਰੇ ਨਾਲ ਪ੍ਰੇਮ ਕਰਨ ਦੀ ਜਾਚ ਗੁਰੂ ਹੀ ਸਿਖਾਉਂਦਾ ਹੈ। ਗੁਰੂ, ਪ੍ਰਭੂ ਨਾਲ ਅਭੇਦ ਹੋਣ ਕਰਕੇ, ਉਸ ਦੇ ਦਰਬਾਰ ਦੀ ਜਾਣ-ਪਛਾਣ ਕਰਾਉਂਦਾ ਹੈ, ਪ੍ਰਭੂ ਦੀ ਪ੍ਰੇਮਾ-ਭਗਤੀ ਦੇ ਗੁਣ ਬਖਸ਼ਦਾ ਹੈ। ਵਿਕਾਰਾਂ ਨਾਲ ਵੇੜ੍ਹਿਆ ਹੋਇਆ ਮਨ ਆਪਣੇ ਆਪ ਵਸ ਵਿਚ ਨਹੀਂ ਆਉਂਦਾ। ਜੇ ਪ੍ਰਭੂ ਦੀ ਪੂਰਨ ਕਿਰਪਾ ਹੋਵੇ ਤਾਂ ਗੁਰੂ ਰਾਹੀਂ ਇਹ ਚੰਚਲ ਮਨ ਕਾਬੂ ਆਉਂਦਾ ਹੈ। ਗੁਰਦੇਵ ਮਨ ਨੂੰ ਵਸ ਕਰਨ ਹਿੱਤ ਇਕ ਅਤੀ ਸੁੰਦਰ ਪ੍ਰਮਾਣ ਰਾਹੀਂ ਸੰਬੋਧਨ ਕਰਦੇ ਹਨ-

**ਮਨ ਖੁਟਹਰ ਤੇਰਾ ਨਹੀ ਬਿਸਾਸੁ, ਤੂ ਮਹਾ ਉਦਮਾਦਾ॥**
**ਖਰ ਕੇ ਪੈਖਰੁ ਤਉ ਛੂਟੈ, ਜਉ ਊਪਰਿ ਲਾਦਾ॥** [ਪੰਨਾ ੮੧੫

ਇਸ ਅਵੈੜੇ ਮਨ ਦੀ ਦਸ਼ਾ ਬਾਰੇ ਇਉਂ ਵੀ ਵਰਨਣ ਕੀਤਾ ਹੈ—

**ਇਹ ਮਨੂਆ ਖਿਨੁ ਨ ਟਿਕੈ ਬਹੁ ਰੰਗੀ,**
**ਦਹ ਦਹ ਦਿਸਿ ਚਲਿ ਚਲਿ ਹਾਢੇ॥** [ਪੰਨਾ ੧੭੧

ਅਤੇ **ਅੰਧੁਲਾ ਨੀਚ ਜਾਤਿ ਪਰਦੇਸੀ, ਖਿਨੁ ਆਵੈ, ਤਿਲੁ ਜਾਵੈ॥** [ਪੰਨਾ ੭੩੧

ਅਸਲ ਵਿਚ ਆਸਾ ਅਤੇ ਤ੍ਰਿਸ਼ਨਾਂ ਦੋਵੇਂ ਹੀ ਮਨੁੱਖੀ ਮਨ ਨੂੰ ਵਧੇਰੇ ਭਵਾਉਂਦੀਆਂ ਰਹਿੰਦੀਆਂ ਹਨ। ਇਨ੍ਹਾਂ ਦੀ ਖਾਈ ਨੂੰ ਪੂਰਨਾ ਸੌਖਾ ਕੰਮ ਨਹੀਂ। ਉਦਮ ਦੇ ਨਾਲ ਨਾਲ ਗੁਰੂ ਮਹਾਰਾਜ ਦੀ ਆਪਣੀ ਕ੍ਰਿਪਾ ਬਖਸ਼ਿਸ਼ ਨਾਲ ਇਨ੍ਹਾਂ ਨੂੰ ਬੰਨਾ ਲਾ ਕੇ ਰੋਕ ਦੇਣ ਤਾਂ ਰੁੱਕ ਸਕਦੀਆਂ ਹਨ ਵਰਨਾ ਹੜ੍ਹ ਦੇ ਪਾਣੀ ਵਾਂਗੂ ਮਨੁੱਖੀ ਮੂੜੀ ਨੂੰ ਰੋੜ੍ਹ ਕੇ ਲੈ ਜਾਂਦੀਆਂ ਹਨ। ਜੇ ਕੋਈ ਇਹ ਖ਼ਿਆਲ ਕਰੇ ਕਿ ਉਹ ਬਹੁਤੇ ਪਾਠਾਂ, ਮੰਤ੍ਰਾਂ, ਵਖਿਆਨਾਂ ਆਦਿ ਨਾਲ ਆਸਾ ਤ੍ਰਿਸ਼ਨਾ ਦੇ ਬੰਧਨਾਂ ਤੋਂ ਖ਼ਲਾਸੀ ਪਾ ਲਵੇਗਾ, ਇਹ ਇਕ ਭਾਰੀ ਭੁੱਲ ਹੈ। ਇਨ੍ਹਾਂ ਅਸੁਰੀ ਸ਼ਕਤੀਆਂ ਨੂੰ ਵੱਸੀਕਾਰ ਕਰਨ ਲਈ ਕੇਵਲ ਗੁਰੂ ਹੀ ਸਮਰੱਥਕ ਸ਼ਕਤੀ ਹੈ। ਜਦੋਂ ਨਿਰੰਕਾਰ ਤੁਠਦਾ ਹੈ ਤਾਂ ਪੂਰਨ ਗੁਰੂ ਦਾ ਮੇਲ ਬਖਸ਼ਦਾ ਹੈ ਤੇ ਫਿਰ ਗੁਰੂ,

ਸਿੱਖ ਨੂੰ ਨਾਮ ਰੂਪੀ ਅਮੋਲਕ ਰਾਸਿ ਬਖਸ਼ਦਾ ਹੈ ਫਿਰ ਉਸ ਰਾਸਿ ਦੀ ਸਾਰ ਵੀ ਕਰਦਾ ਹੈ। ਗੁਰੂ ਦੇ ਚਰਨਾਂ ਅਨੁਸਾਰ ਉਪਦੇਸ਼ ਦੀ ਕਮਾਈ ਕਰਕੇ ਜੀਵਨ ਬਤੀਤ ਕਰਨ ਵਾਲੇ ਸਿੱਖ ਦੇ ਸੁਆਸਾਂ ਦੀ ਪੂੰਜੀ ਵਿਅਰਥ ਨਹੀਂ ਜਾਂਦੀ, ਉਹ ਉਜਲਾ ਮੁਖ ਲੈ ਕੇ ਸੱਚੇ ਦਰਬਾਰ ਵਿਚ ਜਾਂਦਾ ਹੈ ਕਿਉਂਕਿ ਗੁਰੂ ਦੀ ਦੱਸੀ ਹੋਈ ਜੀਵਨ-ਜਾਚ ਦਾ ਤੋਲ ਰੱਬੀ ਦਰਗਾਹ ਵਿਚ ਵੀ ਪੂਰਾ ਹੀ ਉਤਰਦਾ ਹੈ। ਸਿੱਖ ਸੰਸਾਰੀ ਤੇ ਨਿਰੰਕਾਰੀ ਦਰਬਾਰ ਵਿਚ ਸੁਰਖ਼ਰੂ ਹੀ ਹੁੰਦਾ ਹੈ। ਸ਼ਬਦ ਦਾ ਨਿਚੋੜ ਪ੍ਰੇਮ ਦੀ ਪ੍ਰਾਪਤੀ ਦਾ ਹੈ। ਗੁਰੂ ਨੂੰ ਪਿਆਰ ਕਰਨ ਵਾਲਾ ਹੀ ਪ੍ਰਭੂ ਨੂੰ ਪਿਆਰਾ ਲਗਦਾ ਹੈ। ਸੋ, ਪ੍ਰੇਮਾ ਭਗਤੀ ਦੀ ਲੋੜ ਹੈ, ਵਿਖਾਵੇ ਦੇ ਕਰਮਾਂ ਨਾਲ ਕੁਝ ਨਹੀਂ ਸਵਰਦਾ।

**ਸਿਰੀਰਾਗੁ ਮਹਲਾ ੧॥ ਸਤਿਗੁਰੁ ਪੂਰਾ ਜੇ ਮਿਲੈ, ਪਾਈਐ ਰਤਨੁ ਬੀਚਾਰੁ॥ ਮਨੁ ਦੀਜੈ ਗੁਰ ਆਪਣੇ, ਪਾਈਐ ਸਰਬ ਪਿਆਰੁ॥ ਮੁਕਤਿ ਪਦਾਰਥੁ ਪਾਈਐ, ਅਵਗਣ ਮੇਟਣਹਾਰੁ॥੧॥ ਭਾਈ ਰੇ ! ਗੁਰ ਬਿਨੁ ਗਿਆਨੁ ਨ ਹੋਇ॥ ਪੂਛਹੁ ਬ੍ਰਹਮੇ, ਨਾਰਦੈ, ਬੇਦ ਬਿਆਸੈ ਕੋਇ॥੧॥ ਰਹਾਉ॥ ਗਿਆਨੁ ਧਿਆਨੁ, ਧੁਨਿ ਜਾਣੀਐ, ਅਕਥੁ ਕਹਾਵੈ ਸੋਇ॥ ਸਫਲਿਓ ਬਿਰਖੁ ਹਰੀਆਵਲਾ, ਛਾਵ ਘਣੇਰੀ ਹੋਇ॥ ਲਾਲ ਜਵੇਹਰ ਮਾਣਕੀ, ਗੁਰ ਭੰਡਾਰੈ ਸੋਇ॥੨॥ ਗੁਰ ਭੰਡਾਰੈ ਪਾਈਐ, ਨਿਰਮਲ ਨਾਮ ਪਿਆਰੁ॥ ਸਾਚੋ ਵਖਰੁ ਸੰਚੀਐ, ਪੂਰੈ ਕਰਮਿ ਅਪਾਰੁ॥ ਸੁਖ ਦਾਤਾ ਦੁਖ ਮੇਟਣੋ, ਸਤਿਗੁਰੁ ਅਸੁਰ ਸੰਘਾਰੁ॥੩॥ ਭਵਜਲ ਬਿਖਮੁ ਡਰਾਵਣੋ, ਨਾ ਕੰਧੀ ਨਾ ਪਾਰੁ॥ ਨਾ ਬੇੜੀ ਨਾ ਤੁਲਹੜਾ, ਨਾ ਤਿਸੁ ਵੰਝੁ ਮਲਾਰੁ॥ ਸਤਿਗੁਰੁ ਭੈ ਕਾ ਬੋਹਿਥਾ, ਨਦਰੀ ਪਾਰਿ ਉਤਾਰੁ॥੪॥ ਇਕੁ ਤਿਲੁ ਪਿਆਰਾ ਵੀਸਰੈ, ਦੁਖੁ ਲਾਗੈ ਸੁਖੁ ਜਾਇ॥ ਜਿਹਵਾ ਜਲਉ ਜਲਾਵਣੀ, ਨਾਮੁ ਨ ਜਪੈ ਰਸਾਇ॥ ਘਟੁ ਬਿਨਸੈ ਦੁਖੁ ਅਗਲੋ, ਜਮੁ ਪਕੜੈ ਪਛੁਤਾਇ॥੫॥ ਮੇਰੀ ਮੇਰੀ ਕਰਿ ਗਏ, ਤਨੁ ਧਨੁ ਕਲਤੁ ਨ ਸਾਥਿ॥ ਬਿਨੁ ਨਾਵੈ ਧਨੁ ਬਾਦਿ ਹੈ, ਭੂਲੋ ਮਾਰਗਿ ਆਥਿ॥ ਸਾਚਉ ਸਾਹਿਬੁ ਸੇਵੀਐ, ਗੁਰਮੁਖਿ ਅਕਥੋ ਕਾਥਿ॥੬॥ ਆਵੈ ਜਾਇ ਭਵਾਈਐ, ਪਇਐ ਕਿਰਤਿ ਕਮਾਇ॥ ਪੂਰਬਿ ਲਿਖਿਆ ਕਿਉ ਮੇਟੀਐ, ਲਿਖਿਆ ਲੇਖੁ ਰਜਾਇ॥ ਬਿਨੁ ਹਰਿ ਨਾਮ ਨ ਛੁਟੀਐ, ਗੁਰਮਤਿ ਮਿਲੈ ਮਿਲਾਇ॥੭॥ ਤਿਸੁ ਬਿਨੁ ਮੇਰਾ ਕੋ ਨਹੀ, ਜਿਸ ਕਾ ਜੀਉ ਪਰਾਨੁ॥ ਹਉਮੈ ਮਮਤਾ ਜਲਿ ਬਲਉ, ਲੋਭੁ ਜਲਉ ਅਭਿਮਾਨੁ॥ ਨਾਨਕ, ਸਬਦ ਵੀਚਾਰੀਐ, ਪਾਈਐ ਗੁਣੀ ਨਿਧਾਨੁ॥੮॥੧੦॥**

ਉਚਾਰਨ ਸੇਧ

**ਬਿੰਦੀ ਸਹਿਤ**—ਛਾਂਵ, ਮਾਣਕੀਂ, ਕਿਉਂ। **ਬਿੰਦੀ ਰਹਿਤ**—ਜਲਉ, ਬਲਉ।

**ਫੁਟਕਲ**—ਕਲਤ੍ਰ 'ਤ' ਦੀ ਧੁਨੀ ਦੁਤ ਕਰਕੇ ਉਚਾਰਨ ਹੈ।

**ਪਦ ਅਰਥ**—ਸਰਬ ਪਿਆਰੁ-ਸਭ ਦਾ ਪਿਆਰ। ਬ੍ਰਹਮੈ-ਬ੍ਰਹਮਾ ਨੂੰ (ਪੁਰਾਣਿਕ ਮਤ ਅਨੁਸਾਰ ਬ੍ਰਹਮਾ ਨੂੰ ਸ੍ਰਿਸ਼ਟੀ ਦਾ ਰਚਣ ਵਾਲਾ ਮੰਨਿਆ ਗਿਆ ਹੈ, ਇਸ ਦੀ ਉਤਪਤੀ ਵਿਸ਼ਨੂੰ ਦੀ ਨਾਭੀ ਤੋਂ ਇਕ ਕਮਲ ਫੁੱਲ 'ਚੋਂ ਹੋਈ ਮੰਨੀ ਜਾਂਦੀ ਹੈ।)। ਨਾਰਦੈ-ਨਾਰਦ ਨੂੰ (ਨਾਰਦ ਬ੍ਰਹਮਾ ਦਾ ਇਕ ਪੁੱਤਰ ਹੈ)। ਬੇਦ ਬਿਆਸੈ-ਵੇਦ ਵਿਆਸ ਨੂੰ (ਵੇਦ ਵਿਆਸ ਨੂੰ ਬ੍ਰਹਮਾ ਦੇ ਉਚਾਰੇ ਹੋਏ ਵੇਦਾਂ ਦਾ ਸੰਪਾਦਕ ਮੰਨਿਆ ਗਿਆ ਹੈ)। ਮਾਣਕੀ-ਮਾਣਕਾਂ (ਰਤਨਾਂ) ਨਾਲ। ਭੰਡਾਰੇ-ਖ਼ਜ਼ਾਨੇ ਚੋਂ। ਸਚੀਐ-ਇਕੱਠਾ ਕਰੀਦਾ ਹੈ। ਅਸੁਰ-ਦੈਂਤ। ਕੰਧੀ-ਕੰਢਾ, ਕਿਨਾਰਾ। ਤੁਲਹੜਾ-ਲਕੜੀ ਦਾ ਤਖ਼ਤਾ ਜਿਸ ਰਾਹੀਂ ਛੋਟੇ ਦਰਿਆ ਨੂੰ ਪਾਰ ਕੀਤਾ ਜਾਂਦਾ ਹੈ। ਵੰਝੁ-ਚੱਪੂ। ਮਲਾਰੁ-ਮਲਾਹ। ਭੈ ਕਾ ਬੋਹਿਥਾ-ਭਵ ਸਾਗਰ ਦਾ ਜਹਾਜ਼। ਜਲਉ-ਸੜ ਜਾਏ। ਜਲਾਵਣੀ-ਸਾੜਨ ਯੋਗ। ਰਸਾਇ-ਅਨੰਦ ਨਾਲ। ਘਟੁ-ਸਰੀਰ। ਧਨੁ-ਮਾਇਆ। ਆਥਿ-ਮਾਇਆ। ਅਕਥੋ ਕਾਥਿ-ਕਥਨ ਤੋਂ ਰਹਿਤ। ਪਇਐ ਕਿਰਤਿ-ਪੂਰਬਲੇ ਕਰਮਾਂ ਦੀ ਪਈ ਹੋਈ ਕਿਰਤ ਅਨੁਸਾਰ। ਰਜਾਇ-ਰਜ਼ਾ (ਮਰਜ਼ੀ)। ਜਲਿ ਬਲਉ-ਸੜ ਬਲ ਜਾਏ।

**ਅਰਥ**—ਜੇ ਪੂਰਾ ਸਤਿਗੁਰੂ ਮਿਲ ਜਾਏ (ਤਾਂ ਗੁਰ ਉਪਦੇਸ਼ ਦੀ) ਰਤਨਾਂ (ਵਰਗੀ ਭਾਵ ਅਮੋਲਕ) ਵੀਚਾਰ ਪ੍ਰਾਪਤ ਹੁੰਦੀ ਹੈ। (ਉਹ ਇਹ ਜੇ) ਆਪਣੇ ਮੁਰਸ਼ਦ ਅੱਗੇ (ਆਪਣਾ) ਮਨ (ਅਰਪਣ ਕਰ ਦਿੱਤਾ ਜਾਵੇ ਤਾਂ) ਸਭ (ਗੁਰਮੁਖ ਆਤਮਾਵਾਂ) ਦਾ ਪਿਆਰ ਪ੍ਰਾਪਤ ਕਰ ਲਈਦਾ ਹੈ (ਅਤੇ ਇਸ ਪਿਆਰ ਦਾ ਸਦਕਾ) ਮੁਕਤੀ ਦਾ ਪਦਾਰਥ (ਗਿਆਨ) ਪਾ ਲਈਦਾ ਹੈ (ਜਿਹੜਾ ਕਿ ਸਾਰੇ) ਅਉਗਣ ਮੇਟਣ ਵਾਲਾ ਹੁੰਦਾ ਹੈ।੧।

ਹੇ ਭਾਈ ! ਬਿਨਾਂ ਗੁਰੂ ਦੇ, ਗਿਆਨ (ਜੋ ਕਿ ਮੁਕਤੀ ਦਾ ਪਦਾਰਥ ਹੈ, ਪ੍ਰਾਪਤ) ਨਹੀਂ ਹੁੰਦਾ (ਜੇ ਇਸ ਬਾਰੇ ਸ਼ੱਕ ਹੋਵੇ ਤਾਂ) ਬ੍ਰਹਮਾ, ਨਾਰਦ ਅਤੇ ਵੇਦ ਵਿਆਸ ਨੂੰ ਕੋਈ ਪੁਛ ਵੇਖੋ (ਉਹ ਸਾਰੇ ਇਸੇ ਗੱਲ ਦੀ ਹੀ ਪੁਸ਼ਟੀ ਕਰਨਗੇ)।੧।ਰਹਾਉ।

(ਗੁਰੂ ਦੀ ਦੱਸੀ ਹੋਈ ਸ਼ਬਦ ਦੀ) ਧੁਨੀ ਦੁਆਰਾ ਹੀ ਗਿਆਨ (ਜੋ ਮੁਕਤੀ-ਦਾਤਾ ਹੈ), ਧਿਆਨ (ਜੋ ਆਤਮਾ ਨੂੰ ਪਰਮਾਤਮਾ ਨਾਲ ਜੋੜਨ ਵਾਲਾ ਹੈ), ਨੂੰ ਜਾਣਿਆਂ ਪਛਾਣਿਆ ਜਾਂਦਾ ਹੈ, ਉਹ (ਗੁਰੂ ਹੀ) ਅਕਥ (ਸ਼ਕਤੀ) ਨੂੰ (ਜੀਵ ਤੋਂ) ਕਥਨ ਕਰਾਉਂਦਾ ਹੈ। (ਗੁਰੂ) ਫੱਲਾਂ ਨਾਲ ਭਰਪੂਰ (ਇਕ) ਬ੍ਰਿਛ (ਸਮਾਨ ਹੈ) ਜਿਸ ਦੀ ਬਹੁਤ ਸੰਘਣੀ ਛਾਂ (ਸਦਾ ਹੀ ਕਾਇਮ) ਰਹਿੰਦੀ ਹੈ। ਲਾਲਾਂ, ਜਵਾਹਰਾਂ ਅਤੇ ਮਾਣਕਾਂ (ਰਤਨਾਂ) ਨਾਲੋਂ ਵੀ ਵੱਧ (ਅਮੋਲਕ ਨਾਮ) ਗੁਰੂ ਦੇ ਖ਼ਜ਼ਾਨੇ ਵਿਚੋਂ (ਹੀ ਮਿਲਦਾ ਹੈ)।੨।

ਪਵਿੱਤਰ ਨਾਮ ਦਾ ਪਿਆਰ ਗੁਰੂ ਦੇ ਖ਼ਜ਼ਾਨੇ ਵਿਚੋਂ ਹੀ ਪ੍ਰਾਪਤ ਕੀਤਾ ਜਾਦਾ ਹੈ। ਸੱਚਾ (ਨਾਮ ਰੂਪ) ਅਪਾਰ ਵੱਖਰ ਪੂਰੇ ਭਾਗਾਂ ਨਾਲ (ਹੀ) ਇਕੱਠਾ ਕੀਤਾ ਜਾਂਦਾ ਹੈ। ਸਤਿਗੁਰੂ ਸੁੱਖਾਂ ਦੇ ਦੇਣ ਵਾਲਾ, ਦੁੱਖਾਂ ਦੇ ਮੇਟਣ ਵਾਲਾ (ਹੈ, ਅਤੇ ਕਾਮ ਕ੍ਰੋਧ ਆਦਿ ਜੋ ਨਾਮ ਰੂਪੀ ਅਪਾਰ ਵੱਖਰ ਇਕੱਠਾ ਕਰਨ ਦੇ ਰਾਹ ਵਿੱਚ ਰੋਕ ਪਾਉਂਦੇ ਹਨ, ਇਨ੍ਹਾਂ) ਦੈਂਤਾਂ ਨੂੰ ਮਾਰਨ ਵਾਲਾ ਹੈ।੩।

(ਉਪਰੋਕਤ ਦੈਂਤਾਂ ਦੀ ਹੋਂਦ ਵਿੱਚ) ਸੰਸਾਰ ਰੂਪ ਸਮੁੰਦਰ ਬੜਾ ਕੱਠਨ (ਅਤੇ) ਡਰਾਉਣਾ (ਬਣਿਆ ਪਿਆ) ਹੈ, ਇਸ ਦਾ ਨਾਂ (ਉਰਾਰਲਾ) ਕਿਨਾਰਾ (ਤੇ) ਨਾ ਪਾਰਲਾ ਕੰਢਾ (ਨਜ਼ਰੀ ਪੈਂਦਾ ਹੈ ਭਾਵ ਬੇਅੰਤ ਹੈ)। (ਅਜਿਹੇ ਕੱਠਨ ਸਮੁੰਦਰ ਚੋਂ ਪਾਰ ਹੋਣ ਲਈ ਨਾ (ਕਿਸੇ ਕੋਲ) ਬੇੜੀ ਹੈ, ਨਾ ਤੁਲਹਾ ਹੈ, ਨਾ ਚੱਪੂ (ਤੇ) ਤੇ ਨਾਹੀ (ਕੋਈ ਅਜਿਹਾ) ਮਲਾਹ ਹੈ। (ਕੇਵਲ) ਸੱਚਾ ਗੁਰੂ ਹੀ (ਇਸ) ਡਰਾਉਣੇ ਸਮੁੰਦਰ (ਵਿੱਚੋਂ ਪਾਰ ਹੋਣ) ਦਾ ਜਹਾਜ਼ ਹੈ (ਜਿਹੜਾ ਕਿ ਆਪਣੀ) ਕ੍ਰਿਪਾ ਦ੍ਰਿਸ਼ਟੀ ਨਾਲ (ਸ਼ਰਣੀ ਪਏ ਜੀਵ ਨੂੰ) ਪਾਰਲੇ ਪਾਸੇ ਉਤਾਰ (ਸਕਣ ਦੇ ਸਮਰਥ) ਹੈ।੪।

(ਅਜਿਹਾ) ਪਿਆਰਾ (ਸਤਿਗੁਰੂ ਜੇ) ਇਕ ਖਿਨ ਮਾਤਰ (ਵੀ) ਭੁੱਲ ਜਾਵੇ (ਤਾਂ ਮਾਇਕੀ)

ਦੁਖ ਆ ਲਗਦਾ ਹੈ (ਭਾਵ ਮਾਇਆ ਆ ਵਿਆਪਦੀ ਹੈ ਤੇ ਇਸ ਦੇ ਪ੍ਰਭਾਵ ਨਾਲ ਆਤਮਕ) ਸੁਖ (ਚਲਾ) ਜਾਂਦਾ ਹੈ। (ਇਸ ਲਈ ਉਹ) ਸੜਨ-ਯੋਗ ਜੀਭ ਸੜ (ਕਿਉਂ ਨ) ਜਾਇ (ਜਿਹੜੀ ਕਿ) ਰਸ ਨਾਲ ਭਾਵ ਅਨੰਦ ਵਿੱਚ ਮਗਨ ਹੋ ਕੇ (ਪਿਆਰੇ ਪ੍ਰਭੂ ਦਾ) ਨਾਮ ਨਹੀਂ ਜਪਦੀ। (ਨਾਮ ਵਿਸਾਰਨ ਵਾਲੇ ਦਾ ਜਦੋਂ) ਸਰੀਰ ਨਾਸ਼ ਹੁੰਦਾ ਹੈ (ਤਾਂ) ਉਹ ਬਹੁਤ ਹੀ ਦੁੱਖ (ਸਹਿੰਦਾ ਹੈ, ਜਦੋਂ) ਉਸ ਨੂੰ ਜਮ ਪਕੜ ਲੈਂਦਾ ਹੈ (ਤਦੋਂ ਉਹ) ਪਛਤਾਉਂਦਾ ਹੈ।੫।

(ਨਾਮ-ਹੀਣ ਮਨਮੁਖ ਲੋਕ) ਮੇਰੀ ਮੇਰੀ ਕਰ ਕੇ (ਭਾਵ ਆਪਣੀ ਹੰਗਤਾ ਵਿੱਚ ਵਰਤਦੇ ਹੋਏ ਇਸ ਸੰਸਾਰ ਚੋਂ ਖਾਲੀ ਹੱਥੀਂ ਚਲੇ ਗਏ (ਤੇ) ਸਰੀਰ, ਮਾਲ, ਧਨ, ਇਸਤ੍ਰੀ (ਆਦਿ ਜਿਨ੍ਹਾਂ ਨੂੰ ਆਪਣੇ ਸਮਝਦਾ ਹੋਇਆ ਹੰਗਤਾ ਕਰ ਰਿਹਾ ਸੀ, ਅੰਤ ਸਮੇਂ ਜੀਵ ਦੇ) ਨਾਲ (ਪਰਲੋਕ ਵਿੱਚ) ਨਾ (ਗਏ)। (ਇਸ ਕਰਕੇ ਹੇ ਭਾਈ !) ਨਾਮ ਤੋਂ ਬਿਨਾਂ ਮਾਲ-ਧਨ (ਸਭ ਕੁਝ ਹੀ) ਵਿਅਰਥ ਹੈ (ਕਿਉਂਕਿ ਜਿਹੜਾ ਮਨੁੱਖ) ਮਾਇਆ ਦੇ ਰਸਤੇ (ਭਾਵ ਮਾਇਆ ਦੇ ਪਿੱਛੇ ਪੈ ਗਿਆ) ਉਹ ਸਮਝੋ ਜੀਵਨ-ਮੁਕਤੀ ਦੇ ਸਹੀ ਰਾਹ ਤੋਂ) ਭੁੱਲ ਗਿਆ ਹੈ। (ਇਸ ਲਈ ਸਹੀ ਰਸਤਾ ਇਹ ਹੈ ਕਿ ਉਸ) ਸੱਚੇ ਮਾਲਿਕ ਨੂੰ ਸੇਵਣਾ (ਮਨ, ਬਚਨ ਤੇ ਕਰਮ ਕਰਕੇ ਸਿਮਰਨਾ) ਚਾਹੀਦਾ ਹੈ, (ਉਹ) ਕਥਨ ਤੋਂ ਰਹਿਤ (ਨ ਕਥਿਆ ਜਾ ਸਕਣ ਵਾਲਾ ਅਕਾਲ ਪੁਰਖ ਕੇਵਲ) ਗੁਰੂ ਦੁਆਰਾ ਕਥਿਆ ਜਾਂਦਾ ਹੈ ।੬।

(ਪੂਰਬਲੇ ਕਰਮਾਂ ਅਨੁਸਾਰ ਧੁਰੋਂ) ਪਈ ਕਿਰਤ ਅਧੀਨ (ਜੀਵ ਕਰਮ) ਕਮਾਉਂਦਾ ਹੈ, ਜੰਮਦਾ ਮਰਦਾ (ਜੂਨੀਆਂ ਵਿੱਚ) ਫਿਰਾਇਆ ਜਾਂਦਾ ਹੈ। ਪਹਿਲਾਂ ਤੋਂ ਲਿਖਿਆ ਹੋਇਆ (ਮਥੇ ਦਾ ਲੇਖ ਜਿਹੜਾ ਕਿ) ਰੱਬੀ ਰਜ਼ਾ ਵਿੱਚ (ਲਿਖਿਆ ਗਿਆ ਹੈ) ਕਿਵੇਂ ਮੇਟਿਆ ਜਾ ਸਕਦਾ ਹੈ (ਭਾਵ ਨਹੀਂ ਮਿਟ ਸਕਦਾ)। ਪਰਮਾਤਮਾ ਦੇ ਨਾਮ (ਦੀ ਕਮਾਈ, ਭਜਨ ਬੰਦਗੀ) ਤੋਂ ਬਿਨਾਂ (ਪਈ ਕਿਰਤ ਤੋਂ) ਨਹੀਂ ਛੁਟਿਆ (ਬਚਿਆ) ਜਾ ਸਕਦਾ। (ਹਾਂ) ਗੁਰੂ ਦੀ ਮਤਿ ਦੁਆਰਾ (ਨਾਮ) ਮਿਲਦਾ ਹੈ (ਅਤੇ ਇਹ ਨਾਮ ਹੀ ਨਾਮੀ ਨਾਲ) ਮਿਲਾ ਦਿੰਦਾ ਹੈ (ਜਿਸ ਸਦਕਾ ਸਾਰੇ ਕਰਮ-ਫਲ ਖ਼ਤਮ ਹੋ ਜਾਂਦੇ ਹਨ)।੭।

(ਗੁਰੂ ਅਨੁਸਾਰੀ ਬਣਨ ਅਤੇ ਗੁਰੂ-ਬਚਨਾਂ ਦੀ ਪਰਤੀਤ ਆ ਜਾਣ ਮਗਰੋਂ ਜੀਵ ਇਹ ਆਖਦਾ ਹੈ ਕਿ) ਜਿਸ (ਪ੍ਰਭੂ) ਦਾ (ਦਿੱਤਾ ਹੋਇਆ) ਜੀਵਾਤਮਾ ਤੇ ਪਰਾਨ (ਹਨ)ਉਸ ਤੋਂ ਬਿਨਾਂ (ਸੰਸਾਰ ਵਿੱਚ) ਮੇਰਾ ਕੋਈ (ਸਖਾ ਸਹਾਈ) ਨਹੀਂ। ਮੇਰੀ ਅਪਣੱਤ, ਮਮਤਾ ਸੜ-ਬਲ ਜਾਵੇ, ਲੋਭ ਤੇ ਅਹੰਕਾਰ (ਆਦਿ ਭੀ) ਸੜ ਜਾਣ। ਨਾਨਕ (ਗੁਰੂ ਜੀ ਇਨ੍ਹਾਂ ਦੈਂਤਾਂ ਨੂੰ ਸਾੜਨ ਦੀ ਜੁਗਤੀ ਦਸਦੇ ਹੋਏ ਫੁਰਮਾਉਂਦੇ ਹਨ ਕਿ ਗੁਰੂ ਦੇ) ਸ਼ਬਦ (ਉਪਦੇਸ਼) ਨੂੰ ਵੀਚਾਰਨਾ (ਸਮਝਣਾ ਤੇ ਅਮਲ ਕਰਨਾ) ਚਾਹੀਦਾ ਹੈ (ਜਿਸ ਦੁਆਰਾ ਅਉਗਣਾਂ ਦਾ ਨਾਸ਼ ਹੋ ਜਾਂਦਾ ਹੈ, ਫਿਰ) ਗੁਣਾਂ ਦਾ ਖ਼ਜ਼ਾਨਾ (ਪ੍ਰਭੂ, ਸੁਤੇ ਹੀ) ਪਾ ਲਈਦਾ ਹੈ।੮।੧੦।

## ਅਰਥ ਭੇਦ ਅਤੇ ਨਿਰਣੈ

### (ੳ) ਮਨੁ ਦੀਜੈ ਗੁਰ ਆਪਣੇ, ਪਾਈਐ ਸਰਬ ਪਿਆਰੁ ॥

ਇਸ ਪੰਕਤੀ ਵਿੱਚ 'ਪਾਈਐ ਸਰਬ ਪਿਆਰੁ' ਦੇ ਅਰਥ ਟੀਕਾਕਾਰਾਂ ਨੇ ਇਓਂ ਕੀਤੇ ਹਨ—

੧. ਤਬ ਪਾਈਐ ਪ੍ਰਾਪਤ ਹੋਵੈ ਹੈ ਸਰਬ ਸੇ ਪਿਆਰਾ ਪਰਮੇਸ਼ਰ। [ਪੰ. ਤਾਰਾ ਸਿੰਘ ਨਰੋਤਮ

੨. ਤਬ ਸਰਬ ਰੂਪ ਪਰਮੇਸਰ ਬਿਖੇ ਪਯਾਰੁ ਪਾਈਤਾ ਹੈ। [ਫਰੀਦਕੋਟ ਸਟੀਕ

੩. ਸਰਬ (ਵਯਾਪੀ) ਦਾ ਪ੍ਰੇਮ ਪਾ ਲਈਦਾ ਹੈ। [ਭਾ. ਵੀਰ ਸਿੰਘ

੪. ਸਭ ਨਾਲ ਪਿਆਰੁ ਕਰਨ ਵਾਲਾ ਪ੍ਰਭੂ ਮਿਲਦਾ ਹੈ। [ਪ੍ਰੋ. ਸਾਹਿਬ ਸਿੰਘ

**ਨਿਰਣੈ**—ਵਿਆਕਰਣ ਅਨੁਸਾਰ 'ਪਿਆਰੁ' ਸ਼ਬਦ ਨਾਂਵ ਹੈ ਤੇ 'ਪਿਆਰਾ' ਵਿਸ਼ੇਸ਼ਣ। ਸ਼ਬਦਾਰਥੀ ਵਿਦਵਾਨਾਂ ਨੇ ਵੀ 'ਸਰਬ ਪ੍ਰਿਯ' ਸਭ ਦਾ ਪਿਆਰਾ, ਅਰਥ ਕਰ ਦਿੱਤੇ ਹਨ ਜੋ ਕਿ ਸ਼ਬਦਾਂਤਕ ਲਗਾਂ-ਮਾਤਰਾਂ ਦੇ ਨੇਮਾਂ ਅਨੁਸਾਰ ਠੀਕ ਨਹੀਂ। 'ਸਰਬ' ਦੇ ਬਬੇ ਮੁਕਤੇ ਚੋਂ 'ਦਾ' ਦੇ ਅਰਥ ਨਿਕਲਦੇ

ਹਨ ਅਤੇ ਅਰਥ ਬਣਦੇ ਹਨ 'ਸਭ ਦਾ ਪਿਆਰ'। ਸਭ ਦਾ ਪਿਆਰ 'ਪੂਰਨ ਪ੍ਰੇਮ ਪ੍ਰਤੀਤ ਸਜੈ' ਦਾ ਪ੍ਰਤੀਕ ਹੈ ਭਾਵ ਆਪਣੇ ਗੁਰੂ ਨੂੰ ਮਨ ਅਰਪਨ ਕਰ ਦੇਣਾ ਚਾਹੀਦਾ ਹੈ ਜਿਸ ਪਾਸੋਂ 'ਸਭ ਦਾ ਪਿਆਰ'—ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ ਵਾਲੀ ਦ੍ਰਿਸ਼ਟੀ ਮਿਲਦੀ ਹੈ। ਜੇ 'ਸਭ ਨਾਲ ਪਿਆਰ ਕਰਨ ਵਾਲਾ ਪ੍ਰਭੂ' ਅਰਥ ਕਰੀਏ ਤਾਂ ਫਿਰ 'ਮੁਕਤਿ ਪਦਾਰਥ' ਦੀ ਕੀ ਲੋੜ ਰਹਿ ਜਾਂਦੀ ਹੈ? ਫਿਰ ਅਗਲੀ ਪੰਕਤੀ ਵਿੱਚ 'ਮੁਕਤਿ ਪਦਾਰਥ' ਦਾ ਜ਼ਿਕਰ ਹੈ। ਸੋ, 'ਪ੍ਰੇਮ ਪਦਾਰਥ' ਦੀ ਪ੍ਰਾਪਤੀ ਨਾਲ 'ਜੀਵਨ ਮੁਕਤੀ' ਪਾ ਲਈਦੀ ਹੈ, ਇਹ ਗੁਰਮਤਿ ਦੀ ਜੁਗਤੀ ਹੈ।

**(ਅ) ਗਿਆਨੁ ਧਿਆਨੁ ਧੁਨਿ ਜਾਣੀਐ, ਅਕਥੁ ਕਹਾਵੈ ਸੋਇ॥**

ਇਸ ਪੰਕਤੀ ਵਿੱਚ 'ਧੁਨਿ' ਪਦ ਦੇ ਚਾਰ ਵੱਖ ਵੱਖ ਅਰਥ ਕੀਤੇ ਗਏ ਹਨ, ਜਿਵੇਂ—

੧. ਨਿਧਯਾਸਨ ਧੁਨਿ ... [ਪੰ. ਤਾਰਾ ਸਿੰਘ ਜੀ ਨਰੋਤਮ
੨. ਉਪਦੇਸ਼ .... [ਫਰੀਦਕੋਟ ਸਟੀਕ
੩. ਲਿਵ .... [ਭਾ. ਵੀਰ ਸਿੰਘ
੪. ਸ਼ਬਦ ਤੋਂ .... [ਪ੍ਰੋ. ਸਾਹਿਬ ਸਿੰਘ

**ਨਿਰਣੈ**—ਗਿਆਨ ਅਤੇ ਧਿਆਨ ਗੁਰੂ ਦੇ ਸ਼ਬਦ ਤੋਂ ਹੀ ਸਹੀ ਰੂਪ ਵਿੱਚ ਜਾਣੇ ਜਾਂਦੇ ਹਨ। ਉਹ ਗੁਰੂ ਹੀ ਅਕੱਥ ਵਾਹਿਗੁਰੂ ਨੂੰ ਕਥਨ ਕਰਦਾ ਹੈ—

**ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ, ਗੁਰਮੁਖਿ ਅਕਥ ਕਹਾਨੀ ॥** [ਪੰ. ੮੭੯

ਗੁਰਬਾਣੀ ਵਿੱਚ 'ਧੁਨਿ' ਪਦ ਦੇ ਵਿਸ਼ੇਸ਼ ਤੌਰ ਤੇ 'ਗੁਰ ਸ਼ਬਦ ਦੀ ਧੁਨੀ' ਅਰਥ ਹੀ ਪ੍ਰਗਟ ਹੁੰਦੇ ਹਨ ਕਿਉਂਕਿ 'ਧੁਨਿ' ਦਾ ਸੰਜੋਗ 'ਸ਼ਬਦ' ਨਾਲ ਹੁੰਦਾ ਹੈ, ਜਿਵੇਂ—

**੧. ਹਰਿ ਆਪੇ ਸਬਦੁ, ਸੁਰਤਿ ਧੁਨਿ ਆਪੇ॥** [ਪੰਨਾ ੧੬੫
**੨. ਪੰਚ ਸਬਦ ਧੁਨਿ ਅਨਹਦ ਵਾਜੇ, ਹਮ ਘਰਿ ਸਾਜਨ ਆਏ॥** [ਪੰਨਾ ੭੬੪
**੩. ਜੇਤਾ ਸਬਦੁ ਸੁਰਤਿ ਧੁਨਿ ਤੇਤੀ, ਜੇਤਾ ਰੂਪ ਕਾਇਆ ਤੇਰੀ॥** [ਪੰਨਾ ੩੫੦

ਅਸਲ ਵਿਚ ਗੁਰੂ, ਸਬਦੁ, ਧੁਨੀ, ਸਭ ਕਿਛੁ ਆਪ ਹੀ ਆਪ ਹੈ—

**ਆਪੇ ਲਿਵ ਧਾਤੁ ਹੈ ਆਪੇ॥ ਆਪਿ ਬੁਝਾਇ ਆਪੇ ਜਾਪੇ॥**
**ਆਪੇ ਸਤਿਗੁਰੁ, ਸਬਦੁ ਹੈ ਆਪੇ॥ ਨਾਨਕ, ਆਖਿ ਸੁਣਾਏ ਆਪੇ॥** [ਪੰਨਾ ੭੯੭

**(ੲ) ਲਾਲ ਜਵੇਹਰ ਮਾਣਕੀ, ਗੁਰ ਭੰਡਾਰੈ ਸੋਇ॥**

ਇਸ ਪੰਕਤੀ ਵਿਚ ਆਏ 'ਮਾਣਕੀ' ਅਤੇ 'ਸੋਇ' ਪਦਾਂ ਦੇ ਅਰਥਾਂ ਵਿਚ ਅੰਤਰ ਪਾਏ ਗਏ ਹਨ ਜਿਵੇਂ ਕਿ—

੧. ਸੋ (ਲਾਲ) ਪ੍ਰੇਮ ਔ (ਜਵੇਹਰ) ਸਾਖਿਆਤਕਾਰ ਔਰ (ਮਾਣਕੀ) ਮਨਨਾਦਿ ਮੂਲ ਗੁਰੋਂ ਕੇ ਅੰਤਸ਼ਕਰਣ ਰੂਪੀ (ਭੰਡਾਰੈ) ਖ਼ਜ਼ਾਨੇ ਮੈ ਹੈਂ। [ਫਰੀਦਕੋਟ ਸਟੀਕ
੨. ਗੁਰੂ ਦੇ ਭੰਡਾਰ ਲਾਲਾਂ, ਜਵਾਹਰਾਂ ਤੇ ਮਾਣਕਾਂ ਨਾਲ ਭਰੇ ਪਏ ਹਨ। [ਭਾ. ਵੀਰ ਸਿੰਘ
੩. ਗੁਣਾਂ ਰੂਪੀ ਲਾਲ, ਜਵਾਹਰ ਅਤੇ ਰਤਨ [ਸ਼ਬਦਾਰਥ
੪. ਲਾਲਾਂ, ਜਵਾਹਰਾਂ ਤੇ ਮੋਤੀਆਂ (ਭਾਵ ਉਚੇ ਸੁੱਚੇ ਆਤਮਕ ਗੁਣਾਂ) ਨਾਲ ਭਰਪੂਰ ਉਹ ਪਰਮਾਤਮਾ ਗੁਰੂ ਦੇ ਖ਼ਜ਼ਾਨੇ ਵਿਚੋਂ ਹੀ ਮਿਲਦਾ ਹੈ। [ਪ੍ਰੋ. ਸਾਹਿਬ ਸਿੰਘ
੫. ਲਾਲ, ਜਵਾਹਰ, ਮਾਣਕ ਜੋ ਗੁਰ ਭੰਡਾਰੈ, ਗੁਰੋਂ ਕੇ ਅੰਤਸ਼ਕਰਣ ਖ਼ਜ਼ਾਨੇ ਮੈਂ ਸੋਇ, ਸੋਭਾ ਪਾਵੇ ਹੈਂ। [ਪੰ. ਤਾਰਾ ਸਿੰਘ ਜੀ ਨਰੋਤਮ

**ਨਿਰਣੈ**—ਗੁਰਬਾਣੀ ਵਿਚ 'ਰਤਨ ਜਵੇਹਰ ਨਾਮੁ॥ ਸਤੁ ਸੰਤੋਖੁ ਗਿਆਨ' ਦਾ ਦ੍ਰਿੜ ਸੰਕਲਪ ਸਾਡੇ ਸਾਹਮਣੇ ਹੈ। ਇਸ ਲਈ ਇਥੇ ਕਈ ਕਈ ਅਰਥ ਕਰਨ ਨਾਲੋਂ ਸਿੱਧੇ ਅਰਥ 'ਲਾਲ ਜਵਾਹਰਾਤ ਮਾਣਕਾਂ ਨਾਲ ਭਰਪੂਰ' ਉਹ ਅਮੋਲਕ ਨਾਮ ਗੁਰੂ ਦੇ ਖ਼ਜ਼ਾਨੇ ਵਿਚ ਹੈ (ਉਥੋਂ ਪ੍ਰਾਪਤ ਕੀਤਾ ਜਾ ਸਕਦਾ

ਹੈ) ਠੀਕ ਹਨ। 'ਮਾਣਕੀ' ਪਦ ਦੇ ਅਰਥ ਨਾਂਵ ਰੂਪ ਵਿੱਚ 'ਰਤਨ' ਨਹੀਂ ਕੀਤੇ ਜਾ ਸਕਦੇ ਕਿਉਂਕਿ 'ਕ' ਨੂੰ ਲੱਗੀ ਹੋਈ ਬਿਹਾਰੀ ਵਿਸ਼ੇਸ਼ਣ ਰੂਪ ਵਿੱਚ ਅਰਥ ਪ੍ਰਗਟਾਉਂਦੀ ਹੈ ਭਾਵ ਮਾਣਕਾਂ ਨਾਲ।

**(ਸ) ਜਿਹਵਾ ਜਲਉ ਜਲਾਵਣੀ, ਨਾਮੁ ਨ ਜਪੈ ਰਸਾਇ॥**

ਸੰਥਯਾ ਪੋਥੀ ਵਿੱਚ 'ਜਲਉ ਜਲਾਵਣੀ' ਨੂੰ ਸੰਬੋਧਨ ਰੂਪ ਵਿੱਚ ਇਉਂ ਅਰਥਾਇਆ ਗਿਆ ਹੈ—

'(ਤੂੰ ਜਲਾਵਣੀ) ਸਾੜੇ ਜਾਣ ਦੇ ਲਾਇਕ ਹੈਂ, (ਸੋ) ਸੜ ਹੀ ਜਾਵੇਂ।'

**ਨਿਰਣੈ**—ਇਥੇ 'ਜਿਹਵਾ' ਨੂੰ ਸੰਬੋਧਨ ਰੂਪ ਵਿੱਚ ਅਰਥਾਉਣਾ ਠੀਕ ਨਹੀਂ। ਇਹ ਉਪਦੇਸ਼ ਰੂਪ ਬਚਨ ਜਗਿਆਸੂ ਦੀ ਬ੍ਰਿਹੋਂ ਨੂੰ ਟੁੰਬਣ ਲਈ ਆਖੇ ਗਏ ਹਨ—'ਜਿਹੜੀ ਜਿਹਵਾ ਰਸ ਨਾਲ ਨਾਮ ਨਹੀਂ ਜਪਦੀ, ਉਹ ਸੜਨ ਜੋਗੀ ਜੀਭ ਸੜ ਜਾਏ' ਇਸ ਰੂਪ ਵਿੱਚ ਅਰਥ ਕਰਨੇ ਸ਼ਬਦ ਸਰੂਪਾਂ ਦੇ ਅਨੁਕੂਲ ਹਨ।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਇਹ ਅਨੰਤ ਕਾਲ ਤੋਂ ਮੰਨਿਆ ਆ ਰਿਹਾ ਸਿੱਕੇਬੰਦ ਸਿਧਾਂਤ ਹੈ ਕਿ ਗੁਰੂ ਤੋਂ ਬਿਨਾ ਰੱਬੀ ਗਿਆਨ ਨਹੀਂ ਹੋ ਸਕਦਾ ਪਰ ਕਿੰਤੂਕਾਰੀ ਰੁਚੀਆਂ ਵਾਲੇ ਲੋਕ ਆਪਣੀ ਖ਼ਾਮ-ਖ਼ਿਆਲੀ ਵਿਚ ਫਸੇ ਹੀ ਰਹਿੰਦੇ ਹਨ ਅਤੇ ਲੋਕਾਂ ਵਿੱਚ ਆਪਣੇ ਅਧੂਰੇ ਵਿਚਾਰਾਂ ਦਾ ਭਰਮ-ਜਾਲ ਤਣੀ ਰਖਦੇ ਹਨ। ਅਸਲ ਵਿੱਚ ਅਕਾਲ ਪੁਰਖ ਸੱਚੇ ਗੁਰੂ ਦੇ ਗਿਆਨ ਨੂੰ ਸਮਝਣਾ ਵੀ ਤਾਂ ਸ੍ਰੇਸ਼ਟ ਭਾਗਾਂ ਦਾ ਹੀ ਫੱਲ ਹੈ। 'ਪੂਛਹੁ ਬ੍ਰਹਮੈ ਨਾਰਦੈ ਬੇਦ ਬਿਆਸੈ ਕੋਇ' ਦੀ ਗਵਾਹੀ ਇਸੇ ਵਾਸਤੇ ਦਿਤੀ ਹੈ ਤਾਂ ਜੋ ਲੁਕਾਈ ਅੰਦਰ ਮਨੁੱਖਤਾ ਨੂੰ ਠੀਕ ਸੇਧ ਦੇਣ ਵਾਲਾ ਗੁਰ ਪਰਮੇਸ਼ਰ ਦੀ ਦ੍ਰਿੜਤਾ ਵਾਲਾ ਵਿਸ਼ਵਾਸ਼ ਬੱਝ ਜਾਵੇ। ਇਸ ਦੀ ਹੋਰ ਪੁਸ਼ਟੀ ਹਿਤ ਗੁਰਬਾਣੀ ਅੰਦਰ ਅਨੇਕਾਂ ਹੀ ਪ੍ਰਮਾਣ ਹਨ—

**ੳ) ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ॥** [ਪੰਨਾ ੯੦੫

**ਅ) ਮਤ ਕੋ ਭਰਮਿ ਭੁਲੈ ਸੰਸਾਰਿ॥ ਗੁਰ ਬਿਨੁ, ਕੋਇ ਨ ਉਤਰਸਿ ਪਾਰਿ॥** [ਪੰਨਾ ੮੬੪

**ੲ) ਗੁਰੁ ਕਰਤਾ ਗੁਰੁ ਕਰਣੈ ਜੋਗੁ॥ ਗੁਰ ਪਰਮੇਸਰੁ ਹੈ ਭੀ ਹੋਗੁ॥**
**ਕਹੁ ਨਾਨਕ ਪ੍ਰਭਿ ਇਹੈ ਜਨਾਈ॥ ਬਿਨੁ ਗੁਰ, ਮੁਕਤਿ ਨ ਪਾਈਐ ਭਾਈ॥** [ਪੰ.੮੬੪

ਰੱਬੀ-ਗਿਆਨ ਦੀ ਪ੍ਰਾਪਤੀ ਲਈ ਸੱਚੇ ਗੁਰੂ ਦੀ ਅਵੱਸ਼ ਲੋੜ ਹੈ ਪਰ ਦੇਹਵਾਦ ਦੇ ਪੁਜਾਰੀ ਨਿਜੀ ਉੱਲੂ ਸਿੱਧਾ ਰੱਖਣ ਲਈ 'ਗੁਰੂ' ਪਦ ਦੀ ਕੁਵਰਤੋਂ ਕਰਦੇ ਰਹਿੰਦੇ ਹਨ। ਇਸ ਦੇ ਪ੍ਰਭਾਵ ਹੇਠ ਉਹ ਦੁਰਗੰਧ ਮੜ੍ਹਿਆਂ ਵਿਚ ਚਿਤ-ਬ੍ਰਿਤੀ ਲਾ ਕੇ ਸ਼ਬਦ-ਰਤਨ ਤੋਂ ਵਿਰਵੇ ਰਹਿੰਦੇ ਹਨ। ਅਜਿਹੇ ਮਨੁੱਖ 'ਸਰਬ-ਪਿਆਰ' ਨੂੰ ਪ੍ਰਾਪਤ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਦੀ ਈਰਖਾਲੂ ਤੇ ਕੁੱਤਰਕ-ਪੁਣੇ ਵਾਲੀ ਵਾਦੀ ਉਨ੍ਹਾਂ ਨੂੰ ਦੁਨਿਆਵੀ ਪਦਾਰਥਾਂ ਦੀ ਲਾਲਸਾ ਦੀ ਘੁੰਮਣ-ਘੇਰੀ ਵਿਚ ਹੀ ਫਸਾਈ ਰਖਦੀ ਹੈ। ਇਹ ਸ਼ਬਦ ਗੁਰੂ ਦੇ ਗੁੱਝੇ ਮੂਲ-ਸਿਧਾਂਤ ਨੂੰ ਅਕਾਲ ਪੁਰਖ ਦੇ ਹੁਕਮ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਕੁਰਾਹੇ ਪਈ ਹੋਈ ਲੋਕਾਈ ਦੇ ਉਧਾਰ ਹਿਤ ਪ੍ਰਗਟ ਕੀਤਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੇਵ ਗੰਧਾਰੀ ਰਾਗ ਵਿਚ ਵੀ ਇਸ ਭੇਦ ਨੂੰ ਬੜੀ ਸਪੱਸ਼ਟਤਾ ਨਾਲ ਖੋਲ੍ਹਿਆ ਹੈ—

**ਮਾਈ ! ਗੁਰ ਬਿਨੁ ਗਿਆਨੁ ਨ ਪਾਈਐ॥**
**ਅਨਿਕ ਪ੍ਰਕਾਰ ਫਿਰਤ ਬਿਲਲਾਤੇ, ਮਿਲਤ ਨਹੀ ਗੋਸਾਈਐ॥** [ਪੰਨਾ ੫੩੨

ਇਸ ਗੁਰੂ-ਗਿਆਨ ਦੀ ਗੁਰਬਾਣੀ ਅੰਦਰ ਬੇਅੰਤ ਮਹਿਮਾ ਵਰਨਣ ਕੀਤੀ ਗਈ ਹੈ। ਇਸ ਨੂੰ ਰਤਨ, ਦੀਪਕ, ਪ੍ਰਚੰਡ, ਪਦਾਰਥ, ਮਹਾ ਰਸ ਆਦਿ ਕਈ ਪ੍ਰਕਾਰ ਦੇ ਸ਼ਬਦਾਂ ਰਾਹੀਂ ਇਸ ਦੇ ਵਿਸ਼ੇਸ਼ ਰੂਪ ਨੂੰ ਨਿਖਾਰਿਆ ਗਿਆ ਹੈ।

ਇਹ ਸੰਸਾਰ ਇਕ ਪ੍ਰਕਾਰ ਵਿਸ਼ਿਆਂ ਦਾ ਅਤੀ ਡਰਾਉਣਾ ਜੰਗਲ ਹੈ ਕਿਉਂਕਿ ਇਸ ਵਿਚ

ਕਈ ਬਲਾਵਾਂ (ਕਾਮ ਕਰੋਧ ਲੋਭ ਮੋਹ ਹੰਕਾਰ, ਆਸਾ, ਤ੍ਰਿਸ਼ਨਾ ਆਦਿ) ਰਹਿੰਦੀਆਂ ਹਨ। ਇਨ੍ਹਾਂ ਤੋਂ ਬਚਣ ਲਈ ਪੂਰੇ ਗੁਰੂ ਦੀ ਚਰਨੀ ਲਗਣ ਦੀ ਲੋੜ ਹੈ—

**ਗੁਰ ਪੂਰੇ ਤੇ ਗਤਿ ਮਿਤਿ ਪਾਈ॥**
**ਇਹੁ ਸੰਸਾਰ ਬਿਖੁ ਵਤ ਅਤਿ ਭਉਜਲੁ, ਗੁਰਸਬਦੀ ਹਰਿ ਪਾਰਿ ਲੰਘਾਈ ॥** [ਪੰਨਾ ੩੫੩

ਗੁਰੂ ਗਿਆਨ ਤੋਂ ਬਿਨਾਂ ਜੀਵਨ ਜਾਚ ਨਹੀਂ ਸਿੱਖੀ ਜਾ ਸਕਦੀ। ਮੇਰੀ ਮਾਂ, ਮੇਰਾ ਪਿਉ, ਮੇਰੇ ਸੰਬੰਧੀ, ਮੇਰਾ ਮਕਾਨ, ਆਦਿ ਗੱਲਾਂ ਵਿਚ ਮੈਂ-ਮੇਰੀ ਦੀ ਲਪੇਟ ਹੈ ਅਤੇ ਇਹ ਮਾਇਆ-ਮਾਰਗੀ ਜੀਵਨ ਹੈ। ਇਸ ਵਿਚ ਸ਼ਾਤੀ ਨਹੀਂ, ਤ੍ਰਿਪਤੀ ਨਹੀਂ—

**ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ॥** [ਪੰਨਾ ੬੭੨

ਇਸ ਕਲਯੁਗ ਵਿਚ ਅਗਿਆਨਤਾ ਦੀ ਕਾਲਖ ਬਹੁਤ ਪਸਰੀ ਹੋਈ ਹੈ ਅਤੇ ਪੂਰਨ ਗੁਰੂ ਦੇ ਗਿਆਨ ਦਾ ਦੀਪਕ ਹੀ ਇਸ ਅੰਧੇਰੇ ਵਿਚ ਚਾਨਣ ਕਰਨ ਦੇ ਸਮਰਥ ਹੈ। ਸਤਿਗੁਰੂ ਸਿੱਖ ਨੂੰ ਅਕਾਲ ਪੁਰਖ ਦੇ ਸਿਮਰਨ ਦੀ ਦਾਤਿ ਬਖ਼ਸ਼ਦੇ ਹਨ ਜਿਸ ਰਾਹੀਂ ਇਹ ਜੀਵ ਆਸਾ ਤੇ ਤ੍ਰਿਸ਼ਨਾ ਆਦਿ ਤੇ ਕਾਬੂ ਪਾ ਲੈਂਦਾ ਹੈ—

**ੳ) ਆਦਿ ਅੰਤੇ ਮਧਿ, ਆਸਾ, ਕੂਕਰੀ ਬਿਕਰਾਲ॥**
**ਗੁਰ ਗਿਆਨ ਕੀਰਤਨ ਗੋਬਿੰਦ ਰਮਣੰ, ਕਾਟੀਐ ਜਮ ਜਾਲ॥** [ਪੰਨਾ ੫੦੨

**ਅ) ਗੁਰ ਗਿਆਨੁ ਮਨਿ ਦ੍ਰਿੜਾਏ, ਰਹਸਾਏ, ਨਹੀ ਆਏ, ਸਹਜਾਏ,**
**ਮਨਿ ਨਿਧਾਨੁ ਪਾਏ ॥**
**ਸਭ ਤਜੀ ਮਨੈ ਕੀ ਕਾਮ ਕਰਾ ॥.....** [ਪੰਨਾ ੪੦੮

ਗੁਰੂ ਦਾ ਗਿਆਨ ਕੀ ਹੈ? ਨਾਮ ਪਦਾਰਥ। ਇਹ ਪਦਾਰਥ ਸੱਚੇ ਗੁਰੂ ਤੋਂ ਬਿਨਾਂ ਹੋਰ ਕਿਤੋਂ ਨਹੀਂ ਮਿਲਦਾ—

**ਗੁਰ ਬਿਨੁ ਗਿਆਨੁ, ਧਰਮ ਬਿਨੁ ਧਿਆਨੁ ॥**
**ਸਚ ਬਿਨੁ ਸਾਖੀ, ਮੂਲੋ ਨ ਬਾਕੀ ॥** [ਪੰਨਾ ੧੪੧੨

ਸੱਚੇ ਗੁਰੂ ਤੋਂ ਬਿਨਾਂ ਸਹੀ ਗਿਆਨ ਨਹੀਂ ਅਤੇ ਸੱਚੇ ਧਰਮ ਤੋਂ ਸਖ਼ਣਾ ਕੋਈ ਧਿਆਨ ਨਹੀਂ ਹੈ। ਸੱਚ ਤੋਂ ਹੀਣੀ ਸਿਖਿਆ ਹੀ ਕੀ ਹੋਈ ? ਗੱਲ ਕੀ, ਸੱਚ ਤੋਂ ਬਿਨਾਂ ਕੁਝ ਵੀ ਨਹੀਂ, ਸਭ ਨਾਸ਼ਵੰਤ ਹੈ।

ਇਸ ਸ਼ਬਦ ਵਿਚ ਵੱਡੇ ਚਾਰ ਨਿਸ਼ਾਨੇ ਹਨ—ਸਰਬ ਦਾ ਪਿਆਰ, ਗੁਰੂ ਦਾ ਗਿਆਨ, ਸ਼ਬਦ-ਧੁਨਿ ਅਤੇ ਸ਼ਬਦ ਦੀ ਵੀਚਾਰ। ਹੇਠਲੀਆਂ ਪੰਕਤੀਆਂ ਵਿਚ ਦਿੱਤੀਆਂ ਤਿੰਨ ਚੀਜ਼ਾਂ ਨੂੰ ਜੀਵਨ ਵਰਤੋਂ ਵਿਚ ਲਿਆ ਕੇ ਪ੍ਰੀਤ ਤੇ ਪਰਤੀਤੀ ਦਾ ਪਹਿਰਾ ਦੇਣ ਨਾਲ ਪ੍ਰਭ-ਪਤੀ ਦਾ ਮਿਲਾਪ ਹੁੰਦਾ ਹੈ—

**ਮਨ ਮੰਦਰਿ ਜੇ ਦੀਪਕੁ ਜਾਲੇ, ਕਾਇਆ ਸੇਜ ਕਰੇਈ॥**
**ਗਿਆਨਰਾਉ ਜਬ ਸੇਜੈ ਆਵੈ, ਤ ਨਾਨਕ ਭੋਗੁ ਕਰੇਈ॥** [ਪੰ. ੩੫੯

ਸੋ, ਸਾਰੀ ਗੱਲ ਗੁਰੂ-ਗਿਆਨ ਦੀ ਹੈ ਜੋ ਕਿ ਮਨੁੱਖੀ ਜੀਵਨ ਵਿਚ ਹਰ ਪੱਖੋਂ ਰੋਸ਼ਨੀ ਲਿਆਉਂਦਾ ਹੈ। ਜਿਹੋ ਜਿਹਾ ਗੁਰੂ ਹੁੰਦਾ ਹੈ ਉਹੋ ਜਿਹਾ ਉਸ ਦਾ ਗਿਆਨ ਹੁੰਦਾ ਹੈ। ਸੱਚੇ ਅਤੇ ਪੂਰਨ ਗੁਰੂ ਦਾ ਗਿਆਨੁ ਇਹ ਹੈ- 'ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ, ਨਾਨਕ, ਹੋਸੀ ਭੀ ਸਚੁ' ਪਰ ਅਗਿਆਨੀ ਗੁਰੂ ਅਤੇ ਉਨ੍ਹਾਂ ਦੇ ਚੇਲਿਆਂ ਦੀ ਇਹ ਦਸ਼ਾ ਹੈ—'ਗੁਰੂ ਜਿਨਾ ਕਾ ਅੰਧੁਲਾ, ਸਿਖ ਭੀ ਅੰਧੇ ਕਰਮ ਕਰੇਨਿ॥ ਓਇ ਭਾਣੈ ਚਲਨਿ ਆਪਣੈ, ਨਿਤ ਝੂਠੋ ਝੂਠੁ ਬੋਲੇਨਿ॥ ' (ਪੰਨਾ ੯੫੧)।

ਤੱਤ ਵਿਚਾਰ ਇਹ ਹੈ ਕਿ ਗੁਰ-ਗਿਆਨੁ ਗੁਰ ਸ਼ਬਦੁ ਵਿਚ ਹੀ ਰੱਬੀ-ਗਿਆਨ ਟਿਕਿਆ ਹੋਇਆ ਹੈ, ਜਿਹੜਾ ਕਿ ਕਲਜੁਗ ਵਿਚ ਕਰਤਾ ਪੁਰਖ ਜੀ ਪਾਸੋਂ ਕੇਵਲ ਗੁਰੂ ਨਾਨਕ ਸਾਹਿਬ ਨੂੰ ਹੀ ਪ੍ਰਾਪਤ ਹੋਇਆ ਹੈ।

**ਸਿਰੀਰਾਗੁ ਮਹਲਾ ੧॥ ਰੇ ਮਨ ! ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਜਲ ਕਮਲੇਹਿ॥ ਲਹਰੀ ਨਾਲਿ ਪਛਾੜੀਐ, ਭੀ ਵਿਗਸੈ ਅਸਨੇਹਿ॥ ਜਲ ਮਹਿ ਜੀਅ ਉਪਾਇ ਕੈ, ਬਿਨੁ ਜਲ ਮਰਣੁ ਤਿਨੇਹਿ॥੧॥ ਮਨ ਰੇ ! ਕਿਉ ਛੂਟਹਿ ਬਿਨੁ ਪਿਆਰ॥ ਗੁਰਮੁਖਿ ਅੰਤਰਿ ਰਵਿ ਰਹਿਆ, ਬਖਸੇ ਭਗਤਿ ਭੰਡਾਰ॥੧॥ਰਹਾਉ॥ ਰੇ ਮਨ ! ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਮਛੁਲੀ ਨੀਰ॥ ਜਿਉ ਅਧਿਕਉ ਤਿਉ ਸੁਖੁ ਘਣੋ, ਮਨਿ ਤਨਿ ਸਾਂਤਿ ਸਰੀਰ॥ ਬਿਨੁ ਜਲ, ਘੜੀ ਨ ਜੀਵਈ, ਪ੍ਰਭੁ ਜਾਣੈ ਅਭ ਪੀਰ ॥੨॥ ਰੇ ਮਨ! ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਚਾਤ੍ਰਿਕ ਮੇਹ॥ ਸਰ ਭਰਿ ਥਲ ਹਰੀਆਵਲੇ, ਇਕ ਬੂੰਦ ਨ ਪਵਈ ਕੇਹ॥ ਕਰਮਿ ਮਿਲੈ ਸੋ ਪਾਈਐ, ਕਿਰਤੁ ਪਇਆ ਸਿਰਿ ਦੇਹ ॥੩॥ ਰੇ ਮਨ ! ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਜਲ ਦੁਧ ਹੋਇ॥ ਆਵਟਣੁ ਆਪੇ ਖਵੈ, ਦੁਧ ਕਉ ਖਪਣਿ ਨ ਦੇਇ॥ ਆਪੇ ਮੇਲਿ ਵਿਛੁੰਨਿਆ, ਸਚਿ ਵਡਿਆਈ ਦੇਇ ॥੪॥ ਰੇ ਮਨ! ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਚਕਵੀ ਸੂਰ॥ ਖਿਨੁ ਪਲੁ ਨੀਦ ਨ ਸੋਵਈ, ਜਾਣੈ ਦੂਰਿ ਹਜੂਰਿ॥ ਮਨਮੁਖਿ ਸੋਝੀ ਨਾ ਪਵੈ, ਗੁਰਮੁਖਿ ਸਦਾ ਹਜੂਰਿ॥੫॥**

## ਉਚਾਰਨ ਸੇਧ

**ਬਿੰਦੀ ਸਹਿਤ**—ਸਿਉਂ, ਲਹਰੀਂ, ਤਿਨੇਹਿਂ, ਕਿਉਂ, ਛੂਟਹਿਂ, ਮੇਂਹ, ਵਿਛੁੜਿਆਂ, ਨੀਂਦ।

**ਬਿੰਦੀ ਰਹਿਤ**—ਕਮਲੇਹਿ, ਅਸਨੇਹਿ, ਤਾ ਕੀ।

**ਅਧਕ ਸਹਿਤ**—ਕਲੱਤ, ਆਵੱਟਣ।

**ਪਦ ਅਰਥ**—ਜਲ ਕਮਲੇਹਿ-ਕੰਵਲ ਅੰਦਰ ਜਲ ਦੀ। ਲਹਰੀ-ਲਹਿਰਾਂ ਨਾਲ। ਪਛਾੜੀਐ-ਧੱਕਿਆ, ਲਤਾੜਿਆ ਜਾਂਦਾ ਹੈ। ਅਸਨੇਹਿ-ਪਿਆਰ ਵਿਚ। ਭੀ-ਫਿਰ ਵੀ। ਤਿਨੇਹਿ-ਉਨ੍ਹਾਂ ਦਾ। ਅਧਿਕਉ-ਵਧਦਾ ਹੈ। ਅਭਪੀਰ-ਅੰਦਰ (ਹਿਰਦੇ) ਦੀ ਪੀੜਾ। ਚਾਤ੍ਰਿਕ-ਪਪੀਹਾ। ਮੇਹ-ਮੀਂਹ, ਬਾਰਿਸ਼। ਭਰਿ-ਭਰੇ ਹੋਏ। ਕੇਹ-ਕਿਸ ਕੰਮ ? ਭਾਵ ਵਿਅਰਥ। ਕਰਮਿ-ਬਖ਼ਸ਼ਿਸ਼ ਦੁਆਰਾ। ਸਿਰਿ-ਸਿਰ (ਮੱਥੇ) ਉਤੇ। ਆਵਟਣ-ਉਬਾਲਾ। ਖਵੈ-ਸਹਾਰਦਾ ਹੈ। ਖਪਣਿ-ਸੁੱਕਣ ਵਿਚ। ਚਕਵੀ ਸੂਰ-ਚਕਵੀ (ਜਾਨਵਰ) ਦੀ ਸੂਰਜ ਦੇ (ਨਾਲ)।

**ਅਰਥ**-ਹੇ ਮਨ ! (ਤੂੰ ਜਗਤ) ਹਰੀ (ਅਕਾਲ ਪੁਰਖ) ਨਾਲ ਅਜਿਹੀ ਪ੍ਰੀਤਿ ਕਰ ਜਿਹੋ ਜਿਹੀ ਕੰਵਲ ਫੁੱਲ ਅੰਦਰ ਜਲ ਦੀ ਹੈ। (ਕੰਵਲ ਫੁੱਲ ਪਾਣੀ ਦੀਆਂ) ਲਹਿਰਾਂ ਨਾਲ (ਐਧਰ ਉਧਰ) ਧੱਕਿਆ ਜਾਂਦਾ ਹੈ (ਪਰ) ਫਿਰ ਵੀ (ਉਹ ਪਾਣੀ ਦੇ) ਪਿਆਰ ਵਿਚ (ਹੀ) ਖੁਸ਼ ਰਹਿੰਦਾ ਭਾਵ ਖਿੜਦਾ ਹੈ। (ਸੋ ਕੰਵਲ ਫੁੱਲਾਂ ਦਾ) ਜੀਵਨ, (ਉਨ੍ਹਾਂ ਨੂੰ) ਪਾਣੀ ਵਿਚ ਪੈਦਾ ਕਰਕੇ (ਪਾਣੀ ਵਿਚ ਹੀ ਹੈ ਅਤੇ) ਬਿਨਾਂ ਪਾਣੀ ਤੋਂ ਉਨ੍ਹਾਂ ਦੀ ਮੌਤ ਹੋ ਜਾਂਦੀ ਹੈ।੧।

ਹੇ ਮਨ ! (ਤੂੰ ਪ੍ਰਭੂ ਪਿਆਰੇ ਨਾਲ) ਪਿਅਰ (ਪਾਏ) ਬਿਨਾਂ ਕਿਵੇਂ (ਸੰਸਾਰ ਤੋਂ) ਛੁਟੇਂਗਾ? (ਭਾਵ ਨਹੀਂ ਛੁੱਟ ਸਕਦਾ)। (ਵੇਖ ! ਉਹ ਪਿਆਰਾ ਪ੍ਰਭੂ) ਗੁਰਮੁਖਾਂ ਦੇ ਹਿਰਦੇ ਅੰਦਰ ਵੱਸ ਰਿਹਾ ਹੈ

(ਅਤੇ ਉਨ੍ਹਾਂ ਨੂੰ ਭਗਤੀ ਦੇ ਖ਼ਜ਼ਾਨੇ ਭਾਵ ਖੁਲ੍ਹੇ ਗਫੇ ਬਖਸ਼ਿਸ਼ ਕੀਤੇ ਹਨ।੧।ਰਹਾਉ।

ਐ ਮਨ ! (ਤੂੰ) ਪਰਮਾਤਮਾ ਨਾਲ ਅਜਿਹੀ ਪ੍ਰੀਤੀ ਕਰ ਜਿਹੋ ਜਿਹੀ ਮਛਲੀ ਦੀ ਪਾਣੀ ਦੇ ਨਾਲ ਹੈ। ਜਿਉਂ (ਜਿਉਂ ਪਾਣੀ) ਬਹੁਤ ਹੁੰਦਾ ਜਾਂਦਾ ਹੈ ਤਿਉਂ (ਤਿਉਂ ਮੱਛੀ ਨੂੰ) ਬਹੁਤ ਸੁਖ (ਮਿਲਦਾ ਹੈ ਉਸ ਦੇ) ਤਨ ਮਨ (ਭਾਵ) ਸਾਰੇ ਸਰੀਰ ਵਿਚ ਠੰਢ ਪੈ ਜਾਂਦੀ ਹੈ। (ਉਸ ਦਾ ਪਾਣੀ ਨਾਲ ਐਨਾ ਪਿਆਰ ਹੈ ਕਿ ਉਹ) ਪਾਣੀ ਤੋਂ ਬਿਨਾਂ ਇਕ ਘੜੀ (ਭਾਵ ਥੋੜਾ ਜਿੰਨਾ ਸਮਾਂ ਵੀ) ਜਿਉਂਦੀ ਨਹੀਂ ਰਹਿ ਸਕਦੀ, ਪ੍ਰਭੂ (ਆਪ ਹੀ ਉਸ ਦੇ) ਅੰਦਰਲੇ (ਪਿਆਰ ਭਰੇ) ਦਰਦ ਦੀ ਪੀੜਾ ਨੂੰ ਜਾਣਦਾ ਹੈ।੨।

ਹੇ ਮਨ ! (ਤੂੰ) ਹਰੀ ਨਾਲ ਇਹੋ ਜਿਹੀ ਪ੍ਰੀਤਿ ਕਰ ਜਿਹੋ ਜਿਹੀ ਪਪੀਹੇ ਦੀ ਮੀਂਹ (ਨਾਲ ਹੈ)। (ਬੇਸ਼ੱਕ ਪਾਣੀ ਦੇ) ਸਰੋਵਰ ਭਰੇ ਹੋਏ (ਹੋਣ) ਖੁਸ਼ਕ ਥਾਵਾਂ ਵੀ ਹਰੀਆਂ ਭਰੀਆਂ ਹੋ ਜਾਣ (ਪਰ ਜੇ ਪਪੀਹੇ ਦੇ ਮੂੰਹ ਵਿਚ) ਇਕ (ਸੁਆਂਤੀ) ਬੂੰਦ ਨਹੀਂ ਪੈਂਦੀ (ਤਾਂ ਉਸ ਲਈ ਭਰੇ ਸਰੋਵਰ ਤੇ ਹਰੀਆਵਲ) ਕਿਸ ਕੰਮ? ਉਹ (ਸੁਆਂਤੀ ਬੂੰਦ ਪ੍ਰਭੂ ਦੀ) ਮਿਹਰ ਨਾਲ ਮਿਲ ਜਾਏ (ਤਾਂ ਹੀ) ਪਾਈਦੀ ਹੈ (ਨਹੀਂ ਤਾਂ ਜੈਸਾ ਕਿਰਤ ਰੂਪੀ (ਲੇਖ) ਪਿਆ ਹੋਇਆ ਹੈ (ਉਹ) ਸਰੀਰ (ਅਥਵਾ) ਸਿਰ ਉਤੇ (ਸਹਿਣਾ ਹੀ ਪੈਂਦਾ ਹੈ)।੩।

ਹੇ ਮਨ ! (ਤੂੰ) ਅਕਾਲਪੁਰਖ ਨਾਲ ਅਜਿਹੀ ਪ੍ਰੀਤਿ ਕਰ ਜਿਹੋ ਜਿਹੀ ਪਾਣੀ ਤੇ ਦੁਧ ਦੀ ਹੈ। (ਦੇਖ! ਪਾਣੀ ਜਦੋਂ ਦੁੱਧ ਵਿਚ ਮਿਲਦਾ ਹੈ ਤਾਂ) ਉਬਾਲੇ ਦਾ ਦੁਖ ਆਪ ਹੀ ਸਹਾਰਦਾ ਹੈ (ਪਰ) ਦੁੱਧ ਨੂੰ ਖਪਣ (ਸੁੱਕਣ-ਸੜਨ) ਨਹੀਂ ਦਿੰਦਾ। (ਇਸੇ ਤਰ੍ਹਾਂ ਜੋ ਜੀਵ ਆਪਣਾ ਆਪਾ ਸਾਈਆਂ ਜੀਉ ਅਗੇ ਸਮਰਪਿਤ ਕਰਦੇ ਹਨ, ਉਨ੍ਹਾਂ ਵਿਛੁੜੇ ਹੋਏ (ਜੀਆਂ) ਨੂੰ (ਪ੍ਰਭੂ ਆਪਣੇ ਨਾਲ) ਮੇਲ ਕੇ ਸਦਾ ਥਿਰ ਰਹਿਣ ਵਾਲੀ ਵਡਿਆਈ ਦਿੰਦਾ ਹੈ।੪।

ਹੇ ਮਨ ! (ਤੂੰ) ਹਰੀ ਨਾਲ ਇਹੋ ਜਿਹੀ ਪ੍ਰੀਤਿ ਕਰ ਜਿਹੋ ਜਿਹੀ ਚਕਵੀ ਦੀ ਸੂਰਜ (ਨਾਲ) ਹੈ। ਚਕਵੀ (ਵਿਚਾਰੀ ਇਕ) ਖਿਨ ਮਾਤਰ, ਪਲ ਭਰ ਵੀ ਨੀਂਦ ਵਿਚ ਨਹੀਂ ਸੌਂਦੀ (ਕਿਉਂਕਿ ਉਹ) ਦੂਰ ਵਸਦੇ (ਸੂਰਜ) ਨੂੰ ਹਜ਼ੂਰੀ ਵਿਚ (ਭਾਵ ਨੇੜੇ ਵਸਦਾ) ਸਮਝਦੀ ਹੈ। (ਇਸ ਹਜ਼ੂਰੀ ਦੀ) ਮਨਮੁਖ ਜੀਵ ਨੂੰ ਸੋਝੀ ਨਹੀਂ ਪੈਂਦੀ (ਪਰ) ਗੁਰਮੁਖ ਸਦਾ ਪ੍ਰਭੂ-ਹਜ਼ੂਰੀ ਵਿਚ (ਵਸਦਾ ਹੈ)।੫।

**ਮਨਮੁਖਿ ਗਣਤ ਗਣਾਵਣੀ, ਕਰਤਾ ਕਰੇ ਸੁ ਹੋਇ॥ ਤਾ ਕੀ ਕੀਮਤਿ ਨਾ ਪਵੈ, ਜੇ ਲੋਚੈ ਸਭੁ ਕੋਇ॥ ਗੁਰਮਤਿ ਹੋਇ ਤ ਪਾਈਐ, ਸਚਿ ਮਿਲੈ ਸੁਖੁ ਹੋਇ॥੬॥ ਸਚਾ ਨੇਹੁ ਨ ਤੁਟਈ, ਜੇ ਸਤਿਗੁਰੁ ਭੇਟੈ ਸੋਇ॥ ਗਿਆਨ ਪਦਾਰਥੁ ਪਾਈਐ, ਤ੍ਰਿਭਵਣ ਸੋਝੀ ਹੋਇ॥ ਨਿਰਮਲੁ ਨਾਮੁ ਨ ਵੀਸਰੈ, ਜੇ ਗੁਣ ਕਾ ਗਾਹਕੁ ਹੋਇ॥੭॥ ਖੇਲਿ ਗਏ ਸੇ ਪੰਖਣੂੰ, ਜੋ ਚੁਗਦੇ ਸਰ ਤਲਿ॥ ਘੜੀ ਕਿ ਮੁਹਤਿ ਕਿ ਚਲਣਾ, ਖੇਲਣੁ ਅਜੁ ਕਿ ਕਲਿ॥ ਜਿਸੁ ਤੂ ਮੇਲਹਿ ਸੋ ਮਿਲੈ, ਜਾਇ ਸਚਾ ਪਿੜੁ ਮਲਿ॥੮॥ ਬਿਨੁ ਗੁਰ, ਪ੍ਰੀਤਿ ਨ ਊਪਜੈ, ਹਉਮੈ ਮੈਲੁ ਨ ਜਾਇ॥ ਸੋ ਹੰ ਆਪੁ ਪਛਾਣੀਐ, ਸਬਦਿ ਭੇਦਿ ਪਤੀਆਇ॥ ਗੁਰਮੁਖਿ ਆਪੁ ਪਛਾਣੀਐ, ਅਵਰ ਕਿ ਕਰੇ ਕਰਾਇ॥੯॥ ਮਿਲਿਆ ਕਾ ਕਿਆ ਮੇਲੀਐ, ਸਬਦਿ ਮਿਲੇ ਪਤੀਆਇ॥ ਮਨਮੁਖਿ ਸੋਝੀ ਨਾ ਪਵੈ, ਵੀਛੁੜਿ ਚੋਟਾ ਖਾਇ॥ ਨਾਨਕ, ਦਰੁ ਘਰੁ ਏਕੁ ਹੈ, ਅਵਰੁ ਨ ਦੂਜੀ ਜਾਇ॥੧੦॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੇਲਹਿੰ, ਮਿਲਿਆਂ, ਚੋਟਾਂ।

**ਪਦ ਅਰਥ :** ਖੇਲ ਗਏ-ਖੇਡ ਕੇ ਚਲੇ ਗਏ। (ਭਾਵ ਮਾਇਆਧਾਰੀ ਮੌਜਾਂ ਮਾਣਦੇ ਮਰ ਗਏ)। ਪੰਖਣੂੰ-ਪੰਛੀ (ਭਾਵ ਜੀਵ)। ਸਰ ਤਲਿ-ਪਾਣੀ ਦੇ ਤਲਾ ਸਰੋਵਰ ਉਤੇ। ਪਿੜੁ-ਅਖਾੜਾ। ਮਲਿ-ਮੱਲ ਕੇ। ਸੋਹੰ-ਉਹ ਮੈਂ ਹਾਂ। ਸਬਦਿ ਭੇਦਿ-ਸ਼ਬਦ ਰਾਹੀਂ ਵਿੰਨ੍ਹੇ ਜਾ ਕੇ। ਪਤੀਆਇ-ਪਤੀਜ ਕੇ, ਨਿਸਚਾ ਕਰਕੇ।

**ਅਰਥ :** ਮਨਮੁਖ (ਆਪਣੇ ਮਨ ਅੰਦਰ) ਗਿਣਤੀਆਂ ਗਿਣਦਾ ਰਹਿੰਦਾ ਹੈ (ਭਾਵ ਆਪਣੇ ਵਿਚਾਰਾਂ ਦੀਆਂ ਉਡਾਰੀਆਂ ਵਿਚ ਮਸਤ ਰਹਿੰਦਾ ਹੈ ਪਰ ਇਸ ਤਰਾਂ ਕੀਤਿਆਂ ਕੁਝ ਨਹੀਂ ਬਣਦਾ ਕਿਉਕਿ) ਕਰਤਾ ਪੁਰਖ ਜੋ ਕਰੇਗਾ ਉਹੋ ਹੀ ਹੋਵੇਗਾ। (ਉਹ ਸਭ ਵਲਗਣਾਂ ਤੋਂ ਬਾਹਰ ਬੇਅੰਤ ਹੈ) ਜੇ ਸਭ ਕੋਈ (ਸਾਰੀ ਸ੍ਰਿਸ਼ਟੀ) ਇਹ ਲੋਚੇ (ਕਿ ਉਸ ਬੇਅੰਤ ਪ੍ਰਭੂ ਦੀ ਕੀਮਤ ਪਾ ਲਈਏ ਤਾਂ) ਉਸ ਦੀ ਕੀਮਤ (ਕਿਸੇ ਪਾਸੋਂ ਵੀ) ਨਹੀਂ ਪਾਈ ਜਾ ਸਕਦੀ। (ਹਾਂ, ਜੇ) ਗੁਰੂ ਦੀ ਮਤਿ ਪੱਲੇ ਹੋਵੇ ਤਾਂ (ਉਸ ਪ੍ਰਭੂ ਦੀ) ਪ੍ਰਾਪਤੀ ਹੋ ਸਕਦੀ ਹੈ, ਸੱਚੇ (ਪ੍ਰਭੂ) ਵਿਚ ਮਿਲਣ ਨਾਲ (ਹੀ) ਸੱਚਾ ਸੁਖ ਪ੍ਰਾਪਤ ਹੁੰਦਾ ਹੈ।੬।

ਜੇ ਉਹ ਸਤਿਗੁਰੂ ਮਿਲ ਜਾਵੇ (ਤਾਂ ਉਸ ਰਾਹੀਂ ਪਿਆ ਹੋਇਆ) ਸੱਚਾ ਪ੍ਰੇਮ ਨਹੀਂ ਤੁਟਦਾ। (ਕਿਉਂਕਿ ਉਸ ਤੋਂ) ਗਿਆਨ (ਵਰਗਾ ਅਮੋਲਕ) ਪਦਾਰਥ ਮਿਲਦਾ ਹੈ (ਜਿਸ ਨਾਲ) ਤਿੰਨਾਂ ਭਵਣਾਂ ਭਾਵ ਅਗਮ ਨਿਗਮ ਦੀ ਸੋਝੀ ਹੋ ਜਾਂਦੀ ਹੈ (ਤੇ ਮਨ ਸੱਚੇ ਪ੍ਰੇਮ ਵਿਚ ਪਤੀਜ ਜਾਂਦਾ ਹੈ)। (ਉਸ ਸਤਿਗੁਰੂ ਦੇ ਉਪਦੇਸ਼ ਅਨੁਸਾਰ) ਜੇ (ਜੀਵ) ਗੁਣਾਂ ਦਾ ਗਾਹਕ ਹੋ ਜਾਵੇ (ਤਾਂ ਪ੍ਰਭੂ ਦਾ) ਨਾਮ ਨਹੀਂ ਵਿਸਰਦਾ (ਕਿਉਂਕਿ ਗੁਣਾਂ ਵਿਚ ਗੁਣੀ ਸਮਾਇਆ ਹੋਇਆ ਹੈ)।੭।

ਉਹ ਪੰਛੀ (ਭਾਵ ਜੀਵ) ਜਿਹੜੇ (ਇਸ ਸੰਸਾਰ ਰੂਪੀ) ਸਰੋਵਰ ਉਤੇ (ਪਦਾਰਥਕ ਭੋਗ ਭੋਗਦੇ ਸਨ, ਰੰਗ ਗਲੀਆਂ ਮਨਾਉਂਦੇ ਇਸ ਸੰਸਾਰ ਤੋਂ) ਖੇਲ ਗਏ ਭਾਵ ਚਲੇ ਗਏ। ਘੜੀ ਕੁ ਕਿ ਦੋ ਕੁ ਘੜੀ ਤੱਕ (ਭਾਵ ਕੋਈ ਸਮਾਂ ਮਿਥਿਆ ਹੋਇਆ ਨਹੀਂ ਜਦੋਂ ਕਿ ਇਸ ਸੰਸਾਰ ਤੋਂ) ਤੁਰ ਜਾਣਾ ਹੈ (ਇਹ) ਖੇਡ ਅੱਜ ਜਾਂ ਕਲ੍ਹ (ਭਾਵ ਥੋੜੇ ਸਮੇਂ) ਵਿਚ (ਹੀ ਮੁੱਕ ਜਾਣੀ ਹੈ)। (ਹੇ ਮਨ ! ਤੂੰ ਪ੍ਰਭੂ ਅੱਗੇ ਇਹੋ ਅਰਦਾਸਿ ਕਰ ਕਿ ਹੇ ਪ੍ਰਭੂ ਜੀਵਾਂ ਦੇ ਵੱਸ ਵਿਚ ਕੁਝ ਨਹੀਂ) ਜਿਸ ਨੂੰ ਤੂੰ (ਆਪਣੇ ਨਾਲ) ਮੇਲਣਾ ਚਾਹੇਂ, ਉਹੀ ਮਿਲਦਾ ਹੈ, ਉਹੋ ਹੀ ਤੇਰੇ ਸੱਚੇ ਪਿੜ (ਦਰਬਾਰ) ਵਿਚ ਪਹੁੰਚਦਾ ਹੈ।੮।

ਗੁਰੂ ਦੇ (ਉਪਦੇਸ਼ ਤੋਂ) ਬਿਨਾ ਹਿਰਦੇ ਅੰਦਰ ਪ੍ਰਭੂ ਦਾ ਪਿਆਰ ਪੈਦਾ ਨਹੀਂ ਹੋ ਸਕਦਾ (ਅਤੇ ਨਾ ਮਨ ਤੋਂ) ਹਉਮੈ ਦੀ ਮੈਲ ਜਾਂਦੀ ਹੈ। (ਜਦੋਂ ਗੁਰੂ ਦੇ ਸਨਮੁਖ ਮਨ ਸ਼ਬਦ ਵਿਚ ਵਿੰਨ੍ਹਿਆ (ਜਾਂਦਾ ਹੈ ਇਕਮਿਕ ਹੋ ਕੇ ਸ਼ਬਦ ਵਿਚ ਪਤੀਜ ਜਾਂਦਾ ਹੈ ਤਾਂ ਆਖਦਾ ਹੈ) ਉਹ ਮੈਂ ਹਾਂ (ਅਰਥਾਤ ਮੇਰੇ ਅਤੇ ਪ੍ਰਭੂ ਦੇ ਸੁਭਾਵ ਵਿਚ ਕੋਈ ਭਿੰਨ ਭੇਦ ਨਹੀਂ ਰਹਿਆ)। (ਇਸ ਤਰ੍ਹਾਂ) ਗੁਰੂ ਦੁਆਰਾ (ਹੀ) ਆਪਣੇ ਆਪ ਨੂੰ ਪਛਾਣਿਆ (ਜਾ ਸਕਦਾ ਹੈ ਅਤੇ ਇਸ ਤੋਂ ਸਿਵਾਇ) ਹੋਰ ਕੀ ਕਰਨਾ ਕਰਾਉਣਾ ਹੈ? (ਭਾਵ ਹੋਰ ਕੁਝ ਨਹੀਂ ਕੀਤਾ ਜਾ ਸਕਦਾ)।੯।

(ਜਿਹੜੇ ਵਡਭਾਗੇ ਜੀਵ ਗੁਰੂ ਦੇ) ਸ਼ਬਦ ਦੁਆਰਾ (ਮਨ ਵਿਚ) ਪਤੀਜ ਕੇ (ਪ੍ਰਭੂ ਨਾਲ) ਮਿਲੇ ਹੋਏ ਹਨ (ਉਨ੍ਹਾਂ ਪ੍ਰਭੂ ਨਾਲ) ਮਿਲਿਆ ਹੋਇਆਂ (ਗੁਰਮੁਖਾਂ) ਦਾ (ਹੋਰ) ਕੀ ਮਿਲਣਾ ਹੈ? (ਪਰ ਇਸ ਸਚਾਈ ਦੀ) ਮਨਮੁਖ ਨੂੰ ਸਮਝ ਨਹੀਂ ਪੈਂਦੀ; (ਉਹ ਨਿਗੁਰਾ ਹੋਣ ਕਰਕੇ ਪ੍ਰਭੂ ਨਾਲੋਂ ਵਿਛੁੜਿਆ ਹੋਇਆ ਥਾਂ ਥਾਂ) ਠੋਕਰਾਂ ਖਾਂਦਾ (ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਲਈ ਅਸਲੀ) ਟਿਕਾਣਾ (ਇੱਕੋ) ਇੱਕ (ਪ੍ਰਭੂ ਦਾ) ਦਰ (ਹੀ ਹੈ ਉਸ ਤੋਂ ਬਿਨਾਂ ਜੀਵ ਲਈ) ਹੋਰ ਕੋਈ ਦੂਜਾ ਥਾਂਉਂ ਨਹੀਂ ਹੈ)।੧੦।੧੧।

# ਅਰਥ ਭੇਦ ਅਤੇ ਨਿਰਣੈ

## ੳ) ਗੁਰਮੁਖਿ ਅੰਤਰਿ ਰਵਿ ਰਹਿਆ, ਬਖਸੇ ਭਗਤਿ ਭੰਡਾਰ॥

ਟੀਕਾਕਰਾਂ ਨੇ ਇਸ ਪੰਕਤੀ ਦੇ ਇਉਂ ਅਰਥ ਕੀਤੇ ਹਨ—

੧. ਜੋ ਪੁਰਸ਼ ਗੁਰੋਂ ਦਵਾਰਾ ਮਨ ਕੇ ਅੰਤਰ (ਰਵਿ ਰਹਿਆ) ਸਿਮਰਨ ਕਰ ਰਹਿਆ ਹੈ, ਤਿਸ ਕੋ ਵਾਹਿਗੁਰੂ ਨੇ ਭਗਤੀ ਰੂਪ ਖਜ਼ਾਨੇ ਬਖਸ਼ੇ ਹੈਂ। [ਫਰੀਦਕੋਟ ਸਟੀਕ

੨. ਪਰਮੇਸਰ ਕੈਸਾ ਹੈ ਗੁਰਮੁਖ ਭਗਤ ਜਨੋਂ ਕੇ ਚਿਤੋਂ ਮੈ ਰਮ ਰਿਹਾ ਹੈ ਔ ਰਮਤਾ ਹੂਆ ਉਸ ਕੇ ਮੁਕਤੀ ਹੇਤ ਅਪਨੀ ਭਗਤੀ ਰੂਪ ਖ਼ਜ਼ਾਨਾ ਬਖਸ਼ੇ ਹੈ। [ਪੰ. ਤਾਰਾ ਸਿੰਘ ਜੀ ਨਰੋਤਮ

੩. ਹੇ ਮਨ ! (ਗੁਰਮੁਖ ਬਣ ਕਿਉਂਕਿ) ਗੁਰਮੁਖ ਦੇ ਅੰਦਰ (ਹਰੀ) ਵਯਾਪ ਰਿਹਾ ਹੈ (ਤੇ ਉਸਨੂੰ) ਭਗਤੀ ਦੇ ਭੰਡਾਰ ਬਖਸ਼ ਰਿਹਾ ਹੈ। [ਭਾ. ਵੀਰ ਸਿੰਘ

**ਨਿਰਣੈ—** ਉਪਰੋਕਤ ਨੰ. ੧ ਵਾਲੇ ਅਰਥ ਸ਼ਬਦ ਸਰੂਪ ਦੇ ਅਨੁਕੂਲ ਨਹੀਂ। 'ਰਵਿ ਰਹਿਆ' ਦੇ ਅਰਥ 'ਵਿਆਪ ਰਿਹਾ' 'ਵਸ ਰਿਹਾ' ਹੀ ਠੀਕ ਹਨ। 'ਗੁਰਮੁਖਿ' ਪਦ ਦੇ ਅਰਥ ਵੀ 'ਗੁਰੂ ਅਨੁਸਾਰ ਗੁਰਮੁਖ' ਹੀ ਸਿੱਧ ਹੁੰਦੇ ਹਨ। 'ਗੁਰੂ ਦੁਆਰਾ' ਨਹੀਂ ਕਿਉਂਕਿ ਸਮੁੱਚੇ ਸ਼ਬਦ ਵਿਚ 'ਗੁਰਮੁਖ' ਤੇ 'ਮਨਮੁਖ' ਦੋਹਾਂ ਦਾ ਜ਼ਿਕਰ ਕੀਤਾ ਗਿਆ ਹੈ।

## ਅ) ਕਰਮਿ ਮਿਲੈ ਸੋ ਪਾਈਐ, ਕਿਰਤੁ ਪਾਇਆ ਸਿਰਿ ਦੇਹ॥

ਇਸ ਪੰਕਤੀ ਵਿਚ ਖਾਸ ਕਰਕੇ —'ਦੇਹ' ਪਦ ਦੋ ਅਰਥਾਂ ਵਿਚ ਅੰਤਰ ਪਾਇਆ ਗਿਆ ਹੈ ਜਿਵੇਂ ਕਿ-

੧ ) ਜੇਕਰ ਵਡੇ ਭਾਗ ਹੋਵੇ ਤੋ ਸਵਾਂਤੀ ਨਿਛਤ੍ਰ ਕੇ ਮਿਲਨੇ ਸੇ ਸੋ ਸਵਾਂਤੀ ਬੂੰਦ ਕੀ ਪ੍ਰਾਪਤੀ ਹੋਵੇ ਨਹੀਂ ਤੋ ਮੇਘ ਕੀ ਪ੍ਰੀਤੀ ਸੇ ਪੁਕਾਰਤੇ ਹੂਏ ਚਾਤ੍ਰਿਕ ਕੇ ਮਸਤਕ ਮੈਂ (ਸਿਰ ਦੇਹ) ਸੀਸ ਦੇਣੇ ਦਾ (ਕਿਰਤੁ) ਕਰਮ (ਪਇਆ) ਲਿਖਾ ਹੂਆ ਹੈ। [ਫਰੀਦਕੋਟ ਸਟੀਕ

੨) ਕੀਤੀ ਕਮਾਈ ਅਨੁਸਾਰ ਪਿਆ ਹੁਕਮ ਦਾ ਲੇਖ, ਸਿਰਿ-ਮੁਤਾਬਕ। ਉਹ ਪਈ ਕਿਰਤ ਦੇ ਮੁਤਾਬਕ ਫਲ ਦਿੰਦਾ ਹੈ। [ਸ਼ਬਦਾਰਥ

੩) (ਪਰਮਾਤਮਾ) ਆਪਣੀ ਮਿਹਰ ਨਾਲ ਹੀ ਮਿਲੇ ਤਾਂ ਮਿਲਦਾ ਹੈ (ਨਹੀਂ ਤਾਂ) ਪੂਰਬਲਾ ਕਮਾਇਆ ਹੋਇਆ ਸਿਰ ਉਤੇ ਸਰੀਰ ਉੱਤੇ ਝੱਲਣਾ ਹੀ ਪੈਂਦਾ ਹੈ। [ਪ੍ਰੋ. ਸਾਹਿਬ ਸਿੰਘ

੪) (ਸੋ) ਕਰਮ (ਮਿਹਰ) ਨਾਲ (ਜੇ) ਮਿਲੇ (ਤਾਂ ਉਸ ਨੂੰ) ਉਹ (ਬੂੰਦ) ਪ੍ਰਾਪਤ ਹੋ ਜਾਂਦੀ ਹੈ (ਕੀਤੀ) ਕਿਰਤ (ਦਾ ਲੇਖ ਜੋ) ਸਿਰ ਤੇ ਪਿਆ ਹੈ ਆਪਣਾ ਫਲ ਦੇਂਦਾ ਹੈ (ਭਾਵ ਉਹ ਪ੍ਰਿਉ ਪ੍ਰਿਉ ਕਰਦਾ ਰਹਿੰਦਾ ਹੈ।) [ਭਾ. ਵੀਰ ਸਿੰਘ ਜੀ

ਇਥੇ ਪ੍ਰਕਰਣ ਪਪੀਹੇ ਦਾ ਹੈ, ਇਸ ਲਈ 'ਕਰਮਿ ਮਿਲੈ ਸੋ ਪਾਈਐ' ਦਾ ਅਰਥ 'ਪਰਮਾਤਮਾ ਆਪਣੀ ਮਿਹਰ ਨਾਲ ਮਿਲੇ ਤਾਂ ਮਿਲਦਾ ਹੈ' ਕਰਨਾ ਠੀਕ ਨਹੀਂ। ਪਦ 'ਸੋ' ਦਾ ਸੰਕੇਤ 'ਸੁਆਂਤੀ ਬੂੰਦ' ਵੱਲ ਹੈ, ਪਰਮਾਤਮਾ ਵੱਲ ਨਹੀਂ। ਇਸੇ ਪ੍ਰਕਾਰ 'ਕਿਰਤੁ ਪਾਇਆ ਸਿਰਿ ਦੇਹਿ' ਵਿਚ 'ਦੇਹ' ਪਦ ਦੇ ਅਰਥ 'ਦੇਂਦਾ ਹੈ' ਕਰਨੇ ਗੁਰਬਾਣੀ ਲਗਾਮਾਤਰੀ ਨੇਮਾਂ ਅਨੁਸਾਰ ਠੀਕ ਨਹੀਂ ਬੈਠਦੇ। 'ਦੇਹ' ਪਦ 'ਦੇਹੀ' ਸ਼ਬਦ ਦਾ ਲਖਾਇਕ ਹੈ, ਨਾਂਵ ਹੈ, ਕਿਰਿਆਵਾਚੀ ਨਹੀਂ। ਜਦੋਂ ਕਿਰਿਆ ਵਾਚੀ ਅਰਥ ਵਿੱਚ ਇਹ ਸ਼ਬਦ ਹੋਵੇ ਤਾਂ ਇਸ ਦਾ ਸਰੂਪ 'ਦੇਹਿ' ਭਾਵ 'ਹ' ਸਿਹਾਰੀ ਸਹਿਤ ਹੁੰਦਾ ਹੈ। ਜੇ ਪਪੀਹੇ ਦੀ ਹਾਲਤ ਮੁਖ ਰਖੀਏ ਤਾਂ ਉਹ 'ਸੁਆਂਤੀ ਬੂੰਦ' ਦੀ ਪ੍ਰਾਪਤ ਲਈ ਆਪਣੀ ਜਾਨ ਕੁਰਬਾਨ ਕਰ ਦਿੰਦਾ ਹੈ ਪਰ ਇਥੇ 'ਸਿਰਿ' ਦੇ ਰਾਰੇ ਨੂੰ ਸਿਹਾਰੀ ਲੱਗੀ ਹੋਈ ਹੈ ਜਿਹੜੀ ਕਿ 'ਉਤੇ' ਦੇ ਅਰਥ ਦਿੰਦੀ ਹੈ। ਇਸ ਵਾਸਤੇ ਇਸ ਦੇ ਅਰਥ 'ਸਿਰ ਦਿੰਦਾ ਹੈ' ਕਰਨੇ ਵੀ ਠੀਕ ਨਹੀਂ। ਜੇ ਪੁਰਾਤਨ ਬੀੜਾਂ ਚੋਂ ਇਨ੍ਹਾਂ ਦੇ ਲੋੜੀਂਦੇ ਗੁਰਬਾਣੀ ਨੇਮਾਂ ਅਨੁਸਾਰ ਸਰੂਪ ਮਿਲਦੇ ਹੋਣ ਤਾਂ ਅਰਥ-ਵਿਵਸਥਾ ਬਦਲ

ਸਕਦੀ ਹੈ। ਮੌਜੂਦਾ ਸਰੂਪ ਅਨੁਸਾਰ ਤਾਂ ਇਹੋ ਅਰਥ ਬਣਦੇ ਹਨ ਕਿ 'ਸੁਆਂਤੀ ਬੂੰਦ' (ਪਭੂ ਦੀ) ਮਿਹਰ ਨਾਲ ਮਿਲ ਜਾਏ ਤਾਂ (ਪਾਈ ਜਾਂਦੀ ਹੈ ਨਹੀਂ ਤਾਂ) 'ਕਿਰਤ ਪਇਆ' (ਪੂਰਬਲੇ ਕਰਮਾਂ ਦਾ) ਲੇਖ ਪਿਆ ਹੋਇਆ ਹੈ, 'ਸਿਰਿ ਦੇਹ' ਦੇਹ ਅਥਵਾ 'ਸਿਰ ਉਤੇ (ਉਹ ਸਹਾਰਨਾ ਹੀ ਪੈਂਦਾ ਹੈ)। ਜੇ ਇਹ ਸ਼ੰਕਾ ਪੈਦਾ ਹੁੰਦੀ ਹੋਵੇ ਕਿ 'ਸਿਰਿ' ਤੇ 'ਦੇਹ' ਦੋਵੇਂ ਪਦ ਇਕੋ ਭਾਵ ਦੇ ਹਨ ਤਾਂ ਇਹ ਕੋਈ ਅਸਚਰਜ ਗੱਲ ਨਹੀਂ ਕਿਉਂਕਿ ਕਾਵਿ ਵਿੱਚ ਏਦਾਂ ਦੀ ਵਰਤੋਂ ਹੁੰਦੀ ਰਹਿੰਦੀ ਹੈ, ਸ਼ਬਦ ਤੋਲ ਅਨੁਸਾਰ ਸ਼ਬਦ ਵਰਤੇ ਗਏ ਹਨ। ਇਸੇ ਤਰ੍ਹਾਂ ਦੇ ਸ਼ਬਦ ਹੋਰ ਥਾਂ ਵੀ ਦਰਜ ਹੋਏ ਮਿਲਦੇ ਹਨ ਜਿਵੇਂ-

**ਦੇਹ ਸਰੀਰਿ ਸੁਖੁ ਹੋਵੈ, ਸਬਦਿ ਹਰਿ ਨਾਇ॥** [ਪੰਨਾ ੫੬੦

ਇਸੇ ਤਰ੍ਹਾਂ ਮੂੜ-ਮੁਗਧ, ਘਰੀ-ਮੁਹਤ, ਦੁਖ-ਦਰਦ, ਦਰ-ਘਰ ਆਦਿ ਸੰਜੋਗੀ ਸ਼ਬਦਾਂ ਦੀ ਆਮ ਵਰਤੋਂ ਗੁਰਬਾਣੀ ਵਿੱਚ ਮਿਲਦੀ ਹੈ।

### (ੲ) ਨਾਨਕ, ਦਰੁ ਘਰੁ ਏਕੁ ਹੈ, ਅਵਰੁ ਨ ਦੂਜੀ ਜਾਇ॥

ਇਸ ਪੰਕਤੀ ਵਿੱਚ 'ਦਰੁ ਘਰੁ' ਦੇ ਅਰਥ ਵੱਖ ਵੱਖ ਰੂਪਾਂ ਵਿੱਚ ਇਉਂ ਕੀਤੇ ਗਏ ਹਨ—

੧. ਸ੍ਰੀ ਗੁਰੂ ਜੀ ਕਹਿਤੇ ਹੈ (ਘਰ) ਸ੍ਰੀਰ ਤਿਸ ਕੇ (ਦਰੁ) ਅੰਦਰ (ਏਕ) ਅਦੁਤੀ ਹੈ ਤਿਸ ਕੇ ਬਿਨਾਂ ਔਰ ਦੂਸਰੀ ਜਗਾ ਕੋਈ ਨਹੀਂ ਹੈ, ਜਥਾ-

ਜੋ ਬ੍ਰਹਮੰਡੇ ਸੋਈ ਪਿੰਡੇ, ਜੋ ਖੋਜੈ ਸੋ ਪਾਵੈ॥ [ਫਰੀਦਕੋਟ ਸਟੀਕ

੨. ਗੁਰੂ ਕਹੇਂ ਦਰੁ ਘਰੁ ਏਕੁ ਹੈ, ਬ੍ਰਹਮ ਧਾਮ ਕੀ ਪ੍ਰਾਪਤੀ ਕਾ ਮਾਰਗ ਏਕ ਗਯਾਨ ਹੀ ਹੈ ਔਰ ਕੋਈ ਦੂਸਰਾ ਰਸਤਾ ਨਹੀਂ। ਭਾਵ ਔਰ ਕਰਮਾਦਿਕ ਕੋਈ ਸਾਖਯਾਤ ਦਵਾਰਾ ਨਹੀਂ।

[ਪੰ. ਤਾਰਾ ਸਿੰਘ ਜੀ ਨਰੋਤਮ

੩. ਨਾਨਕ ! ਦਰੁ ਘਰੁ ਇਕੋ ਹੈ। ਜੀਵ ਲਈ ਕਲਿਆਣ ਦਾ ਟਿਕਾਣਾ ਹੋਰ ਦੂਸਰਾ ਕੋਈ ਨਹੀਂ। [ਭਾ. ਵੀਰ ਸਿੰਘ ਜੀ

**ਨਿਰਣੈ-** ਉਪ੍ਰੋਕਤ ਅਰਥਾਂ ਵਿਚ ਨੰਬਰ ੧ ਵਾਲੇ ਅਰਥ ਤਾਂ ਠੀਕ ਹੋ ਸਕਦੇ ਹਨ ਜੇ 'ਦਰੁ ਘਰੁ' ਦਾ ਸਰੂਪ 'ਦਰਿ ਘਰੁ' ਹੁੰਦਾ ਕਿਉਂਕਿ ਸ਼ੁੱਧ ਸਰੂਪ 'ਦਰੁ ਘਰੁ' ਹੈ। ਅਜਿਹੇ ਇਕੋ ਭਾਵ ਵਾਲੇ ਸ਼ਬਦਾਂ ਦੀ ਵਰਤੋਂ ਕਾਵਿ-ਕਲਾ ਦੇ ਪੱਖ ਤੋਂ ਦ੍ਰਿੜ੍ਹਤਾ ਲਿਆਉਣ ਲਈ ਕੀਤੀ ਜਾਂਦੀ ਹੈ। ਸੋ 'ਦਰੁ ਘਰੁ' ਦਾ ਅਰਥ 'ਵਾਹਿਗੁਰੂ ਦਾ ਦਰਬਾਰ-ਸਰੂਪ (ਭਾਵ ਨਿਹਚਲ ਟਿਕਾਣਾ) ਕਰਨਾ ਹੀ ਠੀਕ ਹੈ।

## ਸਾਰੰਸ਼ ਅਤੇ ਸਿਧਾਂਤ

ਜੀਵ ਦੇ ਆਵਾਗਉਣ ਦਾ ਚੱਕਰ ਅਤੇ ਸੰਸਾਰਕ ਬੰਧਨਾਂ ਤੋਂ ਛੁਟਕਾਰੇ ਦਾ ਜੇ ਕੋਈ ਸਾਧਨ ਹੈ ਤਾਂ ਉਹ ਪ੍ਰਭੂ ਦੀ ਪ੍ਰੀਤੀ ਅਤੇ ਪ੍ਰੀਤੀ ਵੀ ਨਾਂ-ਮਾਤਰ ਜਾਂ ਕਹਿਣ ਮਾਤਰ ਨਹੀਂ ਸਗੋਂ ਸੱਚੇ ਦਿਲੋਂ, ਤਨੋ ਮਨੋ ਹੋਣੀ ਲਾਜ਼ਮੀ ਹੈ। 'ਇਸ ਧਰਤੀ ਮਹਿ ਤੇਰੀ ਸਿਕਦਾਰੀ॥ ਅਵਰ ਜੋਨ ਤੇਰੀ ਪਨਿਹਾਰੀ' ਦੇ ਮਹਾਂਵਾਕ ਅਨੁਸਾਰ ਜਿਵੇਂ ਮਨੁੱਖ ਨੂੰ ਇਸ ਕਾਇਨਾਤ ਦਾ ਮਾਲਿਕ ਦੱਸਿਆ ਹੈ ਤਿਵੇਂ ਗੁਰੂ ਬਾਬਾ ਜੀ ਨੇ ਇਸ ਸ਼ਬਦ ਰਾਹੀਂ ਜਗਿਆਸੂ ਨੂੰ ਪ੍ਰਭੂ ਨਾਲ ਪ੍ਰੀਤਿ ਕਰਨ ਦੀ ਜਾਚ ਸਿਖਾਉਣ ਲਈ ਦ੍ਰਿਸ਼ਟਾਂਤ ਵੀ ਇਸ ਕਾਇਨਾਤ ਵਿੱਚੋਂ ਕੁਝ ਪੰਛੀਆਂ, ਜਾਨਵਰਾਂ ਦੇ ਹੀ ਦਿੱਤੇ ਹਨ। ਹੇ ਭਾਈ ! ਜੇ ਇਸ ਪ੍ਰੀਤਿ ਦੀ ਰੀਤਿ ਪੁਛਣੀ ਹੋਵੇ ਤਾਂ ਕਮਲ, ਮੱਛੀ, ਜਲ ਅਤੇ ਚਕਵੀ ਪਾਸੋਂ ਪੁੱਛੋ। ਇਨ੍ਹਾਂ ਦੀ ਪ੍ਰੀਤਿ ਦਾ ਵਿਸਥਾਰ ਇਸ ਸ਼ਬਦ ਵਿੱਚ ਦਿੱਤਾ ਗਿਆ ਹੈ। ਅਜਿਹੀ ਸੱਚੀ ਪ੍ਰੀਤਿ ਮਿਲਦੀ ਕਿਥੋਂ ਹੈ, ਇਸ ਦਾ ਉਤਰ ਗੁਰਦੇਵ ਜੀ ਨੇ ਆਪ ਹੀ ਦਿੱਤਾ ਹੈ ਕਿ—

**ਬਿਨੁ ਗੁਰ ਪ੍ਰੀਤਿ ਨ ਊਪਜੈ, ਹਉਮੈ ਮੈਲੁ ਨ ਜਾਇ॥** [ਪੰਨਾ ੬੦

ਫਿਰ ਵਾਰਾਂ ਤੇ ਵਧੀਕ ਸਲੋਕਾਂ ਵਿੱਚ ਵੀ ਜ਼ਿਕਰ ਹੈ ਕਿ--

**ਸਚਾ ਪ੍ਰੇਮ ਪਿਆਰੁ, ਗੁਰ ਪੂਰੇ ਤੇ ਪਾਈਐ॥**
**ਕਬਹੂ ਨ ਹੋਵੈ ਭੰਗੁ, ਨਾਨਕ ਹਰਿ ਗੁਣ ਗਾਈਐ॥** [ਪੰਨਾ ੧੪੨੨

ਪਰ ਇਸ ਦੇ ਨਾਲ ਇਕ ਹੋਰ ਸਪਸ਼ਟੀਕਰਨ ਵੀ ਹੈ:-

**ਕਬੀਰ, ਸਾਚਾ ਸਤਿਗੁਰੁ ਕਿਆ ਕਰੈ, ਜਉ ਸਿਖਾ ਮਹਿ ਚੂਕ॥**
**ਅੰਧੇ ਏਕ ਨ ਲਾਗਈ, ਜਉ ਬਾਂਸੁ ਬਜਾਈਐ ਫੂਕ॥** [ਪੰਨਾ ੧੩੭੨

ਸੋ, ਸੱਚੀ ਪ੍ਰੀਤਿ ਪ੍ਰਾਪਤ ਕਰਨ ਲਈ ਗੁਰ-ਉਪਦੇਸ਼ਾਂ ਨੂੰ ਤਨੋ ਮਨੋ ਹਿਰਦੇ ਅੰਦਰ ਵਸਾਉਣਾ ਪੈਂਦਾ ਹੈ।

ਮਨੁੱਖ ਬੇਸ਼ੱਕ ਕਿੰਨਾ ਸੁੰਦਰ, ਉਚੀ ਕੁਲ ਵਾਲਾ, ਬੜਾ ਚਤੁਰ, ਗਿਆਨੀ, ਧਨ ਦੌਲਤ ਵਾਲਾ ਵੀ ਕਿਉਂ ਨ ਹੋਵੇ ਪਰ ਉਹ ਬਖਸ਼ਣਹਾਰ ਪ੍ਰਭੂ ਦੀ ਪ੍ਰੀਤਿ ਤੋਂ ਬਿਨਾਂ ਮਿਰਤਕ ਹੀ ਹੈ। ਸੱਚੀ ਪ੍ਰੀਤਿ ਤਾਂ ਮਾਣ ਤੋਂ ਉਪਰ ਉਠ ਕੇ ਪ੍ਰਾਣਾਂ ਦੀ ਅਹੂਤੀ ਦੇ ਕੇ ਭਾਵ ਆਪਣਾ ਆਪ ਦੇ ਕੇ ਹੀ ਮਿਲਦੀ ਹੈ। ਸੱਚੀ ਪ੍ਰੀਤਿ ਵਾਸਤੇ ਲੋਕਾਂ ਅਤੇ ਕੁਟੰਬ ਨਾਲੋਂ ਵੀ ਤੋੜਨੀ ਪੈਂਦੀ ਹੈ ਕਿਉਂ ਜੋ ਪ੍ਰਭੂ ਦੀ ਪ੍ਰੀਤਿ ਤੋਂ ਬਿਨਾਂ ਬਾਕੀ ਸਭ ਕੱਚੀ ਪ੍ਰੀਤਿ ਹੈ—

**ਹੋਰੁ ਸਭ ਪ੍ਰੀਤਿ, ਮਾਇਆ ਮੋਹੁ ਕਾਚਾ॥ ਬਿਨਸਿ ਜਾਇ, ਕੂਰਾ ਕਚੁ ਪਾਚਾ॥**
**ਜਨ ਨਾਨਕ ਪ੍ਰੀਤਿ, ਤ੍ਰਿਪਤਿ ਗੁਰੁ ਸਾਚਾ॥** [ਪੰਨਾ ੧੬੫

ਜਗਤ ਵਿੱਚ ਪਸਰੀ ਹੋਈ ਲੋਕਾਂ ਦੀ ਪ੍ਰੀਤਿ ਨੂੰ ਇਸੇ ਕਰਕੇ ਝੂਠੀ ਕਿਹਾ ਹੈ ਕਿ ਇਹ ਆਪਣੇ ਸੁੱਖਾਂ ਦੀ ਖ਼ਾਤਰ ਇਕ ਦੂਜੇ ਨਾਲ ਕੀਤੀ ਜਾਂਦੀ ਹੈ ਪਰ ਇਸ ਪਦਾਰਥਕਵਾਦੀ ਪ੍ਰੀਤਿ ਕਾਰਨ ਵੱਡੇ ਵੱਡੇ ਰਾਜੇ ਮਹਾਰਾਜੇ ਰਿਸ਼ੀ ਮੁਨੀ ਖੇਹ ਖਾਂਦੇ ਰਸਾਤਲ ਵੱਲ ਚਲੇ ਗਏ।

ਇਹ ਵੀ ਭੁਲੇਖਾ ਹੈ ਕਿ ਇਹ ਪ੍ਰੀਤਿ ਝੂਠੀ ਰੀਸ ਕੀਤਿਆਂ ਪ੍ਰਾਪਤ ਹੋ ਜਾਂਦੀ ਹੈ। ਮਨਮੁਖ-ਜ਼ਬਾਨੀ ਬਾਹਰੋਂ ਰਾਮ ਰਾਮ ਦਾ ਰੱਟਨ ਕਰਦੇ ਹਨ, ਵੇਖਾ ਵੇਖੀ ਨੇਮ ਸੰਜਮ ਵੀ ਕਰਦੇ ਰਹਿੰਦੇ ਹਨ ਪਰ ਸੱਚੇ ਆਚਰਣ ਵਿੱਚ ਅੰਦਰੋਂ ਭਿੱਜੇ ਬਿਨਾਂ ਇੰਝ ਕੀਤਿਆਂ ਉਨ੍ਹਾਂ ਦਾ ਕੁਝ ਨਹੀਂ ਬਣਦਾ। ਜੀਵਨ ਦੀ ਠੀਕ ਸੇਧ ਦਿੰਦੇ ਹੋਏ ਗੁਰੂ ਬਾਬਾ ਜੀ ਪਿਆਰ ਨਾਲ ਸਮਝਾਉਂਦੇ ਹਨ ਕਿ ਹੇ ਭਾਈ ! ਸੁਆਸਾਂ ਦਾ ਕੋਈ ਭਰੋਸਾ ਨਹੀਂ 'ਚਲਣ ਅਜੁ ਕਿ ਕਲੁ' ਸਦਾ ਚੇਤੇ ਰਖੋ। ਸਰੀਰਕ ਚੋਲਾ ਹਰ ਹਾਲਤ ਵਿੱਚ ਛੱਡਣਾ ਹੀ ਹੈ ਪਰ ਜੀਵਨ-ਸਫਲਤਾ ਇਸੇ ਵਿੱਚ ਹੈ ਕਿ ਗੁਰੂ ਵਾਲਾ ਬਣ ਕੇ ਸਤਿ ਸੰਗਤ ਰੂਪੀ ਸੱਚਾ ਪਿੜ ਮੱਲਿਆ ਜਾਵੇ ਜਿਥੇ ਸੱਚੇ ਸ਼ਬਦ ਦਾ ਬਿਲੋਵਨਾ ਹੁੰਦਾ ਹੈ। ਭਾਵਨੀ ਸਾਹਿਤ ਜਦੋਂ ਮਨ ਗੱਡਿਆ ਜਾਵੇਗਾ, ਭਾਵ ਗੁਰੂ ਸ਼ਬਦ ਦੁਆਰਾ ਵਿੰਨ੍ਹਿਆ ਜਾਵੇਗਾ ਤਾਂ ਸਵੈ-ਸਰੂਪ ਦੀ ਲਖਤਾ ਹੋ ਆਵੇਗੀ। ਫਿਰ ਸੱਚੀ ਪ੍ਰੀਤਿ ਦੀ ਨਿਸ਼ਾਨੀ ਦਾ ਪਤਾ ਲਗੇਗਾ ਕਿ ਇਹ ਪ੍ਰੀਤਿ ਲੱਗੀ ਹੋਈ ਕਦੇ ਵੀ ਟੁੱਟਦੀ ਨਹੀਂ—

**ਸਾਚੀ ਪ੍ਰੀਤਿ ਨ ਤੁਟਈ ਪਿਆਰੇ ! ਜੁਗੁ ਜੁਗੁ ਰਹੀ ਸਮਾਇ॥** [ਪੰਨਾ ੪੩੨

ਸੱਚੀ ਪ੍ਰੀਤਿ ਹੀ ਪ੍ਰਭੂ ਦਾ ਸਰੂਪ ਹੈ। ਇਸ ਰਾਹੀਂ ਹੋਇਆ ਮਿਲਾਪ ਸਦੀਵੀ ਮਿਲਾਪ ਹੁੰਦਾ ਹੈ ਫਿਰ ਤੁੱਟਦਾ ਨਹੀਂ। ਸੋ, ਬਾਕੀ ਸੰਸਾਰਕ ਕੱਚੀਆਂ ਪ੍ਰੀਤਾਂ-ਰੀਤਾਂ ਨੂੰ ਛੱਡ ਕੇ ਗੁਰੂ ਜੀ ਦੀ ਸੱਚੀ ਸਿਖਿਆ ਅਨੁਸਾਰ ਸੱਚੀ ਪ੍ਰੀਤਿ ਨਾਲ ਇਕ-ਮਿਕ ਹੋਣਾ ਚਾਹੀਦਾ ਹੈ—

**ਜਾਲਉ ਐਸੀ ਰੀਤਿ, ਜਿਤੁ ਮੈ ਪਿਆਰਾ ਵੀਸਰੈ ॥**
**ਨਾਨਕ, ਸਾਈ ਭਲੀ ਪ੍ਰੀਤਿ, ਜਿਤੁ ਸਾਹਿਬ ਸੇਤੀ ਪਤਿ ਰਹੈ॥** [ਪੰਨਾ ੫੯੦

**ਸਿਰੀਰਾਗੁ ਮਹਲਾ ੧॥ ਮਨਮੁਖਿ ਭੁਲੈ ਭੁਲਾਈਐ, ਭੂਲੀ ਠਉਰ ਨ ਕਾਇ॥ ਗੁਰ ਬਿਨੁ ਕੋ ਨ ਦਿਖਾਵਈ, ਅੰਧੀ ਆਵੈ ਜਾਇ॥ ਗਿਆਨ ਪਦਾਰਥੁ ਖੋਇਆ, ਠਗਿਆ ਮੁਠਾ ਜਾਇ॥੧॥ ਬਾਬਾ ! ਮਾਇਆ ਭਰਮਿ ਭੁਲਾਇ॥ ਭਰਮਿ ਭੁਲੀ ਡੋਹਾਗਣੀ, ਨਾ ਪਿਰ ਅੰਕਿ ਸਮਾਇ॥ ੧॥ ਰਹਾਉ॥ ਭੂਲੀ ਫਿਰੈ ਦਿਸੰਤਰੀ, ਭੂਲੀ ਗ੍ਰਿਹੁ ਤਜਿ ਜਾਇ॥ ਭੂਲੀ**

ਡੂੰਗਰਿ ਥਲਿ ਚੜੈ, ਭਰਮੈ ਮਨੁ ਡੋਲਾਇ॥ ਧੁਰਹੁ ਵਿਛੁੰਨੀ ਕਿਉ ਮਿਲੈ, ਗਰਬਿ ਮੁਠੀ ਬਿਲਲਾਇ॥੨॥ ਵਿਛੁੜਿਆ, ਗੁਰੁ ਮੇਲਸੀ, ਹਰਿ ਰਸਿ ਨਾਮ ਪਿਆਰਿ॥ ਸਾਚਿ ਸਹਜਿ ਸੋਭਾ ਘਣੀ, ਹਰਿਗੁਣ ਨਾਮ ਅਧਾਰਿ॥ ਜਿਉ ਭਾਵੈ ਤਿਉ ਰਖੁ ਤੂੰ, ਮੈ ਤੁਝ ਬਿਨੁ ਕਵਨੁ ਭਤਾਰੁ॥੩॥ ਅਖਰ ਪੜਿ ਪੜਿ ਭੁਲੀਐ, ਭੇਖੀ ਬਹੁਤੁ ਅਭਿਮਾਨੁ॥ ਤੀਰਥ ਨਾਤਾ ਕਿਆ ਕਰੇ, ਮਨ ਮਹਿ ਮੈਲੁ ਗੁਮਾਨੁ॥ ਗੁਰ ਬਿਨੁ ਕਿਨਿ ਸਮਝਾਈਐ, ਮਨੁ ਰਾਜਾ ਸੁਲਤਾਨੁ॥੪॥ ਪ੍ਰੇਮ ਪਦਾਰਥੁ ਪਾਈਐ, ਗੁਰਮਖਿ ਤਤੁ ਵੀਚਾਰੁ॥ ਸਾਧਨ ਆਪੁ ਗਵਾਇਆ, ਗੁਰ ਕੈ ਸਬਦਿ ਸੀਗਾਰੁ॥ ਘਰ ਹੀ ਸੋ ਪਿਰੁ ਪਾਇਆ, ਗੁਰ ਕੈ ਹੇਤਿ ਅਪਾਰੁ॥੫॥ ਗੁਰ ਕੀ ਸੇਵਾ ਚਾਕਰੀ, ਮਨੁ ਨਿਰਮਲੁ ਸੁਖੁ ਹੋਇ॥ ਗੁਰ ਕਾ ਸਬਦੁ ਮਨਿ ਵਸਿਆ, ਹਉਮੈ ਵਿਚਹੁ ਖੋਇ॥ ਨਾਮੁ ਪਦਾਰਥੁ ਪਾਇਆ, ਲਾਭੁ ਸਦਾ ਮਨਿ ਹੋਇ॥੬॥ ਕਰਮਿ ਮਿਲੈ ਤਾ ਪਾਈਐ, ਆਪਿ ਨ ਲਇਆ ਜਾਇ॥ ਗੁਰ ਕੀ ਚਰਣੀ ਲਗਿ ਰਹੁ, ਵਿਚਹੁ ਆਪੁ ਗਵਾਇ॥ ਸਚੇ ਸੇਤੀ ਰਤਿਆ, ਸਚੋ ਪਲੈ ਪਾਇ॥੭॥ ਭੁਲਣ ਅੰਦਰਿ ਸਭੁ ਕੋ, ਅਭੁਲੁ ਗੁਰੂ ਕਰਤਾਰੁ॥ ਗੁਰਮਤਿ ਮਨੁ ਸਮਝਾਇਆ, ਲਾਗਾ ਤਿਸੈ ਪਿਆਰੁ॥ ਨਾਨਕ, ਸਾਚੁ ਨ ਵੀਸਰੈ, ਮੇਲੇ ਸਬਦੁ ਅਪਾਰੁ॥੮॥੧੨॥

## ਉਚਾਰਨ ਸੇਧ

**ਬਿੰਦੀ ਸਹਿਤ**–ਦਿਸੰਤਰੀਂ, ਧੁਰਹੁਂ, ਵਿਛੁੜਿਆਂ, ਭੇਖੀਂ, ਸ਼ੀਂਗਾਰੁ, ਵਿਚਹੁਂ, ਤਾਂ, ਰਤਿਆਂ।

**ਫੁਟਕਲ**–੧. 'ਗ੍ਰਿਹੁ' ਸ਼ਬਦ ਨੂੰ 'ਗ੍ਰਿਹੋ' ਪੜ੍ਹਨਾ ਅਸ਼ੁੱਧ ਹੈ। 'ਹ' ਨੂੰ ਲੱਗਾ ਹੋਇਆ ਔਂਕੜ ਇਕ ਵਚਨ ਨਾਉ ਦਾ ਪ੍ਰਤੀਕ ਹੈ।

੨. 'ਨਾਤਾ' ਦਾ ਉਚਾਰਣ 'ਨ੍ਹਾਤਾ' ਕਰਨਾ ਹੈ ਕਿਉਂਕਿ ਅੱਧਾ 'ਹ' ਨੰਨੇ ਵਿਚ ਲੁਪਤ ਹੁੰਦਾ ਹੈ।

੩. 'ਸਾਧਨ' ਨੂੰ 'ਸਾ ਧਨ' ਉਚਾਰਨਾ ਠੀਕ ਨਹੀਂ।

**ਅਧਕ ਸਹਿਤ**–ਮੁੱਠਾ, ਮੁੱਠੀ, ਭੁੱਲਣ, ਅਭੁੱਲ।

**ਨੋਟ**–ਸ਼ਬਦ 'ਵਿਛੁੜਿਆ' ਮਗਰੋਂ ਅਰਧ-ਬਿਸਰਾਮ ਦੇਣਾ ਜ਼ਰੂਰੀ ਹੈ ਕਿਉਂਕਿ ਜੇ ਇਸ ਸ਼ਬਦ ਨੂੰ ਬਿਨਾਂ ਬਿੰਦੀ ਅਤੇ ਬਿਨਾਂ ਬਿਸਰਾਮ ਦੇ ਪਾਠ ਕੀਤਾ ਜਾਏ ਤਾਂ 'ਵਿਛੁੜਿਆ ਗੁਰ' ਕਹਿ ਕੇ ਸਤਿਗੁਰੂ ਦੀ ਨਿਰਾਦਰੀ ਤੁੱਲ ਹੈ ਅਤੇ ਬੇਸਮਝੀ ਦੇ ਦੋਸ਼ ਦਾ ਭਾਗੀ ਬਣੀਦਾ ਹੈ। ਇਸ ਲਈ ਸੋਚ ਸਮਝ ਕੇ ਜਿਥੇ ਕਿਤੇ ਬਿੰਦੀ ਤੇ ਬਿਸਰਾਮ ਦੀ ਲੋੜ ਹੋਵੇ ਉਥੇ ਉਨ੍ਹਾਂ ਦੀ ਵਰਤੋਂ ਕਰਨੀ ਜ਼ਰੂਰੀ ਹੈ।

**ਪਦ ਅਰਥ**–ਠਉਰ-ਥਾਂ, ਟਿਕਾਣਾ। ਮੁਠਾ-ਲੁਟਿਆ। ਅੰਕਿ-ਅੰਗ ਭਾਵ ਗੋਦ ਵਿਚ। ਭੇਖੀ-ਭੇਖਾਂ ਨਾਲਿ। ਕਿਨਿ-ਕਿਸ ਨੇ। ਹੇਤਿ ਅਪਾਰੁ-ਬੇਅੰਤ ਪਿਆਰ ਨਾਲ। ਸਾਧਨ-ਇਸਤ੍ਰੀ। ਕਰਮਿ-ਕਿਰਪਾ, ਮਿਹਰ ਦੁਆਰਾ।

**ਅਰਥ**–ਮਨਮੁਖ (ਜੀਵ-ਇਸਤ੍ਰੀ ਜੀਵਨ ਦੇ ਸਹੀ ਰਸਤੇ ਤੋਂ) ਭੁੱਲ ਜਾਂਦੀ ਹੈ (ਕਿਉਂਕਿ) ਮਾਇਆ (ਇਸ ਨੂੰ) ਭੁਲਾਉਂਦੀ ਹੈ (ਫਿਰ) ਭੁੱਲੀ ਹੋਈ ਭਾਵ ਕੁਰਾਹੇ ਪਈ ਹੋਈ ਨੂੰ ਕੋਈ (ਠੀਕ)

ਥਾਂ-ਟਿਕਾਣਾ ਨਹੀਂ (ਲੱਭਦਾ ਭਾਵ ਜੀਵਨ-ਸੇਧ ਨਹੀਂ ਮਿਲਦੀ)। (ਇਸ ਮਾਰਗ ਦੇ ਜਾਣੂੰ) ਗੁਰੂ ਤੋਂ ਬਿਨਾਂ (ਹੋਰ) ਕੋਈ (ਜੀਵਨ-ਰਸਤਾ) ਵਿਖਾਉਣ ਵਾਲਾ ਹੀ ਨਹੀਂ ਹੈ (ਇਸ ਕਰਕੇ ਜੀਵ-ਇਸਤ੍ਰੀ ਮਾਇਆ ਮੋਹ ਵਿੱਚ) ਅੰਨ੍ਹੀ (ਹੋਈ) ਆਉਂਦੀ ਜਾਂਦੀ (ਭਾਵ ਜੰਮਣ ਮਰਣ ਦੇ ਗੇੜ ਵਿੱਚ ਹੀ ਭਟਕਦੀ ਫਿਰਦੀ ਹੈ)।

(ਸਿਰਜਣਹਾਰ ਪ੍ਰਭੂ ਦੀ ਰੱਚੀ ਹੋਈ ਮਾਇਆ ਵਿੱਚ ਖੱਚਿਤ ਹੋ ਕੇ ਜਿਸ ਮਨੁੱਖ ਨੇ) ਗਿਆਨ ਪਦਾਰਥ (ਨਾਮ ਧਨ) ਗੁਆ ਲਿਆ (ਉਹ ਰਾਜ, ਮਾਲ, ਰੂਪ, ਜਾਤਿ, ਜੋਬਨ ਆਦਿ ਠੱਗਾਂ ਦੀ ਲਪੇਟ ਵਿੱਚ ਆ ਕੇ) ਲੁੱਟਿਆ-ਪੁੱਟਿਆ ਜਾਂਦਾ ਹੈ।੧।

ਹੇ ਭਾਈ ! ਮਾਇਆ ਹੀ (ਜੀਆਂ ਨੂੰ ਅਸਲੀਅਤ ਤੋਂ ਲਾਂਭੇ ਕਰਕੇ) ਭਰਮ ਵਿੱਚ (ਪਾ ਕੇ ਜੀਵਨ ਦੇ ਸਹੀ ਮਾਰਗ ਤੋਂ) ਭੁਲਾਉਂਦੀ ਹੈ। ਭਰਮ ਵਿੱਚ (ਭੁੱਲੀ ਹੋਈ) ਦੁਹਾਗਣ (ਜੀਵ-ਇਸਤ੍ਰੀ ਆਪਣੇ) ਪ੍ਰਭੂ-ਪਤੀ ਦੀ ਗੋਦ ਵਿੱਚ ਨਹੀਂ ਸਮਾ ਸਕਦੀ।੧।ਰਹਾਉ।

ਭੁੱਲੀ ਹੋਈ (ਜੀਵ-ਇਸਤਰੀ) ਗ੍ਰਿਹਸਤ ਨੂੰ ਤਿਆਗ ਕੇ ਦੇਸ਼ ਦੇਸ਼ਾਤਰਾਂ ਵਿਚ ਫਿਰਦਾ ਹੈ। (ਸਹੀ ਰਸਤੇ ਤੋਂ) ਖੁੰਝੀ ਹੋਈ (ਇਹ ਕਦੇ) ਪਹਾੜਾਂ ਉਤੇ (ਕਦੇ) ਰੇਤਲੇ ਟਿੱਬਿਆਂ ਤੇ (ਜਾ) ਚੜ੍ਹਦੀ ਹੈ (ਭਾਵ ਇਸ ਦੇ ਅੰਦਰ ਅਨੇਕ ਪ੍ਰਕਾਰ ਦੇ ਨਿਰਾਸ਼ਾਵਾਦੀ ਉਚੇ ਨੀਵੇਂ ਵਿਚਾਰਾਂ ਦੇ ਚੱਕਰ ਚਲਦੇ ਰਹਿੰਦੇ ਹਨ, ਜਿਸ ਕਾਰਨ) ਇਹ ਭਟਕਦੀ ਫਿਰਦੀ ਰਹਿੰਦੀ ਹੈ (ਅਤੇ ਇਸ ਦਾ) ਮਨ ਡੋਲਦਾ ਰਹਿੰਦਾ ਹੈ। ਹੰਕਾਰ ਵਿੱਚ ਠੱਗੀ ਹੋਈ ਤੇ ਧੁਰੋਂ ਵਿਛੁੜੀ ਹੋਣ ਕਰਕੇ, (ਜੀਵ-ਇਸਤ੍ਰੀ ਪਿਆਰੇ ਪ੍ਰਭੂ-ਪਤੀ ਨੂੰ) ਕਿਵੇਂ ਮਿਲ ਸਕਦੀ ਹੈ? (ਭਾਵ ਨਹੀਂ ਮਿਲ ਸਕਦੀ, ਜਿਸ ਕਾਰਨ ਇਹ) ਕੁਰਲਾਉਂਦੀ ਰਹਿੰਦੀ ਹੈ।੨।

(ਪ੍ਰਭੂ ਤੋਂ ਬੇਮੁਖ ਹੋਏ ਭਾਵ) ਵਿਛੁੜੇ (ਹੋਏ ਜੀਆਂ) ਨੂੰ ਗੁਰੂ ਹੀ ਹਰੀ ਦੇ (ਅਲੌਕਿਕ) ਰਸ (ਅਤੇ ਉਸ ਦੇ ਅਮੋਲਕ) ਨਾਮ ਦੇ ਪਿਆਰ ਵਿਚ (ਜੋੜ ਕੇ) ਮੇਲੇਗਾ। ਹਰੀ ਦੇ ਗੁਣਾਂ (ਅਤੇ) ਨਾਮ ਦੇ ਅਧਾਰ ਕਰਕੇ ਸੱਚ, ਸਹਜ (ਅਵਸਥਾ ਵਿਚ ਟਿਕਣ ਕਰਕੇ ਪ੍ਰਭੂ ਦੇ ਦਰਬਾਰ ਵਿਚ) ਬਹੁਤ ਸ਼ੋਭਾ (ਹੁੰਦੀ ਹੈ)। (ਅਡੋਲ ਅਵਸਥਾ ਵਿਚ ਪਹੁੰਚ ਕੇ ਫਿਰ ਜੀਵ-ਇਸਤ੍ਰੀ ਆਖਦੀ ਹੈ ਕਿ ਹੇ ਪ੍ਰਭੂ !) ਜਿਵੇਂ ਤੈਨੂੰ ਚੰਗਾ ਲਗਦਾ ਹੈ, ਜਿਵੇਂ ਤੇਰੀ ਮਰਜ਼ੀ ਹੈ ਤਿਵੇਂ (ਹੀ, ਤੂੰ ਮੈਨੂੰ ਰੱਖ, ਮੇਰਾ ਤੇਰੇ ਤੋਂ ਬਿਨਾਂ (ਹੋਰ) ਕੌਣ ਮਾਲਕ ਹੈ? (ਭਾਵ, ਕੋਈ ਨਹੀਂ)।੩।

(ਜੀਵਨ ਦੇ ਠੀਕ ਪੰਧ ਬਾਰੇ ਗੁਰੂ ਜੀ ਸਮਝਾਉਂਦੇ ਹਨ ਕਿ ਵੀਚਾਰ ਤੋਂ ਬਿਨਾਂ ਨਿਰੇ) ਅੱਖਰ (ਭਾਵ ਬਹੁ ਪ੍ਰਕਾਰ ਦੀ ਵਿਦਿਆ) ਪੜ੍ਹ ਪੜ੍ਹ ਕੇ (ਸਹੀ ਜੀਵਨ ਜਾਚ ਤੋਂ) ਭੁੱਲ ਜਾਈਦਾ ਹੈ (ਅਤੇ ਵਖ ਵਖ) ਭੇਖਾਂ ਨਾਲ (ਮਨ ਅੰਦਰ) ਬਹੁਤ ਅਹੰਕਾਰ (ਪੈਦਾ ਹੋ ਜਾਂਦਾ ਹੈ, ਜਿਸ ਕਰਕੇ ਭੇਖ ਧਾਰਨ ਦਾ ਆਤਮਿਕ ਲਾਭ ਨਹੀਂ)। ਤੀਰਥਾਂ ਉਤੇ ਇਸ਼ਨਾਨ ਕਰਨ ਨਾਲ ਭੀ ਮਨੁੱਖਾ (ਜੀਵਨ ਦਾ) ਕੀ ਸੰਵਰ ਸਕਦਾ ਹੈ ਜਦੋਂ ਕਿ) ਮਨ ਵਿਚ ਹੰਗਤਾ ਰੂਪੀ ਮੈਲ (ਭਰੀ ਹੋਈ ਹੈ?)। (ਇਸ ਤਰ੍ਹਾਂ, ਕੂੜ ਕਬਾੜ ਵਿਚ ਪਿਆ ਹੋਇਆ) ਮਨ, ਰਾਜਾ ਤੇ ਸੁਲਤਾਨ (ਬਣ ਬੈਠਦਾ ਹੈ), ਗੁਰੂ ਤੋਂ ਬਿਨਾਂ (ਮਨ) ਕਿਸ ਨੇ ਸਮਝਾਇਆ ਹੈ? (ਭਾਵ ਕੋਈ ਨਹੀਂ ਸਮਝਾ ਸਕਿਆ, ਸੋ, ਇਸ ਦੀ ਹੈਂਕੜ ਦੂਰ ਕਰ)।੪।

ਗੁਰੂ ਦੁਆਰਾ (ਪ੍ਰਭੂ) ਪ੍ਰੇਮ ਦਾ ਪਦਾਰਥ (ਜੋ ਸਾਰੇ ਵੀਚਾਰਾਂ ਦਾ) ਤੱਤ ਵੀਚਾਰ (ਹੈ) ਪਾ ਲਈਦਾ ਹੈ। (ਇਸ ਆਧਾਰ ਤੇ ਜਿਸ) ਜੀਵ ਰੂਪ ਇਸਤ੍ਰੀ ਨੇ ਗੁਰੂ ਦੇ ਸ਼ਬਦ ਦੁਆਰਾ ਸ਼ੀਂਗਾਰ (ਕੀਤਾ ਹੈ ਉਸ ਨੇ (ਆਪਣੇ ਅੰਦਰੋਂ ਮੈਂ-ਮੇਰੀ ਵਾਲੀ ਅਪਣਤ ) ਨੂੰ ਖ਼ਤਮ ਕਰ ਦਿੱਤਾ ਹੈ। ਗੁਰੂ ਦੇ (ਬਖਸ਼ੇ ਹੋਏ) ਬੇਅੰਤ ਪ੍ਰੇਮ ਦਾ ਸਦਕਾ ਉਸ ਨੇ ਪਤੀ-ਪਰਮਾਤਮਾ ਨੂੰ ਆਪਣੇ ਹਿਰਦੇ ਅੰਦਰ ਹੀ ਪਾ ਲਿਆ ਹੈ।੫।

ਗੁਰੂ ਦੀ ਸੇਵਾ (ਤੇ) ਨੌਕਰੀ-ਚਾਕਰੀ (ਭਾਵ ਭਗਤੀ ਕੀਤਿਆਂ) ਮਨ ਪਵਿੱਤਰ (ਹੋ ਜਾਂਦਾ ਹੈ ਤੇ) ਅਟੱਲ ਸੁਖ ਪ੍ਰਾਪਤ ਹੁੰਦਾ ਹੈ। (ਜਦੋਂ) ਗੁਰੂ ਦਾ ਉਪਦੇਸ਼ ਮਨ ਵਿਚ ਵੱਸ ਗਿਆ (ਤਾਂ ਉਹ)

ਹਿਰਦੇ ਅੰਦਰੋਂ ਮੈ-ਮੇਰੀ ਖ਼ਤਮ ਕਰ ਦਿੰਦਾ ਹੈ। (ਹਿਰਦੇ ਅੰਦਰੋਂ ਹਉਂ ਜਾਣ ਨਾਲ ਹੀ) ਨਾਮ ਰੂਪ ਪਦਾਰਥ ਪਾਇਆ ਜਾਂਦਾ ਹੈ, (ਫਿਰ ਤੋਟੇ ਦੀ ਥਾਂ) ਮਨ ਵਿਚ ਸਦਾ (ਜੀਵਨ) ਲਾਭ (ਹੀ ਲਾਭ) ਹੁੰਦਾ ਹੈ।੬।

(ਅਜਿਹਾ ਅਮੋਲਕ ਨਾਮ-ਪਦਾਰਥ ਗੁਰੂ ਦੀ) ਮਿਹਰ ਹੋਵੇ ਤਾਂ ਹੀ ਪਾਈਦਾ ਹੈ ਆਪਣੇ (ਬਲ ਨਾਲ) ਨਹੀਂ ਲਿਆ ਜਾ ਸਕਦਾ। (ਇਸ ਲਈ ਹੇ ਭਾਈ!) ਆਪਣਾ ਆਪਾ (ਮਨ ਵਿਚੋਂ) ਗੁਆ ਕੇ ਗੁਰੂ ਦੀ ਚਰਣੀ (ਭਾਵ ਗੁਰੂ ਦੇ ਉਪਦੇਸ਼ ਨਾਲ) ਲੱਗਿਆ (ਜੁੜਿਆ) ਰਹੁ। (ਕਿਉਂਕਿ) ਸੱਚੇ (ਗੁਰੂ ਦੇ ਉਪਦੇਸ਼ ਨਾਲ) ਪ੍ਰੇਮ ਕੀਤਿਆਂ ਹੀ ਸੱਚ ਪੱਲੇ ਪੈਂਦਾ ਹੈ (ਇਹ ਅਟੱਲ ਕਰਤਾਰੀ ਨਿਯਮ ਹੈ)।੭।

(ਇਸ ਮਾਇਆ ਦੇ ਪ੍ਰਭਾਵ ਕਰਕੇ ਸੰਸਾਰ ਦਾ) ਹਰੇਕ ਜੀਵ ਭੁੱਲਣ ਵਿਚ ਹੈ (ਪਰ ਕੇਵਲ) ਗੁਰੂ (ਜੋ) ਕਰਤਾ ਪੁਰਖ ਰੂਪ ਹੈ, ਭੁੱਲਣ ਤੋਂ ਰਹਿਤ ਹੈ। (ਇਸ ਲਈ) (ਜਿਸ ਜੀਵ ਨੇ) ਗੁਰੂ ਦੀ ਮਤਿ ਦੁਆਰਾ ਆਪਣਾ ਮਨ ਸਮਝਾਅ ਲਿਆ ਹੈ ਉਸੇ ਨੂੰ (ਪ੍ਰਮੇਸ਼ਰ ਦਾ) ਪਿਆਰ ਲੱਗਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ (ਜਿਸ ਮਨੁੱਖ ਨੂੰ) ਅਪਾਰ ਪ੍ਰਭੂ-ਗੁਰੂ ਦਾ ਸ਼ਬਦ ਮਿਲਾ ਦੇਵੇ (ਭਾਵ ਬਖਸ਼ਿਸ਼ ਕਰ ਦੇਵੇ, ਤਾਂ ਸਿਮਰਨ ਦੀ ਬਰਕਤ ਨਾਲ ਉਸ ਨੂੰ) ਸਤਿ ਸਰੂਪ (ਪ੍ਰਭੂ ਕਦੇ) ਨਹੀਂ ਭੁੱਲਦਾ।੮।੧੨।

## ਅਰਥ ਭੇਦ ਅਤੇ ਨਿਰਣੈ

**ੳ) ਭੁਲਣ ਅੰਦਰਿ ਸਭੁ ਕੋ, ਅਭੁਲੁ ਗੁਰੂ ਕਰਤਾਰੁ॥**

ਇਸ ਪੰਕਤੀ ਵਿਚ ਗੁਰੂ ਕਰਤਾਰੁ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ—

੧. ਸਭ ਕੋਈ ਭੁੱਲੱਣ ਵਿਚ ਹੈ ਪਰ ਗੁਰੂ (ਤੇ) ਕਰਤਾਰ ਭੁੱਲ ਵਿਚ ਨਹੀਂ।
[ਭਾ. ਵੀਰ ਸਿੰਘ ਜੀ ਅਤੇ ਪ੍ਰੋ. ਸਾਹਿਬ ਸਿੰਘ ਜੀ

੨. (ਭੁੱਲਣ) ਅਗਯਾਨ ਕੇ ਬੀਚ ਤੋ ਸਭ ਕੋਈ ਹੈ, ਅਗਯਾਨ ਰਹਿਤ ਤੇ ਗੁਰੂ ਹੀ ਕਰਤਾਰ ਸਰੂਪ ਹੈ। [ਫਰੀਦਕੋਟ ਸਟੀਕ

੩. ਕਰਤਾਰ ਰੂਪ ਗੁਰੂ-ਦੇਖੋ—
ਆਪੇ ਬਖਸਿ ਮਿਲਾਇਅਨੁ, ਪੂਰੇ ਗੁਰ ਕਰਤਾਰਿ॥(ਪੰ. ੬੮) [ਸ਼ਬਦਾਰਥ

**ਨਿਰਣੈ**—ਸ਼ਬਦ ਦੇ ਵਿਸ਼ੇ ਅਨੁਸਾਰ ਕਰਤਾਰ ਰੂਪ ਗੁਰੂ ਅਰਥ ਠੀਕ ਹਨ। ਬਾਕੀ ਹਰੇਕ ਨੂੰ ਭੁੱਲਣ ਵਿਚ ਦੱਸਿਆ ਹੈ, exception (ਛੋਟ) ਕੇਵਲ ਇਕੋ ਹੀ ਰਖੀ ਹੈ। ਜਦੋਂ ਗੁਰੂ ਤੇ ਕਰਤਾਰ ਵਿੱਚ ਭੇਦ ਹੀ ਕੋਈ ਨਹੀਂ—'ਪਾਰਬ੍ਰਹਮ ਗੁਰ ਨਾਹੀ ਭੇਦ' ਤਾਂ ਗੁਰੂ ਤੇ ਕਰਤਾਰ ਦੋ ਵੱਖਰੇ ਰੂਪ ਵਿਖਾ ਕੇ ਅਰਥ ਕਰਨੇ ਠੀਕ ਨਹੀਂ ਫਬਦੇ। ਇਥੇ ਗੁਰੂ ਅਤੇ ਕਰਤਾਰ ਦੇ ਗੁਣਾਂ ਦੀ ਤੁਲਨਾ ਦਾ ਵਿਸ਼ਾ ਨਹੀਂ ਚਲ ਰਿਹਾ, ਸਗੋਂ ਸੰਸਾਰੀ ਲੋਕਾਂ ਨੂੰ ਗੁਰੂ ਕਰਤਾਰ ਦੀ ਵਡਿਆਈ ਦੱਸੀ ਜਾ ਰਹੀ ਹੈ।

**ਅ) ਨਾਨਕ, ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ॥**

ਇਸ ਪੰਕਤੀ ਦੇ ਵੱਖ ਵੱਖ ਅਰਥ ਇਉਂ ਕੀਤੇ ਗਏ ਹਨ—

੧. ਨਾਨਕ, ਇਤਿ, ਗੁਰ ਕਹੇਂ ਵਹੁ ਸਾਚੁ ਸਤਯ ਸਰੂਪ ਪਰਮੇਸ਼ਰ ਕਾਹੂੰ ਕੋ ਨਾ ਭੁਲੇ ਜਿਸ ਅਪਾਰ ਕੋ ਗੁਰ ਕਾ ਸਬਦ ਉਦੇਸ਼ ਹੀ ਮੇਲੇ ਹੈ। [ਪੰ. ਤਾਰਾ ਸਿੰਘ ਜੀ ਨਰੋਤਮ

੨. ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਗੁਰੋਂ ਨੇ (ਸਬਦ) ਬ੍ਰਹਮ (ਅਪਾਰ) ਬੇਅੰਤ ਕੇ ਸਾਥ ਮੇਲੇ ਹੈਂ ਤਿਨ ਕੋ ਸਚਾ ਵਾਹਿਗੁਰੂ ਨਹੀਂ ਵੀਸਰਤਾ ਹੈ। [ਫਰੀਦਕੋਟ ਸਟੀਕ

੩. ਹੇ ਨਾਨਕ ! ਜਿਸ ਮਨੁਖ ਨੂੰ ਗੁਰੂ ਦਾ ਸ਼ਬਦ ਅਪਾਰ ਪ੍ਰਭੂ ਮਿਲਾ ਦੇਂਦਾ ਹੈ ਉਸ ਨੂੰ ਉਹ ਸਦਾ ਥਿਰ ਪ੍ਰਭੂ ਕਦੇ ਭੁੱਲਦਾ ਨਹੀਂ। [ਪ੍ਰੋ. ਸਾਹਿਬ ਸਿੰਘ ਜੀ

੪. ਅਖੁੱਟ ਸ਼ਬਦ ਮੇਲਦਾ ਹੈ (ਸੱਚ ਨਾਲ)। [ਸ਼ਬਦਾਰਥ

**ਨਿਰਣੈ**—ਇਹ ਠੀਕ ਹੈ ਕਿ 'ਅਪਾਰੁ' ਪਦ ਦੇ ਅਰਥ 'ਪਾਰ ਤੋਂ ਰਹਿਤ' ਹਨ ਅਤੇ ਇਸ ਨੂੰ ਬੇਅੰਤ ਪ੍ਰਭੂ ਲਈ ਵਰਤਿਆ ਗਿਆ ਹੈ ਪਰ 'ਸ਼ਬਦ' ਵੀ ਬ੍ਰਹਮ ਹੈ ਜਿਸ ਕਰਕੇ 'ਅਪਾਰੁ' 'ਸ਼ਬਦ' ਦਾ ਵਿਸ਼ੇਸ਼ਣ ਕਰਕੇ ਵਰਤਿਆ ਗਿਆ ਹੈ, ਜਿਵੇਂ ਕਿ—'ਨਾਨਕ, ਸਬਦੁ ਅਪਾਰੁ, ਤਿਨਿ ਸਭੁ ਕਿਛੁ ਸਾਰਿਆ॥' (ਪੰਨਾ ੩੨੦)

## ਸਾਰੰਸ਼ ਅਤੇ ਸਿਧਾਂਤ

ਮੋਹਣੀ ਮਾਇਆ ਦੇ ਭਰਮ ਵਿੱਚ ਭੁੱਲ ਕੇ ਜੀਵ ਅੰਦਰ ਮਨਮੁੱਖਤਾ ਆ ਵੜਦੀ ਹੈ। ਇਹ ਮਾਇਆ ਭਰਮ-ਅੰਧੇਰਾ ਹੈ, ਇਸ ਭਰਮ ਵਿੱਚ ਭੁੱਲੀ ਹੋਈ ਜੀਵ ਰੂਪ ਇਸਤ੍ਰੀ ਨੂੰ ਦੋਹਾਗਣੀ ਕਿਹਾ ਹੈ। ਮਾਲਕ ਨੂੰ ਛੱਡ ਕੇ ਉਸ ਦੀ ਬਣਾਈ ਹੋਈ ਮਾਇਆ ਮਗਰ ਲੱਗਣ ਕਰਕੇ ਇਹ ਛੁੱਟੜ ਬਣ ਬੈਠਦੀ ਹੈ। ਕਿਉਂਕਿ ਮਨ ਦਾ ਪਿਆਰ ਮਾਲਕ ਨਾਲੋਂ ਟੁੱਟ ਕੇ ਮਾਇਆ ਨਾਲ ਪੈ ਜਾਂਦਾ ਹੈ, ਇਸ ਲਈ ਇਹ ਸਦਾ ਅਸ਼ਾਂਤ ਰਹਿੰਦੀ ਹੈ। ਇਸ ਅਗਿਆਨਤਾ ਦੇ ਹਨੇਰੇ ਵਿਚੋਂ ਨਿਕਲਣ ਲਈ ਗਿਆਨ ਰੂਪੀ ਚਾਨਣ ਦੀ ਲੋੜ ਹੈ ਜੋ ਕਿ ਕੇਵਲ ਸਤਿਗੁਰੂ ਜੀ ਕੋਲ ਹੈ। ਮਨ ਪਿਛੇ ਲੱਗੀ ਹੋਈ ਜੀਵ-ਇਸਤ੍ਰੀ ਨੂੰ ਇਸ ਤੱਤ-ਵਿਚਾਰ ਦੀ ਸੋਝੀ ਨਹੀਂ ਅਤੇ ਕੱਚੇ ਗੁਰੂਆਂ ਪਿਛੇ ਲਗ ਕੇ ਕੁਰਾਹੇ ਪੈ ਜਾਂਦੀ ਹੈ। ਇਸੇ ਘਾਟ ਕਾਰਨ ਹੀ ਉਹ ਦੇਸ਼-ਦਿਸ਼ਾਂਤਰਾਂ, ਜੰਗਲਾਂ, ਬੇਲਿਆਂ, ਪਹਾੜਾਂ ਆਦਿ ਵਿੱਚ ਰਬੀ (ਜੋਤਿ) ਨੂੰ ਭਾਲਦੀ ਰਹਿੰਦੀ ਹੈ। ਉਸ ਨੂੰ ਇਹ ਪਤਾ ਨਹੀਂ ਕਿ ਬਹੁਤ ਭਰਮਣ ਨਾਲ ਮਨ ਨੂੰ ਸਥਿਰਤਾ ਨਹੀਂ ਮਿਲਦੀ, ਖਿੰਡਾਉ ਵੱਧਦਾ ਹੈ। ਪਤੀ ਪਿਆਰੇ ਨਾਲ ਗਲਵੱਕੜੀ ਪਾਉਣ ਦਾ ਇਕੋ ਇਕ ਰਸਤਾ ਹੈ, ਉਹ ਹੈ 'ਪ੍ਰੇਮ'। ਨਿਰਾ ਤੀਰਥਾਂ ਦੇ ਇਸ਼ਨਾਨ ਨਾਲ, ਨਿਰਾ ਭੇਖ ਧਾਰਨ ਨਾਲ ਜਾਂ ਨਿਰੀ ਪੰਡਤਾਈ ਨਾਲ ਮਨ ਵਿੱਚ ਹੰਕਾਰ ਦੀ ਮੈਲ ਹੋਰ ਵਧਦੀ ਹੈ, ਘਟਦੀ ਨਹੀਂ। ਇਸ ਮੈਲ ਨੂੰ ਦੂਰ ਕਰਨ ਦਾ ਢੰਗ ਕੇਵਲ ਗੁਰੂ ਕੋਲ ਹੀ ਹੈ ਜਿਹੜਾ ਕਿ ਵਿਛੁੜੀਆਂ ਜਿੰਦਾਂ ਨੂੰ ਪਰਮੇਸ਼ਰ ਨਾਲ ਮੇਲਣ ਦੇ ਸਮਰੱਥ ਹੈ।

ਗਿਆਨ ਪਦਾਰਥ ਜਾਂ ਨਾਮ ਪਦਾਰਥ ਨੂੰ ਪ੍ਰਾਪਤ ਕਰਨ ਦੀ ਇਹ ਜੁਗਤੀ ਹੈ ਕਿ ਗੁਰੂ ਦੀ ਦੱਸੀ ਹੋਈ ਸੇਵਾ, ਭਗਤੀ, ਕੀਤੀ ਜਾਏ ਕਿਉਂਕਿ ਹੁਕਮੀ ਬੰਦਾ ਬਣਕੇ ਹੀ ਇਹ ਨਿਸਚਾ ਬੱਝਦਾ ਹੈ ਕਿ 'ਗੁਰ ਸੇਵੇ ਜੇਵਡੁ ਹੋਰੁ ਲਾਹਾ ਨਾਹੀ'। (ਪੰ. ੧੦੬੨)। ਫਿਰ ਉਪਰੋਕਤ ਪਦਾਰਥਾਂ ਦੀ ਪ੍ਰਾਪਤੀ ਬਾਰੇ ਗੁਰਦੇਵ ਜੀ ਨੇ ਸਪਸ਼ਟੀਕਰਣ ਵੀ ਕਰ ਦਿੱਤਾ ਹੈ ਕਿ 'ਕਰਮਿ ਮਿਲੈ ਤਾ ਪਾਈਐ ਆਪਿ ਨ ਲਇਆ ਜਾਇ' ਭਾਵ ਗੁਰੂ ਦੀ ਬਖਸ਼ਿਸ਼ ਸਭ ਤੋਂ ਉਪਰ ਹੈ। ਇਸ ਬਖਸ਼ਿਸ਼ ਦੁਆਰਾ ਹੀ ਨਾਮ-ਪਦਾਰਥ ਮਿਲਦਾ ਹੈ ਕਿਸੇ ਹੋਰ ਜੁਗਤੀ ਰਾਹੀਂ ਨਹੀਂ। ਗੁਰੂ ਦੀ ਦੱਸੀ ਹੋਈ ਕਾਰ ਕਰਦਿਆਂ ਵੀ ਰਬੀ ਬਖਸ਼ਿਸ਼ ਦੀ ਡਾਢੀ ਲੋੜ ਹੈ। ਗੁਰੂ ਦੀ ਸ਼ਰਣ ਵਿਚ ਰਹਿੰਦਿਆਂ ਮਨ ਵਿਚੋਂ ਹਉਮੈ ਦੀ ਮੈਲ ਜਾਂਦੀ ਹੈ ਤੇ ਜਦੋਂ ਹਉਮੈ ਦੀ ਮੈਲ ਨਿਕਲ ਗਈ, ਬਾਕੀ ਨਿਰੋਲ ਸਤਿ ਹੀ ਸਤਿ ਰਹਿ ਜਾਂਦਾ ਹੈ। ਇਸ ਤਰ੍ਹਾਂ ਗੁਰੂ ਦੇ ਸੱਚੇ ਉਪਦੇਸ਼ ਨਾਲ ਜੁੜਿਆਂ ਹਿਰਦੇ ਵਿੱਚ ਸੱਚੇ ਦਾ ਵਾਸਾ ਹੋ ਜਾਂਦਾ ਹੈ। ਸਤਿਗੁਰੂ ਜੀ ਨੇ ਇਕ ਵੱਡਾ ਭੁਲੇਖਾ ਦੂਰ ਕੀਤਾ ਹੈ ਕਿ ਸਾਰੀ ਸ੍ਰਿਸ਼ਟੀ ਸਦੀਵ ਕਾਲ ਭੁੱਲਣ ਵਿੱਚ ਹੈ, ਕੇਵਲ ਗੁਰੂ-ਪਰਮੇਸ਼ਰ ਹੀ ਅਭੁੱਲ ਹੈ। ਮਾਇਆ ਦੀ ਠਗਮੂਰੀ ਤੋਂ ਬਚਣ ਦਾ ਇਕੋ ਇਕ ਸਾਧਨ ਹੈ—'ਗੁਰ ਸ਼ਬਦ'। ਜੇ ਗੁਰੂ ਆਪਣੀ ਬਖਸ਼ਿਸ਼ ਕਰ ਦੇਵੇ ਤਾਂ ਅਕਾਲ ਪੁਰਖ ਦਾ ਸਿਮਰਨ ਕਦੇ ਭੁੱਲਦਾ ਨਹੀਂ, ਸਦਾ ਲਿਵਲੀਨਤਾ ਵਾਲੀ ਅਵਸਥਾ ਬਣੀ ਰਹਿੰਦੀ ਹੈ-

**ਅੰਤਰਿ ਜੋਤਿ ਨਿਰੰਤਰਿ ਬਾਣੀ, ਸਾਚੇ ਸਾਹਿਬ ਸਿਉ ਲਿਵ ਲਾਈ॥** [ਪੰ. ੬੩੪

**ਸਿਰੀਰਾਗੁ ਮਹਲਾ ੧॥ ਤ੍ਰਿਸਨਾ ਮਾਇਆ ਮੋਹਣੀ, ਸੁਤ, ਬੰਧਪ, ਘਰ ਨਾਰਿ॥ ਧਨਿ, ਜੋਬਨਿ, ਜਗੁ ਠਗਿਆ, ਲਬਿ, ਲੋਭਿ, ਅਹੰਕਾਰਿ॥ ਮੋਹ ਠਗਉਲੀ ਹਉ ਮੁਈ, ਸਾ ਵਰਤੈ ਸੰਸਾਰਿ॥੧॥ ਮੇਰੇ ਪ੍ਰੀਤਮਾ! ਮੈ**

ਤੁਝ ਬਿਨੁ ਅਵਰੁ ਨ ਕੋਇ॥ ਮੈ ਤੁਝ ਬਿਨੁ ਅਵਰੁ ਨ ਭਾਵਈ, ਤੂੰ ਭਾਵਹਿ ਸੁਖੁ ਹੋਇ॥੧॥ਰਹਾਉ॥ ਨਾਮੁ ਸਾਲਾਹੀ ਰੰਗ ਸਿਉ, ਗੁਰ ਕੈ ਸਬਦਿ ਸੰਤੋਖੁ॥ ਜੋ ਦੀਸੈ ਸੋ ਚਲਸੀ, ਕੂੜਾ ਮੋਹੁ ਨ ਵੇਖੁ॥ ਵਾਟ ਵਟਾਊ ਆਇਆ, ਨਿਤ ਚਲਦਾ ਸਾਥੁ ਦੇਖੁ॥੨॥ ਆਖਣਿ ਆਖਹਿ ਕੇਤੜੇ, ਗੁਰ ਬਿਨੁ ਬੂਝ ਨ ਹੋਇ॥ ਨਾਮੁ ਵਡਾਈ ਜੇ ਮਿਲੈ, ਸਚਿ ਰਪੈ ਪਤਿ ਹੋਇ॥ ਜੋ ਤੁਧੁ ਭਾਵਹਿ ਸੇ ਭਲੇ, ਖੋਟਾ ਖਰਾ ਨ ਕੋਇ॥੩॥ ਗੁਰ ਸਰਣਾਈ ਛੁਟੀਐ, ਮਨਮੁਖ ਖੋਟੀ ਰਾਸਿ॥ ਅਸਟ ਧਾਤੁ ਪਾਤਿਸਾਹ ਕੀ, ਘੜੀਐ ਸਬਦਿ ਵਿਗਾਸਿ॥ ਆਪੇ ਪਰਖੇ ਪਾਰਖੂ, ਪਵੈ ਖਜਾਨੈ ਰਾਸਿ ॥੪॥ ਤੇਰੀ ਕੀਮਤਿ ਨਾ ਪਵੈ, ਸਭ ਡਿਠੀ ਠੋਕ ਵਜਾਇ॥ ਕਹਣੈ ਹਾਥ ਨ ਲਭਈ, ਸਚਿ ਟਿਕੈ ਪਤਿ ਪਾਇ॥ ਗੁਰਮਤਿ ਤੂੰ ਸਾਲਾਹਣਾ, ਹੋਰੁ ਕੀਮਤਿ ਕਹਣੁ ਨ ਜਾਇ॥੫॥ ਜਿਤੁ ਤਨਿ ਨਾਮੁ ਨ ਭਾਵਈ, ਤਿਤੁ ਤਨਿ ਹਉਮੈ ਵਾਦੁ॥ ਗੁਰ ਬਿਨ ਗਿਆਨ ਨ ਪਾਈਐ, ਬਿਖਿਆ ਦੂਜਾ ਸਾਦੁ॥ ਬਿਨੁ ਗੁਣ, ਕਾਮਿ ਨ ਆਵਈ, ਮਾਇਆ ਫੀਕਾ ਸਾਦੁ॥੬॥ ਆਸਾ ਅੰਦਰਿ ਜੰਮਿਆ, ਆਸਾ ਰਸ ਕਸ ਖਾਇ॥ ਆਸਾ ਬੰਧਿ ਚਲਾਈਐ, ਮੁਹੇ ਮੁਹਿ ਚੋਟਾ ਖਾਇ॥ ਅਵਗਣਿ ਬਧਾ ਮਾਰੀਐ, ਛੂਟੈ ਗੁਰਮਤਿ ਨਾਇ॥੭॥ ਸਰਬੇ ਥਾਈ ਏਕੁ ਤੂੰ, ਜਿਉ ਭਾਵੈ ਤਿਉ ਰਾਖੁ॥ ਗੁਰਮਤਿ ਸਾਚਾ ਮਨਿ ਵਸੈ, ਨਾਮੁ ਭਲੋ *ਪਤਿ ਸਾਥੁ॥ ਹਉਮੈ ਰੋਗੁ ਗਵਾਈਐ, ਸਬਦਿ ਸਚੈ ਸਚੁ ਭਾਖੁ॥੮॥ ਆਕਾਸੀ ਪਾਤਾਲਿ ਤੂੰ, ਤ੍ਰਿਭਵਣਿ ਰਹਿਆ ਸਮਾਇ॥ ਆਪੇ ਭਗਤੀ ਭਾਉ ਤੂੰ, ਆਪੇ ਮਿਲਹਿ ਮਿਲਾਇ॥ ਨਾਨਕ, ਨਾਮੁ ਨ ਵੀਸਰੈ, ਜਿਉ ਭਾਵੈ ਤਿਵੈ ਰਜਾਇ॥੯॥੧੩॥

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਰਾਤਨ ਸਰੂਪਾਂ ਵਿਚ ਪਾਠ 'ਪਤਿ ਸਾਖੁ' ਹੈ। ਫਰੀਦਕੋਟ ਵਾਲੇ ਸਟੀਕ ਅਤੇ ਪੰ. ਤਾਰਾ ਸਿੰਘ ਜੀ ਰਚਿਤ ਸਟੀਕ ਵਿਚ ਵੀ 'ਪਤਿ ਸਾਖੁ' ਹੀ ਪ੍ਰਕਾਸ਼ਤ ਹੈ।

## ਉਚਾਰਨ ਸੇਧ

**ਬਿੰਦੀ ਸਹਿਤ**—ਪ੍ਰੀਤਮਾਂ, ਮੈਂ, ਭਾਵਹਿਂ, ਸਾਲਾਹੀਂ, ਆਖਹਿਂ, ਜੰਮਿਆਂ, ਮੁਹੇਂ ਮੁਹਿਂ, ਚੋਟਾਂ, ਨਾਇਂ, ਥਾਈਂ, ਆਕਾਸੀਂ, ਮਿਲਹਿਂ, ਜਿਉਂ, ਤਿਵੈਂ।

**ਪਦ ਅਰਥ**—ਧਨਿ--ਮਾਲ-ਧਨ ਨੇ। ਠਗਉਲੀ-ਠਗ ਬੂਟੀ (ਜਿਸ ਬੂਟੀ ਨੂੰ ਸੁੰਘਾ ਕੇ ਮਾਲ ਧਨ ਲੁਟਿਆ ਜਾਂਦਾ ਹੈ)। ਸਾਲਾਹੀਂ-(ਤੂੰ) ਸਿਫਤ-ਸਲਾਹ ਕਰਦਾ ਰਹੀਂ। ਸਾਥੁ-ਸੰਗ। ਰਪੈ-ਰੰਗਿਆ ਜਾਂਦਾ ਹੈ। ਅਸਟਧਾਤੁ-ਅੱਠ ਧਾਤਾਂ (ਸੋਨਾ, ਚਾਂਦੀ, ਤਾਂਬਾ, ਪਿੱਤਲ, ਲੋਹਾ, ਸਿੱਕਾ, ਪਾਰਾ ਅਤੇ ਜਿਸਤ)। ਰਾਸਿ-ਠੀਕ, ਸ਼ੁੱਧ। ਠੋਕਿ ਵਜਾਇ-ਠੋਕ ਵਜਾ ਕੇ ਭਾਵ ਚੰਗੀ ਤਰ੍ਹਾਂ ਪਰਖ ਕੇ ਜਿਵੇਂ ਮਿਟੀ ਜਾਂ ਧਾਂਤ ਦਾ ਭਾਂਡਾ ਠੋਕਰ ਲਾ ਕੇ ਵਜਾਈਦਾ ਹੈ। ਉਸ ਦੀ ਆਵਾਜ਼ ਤੋਂ ਪਤਾ ਲਗ ਜਾਂਦਾ ਹੈ ਟੁੱਟਿਆ ਹੋਇਆ ਹੈ ਜਾਂ ਸਾਬਤ ਹੈ। ਇਸੇ ਤਰ੍ਹਾਂ ਆਦਮੀ ਦੇ ਚੰਗੇ ਮੰਦੇ ਬਾਰੇ ਵੀ ਰਾਹ ਪਇਆਂ ਜਾ

ਵਾਹ ਪਇਆਂ ਪਰਖ ਹੁੰਦੀ ਹੈ। ਹਾਥ-ਥਾਹ, ਡੂੰਘਾਈ। ਵਾਦੁ-ਝਗੜਾ, ਕਲੇਸ਼। ਕਾਮਿ-ਕੰਮ ਵਿਚ। ਰਸ ਕਸ-ਖੱਟੇ ਮਿੱਠੇ ਰਸ ਆਦਿਕ। ਮੁਹੇ ਮੁਹਿ-ਆਹਮੋ ਸਾਹਮਣੇ। ਭਾਖੁ-ਆਖ।

**ਅਰਥ**—ਮਾਇਆ ਦੀ ਤ੍ਰਿਸ਼ਨਾ ਮੋਹ ਲੈਣ ਵਾਲੀ ਹੈ, (ਇਹ) ਪੁੱਤਰਾਂ, ਰਿਸ਼ਤੇਦਾਰਾਂ, ਮਹਲ-ਮਾੜੀਆਂ, ਇਸਤ੍ਰੀ (ਆਦਿ ਦੇ ਰੂਪ ਵਿੱਚ ਹਰੇਕ ਨੂੰ ਚਿਮਟੀ ਹੋਈ ਹੈ)। ਮਾਲ-ਦੌਲਤ ਨੇ, ਜੁਆਨੀ ਨੇ, ਝੂਠੇ ਮੋਹ, ਲੋਭ, ਹੰਕਾਰ ਨੇ (ਵੀ) ਜਗਤ ਨੂੰ ਠੱਗਿਆ ਹੋਇਆ ਹੈ। ਮੋਹ ਦੀ ਠਗਬੂਟੀ ਅਜਿਹੀ ਹੈ (ਜਿਸ ਕਰਕੇ ਸਾਰੀ ਲੁਕਾਈ) ਮੈਂ ਮੇਰੀ ਵਿੱਚ (ਪੈ ਕੇ) ਮਰ ਰਹੀ ਹੈ (ਅਤੇ) ਇਹ (ਠਗਬੂਟੀ) ਸਾਰੇ ਸੰਸਾਰ ਵਿੱਚ ਵਰਤ ਰਹੀ ਹੈ।੧।

ਹੇ ਮੇਰੇ ਪ੍ਰੀਤਮਾ (ਪਿਆਰਿਆ !) ਮੇਰਾ ਤੈਥੋਂ ਬਿਨਾਂ ਹੋਰ ਕੋਈ ਨਹੀਂ। ਮੈਨੂੰ ਤੇਰੇ ਤੋਂ ਬਿਨਾਂ ਹੋਰ ਕੋਈ ਚੰਗਾ (ਪਿਆਰਾ) ਨਹੀਂ ਲਗਦਾ (ਜਦੋਂ) ਤੂੰ (ਮੈਨੂੰ) ਭਾਉਂਦਾ ਹੈਂ (ਉਦੋਂ ਮੈਨੂੰ ਸੱਚਾ) ਸੁਖ ਮਿਲਦਾ ਹੈ॥੧॥ ਰਹਾਉ॥

(ਇਸ ਲਈ, ਮੈਂ ਆਪਣੇ ਮਨ ਨੂੰ ਸਮਝਾਉਂਦਾ ਹਾਂ ਕਿ ਹੇ ਮਨ ! ਤੂੰ ਪ੍ਰਭੂ ਪਿਆਰੇ ਦੇ) ਨਾਮ ਨੂੰ (ਤਨੋ ਮਨੋ ਭਾਵ) ਪ੍ਰੇਮ ਨਾਲ ਸਲਾਹੁਣਾ ਕਰ (ਕਿਉਂਕਿ) ਗੁਰ ਉਪਦੇਸ਼ ਦੁਆਰਾ (ਮਨ ਨੂੰ) ਸੰਤੋਖ ਮਿਲਦਾ ਹੈ)। (ਸੰਸਾਰ ਵਿਚ) ਜੋ ਕੁਝ ਦਿਸਦਾ ਹੈ (ਸਭ) ਨਾਸ਼ਵਾਨ ਹੈ (ਇਸ ਲਈ ਇਸ ਦਾ ਮੋਹ ਵੀ ਵਿਅਰਥ ਹੈ (ਸੋ ਤੂੰ ਸੰਸਾਰਕ ਪਦਾਰਥਾਂ ਦਾ ਮੋਹ ਨ ਤੱਕ। (ਤੂੰ) ਰਸਤੇ ਦੇ ਮੁਸਾਫਰਾਂ (ਵਾਂਗੂ ਜੱਗ ਉਤੇ) ਆਇਆ ਹੈਂ, (ਤੂੰ ਅਵੱਸ਼ ਹੀ ਇਥੋਂ ਤੁਰ ਜਾਣਾ ਹੈ, ਇਸ ਲਈ ਤੂੰ) ਹਰ ਰੋਜ਼ (ਪਰਲੋਕ) ਜਾ ਰਿਹਾ ਸੰਗ-ਸਾਥ ਵੇਖ।੨।

ਆਖਣ ਵਾਲੇ (ਕਿੰਨੇ ਹੀ ਲੋਕ ਉਪਰੋਕਤ ਗੱਲ) ਆਖਦੇ ਹਨ (ਪਰ) ਗੁਰੂ ਤੋਂ ਬਿਨਾਂ (ਚਲੇ ਜਾਣ ਦੀ) ਸੂਝ-ਬੂਝ ਨਹੀਂ ਹੋ ਸਕਦੀ। (ਗੁਰੂ ਦੁਆਰਾ) ਜੇ ਨਾਮ-ਰੂਪ ਵਡਿਆਈ (ਬਖਸ਼ਿਸ਼) ਮਿਲ ਜਾਏ (ਤਾਂ) ਸੱਚ ਵਿੱਚ (ਮਨ) ਰੰਗਿਆ ਜਾਣ ਕਰਕੇ (ਪਰਲੋਕ ਵਿੱਚ ਗਇਆਂ ਵੀ) ਮਾਣ ਹੁੰਦਾ ਹੈ। (ਪਰ ਹੇ ਪ੍ਰਭੂ) ਜਿਹੜੇ (ਜੀਵ) ਤੈਨੂੰ (ਭਾਵ ਤੇਰੇ ਮਨ ਨੂੰ) ਭਾਂਵਦੇ ਹਨ, ਉਹੀ ਚੰਗੇ ਹਨ। (ਬਾਕੀ ਨਾ ਕੋਈ) ਖੋਟਾ ਹੈ, ਨਾ ਕੋਈ ਖਰਾ ਹੈ।੩।

(ਹੇ ਭਾਈ ! ਪੂਰੇ) ਗੁਰੂ ਦੀ ਸ਼ਰਣ ਵਿੱਚ (ਰਹਿਆਂ ਹੀ ਮਾਇਆ ਜਾਲ ਤੋਂ) ਛੁਟਕਾਰਾ ਹੋ ਸਕਦਾ ਹੈ ਪਰ ਮਨਮੁਖ (ਬੰਦੇ ਕੋਲ) ਖੋਟੀ ਪੂੰਜੀ ਹੋਣ ਕਾਰਣ ਉਹ ਮਾਇਆ ਮੋਹ ਵਿੱਚ ਹੀ ਫਸਿਆ ਰਹਿੰਦਾ ਹੈ)। ਅੱਠ ਧਾਤਾਂ (ਸਮੇਂ ਦੇ) ਪਾਤਸ਼ਾਹ ਦੀਆਂ ਹੁੰਦੀਆਂ ਹਨ (ਪਰ ਜਿਹੜੀ ਧਾਤ ਪਾਤਸ਼ਾਹ ਦੇ) ਹੁਕਮ ਨਾਲ ਘੜੀ ਜਾਂਦੀ ਹੈ (ਉਹੀ) ਵਿਕਸਤ ਹੁੰਦੀ ਹੈ (ਭਾਵ ਭਾਂਤ ਭਾਂਤ ਦੇ ਸਾਰੇ ਮਨੁੱਖੀ ਸਰੀਰ ਇਕੋ ਪਾਤਸ਼ਾਹ ਪਰਮਾਤਮਾ ਦੇ ਹਨ ਪਰ ਜਿਹੜਾ ਗੁਰੂ ਦੇ ਉਪਦੇਸ਼ ਦੁਆਰਾ ਘੜਿਆ ਸੰਵਾਰਿਆ ਜਾਂਦਾ ਹੈ ਉਹੀ ਆਤਮਕ ਖੇੜਾ ਪ੍ਰਾਪਤ ਕਰਦਾ ਹੈ, ਹੋਰ ਕੋਈ ਨਹੀਂ ਕਰਦਾ)। (ਪ੍ਰਭੂ) ਆਪ ਹੀ ਪਰਖਣ ਵਾਲਾ (ਬਣ ਕੇ ਉਸ ਘੜੇ ਹੋਏ ਜੀਵਨ ਨੂੰ) ਪਰਖ ਰਿਹਾ ਹੈ (ਜਿਸ ਦਾ ਜੀਵਨ) ਸ਼ੁੱਧ ਹੁੰਦਾ ਹੈ (ਉਹ ਗੁਰੂ ਦੇ) ਖ਼ਜ਼ਾਨੇ ਵਿੱਚ ਪੈ ਜਾਂਦਾ (ਭਾਵ ਪਰਵਾਨ ਹੋ ਜਾਂਦਾ) ਹੈ।੪।

(ਹੇ ਮੇਰੇ ਪ੍ਰੀਤਮਾ !) ਸਾਰੀ (ਲੁਕਾਈ ) ਠੋਕ-ਵਜਾ ਕੇ ਭਾਵ ਚੰਗੀ ਤਰ੍ਹਾਂ ਵੇਖ ਲਈ ਹੈ (ਪਰ ਕਿਸੇ ਪਾਸੋਂ ਵੀ) ਤੇਰੀ ਕੀਮਤ ਨਹੀਂ ਪਾਈ ਜਾ ਸਕਦੀ (ਭਾਵ ਤੂੰ ਬੇਅੰਤ ਹੈਂ)। ਆਖਣ (ਭਾਵ ਨਿਰੀ ਕਥਨੀ-ਬਦਨੀ ਕਰਨ) ਨਾਲ ਤੇਰੀ ਡੂੰਘਾਈ ਨਹੀਂ ਲੱਭੀ ਜਾ ਸਕਦੀ (ਭਾਵ ਤੂੰ ਗਹਿਰ ਗੰਭੀਰ ਹੈਂ, ਤੱਤ-ਵਿਚਾਰ ਇਹ ਹੈ ਕਿ ਜਿਹੜਾ ਜੀਵ) ਸੱਚ (ਭਾਵ ਬੇਅੰਤ ਪ੍ਰਭੂ) ਵਿੱਚ ਟਿਕ ਜਾਂਦਾ ਹੈ (ਉਹੀ ਜੀਵਨ ਦਾ ਲਾਹਾ) ਸੱਚੀ ਇੱਜ਼ਤ ਪਾਉਂਦਾ ਹੈ। (ਸੋ,) ਗੁਰੂ ਦੀ ਮਤਿ ਦੁਆਰਾ (ਕੇਵਲ) ਤੈਨੂੰ ਸਲਾਹੁਣਾ ਹੀ (ਬਣਦਾ) ਹੈ, (ਇਸ ਤੋਂ ਸਿਵਾਇ) ਹੋਰ (ਤੇਰੀ ਕੋਈ) ਕੀਮਤ ਆਖੀ ਨਹੀਂ ਜਾ ਸਕਦੀ।੫।

(ਹੇ ਭਾਈ !) ਜਿਸ ਸਰੀਰ ਵਿੱਚ (ਪ੍ਰੀਤਮ ਦਾ) ਨਾਮ ਨਹੀਂ ਭਾਂਉਦਾ (ਸਖਾਉਂਦਾ), ਉਸ

ਸਰੀਰ ਵਿੱਚ (ਸਮਝੋ) ਮੈਂ-ਮੇਰੀ ਦਾ ਝਗੜਾ-ਝਮੇਲਾ ਹੈ। (ਪੂਰੇ) ਗੁਰੂ ਤੋਂ ਬਿਨਾਂ ਰੱਬੀ-ਜਾਣਕਾਰੀ ਨਹੀਂ ਮਿਲਦੀ (ਜਿਸ ਕਾਰਨ) ਮਾਇਆ ਰੂਪੀ ਵਿਹੁ ਦਾ ਜੋ ਦੂਜਾ ਸੁਆਦ ਹੈ ਉਹ (ਸਰੀਰ ਵਿੱਚ ਟਿਕਿਆ ਰਹਿੰਦਾ ਹੈ)। (ਰੱਬੀ-ਗਿਆਨ ਲਈ ਦੈਵੀ ਗੁਣ ਸਾਧਨ ਹਨ, ਇਸ ਲਈ ਦੈਵੀ) ਗੁਣਾਂ ਤੋਂ ਬਿਨਾਂ ਭਾਵ ਖਾਲੀ (ਸਰੀਰ ਕਿਸੇ) ਕੰਮ ਨਹੀਂ ਆਉਂਦਾ (ਅਤੇ ਇਨ੍ਹਾਂ ਗੁਣਾਂ ਦੀ ਘਾਟ ਕਾਰਨ) ਮਾਇਆ ਦਾ ਫਿੱਕਾ ਸੁਆਦ (ਬਣਿਆ ਰਹਿੰਦਾ ਹੈ)।੬।

ਜੀਵ (ਪਿਛਲੇ ਜਨਮ ਦੀਆਂ ਆਸਾਂ (ਆਪਣੇ) ਅੰਦਰ (ਰੱਖਣ ਕਰਕੇ ਹੀ ਹੁਣ) ਜੰਮਿਆ (ਅਤੇ ਉਨ੍ਹਾਂ) ਆਸਾ (ਦੇ ਅਧੀਨ ਹੀ ਮੁੜ) ਖੱਟੇ-ਮਿੱਠੇ (ਭਾਵ ਅਨੇਕ ਪ੍ਰਕਾਰ ਦੇ) ਸੁਆਦ ਭੋਗਦਾ ਰਹਿੰਦਾ ਹੈ। (ਸੁਆਦਾਂ ਕਾਰਨ ਮਾਲਕ ਵਿਸਰਿਆ ਰਹਿੰਦਾ ਹੈ ਜਿਸ ਕਰਕੇ ਫਿਰ) ਆਸਾ ਭਾਵ ਤ੍ਰਿਸ਼ਨਾ (ਵਿੱਚ ਜਕੜੇ ਹੋਏ ਨੂੰ) ਬੰਨ੍ਹ ਕੇ (ਅੱਗੇ) ਤੋਰਿਆ ਜਾਂਦਾ ਹੈ (ਅਤੇ) ਮੂੰਹੋਂ ਮੂੰਹ ਚੋਟਾਂ (ਭਾਵ ਬੇਅੰਤ) ਮਾਰਾਂ ਖਾਂਦਾ ਹੈ। (ਤੱਤ ਇਹ ਹੈ ਕਿ ਭਾਂਤ ਭਾਂਤ ਦੇ ਰੱਸਾਂ ਵਾਲੇ) ਅਉਗਣਾਂ ਕਰਕੇ ਬੱਧਾ ਹੋਇਆ (ਜੀਵ) ਮਾਰਿਆ ਜਾਂਦਾ ਹੈ (ਅਤੇ ਇਸ ਜਕੜੇਵੇਂ ਤੋਂ) ਗੁਰਮਤਿ ਨਾਮ ਦੁਆਰਾ ਹੀ ਛੁਟਕਾਰਾ ਹੋ ਸਕਦਾ ਹੈ (ਹੋਰ ਕੋਈ ਰਸਤਾ ਨਹੀਂ)।੭।

(ਹੇ ਪ੍ਰਭੂ !) ਸਭ ਥਾਵਾਂ ਭਾਵ ਹਰ ਥਾਂ ਤੇ ਇਕੋ ਤੂੰ ਹੀ ਵਿਆਪਕ ਹੈਂ, ਇਸ ਲਈ (ਜਿਵੇਂ (ਤੈਨੂੰ) ਚੰਗਾ ਲਗਦਾ ਹੈ ਤਿਵੇਂ (ਮੈਨੂੰ) ਰੱਖ। ਗੁਰੂ ਦੀ ਮਤਿ ਦੁਆਰਾ ਸੱਚਾ ਨਾਮ (ਜਿਸਦੇ) ਮਨ ਵਿੱਚ ਵੱਸ ਜਾਂਦਾ ਹੈ (ਉਸ ਦਾ) ਨਾਮ ਹੀ ਭੱਲਾ (ਪੁਰਸ਼ ਪੈ ਜਾਂਦਾ ਹੈ, ਉਸਦੀ ਇੱਜ਼ਤ ਤੇ ਸਾਖ ਵੀ (ਸ੍ਰੇਸ਼ਟ ਹੋ ਜਾਂਦੀ) ਹੈ। (ਹੇ ਭਾਈ ! ਗੁਰੂ ਦੇ) ਸ਼ਬਦ ਦੁਆਰਾ (ਤੂੰ) ਸਚ ਵਿਚ (ਲੀਨ ਹੋ ਕੇ) ਸਚੁ (ਨਾਮ) ਉਚਾਰਨ ਕਰ (ਇਸ ਤਰ੍ਹਾਂ) ਹਉਮੈ ਦਾ ਰੋਗ ਦੂਰ ਕਰੀਦਾ ਹੈ।੮।

(ਹੇ ਮੇਰੇ ਪ੍ਰੀਤਮਾ!) ਤੂੰ ਅਕਾਸ਼ਾਂ, ਪਾਤਾਲਾਂ (ਅਤੇ) ਤਿੰਨਾਂ ਭਵਨਾਂ (ਭਾਵ ਹਰ ਥਾਂ) ਸਮਾਇਆ ਹੋਇਆਂ ਹੈਂ। (ਤੂੰ) ਆਪ ਹੀ ਭਗਤੀ ਕਰਾਉਣ ਵਾਲਾ ਅਤੇ ਆਪੇ ਹੀ) ਪ੍ਰੇਮ (ਲਾਉਣ ਵਾਲਾ ਹੈਂ, ਤੂੰ) ਆਪੇ ਹੀ (ਜੀਵ ਨੂੰ ਆਪਣੇ ਨਾਲ) ਮਿਲਾ ਕੇ ਆ ਮਿਲਦਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਉਂ ਅਰਦਾਸਿ ਕਰ- ਹੇ ਪ੍ਰਭੂ !) ਜਿਵੇਂ ਤੈਨੂੰ ਭਾਉਂਦਾ ਹੈ ਤਿਵੇਂ ਹੀ (ਤੇਰੀ ਰਜ਼ਾ) ਵਰਤਦੀ ਹੈ (ਪਰ ਇਹ ਕਿਰਪਾ ਕਰੀਂ ਕਿ ਮੈਨੂੰ) ਤੇਰਾ ਨਾਮ ਨ ਵਿਸਰੇ।੯।੧੩।

## ਅਰਥ ਭੇਦ ਅਤੇ ਨਿਰਣੈ

**(ੳ) ਨਾਮੁ ਸਾਲਾਹੀ ਰੰਗ ਸਿਉ, ਗੁਰ ਕੈ ਸਬਦਿ ਸੰਤੋਖੁ॥**

ਇਸ ਪੰਕਤੀ ਵਿੱਚ 'ਸਾਲਾਹੀ' ਪਦ ਨੂੰ ਬਿੰਦੀ ਸਹਿਤ 'ਸਾਲਾਹੀਂ' ਉਚਾਰਨਾ ਤਾਂ ਠੀਕ ਹੈ ਪਰ ਇਸ ਦੇ ਅਰਥ ਉਤਮ ਪੁਰਖ ਵਿੱਚ 'ਮੈਂ ਸਿਫਤ ਸਲਾਹ ਕਰਦਾ ਹਾਂ' ਠੀਕ ਨਹੀਂ ਹਨ ਜਿਵੇਂ ਕਿ ਕਈ ਟੀਕਾਕਾਰਾਂ ਨੇ ਕੀਤੇ ਹਨ ਕਿਉਂਕਿ ਇਸ ਨਾਲ ਅਗਲੀਆਂ ਜੁੜਵੀਆਂ ਪੰਕਤੀਆਂ 'ਜੋ ਦੀਸੈ ਸੋ ਚਲਸੀ, ਕੂੜਾ ਮੋਹੁ ਨ ਵੇਖੁ॥ ਵਾਟ ਵਟਾਊ ਆਇਆ, ਨਿਤ ਚਲਦਾ ਸਾਥੁ ਦੇਖੁ' ਸਪਸ਼ਟ ਰੂਪ ਵਿੱਚ ਸੰਬੋਧਨ ਰੂਪ ਨੂੰ ਪ੍ਰਗਟ ਕਰਦੀਆਂ ਹਨ। ਸੋ, ਉਕਤ ਪੰਕਤੀ ਵਿੱਚ ਮਨ ਨੂੰ ਸਿਖਿਆ ਰਾਹੀਂ ਹਲੂਣਾ ਦਿੱਤਾ ਗਿਆ ਹੈ ਕਿ ਹੇ ਮਨ ! ਤੂੰ ਪ੍ਰਭੂ ਦਾ ਨਾਮ (ਸਿਫਤ) ਪਿਆਰ ਨਾਲ ਕਰੀਂ, (ਫਿਰ ਸੁਤੇ ਹੀ) ਗੁਰੂ ਦੇ ਸ਼ਬਦ ਦੁਆਰਾ ਤੇਰੇ ਹਿਰਦੇ ਅੰਦਰ ਸੰਤੋਖ ਆ ਟਿਕੇਗਾ।

**(ਅ) ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ॥**

ਇਸ ਪੰਕਤੀ ਵਿੱਚ 'ਅਸਟਧਾਤੁ' ਪਦ ਦੇ ਅਰਥ ਇਉਂ ਕੀਤੇ ਗਏ ਹਨ-

੧. ਅਠ ਧਾਤਾਂ (ਹੁੰਦੀਆਂ ਤਾਂ ਸਭੇ) ਪਾਤਸ਼ਾਹ ਦੀਆਂ ਹਨ (ਪਰ ਜੋ ਸਿੱਕਾ ਬਣਾਉਣ ਲਈ) ਘੜੀ ਜਾਂਦੀ ਹੈ (ਉਹ ਪਾਤਸ਼ਾਹੀ) ਲਿਖਤ ਨਾਲ (ਸ਼ਾਹੀ ਸਿੱਕਾ ਹੋ ਕੇ) ਪ੍ਰਕਾਸ਼ ਪਾਉਂਦੀ ਹੈ। [ਭਾ. ਵੀਰ ਸਿੰਘ ਜੀ

੨. ਪਰਮਾਤਮਾ ਦੀ ਰੱਚੀ ਹੋਈ ਇਹ ਅਠ ਧਾਤਾਂ ਵਾਲੀ ਮਨੁੱਖੀ ਕਾਇਆ ਜੋ ਗੁਰੂ ਦੇ ਸ਼ਬਦ

(ਦੀ ਟਕਸਾਲ) ਵਿੱਚ ਘੜੀ ਜਾਏ, ਸੁਚੱਜੀ ਬਣਾਈ ਜਾਏ, ਤਾਂ ਹੀ ਇਹ ਖਿੜਦੀ ਹੈ (ਆਤਮਕ ਹੁਲਾਰੇ ਵਿੱਚ ਆਉਂਦੀ ਹੈ) [ਪ੍ਰੋ. ਸਾਹਿਬ ਸਿੰਘ ਜੀ

੩. ਜਿਸ ਤਰ੍ਹਾਂ ਅਠ ਧਾਤਾਂ ਪਾਤਸ਼ਾਹ ਦੀਆਂ ਘੜੀਆਂ ਹੁੰਦੀਆਂ ਹਨ, ਜਿਨ੍ਹਾਂ ਨੂੰ ਘੜ ਕੇ ਸਿੱਕੇ ਬਣਾਏ ਜਾਂਦੇ ਹਨ, ਤਿਵੇਂ ਹੀ ਵੰਨ ਵੰਨੀ ਦੇ ਮਨੁੱਖ ਹੁੰਦੇ ਹੈਨ ਪਰ ਸਾਰੇ ਵਾਹਿਗੁਰੂ ਦੇ ਅਪਣੇ, ਉਨ੍ਹਾਂ ਨੂੰ ਸ਼ਬਦ ਦੁਆਰਾ ਘੜਿਆ ਜਾਂਦਾ ਹੈ ਤੇ ਉਹ ਖਿੜ ਕੇ ਉਨੱਤ ਹੁੰਦੇ ਹਨ। ਪਾਤਸ਼ਾਹ ਦੀਆਂ ਅਠ ਧਾਤਾਂ ਇਹ ਹਨ—ਸੋਨਾ, ਚਾਂਦੀ,ਤਾਂਬਾ,ਜਿਸਤ, ਕਲੀ, ਲੋਹਾ, ਸਿੱਕਾ, ਪਿੱਤਲ। ਮਨੁੱਖ ਜਾਤੀ ਦੀਆਂ ਅੱਠ ਜਾਤਾਂ-ਚਾਰ ਵਰਨ, ਚਾਰ ਮਜ਼੍ਹਬ ਹਨ ਜਿਨ੍ਹਾਂ ਨੂੰ ਗੁਰੂ ਦੇ ਸ਼ਬਦ ਦੁਆਰਾ ਘੜ ਕੇ ਇਕ ਕੀਤਾ ਜਾਂਦਾ ਹੈ 'ਅਸਟ ਧਾਤ ਇਕ ਧਾਤੁ ਕਰਾਇਆ॥' (ਭਾਈ ਸਾਹਿਬ ਗੁਰਦਾਸ ਜੀ)। [ਸ਼ਬਦਾਰਥ

**ਨਿਰਣੈ**—'ਅਸਟ' ਪਦ ਬਹੁ ਵਚਨ ਹੈ, ਇਸ ਲਈ ਇਸ ਦੇ ਅੱਗੇ 'ਕੀ' ਪਦ ਦਾ ਉਚਾਰਨ ਬਿੰਦੀ ਸਹਿਤ 'ਕੀਂ' ਕਰਨਾ ਚਾਹੀਦਾ ਹੈ। ਇਥੇ ਅੱਠ ਧਾਤਾਂ ਦਾ ਦ੍ਰਿਸ਼ਟਾਂਤ ਪਰਮਾਣ ਰੂਪ ਵਜੋਂ ਵਰਤਿਆ ਗਿਆ ਹੈ। ਅਸਟਧਾਤ ਦੇ ਅਰਥ 'ਅਠ ਧਾਂਤਾਂ ਦੀ ਕਾਇਆ' ਜਾਂ 'ਚਾਰ ਵਰਨ ਤੇ ਚਾਰ ਮਜ਼੍ਹਬ' ਆਦਿ ਕਰਨਾ ਠੀਕ ਨਹੀਂ ਹਨ, ਪ੍ਰਸੰਗਕ, ਅਰਥ ਪਿਛੇ ਅਰਥਾਂ ਵਿੱਚ ਕਰ ਦਿੱਤੇ ਗਏ ਹਨ।

## (ੲ) ਗੁਰਮਤਿ ਸਾਚਾ ਮਨਿ ਵਸੈ, ਨਾਮੁ ਭਲੋ ਪਤਿ ਸਾਥੁ॥

ਫਰੀਦਕੋਟ ਸਟੀਕ ਅਤੇ ਸਿਰੀ ਰਾਗ ਸਟੀਕ (ਕ੍ਰਿਤ ਪੰ. ਤਾਰਾ ਸਿੰਘ ਨਰੋਤਮ) ਵਿੱਚ 'ਪਤਿ ਸਾਥੁ'ਦੀ ਥਾਂ 'ਪਤਿ ਸਾਖੁ' ਪਾਠ ਦਿੱਤਾ ਹੋਇਆ ਹੈ। ਕਈ ਪੁਰਾਤਨ ਬੀੜਾਂ ਵਿੱਚ ਵੀ ਇਹ ਪਾਠ 'ਪਤਿ ਸਾਖੁ' ਰੂਪ ਵਿੱਚ ਮਿਲਦਾ ਹੈ। ਆਦਿ ਗ੍ਰੰਥ ਸ਼ਬਦ ਅਨੁਕ੍ਰਮਣਿਕਾ (ਪਜਾਬੀ ਯੂਨੀਵਰਸਿਟੀ) ਦੇ ਆਧਾਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 'ਪਤਿ ਸਾਥੁ' ਪਾਠ ਕਿਤੇ ਨਹੀਂ ਮਿਲਦਾ ਪਰ 'ਪਤਿ ਸਾਖੁ' ਤਿੰਨ ਥਾਵਾਂ ਤੇ ਅਤੇ ਇਕ ਥਾਂ ਤੇ 'ਪਤਿ ਸਾਖੈ' ਪਾਠ ਅੰਕਿਤ ਹਨ—

**੧. ਜਿਉ ਭਾਵੈ ਤਿਉ ਰਾਖਹਿ ਰਾਖੁ॥ ਜਸੁ ਜਾਚਉ ਦੇਵੈ ਪਤਿ ਸਾਖੁ॥** [ਪੰ. ੬੩੩

**੨. ਤ੍ਰਾਹਿ ਤ੍ਰਾਹਿ ਸਰਣਾਗਤੀ, ਹਰਿ ਦਇਆ ਧਾਰਿ ਪ੍ਰਭ ਰਾਖੁ॥**
**ਸੰਤ ਸੰਗਤਿ ਮੇਲਾਪੁ ਕਰਿ, ਹਰਿਨਾਮੁ ਮਿਲੈ ਪਤਿ ਸਾਖੁ॥** [ਪੰ. ੬੯੭

**੩. ਮਨੁ ਚਲੈ ਨ ਜਾਈ ਠਾਕਿ ਰਾਖੁ॥ ਬਿਨੁ ਹਰਿ ਰਸ ਰਾਤੇ, ਪਤਿ ਨਾ ਸਾਖੁ॥** [ਪੰ. ੧੧੮੮

**੪. ਜਮਦਰਿ ਬਾਧੇ, ਕੋਇ ਨ ਰਾਖੈ॥ ਬਿਨੁ ਸਬਦੇ ਨਾਹੀ ਪਤਿ ਸਾਖੈ॥** [ਪੰ. ੯੪੪

ਸਮੁੱਚੀ ਗੁਰਬਾਣੀ ਵਿੱਚ 'ਸਾਥੁ' ਥਥੇ ਔਂਕੜ ਨਾਲ ਦੋ ਥਾਵਾਂ ਤੇ ਅੰਕਿਤ ਹੈ ਪਰ ਉਸ ਨਾਲ ਪਦ 'ਪਤਿ' ਦੀ ਕੋਈ ਵਰਤੋਂ ਨਹੀਂ ਜਿਵੇਂ ਕਿ—

**੧) ਕਿਸੁ ਵਖਰ ਕੇ ਤੁਮ ਵਣਜਾਰੇ॥ ਕਿਉ ਕਰਿ ਸਾਥੁ ਲੰਘਾਵਹੁ ਪਾਰੇ॥** [ਪੰ. ੯੩੯

**੨) ਠਗੈ ਸੇਤੀ ਠਗੁ ਰਲਿ ਆਇਆ, ਸਾਥੁ ਭਿ ਇਕੋ ਜਿਹਾ॥** [ਪੰ. ੯੬0

'ਪਤਿ' ਪਦ ਇਸਤ੍ਰੀ ਵਾਚਕ ਹੈ ਅਤੇ ਜਦੋਂ ਇਸ ਦੇ ਅਰਥ 'ਇੱਜ਼ਤ ਨਾਲ' ਹੋਣ ਤਾਂ ਇਸ ਦੇ ਨਾਲ 'ਸਾਥ' ਦਾ ਸਰੂਪ ਥਥੇ ਸਿਹਾਰੀ ਵਾਲਾ ਹੁੰਦਾ ਹੈ। ਫਿਰ 'ਪਤਿ' ਅਤੇ 'ਸਾਖ' ਦਾ ਪ੍ਰਸਪਰ ਮੇਲ ਭੀ ਹੈ; ਜਿਸ ਦੀ ਇੱਜ਼ਤ ਹੋਵੇ ਉਸੇ ਦੀ ਚੰਗੀ ਸਾਖ, ਸ਼ੁਹਰਤ, ਪ੍ਰਸਿੱਧੀ ਹੁੰਦੀ ਹੈ। ਸੋ ਉਪਰੋਕਤ ਪ੍ਰਮਾਣਾਂ ਤੋਂ 'ਪਤਿ ਸਾਖੁ' ਪਾਠ ਸ਼ੁੱਧ ਪ੍ਰਤੀਤ ਹੁੰਦਾ ਹੈ ਅਤੇ 'ਪਤਿ ਸਾਥੁ' ਲਿਖਾਰੀ ਦੀ ਉਕਾਈ ਜਾਪਦੀ ਹੈ ਭਾਵੇਂ ਥਥੇ ਨੂੰ ਸਿਹਾਰੀ ਦੀ ਥਾਂ ਔਂਕੜ ਲੱਗਾ ਹੋਇਆ ਹੈ, ਇਹ ਪੁਰਾਣੇ ਲਿਖਣ ਢੰਗ ਵੱਜੋਂ ਵੀ ਹੋ ਸਕਦਾ ਹੈ ਕਿਉਂਕਿ ਪੁਰਾਣੇ ਲਿਖਾਰੀ ਹਿੰਦੀ ਵਾਂਗੂ ਲਕੀਰ ਵਾਹ ਕੇ ਹੀ ਲਿਖਦੇ ਸਨ। ਇਸ ਤਰ੍ਹਾਂ ਜੇ ਲਕੀਰ ਵਾਹ ਕੇ ਫਿਰ 'ਖ' ਅੱਖਰ ਲਿਖਿਆ ਜਾਵੇ ਤਾਂ ਉਹ 'ਥ' ਦਾ ਰੂਪ ਬਣ ਜਾਂਦਾ ਹੈ। ਪਾਠ ਭੇਦਾਂ ਦੀ ਸੂਚੀ (ਪ੍ਰਕਾਸ਼ਕ ਸ੍ਰੋ.ਗੁ.ਪ੍ਰ. ਕ., ਅੰਮ੍ਰਿਤਸਰ) ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਰਾਤਨ ੪ ਹੱਥ ਲਿਖਤੀ ਦੇ ਆਧਾਰ ਤੇ 'ਪਤਿਸਾਖ' ਪਾਠ ਹੀ ਸ਼ੁੱਧ ਮੰਨਿਆ ਗਿਆ ਹੈ। ਸੋ,

ਪ੍ਰਚਲਿਤ ਅਸ਼ੁੱਧੀ ਨੂੰ ਸੋਧਣਾ ਗੁਰੂ ਖ਼ਾਲਸਾ ਪੰਥ ਦਾ ਕੰਮ ਹੈ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦਾ ਪਸਾਰਾ ਮਾਇਆ ਮੋਹ ਦੇ ਵੰਨ-ਸੁਵੰਨੇ ਪਦਾਰਥਾਂ ਦਾ ਨਜ਼ਾਰਾ ਹੈ ਅਤੇ ਪ੍ਰਭੂ ਨੇ ਆਪ ਹੀ ਬਣਾਇਆ ਹੈ। ਇਹ ਹੈ ਤਾਂ ਮਿਥਿਆ ਪਰ ਅੱਖਾਂ ਉਤੇ ਮਾਇਆ ਦੀ ਪੱਟੀ ਬੱਧੇ ਮਨਮੁਖਾਂ ਨੂੰ ਸਭ ਕੁਝ ਹੀ ਅਸਥਿਰ ਭਾਸਦਾ ਹੈ। ਆਸ਼ਾ ਦੀ ਅਪੂਰਤੀ ਹੀ ਜਨਮ ਮਰਨ ਦੇ ਗੇੜ ਦਾ ਕਾਰਨ ਬਣਦੀ ਹੈ। ਭਾਵੇਂ ਆਸਾ ਦਾ ਕੋਈ ਹੱਦ ਬੰਨਾ ਨਹੀਂ ਪ੍ਰੰਤੂ ਇਸ ਦਾ ਮੁੱਢ ਕਿਸੇ ਚੀਜ਼ ਨੂੰ ਨੀਝ ਤੇ ਰੀਝ ਨਾਲ ਵੇਖਿਆਂ ਬੱਝਦਾ ਹੈ; ਇਸ ਸੰਬੰਧ ਵਿੱਚ ਗੁਰਵਾਕ ਹੈ—

**ਬਿਨੁ ਦੇਖੇ ਉਪਜੈ ਨਹੀ ਆਸਾ॥** [ਪੰਨਾ ੧੧੬੭

ਇਸ ਲਈ ਜੀਵ ਨੂੰ ਸੰਖੇਪ ਰੂਪ ਵਿੱਚ ਸਿਖਿਆ ਦਿੱਤੀ ਹੈ ਕਿ—

**ਜੋ ਦੀਸੈ ਸੋ ਚਲਸੀ, ਕੂੜਾ ਮੋਹੁ ਨ ਵੇਖੁ॥**

ਗੁਰਬਾਣੀ ਵਿੱਚ ਮੋਹ ਦੀ ਫਾਹੀ ਨੂੰ ਅਤਿ ਤੀਖਣ ਦੱਸਿਆ ਹੈ—

**ਭ੍ਰਮ ਕੀ ਕੂਈ, ਤ੍ਰਿਸਨਾ ਰਸ ਪੰਕਜ, ਅਤਿ ਤੀਖ੍ਣ ਮੋਹ ਕੀ ਫਾਸ॥**
**ਕਾਟਨਹਾਰ ਜਗਤ ਗੁਰ ਗੋਬਿਦ, ਚਰਨ ਕਮਲ ਤਾ ਕੇ ਕਰਹੁ ਨਿਵਾਸ॥** [ਪੰ. ੨੦੪

ਇਸੇ ਤਰ੍ਹਾਂ, ਹਉਮੈਂ ਤੋਂ ਛੁਟਕਾਰਾ ਪਾਉਣ ਵਾਂਗੂ ਮੋਹ ਤੋਂ ਮੁਕਤ ਹੋਣ ਦੀ ਵੀ ਜੁਗਤੀ ਹੈ—

**ਗੁਰ ਕੈ ਸਬਦ ਸਦਾ ਜਨੁ ਸੋਹੈ॥ ਨਾਮ ਰਸਾਇਣਿ ਇਹੁ ਮਨੁ ਮੋਹੈ॥**
**ਮਾਇਆ ਮੋਹ ਮੈਲੁ ਪਤੰਗੁ ਨ ਲਾਗੈ, ਗੁਰਮਤੀ ਹਰਿਨਾਮਿ ਭੀਜੈ ਹੇ॥** [ਪੰ. ੧੦੪੯

ਮਨ ਦੀ ਮਤਿ ਪਿਛੇ ਚੱਲ ਕੇ ਮਨੁੱਖ ਮੈਲੇ ਕੰਮ ਕਰਦਾ ਹੈ, ਇਹ ਮੈਲੇ ਕਰਮ ਹੀ ਖੋਟੀ ਰਾਸਿ ਦਾ ਪ੍ਰਤੀਕ ਹੁੰਦੇ ਹਨ ਜਿਸ ਨਾਲ ਕਿ ਬਿਖਵਾਤੀ ਜੀਵਨ ਬਿਤੀਤ ਹੁੰਦਾ ਹੈ। ਅਜਿਹੇ ਜੀਵਨ ਦੀ ਪਰਖ ਕਸਵੱਟੀ ਇਹ ਹੈ—

**ਜਿਤੁ ਤਨਿ ਨਾਮੁ ਨ ਭਾਵਈ, ਤਿਤੁ ਤਨਿ ਹਉਮੈ ਵਾਦੁ॥** [ਪੰਨਾ ੬੧

ਗੁਰਮਤਿ ਦੇ ਮਨ ਵਿੱਚ ਵਸਣ ਨਾਲ ਖੇੜੇ ਵਾਲਾ ਪਵਿੱਤਰ ਜੀਵਨ ਆਰੰਭ ਹੁੰਦਾ ਹੈ। ਗੁਰੂ ਬਾਬਾ ਜੀ ਨੇ ਅਤੀ ਸੁੰਦਰ ਪਰਮਾਣ ਰਾਹੀਂ ਸਾਨੂੰ ਪ੍ਰਮਾਣੀਕ ਜੀਵਨ ਦੀ ਨਿਸ਼ਾਨੀ ਦਰਸਾਈ ਹੈ—

**ਅਸਟ ਧਾਤੁ ਪਾਤਿਸਾਹ ਕੀ, ਘੜੀਐ ਸਬਦਿ ਵਿਗਾਸਿ॥**
**ਆਪੇ ਪਰਖੇ ਪਾਰਖੂ, ਪਵੈ ਖਜਾਨੈ ਰਾਸਿ॥** [ਪੰਨਾ ੬੧

ਸੋ, ਮਾਇਆ-ਮੋਹ ਤੋਂ ਮੁਕਤ ਹੋਣ ਲਈ ਸਤਿਗੁਰੂ ਜੀ ਦੀ ਮਿਹਰ ਵਾਲੀ ਮੁਹਰ ਦਾ ਠੱਪਾ ਅਤੀ ਜ਼ਰੂਰੀ ਹੈ। ਇਹ ਠੱਪਾ ਲਗ ਜਾਣ ਤੇ ਹਰ ਪਾਸੇ, ਹਰ ਥਾਂ ਤੇ ਇਕੋ ਅਨੰਦਮਈ ਸਤਿ ਸਰੂਪ ਦਾ ਪ੍ਰਕਾਸ਼ ਨਜ਼ਰੀਂ ਪਵੇਗਾ।

**ਸਿਰੀਰਾਗੁ ਮਹਲਾ ੧॥ ਰਾਮ ਨਾਮਿ ਮਨੁ ਬੇਧਿਆ, ਅਵਰੁ ਕਿ ਕਰੀ ਵੀਚਾਰੁ॥ ਸਬਦ ਸੁਰਤਿ ਸੁਖੁ ਊਪਜੈ, ਪ੍ਰਭ ਰਾਤਉ ਸੁਖ ਸਾਰੁ॥ ਜਿਉ ਭਾਵੈ ਤਿਉ ਰਾਖੁ ਤੂੰ, ਮੈ ਹਰਿਨਾਮੁ ਅਧਾਰੁ॥੧॥ ਮਨ ਰੇ ! ਸਾਚੀ ਖਸਮ ਰਜਾਇ॥ ਜਿਨਿ ਤਨੁ ਮਨੁ ਸਾਜਿ ਸੀਗਾਰਿਆ, ਤਿਸੁ ਸੇਤੀ ਲਿਵਲਾਇ॥੧॥ਰਹਾਉ॥ ਤਨੁ ਬੈਸੰਤਰਿ ਹੋਮੀਐ, ਇਕ ਰਤੀ ਤੋਲਿ ਕਟਾਇ॥ ਤਨੁ ਮਨੁ ਸਮਧਾ ਜੇ ਕਰੀ, ਅਨਦਿਨੁ ਅਗਨਿ ਜਲਾਇ॥ ਹਰਿ ਨਾਮੈ ਤੁਲਿ ਨ ਪੁਜਈ, ਜੇ ਲਖ ਕੋਟੀ ਕਰਮ ਕਮਾਇ॥੨॥ ਅਰਧ**

ਸਰੀਰੁ ਕਟਾਈਐ, ਸਿਰ ਕਰਵਤੁ ਧਰਾਇ॥ ਤਨੁ ਹੈਮੰਚਲਿ ਗਾਲੀਐ, ਭੀ ਮਨ ਤੇ ਰੋਗੁ ਨ ਜਾਇ॥ ਹਰਿਨਾਮੈ ਤੁਲਿ ਨ ਪੁਜਈ, ਸਭ ਡਿਠੀ ਠੋਕਿ ਵਜਾਇ॥੩॥ ਕੰਚਨ ਕੇ ਕੋਟ ਦਤੁ ਕਰੀ, ਬਹੁ ਹੈਵਰ ਗੈਵਰ ਦਾਨੁ॥ ਭੂਮਿ ਦਾਨੁ ਗਊਆ ਘਣੀ, ਭੀ ਅੰਤਰਿ ਗਰਬੁ ਗੁਮਾਨੁ॥ ਰਾਮ ਨਾਮਿ ਮਨੁ ਬੇਧਿਆ, ਗੁਰ ਦੀਆ ਸਚੁ ਦਾਨੁ ॥੪॥ ਮਨਹਠ ਬੁਧੀ ਕੇਤੀਆ, ਕੇਤੇ ਬੇਦ ਬੀਚਾਰ॥ ਕੇਤੇ ਬੰਧਨ ਜੀਅ ਕੇ, ਗੁਰਮੁਖਿ ਮੋਖਦੁਆਰ॥ ਸਚਹੁ ਓਰੈ ਸਭ ਕੋ, ਉਪਰਿ ਸਚੁ ਆਚਾਰੁ॥੫॥ ਸਭੁ ਕੋ ਊਚਾ ਆਖੀਐ, ਨੀਚੁ ਨ ਦੀਸੈ ਕੋਇ॥ ਇਕਨੈ ਭਾਂਡੇ ਸਾਜਿਐ, ਇਕੁ ਚਾਨਣੁ ਤਿਹੁ ਲੋਇ॥ ਕਰਮਿ ਮਿਲੈ ਸਚੁ ਪਾਈਐ, ਧੁਰਿ ਬਖਸ ਨ ਮੇਟੈ ਕੋਇ॥੬॥ ਸਾਧੁ ਮਿਲੈ ਸਾਧੂ ਜਨੈ, ਸੰਤੋਖੁ ਵਸੈ ਗੁਰ ਭਾਇ॥ ਅਕਥ ਕਥਾ ਵੀਚਾਰੀਐ, ਜੇ ਸਤਿਗੁਰ ਮਾਹਿ ਸਮਾਇ॥ ਪੀ ਅੰਮ੍ਰਿਤੁ ਸੰਤੋਖਿਆ, ਦਰਗਹਿ ਪੈਧਾ ਜਾਇ॥੭॥ ਘਟਿ ਘਟਿ ਵਾਜੈ ਕਿੰਗੁਰੀ, ਅਨਦਿਨੁ ਸਬਦਿ ਸੁਭਾਇ॥ ਵਿਰਲੇ ਕਉ ਸੋਝੀ ਪਈ, ਗੁਰਮੁਖਿ ਮਨੁ ਸਮਝਾਇ॥ ਨਾਨਕ, ਨਾਮੁ ਨ ਵੀਸਰੈ, ਛੂਟੈ ਸਬਦੁ ਕਮਾਇ॥੮॥੧੪॥

## ਉਚਾਰਨ ਸੇਧ

**ਬਿੰਦੀ ਸਹਿਤ**—ਕਰੀਂ, ਜਿਉਂ, ਤਿਉਂ, ਮੈਂ, ਸ਼ੀਂਗਾਰਿਆ, ਗਊਆਂ, ਬੁਧੀਂ, ਕੇਤੀਆਂ, ਸਚਹੁੰ, ਤਿਹੁੰ। **ਬਿੰਦੀ ਰਹਿਤ**—ਕਰੀ, ਬੇਧਿਆ, ਕੋਟੀ।

**ਫੁਟਕਲ**—੧) 'ਕਰਵਤ' ਵਿਚ 'ਵਤ' ਦੀ ਧੁਨੀ ਦਾ ਉਚਾਰਨਾ ਬਲ ਸਹਿਤ ਕਰਨਾ ਹੈ।

੨) 'ਸਮਧਾ' ਪਦ ਨੂੰ 'ਸਮੱਧਾ' ਨਹੀਂ ਪੜ੍ਹਨਾ ਚਾਹੀਦਾ।

੩) 'ਹੈਮੰਚਲਿ' ਜੁੜਤ ਪਦ ਹੈ। ਕਈ ਅਨਜਾਣ ਵੀਰ ਪਦਛੇਦ ਕਰਕੇ ਇਸ ਦਾ ਉਚਾਰਣ 'ਹੈ ਮੰਚਲਿ' ਕਰਦੇ ਹਨ ਜੋ ਕਿ ਅਸ਼ੁੱਧ ਹੈ।

**ਪਦ ਅਰਥ**—ਰਾਤਉ-ਰੱਤੇ ਰਹਿਣ ਨਾਲ। ਬੇਧਿਆ-ਵਿੰਨ੍ਹਿਆ ਗਿਆ ਹੈ। ਸਾਰੁ-ਸ੍ਰੇਸ਼ਟ। ਹੋਮੀਐ-ਹੋਮ (ਹਵਨ) ਕਰ ਦੇਈਏ। ਇਕ ਰਤੀ-ਰੱਤੀ ਰੱਤੀ ਭਾਵ ਟੋਟੇ ਕਰਕੇ। ਤੋਲਿ-ਤੋਲ ਕੇ। ਸਮਧਾ-ਹਵਨ ਵਿਚ ਬਾਲਣ ਵਾਲੀਆਂ ਲਕੜਾਂ ਦਾ ਢੇਰ। ਸਿਰਿ-ਸਿਰ ਉਤੇ। ਕਰਵਤੁ-ਕਲਵਤਰ, ਆਰਾ। ਹੈਮੰਚਲਿ-ਹਿਮਾਚਲ (ਪਹਾੜ ਦੀ ਬਰਫ) ਵਿਚ। ਗਾਲੀਐ-ਗਾਲ ਦੇਈਏ। ਕੋਟ-ਕਿਲਾ। ਦਤੁ-ਦਾਨ। ਹੈਵਰ-ਘੋੜੇ। ਗੈਵਰ-ਹਾਥੀ। ਸਚਹੁ ਓਰੈ-ਸਚ ਤੋਂ ਨੀਵੇਂ, ਹੇਠਾਂ। ਆਚਾਰੁ-ਆਚਰਣ (ਵਰਤੋਂ ਵਿਹਾਰ, ਰਹਿਣੀ ਬਹਿਣੀ)। ਇਕਨੈ-ਇਕ (ਪਰਮਾਤਮਾ) ਨੇ। ਭਾਂਡੇ-ਸਰੀਰ। ਇਕੁ ਚਾਨਣ-ਇਕ ਹੀ ਰੋਸ਼ਨੀ (ਜੋਤਿ)। ਤਿਹੁੰ ਲੋਇ-ਤਿੰਨਾਂ ਲੋਕਾਂ ਵਿਚ ਭਾਵ ਸਭਨੀ ਥਾਈਂ। ਕਰਮਿ-ਬਖਸ਼ਿਸ਼ ਨਾਲ। ਗੁਰ ਭਾਇ-ਗੁਰੂ ਦੇ ਭਾਣੇ ਅਥਵਾ ਮਰਜ਼ੀ ਵਿਚ। ਪੈਧਾ-ਇਜ਼ਤ ਨਾਲ, ਸਿਰੋਪਾਉ ਸਹਿਤ। ਕਿੰਗਰੀ-ਵੀਣਾ। ਸੁਭਾਇ-ਸੁਭਾਵਕ ਹੀ।

**ਅਰਥ**-(ਮੇਰਾ) ਮਨ (ਹੁਣ) ਰਾਮ ਦੇ ਨਾਮ ਨਾਲ ਵਿੰਨ੍ਹਿਆ ਗਿਆ (ਹੈ, ਮੈਂ) ਹੋਰ ਕੀ ਵੀਚਾਰ ਕਰਾਂ? (ਭਾਵ ਹੁਣ ਕਿਸੇ ਹੋਰ ਵਿਚਾਰ ਦੀ ਲੋੜ ਨਹੀਂ ਰਹਿ ਗਈ, ਹੁਣ) ਸ਼ਬਦ-ਸੁਰਤਿ (ਦੇ ਮੇਲ)

ਨਾਲ (ਸੱਚਾ) ਸੁਖ ਪੈਦਾ ਹੁੰਦਾ ਹੈ (ਅਤੇ) ਪ੍ਰਭੂ ਦੇ (ਰੰਗ ਵਿੱਚ) ਰੱਤਿਆਂ ਸ੍ਰੇਸ਼ਟ ਸੁਖ (ਮਿਲਦਾ ਹੈ)। (ਇਸ ਲਈ ਮੇਰੀ ਇਹ ਭਾਵਨਾ ਬਣ ਗਈ ਹੈ ਕਿ ਹੇ ਪ੍ਰਭੂ ! ਜਿਵੇਂ ਤੈਨੂੰ ਭਾਂਵਦਾ ਹੈ (ਤਿਵੇਂ ਹੀ) ਤੂੰ ਮੈਨੂੰ ਰੱਖ, (ਪਰ) ਮੈਨੂੰ ਹਰੀ ਨਾਮ ਰੂਪ ਆਸਰਾ (ਬਖਸ਼ੀ ਰੱਖ)।੧।

ਹੇ ਮਨ ! ਮਾਲਕ (ਅਕਾਲ ਪੁਰਖ) ਦੀ ਰਜ਼ਾ (ਮਰਜ਼ੀ) ਸੱਚੀ (ਸਦੀਵੀ ਹੋਂਦ ਵਾਲੀ) ਹੈ। (ਸੋ, ਤੂੰ) ਉਸ ਨਾਲ (ਆਪਣੀ) ਸੁਰਤਿ ਜੋੜ ਜਿਸ (ਮਾਲਕ) ਨੇ (ਤੇਰਾ) ਸਰੀਰ, ਮਨ ਬਣਾ ਕੇ (ਭਾਂਤ ਭਾਂਤ ਦੇ ਗੁਣਾਂ ਨਾਲ (ਤੈਨੂੰ) ਸੰਵਾਰਿਆ ਹੈ॥੧॥ ਰਹਾਉ॥

(ਮਨ ਨੂੰ ਸੰਬੋਧਨ ਕਰਦੇ ਹੋਏ ਇਨਸਾਨ ਪ੍ਰਤੀ ਉਪਦੇਸ਼ ਹੈ- ਜੇ ਕੋਈ ਆਪਣੇ) ਸਰੀਰ ਨੂੰ ਭੋਰਾ ਭੋਰਾ ਕਰਕੇ ਕਟਾ ਕੇ ਅੱਗ ਵਿੱਚ ਹੋਮ ਕਰ ਦੇਵੇ; ਤਨ ਅਤੇ ਮਨ ਨੂੰ ਬਾਲਣ ਦੀਆਂ ਲੱਕੜਾਂ (ਬਣਾ ਲਵੇ ਅਤੇ) ਦਿਨ ਰਾਤ ਅੱਗ ਵਿੱਚ ਸਾੜੀ ਜਾਵੇ, (ਪਰ ਅਜਿਹਾ ਕਰਮ) ਹਰੀ ਨਾਮ ਦੀ (ਬਰਾਬਰੀ) ਨਹੀਂ ਕਰ ਸਕਦਾ, (ਭਾਵੇਂ ਅਜਿਹੇ) ਲੱਖਾਂ ਕਰੋੜਾਂ ਕਰਮ-ਕਾਂਡ (ਕੋਈ) ਕਮਾਈ ਜਾਵੇ।੨।

(ਜੇ) ਸਿਰ ਉਤੇ ਆਰਾ ਰਖਵਾ ਕੇ ਸਰੀਰ ਨੂੰ ਦੋ ਫਾੜ ਕਰਕੇ ਕਟਵਾ ਲਈਏ; ਸਰੀਰ ਨੂੰ ਹੈਮੰਚਲਿ ਭਾਵ ਬਰਫ ਦੇ ਪਹਾੜ ਵਿਚ ਗਾਲ ਦੇਈਏ (ਤਾਂ) ਭੀ ਮਨ ਤੋਂ (ਹਉਮੈ ਦਾ) ਰੋਗ ਦੂਰ ਨਹੀਂ ਹੋ ਸਕਦਾ। ਹਰੀ (ਪ੍ਰਭੂ) ਨਾਮ ਦੇ ਬਰਾਬਰ ਕੋਈ (ਕਰਮ) ਨਹੀਂ ਪੁੱਜਦਾ (ਅਸੀਂ) ਸਾਰੀ (ਸ੍ਰਿਸ਼ਟੀ) ਵਿਚ ਇਹ ਗਲ ਠੋਕ ਵਜਾ ਕੇ (ਭਾਵ ਚੰਗੀ ਤਰ੍ਹਾਂ ਪਰਖ ਪੜਚੋਲ ਕੇ) ਵੇਖ ਲਈ ਹੈ।੩।

(ਜੇ ਸੋਨੇ) ਦੇ ਕਿਲੇ ਦਾਨ (ਵੱਜੋਂ-ਅਰਪਣ) ਕਰ ਦਿੱਤੇ ਜਾਣ, ਬਹੁਤ ਸੁੰਦਰ ਘੋੜੇ ਤੇ ਹਾਥੀ ਦਾਨ (ਕਰ ਦਿੱਤੇ ਜਾਣ); ਜ਼ਮੀਨ ਅਤੇ ਬਹੁਤ ਸਾਰੀਆਂ ਗਊਆਂ ਦਾਨ ਕਰ ਦਿੱਤੀਆਂ ਜਾਣ (ਤਾਂ) ਭੀ (ਮਨ) ਅੰਦਰ (ਇਸ ਦਾਨ ਦਾ ਹੰਕਾਰ (ਬਣਿਆ ਰਹਿੰਦਾ ਹੈ)। ਮੈਨੂੰ ਗੁਰੂ ਨੇ ਸੱਚਾ ਨਾਮ ਦਿੱਤਾ (ਹੈ ਅਤੇ ਮੇਰਾ) ਮਨ ਰਾਮ ਨਾਮ ਵਿਚ ਵਿੰਨ੍ਹਿਆ ਗਿਆ ਹੈ।੪।

(ਸੰਸਾਰ ਵਿਚ) ਕਿਤਨੀਆਂ ਹੀ ਮਨ ਹੱਠ ਬੁੱਧੀਆਂ ਹਨ, ਕਿਤਨੇ ਹੀ ਵੇਦਾਂ ਭਾਵ ਪੁਸਤਕਾਂ ਦੇ ਵਿਚਾਰ (ਮਿਲਦੇ ਹਨ)। ਕਿੰਨੇ ਹੀ, ਭਾਵ ਅਣਗਿਣਤ (ਪ੍ਰਕਾਰ ਦੇ ਕਰਮ) ਜੀਵ-ਆਤਮਾ ਲਈ ਬੰਧਨ ਹਨ, ਮੁਕਤੀ ਦਾ ਦੁਆਰਾ (ਕੇਵਲ) ਗੁਰੂ ਰਾਹੀਂ (ਹੀ ਮਿਲਦਾ ਹੈ)। (ਤੱਤ ਦੀ ਗੱਲ ਇਹ ਹੈ ਕਿ) ਸਭ ਕੋਈ (ਭਾਵ ਸਾਰੇ ਉਪਰੋਕਤ ਕਰਮ) ਸੱਚੁ (ਪਰਮੇਸ਼ਰ) ਤੋਂ ਉਰੇ ਹਨ (ਇਨ੍ਹਾਂ ਦੀ ਸਚ ਤਕ ਪਹੁੰਚ ਨਹੀਂ, ਸਭ ਤੋਂ) ਉਤੇ ਸਚੁ ਆਚਰਣ ਹੈ।੫।

(ਸੱਚ ਆਚਰਣ ਵਾਲਾ ਪੁਰਸ਼) ਸਭ ਨੂੰ ਉੱਚਾ (ਉਤਮ) ਆਖਦਾ ਹੈ (ਉਸ ਦੀ ਦ੍ਰਿਸ਼ਟੀ ਵਿਚ) ਨੀਚ ਕੋਈ ਨਹੀਂ ਦਿਸਦਾ। (ਉਸ ਦੀ ਭਾਵਨਾ ਇਹ ਬਣ ਜਾਂਦੀ ਹੈ ਕਿ) ਇਕੋ (ਪਰਮਾਤਮਾ) ਨੇ (ਹੀ ਸਾਰੇ ਸਰੀਰ ਰੂਪੀ) ਭਾਂਡੇ ਬਣਾਏ ਹਨ (ਅਤੇ) ਤਿੰਨਾਂ ਲੋਕਾਂ ਵਿਚ (ਭਾਵ ਹਰ ਜਗ੍ਹਾ) ਇਕੋ (ਅਕਾਲ ਪੁਰਖ ਹੀ) ਪ੍ਰਕਾਸ਼ (ਰੂਪ ਵਿਚ ਵਰਤ ਰਿਹਾ) ਹੈ। (ਗੁਰੂ ਦੀ) ਬਖਸ਼ਿਸ਼ ਨਾਲ (ਸੱਚਾ ਆਚਰਣ) ਮਿਲੇ (ਤਾਂ ਹੀ) ਸੱਚੁ ਪਾਇਆ ਜਾਂਦਾ ਹੈ (ਅਤੇ) ਧੁਰੋਂ ਹੋਈ ਬਖਸ਼ਿਸ਼ ਨੂੰ ਕੋਈ (ਵੀ) ਮੇਟ ਨਹੀਂ ਸਕਦਾ।੬।

ਸਾਧੂ ਜਨ ਨੂੰ ਹੀ ਸਾਧ (ਰੂਪ ਗੁਰੂ) ਮਿਲਦਾ ਹੈ (ਜਿਸ ਦੇ ਫਲਸਰੂਪ) ਗੁਰੂ ਦੇ ਪ੍ਰੇਮ ਦੁਆਰਾ (ਉਸ ਦੇ ਮਨ ਵਿਚ) ਸੰਤੋਖ (ਧੀਰਜ) ਆ) ਵਸਦਾ ਹੈ। (ਇਸ) ਨਾ-ਵਰਨਣ ਕੀਤੀ ਜਾਣ ਵਾਲੀ ਅਕੱਥ ਕਥਾ (ਦੀ) ਸਮਝ (ਆਉਂਦੀ ਹੈ) ਜੇ ਸਤਿਗੁਰੂ ਦੇ ਵਿਚ (ਭਾਵ ਸਚੇ ਉਪਦੇਸ਼ ਵਿਚ ਪੂਰਨ ਤੌਰ ਤੇ ਜੀਵ) ਸਮਾਅ ਜਾਵੇ। (ਸਤਿਗੁਰ ਵਿਚ ਸਮਾਅ ਜਾਣ ਵਾਲਾ ਸਿੱਖ, ਨਾਮ ਰੂਪੀ) ਅੰਮ੍ਰਿਤ ਪੀ ਕੇ ਰੱਜ ਜਾਂਦਾ ਹੈ (ਅਤੇ ਇਸ ਪ੍ਰਾਪਤੀ ਦਾ ਸਦਕਾ ਉਹ) ਰੱਬੀ ਦਰਬਾਰ ਵਿਚ ਮਾਣ-ਇੱਜ਼ਤ ਨਾਲ ਜਾਂਦਾ ਹੈ।੭।

ਹਰੇਕ ਸਰੀਰ ਵਿਚ (ਰੱਬੀ ਦਰਬਾਰ ਦੇ ਅਨਹਦ ਸ਼ਬਦ ਵਾਲੀ) ਕਿੰਗੁਰੀ ਵੱਜ ਰਹੀ ਹੈ। (ਇਸ ਦੀ ਮਧੁਰ ਧੁਨੀ) ਦਿਨ ਰਾਤ ਭਾਵ ਹਰ ਸਮੇਂ ਗੁਰੂ ਦੇ ਸ਼ਬਦ ਵਿਚ (ਜੁੜਿਆਂ) ਸੁਭਾਵਕ ਹੀ

(ਸੁਣਾਈ ਦਿੰਦੀ ਹੈ)। (ਕਿਸੇ) ਵਿਰਲੇ (ਪੁਰਸ਼) ਨੂੰ (ਹੀ, ਜਿਸ ਨੇ ਕਿ) ਗੁਰੂ ਦੁਆਰਾ ਮਨ ਨੂੰ ਸਮਝਾ ਲਿਆ ਹੈ, (ਇਸ ਕਿੰਗੁਰੀ ਬਾਰੇ) ਸੋਝੀ ਪ੍ਰਾਪਤ ਹੋਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਨੂੰ ਅਕਾਲ ਪੁਰਖ ਦਾ ਅਮੋਲਕ) ਨਾਮ ਕਦੇ ਵੀ ਨਹੀਂ ਵਿਸਰਦਾ, (ਇਸ ਪ੍ਰਕਾਰ ਉਹ) ਸ਼ਬਦ ਦੀ ਕਮਾਈ ਕਰਕੇ (ਜਨਮ ਮਰਨ ਤੋਂ) ਛੁੱਟ ਜਾਂਦਾ ਹੈ।੮।੧੪।

## ਅਰਥ ਭੇਦ ਅਤੇ ਨਿਰਣੈ

### ੳ) ਇਕਨੈ ਭਾਂਡੇ ਸਾਜਿਐ, ਇਕੁ ਚਾਨਣੁ ਤਿਹੁ ਲੋਇ॥

ਇਸ ਪੰਕਤੀ ਵਿਚ'ਇਕਨੈ' ਪਦ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਇਉਂ ਮੱਤਭੇਦ ਹੈ—

੧. ਇਕੋ ਹੀ (ਮਿੱਟੀ ਤੋਂ ਸਾਰੇ) ਸਰੀਰ ਰੱਚੇ ਗਏ ਹਨ ਤੇ (ਤਿੰਨਾਂ ਲੋਕਾਂ ਭਾਵ) ਸਾਰੇ ਸੰਸਾਰ ਵਿਚ ਇਕੋ ਚਾਨਣਾ ਹੈ ਅਰਥਾਤ ਹਰੀ ਦੀ ਜੀਵਨ ਸੱਤਾ ਇਕੋ ਹੀ ਸਾਰਿਆਂ ਲੋਕਾਂ ਨੂੰ ਜੀਵਨ ਦੇ ਰਹੀ ਹੈ। [ਭਾ. ਵੀਰ ਸਿੰਘ ਜੀ

੨. ਇਕਨੈ, ਏਕ ਪਰਮਾਤਮਾ ਨੇ ਹੀ ਅਪਨੇ ਸੰਕਲਪ ਸੇ ਪਰਦਾਨਿ ਕ੍ਰਮ ਕਰ ਭਾਂਡੇ ਥੂਲ ਦੇਹ ਸਾਜੇ ਹੈਂ। ਵਹੀ ਸਾਜ ਕੇ ਉਨ ਲੋਕੋਂ ਮੇਂ ਭਾਵ ਨਿਖਲ ਦੇਹੋਂ ਮੇਂ ਜੀਵ ਰੂਪ ਉਜਾਲਾ ਹੋ ਰਿਹਾ ਯਾਂ ਤੇ ਜੀਵ ਪਰਮਾਤਮਾ ਸਵਰੂਪ ਹੈ। [ਪੰ. ਤਾਰਾ ਸਿੰਘ ਜੀ ਨਰੋਤਮ

**ਨਿਰਣੈ-** ਗੁਰਬਾਣੀ ਦੇ ਲਗਮਾਤਰੀ ਨੇਮਾਂ ਦੇ ਆਧਾਰ ਤੇ 'ਇਕਨੈ' ਦੇ ਅਰਥ 'ਇਕ ਸਿਰਜਣਹਾਰ ਨੇ' ਠੀਕ ਹਨ, 'ਇਕੋ ਹੀ (ਮਿੱਟੀ ਤੋਂ)' ਕਰਨੇ ਠੀਕ ਨਹੀਂ ਜਾਪਦੇ ਕਿਉਂਕਿ 'ਇਕਨਾ ਨੂੰ ਤੂੰ ਮੇਲ ਲੈਹਿ', 'ਇਕਨਿ ਕਿਨੈ ਚਾਲੀਐ' ਆਦਿ ਪੰਕਤੀਆਂ ਵਿਚ ਇਹ ਪਦ ਵਿਅਕਤੀ ਨਾਲ ਸੰਬੰਧ ਰਖਦਾ ਹੈ, ਸਥਾਨ ਜਾਂ ਵਸਤੂ ਵਾਚਕ ਨਹੀਂ।

### ਅ) ਘਟਿ ਘਟਿ ਵਾਜੈ ਕਿੰਗੁਰੀ, ਅਨਦਿਨੁ ਸਬਦਿ ਸੁਭਾਇ॥

'ਕਿੰਗੁਰੀ' ਜੋਗੀ ਲੋਕ ਰਖਦੇ ਹਨ। ਇਹ ਦੋ ਤੂੰਬਿਆਂ ਵਾਲੀ ਹੁੰਦੀ ਹੈ। ਇਕ ਡੰਡੀ ਤਾਰ ਵਾਲੀ ਹੁੰਦੀ ਹੈ, ਉਸ ਨੂੰ ਵਜਾ ਕੇ ਜੋਗੀ ਮਸਤ ਹੋ ਜਾਂਦੇ ਹਨ ਪਰ ਇਸ ਸ਼ਬਦ ਵਿੱਚ ਆਏ ਪਦ 'ਕਿੰਗੁਰੀ' ਤੋਂ ਭਾਵ ਉਹ ਜੋਗੀਆਂ ਵਾਲੀ ਕਿੰਗੁਰੀ ਨਹੀਂ। ਫਰੀਦਕੋਟ ਸਟੀਕ ਅਤੇ ਮਹਾਨ ਕੋਸ਼ ਵਿੱਚ ਇਸ ਦੇ ਅਰਥ 'ਚੇਤਨਸੱਤਾ ਰੂਪ ਵੀਣਾ' ਕੀਤੇ ਹਨ ਅਤੇ ਸਿਰੀ ਰਾਗ ਸਟੀਕ-ਨਰੋਤਮ ਵਿਚ 'ਗੁਰ ਉਪਦੇਸ਼ ਰੂਪ ਵੀਣਾ ਵੱਜ ਰਹੀ ਹੈ' ਕੀਤੇ ਹਨ। ਸੰਥਯਾ ਪੋਥੀ ਦੇ ਕਰਤਾ ਨੇ ਇਨ੍ਹਾਂ ਅਰਥਾਂ ਨੂੰ ਨਹੀਂ ਅਪਨਾਇਆ ਅਤੇ ਆਪ ਜੀ ਨੇ ਇਹ ਦਲੀਲ ਦਿੱਤੀ ਹੈ ਕਿ ਉਪਦੇਸ਼ ਹਰੇਕ ਹਿਰਦੇ ਵਿਚ ਸੁਭਾਵਕ ਨਹੀਂ ਹੋ ਰਿਹਾ, ਪ੍ਰਕਾਸ਼ ਅਤੇ ਚੇਤਨ-ਸੱਤਾ ਵਜਿਆ ਨਹੀਂ ਕਰਦੇ'। ਆਪ ਨੇ 'ਸ਼ਬਦ-ਬ੍ਰਹਮ' ਘਟ ਘਟ ਵਿਚ ਵਿਆਪਕ ਹੈ, ਮੂਲ ਅਰਥ ਨਾਲ ਢੁਕਵੇਂ ਮੰਨੇ ਹਨ।

**ਨਿਰਣੈ—** ਇਸ ਸ਼ਬਦ ਵਿਚ ਕਿੰਗੁਰੀ ਤੋਂ ਭਾਵ 'ਰਬੀ ਹੋਂਦ' ਦੀ ਕਿੰਗੁਰੀ ਵਜਣ ਤੋਂ ਭਾਵ ਹੈ। ਜੇ 'ਸ਼ਬਦ-ਬ੍ਰਹਮ' ਅਰਥ ਕਰੀਏ ਤਾਂ ਅਗੇ 'ਅਨਦਿਨੁ ਸਬਦਿ ਸੁਭਾਇ' ਵਿਚ 'ਸਬਦਿ' ਦੇ ਅਰਥ ਕਰਨੇ ਠੀਕ ਨਹੀਂ ਢੁਕਦੇ। ਹਾਂ, ਸ਼ਬਦ ਵਿਚ ਲਿਵਲੀਨ ਹੋਈਏ ਤਾਂ ਪ੍ਰਭੂ ਦੀ ਹੋਂਦ ਨੂੰ ਅਨੁਭਵ ਕਰ ਸਕੀਦਾ ਹੈ। ਇਹ ਸੂਖਮ ਸੰਗੀਤ ਹੈ ਜੋ ਕੰਨਾਂ ਦਾ ਵਿਸ਼ਾ ਨਹੀਂ ਆਤਮਿਕ ਹੁਲਾਰਾ ਹੈ—'ਕਹੁ ਕਬੀਰ ਗੂੰਗੇ ਗੁੜ ਖਾਇਆ, ਪੂਛੇ ਤੇ ਕਿਹਾ ਕਹੀਐ' ਵਾਲੀ ਦਸ਼ਾ ਦਾ ਵਰਨਣ ਹੈ।

## ਸਾਰੰਸ਼ ਅਤੇ ਸਿਧਾਂਤ

ਕਰਮਕਾਂਡਾਂ ਤੇ ਹਠ-ਸਾਧਨਾਂ ਦੀ ਜਿਲ੍ਹਣ ਵਿਚ ਫਸਿਆ ਹੋਇਆ ਜਗਿਆਸੂ ਆਪਣੇ ਸਰੀਰ ਦਾ ਸਤਿਆਨਾਸ ਕਰ ਦਿੰਦਾ ਹੈ। ਸਰੀਰਕ ਸੱਤਾ ਨੂੰ ਕਾਇਮ ਰੱਖਣ ਲਈ ਸਤਿ ਮਾਰਗ ਤੇ ਚਲਣਾ ਹੀ ਉਚਿਤ ਹੈ। ਗੁਰੂ ਕਾਲ ਤੋਂ ਪਹਿਲਾਂ ਅਤੇ ਹੁਣ ਵੀ ਕੱਚੇ ਗੁਰੂ ਪੁਰਾਣੇ ਜੁੱਗਾਂ ਦੇ ਮਿਥੇ ਹੋਏ ਸਾਧਨਾਂ ਨੂੰ ਕਮਾਉਣ ਦੀ ਪ੍ਰੇਰਨਾਂ ਦਿੰਦੇ ਰਹੇ ਅਤੇ ਦੇ ਰਹੇ ਹਨ। ਧੂਣੀਆਂ, ਤਪਾਣੀਆਂ, ਜਲ-ਧਾਰੇ ਕਰਨੇ,

ਸਰੀਰ ਨੂੰ ਆਰੇ ਹੇਠਾਂ ਦੁਫਾੜ ਕਰਾਉਣਾ, ਬਰਫ ਵਿਚ ਸਰੀਰ ਗਾਲ ਦੇਣਾ, ਸੋਨਾ ਚਾਂਦੀ, ਹਾਥੀ, ਘੋੜੇ, ਇਸਤ੍ਰੀ ਆਦਿ ਦਾਨ ਕਰਨੇ, ਆਦਿ ਆਦਿ ਫੋਕਟ ਕਰਮ ਉਸ ਸਮੇਂ ਰੱਬ ਨੂੰ ਮਿਲਣ ਦੇ ਪ੍ਰਚਲਤ ਸਾਧਨ ਸਨ, ਪਰ ਗੁਰੂ ਬਾਬਾ ਜੀ ਨੇ ਇਹਨਾਂ ਕਰਮਕਾਂਡਾਂ ਨੂੰ ਬੰਧਨ ਰੂਪ ਦੱਸ ਕੇ ਪਰਮੇਸ਼ਰ ਦੇ ਮਿਲਾਪ ਵਾਲਾ ਮਾਰਗ ਦਰਸ਼ਨ ਇਉਂ ਕੀਤਾ ਹੈ—

**ਸਚਹੁ ਓਰੈ ਸਭ ਕੋ, ਉਪਰਿ ਸਚੁ ਆਚਾਰੁ॥**

ਉਹ ਸੱਚ ਜਿਹੜਾ ਸਭ ਤੋਂ ਉੱਚਾ ਹੈ ਅਤੇ ਬਾਕੀ ਸਾਰੀ ਕਰਣੀ ਜਿਸ ਤੋਂ ਨੀਵੀਂ ਹੈ, ਕੇਵਲ ਸੱਚ ਬੋਲਣ ਤੱਕ ਹੀ ਸੀਮਿਤ ਨਹੀਂ, ਉਹ ਸਰਬ ਵਿਆਪੀ ਸੱਚ ਦਾ ਪ੍ਰਕਾਸ਼ ਸਭ ਥਾਂ ਪਾਤਾਲਾਂ ਆਕਾਸਾਂ ਵਿੱਚ ਹੋ ਰਿਹਾ ਹੈ ਅਤੇ ਜਦੋਂ ਇਸ ਸੱਚ ਦਾ ਨਿਵਾਸ ਮਨੁੱਖੀ ਸਰੀਰ ਵਿੱਚ ਹੋ ਜਾਂਦਾ ਹੈ ਤਾਂ ਉਸ ਮਨੁੱਖ ਦੀ ਰਹਿਣੀ ਬਹਿਣੀ ਭਾਵ ਸਭ ਕੁਝ ਸੱਚ ਦਾ ਰੂਪ ਹੀ ਧਾਰਨ ਕਰ ਲੈਂਦੀ ਹੈ ਅਤੇ ਉਸ ਦਾ ਅਜਿਹਾ ਜੀਵਨ ਸਹਿਜ ਸੁਭਾਵਿਕ ਹੀ ਹੋ ਜਾਂਦਾ ਹੈ। ਇਸ ਸੱਚ ਰੂਪੀ ਜੀਵਨ ਦਾਨ ਦੀ ਪ੍ਰਾਪਤੀ ਧੁਰੋਂ ਹੀ ਬਖਸ਼ਿਸ਼ ਨਾਲ ਹੁੰਦੀ ਹੈ ਜਿਸ ਵਿਚ ਕੋਈ ਵਿਅਕਤੀ ਵਿਘਨ ਨਹੀਂ ਪਾ ਸਕਦਾ। ਇਸ ਸਚ ਨੂੰ 'ਹੈ' ਦੀ ਸਦਭਾਵਨਾ ਨਾਲ ਦ੍ਰਿੜ੍ਹ ਕਰਦੇ ਹੋਏ 'ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ, ਨਾਨਕ, ਹੋਸੀ ਭੀ ਸਚੁ' ਹਿਰਦੇ ਅੰਦਰ ਵਸਾਉਣਾ ਹੈ। ਇਸ ਸੱਚ ਦੀ ਪ੍ਰਾਪਤੀ ਸੁਖਾਲੀ ਨਹੀਂ, ਇਹ ਕਿਸੇ ਵਿਰਲੇ ਗੁਰੂ ਅਨੁਸਾਰੀ ਜੀਊੜੇ ਨੂੰ ਹੀ ਪ੍ਰਾਪਤ ਹੁੰਦੀ ਹੈ ਜਿਸ ਦਾ ਸਦਕਾ ਉਹ ਸੱਚੁ ਅਨੁਸਾਰ ਜੀਵਨ ਢਾਲ ਕੇ ਜਾਗਤਿ-ਜੋਤਿ ਨਾਲ ਇਕ-ਮਿਕ ਹੋ ਜਾਂਦਾ ਹੈ।

**ਸਿਰੀ ਰਾਗੁ ਮਹਲਾ ੧॥ ਚਿਤੇ ਦਿਸਹਿ ਧਉਲਹਰ, ਬਗੇ ਬੰਕ ਦੁਆਰ॥ ਕਰਿ ਮਨ ਖੁਸੀ ਉਸਾਰਿਆ, ਦੂਜੈ ਹੇਤਿ ਪਿਆਰਿ॥ ਅੰਦਰੁ ਖਾਲੀ ਪ੍ਰੇਮ ਬਿਨੁ, ਢਹਿ ਢੇਰੀ ਤਨੁ ਛਾਰੁ॥੧॥ ਭਾਈ ਰੇ ! ਤਨੁ ਧਨੁ ਸਾਥਿ ਨ ਹੋਇ॥ ਰਾਮ ਨਾਮੁ ਧਨੁ ਨਿਰਮਲੋ, ਗੁਰੁ ਦਾਤਿ ਕਰੇ ਪ੍ਰਭੁ ਸੋਇ॥੧॥ਰਹਾਉ॥ ਰਾਮ ਨਾਮੁ ਧਨੁ ਨਿਰਮਲੋ, ਜੇ ਦੇਵੈ ਦੇਵਣਹਾਰੁ॥ ਆਗੈ ਪੂਛ ਨ ਹੋਵਈ, ਜਿਸੁ ਬੇਲੀ ਗੁਰੁ ਕਰਤਾਰੁ॥ ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ॥੨॥ ਮਨਮੁਖੁ ਜਾਣੈ ਆਪਣੇ, ਧੀਆ ਪੂਤ ਸੰਜੋਗੁ॥ ਨਾਰੀ ਦੇਖਿ ਵਿਗਾਸੀਅਹਿ, ਨਾਲੇ ਹਰਖੁ ਸੁ ਸੋਗੁ॥ ਗੁਰਮੁਖਿ ਸਬਦਿ ਰੰਗਾਵਲੇ, ਅਹਿਨਿਸਿ ਹਰਿ ਰਸੁ ਭੋਗੁ॥੩॥ ਚਿਤੁ ਚਲੈ ਵਿਤੁ ਜਾਵਣੋ, ਸਾਕਤ ਡੋਲਿ ਡੋਲਾਇ॥ ਬਾਹਰਿ ਢੂੰਢਿ ਵਿਗੁਚੀਐ, ਘਰ ਮਹਿ ਵਸਤੁ ਸੁਥਾਇ॥ ਮਨਮੁਖਿ ਹਉਮੈ ਕਰਿ ਮੁਸੀ, ਗੁਰਮੁਖਿ ਪਲੈ ਪਾਇ॥੪॥ ਸਾਕਤ ਨਿਰਗੁਣਿਆਰਿਆ ! ਆਪਣਾ ਮੂਲੁ ਪਛਾਣੁ॥ ਰਕਤੁ ਬਿੰਦੁ ਕਾ ਇਹੁ ਤਨੋ, ਅਗਨੀ ਪਾਸਿ ਪਿਰਾਣੁ॥ ਪਵਣੈ ਕੈ ਵਸਿ ਦੇਹੁਰੀ, ਮਸਤਕਿ ਸਚੁ ਨੀਸਾਣੁ॥੫॥ ਬਹੁਤਾ ਜੀਵਣੁ ਮੰਗੀਐ, ਮੁਆ ਨ ਲੋੜੈ ਕੋਇ॥ ਸੁਖ ਜੀਵਣੁ ਤਿਸੁ ਆਖੀਐ, ਜਿਸੁ ਗੁਰਮੁਖਿ ਵਸਿਆ ਸੋਇ॥ ਨਾਮ ਵਿਹੂਣੇ ਕਿਆ ਗਣੀ, ਜਿਸੁ ਹਰਿ ਗੁਰ ਦਰਸੁ ਨ ਹੋਇ**

॥੬॥ ਜਿਉ ਸੁਪਨੈ ਨਿਸਿ ਭੁਲੀਐ, ਜਬ ਲਗਿ ਨਿਦ੍ਰਾ ਹੋਇ ॥ ਇਉ ਸਰਪਨਿ ਕੈ ਵਸਿ ਜੀਅੜਾ, ਅੰਤਰਿ ਹਉਮੈ ਦੋਇ ॥ ਗੁਰਮਤਿ ਹੋਇ ਵੀਚਾਰੀਐ, ਸੁਪਨਾ ਇਹੁ ਜਗੁ ਲੋਇ ॥੭॥ ਅਗਨਿ ਮਰੈ ਜਲੁ ਪਾਈਐ, ਜਿਉ ਬਾਰਿਕ ਦੂਧੈ ਮਾਇ ॥ ਬਿਨੁ ਜਲ ਕਮਲ ਸੁ ਨਾ ਥੀਐ, ਬਿਨੁ ਜਲ ਮੀਨੁ ਮਰਾਇ ॥ ਨਾਨਕ, ਗੁਰਮੁਖਿ ਹਰਿ ਰਸਿ ਮਿਲੈ, ਜੀਵਾ ਹਰਿ ਗੁਣ ਗਾਇ ॥੮॥੧੫॥

## ਉਚਾਰਨ ਸੇਧ

**ਬਿੰਦੀ ਸਹਿਤ**–ਦਿਸਹਿੰ, ਧੀਆਂ, ਵਿਗਾਸੀਅਹਿੰ , ਜੀਵਾਂ।

**ਅਧਕ ਸਹਿਤ**—ਵਿਗੁੱਚੀਐ, ਮੁੱਸੀ।

**ਨੋਟ**–੧) 'ਧਉਲਹਰ' ਜੁੜਤ ਪਦ ਹੈ, ਇਸ ਨੂੰ 'ਧਉਲ ਹਰ' ਉਚਾਰਣਾ ਅਸ਼ੁੱਧ ਹੈ।

੨) 'ਸੁਥਾਇ' ਪਦ ਨੂੰ 'ਸੁ ਥਾਇ' ਉਚਾਰਨਾ ਠੀਕ ਨਹੀਂ ਹੈ।

੩) 'ਬਿਨੁ ਜਲ ਕਮਲ ਸੁ ਨਾ ਥੀਐ' ਦਾ ਉਚਾਰਨ 'ਬਿਨੁ ਜਲ ਕਮਲ ਸੁਨਾ ਥੀਐ' ਅਸ਼ੁੱਧ ਹੈ।

**ਪਦ ਅਰਥ**—ਚਿਤੇ-ਚਿਤਰੇ ਹੋਏ। ਧਉਲਹਰ-ਉੱਚੇ ਮਹਲ ਮਾੜੀਆਂ। ਬੰਕ ਦੁਆਰ-ਸੁੰਦਰ ਦਰਵਾਜ਼ੇ। ਅੰਦਰੁ-ਹਿਰਦਾ। ਵਿਗਾਸੀਅਹਿ-ਪ੍ਰਸੰਨ ਹੁੰਦੇ ਹਨ। ਰੰਗਾਵਲੇ-ਰੰਗੇ ਹੋਏ। ਚਿਤ ਚਲੈ-ਚਿਤ ਡੋਲਦਾ ਹੈ। ਸੁਥਾਇ-ਸ੍ਰੇਸ਼ਟ ਥਾਂ ਤੇ। ਰਕਤੁ-(ਮਾਂ ਦੇ ਗਰਭ ਦਾ ਗੰਦਾ) ਲਹੂ। ਬਿੰਦੁ-(ਪਿਤਾ ਦਾ) ਬੀਰਜ। ਪਿਰਾਣ-ਪਛਾਣ। ਸਰਪਨਿ-ਸੱਪਣੀ ਭਾਵ ਮਾਇਆ। ਦੋਇ-ਦਵੈਤ, ਦੁਚਿੱਤਾਪਨ। ਲੋਇ-ਪ੍ਰਕਾਸ਼।

**ਅਰਥ**—(ਹੇ ਭਾਈ !) (ਜਿਹੜੇ) ਚਿਤਰੇ (ਭਾਵ ਮੀਨਾਕਾਰੀ ਕੀਤੇ) ਹੋਏ ਉੱਚੇ ਮਹਲ ਦਿਸਦੇ ਹਨ, (ਜਿਨ੍ਹਾਂ ਦੇ) ਸਫ਼ੈਦ ਸੁੰਦਰ ਦਰਵਾਜ਼ੇ ਹਨ, (ਇਨ੍ਹਾਂ ਨੂੰ) ਮਨ ਦੀ ਖੁਸ਼ੀ ਕਰਕੇ ਹੀ ਉਸਾਰਿਆ (ਗਿਆ ਹੈ, ਇਹ ਸਭ ਕੁਝ ਇਕ ਵਾਹਿਗੁਰੂ ਤੋਂ ਹਟ ਕੇ ਤੂੰ) ਦੂਜੇ ਭਾਵ ਮਾਇਆ ਦੇ ਪਿਆਰ ਵਿਚ ਪੈ ਕੇ (ਹੀ ਕੀਤਾ ਹੈ ਪਰ ਇਹ ਸਮਝ ਲੈ ਜੇ) ਹਿਰਦਾ (ਉਸ ਮਾਇਆ ਦੇ ਮਾਲਕ ਦੇ ਪ੍ਰੇਮ ਤੋਂ ਬਿਨਾਂ ਖ਼ਾਲੀ ਹੈ (ਤਾਂ ਇਹ ਮਹਲ ਮਾੜੀਆਂ ਕਿਸੇ ਕੰਮ ਨਹੀਂ, ਕਿਉਂਕਿ) ਸਰੀਰ (ਜਿਸ ਵਾਸਤੇ ਇਹ ਮਹਲ ਬਣਾਏ ਹਨ, ਉਹ ਤਾਂ) ਢਹਿ ਕੇ ਮਿੱਟੀ ਦੀ ਢੇਰੀ ਹੋ ਜਾਂਦਾ ਹੈ॥੧॥

ਹੇ ਭਾਈ ! (ਸਮਝ ਲੈ ਕਿ) ਸਰੀਰ (ਅਤੇ) ਮਾਲ-ਦੌਲਤ (ਪਰਲੋਕ ਵਿਚ ਤੇਰੇ) ਨਾਲ ਨਹੀਂ ਜਾਣਗੇ। (ਨਾਲ ਜਾਣ ਵਾਲਾ ਕੇਵਲ) ਪਰਮਾਤਮਾ ਦਾ ਨਾਮ ਰੂਪੀ ਪਵਿੱਤ੍ਰ ਧਨ (ਹੈ ਪਰ ਇਹ ਮਿਲਦਾ ਉਸ ਨੂੰ ਹੈ ਜਿਸ ਉਤੇ) ਉਹ ਗੁਰ-ਪਰਮੇਸ਼ਰ ਬਖਸ਼ਿਸ਼ ਕਰ ਦੇਵੇ॥੧॥ ਰਹਾਉ॥

ਰਾਮ ਨਾਮ ਦਾ ਧਨ ਪਵਿੱਤ੍ਰ ਹੈ, ਜੇ ਦੇਣ ਵਾਲਾ ਦਾਤਾਰ (ਇਹ ਧਨ ਬਖ਼ਸ਼) ਦੇਵੇ। (ਉਸ ਜੀਵ ਨੂੰ) ਅੱਗੇ (ਰੱਬੀ ਦਰਬਾਰ) ਵਿਚ ਕਿਸੇ ਪ੍ਰਕਾਰ ਦੀ ਪੁਛ-ਪੜਤਾਲ ਨਹੀਂ ਹੁੰਦੀ ਜਿਸ ਦਾ ਕਿ ਗੁਰ-ਕਰਤਾਰ (ਆਪ) ਬੇਲੀ ਹੁੰਦਾ ਹੈ। (ਉਹ ਮਾਲਕ) ਆਪ ਹੀ (ਮਾਇਆ ਤੋਂ) ਛੁਡਾਵੇ (ਤਾਂ ਹੀ ਛੁਟਕਾਰਾ ਪਾ ਸਕੀਦਾ ਹੈ (ਕਿਉਂਕਿ ਉਹ ਪ੍ਰਭੂ) ਆਪ ਹੀ ਬਖਸ਼ਣ ਵਾਲਾ ਹੈ।੨।

(ਆਪਣੇ ਮਨ ਦੀ ਮੱਤਿ ਪਿਛੇ ਤੁਰਨ ਵਾਲਾ) ਮਨਮੁਖ, ਧੀਆਂ ਪੁੱਤਾਂ ਨੂੰ ਆਪਣੇ ਸਮਝਦਾ ਹੈ (ਪਰ ਪੂਰਬਲੇ) ਸੰਜੋਗ (ਰੂਪੀ ਨੇਮਾਂ ਅਨੁਸਾਰ ਹੀ) ਧੀਆਂ ਪੁੱਤਰਾਂ ਦਾ ਮੇਲ (ਇਸ ਸੰਸਾਰ ਵਿਚ ਹੁੰਦਾ ਹੈ)। (ਅਜਿਹੇ ਮਨਮੁਖ) ਇਸਤ੍ਰੀਆਂ (ਵੱਲ) ਵੇਖ ਕੇ ਖੁਸ਼ ਹੁੰਦੇ ਹਨ (ਪਰ ਉਨ੍ਹਾਂ ਨੂੰ ਇਹ ਸਮਝ ਨਹੀਂ ਕਿ ਇਸਤ੍ਰੀ ਤੇ ਪਰਵਾਰ) ਨਾਲ (ਜਿਥੇ) ਖੁਸ਼ੀ ਹੈ (ਉਥੇ) ਗ਼ਮੀ (ਵੀ ਹੈ)। (ਹਾਂ,) ਗੁਰਮੁਖ (ਜੀਵ)

ਗੁਰ ਉਪਦੇਸ਼ ਅਨੁਸਾਰ (ਜੀਵਨ ਬਿਤਾਉਣ ਕਾਰਨ ਸਦਾ) ਰੰਗੀਲੇ (ਜੀਵਨ ਵਾਲੇ ਹੁੰਦੇ ਹਨ ਅਤੇ ਓਹ) ਦਿਨ ਰਾਤ ਭਾਵ ਹਰ ਸਮੇਂ ਹਰੀ ਰੱਸ ਨੂੰ ਭੋਗਦੇ (ਮਾਣਦੇ ਰਹਿੰਦੇ ਹਨ)।੩।

ਧਨ ਚਲੇ ਜਾਣ ਨਾਲ ਸਾਕਤ (ਮਾਇਆ ਦੇ ਉਪਾਸ਼ਕ) ਦਾ ਚਿੱਤ ਡਾਵਾਂਡੋਲ ਹੋ ਜਾਂਦਾ ਹੈ। (ਅਡੋਲਤਾ ਦੇਣ ਵਾਲੀ ਨਾਮ ਰੂਪ ਵਸਤੂ ਆਪਣੇ ਹਿਰਦੇ ਤੋਂ) ਬਾਹਰ ਲੱਭ ਲੱਭ ਕੇ ਉਹ ਖੁਆਰ ਹੁੰਦਾ ਰਹਿੰਦਾ ਹੈ (ਜਦੋਂ ਕਿ ਅਸਲ) ਵਸਤੂ (ਹਿਰਦੇ ਰੂਪੀ) ਘਰ ਵਿਚ ਹੀ ਸ੍ਰੇਸ਼ਟ ਥਾਂ ਤੇ (ਪਈ ਹੁੰਦੀ ਹੈ)। (ਸਾਕਤ ਰੂਪ ਜੀਵ ਇਸਤ੍ਰੀ) ਮਨ ਅਤੇ ਬਚਨਾਂ ਕਰਕੇ ਮੈਂ-ਮੇਰੀ ਵਿਚ ਪੈ ਕੇ (ਹੰਕਾਰ ਹਥੋਂ) ਲੁੱਟੀ ਜਾਂਦੀ ਹੈ, (ਜਦੋਂ ਕਿ ਨਾਮ ਰੂਪੀ ਵਸਤੂ) ਗੁਰਮੁਖਿ (ਜੀਵ ਇਸਤ੍ਰੀ) ਪ੍ਰਾਪਤ ਕਰ ਲੈਂਦੀ ਹੈ।੪।

ਹੇ ਗੁਣਾਂ ਤੋਂ ਸਖਣੇ ਸਾਕਤ (ਪੁਰਸ਼ ! ਤੂੰ) ਆਪਣਾ ਮੂਲ (ਅਸਲ) ਪਛਾਣ (ਭਾਵ ਚੇਤੰਨ ਹੋ)। ਤੇਰਾ ਇਹ ਸਰੀਰ, ਲਹੂ ਅਤੇ ਬੀਰਜ (ਦਾ ਪੁਤਲਾ ਹੈ ਜਿਸ ਦੇ) ਨਾਲ (ਤੀਜੀ ਚੀਜ਼) ਅਗਨੀ ਹੈ (ਭਾਵ ਮਾਂ ਦੀ ਰਕਤ ਅਤੇ ਪਿਤਾ ਦੇ ਵੀਰਜ ਤੋਂ ਸਰੀਰ ਬਣ ਕੇ ਮਾਤ-ਗਰਭ ਦੀ ਅਗਨੀ ਵਿਚ ਪੱਕਦਾ ਹੈ ਇਹ ਗਲ) ਪਛਾਣ (ਸਮਝ)। (ਹੇ ਜੀਵ ! ਤੇਰੀ) ਦੇਹੀ, ਪੌਣ (ਸੁਆਸਾਂ) ਦੇ ਆਸਰੇ ਹੈ। ਜਿਵੇਂ 'ਮਨ ਕਾ ਜੀਉ ਪਵਣ ਪਤਿ ਦੇਹੀ, ਦੇਹੀ ਮਹਿ ਦੇਉ ਸਮਾਗਾ') ਹੈ, (ਇਹ) ਸੱਚ ਰੂਪ ਨਿਸ਼ਾਨ (ਹਰੇਕ ਜੀਵ ਦੇ) ਮੱਥੇ ਉਤੇ (ਉਕਰਿਆ ਹੋਇਆ ਹੈ)।੫।

(ਵੇਖੋ ਇਸ ਦੁਨੀਆਂ ਵਿਚ ਹਰ ਕੋਈ) ਬਹੁਤਾ ਜੀਵਣ (ਲੰਮੀ ਜ਼ਿੰਦਗੀ) ਮੰਗਦਾ ਹੈ (ਅਤੇ) ਕੋਈ ਵੀ ਮੌਤ ਨਹੀਂ ਮੰਗਦਾ। (ਪਰ ਅਸਲੀ) ਸੁਖੀ ਜੀਵਨ ਉਸ ਨੂੰ ਆਖਿਆ ਜਾ ਸਕਦਾ ਹੈ ਜਿਸ (ਜੀਵਨ ਦੁਆਰਾ) ਗੁਰ ਪਰਮੇਸ਼ਰ (ਮਨ ਵਿਚ) ਵੱਸ ਗਿਆ ਹੋਵੇ। ਨਾਮ ਤੋਂ ਖਾਲੀ (ਮਨੁੱਖਾਂ ਦਾ ਜੀਵਨ) ਕੀ ਗਿਣੀਏ? (ਭਾਵ ਉਹ ਕਿਸੇ ਗਿਣਤੀ ਵਿਚ ਨਹੀਂ) ਜਿਸ ਨੂੰ ਕਿ ਹਰੀ ਗੁਰੂ ਦਾ ਦਰਸ਼ਨ ਹੀ ਨਹੀਂ ਹੁੰਦਾ।੬।

ਜਿਵੇਂ ਰਾਤ ਸਮੇਂ ਸੁਪਨੇ ਵਿਚ ਅਗਿਆਨਤਾ ਕਰ ਕੇ ਮਨੁੱਖ ਉਦੋਂ ਤੱਕ ਅਸਲੀਅਤ ਨੂੰ ਭੁਲਿਆ ਰਹਿੰਦਾ ਹੈ ਜਦੋਂ (ਤੱਕ) ਨੀਂਦ ਹੁੰਦੀ ਹੈ। ਇਸੇ ਤਰ੍ਹਾਂ ਜੀਵ (ਮਾਇਆ ਰੂਪੀ) ਸਪਣੀ ਦੇ ਵੱਸ ਹੋ ਕੇ (ਪਰਮੇਸ਼ਰ ਨੂੰ ਭੁੱਲ ਜਾਂਦਾ ਹੈ ਕਿਉਂਕਿ ਇਸ ਦੇ ਹਿਰਦੇ) ਅੰਦਰ ਮੈਂ-ਮੇਰੀ (ਅਥਵਾ) ਦਵੈਤ (ਆ ਵੜਦੀ ਹੈ)। (ਜੇ) ਗੁਰੂ ਦੀ ਮੱਤਿ ਪੱਲੇ ਹੋਵੇ (ਤਾਂ ਇਹ) ਵੀਚਾਰ ਪ੍ਰਗਟ ਹੋ (ਆਉਂਦੀ ਹੈ ਕਿ) ਇਹ ਜਗਤ ਸੁਪਨੇ (ਸਮਾਨ ਹੈ)।੭।

(ਜਿਵੇਂ ਅੱਗ ਉਤੇ) ਜਲ ਪਾਉਣ ਨਾਲ ਅੱਗ ਬੁਝਦੀ ਹੈ, ਜਿਵੇਂ ਮਾਂ ਦੇ ਦੁੱਧ ਨਾਲ ਬੱਚੇ ਦੀ ਭੁਖ ਦੂਰ ਹੁੰਦੀ ਹੈ (ਉਹ ਰਜਦਾ ਹੈ), (ਜਿਵੇਂ) ਪਾਣੀ ਤੋਂ ਬਿਨਾਂ ਕੰਵਲ (ਫੁੱਲ) ਨਹੀਂ ਰਹਿ ਸਕਦਾ (ਮੁਰਝਾ ਜਾਂਦਾ ਹੈ ਅਤੇ) ਜਲ ਤੋਂ ਬਿਨਾਂ ਮੱਛੀ ਮਰ ਜਾਂਦੀ ਹੈ, (ਤਿਵੇਂ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਹੀ ਹਰੀ-ਰਸ (ਭਾਵ ਨਾਮ ਦਾ ਆਨੰਦ) ਮਿਲਦਾ ਹੈ (ਅਤੇ ਉਸ ਅਨੰਦ ਵਿਚ ਮੈਂ) ਹਰੀ ਦੇ ਗੁਣ ਗਾ ਕੇ ਜੀਉਂਦਾ ਹਾਂ।੮।੧੫।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਮਨ, ਤਨ ਸੰਵਾਰਨ ਅਤੇ ਧਨ ਇਕੱਠਾ ਕਰਨ ਵਿਚ ਹੀ ਲੱਗਿਆ ਰਹਿੰਦਾ ਹੈ। ਗੁਰਬਾਣੀ ਵਿਚ ਇਸ ਧਨ ਨੂੰ ਕਈ ਰੂਪਾਂ ਵਿਚ ਨਿਰੂਪਣ ਕੀਤਾ ਗਿਆ ਹੈ ਪਰ ਤੱਤ ਦੀ ਗੱਲ ਇਹ ਹੈ ਕਿ ਇਕ 'ਕੱਚਾ ਧਨ' ਹੈ ਤੇ ਦੂਜਾ 'ਸੱਚਾ ਧਨ' ਹੈ, ਭਾਵ ਇਕ 'ਮੈਲਾ ਧਨ' ਹੈ ਤੇ ਦੂਜਾ 'ਨਿਰਮਲ ਧਨ' ਹੈ। ਕੱਚੇ ਧਨ ਨੇ ਜੀਉਂਦੇ ਜੀ ਸਾਥ ਛੱਡ ਜਾਣਾ ਹੈ ਪਰ ਸੱਚੇ ਧਨ ਨੇ ਸਰੀਰ ਛੱਡਣ ਤੇ ਵੀ ਨਾਲ ਹੀ ਜਾਣਾ ਹੈ, ਸਾਥ ਨਹੀਂ ਛੱਡਣਾ। ਜਿੰਨਾ ਕੂੜ ਤੇ ਸੱਚ ਦਾ ਫਰਕ ਹੈ ਉੱਨਾਂ ਹੀ ਮਾਇਕ-ਧਨ (ਕੱਚੇ ਧਨ) ਅਤੇ ਨਾਮ-ਧਨ ਵਿਚ ਅੰਤਰ ਹੈ। ਇਸੇ ਤਰ੍ਹਾਂ, ਜਿਸ ਮਨ ਦਾ ਸੰਪਰਕ ਪ੍ਰਭੂ ਦੀ ਮਾਇਆ ਨਾਲ ਜੁੜ ਜਾਂਦਾ ਹੈ, ਉਹ ਸਾਕਤ ਜਾਂ ਮਨਮੁਖ ਬਣ ਜਾਂਦਾ ਹੈ ਪਰ ਜਿਹੜਾ ਮਾਇਆ ਦਾ ਮੋਹ ਤਿਆਗ ਕੇ ਗੁਰੂ-ਪਰਮੇਸ਼ਰ ਵੱਨੀ ਆਪਣਾ ਮੂੰਹ ਕਰ ਲੈਂਦਾ ਹੈ ਉਹ ਗੁਰਮੁਖ ਬਣ ਜਾਂਦਾ ਹੈ।

ਮਨਮੁਖ ਬੰਦਾ ਅਪਣੱਤ ਨਾਲ ਭਰਿਆ ਹੋਇਆ ਦੁਨਿਆਵੀ ਜੀਵਨ ਨੂੰ ਜੱਫਾ ਮਾਰਦਾ ਹੈ ਅਤੇ ਆਪਣੇ ਮੂਲ ਤੋਂ ਸੱਖਣਾ ਹੋਣ ਕਰਕੇ ਜੀਵਨ ਵਿਚ ਡਕੇ ਡੋਲੇ ਖਾਂਦਾ ਰਹਿੰਦਾ ਹੈ ਪਰ ਗੁਰਮੁਖ ਆਪਨੇ ਮਾਲਕ ਦੇ ਚਰਨਾਂ ਨਾਲ ਜੁੜਿਆ ਹੋਇਆ ਸਦਾ ਅਨੰਦ ਮਾਣਦਾ ਰਹਿੰਦਾ ਹੈ।

'ਨਾਮ' ਨਿਰਮਲ ਧਨ ਹੈ ਜਿਸ ਦੀ ਪ੍ਰਾਪਤੀ ਗੁਰੂ ਜੀ ਦੀ ਅਪਾਰ ਬਖਸ਼ਿਸ਼ ਨਾਲ ਹੁੰਦੀ ਹੈ। ਇਹ ਧਨ ਸੁਖੀ ਜੀਵਨ ਦਾ ਸੂਰਜ ਹੈ ਪਰ ਇਸ ਦੀ ਸੋਝੀ ਮਾਇਆ ਦੀ ਜ਼ਹਿਰ ਤੋਂ ਬਚ ਕੇ ਪੂਰਨ ਪ੍ਰਭੂ-ਪ੍ਰੀਤਿ ਰਾਹੀਂ ਬੇ-ਅਸਰ ਹੁੰਦੀ ਹੈ ਜਿਸ ਸਦਕਾ ਗਿਆਨ ਚਖਸ਼ੂ ਖੁਲਣ ਮਗਰੋਂ ਸਾਰਾ ਸੰਸਾਰ ਹੀ ਸੁਪਨੇ-ਵਤ ਮਾਲੂਮ ਹੁੰਦਾ ਹੈ। ਇਕੋ ਪਿਆਰ ਤੇ ਇਕੋ ਪ੍ਰੀਤਿ ਵਿਚ ਲਿਵਲੀਨ ਹੋਇਆ ਜੀਊੜਾ ਹੀ 'ਗੁਰਮੁਖਿ' ਸ਼ਬਦ ਦਾ ਪ੍ਰਤੀਕ ਮੰਨਿਆ ਜਾਂਦਾ ਹੈ।

ਇਸ ਸ਼ਬਦ ਦੇ ਅੰਤਲੇ ਪਦ ਵਿਚ ਗੁਰੂ ਬਾਬਾ ਜੀ ਨੇ ਅੱਗ ਤੇ ਪਾਣੀ, ਬੱਚੇ ਤੇ ਦੁੱਧ, ਜਲ ਤੇ ਕੰਵਲ, ਮੱਛੀ ਤੇ ਪਾਣੀ, ਆਦਿ ਦ੍ਰਿਸ਼ਟਾਂਤਾਂ ਦੁਆਰਾ ਆਤਮਕ ਬਿਰਹੋਂ ਨੂੰ ਰੱਬ ਦੇ ਸਾਹਮਣੇ ਰੱਖਿਆ ਹੈ ਜਿਵੇਂ ਉਪ੍ਰੋਕਤ ਪ੍ਰਮਾਣਾਂ ਵਿਚ ਪਾਣੀ ਹੀ ਸਭ ਦਾ ਜੀਵਨ ਹੈ, ਤਿਵੇਂ ਹਰੀ ਜਨ ਦਾ ਜੀਵਨ-ਅਧਾਰ 'ਹਰਿ ਰਸ' ਹੈ। ਦੁਨਿਆਵੀ ਰਸਾਂ (ਸੁਆਦਾਂ) ਦਾ ਰਸੀਆ ਬਿਖੇ ਰੂਪ ਪਦਾਰਥਾਂ ਨੂੰ ਭੋਗ ਕੇ ਛਿਨ ਭੰਗਰ ਆਨੰਦ ਮਾਣਦਾ ਹੈ ਪਰ ਗੁਰਮੁਖ ਜੀਉੜਾ ਸੁਆਸ ਸੁਆਸ ਵਿਸਮਾਦ ਰੂਪ ਵਾਹਿਗੁਰੂ ਨੂੰ ਸਿਮਰ ਕੇ ਉਸ ਦੇ ਗੁਣਾਂ ਦਾ ਗੁਰਬਾਣੀ ਰਾਹੀਂ ਕੀਰਤਨ ਕਰਕੇ 'ਹਰਿ ਜਸ' ਖੱਟਦਾ ਹੈ। ਅਲੌਕਿਕ ਨਾਮ ਰੰਗ ਵਿਚ ਖੀਵੇ ਹੋਏ ਗੁਰਮੁਖਾਂ ਨੂੰ 'ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ' (ਪੰ. ੩੯੫) ਲਗਦੇ ਹਨ। ਇਹ 'ਹਰਿ ਰਸ' (ਹਰਿ ਧਨ) ਸਦੀਵਕਾਲ ਉਨ੍ਹਾਂ ਦਾ ਜੀਵਨ ਅਧਾਰ ਬਣਿਆ ਰਹਿੰਦਾ ਹੈ।

**ਸਿਰੀਰਾਗੁ ਮਹਲਾ ੧॥ ਡੂੰਗਰੁ ਦੇਖਿ ਡਰਾਵਣੋ, ਪੇਈਅੜੈ ਡਰੀਆਸੁ॥ ਊਚਉ ਪਰਬਤੁ ਗਾਖੜੋ, ਨਾ ਪਉੜੀ ਤਿਤੁ ਤਾਸੁ॥ ਗੁਰਮੁਖਿ ਅੰਤਰਿ ਜਾਨਿਆ, ਗੁਰ ਮੇਲੀ ਤਰੀਆਸੁ॥੧॥ ਭਾਈ ਰੇ ! ਭਵਜਲੁ ਬਿਖਮੁ ਡਰਾਂਉ॥ ਪੂਰਾ ਸਤਿਗੁਰੁ ਰਸਿ ਮਿਲੈ, ਗੁਰੁ ਤਾਰੇ ਹਰਿ ਨਾਉ॥੧॥ ਰਹਾਉ॥ ਚਲਾ ਚਲਾ ਜੇ ਕਰੀ, ਜਾਣਾ ਚਲਣਹਾਰੁ॥ ਜੋ ਆਇਆ ਸੋ ਚਲਸੀ, ਅਮਰੁ ਸੁ ਗੁਰੁ ਕਰਤਾਰੁ॥ ਭੀ ਸਚਾ ਸਾਲਾਹਣਾ, ਸਚੈ ਥਾਨਿ ਪਿਆਰੁ॥੨॥ ਦਰ ਘਰ ਮਹਲਾ ਸੋਹਣੇ, ਪਕੇ ਕੋਟ ਹਜਾਰ॥ ਹਸਤੀ ਘੋੜੇ ਪਾਖਰੇ, ਲਸਕਰ ਲਖ ਅਪਾਰ॥ ਕਿਸਹੀ ਨਾਲਿ ਨ ਚਲਿਆ, ਖਪਿ ਖਪਿ ਮੁਏ ਅਸਾਰ॥੩॥ ਸੁਇਨਾ ਰੁਪਾ ਸੰਚੀਐ, ਮਾਲੁ ਜਾਲੁ ਜੰਜਾਲੁ॥ ਸਭ ਜਗ ਮਹਿ ਦੋਹੀ ਫੇਰੀਐ, ਬਿਨੁ ਨਾਵੈ ਸਿਰਿ ਕਾਲੁ॥ ਪਿੰਡੁ ਪੜੈ ਜੀਉ ਖੇਲਸੀ, ਬਦਫੈਲੀ ਕਿਆ ਹਾਲੁ॥੪॥ ਪੁਤਾ ਦੇਖਿ ਵਿਗਸੀਐ, ਨਾਰੀ ਸੇਜ ਭਤਾਰ॥ ਚੋਆ ਚੰਦਨੁ ਲਾਈਐ, ਕਾਪੜੁ ਰੂਪੁ ਸੀਗਾਰੁ॥ ਖੇਹੂ ਖੇਹ ਰਲਾਈਐ, ਛੋਡਿ ਚਲੈ ਘਰ ਬਾਰੁ॥੫॥ ਮਹਰ ਮਲੂਕ ਕਹਾਈਐ, ਰਾਜਾ ਰਾਉ ਕਿ ਖਾਨੁ॥ ਚਉਧਰੀ ਰਾਉ ਸਦਾਈਐ, ਜਲਿ ਬਲੀਐ ਅਭਿਮਾਨ॥ ਮਨਮੁਖਿ ਨਾਮੁ ਵਿਸਾਰਿਆ, ਜਿਉ ਡਵਿ**

**ਦਧਾ ਕਾਨੁ॥੬॥ ਹਉਮੈ ਕਰਿ ਕਰਿ ਜਾਇਸੀ, ਜੋ ਆਇਆ ਜਗ ਮਾਹਿ॥ ਸਭੁ ਜਗੁ ਕਾਜਲ ਕੋਠੜੀ, ਤਨੁ ਮਨੁ ਦੇਹ ਸੁਆਹਿ॥ ਗੁਰਿ ਰਾਖੇ ਸੇ ਨਿਰਮਲੇ, ਸਬਦਿ ਨਿਵਾਰੀ ਭਾਹਿ॥੭॥ ਨਾਨਕ, ਤਰੀਐ ਸਚਿ ਨਾਮਿ, ਸਿਰਿ ਸਾਹਾ ਪਾਤਿਸਾਹੁ॥ ਮੈ ਹਰਿ ਨਾਮੁ ਨ ਵੀਸਰੈ, ਹਰਿ ਨਾਮੁ ਰਤਨੁ ਵੇਸਾਹੁ॥ ਮਨਮੁਖ ਭਉਜਲਿ ਪਚਿ ਮੁਏ, ਗੁਰਮੁਖਿ ਤਰੈ ਅਥਾਹੁ॥੮॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ**—ਜਾਣਿਆਂ, ਨਾਉਂ, ਚੱਲਾਂ ਚੱਲਾਂ, ਕਰੀਂ, ਬਦਫੈਲੀਂ, ਪੁੱਤਾਂ, ਸ਼ੀਂਗਾਰੁ, ਸ਼ਾਹਾਂ। **ਬਿੰਦੀ ਰਹਿਤ**—ਮਹਲਾ।

**ਫੁਟਕਲ**—'ਸੁਆਹਿ' ਨੂੰ ਪਦਛੇਦ ਕਰਕੇ 'ਸੁ ਆਹਿ' ਉਚਾਰਨ ਅਸ਼ੁੱਧ ਹੈ। ਪੜੈ-ਭਾਰ ਰਹਿਤ ਉਚਾਰਨਾ ਹੈ। ਵਿਗਸੀਐ (ਵਿਗੱਸੀਐ) ਉਚਾਰਨਾ ਹੈ।

**ਪਦ ਅਰਥ**—ਡੂਗਰੁ-ਉੱਚਾ ਪਹਾੜ। ਗਾਖੜੋ-ਔਖਾ। ਤਿਤੁ-ਉਸ ਨੂੰ। ਤਾਸੁ-ਉਸ। ਡਰਾਉ-ਡਰਾਉਣਾ। ਰਸਿ-ਰਸ (ਅਨੰਦ) ਨਾਲ। ਪਾਖਰੇ-ਹਾਥੀਆਂ, ਘੋੜਿਆਂ ਤੇ ਪਾਉਣ ਵਾਲੀ ਜ਼ੰਜੀਰਦਾਰ ਲੋਹੇ ਦੀ ਝੁੱਲ। ਅਸਾਰ-ਬੇਖ਼ਬਰ (ਲੋਕ)। ਦੋਹੀ ਫੇਰੀਐ-ਦੁਹਾਈ (ਢੰਢੋਰਾ) ਪਿਟਾਈਏ। ਪਿੰਡੁ ਪੜੈ-ਸਰੀਰ ਉਤੇ ਪੈਂਦੀ ਹੈ (ਭਾਵ ਜਦੋਂ ਸਰੀਰ ਢਹਿ ਢੇਰੀ ਹੋ ਜਾਂਦਾ ਹੈ)। ਖੇਲਸੀ-ਖੇਲੇਗਾ, ਉਡਾਰੀ ਮਾਰ ਜਾਵੇਗਾ। ਬਦਫੈਲੀ-ਮੰਦ ਕਰਮੀਆਂ ਦਾ। ਚੋਆ-ਅਤੱਰ। ਮਹਰ-ਚੌਧਰੀ, ਮੁੱਖੀ। ਮਲੂਕ-ਮਲਕ ਦਾ ਬਹੁਵਚਨ, ਬਾਦਸ਼ਾਹ। ਡਵਿ ਦਧਾ ਕਾਨੁ-ਜੰਗਲ ਦੀ ਅੱਗ ਨਾਲ ਸੜਿਆ ਹੋਇਆ ਕਾਨਾ। ਕਾਜਲ-ਕੱਜਲ ਭਾਵ ਕਾਲਖ। ਸੁਆਹਿ-ਸੁਆਹ, ਛਾਈ ਨਾਲ। ਵੇਸਾਹੁ-ਆਸਰਾ। ਪਚਿ ਮੁਏ-ਸੜ (ਖੁਆਰ ਹੋ ਕੇ) ਮਰ ਗਏ। ਅਥਾਹੁ-ਬੇਅੰਤ ਡੂੰਘਾ (ਸਮੁੰਦਰ ਭਾਵ ਸੰਸਾਰ)।

**ਅਰਥ**—(ਸੰਸਾਰ ਨੂੰ ਇਕ) ਉੱਚਾ (ਤੇ) ਡਰਾਉਣਾ ਪਰਬਤ ਵੇਖ (ਸਮਝ) ਕੇ ਜੀਵ ਰੂਪ ਇਸਤ੍ਰੀ ਪੇਕੇ ਘਰ ਭਾਵ ਇਸ ਸੰਸਾਰ ਵਿਚ (ਰਹਿੰਦੀ ਹੋਈ) ਡਰ ਗਈ ਹੈ, (ਪਰ ਜਿਥੇ ਪਤੀ ਪ੍ਰਮੇਸ਼ਰ ਵਸਦਾ ਹੈ ਉਹ ਵੀ ਇਕ) ਉਚੇ ਪਰਬਤ (ਦੀ ਨਿਆਈਂ ਹੈ ਜਿਸ ਉਤੇ ਚੜ੍ਹਨਾ ਬਹੁਤ ਹੀ) ਕਠਿਨ ਹੈ (ਕਿਉਂਕਿ) ਉਸ ਨੂੰ (ਕੋਈ) ਪੌੜੀ ਨਹੀਂ (ਲੱਗੀ ਹੋਈ ਜਿਸ ਰਾਹੀਂ) ਉਸ (ਪਰਮਾਤਮਾ ਕੋਲ ਪਹੁੰਚ ਸਕੇ)। (ਇਸ ਭੇਦ ਨੂੰ) ਗੁਰਮੁਖ (ਜੀਵ ਇਸਤ੍ਰੀ ਨੇ ਆਪਣੇ ਹਿਰਦੇ) ਅੰਦਰ ਸਮਝ ਲਿਆ ਹੈ, ਗੁਰੂ-ਪਰਮੇਸ਼ਰ ਨੇ (ਅਜਿਹੀ) ਇਸਤ੍ਰੀ ਆਪਣੇ ਨਾਲ) ਮਿਲਾ ਲਈ ਹੈ (ਜੋ ਇਸ ਡਰਾਉਣੇ ਸੰਸਾਰ ਤੋਂ ਸਹਿਜੇ ਹੀ) ਤਰ ਗਈ ਹੈ।੧।

ਹੇ ਪਿਆਰੇ ! ਸੰਸਾਰ ਸਾਗਰ (ਤਰਨਾ) ਬਹੁਤ ਔਖਾ (ਹੈ ਕਿਉਂਕਿ ਇਹ) ਡਰਾਉਣਾ ਹੈ (ਹਾਂ, ਜੇ) ਪੂਰਾ ਸਤਿਗੁਰੂ ਪ੍ਰਸੰਨ ਹੋ ਕੇ ਮਿਲ ਪਵੇ (ਤਾਂ ਉਹ) ਗੁਰੂ ਪ੍ਰਮੇਸ਼ਰ ਦਾ ਨਾਮ (ਬਖਸ਼ ਕੇ ਡਰਾਉਣੇ ਸੰਸਾਰ ਸਮੁੰਦਰ ਤੋਂ) ਪਾਰ (ਕਰ ਲੈਂਦਾ ਹੈ)।੧।ਰਹਾਉ।

ਜੇ (ਇਹ ਗਲ) ਕਹੀ (ਆਖੀ) ਜਾਵਾਂ (ਕਿ ਇਸ ਸੰਸਾਰ ਤੋਂ) ਚਲੇ ਜਾਣਾ ਹੈ, ਚਲੇ ਜਾਣਾ ਹੈ, (ਅਤੇ ਇਹ ਵੀ) ਜਾਣ ਲਵਾਂ (ਕਿ ਸਾਰਾ ਸੰਸਾਰ ਹੀ) ਤੁਰ ਜਾਣ ਵਾਲਾ ਹੈ (ਤਾਂ ਇਹ ਇਕ ਅਟੱਲ ਸਚਾਈ ਹੈ ਕਿ ਇਸ ਸੰਸਾਰ ਵਿਚ) ਜੋ (ਵੀ ਸਰੀਰ ਧਾਰ ਕੇ) ਆਇਆ ਹੈ ਉਹ ਇਥੋਂ ਚਲਾ ਜਾਵੇਗਾ। ਕੇਵਲ ਗੁਰੂ ਪਰਮੇਸ਼ਰ ਹੀ ਮੌਤ ਤੋਂ ਰਹਿਤ ਹੈ।(ਇਹ ਸਚਾਈ ਮੁਖ ਰਖ ਕੇ) ਸੱਚੇ (ਗੁਰੂ-ਕਰਤਾਰ ਨੂੰ) ਸਲਾਹੁਣਾ ਚਾਹੀਦਾ ਹੈ (ਤਾਂ ਜੋ) ਸੱਚੇ (ਪਰਮੇਸ਼ਰ) ਦੇ ਟਿਕਾਣੇ (ਭਾਵ ਸਤਿ ਸੰਗਤ) ਵਿਚ ਪਿਆਰ (ਪੈ ਜਾਵੇ)। ਡਰਾਉਣੇ ਸੰਸਾਰ ਦੀਆਂ ਵਿਕਾਰੀ ਵਹਿਮਾਂ ਤੋਂ ਬਚਣ ਦੀ ਇਹ ਨਿਰਮਲ

ਜੁਗਤੀ ਹੈ।੨।

(ਭਾਵੇਂ ਕਿਤਨੇ ਹੀ) ਸੋਹਣੇ ਘਰ, ਦਰਵਾਜ਼ੇ ਅਤੇ ਮਹਲ (ਮਾੜੀਆਂ) ਹੋਣ, ਹਜ਼ਾਰਾਂ ਹੀ ਪਕੇ ਕਿਲੇ ਹੋਣ। ਹਾਥੀ, ਘੋੜੇ, ਜ਼ੰਜੀਰਦਾਰ ਝੁੱਲਾਂ ਸਹਿਤ (ਹਾਰੇ ਸ਼ਿੰਗਾਰੇ ਹੋਏ ਹੋਣ), ਲੱਖਾਂ ਹੀ (ਭਾਵ) ਅਨਗਿਣਤ ਫੌਜਾਂ ਹੋਣ (ਪਰ ਇਸ ਸਾਰੇ ਸਾਜ਼ੋ-ਸਮਾਨ ਵਿਚੋਂ ਮਰਨ ਵੇਲੇ ਕੁਝ ਵੀ) ਕਿਸੇ ਦੇ ਨਾਲ ਨਹੀਂ ਗਿਆ, ਬੇਸਮਝ (ਲੋਕ ਐਵੇਂ) ਖੱਪ ਖੱਪ ਕੇ (ਮਾਲ-ਮਤਾ ਜੋੜਦੇ) ਮਰ ਗਏ।੩।

(ਜੇ) ਸੋਨਾ ਚਾਂਦੀ (ਆਦਿ ਮਾਲ) ਇਕੱਠਾ ਕਰ ਲਿਆ ਜਾਵੇ (ਤਾਂ ਇਹ ਸਾਰਾ ਮਾਲ ਸਮਾਨ (ਮਾਨੋ) ਬੰਧਨ (ਰੂਪ) ਜਾਲ ਹੈ। (ਇਥੇ ਹੀ ਬਸ ਨਹੀਂ, ਜੇ ਕੋਈ ਆਪਣੇ ਲਾਸਾਨੀ ਹੋਣ ਦੀ) ਸਾਰੇ ਸੰਸਾਰ ਵਿਚ ਦੁਹਾਈ ਫਿਰਾ ਦੇਵੇ (ਫਿਰ ਵੀ ਅਕਾਲ ਪੁਰਖ ਦੇ) ਨਾਮ ਤੋਂ ਬਿਨਾਂ (ਉਸ ਦੇ) ਸਿਰ ਉਤੇ ਕਾਲ (ਸਦਾ ਸਵਾਰ ਰਹਿੰਦਾ ਹੈ)। (ਹੇ ਭਾਈ! ਜਦੋਂ) ਸਰੀਰ ਉਤੇ (ਮੌਤ ਰੂਪ ਬਿਪਤਾ) ਪਵੇਗੀ, ਜੀਵ ਆਤਮਾ ਉਡਾਰੀ ਮਾਰ ਜਾਵੇਗਾ (ਓਦੋਂ ਪਤਾ ਲੱਗੇਗਾ ਕਿ) ਧਨ ਦੌਲਤ ਦੇ ਪੱਖੋਂ ਸੰਸਾਰ ਵਿਚ ਨਾਉਂ ਖੱਟਣ ਅਤੇ ਇਸ ਦੀ ਆੜ ਵਿਚ) ਬੁਰੇ ਕੰਮ ਕਰਨ ਵਾਲਿਆਂ ਦਾ (ਅੱਗੇ ਜਾ ਕੇ) ਕੀ ਹਸ਼ਰ ਹੁੰਦਾ ਹੈ।੪।

ਪੁੱਤਰਾਂ ਨੂੰ ਵੇਖ ਵੇਖ ਕੇ ਖੁੱਸ਼ ਹੋਈਦਾ ਹੈ, (ਇਸੇ ਤਰ੍ਹਾਂ) ਇਸਤ੍ਰੀ ਪਤੀ ਦੀ ਸੇਜਾ (ਵੇਖ ਕੇ ਖੁਸ਼ ਹੁੰਦੀ ਹੈ, ਭਾਵ ਕੁਟੰਬ ਦੇ ਸਾਰੇ ਜੀਵ ਇਕ ਦੂਜੇ ਨੂੰ ਵੇਖ ਕੇ ਖੁਸ਼ ਹੁੰਦੇ ਹਨ)। (ਸਰੀਰ ਨੂੰ ਸੁਗੰਧਤ ਕਰਨ ਹਿਤ) ਅੱਤਰ ਤੇ ਚੰਦਨ ਆਦਿ ਲਾਇਆ (ਛਿੜਕਿਆ) ਜਾਂਦਾ ਹੈ (ਅਤੇ ਸੁੰਦਰ) ਰੂਪ (ਨੂੰ ਚਾਰ ਚੰਨ ਲਾਉਣ ਲਈ ਸੁੰਦਰ) ਕਪੜੇ ਤੇ ਸ਼ਿੰਗਾਰ (ਸਜਾਏ ਜਾਂਦੇ ਹਨ ਪਰ ਅੰਤ ਨੂੰ ਸੁਆਸ ਖ਼ਤਮ ਹੋ ਜਾਣ ਤੇ ਇਸ ਮਿੱਟੀ ਦੇ ਪੁਤਲੇ ਸਰੀਰ ਨੂੰ) ਮਿੱਟੀ ਵਿਚ ਹੀ ਰਲਾਅ ਦਿੱਤਾ ਜਾਂਦਾ ਹੈ ਅਤੇ ਇਨਸਾਨ ਸੁੰਦਰ) ਘਰ ਬਾਰ (ਮਹਲ-ਮਾੜੀਆਂ) ਛੱਡ ਕੇ (ਖ਼ਾਲੀ ਹੱਥ) ਚਲਾ ਜਾਂਦਾ ਹੈ।੫।

(ਜੇ) ਆਪਣੇ ਆਪ ਨੂੰ ਸਰਦਾਰ, ਬਾਦਸ਼ਾਹ, ਮਹਾਰਾਜਾ (ਸਾਹਿਬ) ਸ਼ਹਿਨਸ਼ਾਹ ਜਾਂ ਖਾਨ (ਸਾਹਿਬ) ਅਖਵਾ ਲਈਏ, (ਭਾਵੇਂ) ਚੌਧਰੀ (ਸਾਹਿਬ) ਰਾਏ (ਸਾਹਿਬ), ਸਦਾਅ ਲਈਏ। (ਪਰ ਇਹ ਸਮਝੋ, ਅੰਤ ਇਨ੍ਹਾਂ ਰੁਤਬਿਆਂ) ਦੇ ਹੰਕਾਰ ਵਿਚ ਸੜ ਕੇ ਮਰ ਜਾਈਦਾ ਹੈ। (ਉਕਤ ਪਦਵੀਆਂ ਦੇ ਭੁੱਖੇ) ਮਨਮੁੱਖ (ਜੀਵ ਨੇ ਪਭੂ) ਨਾਮ ਨੂੰ ਭੁਲਾ ਦਿੱਤਾ ਹੁੰਦਾ ਹੈ (ਉਸ ਦੀ ਅੰਤਲੀ ਸਰੀਰਕ ਦਸ਼ਾ ਇਉਂ ਦਿਸਦੀ ਹੈ) ਜਿਵੇਂ ਜੰਗਲ ਦੀ ਅੱਗ ਨਾਲ ਸੜਿਆ ਹੋਇਆ ਕਾਨਾ (ਹੁੰਦਾ ਹੈ)।੬।

(ਜੋ ਜੀਵ ਇਸ) ਜਗਤ ਵਿਚ ਆਇਆ (ਹੈ, ਉਹ ਭਜਨ ਬੰਦਗੀ ਤੋਂ ਬਿਨਾਂ) ਮੈਂ ਮੇਰੀ ਵਿਚ ਪੈ ਕੇ (ਸੰਸਾਰ 'ਚੋਂ ਖ਼ਾਲੀ) ਚਲਾ ਜਾਵੇਗਾ। ਸਾਰਾ ਸੰਸਾਰ ਹੀ ਕਾਲਖ ਦੀ ਕੋਠੜੀ (ਸਮਾਨ ਹੈ, ਇਸ ਵਿਚ ਜਿਹੜਾ ਵੀ ਫਸ ਜਾਂਦਾ ਹੈ ਉਸ ਦਾ) ਤਨ, ਮਨ ਤੇ ਸਰੀਰ (ਸਭ ਕੁਝ ਹੀ) ਸੁਆਹ (ਭਾਵ ਕਾਲਖ ਦੀ ਛਾਈ ਨਾਲ ਭਰਿਆ ਜਾਂਦਾ ਹੈ ਤੇ ਉਹ ਡਰਾਉਣੀ ਸ਼ਕਲ ਵਾਲਾ ਹੋ ਜਾਂਦਾ ਹੈ)। (ਜਿਹੜੇ ਜੀਵ) ਗੁਰੂ ਜੀ ਨੇ (ਇਸ ਕਾਲਖ ਦੀ ਕੋਠੀ 'ਚ ਫਸਣੋਂ) ਬਚਾ ਲਏ, ਉਹ ਸ਼ੁੱਧ (ਜੀਵਨ ਵਾਲੇ ਹੋ ਨਿਬੜਦੇ ਹਨ (ਕਿਉਂਕਿ ਗੁਰੂ) ਉਪਦੇਸ਼ ਦੁਆਰਾ (ਉਨ੍ਹਾਂ ਦੀ ਤ੍ਰਿਸ਼ਨਾ ਅਤੇ ਹੰਕਾਰ ਰੂਪੀ) ਅੱਗ ਦੂਰ ਕਰ ਦਿੱਤੀ ਗਈ ਹੁੰਦੀ ਹੈ।੭।

ਨਾਨਕ (ਗੁਰੂ ਜੀ ਜੀਵ ਨੂੰ ਸਮਝਾਉਂਦੇ ਹਨ ਕਿ) ਸ਼ਾਹਾਂ ਦਾ ਸ਼੍ਰੋਮਣੀ ਪਾਤਿਸ਼ਾਹ (ਅਕਾਲ ਪੁਰਖ) ਹੈ ਉਸ ਦੇ ਸਦਾ ਥਿਰ ਨਾਮ ਵਿਚ ਜੁੜ ਕੇ ਸੰਸਾਰ ਸਾਗਰ ਤੋਂ) ਪਾਰ ਹੋਈਦਾ ਹੈ। ਮੈਨੂੰ (ਤਾਂ) ਹਰੀ ਦਾ ਨਾਮ ਨਹੀਂ ਵਿਸਰਦਾ (ਅਤੇ ਇਹ) ਹਰੀ ਦਾ ਨਾਮ ਰੂਪ ਰਤਨ (ਹੀ) ਮੇਰਾ ਆਸਰਾ ਹੈ। ਆਪਹੁਦਰੇ (ਮਨੁੱਖ ਇਸ ਆਸਰੇ ਤੋਂ ਪਰੇ ਰਹਿ ਕੇ) ਸੰਸਾਰ ਸਮੁੰਦਰ ਵਿਚ ਸੜ ਕੇ ਮਰ ਗਏ (ਪਰ) ਗੁਰੂ ਅਨੁਸਾਰੀ ਮਨੁੱਖ ਅਥਾਹ (ਸਾਗਰ) ਤੋਂ (ਗੁਰੂ ਆਸਰੇ) ਪਾਰ ਹੋ ਗਏ।੮।੧੬।

## ਅਰਥ ਭੇਦ ਅਤੇ ਨਿਰਣੈ

### ੳ) ਪੂਤਾ ਦੇਖਿ ਵਿਗਸੀਐ, ਨਾਰੀ ਸੇਜ ਭਤਾਰ॥

ਸੰਥਯਾ ਪੋਥੀ ਦੇ ਕਰਤਾ ਨੇ ਇਸ ਪੰਕਤੀ ਵਿਚ 'ਨਾਰੀ' ਤੇ 'ਵਿਗਸੀਐ' ਪਦਾਂ ਨੂੰ ਬਹੁਵਚਨ

ਰੂਪ ਵਿਚ ਅਰਥਾਇਆ ਹੈ-'ਨਾਰੀਆਂ ਪਤੀਆਂ ਨੂੰ (ਤੇ ਪਤੀ ਨਾਰੀਆਂ ਨੂੰ) ਸੇਜਾ ਤੇ ਦੇਖ ਕੇ ਖਿੜਦੇ ਹਨ (ਤੇ ਦੂਇ) ਪੁੱਤਾਂ (ਨੂੰ ਗੋਦੀ ਲੈ ਕੇ) ਖਿੜਦੇ ਹਨ'।

**ਨਿਰਣੈ**—ਗੁਰਬਾਣੀ ਲਗਾਂ ਮਾਤਰਾਂ ਦੇ ਨੇਮ ਅਨੁਸਾਰ 'ਵਿਗਾਸੀਐ' ਪਦ ਬਹੁ ਵਚਨੀ ਕਿਰਿਆ ਦਾ ਸੂਚਕ ਨਹੀਂ। ਹਾਂ, ਜੇ ਇਸ ਪਦ ਦਾ ਸਰੂਪ 'ਵਿਗਾਸੀਅਹਿ' ਹੁੰਦਾ (ਜਿਵੇਂ—'ਨਾਰੀ ਦੇਖਿ ਵਿਗਾਸੀਅਹਿ, ਨਾਲੇ ਹਰਖੁ ਸੁ ਸੋਗ॥' (ਪੰਨ ੬੩) ਤਾਂ ਉਪਰੋਕਤ ਅਰਥ ਸ਼ਬਦ ਸਰੂਪਾਂ ਦੇ ਅਨੁਕੂਲ ਮੰਨੇ ਜਾ ਸਕਦੇ ਸਨ। ਇਸੇ ਤਰ੍ਹਾਂ 'ਨਾਰੀ' ਵੀ ਇਥੇ ਇਕ ਵਚਨ ਹੈ, ਬਹੁ ਵਚਨ ਨਹੀਂ। ਪਰ ਉਪਰੋਕਤ ਦਿੱਤੇ ਅਰਥ ਪੜ੍ਹ ਕੇ ਪਾਠਕਾਂ ਨੂੰ ਇਸ ਦਾ ਉਚਾਰਣ 'ਨਾਰੀਂ' ਬਿੰਦੀ ਸਹਿਤ ਹੀ ਕਰਨਾ ਪਵੇਗਾ। 'ਭਤਾਰ' ਦਾ ਰਾਰਾ ਮੁਕਤਾ ਇਸ ਲਈ ਹੈ ਕਿ ਇਸ ਵਿਚ 'ਦਾ' ਦੇ ਅਰਥ ਲੁਪਤ ਹਨ ਭਾਵ 'ਭਤਾਰ ਦੀ ਸੇਜਾ'। ਸੋ 'ਭਤਾਰ' ਪਦ ਵੀ ਇਥੇ ਬਹੁਵਚਨ ਦਾ ਸੂਚਕ ਨਹੀਂ। ਬਾਕੀ ਟੀਕਾਕਾਰਾਂ ਦੇ ਅਰਥ ਵੀ ਲਗਮਾਤਰੀ ਨੇਮਾਂ ਅਨੁਸਾਰ ਨਹੀਂ।

**ਅ) ਸਭੁ ਜਗੁ ਕਾਜਲ ਕੋਠੜੀ, ਤਨੁ ਮਨੁ ਦੇਹ ਸੁਆਹਿ॥**

**ਨਿਰਣੈ**—ਇਸ ਪੰਕਤੀ ਵਿਚ ਪਦ 'ਸੁਆਹਿ' ਸੰਗਯਾ ਰੂਪ ਵਿਚ ਨਹੀਂ। ਜਦੋਂ ਸੰਗਿਆ ਰੂਪ ਵਿਚ ਇਹ ਪਦ ਵਰਤਿਆ ਜਾਂਦਾ ਹੈ ਤਾਂ ਇਸ ਦਾ 'ਹ' ਮੁਕਤਾ ਹੁੰਦਾ ਹੈ, ਜਿਵੇਂ—

**ਕੀੜਾ ਥਾਪਿ ਦੇਇ ਪਾਤਿਸਾਹੀ, ਲਸਕਰ ਕਰੇ ਸੁਆਹ॥** [ਪੰਨਾ ੧੪੪

**ਦਸਵੈ, ਦਧਾ ਹੋਆ ਸੁਆਹ॥** [ਪੰਨਾ ੧੩੮

ਇਥੇ 'ਹ' ਨੂੰ ਲੱਗੀ ਸਿਹਾਰੀ ਕਾਰਕ ਰੂਪ ਵਿਚ 'ਨਾਲ' ਦੇ ਅਰਥ ਦਿੰਦੀ ਹੈ।

**ਨੋਟ**—ਗੁਰਬਾਣੀ ਵਿਚ ਇਹ ਪਦ ਇਸ ਰੂਪ ਵਿਚ ਹੋਰ ਕਿਧਰੇ ਨਹੀਂ ਵਰਤਿਆ ਗਿਆ।

ਇਸੇ ਤਰ੍ਹਾਂ 'ਤਨ' ਤੇ 'ਦੇਹ' ਦੋਵੇਂ ਪਦ ਜਦੋਂ ਇਕ ਪੰਕਤੀ ਵਿਚ ਵਰਤੇ ਜਾਂਦੇ ਹਨ ਤਾਂ ਉਨ੍ਹਾਂ ਦੇ ਅਰਥਾਂ ਵਿਚ ਕੁਝ ਕੁ ਫਰਕ ਹੁੰਦਾ ਹੈ। ਉਂਜ 'ਤਨ' ਦੇ 'ਦੇਹ' ਸ਼ਬਦ ਇਕੋ ਅਰਥ ਰਖਦੇ ਹਨ—ਸਰੀਰ। ਮਹਾਨ ਕੋਸ਼ ਵਿਚ 'ਤਨ' ਦੇ ਅਰਥ ਇਹ ਦਿੱਤੇ ਹਨ—ਸਰੀਰ, ਦੇਹ, ਚਮੜਾ, ਤੁਚਾ, ਆਦਿ। (ਵੇਖੋ ਜਪੁ-ਨਿਰਣਯ—ਭਰੀਐ ਹਥੁ ਪੈਰੁ ਤਨੁ ਦੇਹ)।

**ੲ) ਮੈ ਹਰਿ ਨਾਮੁ ਨ ਵੀਸਰੈ, ਹਰਿ ਨਾਮੁ ਰਤਨੁ ਵੇਸਾਹੁ॥**

ਟੀਕਾਕਾਰਾਂ ਨੇ ਇਸ ਪੰਕਤੀ ਵਿਚ ਆਏ 'ਵੇਸਾਹੁ' ਦੇ ਅਰਥ ਇਉਂ ਕੀਤੇ ਹਨ—

੧. ਸਿਦਕ, ਵਿਸ਼ਵਾਸ਼, ਭਰੋਸਾ। [ਫਰੀਦਕੋਟ ਸਟੀਕ ਅਤੇ ਸੰਥਯਾ ਪੋਥੀ ਆਦਿ

੨. ਵਿਹਾਝਿਆ, ਖਰੀਦਿਆ। [ਸ਼ਬਦਾਰਥ ਤੇ ਪੰ. ਤਾਰਾ ਸਿੰਘ ਜੀ ਨਰੋਤਮ

**ਨਿਰਣੈ**—ਇਸ ਪੰਕਤੀ ਵਿਚ 'ਵੇਸਾਹੁ' ਦੇ ਅਰਥ 'ਭਰੋਸਾ' ਜਾਂ 'ਖਰੀਦਣਾ' ਹਨ। ਹਾਂ, ਜੇ 'ਰਤਨੁ' ਪਦ ਦਾ 'ਨ' ਮੁਕਤਾ ਹੁੰਦਾ ਤਾਂ 'ਮੈਨੂੰ ਹਰਿ ਨਾਮ ਰੂਪੀ ਰਤਨ ਦਾ ਹੀ ਭਰੋਸਾ ਹੈ' ਅਰਥ ਠੀਕ ਹੁੰਦੇ ਜਿਵੇਂ ਕਿ ਸੰਥਯਾ ਪੋਥੀ ਵਿਚ ਅੰਕਿਤ ਹਨ ਪਰ ਗੁਰਬਾਣੀ ਨੇਮਾਂ ਅਨੁਸਾਰ ਅੰਤ ਵਿਚ ਲਗੇ ਔਂਕੜ ਪਦ ਵਾਲੇ ਅੱਖਰ 'ਚੋਂ 'ਦਾ' 'ਦੀ' ਅਰਥ ਨਹੀਂ ਨਿਕਲਦੇ। ਇਸੇ ਤਰ੍ਹਾਂ 'ਵੇਸਾਹੁ' ਦੇ ਅਰਥ 'ਪੂੰਜੀ' ਵੀ ਕਰਨੇ ਠੀਕ ਨਹੀਂ ਜਿਵੇਂ ਕਿ ਹੇਠ ਲਿਖੀ ਪੰਕਤੀ ਤੋਂ ਸਪਸ਼ਟ ਹੁੰਦਾ ਹੈ ਕਿ ਇਹ ਦੋਵੇਂ ਪਦ ਵੱਖ ਵੱਖ ਭਾਵ ਵਾਲੇ ਹਨ—

**ਸਜਣੁ ਸਚਾ ਪਾਤਿਸਾਹੁ, ਸਿਰਿ ਸਾਹਾਂ ਦੈ ਸਾਹੁ॥**
**ਜਿਸੁ ਪਾਸਿ ਬਹਿਠਿਆ ਸੋਹੀਐ, ਸਭਨਾ ਦਾ ਵੇਸਾਹੁ॥** [ਪੰਨਾ ੧੪੨੬

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਸੰਸਾਰ ਨੂੰ ''ਬਿਖੈ ਕੋ ਬਨਾ' 'ਬਿਖ ਵਤ ਅਤਿ ਭਉਜਲ', 'ਅੰਧ ਗਹੇਰਾ' ਆਦਿ ਸ਼ਬਦਾਂ ਨਾਲ ਨਿਰੂਪਣ ਕੀਤਾ ਗਿਆ ਹੈ ਕਿਉਂਕਿ ਇਸ ਵਿਚ ਮਨੁੱਖ ਨੂੰ ਕਾਮ, ਕਰੋਧ, ਲੋਭ, ਮੋਹ ਹੰਕਾਰ ਆਦਿ ਦੂੰਦਰ ਭਿਆਨਕ ਰੂਪ ਧਾਰ ਕੇ ਡਰਾਉਂਦੇ ਰਹਿੰਦੇ ਹਨ। ਮਨੁੱਖ ਜਦੋਂ ਇਹ ਸੁਣਦਾ

ਹੈ ਕਿ ਸੰਸਾਰ ਦੇ ਮਾਲਕ ਅਕਾਲ ਪੁਰਖ ਦਾ ਟਿਕਾਣਾ ਬੜਾ ਉੱਚਾ ਹੈ ਅਤੇ ਉਥੇ ਪਹੁੰਚਣਾ ਬੜਾ ਹੀ ਕਠਨ ਹੈ ਤਾਂ ਇਸ ਦਾ ਸਹਿਮ ਹੋਰ ਵੀ ਵਧ ਜਾਂਦਾ ਹੈ। ਜਦੋਂ ਇਸ ਦੀ ਭੇਟ, ਇਨ੍ਹਾਂ ਦੁੰਦਰਾਂ ਨੂੰ ਦਲ ਕੇ ਲੰਘੇ ਹੋਏ ਗੁਰਮੁਖ ਜੀਊੜੇ ਨਾਲ ਹੁੰਦੀ ਹੈ ਤਾਂ ਇਸ ਦੀ ਕੰਨੀ ਆ ਪੈਂਦੀ ਹੈ—"ਪੂਰਾ ਸਤਿਗੁਰ ਰਸਿ ਮਿਲੈ, ਗੁਰ ਤਾਰੇ ਹਰਿ ਨਾਉ" ਗੁਰੂ ਪਾਸੋਂ ਹੀ ਇਹ ਸੋਝੀ ਮਿਲਦੀ ਹੈ ਕਿ ਦੁਨਿਆਵੀ ਐਸ਼ੋ-ਇਸ਼ਰਤ ਅਤੇ ਜੱਸ ਖੱਟਣ ਦਾ ਸਾਮਾਨ ਮਨੁੱਖ ਕੋਲ ਕਿਤਨਾ ਵੀ ਹੋਵੇ, ਬਿਨਾ ਪਰਮੇਸ਼ਰੀ ਭਜਨ-ਬੰਦਗੀ ਦੇ ਨਿਰਾ ਜੰਜਾਲ ਰੂਪ ਹੀ ਨਹੀਂ ਸਗੋਂ ਪ੍ਰਭੂ ਪਿਆਰੇ ਦੇ ਦਰ ਤੇ ਪਹੁੰਚਣ ਵਿਚ ਰੁਕਾਵਟਾਂ ਹਨ। ਨਾਮ ਦੀ ਕਣੀ ਤੋਂ ਬਿਨਾਂ ਸਭ ਪਦਾਰਥਾਂ ਦਾ ਸਮੂਹ ਮਾਨੋ ਕਾਲਖ ਰੂਪ ਹੈ ਅਤੇ ਬੰਦੇ ਦੇ ਮਨ ਤਨ ਨੂੰ ਅਸ਼ੁੱਧ ਕਰ ਦੇਣ ਦੇ ਸਮਰੱਥ ਹੈ। ਜਿਹੜੇ ਮਨੁੱਖ ਇਸ ਕਾਜਲ-ਕੋਠੜੀ ਵਿਚ ਫੱਸ ਜਾਂਦੇ ਹਨ ਉਹ ਆਪਣਾ ਸਭ ਕੁਝ ਕਾਲਾ ਕਰ ਲੈਂਦੇ ਹਨ। ਜਿਹੜੇ ਭਲੇ ਲੋਕ ਗੁਰੂ ਦੇ ਉਪਦੇਸ਼ ਨੂੰ ਸੱਚ ਮੰਨ ਕੇ ਉਸ ਦੀ ਕਮਾਈ ਕਰਦੇ ਹਨ ਉਹ ਮਾਇਆ ਵਿਚ ਵਿਚਰਦੇ ਹੋਏ ਵੀ ਇਸ ਤੋਂ ਨਿਰਲੇਪ ਰਹਿ ਕੇ ਸਾਂਈਂ ਦੀ ਸਿਫਤ ਸਲਾਹ ਵਿਚ ਲੀਨ ਹੋਏ ਰਹਿੰਦੇ ਹਨ। ਉਨ੍ਹਾਂ ਦੇ ਜੀਵਨ ਦੀ ਰਖਵਾਲੀ ਸਤਿਗੁਰੂ ਜੀ ਆਪ ਕਰਦੇ ਹਨ। ਉਨ੍ਹਾਂ ਦੇ ਹਿਰਦੇ ਸ਼ੁੱਧ ਅਤੇ ਸ਼ਾਂਤੀ ਨਾਲ ਭਰਪੂਰ ਰਹਿੰਦੇ ਹਨ। ਇਹੋ ਜਿਹੀਆਂ ਕਰਣੀ ਵਾਲੀਆਂ ਗੁਰਮੁਖ ਰੂਹਾਂ, ਜਿਹੜੀਆਂ ਸਤਿਗੁਰੂ ਜੀ ਉਤੇ ਦ੍ਰਿੜ੍ਹ ਵਿਸ਼ਵਾਸ ਰਖਦੀਆਂ ਹਨ, ਜਗਤ ਦੇ ਮਹਾਂ-ਜਾਲ ਤੋਂ ਬਚ ਕੇ 'ਜਗਤ-ਪਿਤਾ ਪ੍ਰਤਿਪਾਲ' ਦੇ ਚਰਨਾਂ ਨੂੰ ਜਾ ਪਰਸਦੀਆਂ ਹਨ—

**ਦੇਖਹੁ ਅਚਰਜੁ ਭਇਆ॥ ਜਿਹ ਠਾਕੁਰ ਕਉ, ਸੁਨਤ ਅਗਾਧਿ ਬੋਧਿ,**
**ਸੋ ਰਿਦੈ ਗੁਰਿ ਦਇਆ॥** [ਪੰਨਾ ੬੧੨

**ਸਿਰੀਰਾਗੁ ਮਹਲਾ ੧, ਘਰੁ ੨॥ ਮੁਕਾਮੁ ਕਰਿ ਘਰਿ ਬੈਸਣਾ, ਨਿਤ ਚਲਣੈ ਕੀ ਧੋਖ॥ ਮੁਕਾਮੁ ਤਾ ਪਰੁ ਜਾਣੀਐ, ਜਾ ਰਹੈ ਨਿਹਚਲੁ ਲੋਕ॥੧॥ ਦੁਨੀਆ ਕੈਸਿ ਮੁਕਾਮੇ॥ ਕਰਿ ਸਿਦਕੁ, ਕਰਣੀ ਖਰਚੁ ਬਾਧਹੁ, ਲਾਗਿ ਰਹੁ ਨਾਮੇ॥੧॥ ਰਹਾਉ॥ ਜੋਗੀ ਤ ਆਸਣੁ ਕਰਿ ਬਹੈ, ਮੁਲਾ ਬਹੈ ਮੁਕਾਮਿ॥ ਪੰਡਿਤ ਵਖਾਣਹਿ ਪੋਥੀਆ, ਸਿਧ ਬਹਹਿ ਦੇਵ ਸਥਾਨਿ॥੨॥ ਸੁਰ, ਸਿਧ, ਗਣ, ਗੰਧਰਬ, ਮੁਨਿਜਨ, ਸੇਖ, ਪੀਰ ਸਲਾਰ॥ ਦਰਿ ਕੂਚ ਕੂਚਾ ਕਰਿ ਗਏ, ਅਵਰੇ ਭਿ ਚਲਣਹਾਰ॥੩॥ ਸੁਲਤਾਨ, ਖਾਨ, ਮਲੂਕ, ਉਮਰੇ, ਗਏ ਕਰਿ ਕਰਿ ਕੂਚ॥ ਘੜੀ ਮੁਹਤਿ ਕਿ ਚਲਣਾ, ਦਿਲ ਸਮਝੁ ਤੂੰ ਭਿ ਪਹੂਚੁ॥੪॥ ਸਬਦਾਹ ਮਾਹਿ ਵਖਾਣੀਐ, ਵਿਰਲਾ ਤ ਬੂਝੈ ਕੋਇ॥ ਨਾਨਕੁ ਵਖਾਣੈ ਬੇਨਤੀ, ਜਲਿ ਥਲਿ ਮਹੀਅਲਿ ਸੋਇ॥੫॥ ਅਲਾਹੁ ਅਲਖੁ ਅਗੰਮੁ ਕਾਦਰੁ, ਕਰਣਹਾਰੁ ਕਰੀਮੁ॥ ਸਭ ਦੁਨੀ ਆਵਣ ਜਾਵਣੀ, ਮੁਕਾਮੁ ਏਕੁ ਰਹੀਮੁ॥੬॥ ਮੁਕਾਮੁ ਤਿਸ ਨੋ ਆਖੀਐ, ਜਿਸੁ ਸਿਸਿ ਨ ਹੋਵੀ ਲੇਖੁ॥ ਅਸਮਾਨੁ ਧਰਤੀ ਚਲਸੀ, ਮੁਕਾਮੁ ਓਹੀ ਏਕੁ॥੭॥ ਦਿਨ, ਰਵਿ ਚਲੈ, ਨਿਸਿ, ਸਸਿ ਚਲੈ, ਤਾਰਿਕਾ ਲਖ ਪਲੋਇ॥ ਮੁਕਾਮੁ ਓਹੀ ਏਕੁ ਹੈ, ਨਾਨਕਾ, ਸਚੁ ਬੁਗੋਇ॥੮॥੧੭॥ ਮਹਲੇ ਪਹਿਲੇ ਸਤਾਰਹ ਅਸਟਪਦੀਆ॥**

## ਉਚਾਰਨ ਸੇਧ

**ਬਿੰਦੀ ਸਹਿਤ**—ਤਾਂ, ਜਾਂ, ਦੁਨੀਆਂ, ਬਾਂਧਹੁ, ਮੁੱਲਾਂ, ਵਖਾਣਹਿਂ, ਪੋਥੀਆਂ, ਬਹਹਿਂ, ਪਹੂੰਚ, ਸ਼ਬਦਾਂਹ, ਮਾਹਿਂ।

**ਨੋਟ**—ਪ੍ਰੋ. ਸਾਹਿਬ ਸਿੰਘ ਜੀ ਨੇ ਛੇਵੇਂ ਪਦੇ ਦੀ ਪਹਿਲੀ ਪੰਕਤੀ ਦਾ ਬਿਸਰਾਮ 'ਅਗੰਮ', ਮਗਰੋਂ ਦਿਤਾ ਹੈ ਪਰ ਇਸ ਤਰ੍ਹਾਂ ਪਾਠ ਦੀ ਚਾਲ ਵਿਚ ਕੁਝ ਫ਼ਰਕ ਪੈਂਦਾ ਹੈ।

**ਪਦ ਅਰਥ**—ਮੁਕਾਮ-ਪੱਕਾ ਠਿਕਾਣਾ, ਠਹਿਰਨ ਦੀ ਥਾਂ। ਧੋਖ-ਧੁੱਖਧੁੱਖੀ, ਚਿੰਤਾ। ਨਿਹਚਲੁ-ਪੱਕਾ। ਕੈਸਿ-ਕੈਸਾ। ਸਿਦਕੁ-ਨਿਸਚਾ। ਕਰਣੀ-ਉੱਚੀ ਰਹਿਣੀ, ਬਹਿਣੀ। ਆਸਣੁ-ਜੋਗੀਆਂ ਦਾ ਪਦਮਾਸਣਿ ਆਦਿ। ਮੁਕਾਮਿ-ਥਾਂ ਵਿਚ (ਤਕੀਏ ਜਾਂ ਮਸੀਤ ਵਿਚ)। ਦੇਵਸਥਾਨਿ-ਦੇਵਤਿਆਂ ਦੇ ਮੰਦਰ, ਸ਼ਿਵਾਲੇ ਆਦਿ ਵਿਚ। ਮਲੂਕ-(ਮਲਕ ਦੀ ਜਮਾਂ), ਰਾਜੇ। ਉਮਰੇ-ਅਮੀਰ ਵਜ਼ੀਰ ਆਦਿ। ਕੂਚੁ-ਚਲਣਾ, ਮੌਤ। ਪਹੂਚੁ-ਪਹੁੰਚਿਆ, ਪੁਜਣ ਵਾਲਾ। ਕਾਦਰੁ-ਕੁਦਰਤਿ ਦਾ ਮਾਲਕ। ਕਰੀਮ-ਬਖਸ਼ਿਸ਼ ਕਰਨ ਵਾਲਾ। ਰਹੀਮ-ਰਹਿਮ, ਦਇਆ ਕਰਨ ਵਾਲਾ। ਨਿਸਿ-ਰਾਤ। ਪਲੋਇ-ਚਲਾਇਮਾਨ (ਥਿਰ ਨਾ ਰਹਿਣ ਵਾਲਾ)। ਬੁਗੋਇ-ਕਹੁ, ਆਖ।

**ਅਰਥ**—(ਇਸ ਸੰਸਾਰ ਨੂੰ) ਪੱਕਾ ਟਿਕਾਣਾ ਮੰਨ ਕੇ (ਆਪਣੇ ਬਣਾਏ ਹੋਏ) ਘਰ ਵਿਚ (ਸਦਾ ਲਈ ਕਿਵੇਂ) ਬੈਠਣਾ ਹੋ ਸਕਦਾ ਹੈ ? (ਜਦ ਕਿ) ਹਰ ਰੋਜ਼ (ਇਸ ਸੰਸਾਰ ਤੋਂ) ਚਲੇ ਜਾਣ ਦੀ ਧੁਖਧੁਖੀ ਲੱਗੀ (ਰਹਿੰਦੀ ਹੈ)। (ਇਹ ਸੰਸਾਰ) ਪੱਕਾ ਟਿਕਾਣਾ ਤਾਂ ਹੀ ਸਮਝਿਆ ਜਾ ਸਕਦਾ ਹੈ ਜਦ ਇਹ ਦੁਨੀਆ ਸਦਾ ਰਹਿਣ ਵਾਲੀ ਹੋਵੇ।੧।

ਸੋ, (ਇਸ) ਦੁਨੀਆਂ ਨੂੰ ਪੱਕਾ ਟਿਕਾਣਾ ਕਿਸ ਤਰ੍ਹਾ ਆਖਿਆ ਜਾ ਸਕਦਾ ਹੈ? (ਭਾਵ ਨਹੀਂ ਹੈ)। (ਇਸ ਲਈ ਹੇ ਭਾਈ !) ਨਿਸਚਾ ਕਰਕੇ (ਭਾਵ ਦ੍ਰਿੜ੍ਹ ਹੋ ਕੇ ਸ੍ਰੇਸ਼ਟ ਆਚਰਣਕ) ਕਰਣੀ (ਕਰਕੇ ਪਰਲੋਕ ਦੇ ਸਫ਼ਰ ਲਈ) ਇਹ ਖਰਚ ਪਲੇ ਬੰਨ੍ਹੋ (ਅਤੇ ਹਰੀ ਪਰਮਾਤਮਾ ਦੇ) ਨਾਮ ਨਾਲ ਲੱਗੇ ਰਹੁ ਭਾਵ ਜੁੜੇ ਰਹੁ ।੧।ਰਹਾਉ।

(ਦੁਨੀਆਂ ਵਿਚ ਕਿਸੇ ਦੇ ਸਥਿਰ ਨਾ ਰਹਿਣ ਬਾਰੇ ਫੁਰਮਾਉਂਦੇ ਹਨ ਕਿ) ਜੋਗੀ (ਪਦਮ) ਆਸਣ (ਆਦਿ) ਕਰਕੇ ਬੈਠਦਾ ਹੈ, ਮੁੱਲਾਂ (ਮਸੀਤ ਵਾਲੀ) ਥਾਂ ਵਿਚ ਬੈਠਦਾ ਹੈ, ਪੰਡਿਤ (ਲੋਕ) ਪੋਥੀਆਂ (ਪੁਰਾਣ ਆਦਿ) ਰਾਹੀਂ ਵਿਆਖਿਆ ਕਰਦੇ ਹਨ (ਅਤੇ) ਸਿਧ (ਸ਼ਕਤੀਵਾਨ, ਜੋਗੀ) ਦੇਵਤਿਆਂ ਦੇ ਟਿਕਾਣਿਆਂ (ਮੰਦਰਾਂ) ਵਿਚ ਬੈਠਦੇ ਹਨ (ਪਰ ਇਹ ਸਭ ਇਸ ਸੰਸਾਰ ਤੋਂ ਚਲੇ ਜਾਣ ਵਾਲੇ ਹਨ)।੨।

ਦੇਵਤੇ, ਸਿਧ, ਗਣ (ਸ਼ਿਵ ਦੇ ਸੇਵਕ), ਗੰਧਰਬ (ਦੇਵਤਿਆਂ ਦੇ ਗਵੱਈਏ) ਮੁੱਨੀ, ਰਿੱਖੀ ਸ਼ੇਖ, ਪੀਰ, ਮੁੱਖੀ (ਆਦਿ ਸਾਰੇ ਹੀ ਇਸ ਦੁਨੀਆਂ 'ਚੋਂ) ਕੂਚ ਦਰ-ਕੂਚ (ਭਾਵ ਵਾਰੋ ਵਾਰੀ) ਚਲੇ ਗਏ ਹੋਰ (ਬਾਕੀ ਰਹਿੰਦੇ ਵੀ) ਤੁਰ ਜਾਣ ਵਾਲੇ ਹਨ।੩।

(ਇਸੇ ਤਰ੍ਹਾਂ) ਬਾਦਸ਼ਾਹ, ਖ਼ਾਨ, ਅਮੀਰ ਵਜ਼ੀਰ (ਸਾਰੇ ਹੀ ਇਸ ਸੰਸਾਰ 'ਚੋਂ) ਕੂਚ ਕਰ ਕਰਕੇ ਚਲੇ ਗਏ (ਹਨ), ਹੇ ਮਨ ! ਤੂੰ ਭੀ ਘੜੀ ਦੋ ਘੜੀਆਂ (ਨੂੰ ਇਥੋਂ ਚਲੇ ਜਾਣਾ ਹੈ ਅਤੇ ਆਪਣੇ ਆਪ ਨੂੰ ਪਰਲੋਕ ਵਿਚ) ਪਹੁੰਚਿਆ ਸਮਝ।੪।

ਸ਼ਬਦਾਂ ਵਿਚ (ਭਾਵ ਉਪਦੇਸ਼ਾਂ ਰਾਹੀਂ) ਆਖਿਆ ਜਾਂਦਾ ਹੈ (ਕਿ ਇਹ ਸੰਸਾਰ ਕਿਸੇ ਦਾ ਪੱਕਾ ਟਿਕਾਣਾ ਨਹੀਂ, ਪਰ ਇਸ ਸਚਾਈ ਨੂੰ ਨਿਸਚੇ ਕਰਕੇ) ਕੋਈ ਵਿਰਲਾ (ਮਨੁੱਖ ਹੀ) ਸਮਝਦਾ ਹੈ। ਨਾਨਕ (ਤਾਂ ਇਹ) ਬੇਨਤੀ ਕਰਦਾ ਹੈ (ਕਿ ਪੱਕਾ ਟਿਕਾਣਾ ਕੇਵਲ ਅਕਾਲ ਪੁਰਖ ਜੀ ਦਾ ਹੀ ਹੈ) ਉਹ ਜਲ ਵਿਚ, ਥਲ ਵਿਚ (ਅਤੇ) ਪੁਲਾੜ ਵਿਚ ਭਾਵ ਹਰ ਥਾਂ (ਵਿਆਪਕ ਹੈ)।੫।

ਅੱਲਾ, (ਅਕਾਲ ਪੁਰਖ) ਲੱਖਣ ਤੋਂ ਰਹਿਤ ਹੈ, (ਮਨ ਇੰਦਰਿਆਂ ਦੀ ਪਹੁੰਚ ਤੋਂ ਪਰੇ ਹੈ, ਕੁਦਰਤਿ ਦਾ ਮਾਲਕ ਹੈ, ਭਾਵ ਸਰਬ ਸ਼ਕਤੀਮਾਨ ਹੈ (ਜਗਤ ਦਾ) ਕਰਤਾ ਹੈ, ਅਤੇ (ਸਦਾ) ਬਖਸ਼ਿਸ਼

ਕਰਨ ਵਾਲਾ ਹੈ। ਸਾਰੀ ਦੁਨੀਆਂ ਆਉਣ ਜਾਣ ਵਾਲੀ (ਭਾਵ ਨਾਸ਼ਵੰਤ ਹੈ ਅਤੇ ਸਦਾ ਥਿਰ ਰਹਿਣ ਵਾਲਾ) ਟਿਕਾਣਾ ਇਕੋ ਦਿਆਲੂ (ਪਿਤਾ ਜੀ ਦਾ ਹੀ ਹੈ)।੬।

ਪੱਕਾ (ਸਥਿਰ ਰਹਿਣ ਵਾਲਾ) ਟਿਕਾਣਾ ਉਸ ਨੂੰ ਆਖੀਦਾ ਹੈ ਜਿਸ ਦੇ ਮੱਥੇ ਉੱਤੇ (ਮੌਤ ਰੂਪੀ) ਲੇਖ ਨਾ (ਲਿਖਿਆ) ਹੋਵੇ ਭਾਵ ਕਾਲ-ਚੱਕਰ ਤੋਂ ਬਾਹਰ ਹੋਵੇ। ਆਸਮਾਨ (ਤੋਂ) ਧਰਤੀ (ਤੱਕ ਭਾਵ ਸਾਰਾ ਪਸਾਰਾ) ਨਾਸ਼ ਹੋ ਜਾਵੇਗਾ,'ਓਹੀ'ਭਾਵ ਉਸ ਸਿਰਜਣਹਾਰ ਦਾ ਹੀ ਇਕ ਅਟਲ ਟਿਕਾਣਾ (ਸਦੀਵ ਕਾਲ) ਰਹੇਗਾ।੭।

ਹੇ ਨਾਨਕ ! (ਤੂੰ ਦੁਨੀਆਂ ਨੂੰ) ਸੱਚ ਦਸ ਦੇ (ਕਿ) ਦਿਨ, ਸੂਰਜ, (ਸਭ) ਚਲਾਇਮਾਨ ਹਨ, ਰਾਤ (ਤੇ) ਚੰਦ੍ਰਮਾ ਚਲਾਇਮਾਨ ਹਨ, ਲੱਖਾਂ (ਅਣਗਿਣਤ) ਤਾਰੇ (ਵੀ) ਛੁਪ (ਜਾਣਗੇ ਭਾਵ ਖ਼ਤਮ ਹੋ) ਜਾਣਗੇ। (ਅਤੇ) ਪੱਕਾ ਟਿਕਾਣਾ ਉਹੀ ਇਕੋ (ਪਾਰਬ੍ਰਹਮ ਦਾ) ਹੈ (ਜੋ ਸਦਾ ਹੀ ਕਾਇਮ ਰਹਿਣ ਵਾਲਾ ਹੈ)।੮।੧੭।

## ਅਰਥ ਭੇਦ ਅਤੇ ਨਿਰਣੈ

**ਸਬਦਾਹ ਮਾਹਿ ਵਖਾਣੀਐ, ਵਿਰਲਾ ਤ ਬੂਝੈ ਕੋਇ ॥**

**ਨਿਰਣੈ**—ਕਈ ਪਾਠਕ, ਪੁਰਾਤਨ ਪਾਠੀਆਂ, ਕਥਾਕਾਰਾਂ ਅਥਵਾ ਟੀਕਿਆਂ ਦੇ ਆਧਾਰ ਤੇ 'ਸਬਦਾਹ' ਸ਼ਬਦ ਦਾ ਉਚਾਰਣ ਪਦਛੇਦ ਕਰਕੇ 'ਸਬ ਦਾਹ' ਕਰਦੇ ਹਨ ਜੋ ਕਿ ਅਸ਼ੁੱਧ ਹੈ। ਉਹ 'ਸਬ ਦਾਹ' ਦੇ ਅਰਥ 'ਸਾਰੇ ਹੀ ਸੜਨ ਵਿਚ ਆਖੇ ਜਾਂਦੇ ਭਾਵ ਨਾਸ਼ਵੰਤ ਹਨ' ਕਰਦੇ ਹਨ। ਇਸੇ ਤਰ੍ਹਾਂ, ਕਈ ਇਸ ਦਾ ਅਰਥ 'ਗੁਰਬਾਣੀ ਦੇ ਸ਼ਬਦਾਂ ਰਾਹੀਂ' ਵੀ ਕਰਦੇ ਹਨ ਜੋ ਕਿ ਠੀਕ ਨਹੀਂ। ਇਥੇ 'ਸਬਦਾਹ' ਤੋਂ ਭਾਵ 'ਜ਼ਬਾਨੀ ਬੋਲ-ਚਾਲ ਅਥਵਾ ਗੱਲਾਂ ਬਾਤਾਂ' ਨਾਲ। ਸ਼ਬਦਾਂ ਦੇ ਰੂਪ ਵਿਚ ਭਾਵ ਜ਼ਬਾਨੀ ਅਤੇ ਕਥਾ-ਵਾਰਤਾ ਦੁਆਰਾ ਮੂੰਹੋਂ ਹਰ ਕੋਈ ਆਖਦਾ ਹੈ ਕਿ ਮਰਨਾ ਜ਼ਰੂਰ ਹੈ ਪਰ ਇਸ ਸਚਾਈ ਨੂੰ ਕੋਈ ਵਿਰਲਾ ਹੀ ਸਮਝਦਾ ਹੈ—

**ਮੁਖਹੁ ਅਲਾਏ ਸਭ, ਮਰਣੁ ਪਛਾਣੰਦੋ ਕੋਇ॥**

ਸੋ, ਇਸ ਪੰਕਤੀ ਦੀ ਪੁਸ਼ਟੀ ਨਾਲ ਕੀਤੇ ਗਏ ਅਰਥ ਹੀ ਠੀਕ ਸਿੱਧ ਹੁੰਦੇ ਹਨ।

## ਸਾਰੰਸ਼ ਅਤੇ ਸਿਧਾਂਤ

ਮਨੁੱਖ, ਕਈ ਪਰਪੰਚਾਂ ਰਾਹੀਂ ਧਨ ਲਿਆ ਕੇ ਖਾਣ ਪੀਣ ਤੋਂ ਇਲਾਵਾ ਡੂੰਘੀਆਂ ਨੀਹਾਂ ਖੋਦ ਕੇ ਪੱਕੀਆਂ ਮਹਿਲ ਮਾੜੀਆਂ ਬਣਾਉਣ ਤੇ ਖ਼ਰਚਦਾ ਹੈ ਜਿਵੇਂ ਕਿ ਇਸ ਨੇ ਸੰਸਾਰ ਵਿਚ ਸਦਾ ਹੀ ਬੈਠੇ ਰਹਿਣਾ ਹੁੰਦਾ ਹੈ। ਇਹ ਗੱਲ ਕੇਵਲ ਗ੍ਰਿਹਸਤੀਆਂ ਦੀ ਹੀ ਨਹੀਂ, ਕਈ ਧਾਰਮਕ ਆਗੂ ਵੀ ਮਠ, ਮੰਦਰ, ਤਕੀਏ ਆਦਿ ਬਣਵਾ ਕੇ ਉਨ੍ਹਾਂ ਵਿਚ ਆਪਣੇ ਆਸਣ ਜਮਾ ਲੈਂਦੇ ਹਨ ਜਿਵੇਂ ਕਿ ਉਨ੍ਹਾਂ ਦਾ ਇਹੋ ਮੁਕਾਮ ਹੁੰਦਾ ਹੈ। ਜਗਤ ਗੁਰੂ ਬਾਬਾ ਜੀ ਨੇ ਮਨੁੱਖ ਦੇ ਇਸ ਝੂਠੇ ਦ੍ਰਿਸ਼ਟੀਕੋਣ ਨੂੰ ਇਸ ਸ਼ਬਦ ਵਿਚ ਦਿੱਤੇ ਪ੍ਰਮਾਣਾਂ ਰਾਹੀਂ ਬਦਲਿਆ ਹੈ। ਜੀਵ ਜੰਤੂ ਤਾਂ ਮਰਦੇ ਹੀ ਹਨ ਪਰ ਆਪ ਜੀ ਨੇ ਸਾਰੀ ਪ੍ਰਕਿਰਤੀ ਨੂੰ ਹੀ ਚਲਾਇਮਾਨ ਦਸਿਆ ਹੈ- ਭਾਵੇਂ ਦਿਨ ਹੈ, ਰਾਤ ਹੈ, ਸੂਰਜ ਹੈ, ਚੰਦ ਹੈ, ਗੱਲ ਕੀ ਸਭ ਦਾ ਟਿਕਾਣਾ ਸਦਾ ਰਹਿਣ ਵਾਲਾ ਨਹੀਂ। ਕੁੱਲ ਸ੍ਰਿਸ਼ਟੀ ਦੀ ਉਤਪਤੀ ਅੰਡਜ, ਜੇਰਜ, ਸੇਤਜ, ਉਤਭੁਜ ਤੋਂ ਹੋਈ ਮੰਨੀ ਜਾਂਦੀ ਹੈ, ਪਰ ਇਹ ਵੀ ਨਾਸ਼ਵੰਤ ਹਨ, ਜਿਵੇਂ ਕਿ ਗੁਰਵਾਕ ਹਨ—

**ਅੰਡ ਬਿਨਾਸੀ, ਜੇਰ ਬਿਨਾਸੀ, ਉਤਭੁਜ ਸੇਤ ਬਿਨਾਧਾ॥** [ਪੰਨਾ ੧੨੦੪

ਇਥੋਂ ਤੱਕ ਕਿ ਪਉਣ ਪਾਣੀ ਆਦਿ ਦਾ ਵੀ ਪੱਕਾ ਟਿਕਾਣਾ ਨਹੀਂ ਹੈ। ਜੇ ਕੋਈ 'ਮੁਕਾਮ' ਹੈ ਤਾਂ ਉਹ ਕੇਵਲ 'ਏਕ ਓਅੰਕਾਰ' ਦਾ ਹੈ ਜਿਹੜਾ ਕਿ ਦੇਸ਼ ਕਾਲ ਦੀਆਂ ਹੱਦਾਂ ਬਣਾਉਣ ਵਾਲਾ ਅਤੇ ਆਪ ਇਸ ਤੋਂ ਨਿਰਲੇਪ ਹੈ। ਇਹੋ ਨਿਸ਼ਾਨਾ ਪਕਾਉਣ ਲਈ ਇਸ ਸ਼ਬਦ ਰਾਹੀਂ ਵੱਖ ਵੱਖ ਉਦਾਹਰਣਾਂ ਦੇ ਕੇ ਉਪਦੇਸ਼ ਕੀਤਾ ਗਿਆ ਹੈ ਕਿ ਇਹ ਸਭ ਝੂਠਾ ਤੇ ਝੂਠਾ ਮਾਣਾ ਹੈ। ਇਸ ਲਈ

ਗੁਰਬਾਣੀ ਰਾਹੀਂ ਦਿੱਤਾ ਉਪਦੇਸ਼ ਦ੍ਰਿੜ੍ਹ ਕਰਨਾ ਚਾਹੀਦਾ ਹੈ—

ਦਿਨਸੁ ਨ ਰੈਨਿ, ਬੇਦੁ ਨਹੀ ਸਾਸਤ੍ਰੁ, ਤਹਾ ਬਸੈ ਨਿਰੰਕਾਰਾ॥
ਕਹਿ ਕਬੀਰ, ਨਰ ਤਿਸਹਿ ਧਿਆਵਹੁ, ਬਾਵਰਿਆ ਸੰਸਾਰਾ॥

ਸਿਰੀਰਾਗੁ ਮਹਲਾ ੩, ਘਰ ੧, ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ॥ ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ, ਬਿਨੁ ਗੁਰ ਭਗਤਿ ਨ ਹੋਇ॥ ਆਪੈ ਆਪੁ ਮਿਲਾਏ ਬੂਝੈ, ਤਾ ਨਿਰਮਲੁ ਹੋਵੈ ਕੋਇ॥ ਹਰਿ ਜੀਉ ਸਚਾ, ਸਚੀ ਬਾਣੀ, ਸਬਦਿ ਮਿਲਾਵਾ ਹੋਇ॥੧॥ ਭਾਈ ਰੇ ! ਭਗਤਿਹੀਣੁ ਕਾਹੇ ਜਗਿ ਆਇਆ॥ ਪੂਰੇ ਗੁਰ ਕੀ ਸੇਵ ਨ ਕੀਨੀ, ਬਿਰਥਾ ਜਨਮੁ ਗਵਾਇਆ॥੧॥ ਰਹਾਉ॥ ਆਪੇ ਹਰਿ ਜਗਜੀਵਨੁ ਦਾਤਾ, ਆਪੇ ਬਖਸਿ ਮਿਲਾਏ॥ ਜੀਅ ਜੰਤ ਏ ਕਿਆ ਵੇਚਾਰੇ, ਕਿਆ ਕੋ ਆਖਿ ਸੁਣਾਏ॥ ਗੁਰਮੁਖਿ ਆਪੇ ਦੇ ਵਡਿਆਈ, ਆਪੇ ਸੇਵ ਕਰਾਏ॥੨॥ ਦੇਖਿ ਕੁਟੰਬੁ ਮੋਹਿ ਲੋਭਾਣਾ, ਚਲਦਿਆ ਨਾਲਿ ਨ ਜਾਈ॥ ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ, ਤਿਸਕੀ ਕੀਮ ਨ ਪਾਈ॥ ਪ੍ਰਭੁ ਸਖਾ ਹਰਿ ਜੀਉ ਮੇਰਾ, ਅੰਤੇ ਹੋਇ ਸਖਾਈ॥੩॥ ਪੇਈਅੜੈ ਜਗਜੀਵਨੁ ਦਾਤਾ, ਮਨਮੁਖਿ ਪਤਿ ਗਵਾਈ॥ ਬਿਨੁ ਸਤਿਗੁਰ ਕੋ ਮਗੁ ਨ ਜਾਣੈ, ਅੰਧੇ ਠਉਰ ਨ ਕਾਈ॥ ਹਰਿ ਸੁਖ ਦਾਤਾ ਮਨ ਨਹੀ ਵਸਿਆ, ਅੰਤਿ ਗਇਆ ਪਛੁਤਾਈ॥੪॥ ਪੇਈਅੜੈ ਜਗਜੀਵਨੁ ਦਾਤਾ, ਗੁਰਮਤਿ ਮੰਨਿ ਵਸਾਇਆ ॥ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ, ਹਉਮੈ ਮੋਹੁ ਚੁਕਾਇਆ॥ ਜਿਸੁ ਸਿਉ ਰਾਤਾ ਤੈਸੋ ਹੋਵੈ, ਸਚੇ ਸਚਿ ਸਮਾਇਆ॥੫॥ ਆਪੇ ਨਦਰਿ ਕਰੇ ਭਾਉ ਲਾਏ, ਗੁਰਸਬਦੀ ਬੀਚਾਰਿ॥ ਸਤਿਗੁਰੁ ਸੇਵਿਐ ਸਹਜੁ ਊਪਜੈ, ਹਉਮੈ ਤ੍ਰਿਸਨਾ ਮਾਰਿ॥ ਹਰਿ ਗੁਣਦਾਤਾ, ਸਦ ਮਨਿ ਵਸੈ, ਸਚੁ ਰਖਿਆ ਉਰਧਾਰਿ॥੬॥ ਪ੍ਰਭੁ ਮੇਰਾ ਸਦਾ ਨਿਰਮਲਾ, ਮਨਿ ਨਿਰਮਲਿ ਪਾਇਆ ਜਾਇ॥ ਨਾਮੁ ਨਿਧਾਨੁ ਹਰਿ ਮਨਿ ਵਸੈ, ਹਉਮੈ ਦੁਖੁ ਸਭੁ ਜਾਇ॥ ਸਤਿਗੁਰਿ ਸਬਦੁ ਸੁਣਾਇਆ, ਹਉ ਸਦ ਬਲਿਹਾਰੈ ਜਾਉ॥੭॥ ਆਪਣੈ ਮਨਿ ਚਿਤਿ ਕਹੈ ਕਹਾਏ, ਬਿਨੁ ਗੁਰ, ਆਪੁ ਨ ਜਾਈ॥ ਹਰਿ ਜੀਉ ਭਗਤਿ ਵਛਲੁ ਸੁਖ ਦਾਤਾ, ਕਰਿ ਕਿਰਪਾ ਮੰਨਿ ਵਸਾਈ॥ ਨਾਨਕ, ਸੋਭਾ ਸੁਰਤਿ ਦੇਹਿ ਪ੍ਰਭੁ, ਆਪੇ ਗੁਰਮੁਖਿ ਦੇ ਵਡਿਆਈ॥੮॥੧॥੧੮॥

## ਉਚਾਰਨ ਸੇਧ

**ਬਿੰਦੀ ਸਹਿਤ**—ਚਲਦਿਆਂ, ਕਰਹਿਂ, ਸਿਉਂ, ਹਉਂ, ਜਾਉਂ।

**ਨੋਟ**—ਇਸ ਸ਼ਬਦ ਦੇ ਅੱਠਵੇਂ ਅੰਕਿ ਦੀ ਅੰਤਲੀ ਪੰਕਤੀ ਦਾ ਅਧ-ਬਿਸਰਾਮ ਕਈ ਸੱਜਣ 'ਪ੍ਰਭੁ' ਮਗਰੋਂ ਅਤੇ ਕਈ 'ਆਪੇ' ਮਗਰੋਂ ਦਿੰਦੇ ਹਨ। ਅਸਲ ਵਿਚ 'ਆਪੇ' ਦੇਹਲੀ ਦੀਪਕ ਦਾ ਸੰਕੇਤਕ ਹੈ। ਇਸ ਲਈ ਇਸ ਪੰਕਤੀ ਨੂੰ ਬਿਨਾਂ ਬਿਸਰਾਮ ਪੜ੍ਹਨਾ ਵੀ ਅਸ਼ੁੱਧ ਨਹੀਂ ਕਿਹਾ ਜਾ ਸਕਦਾ। ਬਾਕੀ ਇਸੇ ਸ਼ਬਦ ਦੇ ਦੂਜੇ ਅੰਕ ਦੀ ਅੰਤਲੀ ਪੰਕਤੀ ਵਲ ਨਿਗਾਹ ਮਾਰੀਏ ਤਾਂ 'ਆਪੇ ਗੁਰਮੁਖਿ ਦੇ ਵਡਿਆਈ' ਪਾਠ ਕਰਨਾ ਹੀ ਠੀਕ ਹੈ।

**ਪਦ ਅਰਥ**—ਗੁਰਮੁਖਿ-ਗੁਰੂ। ਆਪੈ ਆਪੁ-ਆਪਣੇ ਆਪ ਨੂੰ। ਸੇਵਿਆ-ਸੇਵਾ ਕਰਨ ਨਾਲ। ਸਹਜੁ-ਆਤਮਕ ਗਿਆਨ ਦੀ ਅਡੋਲ ਅਵਸਥਾ। ਆਪੁ-ਅਪਣੱਤ, ਹੰਕਾਰ। ਭਗਤਿ ਵਛਲੁ-ਭਗਤੀ ਨੂੰ ਪਿਆਰ ਕਰਨ ਵਾਲਾ। ਮੰਨਿ-ਮਨ ਵਿਚ।

**ਅਰਥ**—ਗੁਰੂ ਕਿਰਪਾ ਕਰੇ ਤਾਂ (ਹੀ ਪ੍ਰਭੂ ਦੀ) ਭਗਤੀ ਕੀਤੀ ਜਾ ਸਕਦੀ ਹੈ, ਬਿਨਾਂ ਗੁਰੂ (ਦੀ ਕ੍ਰਿਪਾ ਦੇ) ਭਗਤੀ ਨਹੀਂ ਹੋ ਸਕਦੀ। (ਜੇ) ਕੋਈ ਆਪਣੇ ਆਪ ਨੂੰ (ਗੁਰੂ ਵਿਚ) ਮਿਲਾ ਦੇਵੇ (ਭਾਵ ਆਪਣੀ ਮੱਤਿ ਬਿਲਕੁਲ ਖਤਮ ਕਰ ਦੇਵੇ ਤਾਂ ਹੀ ਭਗਤੀ ਕਰਨੀ) ਸਿੱਖ ਸਕਦਾ ਹੈ (ਅਤੇ) ਤਾਂ ਹੀ (ਅੰਦਰੋਂ ਬਾਹਰੋਂ) ਨਿਰਮਲ (ਪਵਿੱਤਰ) ਹੋ ਸਕਦਾ ਹੈ। ਹਰਿ ਜੀਉ (ਨਿਰੰਕਾਰ ਆਪ) ਸੱਚਾ ਹੈ (ਉਸ ਦੀ) ਬਾਨੀ ਵੀ ਸੱਚੀ ਹੈ (ਗੁਰੂ ਦੇ ਸ਼ਬਦ ਦੁਆਰਾ ਹਰੀ ਦਾ) ਮਿਲਾਪ ਹੋ ਜਾਂਦਾ ਹੈ।੧।

ਹੇ ਭਾਈ ! (ਪ੍ਰਭੂ) ਭਗਤੀ ਤੋਂ ਸੱਖਣਾ (ਮਨੁੱਖ ਇਸ) ਜੱਗ ਵਿਚ ਕਿਸ ਲਈ ਆਇਆ ਹੈ? (ਭਾਵ ਉਸ ਦਾ ਇਸ ਸੰਸਾਰ ਵਿਚ ਆਉਣਾ ਹੀ ਵਿਅਰਥ ਹੈ ਕਿਉਂਕਿ) ਉਸ ਨੇ ਪੂਰੇ ਗੁਰੂ ਦੀ ਸੇਵਾ ਨਹੀਂ ਕੀਤੀ (ਜਿਸ ਕਰਕੇ ਉਸ ਨੇ ਆਪਣਾ ਅਮੋਲਕ ਮਨੁੱਖਾ) ਜਨਮ ਅਜਾਈਂ ਗੁਆ ਲਿਆ ਹੈ।੧।ਰਹਾਉ।

ਅਕਾਲ ਪੁਰਖ ਆਪ ਹੀ (ਸਾਰੇ) ਜਗਤ ਦੇ (ਜੀਆਂ ਨੂੰ ਅਮਰ) ਜੀਵਨ (ਬਖਸ਼ਣ) ਵਾਲਾ ਦਾਤਾ ਹੈ (ਅਤੇ) ਆਪੇ ਹੀ ਬਖ਼ਸ਼ਿਸ਼ ਕਰ ਕੇ (ਗੁਰੂ ਰਾਹੀਂ ਆਪਣੇ ਨਾਲ) ਮਿਲਾਏ ਹਨ। ਇਹ ਜੀਵ ਜੰਤੂ ਵਿਚਾਰੇ ਕੀ (ਕਰਨ ਜੋਗੇ) ਹਨ? ਕੀ ਕੋਈ ਆਖ ਕੇ ਸੁਣਾਏ? ਪ੍ਰਭੂ ਆਪ ਹੀ ਗੁਰੂ ਦੁਆਰਾ (ਜੀਵ ਨੂੰ) ਵਡਿਆਈ ਦੇਂਦਾ ਹੈ, ਆਪੇ ਹੀ ਸੇਵਾ ਕਰਾਉਂਦਾ ਹੈ।੨।

(ਮਨਮੁਖ ਜੀਵ) ਪ੍ਰਵਾਰ ਨੂੰ ਵੇਖ ਕੇ (ਇਸ ਦੇ ਮੋਹ ਵਿਚ ਹੀ ਲੁਭਾਇਮਾਨ ਹੋਇਆ ਪਿਆ ਹੈ (ਪਰ ਪਰਲੋਕ ਵਿਚ) ਜਾਂਦਿਆਂ (ਇਹ ਪਰਵਾਰ ਆਦਿ) ਨਾਲ ਨਹੀਂ ਜਾਂਦਾ। (ਜਿਸ ਜੀਵ ਨੇ) ਸਤਿਗੁਰੂ ਨੂੰ ਸੇਵ (ਸਿਮਰ) ਕੇ ਗੁਣਾਂ ਦੇ ਖ਼ਜ਼ਾਨੇ (ਪ੍ਰਭੂ ਨੂੰ) ਪਾ ਲਿਆ ਹੈ। ਉਸ ਪ੍ਰਭੂ ਦੀ ਕੀਮਤ ਨਹੀਂ ਪਾਈ ਜਾ ਸਕਦੀ। (ਫਿਰ, ਉਹ ਇਉਂ ਆਖਦਾ ਹੈ ਕਿ) ਪ੍ਰਭੂ ਮੇਰਾ ਮਿੱਤਰ ਹੈ, ਪ੍ਰਭੂ ਮੇਰਾ ਜੀਵਨ ਹੈ, (ਉਹ) ਅੰਤ ਸਮੇਂ ਮੇਰੀ ਸਹਾਇਤਾ ਕਰੇਗਾ।੩।

ਪੇਕੇ ਘਰ (ਭਾਵ ਇਸ ਮਾਤ ਲੋਕ) ਵਿਚ ਜਗਤ ਦੇ (ਸਾਰੇ ਜੀਵਾਂ ਨੂੰ) ਜੀਵਨ-ਦਾਨ ਦੇਣ ਵਾਲਾ ਦਾਤਾ (ਵਸਦਾ ਹੈ ਪਰ) ਮਨਮੁਖ (ਜੀਵ) ਨੇ (ਉਸ ਵਲੋਂ ਮੂੰਹ ਮੋੜ ਕੇ) ਆਪਣੀ ਇੱਜ਼ਤ ਗੁਆ ਲਈ ਹੈ। (ਇਲਾਹੀ ਨੇਮ ਅਨੁਸਾਰ ਮਨੁੱਖਾਂ ਨੂੰ ਸਹੀ ਜੀਵਨ-ਸੇਧ ਦੇਣ ਵਾਲਾ ਨਿਰੰਕਾਰੀ ਸਰੂਪ ਸਤਿਗੁਰੂ ਹੈ ਅਤੇ) ਬਿਨਾਂ ਸਤਿਗੁਰੂ ਦੇ ਕੋਈ (ਮਨੁੱਖ ਵੀ ਜੀਵਨ ਦਾ ਸਹੀ) ਰਸਤਾ ਨਹੀਂ ਜਾਣਦਾ। (ਇਸ ਲਈ ਸੱਚੇ ਗੁਰੂ ਦੀ ਗੱਲ ਨ ਸੁਣਨ ਵਾਲੇ) ਅੰਧੇ ਭਾਵ ਅਗਿਆਨੀ ਮਨੁੱਖ ਨੂੰ ਕੋਈ (ਆਤਮਿਕ) ਟਿਕਾਣਾ ਨਹੀਂ (ਮਿਲਦਾ)। ਹਰੀ (ਜੋ ਸਾਰੇ) ਸੁਖ ਦੇਣ ਵਾਲਾ ਹੈ (ਜੇਕਰ) ਮਨ ਵਿਚ ਨਹੀਂ ਵਸਿਆ (ਤਾਂ ਮਨੁੱਖ) ਅੰਤ ਸਮੇਂ (ਸੰਸਾਰ ਚੋਂ) ਪਛੁਤਾਉਂਦਾ ਹੀ ਗਿਆ।੪।

ਇਸ ਪੇਕੇ ਘਰ (ਸੰਸਾਰ) ਵਿਚ (ਰਹਿੰਦਿਆਂ) ਜੀਵਨ ਦਾਤੇ ਨੂੰ ਗੁਰੂ ਦੀ ਮਤਿ (ਧਾਰਣ) ਕਰਕੇ (ਜਿਨ੍ਹਾਂ ਆਪਣੇ) ਮਨ ਵਿਚ ਵਸਾਇਆ ਹੈ, (ਓਹ) ਦਿਨ ਰਾਤ ਹਰ ਵੇਲੇ ਹੀ (ਪ੍ਰਭੂ ਦੀ ਪ੍ਰੇਮਾ)

ਭਗਤੀ ਕਰਦੇ ਹਨ (ਮਾਨੋ ਉਨ੍ਹਾਂ ਨੇ ਆਪਣੇ ਅੰਦਰੋਂ ਹੰਕਾਰ ਤੇ ਦੁਨਿਆਵੀ) ਮੋਹ ਦੂਰ ਕਰ ਦਿੱਤਾ ਹੈ। (ਇਹ ਬੁਨਿਆਦੀ ਅਸੂਲ ਹੈ ਕਿ) ਜਿਸ ਨਾਲ (ਭਾਵ ਜਿਹੋ ਜਿਹਾ ਇਸ਼ਟ ਨਾਲ ਕੋਈ) ਪਿਆਰ ਕਰਦਾ ਹੈ, (ਉਹ) ਉਹੋ ਜਿਹਾ ਹੀ ਹੋ ਜਾਂਦਾ ਹੈ-'ਜੈਸਾ ਸੇਵੈ ਤੈਸੋ ਹੋਇ' (ਗਉੜੀ ਮ: ੧)। (ਇਸ ਤਰ੍ਹਾਂ, ਭਗਤੀ ਰਾਹੀਂ) ਸੱਚ ਨਾਲ (ਪਿਆਰ ਕਰਨ ਵਾਲਾ ਜੀਵ) ਸੱਚੇ (ਪ੍ਰਭੂ) ਵਿਚ ਹੀ ਸਮਾ ਜਾਂਦਾ ਹੈ।੫।

(ਇਹ ਕਿਸੇ ਦੇ ਵੱਸ ਦੀ ਗੱਲ ਨਹੀਂ, ਹਾਂ, ਉਹ ਪ੍ਰਭੂ ਪਿਆਰਾ) ਆਪੇ ਹੀ (ਆਪਣੀ ਮਿਹਰ ਦੀ) ਦ੍ਰਿਸ਼ਟੀ ਕਰ ਦੇਵੇ (ਅਤੇ) ਗੁਰੂ ਦੇ ਉਪਦੇਸ਼ ਦੁਆਰਾ (ਆਤਮਿਕ ਗੁਣਾਂ ਦੀ ਵਿਚਾਰ) ਸਹਿਤ (ਆਪਣਾ) ਪਿਆਰ ਲਾ ਦੇਵੇ। ਹਉਮੈ ਅਤੇ ਤ੍ਰਿਸ਼ਨਾ ਨੂੰ ਮਾਰਨ ਨਾਲ ਹੀ ਸਤਿਗੁਰੂ ਦੀ ਸੇਵਾ ਕੀਤਿਆਂ ਸਹਜ ਭਾਵ ਅਡੋਲ ਅਵਸਥਾ (ਵਾਲੀ ਪਦਵੀ) ਪ੍ਰਾਪਤ ਹੁੰਦੀ ਹੈ। ਗੁਣਾਂ ਦਾ ਦਾਤਾ ਹਰੀ ਹਰ ਸਮੇਂ (ਉਸ ਦੇ) ਮਨ ਵਿਚ ਵਸਦਾ ਹੈ (ਕਿਉਂਕਿ ਉਸ ਨੇ) ਸੱਚ ਨੂੰ ਸਦਾ ਹੀ ਹਿਰਦੇ ਵਿਚ ਟਿਕਾ ਕੇ ਰੱਖਿਆ ਹੁੰਦਾ ਹੈ।੬।

ਮੇਰਾ ਪ੍ਰਭੂ ਸਦਾ ਹੀ ਪਵਿੱਤਰ ਸ਼ੁੱਧ ਹੈ (ਅਤੇ ਉਹ) ਸ਼ੁੱਧ ਮਨ ਨਾਲ ਹੀ ਪਾਇਆ ਜਾ ਸਕਦਾ ਹੈ। (ਜਿਸ) ਮਨ ਵਿਚ (ਨਿਰਮਲ ਪ੍ਰਭੂ ਦਾ) ਨਾਮ ਰੂਪ ਖ਼ਜ਼ਾਨਾ ਵੱਸ ਜਾਂਦਾ ਹੈ (ਉਸ ਦਾ) ਮੈਂ-ਮੇਰੀ ਦਾ ਸਾਰਾ ਦੁਖ ਦੂਰ ਹੋ ਜਾਂਦਾ ਹੈ। ਸੱਚੇ ਗੁਰੂ (ਅਕਾਲ ਪੁਰਖ) ਨੇ (ਜਿਸ ਨੂੰ ਆਪਣਾ ਪਵਿੱਤ੍ਰ) ਸ਼ਬਦ ਸੁਣਾ ਦਿੱਤਾ ਹੈ, ਮੈਂ (ਉਸ ਤੋਂ) ਸਦਾ ਹੀ ਸਦਕੇ ਕੁਰਬਾਨ ਜਾਂਦਾ ਹਾਂ।੭।

(ਜੇ ਕੋਈ ਮਨੁੱਖ) ਆਪਣੇ ਮਨ ਵਿਚ (ਆਪਣੇ) ਚਿੱਤ ਵਿਚ ਆਪਣੇ ਆਪ ਨੂੰ ਵੱਡਾ ਕਹਿੰਦਾ ਕਹਾਉਂਦਾ ਹੈ (ਇਹ ਸਭ ਵਿਅਰਥ ਹੈ ਕਿਉਂਕਿ) ਬਿਨਾਂ ਗੁਰੂ ਦੇ (ਹੁਕਮ ਧਾਰਣ ਕੀਤਿਆਂ) ਆਪਣਾ ਆਪਾ (ਭਾਵ ਹੰਕਾਰ) ਦੂਰ ਨਹੀਂ ਹੁੰਦਾ। ਹਰੀ-ਪ੍ਰਭੂ ਭਗਤੀ ਨਾਲ ਪਿਆਰ ਕਰਨ ਵਾਲਾ ਸੁਖਾਂ ਦਾ ਦਾਤਾ ਹੈ (ਜਿਸ ਤੇ ਉਹ ਬਖਸ਼ਿਸ਼ ਕਰ ਦੇਵੇ (ਉਹ ਹੀ ਉਸਨੂੰ) ਮਨ ਵਿਚ ਵਸਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ (ਆਪ ਹੀ ਨਾਮ ਦੀ) ਸ਼ੋਭਾ (ਅਤੇ ਸਿਫਤ ਸਾਲਾਹ ਦੀ) ਸੋਝੀ ਦੇਂਦਾ ਹੈ, ਆਪੇ ਹੀ ਗੁਰੂ ਦੁਆਰਾ (ਸੱਚੀ) ਵਡਿਆਈ (ਬਖਸ਼) ਦਿੰਦਾ ਹੈ।੮।੧।੧੮।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ-ਭਗਤੀ, ਜਿਹੜੀ ਕਿ ਮਨੁੱਖਾ ਜਨਮ ਦਾ ਮੁੱਖ ਮੰਤਵ ਹੈ ਤੋਂ ਬਿਨਾਂ ਮਨੁੱਖ ਦਾ ਸੰਸਾਰ ਵਿਚ ਵਿਚਰਨ ਦਾ ਕੋਈ ਲਾਭ ਨਹੀਂ ਕਿਉਂਕਿ ਮਨੁੱਖਾ ਜਨਮ 'ਗੁਰਸੇਵਾ' ਨਾਲ ਹੀ ਸਫ਼ਲ ਹੋਣਾ ਹੈ। ਪ੍ਰਭੂ-ਭਗਤੀ ਆਪਣੇ ਯਤਨਾਂ ਨਾਲ ਨਹੀਂ ਹੋ ਸਕਦੀ, ਗੁਰੂ ਦੀ ਕ੍ਰਿਪਾ-ਦ੍ਰਿਸ਼ਟੀ ਦਾ ਪਾਤਰ ਬਣਨਾ ਪੈਂਦਾ ਹੈ, 'ਗੁਰ ਕਹੈ ਸੁ ਕਾਰ ਕਮਾਇ ਜੀਉ' ਵਾਲੀ ਕਰਨੀ ਨੂੰ ਅਪਨਾਉਣਾ ਪੈਂਦਾ ਹੈ। ਅਜਿਹੀ ਕਰਨੀ ਨੂੰ ਕਮਾਉਣ ਵਾਲਾ ਮਨਮੁਖ, ਲੋਕਾਂ ਤਾਈਂ ਭਾਵੇਂ ਆਪਣੇ ਆਪ ਵਿਚ ਇਹ ਕਹੀ ਜਾਵੇ ਕਿ ਉਸ ਦੇ ਅੰਦਰੋਂ ਹੰਗਤਾ ਖ਼ਤਮ ਹੋ ਗਈ ਹੈ ਅਤੇ ਅਜਿਹੀ ਵਡਿਆਈ ਉਹ ਹੋਰਨਾਂ ਪਾਸੋਂ ਵੀ ਬੇਸ਼ੱਕ ਕਰਵਾਈ ਜਾਵੇ ਪਰ ਗੁਰ ਪਰਮੇਸ਼ਰ ਦੀ ਸਿੱਖਿਆ ਤੇ ਪੂਰਨ ਤੌਰ ਤੇ ਅਮਲ ਕੀਤੇ ਬਿਨਾਂ ਹਿਰਦੇ ਵਿਚੋਂ ਹਉਮੈ ਦਾ ਨਾਸ਼ ਨਹੀਂ ਹੁੰਦਾ, ਹਉਂ ਦੇ ਖ਼ਤਮ ਹੋਏ ਬਿਨਾਂ ਭਗਤੀ ਸੰਪੂਰਨ ਨਹੀਂ ਹੁੰਦੀ ਅਤੇ ਮਨੁੱਖ ਭੁਲੇਖੇ ਵਿਚ ਹੀ ਭਟਕਦਾ ਰਹਿੰਦਾ ਹੈ। ਗੁਰੂ ਦੇ ਉਪਦੇਸ਼ ਅਨੁਸਾਰ ਮਨ ਤੇ ਪਹਿਰਾ ਦਿੱਤਿਆਂ ਹਿਰਦਾ ਸ਼ੁਧ ਹੁੰਦਾ ਹੈ ਪਵਿੱਤਰ ਹੋ ਕੇ ਪ੍ਰਭੂ ਦਾ ਰੂਪ ਹੀ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਇਹੋ ਜਿਹੀ ਭਗਤੀ ਗੁਰਾਂ ਦੀ ਸ਼ਰਣੀ ਪਿਆਂ ਹੀ ਪ੍ਰਾਪਤ ਹੁੰਦੀ ਹੈ।

**ਸਿਰੀਰਾਗੁ ਮਹਲਾ ੩॥ ਹਉਮੈ ਕਰਮ ਕਮਾਵਦੇ, ਜਮ ਡੰਡੁ ਲਗੈ ਤਿਨ ਆਇ॥ ਜਿ ਸਤਿਗੁਰੁ ਸੇਵਨਿ ਸੇ ਉਬਰੇ, ਹਰਿ ਸੇਤੀ ਲਿਵ ਲਾਇ॥੧॥ ਮਨ ਰੇ ! ਗੁਰਮੁਖਿ ਨਾਮੁ ਧਿਆਇ॥ ਧੁਰਿ ਪੂਰਬਿ ਕਰਤੈ**

ਲਿਖਿਆ, ਤਿਨਾ ਗੁਰਮਤਿ ਨਾਮਿ ਸਮਾਇ॥੧॥ ਰਹਾਉ॥ ਵਿਣੁ ਸਤਿਗੁਰ ਪਰਤੀਤਿ ਨ ਆਵਈ, ਨਾਮਿ ਨ ਲਾਗੋ ਭਾਉ॥ ਸੁਪਨੈ ਸੁਖੁ ਨ ਪਾਵਈ, ਦੁਖ ਮਹਿ ਸਵੈ ਸਮਾਇ॥੨॥ ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ, ਕਿਰਤੁ ਨ ਮੇਟਿਆ ਜਾਇ॥ ਹਰਿ ਕਾ ਭਾਣਾ ਭਗਤੀ ਮੰਨਿਆ, ਸੇ ਭਗਤ ਪਏ ਦਰਿ ਥਾਇ॥੩॥ ਗੁਰੁ, ਸਬਦੁ ਦਿੜਾਵੈ ਰੰਗ ਸਿਉ, ਬਿਨੁ ਕਿਰਪਾ, ਲਇਆ ਨ ਜਾਇ॥ ਜੇ ਸਉ ਅੰਮ੍ਰਿਤੁ ਨੀਰੀਐ, ਭੀ ਬਿਖੁ ਫਲੁ ਲਾਗੈ ਧਾਇ॥੪॥ ਸੇ ਜਨ ਸਚੇ ਨਿਰਮਲੇ, ਜਿਨ ਸਤਿਗੁਰ ਨਾਲਿ ਪਿਆਰੁ॥ ਸਤਿਗੁਰ ਕਾ ਭਾਣਾ ਕਮਾਵਦੇ, ਬਿਖੁ ਹਉਮੈ ਤਜਿ ਵਿਕਾਰੁ॥੫॥ ਮਨ ਹਠਿ, ਕਿਤੈ ਉਪਾਇ ਨ ਛੂਟੀਐ, ਸਿਮ੍ਰਿਤ ਸਾਸਤ੍ਰ ਸੋਧਹੁ ਜਾਇ॥ ਮਿਲਿ ਸੰਗਤਿ ਸਾਧੂ ਉਬਰੇ, ਗੁਰ ਕਾ ਸਬਦੁ ਕਮਾਇ॥੬॥ ਹਰਿ ਕਾ ਨਾਮੁ ਨਿਧਾਨੁ ਹੈ, ਜਿਸੁ ਅੰਤੁ ਨ ਪਾਰਾਵਾਰੁ॥ ਗੁਰਮੁਖਿ ਸੇਈ ਸੋਹਦੇ, ਜਿਨ ਕਿਰਪਾ ਕਰੇ ਕਰਤਾਰੁ॥੭॥ ਨਾਨਕ, ਦਾਤਾ ਏਕੁ ਹੈ, ਦੂਜਾ ਅਉਰੁ ਨ ਕੋਇ॥ ਗੁਰਪਰਸਾਦੀ ਪਾਈਐ, ਕਰਮਿ ਪਰਾਪਤਿ ਹੋਇ॥੮॥੨॥੧੯॥

## ਉਚਾਰਨ ਸੇਧ

**ਬਿੰਦੀ ਸਹਿਤ**—ਤਿਨ੍ਹਾਂ, ਭਗਤੀਂ, ਮੰਨਿਆਂ, ਥਾਂਇ, ਸਵੈਂ, ਮੰਨਿਆਂ, ਸਿਉਂ, ਕਮਾਂਵਦੇ, ਸੋਂਹਦੇ।

**ਨੋਟ**— ੧. ਇਸ ਸ਼ਬਦ ਦੇ ਚੌਥੇ ਅੰਕ ਦੀ ਪਹਿਲੀ ਪੰਕਤੀ ਵਿਚ ਬਿਸਰਾਮੁ 'ਗੁਰੁ' ਮਗਰੋਂ ਦੇਣਾ ਹੈ ਕਿਉਂਕਿ ਪਾਠ 'ਗੁਰੁ ਸਬਦੁ' ਹੈ 'ਗੁਰ ਸਬਦੁ' ਨਹੀਂ।

੨. ਇਸੇ ਤਰ੍ਹਾਂ ਜੇ 'ਸੋਹਦੇ' ਪਦ ਦਾ ਉਚਾਰਣ 'ਸ਼ੋਹਦੇ' ਕਰ ਦੇਈਏ ਤਾਂ ਅਨਰਥ ਹੋ ਜਾਵੇਗਾ। ਇਸ ਦਾ ਉਚਾਰਣ ਬਿੰਦੀ ਸਹਿਤ 'ਸੋਂਹਦੇ' ਕਰਨਾ ਸ਼ੁੱਧ ਹੈ।

**ਪਦ ਅਰਥ**—ਸਵੈ-ਸੌਂਦਾ ਹੈ। ਭਗਤੀ-ਭਗਤਾਂ ਨੇ। ਨੀਰੀਐ-ਸਿੰਜੀਏ। ਧਾਇ-ਜਾ ਕੇ, ਮੁੜ ਮੁੜ ਕੇ। ਕਰਮਿ-ਬਖਸ਼ਿਸ਼ ਨਾਲ।

**ਅਰਥ**—(ਜਿਹੜੇ ਲੋਕ) ਹੰਕਾਰ (ਵਾਲੇ) ਕੰਮ ਕਰਦੇ ਹਨ, ਉਨ੍ਹਾਂ ਦੇ ਸਿਰ ਤੇ ਜਮ ਦਾ ਡੰਡਾ ਆ ਕੇ ਲੱਗਦਾ ਹੈ ਭਾਵ ਉਨ੍ਹਾਂ ਨੂੰ ਬਹੁਤ ਦੰਡ ਮਿਲਦਾ ਹੈ। (ਇਸ ਦੇ ਉਲਟ) ਜਿਹੜੇ ਸਤਿਗੁਰੂ ਨੂੰ ਸੇਂਵਦੇ ਹਨ, ਭਾਵ ਸਤਿਗੁਰੂ ਦੇ ਹੁਕਮ ਵਿਚ ਚਲਦੇ ਹਨ ਉਹ ਅਕਾਲ ਪੁਰਖ ਵਾਹਿਗੁਰੂ ਨਾਲ ਸੁਰਤਿ ਜੋੜ ਕੇ (ਸੇਵਾ ਸਿਮਰਨ ਕਰਕੇ ਜਮ-ਡੰਡ ਤੋਂ) ਬੱਚ ਗਏ।੧।

ਹੇ ਮਨ ! ਗੁਰੂ (ਦੀ ਸਿਖਿਆ) ਦੁਆਰਾ (ਪ੍ਰਭੂ) ਨਾਮ ਨੂੰ ਯਾਦ ਕਰ। (ਜਿਨ੍ਹਾਂ ਦੇ ਮੱਥੇ ਉਤੇ) ਧੁਰ ਤੋਂ ਪਹਿਲਾਂ (ਕੀਤੇ ਕਰਮਾਂ ਦੇ ਫਲਸਰੂਪ) ਕਰਤਾਪੁਰਖ ਨੇ (ਲੇਖ) ਲਿਖ ਦਿੱਤਾ ਹੈ ਉਨ੍ਹਾਂ ਦੇ (ਹਿਰਦੇ ਅੰਦਰ) ਗੁਰੂ ਦੀ ਮਤਿ ਧਾਰਨ ਨਾਲ ਨਾਮ ਵਿਚ ਸਮਾਈ (ਲੀਨਤਾ) ਹੁੰਦੀ ਹੈ।੧।ਰਹਾਉ।

ਬਿਨਾਂ ਸਤਿਗੁਰੂ (ਦੀ ਬਖਸ਼ਿਸ਼ ਦੇ ਮਨੁੱਖ ਦੀ ਨਾਮ ਵਿਚ) ਸ਼ਰਧਾ ਨਹੀਂ ਬੱਝਦੀ (ਅਤੇ ਨਾ ਹੀ) ਨਾਮ ਨਾਲ ਪਿਆਰ ਲਗਦਾ ਹੈ। (ਇਸ ਲਈ, ਗੁਰੂ ਤੋਂ ਵਾਂਝੇ ਮਨੁੱਖ ਨੂੰ) ਸੁਪਨੇ ਵਿਚ ਵੀ

ਆਤਮਿਕ-ਸੁਖ ਪ੍ਰਾਪਤ ਨਹੀਂ ਹੁੰਦਾ (ਅਤੇ ਉਹ ਮਨੁੱਖ) ਦੁਖਾਂ ਵਿਚ ਹੀ ਸਮਾਇਆ ਰਹਿੰਦਾ ਹੈ (ਭਾਵ ਦੁਖ ਹੀ ਭੋਗਦਾ ਰਹਿੰਦਾ ਹੈ)।੨।

ਜੇ (ਗੁਰੂ ਧਾਰਣ ਕੀਤੇ ਬਿਨਾਂ) ਰਾਮ ਰਾਮ, ਹਰੀ ਹਰੀ, ਵਾਹਿਗੁਰੂ ਵਾਹਿਗੁਰੂ ਦੇ ਜਾਪ ਕਰਨ ਦੀ ਬਹੁਤ ਇੱਛਾ ਕਰੀਏ (ਤਾਂ ਵੀ ਪਿਛਲੇ ਜਨਮਾਂ ਤੇ ਕਰਮਾਂ ਅਨੁਸਾਰ ਪਈ) ਕਿਰਤ ਨੂੰ ਮੇਟਿਆ ਨਹੀਂ ਜਾ ਸਕਦਾ (ਭਾਵ ਜਾਪ ਵਿਚ ਮਨ ਨਾ ਲਗਣ ਦਾ ਕਾਰਨ ਪੂਰਬਲੇ ਕਰਮ ਹਨ)। (ਜਿਨ੍ਹਾਂ) ਭਗਤਾਂ ਨੇ (ਮਨ, ਬਚਨ ਅਤੇ ਕਰਮ ਕਰਕੇ) ਪਰਮੇਸ਼ਰ ਦਾ ਭਾਣਾ (ਰਜ਼ਾ, ਹੁਕਮ) ਮੰਨ ਲਿਆ ਹੈ (ਉਹ ਭਗਤ ਹਰੀ ਦੇ) ਦਰਬਾਰ ਵਿਚ ਕਬੂਲ ਹੋਏ ਹਨ।੩।

(ਗੁਰੂ ਧਾਰਣ ਦੀ ਇਸ ਲਈ ਲੋੜ ਹੈ ਕਿ) ਗੁਰੂ (ਜੀਵ ਨੂੰ) ਪ੍ਰੇਮ ਨਾਲ ਸ਼ਬਦ (ਗੁਰ ਮੰਤ੍ਰ) ਪੱਕਾ ਕਰਾਉਂਦਾ ਹੈ, (ਗੁਰੂ ਦੀ) ਕਿਰਪਾ ਬਿਨਾ (ਆਪਣੇ ਆਪ ਇਹ ਸ਼ਬਦ) ਪ੍ਰਾਪਤ ਨਹੀਂ ਕੀਤਾ ਜਾ ਸਕਦਾ। (ਜੇ ਜ਼ਹਿਰ ਦੇ ਬੂਟੇ ਨੂੰ) ਸਉ ਵਾਰੀ ਵੀ ਅੰਮ੍ਰਿਤ (ਰੂਪੀ ਜਲ ਨਾਲ) ਸਿੰਜੀਏ ਫਿਰ ਭੀ (ਉਸ ਬੂਟੇ ਨੂੰ ਬਾਰ ਬਾਰ) ਜ਼ਹਿਰ ਰੂਪੀ ਫਲ ਹੀ ਲੱਗਦਾ ਹੈ (ਇਸ ਆਧਾਰ ਤੇ ਕੋਈ ਮਨੁੱਖ ਵੀ ਗੁਰੂ ਤੋਂ ਬਿਨਾਂ ਅੰਮ੍ਰਿਤ ਰੂਪੀ ਨਾਮ ਫਲ ਪ੍ਰਾਪਤ ਨਹੀਂ ਕਰ ਸਕਦਾ।)।੪।

ਓਹ ਜਨ ਸਚੇ ਤੇ ਪਵਿੱਤਰ ਹਨ, ਜਿਨ੍ਹਾਂ ਦਾ (ਆਪਣੇ) ਸਤਿਗੁਰੂ ਨਾਲ ਪਿਆਰ ਹੈ। (ਓਹ) ਹਉਮੈ ਰੂਪੀ ਜ਼ਹਰ ਤੇ ਵਿਕਾਰ ਤਿਆਗ ਕੇ ਸਤਿਗੁਰੂ ਦਾ ਭਾਣਾ (ਉਪਦੇਸ਼) ਕਮਾਉਂਦੇ ਹਨ।੫।

ਮਨ ਦੇ ਹਠ ਨਾਲ (ਕੀਤੇ ਹੋਏ ਕੰਮਾਂ ਰਾਹੀਂ ਜਾਂ) ਕਿਸੇ ਹੋਰ ਤ੍ਰੀਕੇ ਨਾਲ (ਵਿਸ਼ੇ-ਵਿਕਾਰਾਂ ਤੋਂ) ਛੁਟਕਾਰਾ ਨਹੀਂ ਪਾ ਸਕੀਦਾ (ਬੇਸ਼ੱਕ) ਸਿਮ੍ਰਤੀਆਂ ਤੇ ਸ਼ਾਸਤਰਾਂ ਨੂੰ ਸੋਧ ਕੇ (ਪੜ੍ਹ ਵੇਖੋ)। (ਜਿੰਨੇ ਵੀ ਲੋਕ ਸੰਸਾਰ ਸਾਗਰ ਤੋਂ ਤਰੇ ਹਨ ਉਹ) ਸਾਧ (ਗੁਰੂ ਦੀ ਸੰਗਤ ਵਿਚ ਮਿਲ ਕੇ ਗੁਰੂ ਦਾ ਉਪਦੇਸ਼ ਕਮਾ ਕੇ ਹੀ ਪਾਪਾਂ (ਵਿਕਾਰਾਂ ਤੋਂ) ਬਚੇ ਹਨ।੬।

ਹਰੀ (ਅਕਾਲ ਪੁਰਖ) ਦਾ ਨਾਮ (ਅਜਿਹਾ ਅਖੁੱਟ) ਖ਼ਜ਼ਾਨਾ ਹੈ ਜਿਸ ਦਾ (ਕੋਈ) ਉਰਾਰ-ਪਾਰ ਨਹੀਂ, ਭਾਵ ਬੇਅੰਤ ਹੈ। (ਇਸ ਸੰਸਾਰ ਵਿਚ) ਓਹੀ ਗੁਰਮੁਖ (ਗੁਰੂ ਅਨੁਸਾਰੀ ਜੀਵ) ਸ਼ੋਭਾ ਪਾਉਂਦੇ ਹਨ ਜਿਨ੍ਹਾਂ ਉਤੇ (ਨਾਮ ਰੂਪੀ ਅਖੁੱਟ ਖ਼ਜ਼ਾਨੇ ਨੂੰ ਖੱਟਣ ਦੀ) ਕਰਤਾਰ (ਆਪ) ਬਖਸ਼ਿਸ਼ ਕਰਦਾ ਹੈ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਰੇ ਜੀਆਂ ਦਾ) ਦਾਤਾ ਇਕੋ (ਪਰਮਾਤਮਾ ਹੀ) ਹੈ (ਉਸ ਤੋਂ ਬਿਨਾਂ) ਦੂਜਾ ਹੋਰ ਕੋਈ (ਦਾਤਾ) ਨਹੀਂ। (ਉਹ ਦਾਤਾ) ਗੁਰੂ ਦੀ ਕਿਰਪਾ ਦੁਆਰਾ ਹੀ ਪਾਇਆ ਜਾਂਦਾ ਹੈ (ਅਤੇ ਪੂਰਬਲੇ) ਕਰਮਾਂ ਦਾ ਸਦਕਾ ਹੀ (ਗੁਰੂ ਦੀ ਬਖ਼ਸ਼ਿਸ਼) ਪ੍ਰਾਪਤ ਹੁੰਦੀ ਹੈ।੮।੨।੧੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਸਿਮਰਨ ਦੀ ਦ੍ਰਿੜ੍ਹਤਾ ਬਾਰੇ ਤੱਤ-ਵਿਚਾਰਾਂ ਨੂੰ ਪ੍ਰਗਟਾਇਆ ਗਿਆ ਹੈ। ਮਨ ਤਾਈਂ ਉਪਦੇਸ਼ ਹੈ ਕਿ ਇਹ ਗੁਰੂ ਅਨੁਸਾਰੀ ਹੋ ਕੇ ਪ੍ਰਭੂ ਪਿਆਰੇ ਨੂੰ ਯਾਦ ਕਰੇ। ਇਸ ਦੇ ਨਾਲ ਇਹ ਵੀ ਸੰਕੇਤ ਹੈ ਕਿ ਨਾਮ ਜਪਣਾ ਮਨੁੱਖ ਦੇ ਆਪਣੇ ਵੱਸ ਦੀ ਗੱਲ ਨਹੀਂ ਕਿਉਂਕਿ ਪੂਰਬਲੇ ਕਰਮਾਂ ਦੀ ਪਈ ਕਿਰਤ ਮਨੁੱਖ ਨੂੰ ਇਸ ਪਾਸੇ ਵੱਲ ਆਉਣ ਹੀ ਨਹੀਂ ਦਿੰਦੀ। ਇਸ ਕਰਕੇ ਨਾਮ ਸਿਮਰਨ ਉਸ ਮਨੁੱਖ ਦੇ ਹਿਰਦੇ ਵਿਚ ਹੀ ਵੱਸ ਸਕਦਾ ਹੈ ਜਿਸ ਦੇ ਭਾਗਾਂ ਵਿਚ ਧੁਰੋਂ ਹੀ ਕਰਤਾ ਪੁਰਖ ਨੇ ਲਿਖਿਆ ਹੋਵੇ, ਫਿਰ ਓਹੀ ਮਨੁੱਖ ਸਿਮਰਨ ਦੀ ਕਮਾਈ ਕਰਕੇ ਸਾਂਈਂ ਵਿਚ ਸਮਾਉਂਦਾ ਹੈ।

ਇਹ ਗੱਲ ਸਦਾ ਯਾਦ ਰੱਖਣ ਯੋਗ ਹੈ ਕਿ ਨਾਮ ਦੀ ਪ੍ਰੀਤੀ ਤੇ ਪਰਤੀਤੀ ਦਾ ਦਾਤਾ ਸਤਿਗੁਰੂ ਹੀ ਹੈ। ਕਈ ਮਨੁੱਖ ਇਸ ਪਾਸਿਓਂ ਨਿਰਾਸ਼ ਹੋ ਕੇ ਆਪਣੇ ਭਾਗਾਂ ਨੂੰ ਦੋਸ਼ੀ ਬਣਾਉਣ ਲਗ ਜਾਂਦੇ ਹਨ ਪਰ ਸੱਚੀ ਗੱਲ ਇਹ ਹੈ ਕਿ ਕਿਸੇ ਨੂੰ ਆਪਣੇ ਭਾਗਾਂ ਦੀ ਲਿਖਤ ਬਾਰੇ ਪਤਾ ਹੀ ਕੀ ਹੈ ? ਅਲਪੱਗ

ਜੀਵ ਕਰਤਾ ਪੁਰਖ ਦੀ ਕਰਮ-ਕਿਰਤ ਵਾਲੀ ਲੇਖਣੀ ਨੂੰ ਨਹੀਂ ਸਮਝ ਸਕਦਾ। ਇਸ ਨਿਰਣੇ ਦੀ ਅਨੁਭਵਤਾ ਓਦੋਂ ਹੁੰਦੀ ਹੈ ਜਦੋਂ ਜੀਵ ਸੱਚੇ ਗੁਰੂ ਦੇ ਬਖਸ਼ੇ ਹੋਏ ਉਪਦੇਸ਼ ਰਾਹੀਂ ਸਤਿਸੰਗਤ ਵਿਚ ਮਿਲ ਕੇ ਹਉਂ ਤੋਂ ਰਹਿਤ ਹੋ ਕੇ ਨਾਮ ਦੀ ਕਮਾਈ ਕਰਦਾ ਹੈ, ਫਿਰ ਨਾਮ ਆਪ ਹੀ ਆਪਣੇ ਕ੍ਰਿਸ਼ਮੇ ਵਿਖਾਉਂਦਾ ਹੈ। ਜਦੋਂ ਨਿਸ਼ਚਾ ਬੱਝਦਾ ਹੈ, ਕਰਮ ਭਰਮ ਮਿਟ ਜਾਂਦੇ ਹਨ। ਇਸ ਅਸਲੀਅਤ ਦੀ ਸੋਝੀ ਆਉਂਦੀ ਹੈ ਕਿ ਮਨੁੱਖ ਕਰਮ ਕਰਨ ਵਿਚ ਸੁਤੰਤਰ ਹੈ। ਕਰਮ ਕਮਾਉਣ ਵਾਲੇ ਬੇ-ਮੁਹਾਰੇ ਮਨ ਨੂੰ ਪੂਰਨ ਤੌਰ ਤੇ ਗੁਰੂ ਅਨੁਸਾਰੀ ਬਣਾਉਣਦਾ ਪੈਂਦਾ ਹੈ। ਹਠ-ਕਰਮਾਂ ਜਾਂ ਬਾਹਰਮੁਖੀ ਪ੍ਰੀਤੀ ਨਾਲ ਰਾਮ ਰਾਮ ਰਟਨ ਨਾਲ, ਨਾਮ-ਸਿਮਰਨ ਹਿਰਦੇ ਅੰਦਰ ਨਹੀਂ ਵਸ ਸਕਦਾ। ਗੁਰੂ ਅਨੁਸਾਰੀ ਹੋ ਕੇ ਗੁਰੂ ਦੀ ਕਿਰਪਾ ਦਾ ਪਾਤਰ ਬਣਨਾ ਹੈ ਕਿਉਂਕਿ ਗੁਰੂ ਕਿਰਪਾ ਦੀ ਬਰਕਤ ਨੇ ਹੀ ਸਿਮਰਨ ਨਾਲ ਜੋੜਨਾ ਹੈ।

**ਸਿਰੀਰਾਗੁ ਮਹਲਾ ੩॥ ਪੰਖੀ ਬਿਰਖਿ ਸੁਹਾਵੜਾ, ਸਚੁ ਚੁਗੈ ਗੁਰ ਭਾਇ॥ ਹਰਿ ਰਸੁ ਪੀਵੈ, ਸਹਜਿ ਰਹੈ, ਉਡੈ ਨ ਆਵੈ ਜਾਇ॥ ਨਿਜ ਘਰਿ ਵਾਸਾ ਪਾਇਆ, ਹਰਿ ਹਰਿ ਨਾਮਿ ਸਮਾਇ॥੧॥ ਮਨ ਰੇ ! ਗੁਰ ਕੀ ਕਾਰ ਕਮਾਇ॥ ਗੁਰ ਕੈ ਭਾਣੈ ਜੇ ਚਲਹਿ, ਤਾ ਅਨਦਿਨੁ ਰਾਚਹਿ ਹਰਿ ਨਾਇ ॥੧॥ਰਹਾਉ॥ ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ॥ ਜੇਤਾ ਊਡਹਿ ਦੁਖ ਘਣੇ, ਨਿਤ ਦਾਝਹਿ ਤੈ ਬਿਲਲਾਹਿ॥ ਬਿਨੁ ਗੁਰ ਮਹਲੁ ਨ ਜਾਪਈ, ਨਾ ਅੰਮ੍ਰਿਤ ਫਲ ਪਾਹਿ॥੨॥ ਗੁਰਮੁਖਿ ਬ੍ਰਹਮੁ ਹਰੀਆਵਲਾ, ਸਾਚੈ ਸਹਜਿ ਸੁਭਾਇ॥ ਸਾਖਾ ਤੀਨਿ ਨਿਵਾਰੀਆ, ਏਕ ਸਬਦਿ ਲਿਵਲਾਇ॥ ਅੰਮ੍ਰਿਤ ਫਲੁ ਹਰਿ ਏਕੁ ਹੈ, ਆਪੇ ਦੇਇ ਖਵਾਇ॥ ੩॥ ਮਨਮੁਖ ਊਭੇ ਸੁਕਿ ਗਏ, ਨਾ ਫਲੁ ਤਿੰਨਾ ਛਾਉ॥ ਤਿੰਨਾ ਪਾਸਿ ਨ ਬੈਸੀਐ, ਓਨਾ ਘਰੁ ਨ ਗਿਰਾਉ॥ ਕਟੀਅਹਿ ਤੈ ਨਿਤ ਜਾਲੀਅਹਿ, ਓਨਾ ਸਬਦੁ ਨ ਨਾਉ॥੪॥ ਹੁਕਮੇ ਕਰਮ ਕਮਾਵਣੇ, ਪਇਐ ਕਿਰਤਿ ਫਿਰਾਉ॥ ਹੁਕਮੇ ਦਰਸਨ ਦੇਖਣਾ, ਜਹ ਭੇਜਹਿ ਤਹ ਜਾਉ॥ ਹੁਕਮੇ ਹਰਿ ਹਰਿ ਮਨਿ ਵਸੈ, ਹੁਕਮੇ ਸਚਿ ਸਮਾਉ॥੫॥ ਹੁਕਮੁ ਨ ਜਾਣਹਿ ਬਪੁੜੇ, ਭੂਲੇ ਫਿਰਹਿ ਗਵਾਰ॥ ਮਨ ਹਠਿ ਕਰਮ ਕਮਾਵਦੇ, ਨਿਤ ਨਿਤ ਹੋਹਿ ਖੁਆਰੁ॥ ਅੰਤਰਿ ਸਾਤਿ ਨ ਆਵਈ, ਨਾ ਸਚਿ ਲਗੈ ਪਿਆਰੁ॥੬॥ ਗੁਰਮੁਖੀਆ ਮੁਹ ਸੋਹਣੇ, ਗੁਰ ਕੈ ਹੇਤਿ ਪਿਆਰਿ॥ ਸਚੀ ਭਗਤੀ ਸਚਿ ਰਤੇ, ਦਰਿ ਸਚੈ ਸਚਿਆਰ॥ ਆਏ ਸੇ ਪਰਵਾਣੁ ਹਹਿ, ਸਭ ਕੁਲ ਕਾ ਕਰਹਿ ਉਧਾਰੁ॥੭॥ ਸਭ ਨਦਰੀ ਕਰਮ ਕਮਾਵਦੇ, ਨਦਰੀ ਬਾਹਰਿ ਨ ਕੋਇ॥ ਜੈਸੀ ਨਦਰਿ ਕਰਿ ਦੇਖੈ ਸਚਾ, ਤੈਸਾ ਹੀ ਕੋ ਹੋਇ॥ ਨਾਨਕ, ਨਾਮਿ ਵਡਾਈਆ, ਕਰਮਿ ਪਰਾਪਤਿ ਹੋਇ॥੮॥੩॥੨੦॥**

# ਉਚਾਰਨ ਸੇਧ

**ਬਿੰਦੀ ਸਹਿਤ**—ਲਹਹਿੰ, ਤਾਂ, ਰਾਚਹਿੰ, ਨਾਇੰ, ਊਡਹਿੰ, ਚਹੁੰ, ਜਾਹਿੰ, ਦਾਝਹਿੰ, ਬਿਲਲਾਹਿੰ, ਵਸਹਿੰ, ਸ਼ਾਖਾਂ, ਨਿਵਾਰੀਆਂ, **ਛਾਉਂ**, ਗਿਰਾਉਂ, ਕਟੀਅਹਿੰ, ਜਾਲੀਅਹਿੰ, ਨਾਉਂ, ਭੇਜਹਿੰ, ਫਿਰਹਿੰ, ਹੋਹਿੰ, ਗੁਰਮੁਖੀਆਂ, ਮੁੰਹ, ਹੈਂ, ਕਰਹਿੰ, ਵਡਾਈਆਂ।

**ਬਿੰਦੀ ਰਹਿਤ**–ਫਿਰਾਉ, ਜਾਉ, ਸਮਾਉ।

**ਪਦ ਅਰਥ**—ਪੰਖੀ (ਗੁਰਮੁਖਿ ਰੂਪੀ) ਪੰਛੀ। ਬਿਰਖਿ-(ਸਰੀਰ ਰੂਪੀ) ਦਰਖਤ ਉਤੇ। ਸਚੁ ਚੁਗੈ-ਸਚੁ ਰੂਪ ਚੋਗਾ ਚੁਗਦਾ ਹੈ। ਭਾਇ-ਪ੍ਰੇਮ ਵਿਚ। ਸਹਜਿ-ਅਡੋਲ ਅਵਸਥਾ ਵਿਚ। ਉਡੈ ਨ ਆਵੈ ਜਾਇ-ਨਾ ਉਡਦਾ ਹੈ ਨਾ ਆਉਂਦਾ ਜਾਂਦਾ ਹੈ ਭਾਵ ਇਧਰ ਓਧਰ ਨਹੀਂ ਭਟਕਦਾ ਫਿਰਦਾ। ਨਿਜ ਘਰਿ-ਸਵੈਸਰੂਪ ਵਿਚ। ਪੰਖੀ-(ਮਨਮੁਖ ਜੀਵ ਰੂਪੀ) ਪੰਛੀ। ਦਾਝਹਿ-ਸੜਦੇ ਹਨ। ਤੈ-ਅਤੇ। ਨਾ ਜਾਪਈ-ਨਹੀਂ ਪਤਾ ਲਗਦਾ। ਸਾਖਾ ਤੀਨਿ-ਰਜੋ, ਤਮੋ ਤੇ ਸਤੋ ਰੂਪ ਤਿੰਨ ਸ਼ਾਖਾਂ। ਨਿਵਾਰੀਆਂ-ਦੂਰ ਕਰ ਦਿੱਤੀਆਂ। ਊਭੇ-ਖੜੇ ਖੜੋਤੇ ਹੀ। ਫਿਰਾਉ-ਫਿਰਾਏ ਘੁਮਾਏ ਜਾਂਦੇ ਹਨ। ਸਮਾਉ-ਸਮਾਉਂਦੇ ਹਨ। ਬਪੁੜੇ-ਵਿਚਾਰੇ।

**ਅਰਥ**—ਗੁਰਮੁਖ ਰੂਪੀ ਪੰਛੀ ਸਰੀਰ ਰੂਪੀ ਦਰਖਤ ਉਤੇ (ਬੈਠਾ) ਸੋਹਣਾ ਲਗਦਾ ਹੈ (ਕਿਉਂਕਿ ਉਹ) ਗੁਰੂ ਦੇ ਪਿਆਰ ਵਿਚ ਸੱਚ ਰੂਪ ਚੋਗਾ ਚੁਗਦਾ ਹੈ। (ਇਸ ਚੋਗੇ ਰਾਹੀਂ) ਨਾਮ ਰਸ ਪੀਂਦਾ ਹੈ, ਅਡੋਲ ਅਵਸਥਾ ਵਿਚ (ਟਿਕਿਆ) ਰਹਿੰਦਾ ਹੈ, ਇਧਰ ਉਧਰ ਭਟਕਦਾ ਫਿਰਦਾ ਨਹੀਂ (ਕਿਉਂ ਜੋ ਉਸ ਨੇ) ਸਵੈ ਸਰੂਪ ਵਿਚ ਨਿਵਾਸ ਕਰ ਲਿਆ ਹੈ ਅਤੇ ਉਹ ਨਿਰੋਲ ਹਰੀ ਦੇ ਨਾਮ ਵਿਚ ਸਮਾਅ ਗਿਆ ਹੈ, (ਭਾਵ ਉਸ ਦਾ ਹੀ ਰੂਪ ਹੋ ਗਿਆ ਹੈ)।੧॥

ਐ ਮਨ ! ਤੂੰ ਗੁਰੂ ਦੀ(ਦੱਸੀ ਹੋਈ) ਕਾਰ ਕਮਾਈ ਚਲ। (ਜੇ, ਤੂੰ) ਗੁਰੂ ਦੇ ਭਾਣੇ (ਰਜ਼ਾ) ਵਿਚ (ਜੀਵਨ ਦੇ ਸਹੀ ਰਸਤੇ ਉਤੇ) ਚੱਲੇਂਗਾ ਤਾਂ ਦਿਨ ਰਾਤ ਭਾਵ ਹਰ ਸਮੇਂ ਹਰੀ ਨਾਮ ਵਿਚ ਹੀ ਰਚਿਆ ਰਹੇਂਗਾ (ਇਹ ਸਦੀਵੀ ਸੁਖ ਦੀ ਨਿਸ਼ਾਨੀ ਹੈ)।੧।ਰਹਾਉ।

(ਮਨਮੁਖ ਜੀਵ ਰੂਪੀ) ਪੰਛੀਆਂ ਦੇ (ਸਰੀਰ ਰੂਪੀ) ਬਿਰਛ (ਬੜੇ) ਸੋਹਣੇ (ਹੁੰਦੇ ਹਨ ਪਰ) ਉਹ ਚੌਹੀਂ ਪਾਸੀਂ ਉਡਦੇ ਜਾਂਦੇ ਹਨ (ਭਾਵ ਉਨ੍ਹਾਂ ਦਾ ਆਪਹੁਦਰਾ ਬੇਮੁਹਾਰਾ ਮਨ ਟਿਕਾਉ ਵਿਚ ਨਹੀਂ ਹੁੰਦਾ)। (ਉਹ) ਜਿਤਨਾ (ਵਧੇਰੇ) ਉਡਦੇ ਹਨ (ਉਤਨਾ ਵਧੇਰੇ ਉਨ੍ਹਾਂ ਦਾ ਮਨ ਆਸੇ-ਪਾਸੇ ਦੌੜਦਾ ਹੈ, ਇਸ ਤਰ੍ਹਾਂ) ਬਹੁਤ ਦੁਖ (ਪਾਉਂਦੇ ਅਤੇ) ਹਰ ਰੋਜ਼ (ਤ੍ਰਿਸ਼ਨਾ ਰੂਪ ਅੱਗ ਵਿਚ) ਸੜਦੇ ਤੇ ਵਿਲਕਦੇ ਰਹਿੰਦੇ ਹਨ। ਬਿਨਾਂ ਗੁਰੂ ਦੇ (ਉਨ੍ਹਾਂ ਨੂੰ) ਸਵੈ-ਸਰੂਪ ਦੀ ਲੱਖਤਾ ਨਹੀਂ ਹੁੰਦੀ, (ਇਸ ਲਈ ਉਹ) ਅੰਮ੍ਰਿਤ (ਨਾਮ ਰੂਪੀ) ਫਲ ਪ੍ਰਾਪਤ ਨਹੀਂ ਕਰ ਸਕਦੇ।੨।

ਗੁਰਮੁਖ (ਮਾਨੋ) ਬ੍ਰਹਮ ਰੂਪ (ਇਕ) ਹਰਾ-ਭਰਾ ਬ੍ਰਿਛ ਹੈ ਜੋ ਸੁਭਾਵਕ ਹੀ ਸੱਚੇ (ਪਰਮੇਸ਼ਰ ਵਿਚ ਤਦ-ਰੂਪ ਹੋਇਆ (ਰਹਿੰਦਾ ਹੈ ਅਤੇ ਉਸ ਨੇ ਪ੍ਰਭੂ) ਦੇ ਇਕ ਸ਼ਬਦ (ਹੁਕਮ) ਵਿਚ ਲਿਵ ਲਾ ਕੇ (ਰਜੋ, ਤਮੋ, ਤੇ ਸਤੋ ਰੂਪ) ਤਿੰਨੇ ਸ਼ਾਖਾਂ ਦੂਰ ਕਰ ਦਿੱਤੀਆਂ ਹਨ। ਉਸ ਨੂੰ (ਇਹ ਨਿਸਚੇ ਹੁੰਦਾ ਹੈ ਕਿ) ਇਕ ਹਰੀ (ਆਪ ਹੀ) ਅੰਮ੍ਰਿਤ ਦਾ ਫਲ ਹੈ (ਅਤੇ ਆਪ ਹੀ ਆਪਣੇ ਪਿਆਰਿਆਂ ਨੂੰ) ਅੰਮ੍ਰਿਤ ਫਲ ਖਵਾਲਦਾ ਹੈ।੩।

ਮਨਮੁਖ (ਅਜਿਹੇ ਬ੍ਰਿਛ ਹਨ ਜਿਹੜੇ ਕਿ) ਖੜੇ-ਖੜੋਤੇ ਹੀ ਸੁੱਕ ਗਏ (ਹਨ, ਇਸ ਲਈ ਉਨ੍ਹਾਂ ਨੂੰ) ਨਾ ਕੋਈ ਫਲ (ਲਗਦਾ ਹੈ, ਨਾ) ਹੀ ਉਨ੍ਹਾਂ ਦੀ ਛਾਂ (ਹੁੰਦੀ ਹੈ ਭਾਵ ਅਜਿਹੇ ਬੰਦਿਆਂ ਦਾ ਕਿਸੇ ਨੂੰ ਕੋਈ ਲਾਭ ਨਹੀਂ ਪਹੁੰਚਦਾ)। ਇਸ ਲਈ), ਉਨ੍ਹਾਂ ਕੋਲ ਨਹੀਂ ਬੈਠਣਾ ਚਾਹੀਦਾ (ਕਿਉਂਕਿ) ਉਨ੍ਹਾਂ ਦਾ (ਕੋਈ) ਘਰ-ਘਾਟ ਨਹੀਂ, (ਹੁੰਦਾ ਭਾਵ ਉਹ ਸਤਿ ਸੰਗਤ ਰੂਪੀ ਪਿੰਡ ਵਿਚ ਨਹੀਂ ਠਹਿਰਦੇ ਜਿਸ ਕਾਰਨ ਆਤਮਿਕ ਉਨਤੀ ਨਹੀਂ ਪਾਉਂਦੇ)। (ਉਹ ਸੁੱਕੇ ਦਰਖ਼ਤਾਂ ਵਾਂਗ) ਨਿਤ (ਹੀ) ਵੱਢੇ ਤੇ ਸਾੜੇ ਜਾਂਦੇ ਹਨ (ਭਾਵ ਉਹ ਸਦਾ ਜੰਮਦੇ ਮਰਦੇ ਰਹਿੰਦੇ ਹਨ, ਕਿਉਂਕਿ) ਉਨ੍ਹਾਂ (ਕੋਲ ਨਾ ਗੁਰੂ ਦਾ) ਉਪਦੇਸ਼

(ਹੁੰਦਾ ਹੈ ਅਤੇ) ਨਾ ਹੀ (ਪਰਮਾਤਮਾ ਦਾ) ਨਾਮ,(ਭਾਵ ਇਨ੍ਹਾਂ ਦਾਤਾਂ ਤੋਂ ਸਖਣੇ ਹੁੰਦੇ ਹਨ)।੪।

(ਗੁਰਮੁਖ ਤੇ ਮਨਮੁਖ ਦੀ ਕਰਣੀ ਦਾ ਫਲ ਨਿਰੂਪਣ ਕਰਨ ਮਗਰੋਂ ਗੁਰੂ ਜੀ ਫੁਰਮਾਉਂਦੇ ਹਨ ਕਿ ਇਨ੍ਹਾਂ ਦੇ ਕੀ ਵਸ ਹੈ, ਇਹ ਤਾਂ ਅਕਾਲ ਪੁਰਖ ਦੇ) ਹੁਕਮ (ਅੰਦਰ ਹੀ) ਕੰਮ ਕਰਦੇ ਹਨ (ਅਤੇ ਇਸੇ ਆਧਾਰ ਤੇ ਉਹ ਧੁਰੋਂ ਪਈ ਕਿਰਤ ਅਨੁਸਾਰ (ਜੰਮਣ ਮਰਣ ਦੇ ਗੇੜ ਵਿਚ) ਫਿਰਾਏ (ਘੁਮਾਏ) ਜਾਂਦੇ ਹਨ। (ਗੁਰੂ ਅਨੁਸਾਰੀ ਜੀਵਾਂ ਨੂੰ ਵੀ) ਹੁਕਮ ਅੰਦਰ ਹੀ (ਪ੍ਰਭੂ ਦੇ) ਦਰਸ਼ਨ (ਪ੍ਰਾਪਤ ਹੁੰਦੇ ਹਨ ਅਤੇ) ਜਿਥੇ (ਉਨ੍ਹਾਂ ਨੂੰ ਕਲਿਆਣ ਕਰਨ ਹਿਤ) ਭੇਜਿਆ ਜਾਂਦਾ ਹੈ ਉਥੇ ਹੀ (ਉਹ) ਜਾਂਦੇ ਹਨ। (ਦਰਗਾਹੀ) ਹੁਕਮ ਨਾਲ ਹੀ ਹਰਿ-ਨਾਮ (ਰੂਪ ਮੰਤ੍ਰ ਉਨ੍ਹਾਂ ਦੇ) ਮਨ ਵਿਚ ਵਸਦਾ ਹੈ (ਅਤੇ) ਹੁਕਮ (ਰਜ਼ਾ ਅੰਦਰ ਹੀ ਉਹ) ਸੱਚ (ਪਰਮਾਤਮਾ) ਵਿਚ ਸਮਾ ਜਾਂਦੇ ਹਨ।੫।

(ਆਪਹੁਦਰੇ ਲੋਕ) ਵਿਚਾਰੇ, (ਅਕਾਲੀ) ਹੁਕਮ ਨੂੰ ਨਹੀਂ ਸਮਝਦੇ, (ਉਹ) ਮੂਰਖ (ਜੀਵਨ ਦੇ ਸਹੀ ਰਾਹ) ਤੋਂ ਭੁੱਲੇ (ਭਟਕੇ) ਹੋਏ (ਇਧਰ ਉਧਰ) ਫਿਰਦੇ ਰਹਿੰਦੇ ਹਨ। (ਉਹ ਗਿਆਨ ਤੋਂ ਸੱਖਣੇ ਆਪਣੇ) ਮਨ ਦੇ ਹੱਠ ਨਾਲ (ਕਈ ਪ੍ਰਕਾਰ ਦੇ) ਕੰਮ ਕਰਦੇ ਹਨ (ਜਿਸ ਕਰਕੇ) ਨਿਤਾਪ੍ਰਤੀ ਖੱਜਲ-ਖੁਆਰ ਹੁੰਦੇ ਹਨ। (ਉਨ੍ਹਾਂ ਨੂੰ) ਹਿਰਦੇ ਵਿਚ ਸ਼ਾਂਤੀ ਨਹੀਂ ਆਉਂਦੀ (ਅਤੇ) ਨਾ ਹੀ (ਉਨ੍ਹਾਂ ਦਾ ਸੱਚ ਵਿਚ ਪਿਆਰਾ ਲਗਦਾ ਹੈ।੬।

ਗੁਰੂ ਦੇ ਸਨਮੁਖ ਰਹਿਣ ਵਾਲਿਆਂ (ਜਗਿਆਸੂਆਂ) ਦੇ ਮੁੱਖੜੇ ਗੁਰੂ ਦੇ ਪ੍ਰੇਮ ਪਿਆਰ ਵਿਚ (ਰੰਗੇ ਹੋਏ ਹੋਣ ਕਰਕੇ) ਸੁਹਾਵਣੇ (ਲਗਦੇ ਹਨ)। (ਉਹ) ਸੱਚੀ (ਭਾਵ ਸਦੀਵੀ ਲਾਹੇਵੰਦੀ) ਭਗਤੀ (ਕਰਦੇ ਹੋਏ) ਸੱਚ ਵਿਚ ਰੰਗੇ ਰਹਿੰਦੇ ਹਨ (ਅਤੇ) ਸੱਚੇ (ਅਕਾਲ ਪੁਰਖ) ਦੇ ਦਰਬਾਰ ਵਿਚ ਸਚਿਆਰ (ਮੰਨੇ ਜਾਂਦੇ ਹਨ)। (ਅਜਿਹੇ ਵਿਅਕਤੀ ਸੰਸਾਰ ਵਿਚ) ਆਏ ਪਰਵਾਣ (ਮੰਨੇ ਜਾਂਦੇ) ਹਨ (ਕਿਉਂਕਿ ਉਹ ਆਪਣਾ ਹੀ ਨਹੀਂ) ਸਾਰੀ ਕੁਲ ਦਾ ਹੀ ਕਲਿਆਣ ਕਰ ਦੇਂਦੇ ਹਨ।੭।

ਨਾਨਕ (ਗੁਰੂ ਜੀ ਸਿਧਾਂਤ ਪ੍ਰਗਟ ਕਰਦੇ ਹੋਏ ਫੁਰਮਾਉਂਦੇ ਹਨ ਕਿ) ਸਾਰੇ (ਜੀਵ ਪ੍ਰਭੂ ਦੀ) ਨਦਰ ਅਨੁਸਾਰ ਹੀ ਕੰਮ-ਕਾਰ ਕਰਦੇ ਹਨ (ਉਸ ਦੀ) ਨਦਰਿ ਤੋਂ ਬਾਹਰ ਕੋਈ (ਜੀਵ ਵੀ ਕੁਝ ਨਹੀਂ ਕਰ ਸਕਦਾ)। ਜਿਹੋ ਜਿਹੀ ਦ੍ਰਿਸ਼ਟੀ ਕਰਕੇ (ਉਹ) ਸੱਚਾ (ਸਿਰਜਣਹਾਰ ਪ੍ਰਭੂ ਕਿਸੇ ਜੀਵ ਨੂੰ) ਦੇਖਦਾ ਹੈ, ਉਹ (ਜੀਵ) ਉਹੋ ਜਿਹਾ ਹੀ ਬਣ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਨਾਮ ਵਿਚ (ਵੱਡੀਆਂ) ਵਡਿਆਈਆਂ (ਹਨ ਪਰ ਇਸ ਨਾਮ ਦੀ) ਪ੍ਰਾਪਤੀ (ਵੀ ਉਸ ਪ੍ਰਭੂ ਦੀ) ਬਖਸ਼ਿਸ਼ ਨਾਲ ਹੀ ਹੁੰਦੀ ਹੈ।੮।੩।੨੦।

## ਸਾਰੰਸ਼ ਅਤੇ ਸਿਧਾਂਤ

ਸਰੀਰ ਤਾਂ ਸਾਰੇ ਹੀ ਪੰਜ ਤੱਤਾਂ ਤੋਂ ਹੀ ਬਣੇ ਹਨ ਪਰ ਇਨ੍ਹਾਂ ਦੀ ਕਦਰ ਤੇ ਕੀਮਤ, ਆਪੋ-ਆਪਣੀ ਕਰਣੀ ਤੇ ਨਿਰਭਰ ਹੈ, ਜਿਵੇਂ—'ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ, ਪਾਪਿ ਕਮਾਣੈ ਪਾਪੀ ਜਾਣੀਐ' (ਪੰਨਾ ੧੩੮)। ਇਸੇ ਤਰ੍ਹਾਂ ਅਪਾਰਦਰਸ਼ੀ ਗੁਰੂ ਜੀ ਨੇ ਇਸ ਸ਼ਬਦ ਵਿਚ ਪੰਖੀ ਤੇ ਬਿਰਖ ਦੋ ਰੂਪਕ ਅਲੰਕਾਰ ਲੈ ਕੇ ਗੁਰਮੁਖ ਤੇ ਮਨਮੁਖ ਦੀ ਜੀਵਨ-ਕਿਰਿਆ ਦਾ ਟਾਕਰਾ ਕਰਕੇ ਸਮਝਾਇਆ ਹੈ ਕਿ ਗੁਰਮੁਖ ਦੇ ਮਨ ਵਿਚ ਸ਼ਾਂਤੀ ਅਤੇ ਸੁਰਤਿ ਟਿਕਾਉ ਵਿਚ ਹੁੰਦੀ ਹੈ, ਦੁਖ ਤੇ ਭੋਗ ਦਾ ਰੋਗ ਉਸ ਨੂੰ ਨਹੀਂ ਲਗਦਾ, ਨਾ ਹੀ ਉਸ ਦੀ ਸੁਰਤਿ ਪਦਾਰਥਵਾਦੀ ਭੋਗਾਂ ਵਿਚ ਲਿਪਾਇਮਾਨ ਹੁੰਦੀ ਹੈ। ਉਹ ਅਕਾਲ ਪੁਰਖ ਦੀ ਨਦਰ ਤੇ ਭਰੋਸਾ ਰਖਦਾ ਹੋਇਆ ਸਦਾ ਹੀ ਪਰਉਪਕਾਰੀ ਜੀਵਨ ਬਿਤੀਤ ਕਰਦਾ ਹੈ। ਪਰ ਮਨਮੁਖ ਜੀਵ ਸਦਾ ਹੀ ਮਾਇਆ ਦੇ ਚੱਕਰ ਵਿਚ ਦੌੜਦਾ ਭੱਜਦਾ ਅਸ਼ਾਂਤ ਰਹਿੰਦਾ ਹੈ। ਉਸ ਨੂੰ ਸੁੱਕੇ ਦਰਖ਼ਤ ਵਾਂਗ ਦੱਸਿਆ ਹੈ ਕਿ ਜਿਸ ਦੀ ਨਾ ਛਾਂ ਹੁੰਦੀ ਹੈ ਤੇ ਨਾ ਹੀ ਕੋਈ ਫਲ। ਅੰਤ ਵਿਚ ਬ੍ਰਹਮ-ਬ੍ਰਿਤੀ ਵਾਲਾ ਸਿਧਾਂਤ ਨਿਰੂਪਣ ਕੀਤਾ ਹੈ ਕਿ ਆਪਣੀ ਮਰਜ਼ੀ ਨਾਲ ਨਾ ਕੋਈ ਗੁਰਮੁਖ ਬਣਦਾ ਹੈ ਅਤੇ ਨਾ ਕੋਈ ਮਨਮੁਖ। ਜੀਵਨ ਦੀ ਖੇਡ ਸਿਰਜਣਹਾਰ ਦੀ ਨਦਰ ਤੇ ਨਿਰਭਰ ਹੈ—'ਜੈਸੀ ਨਦਰਿ ਕਰਿ ਦੇਖੈ ਸਚਾ, ਤੈਸਾ ਹੀ ਕੋ ਹੋਇ'। ਅੰਤ

ਵਿੱਚ ਮਨ ਨੂੰ ਇਸ ਉਪਦੇਸ਼ ਉਤੇ ਕੇਂਦਰਤ ਕੀਤਾ ਹੈ ਕਿ ਪਈ ਕਿਰਤ ਨੂੰ ਕੋਈ ਮੇਟ ਨਹੀਂ ਸਕਦਾ। ਇਸ ਲਈ ਗੁਰੂ ਦੀ ਰਜ਼ਾ ਅੰਦਰ ਜੀਵਨ ਬਤੀਤ ਕਰਕੇ ਉਸ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਮੰਗਦੇ ਰਹੀਏ। ਇਸ ਤਰ੍ਹਾਂ ਦੁਖ ਵਾਲੀ ਕਿਰਤ ਸੁਖ ਦਾ ਰੂਪ ਧਾਰਨ ਕਰ ਜਾਂਦੀ ਹੈ।

**ਸਿਰੀਰਾਗੁ ਮਹਲਾ ੩॥ ਗੁਰਮੁਖਿ ਨਾਮੁ ਧਿਆਈਐ, ਮਨਮੁਖਿ ਬੂਝ ਨ ਪਾਇ॥ ਗੁਰਮੁਖਿ ਸਦਾ ਮੁਖ ਊਜਲੇ, ਹਰਿ ਵਸਿਆ ਮਨਿ ਆਇ॥ ਸਹਜੇ ਹੀ ਸੁਖੁ ਪਾਈਐ, ਸਹਜੇ ਰਹੈ ਸਮਾਇ॥੧॥ ਭਾਈ ਰੇ! ਦਾਸਨਿਦਾਸਾ ਹੋਇ॥ ਗੁਰ ਕੀ ਸੇਵਾ ਗੁਰ ਭਗਤਿ ਹੈ, ਵਿਰਲਾ ਪਾਏ ਕੋਇ॥੧॥ ਰਹਾਉ॥ ਸਦਾ ਸੁਹਾਗੁ ਸੁਹਾਗਣੀ, ਜੇ ਚਲਹਿ ਸਤਿਗੁਰ ਭਾਇ॥ ਸਦਾ ਪਿਰੁ ਨਿਹਚਲੁ ਪਾਈਐ, ਨਾ ਓਹੁ ਮਰੈ ਨ ਜਾਇ॥ ਸਬਦਿ ਮਿਲੀ ਨਾ ਵੀਛੁੜੈ, ਪਿਰ ਕੈ ਅੰਕਿ ਸਮਾਇ॥੨॥ ਹਰਿ ਨਿਰਮਲੁ ਅਤਿ ਊਜਲਾ, ਬਿਨੁ ਗੁਰ, ਪਾਇਆ ਨ ਜਾਇ॥ ਪਾਠੁ ਪੜੈ, ਨ ਬੂਝਈ, ਭੇਖੀ ਭਰਮਿ ਭੁਲਾਇ॥ ਗੁਰਮਤੀ ਹਰਿ ਸਦਾ ਪਾਇਆ, ਰਸਨਾ ਹਰਿ ਰਸੁ ਸਮਾਇ॥੩॥ ਮਾਇਆ ਮੋਹੁ ਚੁਕਾਇਆ, ਗੁਰਮਤੀ ਸਹਜਿ ਸੁਭਾਇ॥ ਬਿਨੁ ਸਬਦੈ ਦੁਖੀਆ ਫਿਰੈ, ਮਨਮੁਖਾ ਨੋ ਗਈ ਖਾਇ॥ ਸਬਦੇ ਨਾਮੁ ਧਿਆਈਐ, ਸਬਦੇ ਸਚਿ ਸਮਾਇ॥੪॥ ਮਾਇਆ ਭੂਲੇ ਸਿਧ ਫਿਰਹਿ, ਸਮਾਧਿ ਨ ਲਗੈ ਸੁਭਾਇ॥ ਤੀਨੇ ਲੋਅ ਵਿਆਪਤ ਹੈ, ਅਧਿਕ ਰਹੀ ਲਪਟਾਇ॥ ਬਿਨੁ ਗੁਰ ਮੁਕਤਿ ਨ ਪਾਈਐ, ਨਾ ਦੁਬਿਧਾ ਮਾਇਆ ਜਾਇ॥੫॥ ਮਾਇਆ ਕਿਸ ਨੋ ਆਖੀਐ, ਕਿਆ ਮਾਇਆ ਕਰਮ ਕਮਾਇ॥ ਦੁਖਿ ਸੁਖਿ ਏਹੁ ਜੀਉ ਬਧੁ ਹੈ, ਹਉਮੈ ਕਰਮ ਕਮਾਇ॥ ਬਿਨੁ ਸਬਦੈ ਭਰਮੁ ਨ ਚੂਕਈ, ਨਾ ਵਿਚਹੁ ਹਉਮੈ ਜਾਇ॥੬॥ ਬਿਨੁ ਪ੍ਰੀਤੀ ਭਗਤਿ ਨ ਹੋਵਈ, ਬਿਨੁ ਸਬਦੈ ਥਾਇ ਨ ਪਾਇ॥ ਸਬਦੇ ਹਉਮੈ ਮਾਰੀਐ, ਮਾਇਆ ਕਾ ਭ੍ਰਮੁ ਜਾਇ॥ ਨਾਮੁ ਪਦਾਰਥੁ ਪਾਈਐ, ਗੁਰਮੁਖਿ ਸਹਜਿ ਸੁਭਾਇ॥੭॥ ਬਿਨੁ ਗੁਰ, ਗੁਣ ਨ ਜਾਪਨੀ, ਬਿਨੁ ਗੁਣ, ਭਗਤਿ ਨ ਹੋਇ॥ ਭਗਤਿ ਵਛਲੁ ਹਰਿ ਮਨਿ ਵਸਿਆ, ਸਹਜਿ ਮਿਲਿਆ ਪ੍ਰਭੁ ਸੋਇ॥ ਨਾਨਕ, ਸਬਦੇ ਹਰਿ ਸਾਲਾਹੀਐ, ਕਰਮਿ ਪਰਾਪਤ ਹੋਇ॥੮॥੪॥੨੧॥**

ਉਚਾਰਨ ਸੇਧ

**ਬਿੰਦੀ ਸਹਿਤ-** ਚਲਹਿੰ, ਭੇਖੀਂ, ਫਿਰਹਿੰ, ਵਿਚਹੁੰ, ਥਾਂਇ।

**ਪਦ ਅਰਥ-** ਭਾਇ-ਭਾਣੇ ਵਿਚ, ਮਰਜ਼ੀ ਵਿਚ। ਅੰਕਿ-ਅੰਗ ਨਾਲ, ਗੋਦੀ ਵਿਚ। ਸੁਭਾਇ-ਸੁਭਾਵਕ ਹੀ। ਬਧੁ-ਬੱਧਾ ਹੋਇਆ। ਕਰਮਿ-ਮਿਹਰ ਦੁਆਰਾ।

**ਅਰਥ-**ਗੁਰੂ ਅਨੁਸਾਰੀ (ਜੀਊੜਾ) ਅਕਾਲੀ ਨਾਮ ਨੂੰ ਧਿਆਉਂਦਾ ਹੈ (ਪਰ) ਆਪ-ਹੁਦਰਿਆਂ ਨੂੰ (ਨਾਮ ਸਿਮਰਨ ਦੀ ਸਮਝ ਨਹੀਂ ਪੈਂਦੀ) । ਗੁਰਮੁਖਾਂ ਦੇ ਮੁਖ (ਰੱਬੀ ਦਰਗਾਹ ਵਿਚ) ਸਦਾ ਹੀ ਉਜਲੇ (ਹੁੰਦੇ ਹਨ ਕਿਉਂਕਿ ਉਨ੍ਹਾਂ ਦੇ) ਮਨ ਵਿਚ ਹਰੀ ਅਕਾਲ ਪੁਰਖ ਆ ਕੇ ਵਸ ਜਾਂਦਾ ਹੈ। (ਹੱਠ ਤੋਂ ਰਹਿਤ ਹੋ ਕੇ) ਸਹਜ ਨਾਲ (ਆਤਮਿਕ) ਸੁਖ ਪਾਈਦਾ ਹੈ (ਜਿਸ ਕਰਕੇ ਗੁਰਮੁਖ) (ਸਹਜ ਅਵਸਥਾ ਵਿਚ ਹੀ) ਸਮਾਇਆ ਰਹਿੰਦਾ ਹੈ।।

ਹੇ ਭਾਈ ! (ਪਰਮਾਤਮਾ ਦੇ) ਦਾਸਾਂ ਦਾ ਦਾਸ (ਸੇਵਕ) ਹੋ ਜਾ (ਗਰੀਬੀ-ਭਾਵ ਵਿਚ ਸਮਾ ਜਾ)। ਗੁਰੂ ਦੀ ਸੇਵਾ, ਗੁਰੂ ਦੀ (ਦਸੀ ਹੋਈ ਪ੍ਰੇਮਾ-) ਭਗਤੀ ਹੈ (ਪਰ ਇਸ ਭਗਤੀ ਨੂੰ) ਕੋਈ ਵਿਰਲਾ (ਮਨੁੱਖ ਹੀ) ਪ੍ਰਾਪਤ ਕਰਦਾ ਹੈ।੧। ਰਹਾਉ।

(ਉਨ੍ਹਾਂ) ਸੁਹਾਗਣੀਆਂ (ਜੀਵ ਇਸਤ੍ਰੀਆਂ) ਦਾ ਸੁਹਾਗ (ਭਾਗ) ਕਾਇਮ-ਦਾਇਮ ਰਹਿੰਦਾ ਹੈ) ਜਿਹੜੀਆਂ ਸੱਚੇ ਗੁਰੂ ਦੇ ਭਾਣੇ (ਮਰਜ਼ੀ) ਵਿਚ ਚਲਦੀਆਂ ਹਨ। ਸਦਾ ਥਿਰ ਰਹਿਣ ਵਾਲਾ ਪਤੀ (ਪਰਮੇਸ਼ਰ ਜਿਹੜਾ) ਨਾ ਮਰਦਾ ਹੈ ਨਾ ਜੰਮਦਾ ਹੈ (ਇਸ ਤਰ੍ਹਾਂ) ਪਾਈਦਾ ਹੈ। (ਗੁਰੂ ਦੇ) ਸ਼ਬਦ ਨਾਲ (ਜਿਹੜੀ ਜੀਵ-ਇਸਤ੍ਰੀ) ਮਿਲ ਗਈ ਹੈ (ਉਹ ਫਿਰ ਕਦੇ ਵੀ) ਨਹੀਂ ਵਿਛੁੜਦੀ (ਸਦਾ ਹੀ) ਪਤੀ ਪਰਮੇਸ਼ਰ ਦੇ ਸਰੂਪ ਵਿਚ ਸਮਾਈ ਰਹਿੰਦੀ ਹੈ।੨।

ਹਰੀ (ਅਕਾਲ ਪੁਰਖ ਜੋ ਹਰ ਪ੍ਰਕਾਰ ਦੀ) ਮੈਲ (ਕਾਲਖ) ਤੋਂ ਰਹਿਤ ਅਤੀ ਪਵਿੱਤਰ ਹੈ, ਗੁਰੂ ਬਿਨਾਂ ਨਹੀਂ ਪਾਇਆ ਜਾ ਸਕਦਾ। (ਧਰਮ ਪੁਸਤਕਾਂ ਦੇ ਨਿਰੇ) ਪਾਠ ਪੜ੍ਹਨ ਨਾਲ (ਉਸ ਹਰੀ ਦੀ) ਸਮਝ ਨਹੀਂ ਆ ਸਕਦੀ, (ਨਿਰੇ) ਭੇਖਾਂ ਵਿਚ (ਪੈ ਜਾਣ ਨਾਲ) ਭਰਮ ਵਿਚ (ਭਟਕ ਕੇ ਕੁਰਾਹੇ ਪਏ ਰਹੀਦਾ ਹੈ (ਇਸ ਤਰ੍ਹਾਂ, ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ)। ਹਰੀ (ਤਾਂ) ਗੁਰੂ ਦੀ ਮੱਤ (ਅੱਕਲ ਗ੍ਰਹਿਣ ਕੀਤਿਆਂ ਹੀ) ਪਾਇਆ (ਜਾ ਸਕਦਾ ਹੈ ਅਤੇ ਗੁਰੂ ਦੀ ਮੱਤਿ ਇਹ ਹੈ ਕਿ ਜਗਿਆਸੂ ਦੀ) ਰਸਨਾ ਅੰਦਰ ਹਰੀ-ਰਸ ਸਮਾ ਜਾਵੇ। (ਭਾਵ ਜੀਭ ਹਰ ਪ੍ਰਕਾਰ ਦੇ ਸੰਸਾਰੀ ਸੁਆਦਾਂ ਤੋਂ ਉਪਰ ਉਠ ਜਾਏ)।੩।

ਗੁਰੂ ਦੀ ਮਤਿ ਦੁਆਰਾ ਸਹਜ ਸੁਭਾਵਕ ਹੀ ਮਾਇਆ ਦਾ ਮੋਹ ਦੂਰ ਕੀਤਾ ਜਾ ਸਕਦਾ ਹੈ। (ਗੁਰੂ ਦੇ) ਸ਼ਬਦ (ਭਾਵ ਉਪਦੇਸ਼ ਅਥਵਾ ਮਤਿ ਧਾਰਣ ਕੀਤੇ) ਬਿਨਾਂ (ਸਾਰਾ ਮਨਮੁਖੀ) ਜਗਤ (ਕੁਰਾਹੇ ਪੈ ਜਾਣ ਕਾਰਣ) ਦੁਖੀ ਹੋ ਕੇ (ਭਟਕਦਾ) ਫਿਰਦਾ ਹੈ (ਕਿਉਂਕਿ) ਮਨਮੁਖਾਂ ਨੂੰ (ਦੁਖਦਾਈ ਮਾਇਆ ਦੀ ਤ੍ਰਿਸ਼ਨਾ ਖਾ ਗਈ ਹੈ। (ਇਸ ਲਈ ਹੇ ਭਾਈ ਗੁਰੂ) ਦੇ ਉਪਦੇਸ਼ ਦੁਆਰਾ ਹੀ ਨਾਮ ਨੂੰ ਧਿਆਉਣਾ ਚਾਹੀਦਾ ਹੈ (ਅਤੇ ਉਸ) ਉਪਦੇਸ਼ ਨਾਲ (ਹੀ) ਸੱਚ (ਸਰੂਪ) ਵਿਚ ਸਮਾਈਦਾ ਹੈ।੪।

ਪ੍ਰਭੂ ਦੀ ਮਾਇਆ ਅਜਿਹੀ ਪ੍ਰਬਲ ਹੈ ਕਿ) ਸਿੱਧ (ਲੋਕ ਵੀ ਇਸ) ਮਾਇਆ (ਦੇ ਪ੍ਰਭਾਵ ਕਰਕੇ ਪੂਰਨ ਗੁਰੂ ਦੇ ਉਪਦੇਸ਼ ਤੋਂ ਬਿਨਾਂ ਸੱਚੇ ਮਾਰਗ ਤੋਂ) ਭੁੱਲੇ ਫਿਰਦੇ ਹਨ (ਕਿਉਂਕਿ ਮਾਇਆ ਦੇ ਪ੍ਰਭਾਵ ਹੇਠ ਉਨ੍ਹਾਂ ਦੀ) ਸਮਾਧੀ ਸਹਜ ਸੁਭਾਵਿਕ ਨਹੀਂ ਲਗਦੀ (ਭਾਵ ਨਿਰੰਕਾਰ ਵਿਚ ਉਨ੍ਹਾਂ ਦਾ ਮਨ ਨਹੀਂ ਜੁੜਦਾ)। (ਇਹ ਮਾਇਆ, ਧਰਤ, ਪਾਤਾਲ ਤੇ ਆਕਾਸ਼) ਤਿੰਨਾਂ ਲੋਕਾਂ ਵਿਚ ਫੈਲੀ ਹੋਈ ਹੈ (ਅਤੇ) ਬਹੁਤ (ਬੁਰੀ ਤਰ੍ਹਾਂ ਨਾਮ ਵਿਹੂਣਿਆਂ ਨੂੰ) ਚੰਬੜੀ ਹੋਈ ਹੈ। (ਤੱਤ ਵਿਚਾਰ ਇਹੋ ਹੈ ਕਿ) ਬਿਨਾ ਗੁਰੂ ਦੇ (ਇਸ ਮੋਹਣੀ ਮਾਇਆ ਤੋਂ) ਛੁਟਕਾਰਾ ਨਹੀਂ ਪਾਇਆ ਜਾ ਸਕਦਾ (ਅਤੇ) ਨਾ (ਹੀ) ਮਾਇਆ ਦੀ ਦੁਬਿਧਾ (ਦੁਚਿੱਤਾਪਨ) ਦੂਰ ਹੁੰਦਾ ਹੈ।੫।

(ਗੁਰਦੇਵ ਜੀ ਪ੍ਰਸ਼ਨੋਤਰੀ ਰੂਪ ਵਿਚ ਮਾਇਆ ਦੀ ਪਰਿਭਾਸ਼ਾ ਦਾ ਇਉਂ ਵਰਨਣ ਕਰਦੇ ਹਨ, ਪ੍ਰਸ਼ਨ-ਹੇ ਭਾਈ !) ਮਾਇਆ ਕਿਸ ਨੂੰ ਆਖਦੇ ਹਨ (ਅਤੇ) ਮਾਇਆ ਕੀ ਕੰਮ ਕਰਦੀ ਹੈ ? (ਉੱਤਰ- ਜਿਸ) ਦੂਖ ਸੁਖ ਵਿਚ ਇਹ ਜੀਵ ਬੱਧਾ ਹੋਇਆ ਭਾਵ ਜਕੜਿਆ ਹੋਇਆ ਹੈ (ਉਹ ਸਭ

ਮਾਇਆ ਹੀ ਹੈ ਅਤੇ ਜਿਤਨੇ) ਮੈਂ ਮੈਂ ਵਾਲੇ ਕੰਮ ਹਨ (ਸਭ ਮਾਇਆ ਹੀ) ਕਰਦੀ ਹੈ। (ਬਿਨਾਂ ਗੁਰੂ ਦੇ) ਸ਼ਬਦ ਤੋਂ (ਮਾਇਆ ਦਾ ਵਰਤਾਇਆ ਹੋਇਆ) ਭਰਮ ਦੂਰ ਨਹੀਂ ਹੁੰਦਾ (ਅਤੇ ਨ ਹੀ ਮਨ) ਵਿਚੋਂ ਹਉਮੈ ਜਾਂਦੀ ਹੈ।੬।

ਬਿਨਾ (ਸੱਚੀ) ਪ੍ਰੀਤ ਤੋਂ ਪ੍ਰੇਮਾ-ਭਗਤੀ ਨਹੀਂ ਹੋ ਸਕਦੀ (ਅਤੇ) ਨਾ ਹੀ (ਗੁਰੂ ਦੇ) ਸ਼ਬਦ ਤੋਂ ਬਿਨਾਂ ਕੀਤੀ (ਭਗਤੀ) ਪਰਵਾਨ ਹੁੰਦੀ ਹੈ ਕਿਉਂਕਿ ਗੁਰ ਉਪਦੇਸ਼ ਤੋਂ ਬਿਨਾ ਹਉਮੈ ਦਾ ਅੰਸ਼ ਅੰਦਰ ਰਹਿ ਜਾਂਦਾ ਹੈ)। ਹਉਮੈ ਨੂੰ (ਗੁਰੂ ਦੇ) ਸ਼ਬਦ ਦੁਆਰਾ ਮਾਰਿਆ ਜਾਂਦਾ ਹੈ, (ਫਿਰ) ਮਾਇਆ ਦਾ ਭਰਮ (ਭੁਲੇਖਾ) ਦੂਰ ਹੋ ਜਾਂਦਾ ਹੈ। (ਇਸ ਤਰ੍ਹਾਂ) ਗੁਰੂ ਦੁਆਰਾ ਨਾਮ ਰੂਪੀ ਪਦਾਰਥ ਸਹਜ ਸੁਭਾਵਕ ਹੀ ਪਾ ਲਈਦਾ ਹੈ।੭।

ਬਿਨਾਂ ਗੁਰੂ ਦੇ (ਪਰਮਾਤਮਾ ਦੇ ਸ੍ਰੇਸ਼ਟ) ਗੁਣਾਂ ਬਾਰੇ ਪਤਾ ਨਹੀਂ ਲਗ ਸਕਦਾ (ਅਤੇ) ਨਾ ਹੀ ਉਨ੍ਹਾਂ ਸ੍ਰੇਸ਼ਟ) ਗੁਣਾਂ ਬਿਨਾਂ ਪ੍ਰਭੂ-ਭਗਤੀ ਹੋ ਸਕਦੀ ਹੈ। (ਗੁਰੂ ਦੀ ਦੱਸੀ ਭਗਤੀ ਦੁਆਰਾ ਜਦ) ਭਗਤੀ ਨੂੰ ਪਿਆਰਨ ਵਾਲਾ ਹਰੀ ਮਨ ਵਿਚ ਆ ਵਸੇ (ਅਥਵਾ ਮਨ ਵਿਚ ਉਸ ਨੂੰ ਮਿਲਣ ਦੀ ਤਾਂਘ ਅਤੀ ਪ੍ਰਬਲ ਹੋ ਜਾਵੇ ਤਾਂ) ਸਹਜੇ ਹੀ ਉਹ ਪ੍ਰਭੂ ਮਿਲਿਆ (ਸਮਝੋ)। ਨਾਨਕ (ਗੁਰੂ ਦੇਵ ਜੀ ਤੱਤ-ਨਿਰਣਾ ਇਉਂ ਕਰਦੇ ਹਨ ਕਿ ਗੁਰੂ ਦੇ) ਉਪਦੇਸ਼ ਰਾਹੀਂ ਹਰੀ (ਪਰਮਾਤਮਾ) ਦੀ ਸਿਫਤ-ਸਲਾਹ ਕਰਨੀ ਚਾਹੀਦੀ ਹੈ (ਅਤੇ ਰਬੀ-ਬਖਸ਼ਿਸ਼ ਮੰਗਣੀ ਚਾਹੀਦੀ ਹੈ ਕਿਉਂਕਿ) ਮਿਹਰ ਨਾਲ ਹੀ (ਪ੍ਰਭੂ ਦੀ) ਪ੍ਰਾਪਤੀ ਹੁੰਦੀ ਹੈ।੮।੪।੨੧।

## ਅਰਥ ਭੇਦ ਅਤੇ ਨਿਰਣੈ

**ਗੁਰ ਕੀ ਸੇਵਾ ਗੁਰ ਭਗਤਿ ਹੈ, ਵਿਰਲਾ ਪਾਏ ਕੋਇ॥**

ਵੱਖ ਵੱਖ ਟੀਕਾਕਾਰਾਂ ਵੱਲੋਂ ਇਸ ਪੰਕਤੀ ਦੇ ਕੀਤੇ ਗਏ ਅਰਥ ਇਸ ਪ੍ਰਕਾਰ ਹਨ—

੧. ਗੁਰੋਂ ਕੀ ਜੋ ਆਗਯਾ ਮੰਨਣੀ ਹੈ ਸੋਈ (ਗੁਰ ਭਗਤਿ) ਵੱਡੀ ਭਗਤੀ ਹੈ ਪਰੰਤੂ ਪਾਵਤਾ (ਵਿਰਲਾ) ਕਰੋੜੋਂ ਮੈਂ (ਕੋਇ) ਕੋਈ ਏਕੁ ਹੈ। [ਫਰੀਦਕੋਟ ਸਟੀਕ

੨. ਵਡਭਾਗੀ ਗੁਰੂ ਦੀ ਸੇਵਾ ਹੈ (ਪਰ ਇਹ) ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦੀ ਹੈ। [ਭਾ. ਵੀਰ ਸਿੰਘ ਜੀ

੩. ਇਹੀ ਹੈ ਗੁਰੂ ਦੀ (ਦੱਸੀ) ਸੇਵਾ, ਇਹ ਹੈ ਗੁਰੂ ਦੀ (ਦੱਸੀ) ਭਗਤੀ। (ਇਹ ਦਾਤਿ) ਕਿਸੇ ਵਿਰਲੇ (ਭਾਗਾਂ ਵਾਲੇ ਨੂੰ) ਮਿਲਦੀ ਹੈ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ**—ਇਸ ਪੰਕਤੀ ਵਿਚ 'ਗੁਰ ਭਗਤਿ' ਦੇ ਅਰਥ 'ਵੱਡੀ ਭਗਤੀ' ਕਰਨਾ ਠੀਕ ਨਹੀਂ ਜਾਪਦੇ। ਬਹੁਤ ਵਿਦਵਤਾ ਵੀ ਕਈ ਵਾਰੀ ਮੂਲ ਅਰਥਾਂ ਤੋਂ ਲਾਂਭੇ ਲੈ ਜਾਂਦੀ ਹੈ। ਗੁਰੂ ਜੀ ਦੇ ਪਵਿਤਰ ਮੁਖਾਰਬਿੰਦ ਤੋਂ ਉਚਾਰਣ ਹੋਈ ਉਪਰੋਕਤ ਪੰਕਤੀ ਬਹੁਤ ਸਪਸ਼ਟ ਹੈ, ਕੋਈ ਗੁੰਝਲ ਨਹੀਂ ਦਿਸਦੀ। ਗੁਰੂ ਦੀ ਸੇਵਾ (ਕਰਨੀ) ਗੁਰੂ ਦੀ ਭਗਤੀ (ਹੀ ਕਰਨੀ ਹੈ) ਅਤੇ ਇਸ ਸੇਵਾ ਸੰਜੁਗਤ ਭਗਤੀ ਨੂੰ ਕੋਈ ਵਿਰਲਾ ਵਿਅਕਤੀ ਹੀ ਪ੍ਰਾਪਤ ਕਰਦਾ ਹੈ ਕਿਉਂਕਿ ਇਸ ਜੁਗਤਿ ਵਿਚ ਜ਼ਰਾ ਜਿੰਨਾ ਵੀ ਫ਼ਰਕ ਨਹੀਂ ਹੋਣਾ ਚਾਹੀਦਾ। ਇਸ ਪੰਕਤੀ ਵਿਚ ਪਹਿਲੇ 'ਗੁਰ' ਪਦ ਦਾ ਰਾਰਾ ਅੱਖਰ ਇਸ ਲਈ ਮੁਕਤਾ ਰੱਖਿਆ ਹੈ ਕਿਉਂ ਜੋ ਇਸ ਦੇ ਨਾਲ ਹੀ ਅੱਗੇ ਸੰਬੰਧਕੀ ਪਦ 'ਕੀ' ਅੰਕਿਤ ਹੈ ਅਤੇ ਦੂਜੇ 'ਗੁਰ' ਪਦ ਦਾ 'ਰ' ਅੱਖਰ ਸੰਧੀ-ਬੋਧਕ ਹੋਣ ਕਰਕੇ ਮੁਕਤਾ ਹੈ- 'ਗੁਰੂ ਦੀ ਭਗਤੀ'। ਗੁਰਬਾਣੀ ਵਿਆਕਰਣ ਅਨੁਸਾਰ ਮੁਕਤੇ ਅੱਖਰ ਦਾ, ਦੇ, ਦੀ, ਦੇ ਅਰਥ ਆਮ ਤੌਰ ਤੇ ਨਿਕਲਦੇ ਹਨ।

## ਸਾਰੰਸ਼ ਅਤੇ ਸਿਧਾਂਤ

ਭਗਤੀ-ਭਾਵਨਾ, ਦਾਸਨਦਾਸਾ ਬਣਨ ਦੀ ਇੱਛਾ 'ਸਭ ਤੇ ਨੀਚੁ ਆਤਮ ਕਰਿ ਮਾਨਉ' ਦੀ ਭਾਵਨਾ ਧਾਰਨ ਨਾਲ ਹੀ ਹਿਰਦੇ ਅੰਦਰ ਪਰਵੇਸ਼ ਕਰਦੀ ਹੈ। ਭਗਤੀ ਦੀ ਪ੍ਰਾਪਤੀ ਲਈ ਪ੍ਰਭੂ ਦੀ

ਪ੍ਰੀਤੀ ਤੇ ਪਰਤੀਤੀ ਦਾ ਨਿਸਚਾ ਹੋਣਾ ਲਾਜ਼ਮੀ ਹੈ। ਇਹ ਸਹਜ ਦਾ ਮਾਰਗ ਹੈ, ਲਗਾਤਾਰ ਸੇਵਾ-ਘਾਲਣਾ ਦਾ ਰਸਤਾ ਹੈ। ਸੱਚੇ ਗੁਰੂ ਤੋਂ ਬਿਨਾਂ ਭਗਤੀ ਵਾਲੇ ਗੁਣਾਂ ਦਾ ਗਿਆਨ ਨਹੀਂ ਹੋ ਸਕਦਾ। ਨਿਰਾ ਭੇਖ ਧਾਰਨ ਨਾਲ ਪ੍ਰਭੂ-ਭਗਤੀ ਨਹੀਂ ਹੁੰਦੀ, ਇਹ ਗੁਰਮੁਖਤਾਈ ਦਾ ਮਾਰਗ ਹੈ, ਪੰਡਤਾਈ ਦਾ ਰਸਮੀ ਮਾਰਗ ਨਹੀਂ—

**ਕਬੀਰ, ਜਿਹ ਮਾਰਗਿ ਪੰਡਿਤ ਗਏ, ਪਾਛੈ ਪਰੀ ਬਹੀਰ॥**
**ਇਕ ਅਉਘਟ ਘਾਟੀ ਰਾਮ ਕੀ, ਤਿਹ ਚੜਿ ਰਹਿਓ ਕਬੀਰ॥** [ਪੰਨਾ ੧੩੭੩

ਸੋ, ਗੁਰੂ ਦੀ ਭਗਤੀ, ਗੁਰੂ ਦੀ ਸੇਵਾ ਕਰਨੀ ਹੈ ਅਤੇ ਗੁਰੂ ਦੀ ਸੇਵਾ ਗੁਰੂ ਦੇ ਹੁਕਮ ਨੂੰ ਮੰਨਣਾ ਹੈ, ਜਿਸ ਨੂੰ ਸਹੀ ਅਰਥਾਂ ਵਿਚ ਕੋਈ ਵਿਰਲਾ ਜਨ ਹੀ ਪ੍ਰਾਪਤ ਕਰਦਾ ਹੈ।

ਇਸ ਸ਼ਬਦ ਵਿਚ ਦੂਜਾ ਅੰਗ ਮਾਇਆ ਦਾ ਵਰਨਿਆ ਹੈ। ਮਾਇਆ ਦੇ ਪ੍ਰਭਾਵ ਕਰਕੇ ਮੁਨੀਸ਼ਰਾਂ, ਪੰਡਤਾਂ ਤੇ ਸਿਧ ਸਾਧਕਾਂ ਆਦਿ ਦੇ ਮਨ ਮੈਲੇ ਹੋਏ ਪਏ ਹਨ। ਮਾਇਆ ਦੀ ਲਪੇਟ ਵਿਚ ਨਾ ਹੀ ਮਨ ਦੀ ਭਟਕਣਾ ਹਟਦੀ ਹੈ ਅਤੇ ਨਾ ਹੀ ਨਿਰੰਕਾਰ ਵਿਚ ਸੁਤੇ-ਸਿਧ ਸਮਾਧੀ ਲਗਦੀ ਹੈ। ਇਸ ਮਾਇਆ ਦੇ ਪਰਛਾਵੇਂ ਪਿੱਛੇ ਲੱਗ ਕੇ ਕੋਈ ਵੀ ਮਨੁੱਖ ਆਪਣੀ ਮੰਜ਼ਲ-ਏ-ਮਕਸੂਦ ਤੇ ਨਹੀਂ ਪਹੁੰਚ ਸਕਦਾ। ਮਾਇਆ ਦਾ ਸੂਖਮ ਪ੍ਰਭਾਵ ਮਾਣ ਹੰਕਾਰ ਦੇ ਰੂਪ ਵਿਚ ਸਮਾਇਆ ਰਹਿੰਦਾ ਹੈ। ਇਸੇ ਲਈ ਪਰਮ-ਪਦਵੀ ਨੂੰ ਪਹੁੰਚੇ ਹੋਏ ਸ੍ਰੀ ਕਬੀਰ ਜੀ ਮਹਾਰਾਜ ਨੇ ਮਾਇਆ ਦੇ ਤਿਆਗ ਨੂੰ ਕੋਈ ਵਿਸ਼ੇਸ਼ ਮਹੱਤਤਾ ਨਹੀਂ ਦਿੱਤੀ ਜੇਕਰ ਮਾਇਆ ਦਾ ਮਾਣ ਖਹਿੜਾ ਨਹੀਂ ਛੱਡਦਾ—

**ਕਬੀਰ, ਮਾਇਆ ਤਜੀ ਤ ਕਿਆ ਭਇਆ, ਜਉ ਮਾਨੁ ਤਜਿਆ ਨਹੀ ਜਾਇ॥**
**ਮਾਨ ਮੁਨੀ, ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ॥** [ਪੰਨਾ ੧੩੭੨

**ਸਿਰੀਰਾਗੁ ਮਹਲਾ ੩॥ ਮਾਇਆ ਮੋਹੁ ਮੇਰੈ ਪ੍ਰਭਿ ਕੀਨਾ, ਆਪੇ ਭਰਮਿ ਭੁਲਾਏ॥ ਮਨਮੁਖਿ ਕਰਮ ਕਰਹਿ, ਨਹੀ ਬੂਝਹਿ, ਬਿਰਥਾ ਜਨਮੁ ਗਵਾਏ॥ ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਏ॥੧॥ ਮਨ ਰੇ ! ਨਾਮੁ ਜਪਹੁ, ਸੁਖੁ ਹੋਇ॥ ਗੁਰੁ ਪੂਰਾ ਸਾਲਾਹੀਐ, ਸਹਜਿ ਮਿਲੈ ਪ੍ਰਭੁ ਸੋਇ॥੧॥ ਰਹਾਉ॥ ਭਰਮੁ ਗਇਆ, ਭਉ ਭਾਗਿਆ, ਹਰਿ ਚਰਣੀ ਚਿਤੁ ਲਾਇ॥ ਗੁਰਮੁਖਿ ਸਬਦੁ ਕਮਾਈਐ, ਹਰਿ ਵਸੈ ਮਨਿ ਆਇ॥ ਘਰਿ ਮਹਲਿ ਸਚਿ ਸਮਾਈਐ, ਜਮਕਾਲੁ ਨ ਸਕੈ ਖਾਇ॥੨॥ ਨਾਮਾ ਛੀਬਾ, ਕਬੀਰ ਜੁੋਲਾਹਾ, ਪੂਰੇ ਗੁਰ ਤੇ ਗਤਿ ਪਾਈ॥ ਬ੍ਰਹਮ ਕੇ ਬੇਤੇ, ਸਬਦੁ ਪਛਾਣਹਿ, ਹਉਮੈ ਜਾਤਿ ਗਵਾਈ॥ ਸੁਰਿਨਰ ਤਿਨ ਕੀ ਬਾਣੀ ਗਾਵਹਿ, ਕੋਇ ਨ ਮੇਟੈ ਭਾਈ॥੩॥ ਦੈਤ ਪੁਤੁ, ਕਰਮ, ਧਰਮ, ਕਿਛੁ ਸੰਜਮ ਨ ਪੜੈ, ਦੂਜਾ ਭਾਉ ਨ ਜਾਣੈ॥ ਸਤਿਗੁਰੁ ਭੇਟਿਐ ਨਿਰਮਲੁ ਹੋਆ, ਅਨਦਿਨੁ ਨਾਮੁ ਵਖਾਣੈ॥ ਏਕੋ ਪੜੈ, ਏਕੋ ਨਾਉ ਬੂਝੈ, ਦੂਜਾ ਅਵਰੁ ਨ ਜਾਣੈ॥੪॥ ਖਟੁ ਦਰਸਨ, ਜੋਗੀ, ਸੰਨਿਆਸੀ, ਬਿਨੁ ਗੁਰ ਭਰਮਿ ਭੁਲਾਏ॥ ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ, ਹਰਿ ਜੀਉ ਮੰਨਿ ਵਸਾਏ॥ ਸਚੀ**

**ਬਾਣੀ ਸਿਉ ਚਿਤੁ ਲਾਗੈ, ਆਵਣੁ ਜਾਣੁ ਰਹਾਏ॥੫॥ ਪੰਡਿਤ ਪੜਿ ਪੜਿ ਵਾਦੁ ਵਖਾਣਹਿ, ਬਿਨੁ ਗੁਰ ਭਰਮਿ ਭੁਲਾਏ॥ ਲਖ ਚਉਰਾਸੀਹ ਫੇਰੁ ਪਇਆ, ਬਿਨੁ ਸਬਦੈ ਮੁਕਤਿ ਨ ਪਾਏ॥ ਜਾ ਨਾਉ ਚੇਤੈ ਤਾ ਗਤਿ ਪਾਏ, ਜਾ ਸਤਿਗੁਰੁ ਮੇਲਿ ਮਿਲਾਏ॥੬॥ ਸਤਸੰਗਤਿ ਮਹਿ ਨਾਮੁ ਹਰਿ ਉਪਜੈ, ਜਾ ਸਤਿਗੁਰੁ ਮਿਲੈ ਸੁਭਾਏ॥ ਮਨੁ ਤਨੁ ਅਰਪੀ ਆਪੁ ਗਵਾਈ, ਚਲਾ ਸਤਿਗੁਰ ਭਾਏ॥ ਸਦ ਬਲਿਹਾਰੀ ਗੁਰ ਅਪੁਨੇ ਵਿਟਹੁ, ਜਿ ਹਰਿ ਸੇਤੀ ਚਿਤੁ ਲਾਏ॥੭॥ ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ, ਹਰਿ ਸੇਤੀ ਰੰਗਿ ਰਾਤਾ॥ ਪ੍ਰਭੁ ਨਿਕਟਿ ਵਸੈ ਸਭਨਾ ਘਟ ਅੰਤਰਿ, ਗੁਰਮੁਖਿ ਵਿਰਲੈ ਜਾਤਾ॥ ਨਾਨਕ, ਨਾਮੁ ਮਿਲੈ ਵਡਿਆਈ, ਗੁਰ ਕੈ ਸਬਦਿ ਪਛਾਤਾ॥੮॥੫॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ**—ਕਰਹਿਂ, ਬੁਝਹਿਂ, ਛੀਂਬਾ, ਗਾਵਹਿਂ, ਦੈਂਤ, ਨਾਂਉ, ਸੇਵਹਿਂ, ਤਾਂ, ਪਾਵਹਿਂ, ਵਖਾਣਹਿਂ, ਅਰਪੀਂ, ਗਵਾਈਂ, ਚੱਲਾਂ, ਵਿਟਹੁਂ।

**ਫੁਟਕਲ**--੧. 'ਜੋਲਾਹਾ' ਦਾ ਉਚਾਰਨ 'ਜੁਲਾਹਾ' ਔਂਕੜ ਨਾਲ ਕਰਨਾ ਹੈ।

੨. ਚੌਥੇ ਪਦ ਦੀ ਪਹਿਲੀ ਪੰਕਤੀ ਵਿਚ 'ਪੜੈ' ਦਾ ਉਚਾਰਨ 'ਪੜ੍ਹੈ' ਕਰਨਾ ਠੀਕ ਹੈ। ਵੇਖੋ ਨਿਰਣੈ।

੩. 'ਮੰਨਿ' ਦਾ ਸ਼ਬਦ ਜੋੜ 'ਮਨਿ' ਠੀਕ ਹੈ ਅਤੇ ਪੁਰਾਤਨ ਬੀੜਾਂ ਵਿਚ ਇਹ ਸਰੂਪ ਉਪਲਬਧ ਵੀ ਹੈ।

**ਪਦ ਅਰਥ**—ਬ੍ਰਹਮ ਕੇ ਬੇਤੇ-ਬ੍ਰਹਮ ਦੇ ਜਾਣਨ ਵਾਲੇ ਅਥਵਾ ਬ੍ਰਹਮ ਗਿਆਨੀ। ਦੈਤ ਪੁਤਰ-(ਹਰਨਾਖਸ਼) ਦੈਂਤ ਦਾ ਪੁੱਤਰ (ਭਗਤ ਪ੍ਰਹਿਲਾਦ)। ਭੇਟਿਆ-ਮਿਲਿਆ। ਪੜੈ-ਪੜ੍ਹਦਾ ਹੈ। ਖਟੁ ਦਰਸਨ-ਛੇ ਭੇਖ (ਜੋਗੀ,ਸੰਨਿਆਸੀ,ਜੰਗਮ,ਸਰੇਵੜੇ,ਬੈਰਾਗੀ ਅਤੇ ਬੋਧੀ)। ਫੇਰੁ-ਫੇਰਾ, ਗੇੜਾ, ਚੱਕਰ।

**ਅਰਥ**—(ਗੁਰੂ ਜੀ ਫੁਰਮਾਂਉਂਦੇ ਹਨ ਕਿ) ਮਾਇਆ ਦਾ ਮੋਹ ਮੇਰੇ ਪ੍ਰਭੂ ਨੇ (ਆਪ ਹੀ) ਪੈਦਾ ਕੀਤਾ ਹੈ (ਅਤੇ) ਆਪ ਹੀ (ਜੀਵ ਮਾਇਆ ਦੇ) ਭਰਮ-ਭੁਲੇਖੇ ਵਿਚ (ਪਾ ਕੇ) ਭੁਲਾਏ ਹੋਏ ਹਨ। ਮਨਮੁਖ (ਲੋਕ ਇਸ ਜਗ ਵਿਚ ਰਹਿ ਕੇ) ਕਰਮ (ਤਾਂ) ਕਰਦੇ ਹਨ (ਪਰ ਉਹ ਕਰਮਾਂ ਵਿਚਲੀ ਅਸਲੀਅਤ ਨੂੰ) ਨਹੀਂ ਸਮਝਦੇ (ਕਿ ਭਰਮ-ਕਰਮ ਕਰਨੇ ਹਨ ਜਾਂ ਧਰਮ-ਕਰਮ ਕਰਨੇ ਹਨ, ਇਸ ਲਈ ਉਨ੍ਹਾਂ ਨੇ ਆਪਣਾ ਮਨੁੱਖਾ) ਜਨਮ ਵਿਅਰਥ ਗਵਾ ਲਿਆ ਹੈ। (ਇਸ ਸੰਸਾਰ ਵਿਚ ਮਾਇਆ ਦੇ ਫੈਲੇ ਹੋਏ ਭਰਮ-ਗ਼ੁਬਾਰ ਵਿਚ) ਗੁਰੂ ਦੀ ਬਾਣੀ (ਜੀਵਨ ਪੰਧ ਦੱਸਣ ਲਈ) ਚਾਨਣ (ਮੀਨਾਰ) ਹੈ (ਪਰ ਇਹ ਅਮੋਲਕ ਬਾਣੀ ਪ੍ਰਭੂ ਦੀ) ਬਖਸ਼ਿਸ਼ ਨਾਲ (ਹੀ ਮਨੁੱਖੀ) ਮਨ ਵਿਚ ਆ ਕੇ ਵਸਦੀ ਹੈ।੧।

ਐ ਮਨ ! (ਪ੍ਰਭੂ ਪਿਆਰੇ ਦਾ) ਨਾਮ ਜਪ (ਤਾਂ ਜੋ ਸਦੀਵੀ) ਸੁੱਖ ਪ੍ਰਾਪਤ ਹੋ ਜਾਵੇ। ਪੂਰੇ ਗੁਰੂ ਦੀ ਵਡਿਆਈ ਕਰਨੀ ਚਾਹੀਦੀ ਹੈ (ਪਰ ਟਿਕਾਉ ਵਿਚ ਰਹਿ ਕੇ, ਕਿਉਂਕਿ) ਸਹਿਜ ਦੁਆਰਾ ਹੀ ਉਹ ਪ੍ਰਭੂ ਮਿਲਦਾ ਹੈ।੧।ਰਹਾਉ।

(ਜਿਹੜਾ ਮਨੁੱਖ) ਹਰੀ ਪ੍ਰਭੂ ਦੇ ਚਰਨਾਂ ਵਿਚ ਚਿੱਤ ਲਾ ਕੇ (ਧਿਆਨ ਧਰਦਾ ਹੈ, ਉਸ ਦਾ) ਭਰਮ ਦੂਰ ਹੋ ਜਾਂਦਾ ਹੈ (ਅਤੇ ਹਰ ਪ੍ਰਕਾਰ ਦਾ) ਡਰ ਖਤਮ ਹੋ ਜਾਂਦਾ ਹੈ। ਗੁਰੂ ਦੀ ਸਿਖਿਆ ਦੁਆਰਾ (ਗੁਰ) ਸ਼ਬਦ ਨੂੰ ਕਮਾਉਣਾ ਚਾਹੀਦਾ ਹੈ (ਫਿਰ) ਹਰੀ ਪ੍ਰਭੂ (ਸੁਤੇ ਹੀ) ਮਨ ਵਿਚ ਆ ਵਸਦਾ ਹੈ। (ਸਰੀਰ ਰੂਪੀ) ਘਰ ਵਿਖੇ (ਨਿਜ ਸਰੂਪ ਵਿਚ (ਟਿਕ ਕੇ ਹੀ) ਸੱਚ ਰੂਪ (ਅਕਾਲ ਪੁਰਖ) ਵਿਚ

ਸਮਾਈਦਾ ਹੈ। (ਇਸ ਅਵਸਥਾ ਵਿੱਚ ਪਹੁੰਚੇ ਹੋਏ ਨੂੰ) ਜਮਕਾਲ ਨਹੀਂ ਖਾ ਸਕਦਾ (ਭਾਵ ਜਮ ਉਸ ਦਾ ਕੁਝ ਨਹੀਂ ਵਿਗਾੜ ਸਕਦਾ)।੨।

(ਗੁਰੂ ਜੀ ਪੁੱਗੇ ਹੋਏ ਭਗਤ ਜਨਾਂ ਦੀਆਂ ਉਦਾਹਰਣਾਂ ਦਿੰਦੇ ਹਨ ਕਿ ਭਗਤ) ਨਾਮ ਦੇਵ (ਜਾਤਿ ਦਾ) ਛੀਂਬਾ, ਕਬੀਰ (ਭਗਤ, ਜਾਤਿ ਦਾ) ਜੋਲਾਹਾ (ਸੀ), (ਪਰ ਇਨ੍ਹਾਂ ਨੇ) ਪੂਰਨ ਗੁਰੂ ਤੋਂ (ਸਿਖਿਆ ਪ੍ਰਾਪਤ ਕਰਕੇ ਜੀਵਨ) ਗਤੀ (ਮੁਕਤੀ) ਪ੍ਰਾਪਤ ਕਰ ਲਈ। (ਅਜਿਹੇ ਮਹਾਂਪੁਰਸ਼) ਬ੍ਰਹਮ ਨੂੰ ਜਾਨਣ ਵਾਲੇ, ਬ੍ਰਹਮ (ਸ਼ਬਦ) ਨੂੰ ਪਛਾਣਦੇ ਹਨ (ਅਤੇ ਆਪਣੇ ਅੰਦਰੋਂ ਉਨ੍ਹਾਂ ਨੇ) ਹਉਮੈ ਦੀ ਜਾਤਿ ਹੀ ਖ਼ਤਮ ਕਰ ਦਿੱਤੀ ਹੁੰਦੀ ਹੈ। (ਇਸ ਪ੍ਰਾਪਤੀ ਦਾ ਸਦਕਾ ਹੀ) ਸ੍ਰੇਸ਼ਟ ਮਨੁੱਖ (ਹੁਣ ਤੱਕ) ਉਨ੍ਹਾਂ ਦੀ (ਉਚਾਰਨ ਕੀਤੀ ਹੋਈ) ਬਾਣੀ ਨੂੰ ਗਾਉਂਦੇ (ਅਥਵਾਂ ਕੀਰਤਨ ਕਰਦੇ) ਹਨ। ਕੋਈ ਵੀ ਸ਼ਕਤੀਸ਼ਾਲੀ ਮਨੁੱਖ ਉਨ੍ਹਾਂ ਦੀ ਵਡਿਆਈ ਭਰਪੂਰ ਸ਼ਖਸੀਅਤ ਨੂੰ) ਮਿਟਾ ਨਹੀਂ ਸਕਦਾ।੩।

(ਹਰਨਾਖਸ਼) ਦੈਂਤ ਦਾ ਪੁੱਤਰ (ਭਗਤ ਪ੍ਰਹਿਲਾਦ, ਵੇਦਾਂ ਸ਼ਾਸਤਰਾਂ ਦੇ ਦੱਸੇ ਹੋਏ) ਕਰਮ ਧਰਮ, ਸੰਜਮ (ਆਦਿ) ਨਹੀਂ (ਸੀ) ਪੜ੍ਹਦਾ (ਅਤੇ ਪ੍ਰਭੂ ਪ੍ਰੇਮ ਤੋਂ ਬਿਨਾਂ ਹੋਰ) ਦੂਜਾ ਪਿਆਰ (ਕਰਨਾ) ਨਹੀਂ ਸੀ ਜਾਣਦਾ। (ਉਹ) ਸੱਚੇ ਗੁਰੂ ਨੂੰ ਮਿਲਣ ਕਰਕੇ ਪਵਿੱਤਰ (ਹਿਰਦੇ ਵਾਲਾ) ਹੋਇਆ (ਜਿਸ ਕਰਕੇ ਉਹ) ਦਿਨ ਰਾਤ (ਭਾਵ ਹਰ ਵੇਲੇ ਪ੍ਰਭੂ ਪਿਆਰੇ ਦਾ) ਨਾਮ ਜਪਦਾ ਸੀ। (ਉਹ) ਇਕੋ (ਪ੍ਰਭੂ ਦੇ) ਨਾਮ ਨੂੰ ਪੜ੍ਹਦਾ ਸੀ, ਇਕੋ ਨੂੰ ਵਿਚਾਰਦਾ ਸੀ, ਹੋਰ ਦੂਜਾ (ਨਾਂਉ) ਜਾਣਦਾ ਹੀ ਨਹੀਂ (ਸੀ)।੪।

(ਸਤਿ) ਗੁਰੂ ਦੇ (ਮਿਲੇ) ਬਿਨਾਂ ਛੇ ਭੇਖਾਂ ਦੇ (ਅਨੁਯਾਈ), ਜੋਗੀ, (ਲੋਕ) ਸੰਨਿਆਸੀ (ਆਦਿ) ਸਾਰੇ ਹੀ) ਭਰਮ ਵਿਚ ਭੁੱਲਾਏ (ਪਏ ਹਨ)। (ਜੇ ਉਹ) ਸਤਿਗੁਰੂ ਨੂੰ ਸੇਵਣ (ਭਾਵ ਸਤਿਗੁਰੂ ਦੇ ਉਪਦੇਸ਼ ਨੂੰ ਕਮਾਉਣ) ਤਾਂ ਮੁਕਤੀ ਦੀ ਮਰਯਾਦਾ ਪ੍ਰਾਪਤ ਕਰ ਲੈਣਗੇ। (ਕਿਉਂਕਿ ਗੁਰੂ ਹੀ) ਹਰੀ ਨੂੰ ਮਨ ਵਿਚ ਵਸਾਉਣ ਵਾਲਾ ਹੈ। (ਗੁਰੂ ਦੀ) ਸੱਚੀ (ਅੰਮ੍ਰਿਤ) ਬਾਣੀ ਨਾਲ (ਜਦੋਂ ਮਨ) ਚਿਤ ਜੁੜਦਾ ਹੈ (ਤਾਂ ਮਨੁੱਖ ਦਾ ਸੁਤੇ ਹੀ) ਆਉਣਾ-ਜਾਣਾ ਭਾਵ ਜੰਮਣ ਮਰਨਾ ਮੁੱਕ ਜਾਂਦਾ ਹੈ (ਕਿਉਂਕਿ ਉਨ੍ਹਾਂ ਦੀ ਸੁਰਤਿ ਬਾਣੀ ਵਿਚ ਲੀਨ ਹੋ ਚੁੱਕੀ ਹੁੰਦੀ ਹੈ)।੫।

ਪੰਡਿਤ (ਭਾਵ ਗ੍ਰੰਥਾਂ ਦੇ ਵਿਦਵਾਨ ਲੋਕ ਵੇਦਾਂ, ਸ਼ਾਸਤਰਾਂ, ਆਦਿ ਧਾਰਮਿਕ ਗ੍ਰੰਥਾਂ ਨੂੰ) ਪੜ੍ਹ ਪੜ੍ਹ ਕੇ ਚਰਚਾਵਾਦ (ਰੂਪੀ ਵਿਖਿਆਨ ਹੀ) ਕਰਦੇ ਹਨ (ਪਰ ਅਮਲੀ ਜੀਵਨ ਨਾ ਹੋਣ ਕਰਕੇ) ਗੁਰੂ ਤੋਂ ਬਿਨਾਂ ਭਰਮਾਂ ਵਿਚ (ਪਏ ਹੋਏ ਅਸਲੀਅਤ ਤੋਂ ਭੁੱਲੇ ਰਹਿੰਦੇ ਹਨ)। (ਇਸ ਦੇ ਸਿੱਟੇ ਵਜੋਂ) ਚੌਰਾਸੀ ਲੱਖ (ਜੂਨਾਂ ਵਾਲਾ) ਗੇੜਾ ਪਿਆ ਹੀ (ਰਹਿੰਦਾ ਹੈ ਅਤੇ ਗੁਰੂ ਦੇ) ਸ਼ਬਦ (ਦਰਸ਼ਨ) ਤੋਂ ਬਿਨਾਂ ਮੁਕਤੀ (ਭਾਵ ਜਨਮ ਮਰਨ ਵਾਲੇ ਗੇੜ ਤੋਂ ਛੁਟਕਾਰਾ ਪ੍ਰਾਪਤ) ਨਹੀਂ ਕਰ ਸਕਦੇ। (ਅਜਿਹਾ ਮਨੁੱਖ) ਜਦੋਂ (ਇਕੋ ਪ੍ਰਭੂ ਦੇ) ਨਾਮ ਨੂੰ ਸਿਮਰਦਾ ਹੈ ਤਾਂ ਹੀ ਮੁਕਤੀ ਪ੍ਰਾਪਤ ਕਰਦਾ ਹੈ (ਪਰ ਇਹ ਵੀ ਤਾਂ ਹੀ ਹੁੰਦਾ ਹੈ) ਜਦੋਂ ਸੱਚਾ ਗੁਰੂ (ਅਕਾਲ ਪੁਰਖ) ਅਜਿਹਾ ਮੇਲ ਮਿਲਾ ਦੇਵੇ।੬।

ਜਦੋਂ ਸਤਿਗੁਰੂ ਸੁਭਾਵਿਕ ਭਾਵ ਅਚਿੰਤੇ ਹੀ ਮਿਲ ਜਾਂਦਾ ਹੈ (ਤਾਂ ਉਸ ਦੀ) ਸਤਿ ਸੰਗਤ ਵਿੱਚੋਂ ਹਰੀ ਦਾ ਨਾਮ ਪੈਦਾ (ਭਾਵ ਸਫੁਰਨ) ਹੁੰਦਾ ਹੈ। (ਜਦੋਂ ਵਲਵਲਾ ਉਠਦਾ ਹੈ ਤਾਂ ਕਹਿੰਦਾ ਹੈ ਕਿ ਮੈਂ ਅਜਿਹੇ ਸਤਿਗੁਰੂ ਅੱਗੇ ਆਪਣਾ) ਮਨ ਤਨ ਭੇਟਾ ਕਰ ਦਿਆਂ, ਹੰਕਾਰ ਛੱਡ ਦਿਆਂ (ਅਤੇ ਉਸ) ਸਤਿਗੁਰੂ ਦੀ ਮਰਜ਼ੀ ਅਨੁਸਾਰ (ਜੀਵਨ-ਮਾਰਗ) ਤੇ ਚੱਲਾਂ। (ਮੈਂ) ਆਪਣੇ ਗੁਰੂ ਤੋਂ ਸਦਾ ਸਦਕੇ-ਕੁਰਬਾਨ (ਜਾਵਾਂ) ਜਿਹੜਾ ਕਿ ਪ੍ਰਭੂ ਨਾਲ (ਮੇਰਾ) ਚਿੱਤ ਜੋੜ ਦਿੰਦਾ ਹੈ।੭।

(ਅਸਲ ਵਿਚ) ਉਹ ਬ੍ਰਾਹਮਣ ਹੈ ਜੋ (ਪੂਰਨ) ਬ੍ਰਹਮ ਨੂੰ ਪਛਾਣਦਾ ਹੈ, (ਇਸ ਦੇ ਫਲ ਸਰੂਪ ਉਹ) ਹਰੀ ਨਾਲ (ਉਸਦੇ) ਪ੍ਰੇਮ ਵਿਚ ਰੰਗਿਆ ਰਹਿੰਦਾ ਹੈ। (ਉਹ ਹਰੀ) ਪ੍ਰਭੂ (ਨੇੜੇ ਤੋਂ) ਨੇੜੇ ਸਾਰਿਆਂ (ਜੀਵਾਂ ਦੇ) ਹਿਰਦਿਆਂ ਵਿਚ ਵਸਦਾ ਹੈ (ਪਰ ਇਸ ਭੇਦ ਨੂੰ ਕਿਸੇ) ਵਿਰਲੇ ਨੇ ਹੀ ਗੁਰੂ ਦੁਆਰਾ ਜਾਣਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ ਉਸ ਪ੍ਰਭੂ ਨੂੰ) ਗੁਰੂ ਦੇ ਸ਼ਬਦ ਦੁਆਰਾ ਪਛਾਣਿਆ ਹੈ (ਉਨ੍ਹਾਂ ਨੂੰ ਹੀ) ਨਾਮ (ਅਤੇ ਨਾਮ ਦੀ) ਵਡਿਆਈ ਮਿਲਦੀ ਹੈ।੮॥੫॥੨੨॥

## ਅਰਥ ਭੇਦ ਅਤੇ ਨਿਰਣੈ

**ਦੈਤ ਪੁਤੁ, ਕਰਮ ਧਰਮ ਕਿਛੁ ਸੰਜਮ ਨ ਪੜੈ, ਦੂਜਾ ਭਾਉ ਨ ਜਾਣੈ॥**

ਇਸ ਪੰਕਤੀ ਵਿਚ 'ਪੜੈ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ—(੧.) ਪੜ੍ਹਨਾ (੨) ਪੈਣਾ।

**ਨਿਰਣੈ**-ਟੀਕਾਕਾਰਾਂ ਦੀ ਬਹੁਸੰਮਤੀ 'ਪੜ੍ਹੈ' ਨਾਲ ਹੈ ਪਰ 'ਸੰਪ੍ਰਦਾਈ ਟੀਕਾ' ਰਚਿਤ ਸੰਤ ਕਿਰਪਾਲ ਸਿੰਘ ਜੀ ਨੇ ਦੂਜੀ ਸੈਂਚੀ ਦੇ ਪੰਨਾ ੮੦੯ ਉਤੇ 'ਪੜੈ' ਦਾ ਅਰਥ 'ਪਿਆ ਹੋਇਆ ਸੀ' ਕੀਤਾ ਹੈ ਜੋ ਇਥੇ ਠੀਕ ਨਹੀਂ ਫਬਦਾ। ਭਗਦ ਪ੍ਰਹਿਲਾਦ ਜੀ ਬਾਰੇ ਗੁਰਬਾਣੀ ਵਿਚ ਅੰਕਿਤ ਹੈ—

**ਪ੍ਰਹਲਾਦ ਪਠਾਏ ਪੜਨਸਾਲ॥ ਸੰਗਿ ਸਖਾ ਬਹੁ ਲੀਏ ਬਾਲ॥**
**ਮੋਕਉ ਕਹਾ ਪੜ੍ਹਾਵਸਿ ਆਲ ਜਾਲ॥**
**ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੁਪਾਲੁ॥** [ਪੰਨਾ ੧੧੯੪

ਭੈਰਉ ਰਾਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਪਵਿਤ੍ਰ ਵਾਕ ਹਨ—

**ਮੂਰਖ ਦੁਬਧਿਾ ਪੜ੍ਹਹਿ ਮੂਲੁ ਨ ਪਛਾਣਹਿ, ਬਿਰਥਾ ਜਨਮੁ ਗਵਾਇਆ॥**
**ਸੰਤ ਜਨਾ ਕੀ ਨਿੰਦਾ ਕਰਹਿ, ਦੁਸਟੁ ਦੈਤ ਚਿੜਾਇਆ॥੩॥**
**ਪ੍ਰਹਲਾਦੁ ਦੁਬਿਧਾ ਨ ਪੜੈ, ਹਰਿਨਾਮੁ ਨ ਛੋਡੈ,**
**ਡਰੈ ਨ ਕਿਸੈ ਦਾ ਡਰਾਇਆ ॥** [ਪੰਨਾ ੧੧੩੩

ਉਪ੍ਰੋਕਤ ਪੰਕਤੀ ਵਿਚ 'ਕਰਮ ਧਰਮ ਸੰਜਮ ਵਿਚ ਪੈਣਾ' ਅਰਥ ਤਾਂ ਹੋ ਸਕਦੇ ਹਨ ਜੇ ਕਰਮ, ਧਰਮ ਅਤੇ ਸੰਜਮ ਸ਼ਬਦਾਂ ਦਾ ਅੰਤਲਾ 'ਮ' ਸਿਹਾਰੀ ਸਹਿਤ ਹੁੰਦਾ। ਸੋ ਇਥੇ 'ਨ ਪੜੈ' ਦਾ ਅਰਥ 'ਨਹੀਂ ਪੜ੍ਹਦਾ' ਹੀ ਠੀਕ ਸਮਝਣੇ ਚਾਹੀਦੇ ਹਨ।

## ਸਾਰੰਸ਼ ਅਤੇ ਸਿਧਾਂਤ

ਜਿਸ ਸਿਰਜਣਹਾਰ ਪ੍ਰਭੂ ਨੇ ਸਾਰੇ ਸੰਸਾਰ ਦੀ ਸਿਰਜਣਾ ਕੀਤੀ ਹੈ ਉਸ ਪਰਵਰਦਗਾਰ ਨੇ ਹੀ ਮਾਇਆ ਅਤੇ ਇਸ ਦਾ ਮੋਹ ਪੈਦਾ ਕੀਤਾ ਹੈ। ਇਸ ਬਾਰੇ ਯਥਾਰਥ ਗਿਆਨ ਕਰਾਉਣ ਅਤੇ ਮਾਇਆ ਤੋਂ ਛੁਟਕਾਰਾ ਪਾਉਣ ਲਈ ਸਭ ਤੋਂ ਅਮੋਲਕ ਅਤੇ ਅਦੁਤੀ ਵਸਤੂ ਅਕਾਲੀ ਬਾਣੀ ਹੀ ਹੈ ਜਿਹੜੀ ਕਿ ਇਸ ਮਹਾਂ-ਅੰਧਕਾਰ ਰੂਪੀ ਜਗਤ ਵਿਚ ਚਾਨਣ ਮੁਨਾਰੇ ਦੀ ਨਿਆਈਂ ਹੈ। ਇਸ ਦੀ ਰੋਸ਼ਨੀ ਵਿਚ ਤੁਰ ਕੇ, ਇਸ ਦੀ ਗੋਦੀ ਵਿਚ ਬੈਠ ਕੇ ਨਾਮ ਜਪਿਆ ਫਲੀਭੂਤ ਹੁੰਦਾ ਹੈ। ਜਿਸ ਜਿਸ ਨੇ ਵੀ ਅਕਾਲੀ ਗੁਰਬਾਣੀ ਦੀ ਅਗਵਾਈ ਲੈ ਕੇ ਆਪਣਾ ਜੀਵਨ ਸਫ਼ਲ ਕੀਤਾ ਉਹ ਸੰਸਾਰ ਭਰ ਵਿਚ ਪ੍ਰਸਿੱਧ ਹੋ ਗਿਆ ਅਤੇ ਜ਼ਾਤ-ਪਾਤ ਦੀ ਬੰਧਨਾਂ ਤੋਂ ਉਤੇ ਉਠ ਗਿਆ। ਇਸ ਪਾਲ ਵਿਚ ਆਏ ਭਗਤ ਨਾਮਦੇਵ ਜੀ, ਕਬੀਰ ਜੀ, ਪ੍ਰਹਿਲਾਦ ਜੀ ਆਦਿ ਸਭ ਨੂੰ ਲੋਕਾਈ ਹੁਣ ਤੱਕ ਨਮਸਕਾਰ ਕਰਦੀ ਹੈ। ਇਥੋਂ ਤੱਕ ਕਿ ਵੱਡੇ ਵੱਡੇ ਬ੍ਰਹਮ ਬੇਤੇ ਇਨ੍ਹਾਂ ਮਹਾਂਪੁਰਸ਼ਾਂ ਦੀ ਬ੍ਰਹਮ-ਬਾਣੀ ਦਾ ਕੀਰਤਨ ਕਰਕੇ, ਜਸ ਕਰਕੇ, ਆਤਮਕ ਅਨੰਦ ਮਾਣਦੇ ਹਨ। ਇਹ ਬ੍ਰਹਮਬਾਣੀ ਵੀ ਉਸੇ ਦੀ ਬਖਸ਼ਿਸ਼ ਨਾਲ ਹੀ ਮਨ ਵਿਚ ਵਸਦੀ ਹੈ; ਲੋੜ ਹੈ ਆਪਹੁਦਰਾਪਨ ਛੱਡ ਕੇ ਗੁਰੂ ਅਨੁਸਾਰੀ ਬਣਨ ਦੀ। ਜਿਸ ਜਗਿਆਸੂ ਦਾ ਮਨ ਇਸ ਗੁਰਬਾਣੀ ਨਾਲ ਪਰੋਤਾ ਗਿਆ ਹੈ ਸਮਝੋ ਉਸ ਦਾ ਆਵਾਗਉਣ ਮੁੱਕ ਗਿਆ। ਇਸ ਦੇ ਮੁਕਾਬਲੇ ਤੇ ਨਿਰੇ ਪਾਠਾਂ ਅਤੇ ਫ਼ਿਰਕਿਆਂ ਦੇ ਭੇਖ ਧਾਰਨ ਨਾਲ ਉਹ ਪ੍ਰਭੂ ਕਿਸੇ ਨੂੰ ਨਹੀਂ ਲੱਭਿਆ। ਸਭ ਤੋਂ ਵੱਡੀ ਸ੍ਰੇਸ਼ਟ ਕਰਣੀ ਤਾਂ ਗੁਰੂ ਅਨੁਸਾਰੀ ਬਣ ਕੇ ਨਾਮ ਕਮਾਈ ਕਰਨ ਦੀ ਹੈ। ਇਸ ਕਰਣੀ ਤੋਂ ਬਿਨਾਂ ਕੋਈ ਵੀ ਮਨੁੱਖ ਸੰਸਾਰ ਰੂਪੀ ਅਥਾਹ ਸਾਗਰ ਤੋਂ ਪਾਰ ਨਹੀਂ ਹੋ ਸਕਿਆ। ਗੁਰਬਾਣੀ ਰਾਹੀਂ ਹੀ ਮਨੁੱਖ ਨੂੰ ਅਸਲ ਟਿਕਾਣੇ ਉਤੇ ਪੁੱਜਣ ਲਈ ਸਿੱਧਾ, ਸ੍ਰੇਸ਼ਟ, ਸਹੀ ਅਤੇ ਸੁਖਾਲੇ ਰਸਤੇ ਦਾ ਗਿਆਨ ਹੁੰਦਾ ਹੈ। ਸੋ, ਜੋ ਵਿਅਕਤੀ ਵੀ ਸੰਸਾਰ ਵਿਚ ਪ੍ਰਗਟ ਹੋਇਆ ਹੈ ਉਹ ਗੁਰੂ ਦੀ ਕਿਰਪਾ ਸਹਿਤ ਕੀਤੀ ਸ੍ਰੇਸ਼ਟ ਕਰਣੀ ਦਾ ਸਦਕਾ ਹੀ ਹੋਇਆ ਹੈ, ਆਪਣੀ ਅਕਲ ਨਾਲ ਨਹੀਂ।

**ਸਿਰੀਰਾਗੁ ਮਹਲਾ ੩॥ ਸਹਜੈ ਨੋ ਸਭ ਲੋਚਦੀ, ਬਿਨੁ ਗੁਰ ਪਾਇਆ ਨ ਜਾਇ॥ ਪੜਿ ਪੜਿ ਪੰਡਿਤ, ਜੋਤਕੀ ਥਕੇ, ਭੇਖੀ ਭਰਮਿ ਭੁਲਾਏ॥ ਗੁਰ ਭੇਟੇ ਸਹਜੁ ਪਾਇਆ, ਆਪਣੀ ਕਿਰਪਾ ਕਰੇ ਰਜਾਇ ॥੧॥ ਭਾਈ ਰੇ ! ਗੁਰ ਬਿਨੁ ਸਹਜੁ ਨ ਹੋਇ॥ ਸਬਦੈ ਹੀ ਤੇ ਸਹਜੁ ਊਪਜੈ, ਹਰਿ ਪਾਇਆ ਸਚੁ ਸੋਇ॥੧॥ ਰਹਾਉ॥ ਸਹਜੇ ਗਾਵਿਆ ਥਾਇ ਪਵੈ, ਬਿਨੁ ਸਹਜੈ ਕਥਨੀ ਬਾਦਿ॥ ਸਹਜੇ ਹੀ ਭਗਤਿ ਊਪਜੈ, ਸਹਜਿ ਪਿਆਰਿ ਬੈਰਾਗਿ॥ ਸਹਜੈ ਹੀ ਤੇ ਸੁਖ ਸਾਤਿ ਹੋਇ, ਬਿਨੁ ਸਹਜੈ ਜੀਵਣੁ ਬਾਦਿ॥੨॥ ਸਹਜਿ ਸਾਲਾਹੀ ਸਦਾ ਸਦਾ, ਸਹਜਿ ਸਮਾਧਿ ਲਗਾਇ॥ ਸਹਜੇ ਹੀ ਗੁਣ ਊਚਰੈ, ਭਗਤਿ ਕਰੇ ਲਿਵਲਾਇ॥ ਸਬਦੇ ਹੀ ਹਰਿ ਮਨਿ ਵਸੈ, ਰਸਨਾ ਹਰਿ ਰਸੁ ਖਾਇ॥੩॥ ਸਹਜੇ ਕਾਲੁ ਵਿਡਾਰਿਆ, ਸਚ ਸਰਣਾਈ ਪਾਇ॥ ਸਹਜੇ ਹਰਿ ਨਾਮੁ ਮਨਿ ਵਸਿਆ, ਸਚੀ ਕਾਰ ਕਮਾਇ॥ ਸੇ ਵਡਭਾਗੀ ਜਿਨੀ ਪਾਇਆ, ਸਹਜੇ ਰਹੇ ਸਮਾਇ॥੪॥ ਮਾਇਆ ਵਿਚਿ ਸਹਜੁ ਨ ਊਪਜੈ, ਮਾਇਆ ਦੂਜੈ ਭਾਇ॥ ਮਨਮੁਖ ਕਰਮ ਕਮਾਵਣੇ, ਹਉਮੈ ਜਲੈ ਜਲਾਇ॥ ਜੰਮਣੁ ਮਰਣੁ ਨ ਚੂਕਈ, ਫਿਰਿ ਫਿਰਿ ਆਵੈ ਜਾਇ॥੫॥**

## ਉਚਾਰਨ ਸੇਧ

**ਬਿੰਦੀ ਸਹਿਤ**—ਸ਼ਾਂਤਿ, ਨੌਂ, ਥਾਇਂ, ਤਿਹੁਂ, ਮੁੰਢਹੁਂ, ਭੁਲਿਆਂ, ਜੀਆਂ, ਗਿਆਨੀਆਂ, ਕਰਹਿਂ। **ਬਿੰਦੀ ਰਹਿਤ**—ਭੇਖੀ, ਸਲਾਹੀ, ਵਡਭਾਗੀ। **ਅਧਕ ਸਹਿਤ**—ਘੁੱਥਾ।

**ਪਦ ਅਰਥ**—ਸਹਜੈ ਨੋ-ਬ੍ਰਹਮ-ਗਿਆਨ ਵਾਲੀ ਅਡੋਲ ਅਵਸਥਾ, ਚੌਥੇ ਪਦ ਨੂੰ। ਜੋਤਕੀ-ਜੋਤਸ਼ੀ ਲੋਕ। ਭੇਖੀ-ਭੇਖ ਧਾਰਨ ਵਾਲੇ, ਸੰਸਾਰੀਆਂ ਨਾਲੋਂ ਵਖਰਾ ਲਿਬਾਸ ਰਖਣ ਵਾਲੇ। ਬਾਦਿ-ਵਿਅਰਥ। ਸਾਲਾਹੀ-ਸਿਫਤ-ਸਾਲਾਹ ਕਰਦਾ ਹੈ ਜਾਂ ਕਰਦੇ ਹਨ। ਵਿਡਾਰਿਆ—ਦੂਰ ਕੀਤਾ। ਘੁਥਾ ਜਾਇ-ਖੁੰਝ ਜਾਂਦਾ ਹੈ। ਨਿਰਗੁਣ ਨਾਮੁ-ਤਿੰਨਾਂ ਗੁਣਾਂ ਤੋਂ ਪਰੇ (ਅਕਿਰਤਮ) ਨਾਮ।

**ਅਰਥ**—ਬ੍ਰਹਮ ਗਿਆਨ ਵਾਲੀ ਅਡੋਲ ਅਵਸਥਾ ਨੂੰ ਸਾਰੀ (ਲੁਕਾਈ ਹੀ ਪ੍ਰਾਪਤ ਕਰਨਾ) ਚਾਹੁੰਦੀ ਹੈ (ਪਰ ਇਹ ਗਿਆਨ) ਗੁਰੂ ਬਿਨਾਂ ਪਾਇਆ ਨਹੀਂ ਜਾ ਸਕਦਾ। ਪੰਡਿਤ (ਬੇਦ-ਪਾਠੀ ਵਿਦਵਾਨ ਲੋਕ), ਜੋਤਸ਼ੀ (ਸ਼ਾਸਤਰਾਂ ਤੇ ਪੁਰਾਣਾਂ ਦੇ ਗਿਆਤੇ) ਪੜ੍ਹ ਪੜ੍ਹ ਕੇ ਥੱਕ ਗਏ (ਤੇ ਛੇ) ਭੇਖਾਂ ਵਾਲੇ (ਵੀ) ਭਰਮ ਭੁਲੇਖੇ ਵਿਚ ਹੀ ਭੁੱਲੇ ਰਹੇ (ਆਪਣੇ ਢੰਗ ਨਾਲ ਸਹਜ ਨੂੰ ਪ੍ਰਾਪਤ ਨ ਕਰ ਸਕੇ)। (ਤੱਤ ਇਹ ਹੈ ਕਿ) ਗੁਰੂ ਮਿਲਣ ਤੇ ਹੀ ਸਹਜ (ਅਵਸਥਾ) ਨੂੰ ਪਾਇਆ (ਜਾ ਸਕਦਾ ਹੈ, ਉਹ ਵੀ ਤਾਂ, ਜੇ ਗੁਰੂ) ਆਪਣੀ ਇੱਛਾ ਅਨੁਸਾਰ ਕਿਰਪਾ ਬਖਸ਼ਿਸ਼ ਕਰੇ (ਵੈਸੇ ਨਹੀਂ)।੧।

ਹੇ ਭਾਈ ! ਬਿਨਾਂ ਗੁਰੂ ਦੇ ਸਹਜ (ਅਵਸਥਾ ਪ੍ਰਾਪਤ) ਨਹੀਂ ਹੁੰਦੀ। (ਗੁਰੂ ਦਾ) ਉਪਦੇਸ਼ (ਕਮਾਉਣ) ਨਾਲ (ਹੀ) ਸਹਜ (ਅਵਸਥਾ) ਪੈਦਾ ਹੁੰਦੀ ਹੈ (ਜਿਸ ਨਾਲ ਕਿ) ਉਹ ਸਦਾ ਥਿਰ ਰਹਿਣ ਵਾਲਾ (ਪ੍ਰਭੂ ਪਾਇਆ ਜਾਂਦਾ ਹੈ।੧।ਰਹਾਉ।

ਸਹਜ ਵਿਚ ਹੀ (ਗੁਰੂ ਬਾਣੀ ਦਾ) ਗਾਵਿਆ (ਭਾਵ ਜਸ ਕੀਤਾ ਸਾਂਈਂ ਦੇ ਦਰਬਾਰ ਵਿਚ) ਪਰਵਾਨ ਹੁੰਦਾ ਹੈ (ਅਤੇ) ਬਿਨਾਂ ਸਹਜ ਤੋਂ (ਹਰ ਪ੍ਰਕਾਰ ਦੀ) ਕਥਨੀ (ਭਾਵ ਵਿਆਖਿਆ ਕੀਰਤਨ ਆਦਿ) ਵਿਅਰਥ ਹੈ (ਕਿਸੇ ਗਿਣਤੀ ਵਿਚ ਨਹੀਂ)। ਸਹਜ (ਅਵਸਥਾ ਵਿਚ ਟਿਕਿਆਂ ਹੀ ਹਿਰਦੇ ਅੰਦਰ ਗੁਰ ਉਪਦੇਸ਼ਾਂ ਪ੍ਰਤੀ) ਭਗਤੀ ਪੈਦਾ ਹੁੰਦੀ ਹੈ (ਅਤੇ) ਸਹਜ ਨਾਲ (ਹੀ ਪ੍ਰਭੂ ਦੇ ਵਿਛੋੜੇ ਦੇ) ਪਿਆਰ ਅਤੇ ਵੈਰਾਗ ਵਿਚ (ਟਿਕਿਆ ਜਾਂਦਾ ਹੈ) ਸਹਜ ਤੋਂ ਹੀ (ਮਨ ਨੂੰ) ਸੁਖ ਸ਼ਾਂਤੀ ਹੁੰਦੀ ਹੈ (ਗੱਲ ਕੀ) ਬਿਨਾਂ ਸਹਜ ਤੋਂ (ਮਨੁੱਖਾ) ਜੀਵਨ ਹੀ ਵਿਅਰਥ ਹੈ।੨।

(ਸਹਜ ਗਿਆਨੀ) ਸਹਜ (ਅਡੋਲ ਅਵਸਥਾ) ਵਿਚ (ਸਮਾਧੀ ਲਾ ਕੇ) ਸਹਜ ਨਾਲ (ਪ੍ਰਮਾਤਮਾ ਨੂੰ) ਹਰ ਵੇਲੇ ਸਲਾਹੁੰਦਾ ਹੈ। (ਉਹ) ਸਹਜੇ (ਸੁਭਾਵਿਕ) ਹੀ (ਮਾਲਿਕ ਦੇ) ਗੁਣਾਂ ਦਾ ਗਾਇਨ ਕਰਦਾ ਹੈ (ਅਤੇ) ਸੁਰਤੀ ਨੂੰ ਟਿਕਾ ਕੇ ਭਗਤੀ ਕਰਦਾ ਹੈ। (ਇਸ ਪ੍ਰਕਾਰ ਗੁਰੂ ਦੇ ਦੱਸੇ ਉਪਰੋਕਤ) ਉਪਦੇਸ਼ ਦੁਆਰਾ ਹੀ ਹਰੀ ਮਨ ਵਿਚ ਵਸਦਾ ਹੈ (ਅਤੇ ਫਿਰ) ਰਸਨਾ ਹਰੀ (ਦਾ ਅਨੰਦਮਈ) ਸੁਆਦ ਚਖਦੀ ਰਹਿੰਦੀ ਹੈ।੩।

(ਸਹਜ ਅਵਸਥਾ ਵਾਲੇ ਨੇ) ਸਦਾ ਰਹਿਣ ਵਾਲੇ ਪ੍ਰਭੂ ਦੀ ਸ਼ਰਣ ਵਿਚ ਰਹਿ ਕੇ ਸੁਤੇ ਹੀ ਮੌਤ (ਦੇ ਡਰ) ਨੂੰ ਦੂਰ ਕਰ ਦਿੱਤਾ ਹੈ। ਸੱਚੀ (ਨਾਮ ਰੂਪ) ਕਾਰ ਦੀ ਕਮਾਈ (ਦਾ ਸਦਕਾ) ਸੁਭਾਵਿਕ ਹੀ ਹਰੀ ਦਾ ਨਾਮ (ਉਸ ਦੇ) ਮਨ ਵਿਚ ਵੱਸ ਗਿਆ ਹੁੰਦਾ ਹੈ। (ਸੋ, ਹੇ ਭਾਈ !) ਉਹ ਵੱਡੇ ਭਾਗਾਂ ਵਾਲੇ (ਜੀਵ) ਹਨ ਜਿਨ੍ਹਾਂ ਨੇ (ਪਿਆਰੇ ਪ੍ਰਭੂ ਨੂੰ) ਪਾ ਲਿਆ ਅਤੇ ਸੁਭਾਵਕ ਹੀ (ਉਸੇ ਵਿਚ) ਲੀਨ ਹੋ ਰਹੇ ਹਨ।੪।

ਮਾਇਆ ਦੀ (ਚੰਚਲਤਾਈ) ਵਿਚ (ਰਹਿੰਦਿਆਂ) ਸਹਜ ਅਵਸਥਾ ਨਹੀਂ ਪੈਦਾ ਹੋ ਸਕਦੀ (ਕਿਉਂਕਿ) ਮਾਇਆ (ਅਕਾਲਪੁਰਖ ਤੋਂ ਵਿਛੋੜ ਕੇ) ਦੂਜੇ (ਹੋਰ) ਪਿਆਰ ਵਿਚ (ਫਸਾਉਂਦੀ) ਹੈ। (ਅਜਿਹੀ ਚੰਚਲ ਰੁੱਚੀ) ਵਾਲਾ (ਮਨੁੱਖ) ਆਪਹੁਦਰਾ ਕੰਮ ਕਰਦਾ ਹੈ, ਜਿਸ ਦੇ ਸਿੱਟੇ ਵਜੋਂ ਉਹ ਆਪ) ਆਪਣੇ ਆਪ ਵਿਚ ਸੜਦਾ ਹੈ (ਤੇ ਹੋਰਨਾਂ ਨੂੰ) ਸਾੜਦਾ ਹੈ (ਅਜਿਹੇ ਧਰਮਹੀਣੇ ਕਰਤਬ ਕਰਨ ਵਾਲੇ ਦਾ) ਜੰਮਣਾ ਮਰਨਾ ਖਤਮ ਨਹੀਂ ਹੁੰਦਾ (ਉਹ) ਬਾਰ ਬਾਰ ਆਉਂਦਾ ਜਾਂਦਾ (ਭਾਵ ਜੂਨਾ ਦੇ ਵਿਚ ਪਇਆ ਰਹਿੰਦਾ ਹੈ)।੫।

**ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ, ਤ੍ਰੈ ਗੁਣ ਭਰਮਿ ਭੁਲਾਇ॥ ਪੜੀਐ, ਗੁਣੀਐ, ਕਿਆ ਕਥੀਐ, ਜਾ ਮੁੰਢਹੁ ਘੁਥਾ ਜਾਇ॥ ਚਉਥੇ ਪਦ ਮਹਿ ਸਹਜੁ ਹੈ, ਗੁਰਮੁਖਿ ਪਲੈ ਪਾਇ॥੬॥ ਨਿਰਗੁਣ ਨਾਮੁ ਨਿਧਾਨੁ ਹੈ, ਸਹਜੇ ਸੋਝੀ ਹੋਇ॥ ਗੁਣਵੰਤੀ ਸਾਲਾਹਿਆ, ਸਚੇ ਸਚੀ ਸੋਇ॥ ਭੁਲਿਆ ਸਹਜਿ ਮਿਲਾਇਸੀ, ਸਬਦਿ ਮਿਲਾਵਾ ਹੋਇ॥੭॥ ਬਿਨੁ ਸਹਜੈ ਸਭੁ ਅੰਧੁ ਹੈ, ਮਾਇਆ ਮੋਹੁ ਗੁਬਾਰੁ॥ ਸਹਜੇ ਹੀ ਸੋਝੀ ਪਈ, ਸਚੈ ਸਬਦਿ ਅਪਾਰਿ॥ ਆਪੇ ਬਖਸਿ ਮਿਲਾਇਅਨੁ, ਪੂਰੇ ਗੁਰ ਕਰਤਾਰਿ॥੮॥ ਸਹਜੇ ਅਦਿਸਟੁ ਪਛਾਣੀਐ, ਨਿਰਭਉ ਜੋਤਿ ਨਿਰੰਕਾਰੁ॥ ਸਭਨਾ ਜੀਆ ਕਾ ਇਕੁ ਦਾਤਾ, ਜੋਤੀ ਜੋਤਿ ਮਿਲਾਵਣਹਾਰੁ॥ ਪੂਰੈ ਸਬਦਿ ਸਲਾਹੀਐ, ਜਿਸ ਦਾ ਅੰਤੁ ਨ ਪਾਰਾਵਾਰੁ ॥੯॥ ਗਿਆਨੀਆ ਕਾ ਧਨੁ ਨਾਮੁ ਹੈ, ਸਹਜਿ ਕਰਹਿ ਵਾਪਾਰੁ॥**

**ਅਨਦਿਨੁ ਲਾਹਾ ਹਰਿਨਾਮੁ ਲੈਨਿ, ਅਖੁਟ ਭਰੇ ਭੰਡਾਰ॥ ਨਾਨਕ, ਤੋਟਿ ਨ ਆਵਈ, ਦੀਏ ਦੇਵਣਹਾਰਿ॥੧੦॥੬॥੨੩॥**

**ਅਰਥ :** ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਵਿਚ (ਰਹਿੰਦਿਆਂ) ਸਹਜ ਅਵਸਥਾ ਨਹੀਂ ਪ੍ਰਾਪਤ ਕੀਤੀ ਜਾ ਸਕਦੀ (ਕਿਉਂਕਿ) ਇਹ ਤਿੰਨ ਗੁਣ (ਜੀਵ ਨੂੰ ਕਰਮਾਂ ਦੇ) ਭਰਮ ਵਿਚ ਭੁਲਾਈ ਰਖਦੇ ਹਨ। (ਅਜਿਹੇ ਸੁਭਾਉ ਵਾਲੇ ਮਨੁੱਖ ਦਾ) ਕੀ ਪੜ੍ਹਨਾ ਕੀ ਗੁੜ੍ਹਨਾ ਤੇ ਵਖਿਆਨ (ਕਰਨਾ ਹੈ, ਭਾਵ ਸਭ ਕੁਝ ਫਜ਼ੂਲ ਹੈ) ਜਦੋਂ ਕਿ ਉਹ ਮੂਲ (ਮਾਲਿਕ) ਤੋਂ ਹੀ ਖੁੰਝ ਗਿਆ (ਕੁਰਾਹੇ ਪੈ ਗਿਆ ਹੈ)। (ਅਸਲ ਵਿਚ ਤਿੰਨਾਂ ਗੁਣਾਂ ਦੀ ਅਵਸਥਾ ਤੋਂ ਲੰਘ ਕੇ) ਚੌਥੇ ਪਦ (ਤੁਰੀਆ ਅਵਸਥਾ) ਵਿਚ ਸਹਜ ਹੈ, ਗੁਰੂ ਦੁਆਰਾ (ਹੀ ਇਹ ਉਤਮ ਪਦ) ਪ੍ਰਾਪਤ ਹੁੰਦਾ ਹੈ।੬।

ਤਿੰਨਾਂ ਗੁਣਾਂ ਤੋਂ ਰਹਿਤ (ਪ੍ਰਭੂ ਦਾ) ਨਾਮ (ਇਕ ਵਿਸ਼ੇਸ਼ ਅਮੋਲਕ) ਖ਼ਜ਼ਾਨਾ ਹੈ (ਜਿਸ ਦੀ ਸੋਝੀ) ਸਹਜ (ਅਵਸਥਾ ਪ੍ਰਾਪਤ ਹੋਣ ਤੇ ਹੀ) ਹੁੰਦੀ ਹੈ। (ਜਿਸ ਦੈਵੀ) ਗੁਣਾਂ ਵਾਲੀ (ਜੀਵ-ਇਸਤ੍ਰੀ ਅਥਵਾ ਜਗਿਆਸੂ) ਨੇ (ਮਾਲਿਕ ਨੂੰ) ਧਿਆਇਆ ਹੈ ਸਲਾਹਿਆ ਹੈ (ਉਸ) ਸੱਚੇ (ਜਗਿਆਸੂ) ਦੀ ਸੱਚੀ ਸ਼ੋਭਾ ਹੁੰਦੀ ਹੈ। (ਉਹ ਪ੍ਰਭੂ) ਭੁੱਲੇ ਹੋਏ (ਜਗਿਆਸੂਆਂ) ਨੂੰ ਸਹਜ (ਅਵਸਥਾ) ਵਿਚ ਮਿਲਾ ਦੇਵੇਗਾ (ਪਰ ਇਹ) ਮਿਲਾਪ ਗੁਰੂ ਦੇ ਸ਼ਬਦ ਦੁਆਰਾ ਹੀ ਹੋਵੇਗਾ (ਸਿੱਧਾ ਨਹੀਂ)।੭।

ਸਹਜ ਤੋਂ ਬਿਨਾਂ ਸਭ ਹਨੇਰਾ (ਅਗਿਆਨਤਾ) ਹੈ (ਇਹ ਮਾਇਆ) ਦਾ ਮੋਹ ਰੂਪੀ ਘੁੱਪ ਹਨੇਰਾ ਹੈ। (ਜਿਨ੍ਹਾਂ ਨੂੰ ਸੋਝੀ ਪਈ ਹੈ ਉਨ੍ਹਾਂ ਨੂੰ) ਸੱਚੇ ਵਾਹਿਗੁਰੂ ਦੇ ਸ਼ਬਦ ਦੁਆਰਾ ਅਪਾਰ (ਪ੍ਰਭੂ) ਵਿਚ (ਟਿਕਣ ਦੀ) ਸੋਝੀ ਸਹਜੇ ਹੀ ਪਾਈ ਹੈ। (ਉਨ੍ਹਾਂ ਨੂੰ) ਗੁਰੂ ਕਰਤਾਰ ਨੇ ਆਪ ਹੀ ਆਪਣੀ ਰਹਿਮਤ ਕਰਕੇ (ਆਪਣੇ ਨਾਲ) ਮਿਲਾ ਲਿਆ ਹੈ।੮।

ਨਿਰਾਕਾਰ, ਪ੍ਰਕਾਸ਼ ਰੂਪ ਪ੍ਰਭੂ ਭੈ ਤੋਂ ਰਹਿਤ ਹੈ, ਅਸਥੂਲ ਅੱਖਾਂ ਨਾਲ ਨਹੀਂ ਦਿਸਦਾ (ਉਸ) ਨੂੰ ਸਹਜ (ਅਵਸਥਾ ਤੇ ਪੁੱਜ ਕੇ ਹੀ) ਪਛਾਣਿਆ ਜਾਂਦਾ ਹੈ। (ਉਹ) ਇਕੋ ਹੀ ਸਾਰੇ ਜੀਆਂ ਦਾ ਦਾਤਾ ਹੈ (ਅਤੇ ਜੀਵ ਦੀ) ਜੋਤੀ ਨੂੰ (ਆਪਣੀ) ਜੋਤੀ ਵਿਚ ਮਿਲਾਉਣ ਵਾਲਾ ਹੈ। ਜਿਸ (ਅਜਿਹੇ ਪ੍ਰਭੂ ਦਾ) ਅੰਤ ਨਹੀਂ (ਉਸ ਦਾ) ਉਰਾਰ-ਪਾਰ ਨਹੀਂ ਲੱਭਿਆ ਜਾ ਸਕਦਾ (ਉਸ ਨੂੰ) ਪੂਰੇ (ਗੁਰੂ) ਦੇ ਉਪਦੇਸ਼ ਦੁਆਰਾ ਸਲਾਹੁਣਾ ਹੀ ਯੋਗ ਹੈ।੯।

ਗਿਆਨਵਾਨ ਪੁਰਸ਼ਾਂ ਦਾ ਮਾਲ-ਧਨ (ਪ੍ਰਭੂ ਪਿਆਰੇ ਦਾ) ਨਾਮ (ਹੀ) ਹੈ (ਜਿਸ ਦਾ) ਵਪਾਰ (ਉਹ) ਸਹਜ ਦੁਆਰਾ ਹੀ ਕਰਦੇ ਹਨ (ਭਾਵ ਉਨ੍ਹਾਂ ਅੰਦਰ ਕੋਈ ਤਲਮਲਾਹਟ ਨਹੀਂ ਹੁੰਦੀ। ਉਹ ਧੀਰਜ ਧਾਮ ਵਿਚ ਰਹਿੰਦੇ ਹੋਏ ਨਾਮ ਦਾ ਵਪਾਰ ਕਰਦੇ ਹਨ)। (ਉਹ) ਦਿਨ ਰਾਤ ਹਰੀ ਨਾਮ ਦਾ ਲਾਭ ਲੈਂਦੇ ਹਨ ਜਿਸ ਦੇ ਫਲਸਰੂਪ (ਉਨ੍ਹਾਂ ਪਾਸ ਨਾਮ ਦੇ) ਭੰਡਾਰੇ ਭਰੇ ਰਹਿੰਦੇ ਹਨ (ਜੋ ਕਦੇ ਵੀ ਨਹੀਂ) ਮੁੱਕਦੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਅਖੁੱਟ ਭੰਡਾਰੇ) ਦੇਵਨ ਵਾਲੇ (ਦਾਤੇ) ਨੇ ਦਿੱਤੇ ਹਨ (ਉਨ੍ਹਾਂ ਵਿਚ ਕਦੇ ਵੀ) ਤੋਟ ਨਹੀਂ ਆ ਸਕਦੀ॥੧੦॥੬॥੨੩॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਸਹਜ' ਦੀ ਵਿਸ਼ੇਸ਼ਤਾ ਨੂੰ ਨਿਰੂਪਣ ਕੀਤਾ ਗਿਆ ਹੈ। ਆਦਿ ਮਧ ਅੰਤ ਵਿਚ ਸਹਜੈ, ਸਹਜੁ, ਸਹਜੇ, ਸਹਜਿ ਪਦ ਹੀ ਪਰਧਾਨ ਹੈ। ਗੁਰਬਾਣੀ ਵਿਚ 'ਸਹਜ ਪਦ' ਦੇ ਅਰਥ ਸੁਤੇ, ਸੁਭਾਵਕ, ਆਰਾਮ ਨਾਲ, ਹੌਲੀ ਹੌਲੀ, ਸ਼ਾਂਤੀ ਨਾਲ, ਸਹਜ ਅਵਸਥਾ, ਅਡੋਲ ਅਵਸਥਾ, ਚਉਥਾ ਅਥਵਾ ਤੁਰੀਆ ਪਦ ਆਦਿ ਹਨ, ਪਰ ਵਿਸ਼ੇਸ਼ ਕਰਕੇ ਸਹਜ ਪਦ 'ਪੂਰਨ ਗਿਆਨ' ਦੇ ਅਰਥਾਂ ਦਾ ਹੀ ਸੂਚਕ ਹੁੰਦਾ ਹੈ।

ਸਹਜ, ਆਤਮਾ ਦੀ ਉਹ ਅਵਸਥਾ ਹੈ ਜੋ ਕਿਸੇ ਬਣਾਉਟੀ ਕਿਰਿਆ ਨਾਲ ਨਹੀਂ ਆਉਂਦੀ ਸਗੋਂ ਆਪਣੇ ਆਪ ਹੀ ਗੁਰੂ ਦੇ ਮਾਰਗ ਤੇ ਚੱਲਿਆਂ ਗੁਰੂ ਦੀ ਬਖਸ਼ਿਸ਼ ਨਾਲ ਪ੍ਰਾਪਤ ਹੁੰਦੀ ਹੈ, ਜਿਸ

ਕਰਕੇ ਇਹ ਯਥਾਰਥ ਗਿਆਨ ਦੀ ਸੂਚਕ ਹੁੰਦੀ ਹੈ। ਜਦੋਂ ਮਨ ਚੋਂ ਸਾਰੇ ਭਰਮ ਦੂਰ ਹੋ ਜਾਂਦੇ ਹਨ, ਸੁਭਾਵਕ ਹੀ ਆਪਣਾ ਅਸਲਾ ਪ੍ਰਕਾਸ਼ ਹੋ ਆਉਂਦਾ ਹੈ। ਧਰਮ-ਕਰਮਾਂ ਤੋਂ ਬਿਨਾਂ ਬਾਕੀ ਦੇ ਸਾਰੇ ਕਰਮ ਬੰਧਨ ਰੂਪ ਹੀ ਹਨ ਕਿਉਂਕਿ ਉਨ੍ਹਾਂ ਦੁਆਰਾ 'ਸਹਜ' ਪੈਦਾ ਨਹੀਂ ਹੁੰਦਾ। ਇਸ ਕਾਰਨ ਵੱਡੇ ਵੱਡੇ ਵਿਦਵਾਨ ਲੋਕ ਭਰਮ-ਚੱਕਰ ਵਿਚ ਪਏ ਰਹੇ। ਸਹਜ ਦੀ ਪ੍ਰਾਪਤੀ ਤੋਂ ਬਿਨਾਂ ਸਾਧਾਰਣ ਪੜ੍ਹਨਾ ਸੁਣਨਾ, ਗਾਉਣਾ ਆਦਿ ਸਮੂਹ ਕਿਰਿਆ ਵਿਅਰਥ ਹੀ ਜਾਣੋ, ਮੁਸ਼ੱਕਤ ਬਹੁਤੀ ਤੇ ਫਲ ਮਾਮੂਲੀ ਵਾਲੀ ਖੇਡ ਹੋ ਜਾਂਦੀ ਹੈ। ਇਸ ਪਦ ਤੱਕ ਓਹੀ ਜਗਿਆਸੂ ਪਹੁੰਚਦਾ ਹੈ ਜੋ ਤਿੰਨਾਂ ਗੁਣਾਂ ਤੋਂ ਉਤੇ ਉਠ ਜਾਂਦਾ ਹੈ—

**ੳ) ਤੀਨਿ ਬਿਆਪਿਹਿ ਜਗਤ ਕਉ, ਤੁਰੀਆ ਪਾਵੈ ਕੋਇ॥**
**ਨਾਨਕ, ਸੰਤ ਨਿਰਮਲ ਭਏ, ਜਿਨਿ ਮਨਿ ਵਸਿਆ ਸੋਇ॥** [ਪੰਨਾ ੨੯੭

**ਅ) ਰਜ ਗੁਣ, ਤਮ ਗੁਣ, ਸਤ ਗੁਣ ਕਹੀਐ, ਇਹ ਤੇਰੀ ਸਭ ਮਾਇਆ॥**
**ਚਉਥੇ ਪਦ ਕਉ ਜੋ ਨਰੁ ਚੀਨੈ, ਤਿਨ ਹੀ ਪਰਮਪਦੁ ਪਾਇਆ॥** [ਪੰਨਾ ੧੧੨੩

ਗੁਰਬਾਣੀ ਵੀਚਾਰ ਜਾਂ ਨਾਮ-ਸਿਮਰਨ ਸਹਜ ਵਿਚ ਟਿਕ ਕੇ ਕਰਨਾ ਹੀ ਲਾਭਦਾਇਕ ਹੈ—

**ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥**
**ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥** [ਪੰਨਾ ੪੭੮

ਇਹ ਸਹਜੁ ਬਾਹਰਮੁਖੀ ਕਰਮਾਂ ਨਾਲ ਪ੍ਰਾਪਤ ਨਹੀਂ ਹੁੰਦਾ, ਇਸ ਦੀ ਅੰਤਰਗਤ ਲਖਤਾ ਗੁਰੂ ਦੀ ਕਿਰਪਾ ਨਾਲ ਗੁਣਵੰਤੇ ਬਣਿਆਂ ਹੀ ਆਉਂਦੀ ਹੈ। ਹਰੇਕ ਮਨੁੱਖ ਸਹਜ ਨੂੰ ਨਹੀਂ ਸਮਝ ਸਕਦਾ। ਸਹਜ ਦਾ ਸਰਵੇਖਣ ਪੰਨਾ ੨੩੭ ਤੇ ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਨੇ ਕੀਤਾ ਹੈ ਅਤੇ ਨਿਚੋੜ ਇਹ ਕੱਢਿਆ ਹੈ- **ਜਾ ਕੈ ਸਹਜ ਭਇਆ ਸੋ ਜਾਣੈ॥ ਨਾਨਕ ਦਾਸ ਤਾ ਕੈ ਕੁਰਬਾਣੈ॥**

ਇਹ ਤਾਂ ਗੂੰਗੇ ਦੀ ਮਿਠਿਆਈ ਖਾਣ ਵਾਲੀ ਅਵਸਥਾ ਹੈ। ਫਿਰ ਇਸ ਅਵਸਥਾ ਵਿਚ ਇਕੱਠਾ ਕੀਤਾ ਹੋਇਆ ਨਾਮ ਧਨ ਦਿਨੋ ਦਿਨ ਵਧਦਾ ਹੀ ਜਾਂਦਾ ਹੈ, ਨਾ ਕਦੇ ਘਟਦਾ ਹੈ ਨਾ ਕਦੇ ਮੁਕਦਾ ਹੈ।

**ਸਿਰੀਰਾਗੁ ਮਹਲਾ ੩॥ ਸਤਿਗੁਰਿ ਮਿਲਿਐ ਫੇਰੁ ਨ ਪਵੈ, ਜਨਮ ਮਰਣ ਦੁਖੁ ਜਾਇ॥ ਪੂਰੈ ਸਬਦਿ ਸਭ ਸੋਝੀ ਹੋਈ, ਹਰਿ ਨਾਮੈ ਰਹੈ ਸਮਾਇ॥੧॥ ਮਨ ਮੇਰੇ ! ਸਤਿਗੁਰ ਸਿਉ ਚਿਤੁ ਲਾਇ॥ ਨਿਰਮਲੁ ਨਾਮੁ ਸਦ ਨਵਤਨੋ, ਆਪਿ ਵਸੈ ਮਨਿ ਆਇ॥੧॥ ਰਹਾਉ॥ ਹਰਿ ਜੀਉ ਰਾਖਹੁ ਅਪਨੀ ਸਰਣਾਈ, ਜਿਉ ਰਾਖਹਿ ਤਿਉ ਰਹਣਾ॥ ਗੁਰ ਕੈ ਸਬਦਿ ਜੀਵਤੁ ਮਰੈ, ਗੁਰਮੁਖਿ ਭਵਜਲੁ ਤਰਣਾ॥੨॥ ਵਡੈ ਭਾਗਿ ਨਾਉ ਪਾਈਐ, ਗੁਰਮਤਿ ਸਬਦਿ ਸੁਹਾਈ॥ ਆਪੇ ਮਨਿ ਵਸਿਆ ਪ੍ਰਭੁ ਕਰਤਾ, ਸਹਜੇ ਰਹਿਆ ਸਮਾਈ॥੩॥ ਇਕਨਾ ਮਨਮੁਖਿ ਸਬਦੁ ਨ ਭਾਵੈ, ਬੰਧਨਿ ਬੰਧਿ ਭਵਾਇਆ॥ ਲਖ ਚਉਰਾਸੀਹ ਫਿਰਿ ਫਿਰਿ ਆਵੈ, ਬਿਰਥਾ ਜਨਮੁ ਗਵਾਇਆ॥੪॥ ਭਗਤਾ ਮਨਿ ਆਨੰਦੁ ਹੈ, ਸਚੈ ਸਬਦਿ ਰੰਗਿ ਰਾਤੇ॥ ਅਨਦਿਨੁ ਗੁਣ ਗਾਵਹਿ ਸਦ ਨਿਰਮਲ, ਸਹਜੇ ਨਾਮਿ ਸਮਾਤੇ॥੫॥ ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ, ਸਭ ਆਤਮਰਾਮੁ**

**ਪਛਾਣੀ॥ ਏਕੋ ਸੇਵਨਿ, ਏਕੁ ਅਰਾਧਹਿ, ਗੁਰਮੁਖਿ ਅਕਥ ਕਹਾਣੀ॥੬॥ ਸਚਾ ਸਾਹਿਬੁ ਸੇਵੀਐ, ਗੁਰਮੁਖਿ ਵਸੈ ਮਨਿ ਆਇ॥ ਸਦਾ ਰੰਗਿ ਰਾਤੇ ਸਚ ਸਿਉ, ਅਪੁਨੀ ਕਿਰਪਾ ਕਰੇ ਮਿਲਾਇ॥੭॥ ਆਪੇ ਕਰੇ, ਕਰਾਏ ਆਪੇ, ਇਕਨਾ ਸੁਤਿਆ ਦੇਇ ਜਗਾਇ॥ ਆਪੇ ਮੇਲਿ ਮਿਲਾਇਦਾ, ਨਾਨਕ, ਸਬਦਿ ਸਮਾਇ॥੮॥੭॥੨੪॥**

## ਉਚਾਰਨ ਸੇਧ

**ਬਿੰਦੀ ਸਹਿਤ**—ਸਿਉਂ, ਰਾਖਹਿੰ, ਨਾਉਂ, ਗਾਵਹਿੰ, ਬੋਲਹਿੰ, ਅਰਾਧਹਿੰ, ਸੁਤਿਆਂ, ਭਗਤਾਂ, ਮਿਲਾਇੰਦਾ।

**ਫੁਟਕਲ**—ਤੀਜੇ ਪਦ ਦੀ ਦੂਜੀ ਪੰਕਤੀ ਵਿਚ 'ਆਵੈ' ਦੀ ਥਾਂ 'ਆਵਹਿ' ਪਾਠ ਵੀ ਪੁਰਾਤਨ ਹਥ ਲਿਖਤ ਬੀੜਾਂ ਵਿਚ ਮਿਲਦਾ ਹੈ, ਜੋ ਬਹੁ ਵਚਨ ਦਾ ਲਖਾਇਕ ਹੈ ਅਤੇ ਇਥੇ ਅਰਥਾਂ ਨਾਲ ਠੀਕ ਢੁਕਦਾ ਹੈ।

**ਪਦ ਅਰਥ**—ਫੇਰੁ-ਗੇੜਾ, ਚੱਕਰ। ਨਵਤਨੋ-ਨਵਾਂ। ਸੁਹਾਈ-ਸੁਹਣੀ, ਸ਼ੋਭਨੀਕ। ਸਬਦੁ-(ਗੁਰੂ ਦਾ ਸ਼ਬਦ) ਨਾਮ, ਉਪਦੇਸ਼।

**ਅਰਥ**—ਸਤਿਗੁਰੂ ਦੇ ਮਿਲਣ ਨਾਲ (ਆਵਾਗਉਣ ਦਾ) ਚੱਕਰ ਨਹੀਂ ਪੈਂਦਾ (ਅਤੇ) ਜੰਮਣ ਮਰਣ ਦਾ ਦੁਖ ਚਲਾ ਜਾਂਦਾ ਹੈ। (ਜਿਸ ਨੂੰ) ਪੂਰੇ ਗੁਰੂ ਦੇ ਸ਼ਬਦ ਦੁਆਰਾ ਹਰ ਤਰ੍ਹਾਂ ਦੀ ਸੋਝੀ ਹੋ ਗਈ ਹੋਵੇ (ਉਹ) ਹਰੀ ਨਾਮ (ਨੂੰ ਸ੍ਰੇਸ਼ਟ ਜਾਣ ਕੇ ਉਸੇ) ਵਿਚ ਹੀ ਲੀਨ ਹੋਇਆ ਰਹਿੰਦਾ ਹੈ।੧।

(ਇਸ ਲਈ, ਹੇ) ਮੇਰੇ ਮਨ ! ਸਤਿਗੁਰੂ ਨਾਲ (ਆਪਣੀ) ਚਿਤ-ਬ੍ਰਿਤੀ ਜੋੜ। (ਇਸ ਤਰ੍ਹਾਂ ਪ੍ਰਭੂ ਦਾ) ਪਵਿੱਤਰ ਨਾਮ (ਜੋ) ਸਦਾ, ਨਿਤ ਨਵਾਂ ਹੈ, ਆਪੇ ਹੀ ਮਨ ਵਿਚ ਆ ਵਸਦਾ ਹੈ।੧।ਰਹਾਉ।

(ਸਤਿਗੁਰੂ ਦੀ ਸਿਖਿਆ ਵਿਚ ਜੁੜਨ ਵਾਲਾ ਜਗਿਆਸੂ ਪ੍ਰਭੂ ਅੱਗੇ ਬੇਨਤੀ ਕਰਦਾ ਹੈ ਕਿ ਹੇ) ਹਰੀ ਜੀਓ ! ਜਿਵੇਂ ਤੂੰ ਰਖਦਾ ਹੈਂ (ਮੈਂ) ਤਿਵੇਂ (ਹੀ ਰਹਿਣਾ ਹੈ (ਪਰ ਮੈਨੂੰ) ਆਪਣੀ ਸਰਣ ਵਿਚ ਰੱਖੋ। (ਉਸ ਨੂੰ ਇਹ ਨਿਸਚਾ ਹੋ ਗਿਆ ਹੁੰਦਾ ਹੈ ਕਿ ਜਿਹੜਾ ਜੀਵ) ਗੁਰੂ ਦੇ ਸ਼ਬਦ ਦੁਆਰਾ ਜੀਉਂਦਿਆਂ ਮਰ ਜਾਂਦਾ ਹੈ (ਉਹ) ਗੁਰਮੁਖ ਭਵਸਾਗਰ ਤੋਂ ਪਾਰ ਲੰਘ ਜਾਂਦਾ ਹੈ।੨।

ਵੱਡੇ ਭਾਗਾਂ ਕਰਕੇ ਨਾਮ ਦੀ ਪ੍ਰਾਪਤੀ ਹੁੰਦੀ ਹੈ (ਅਤੇ) ਗੁਰਮਤਿ ਸ਼ਬਦ ਦੁਆਰਾ (ਜੀਵਨ ਖੇਡ) ਸੁਹਾਵਣੀ (ਲਗਦੀ ਹੈ)। (ਜਦੋਂ) ਪ੍ਰਭੂ (ਸ੍ਰਿਸ਼ਟੀ ਦਾ) ਕਰਤਾ ਆਪ ਹੀ ਮਨ ਵਿਚ ਵੱਸ ਗਿਆ (ਹੋਵੇ ਤਾਂ ਜੀਉੜਾ ਸਹਜੇ) ਹੀ (ਉਸ ਵਿਚ) ਸਮਾਇਆ ਰਹਿੰਦਾ ਹੈ।੩।

ਇਕ (ਅਜਿਹੇ) ਮਨਮੁਖ ਲੋਕ (ਹਨ ਜਿਨ੍ਹਾਂ ਨੂੰ ਗੁਰੂ ਦਾ) ਸ਼ਬਦ ਚੰਗਾ ਨਹੀਂ ਲਗਦਾ (ਜਿਸ ਕਾਰਨ ਉਨ੍ਹਾਂ ਨੂੰ ਮਾਇਆ ਦੇ) ਜੰਜਾਲਾਂ ਵਿਚ ਜਕੜ ਕੇ (ਭਾਂਤ ਭਾਂਤ ਜੂਨਾਂ ਵਿਚ) ਫਿਰਾਇਆ ਜਾਂਦਾ ਹੈ। (ਅਜਿਹਾ ਆਪਹੁਦਰਾ ਜੀਵ) ਚੌਰਾਸੀ ਲੱਖ ਜੂਨੀਆਂ ਵਿਚ ਮੁੜ ਮੁੜ ਕੇ ਆਉਂਦਾ (ਭਾਵ ਜੰਮਦਾ ਰਹਿੰਦਾ) ਹੈ, (ਉਸ ਨੇ ਇਸ ਪ੍ਰਕਾਰ ਵਡਮੁੱਲਾ ਮਨੁੱਖਾ) ਜਨਮ ਵਿਅਰਥ ਹੀ ਗੁਆ ਲਿਆ ਹੁੰਦਾ ਹੈ।੪।

(ਪ੍ਰਭੂ ਦੇ) ਭਗਤਾਂ ਦੇ ਮਨ ਵਿਚ (ਸਦਾ ਹੀ) ਖੇੜਾ (ਰਹਿੰਦਾ) ਹੈ (ਕਿਉਂਕਿ ਉਹ) ਸੱਚੇ ਪ੍ਰਭੂ ਦੇ ਸ਼ਬਦ ਦੁਆਰਾ ਪਿਆਰ ਵਿਚ ਖੁਭੇ ਰਹਿੰਦੇ ਹਨ, (ਉਹ) ਸਦਾ ਹੀ ਨਿਰਮਲ (ਪ੍ਰਭੂ) ਦੇ ਗੁਣ ਗਾਉਂਦੇ ਹਨ (ਅਤੇ) ਸੁਭਾਵਕ ਹੀ ਨਾਮ ਵਿਚ ਲਿਵਲੀਨ ਰਹਿੰਦੇ ਹਨ।੫।

ਗੁਰਮੁਖ ਜੀਊੜੇ ਸਾਰੀਆਂ ਆਤਮਾਵਾਂ ਵਿਚ ਰਾਮ ਨੂੰ (ਰਵਿਆ ਹੋਇਆ) ਪਛਾਣ ਕੇ ਪ੍ਰਭੂ ਦੀ

ਅੰਮ੍ਰਿਤ ਬਾਣੀ ਉਚਾਰਦੇ ਰਹਿੰਦੇ ਹਨ। (ਉਹ) ਇਕ ਰਾਮ ਨੂੰ ਹੀ ਸੇਂਵਦੇ (ਸਿਮਰਦੇ) ਹਨ, ਇਕ ਨੂੰ ਯਾਦ ਕਰਦੇ ਹਨ (ਅਤੇ) ਗੁਰੂ ਦੁਆਰਾ ਅਕਥ (ਪ੍ਰਭੂ ਦੀ) ਕਹਾਣੀ ਕਰਦੇ ਹਨ।੬।

(ਹੇ ਭਾਈ ! ਸਦਾ) ਸੱਚੇ ਮਾਲਕ ਨੂੰ ਸਿਮਰਨਾ ਚਾਹੀਦਾ ਹੈ (ਕਿਉਂਕਿ ਉਹ) ਗੁਰੂਦੁਆਰਾ (ਗੁਰਸਿਖਾਂ ਦੇ) ਮਨ ਵਿਚ ਆ ਕੇ ਵਸਦਾ ਹੈ। (ਜਿਹੜੇ ਜੀਊੜੇ) ਸੱਦਾ ਹੀ ਸੱਚੇ ਪ੍ਰਭੂ ਨਾਲ (ਉਸ ਦੇ) ਪ੍ਰੇਮ ਵਿਚ ਰੰਗੇ ਰਹਿੰਦੇ ਹਨ, ਆਪਣੀ ਕਿਰਪਾ ਕਰਕੇ (ਪ੍ਰਭੂ ਉਨ੍ਹਾਂ ਨੂੰ ਆਪਣੇ) ਆਪ ਹੀ (ਗੁਰੂ ਨਾਲ) ਮਿਲਾਪ ਕਰਾ ਕੇ (ਆਪਣੇ) ਨਾਲ ਮਿਲਾ ਲੈਂਦਾ ਹੈ।੭।

(ਕਰਤਾ ਪੁਰਖ) ਆਪ ਹੀ (ਸਭ ਕੁਝ) ਕਰਦਾ, ਆਪ ਹੀ (ਜੀਆਂ ਤੋਂ ਕੰਮ ਕਰਾਉਂਦਾ ਅਤੇ ਆਪ ਹੀ) ਕਈ (ਮਾਇਆ ਮੋਹ ਦੀ ਨੀਂਦ ਵਿੱਚ) ਸੁੱਤੇ ਹੋਇਆਂ ਨੂੰ ਜਗਾ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਕਰਤਾ ਪੁਰਖ ਗੁਰ ਸ਼ਬਦ ਵਿਚ ਲੀਨ ਕਰਕੇ) ਆਪ ਹੀ (ਗੁਰੂ ਨਾਲ) ਮਿਲਾਪ ਕਰਾ ਕੇ (ਆਪਣੇ) ਨਾਲ ਮਿਲਾ ਲੈਂਦਾ ਹੈ॥੮॥੭॥੨੪॥

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦੀ ਸਿਖਿਆ ਅਨੁਸਾਰ ਆਪਣਾ ਆਪ ਪੂਰਨ ਤੌਰ ਤੇ ਪ੍ਰਭੂ ਦੇ ਹਵਾਲੇ ਕਰਕੇ ਵੱਡੇ ਭਾਗਾਂ ਨਾਲ ਉਸ ਦੀ ਕਿਰਪਾ ਸਦਕਾ, ਪਵਿੱਤਰ ਨਾਮ ਮਨ ਵਿਚ ਵਸਦਾ ਹੈ। ਓਦੋਂ ਹਰ ਪ੍ਰਕਾਰ ਦੀ ਸੋਝੀ ਹੋ ਆਉਂਦੀ ਹੈ ਅਤੇ ਮਨੁੱਖ ਦਾ ਜੰਮਣ ਮਰਣ ਮੁੱਕ ਜਾਂਦਾ ਹੈ।

ਆਪ-ਹੁਦਰੇ ਬੰਦਿਆਂ ਨੂੰ ਸੱਚੇ ਗੁਰੂ ਦੀ ਸਿਖਿਆ ਚੰਗੀ ਨਹੀਂ ਲਗਦੀ, ਉਹ ਆਪਣੀ ਕਰਤੂਤ ਕਰਕੇ ਚਉਰਾਸੀ ਦੇ ਗੇੜ ਵਿਚ ਪਏ ਰਹਿੰਦੇ ਹਨ। ਇਸ ਦੇ ਉਲਟ ਭਗਤ-ਜਨ ਗੁਰ-ਪਰਮੇਸ਼ਰ ਦੀ ਸਿਖਿਆ ਅਨੁਸਾਰ ਪ੍ਰਭੂ ਦੀ ਰਜ਼ਾ ਵਿਚ ਰੰਗੇ ਹੋਏ, ਉਸ ਦੀ ਹਜ਼ੂਰੀ ਵਿਚ ਜੀਵਨ ਬਿਤਾਉਂਦੇ ਹੋਏ ਸਦਾ ਖੇੜੇ ਵਿਚ ਰਹਿੰਦੇ ਹਨ। ਉਨ੍ਹਾਂ ਨੂੰ ਅਕਾਲ ਪੁਰਖ ਆਪਣੀ ਬਖਸ਼ਿਸ਼ ਕਰਕੇ ਆਪਣੇ ਨਾਲ ਇਕ-ਮਿਕ ਕਰ ਲੈਂਦਾ ਹੈ। ਗਲ ਕੀ, ਸਰਬ-ਸ਼ਕਤੀਮਾਨ ਵਾਹਿਗੁਰੂ ਆਪਣੀ ਰਜ਼ਾ ਦਾ ਆਪ ਮਾਲਿਕ ਹੈ।

**ਸਿਰੀਰਾਗੁ ਮਹਲਾ ੩॥ ਸਤਿਗੁਰਿ ਸੇਵਿਐ ਮਨੁ ਨਿਰਮਲਾ, ਭਏ ਪਵਿਤੁ ਸਰੀਰ॥ ਮਨਿ ਆਨੰਦੁ ਸਦਾ ਸੁਖੁ ਪਾਇਆ, ਭੇਟਿਆ ਗਹਿਰ ਗੰਭੀਰੁ॥ ਸਚੀ ਸੰਗਤਿ ਬੈਸਣਾ, ਸਚਿ ਨਾਮਿ ਮਨੁ ਧੀਰ॥੧॥ ਮਨ ਰੇ ! ਸਤਿਗੁਰੁ ਸੇਵਿ ਨਿਸੰਗੁ॥ ਸਤਿਗੁਰੁ ਸੇਵਿਐ ਹਰਿ ਮਨਿ ਵਸੈ, ਲਗੈ ਨ ਮੈਲੁ ਪਤੰਗੁ॥੧।ਰਹਾਉ॥ ਸਚੈ ਸਬਦਿ ਪਤਿ ਊਪਜੈ, ਸਚੇ, ਸਚਾ ਨਾਉ॥ ਜਿਨੀ ਹਉਮੈ ਮਾਰਿ ਪਛਾਣਿਆ, ਹਉ ਤਿਨ ਬਲਿਹਾਰੈ ਜਾਉ॥ ਮਨਮੁਖ ਸਚੁ ਨ ਜਾਣਨੀ, ਤਿਨ ਠਉਰ ਨ ਕਤਹੂ ਥਾਉ॥੨॥ ਸਚੁ ਖਾਣਾ, ਸਚੁ ਪੈਨਣਾ, ਸਚੇ ਹੀ ਵਿਚਿ ਵਾਸੁ॥ ਸਦਾ ਸਚਾ ਸਾਲਾਹਣਾ, ਸਚੈ ਸਬਦਿ ਨਿਵਾਸੁ॥ ਸਭੁ ਆਤਮ ਰਾਮੁ ਪਛਾਣਿਆ, ਗੁਰਮਤੀ ਨਿਜਘਰਿ ਵਾਸੁ॥੩॥ ਸਚੁ ਵੇਖਣੁ, ਸਚੁ ਬੋਲਣਾ, ਤਨੁ ਮਨੁ ਸਚਾ ਹੋਇ॥ ਸਚੀ ਸਾਖੀ, ਉਪਦੇਸੁ ਸਚੁ, ਸਚੇ ਸਚੀ ਸੋਇ॥ ਜਿੰਨੀ ਸਚੁ ਵਿਸਾਰਿਆ, ਸੇ ਦੁਖੀਏ ਚਲੇ ਰੋਇ॥੪॥ ਸਤਿਗੁਰੁ ਜਿਨੀ ਨ ਸੇਵਿਓ, ਸੇ ਕਿਤੁ ਆਏ ਸੰਸਾਰਿ॥ ਜਮ ਦਰਿ ਬਧੇ ਮਾਰੀਅਹਿ, ਕੂਕ ਨ ਸੁਣੈ**

**ਪੂਕਾਰ॥ ਬਿਰਥਾ ਜਨਮੁ ਗਵਾਇਆ, ਮਰਿ ਜੰਮਹਿ ਵਾਰੋ ਵਾਰ॥੫॥ ਏਹੁ ਜਗੁ ਜਲਤਾ ਦੇਖਿ ਕੈ, ਭਜਿ ਪਏ ਸਤਿਗੁਰ ਸਰਣਾ॥ ਸਤਿਗੁਰਿ ਸਚੁ ਦਿੜਾਇਆ, ਸਦਾ ਸਚਿ ਸੰਜਮਿ ਰਹਣਾ॥ *ਸਤਿਗੁਰੁ ਸਚਾ ਹੈ ਬੋਹਿਥਾ, ਸਬਦੇ ਭਵਜਲੁ ਤਰਣਾ॥੬॥ ਲਖ ਚਉਰਾਸੀਹ ਫਿਰਦੇ ਰਹੇ, ਬਿਨੁ ਸਤਿਗੁਰ ਮੁਕਤਿ ਨ ਹੋਈ॥ ਪੜਿ ਪੜਿ ਪੰਡਿਤ ਮੋਨੀ ਥਕੇ, ਦੂਜੈ ਭਾਇ ਪਤਿ ਖੋਈ॥ ਸਤਿਗੁਰਿ ਸਬਦੁ ਸੁਣਾਇਆ, ਬਿਨੁ ਸਚੇ ਅਵਰੁ ਨ ਕੋਈ॥੭॥ ਜੋ ਸਚੈ ਲਾਏ, ਸੇ ਸਚਿ ਲਗੈ, ਨਿਤ ਸਚੀ ਕਾਰ ਕਰੰਨਿ॥ ਤਿਨਾ ਨਿਜ ਘਰ ਵਾਸਾ ਪਾਇਆ, ਸਚੈ ਮਹਲਿ ਰਹੰਨਿ॥ ਨਾਨਕ, ਭਗਤ ਸੁਖੀਏ ਸਦਾ, ਸਚੈ ਨਾਮਿ ਰਚੰਨਿ॥੮॥੧੭॥੮॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ**—ਪਛਾਣਿਆਂ, ਹਉਂ, ਜਾਉਂ, ਕਤਹੂੰ, ਥਾਂਉਂ, ਮਾਰੀਅਹਿਂ।

**ਫੁਟਕਲ**—'ਜਿੰਨੀ' ਦਾ ਉਚਾਰਨ 'ਜਿੰਨ੍ਹੀਂ' ਕਰਨਾ ਉਚਿਤ ਹੈ। ਪੁਰਾਤਨ ਬੀੜਾਂ ਵਿਚ 'ਜਿੰਨੀ' ਦੀ ਥਾਂ 'ਜਿਨੀ' ਪਾਠ ਮਿਲਦਾ ਹੈ।

**ਪਦ ਅਰਥ**—ਗਹਿਰ ਗੰਭੀਰ-ਸੰਜੀਦਾ, ਵਿਸ਼ਾਲ ਹਿਰਦੇ ਵਾਲਾ। ਨਿਸੰਗੁ-ਨਿਝੱਕ। ਪਤੰਗੁ-ਪ੍ਰਤੀ ਅੰਗ, ਕਿਸੇ ਅੰਗ ਨੂੰ। ਸਾਖੀ-ਕਹਾਣੀ, ਸਿਖਿਆ। ਦਿੜਾਇਆ-ਦ੍ਰਿੜ, ਪੱਕਾ ਕੀਤਾ। ਸੰਜਮਿ-ਮਰਯਾਦਾ ਵਿਚ। ਬੋਹਿਥਾ-ਜਹਾਜ਼। ਰਚੰਨਿ-ਰਚ ਜਾਂਦੇ ਹਨ।

**ਅਰਥ**—ਸਤਿਗੁਰੂ ਜੀ ਦੀ ਸੇਵਾ ਕਰਨ ਨਾਲ ਮਨ (ਹਰ ਪ੍ਰਕਾਰ ਦੀ) ਮੈਲ ਤੋਂ ਰਹਿਤ ਭਾਵ ਸ਼ੁੱਧ ਪਵਿੱਤਰ (ਹੋ ਜਾਂਦਾ ਹੈ ਅਤੇ ਇਸ ਦੇ ਨਾਲ ਹੀ) ਸਰੀਰ ਵੀ ਪਵਿੱਤਰ ਹੋ ਜਾਂਦਾ ਹੈ। (ਸ਼ਬਦ-ਸੁਰਤਿ ਦੀ ਸੋਝੀ ਹੋਣ ਕਰਕੇ) ਮਨ ਵਿਚ (ਆਤਮਿਕ) ਅਨੰਦ (ਆਉਣ ਨਾਲ) ਸਦਾ ਹੀ ਸੁਖ ਪ੍ਰਾਪਤ ਹੁੰਦਾ ਹੈ (ਅਤੇ) ਗਹਿਰ ਗੰਭੀਰ (ਪ੍ਰਭੂ) ਮਿਲ ਪੈਂਦਾ ਹੈ। ਸੱਚੀ ਸੰਗਤ ਵਿਚ ਬੈਠਣ ਨਾਲ ਸੱਚ (ਦੇ) ਤੁਫੈਲ ਹੀ (ਕਰਤਾਰੀ) ਨਾਮ ਵਿਚ (ਮਨ ਲੀਨ ਹੁੰਦਾ ਹੈ ਅਤੇ) ਮਨ ਨੂੰ ਧੀਰਜ (ਸ਼ਾਂਤੀ ਆਉਂਦੀ ਹੈ)।੧।

ਹੇ ਮੇਰੇ ਮਨ ! ਸਤਿਗੁਰ ਨੂੰ ਨਿਰਭੈ ਹੋ ਕੇ ਸੇਵ। ਸਤਿਗੁਰ ਦੀ ਸੇਵਾ ਨਾਲ ਹਰੀ ਮਨ ਵਿਚ ਆ ਵਸਦਾ ਹੈ (ਅਤੇ ਮਨ ਦੇ) ਕਿਸੇ ਅੰਗ ਨੂੰ ਵੀ (ਪਾਪਾਂ ਦੀ) ਮੈਲ ਨਹੀਂ ਲਗਦੀ।੧।ਰਹਾਉ।

(ਹੇ ਮਨ !) ਸੱਚੇ (ਪ੍ਰਭੂ ਦੇ) ਸਬਦ (ਹੁਕਮ) ਵਿਚ (ਤੁਰਿਆਂ) ਇੱਜ਼ਤ ਬਣਦੀ ਹੈ, ਸੱਚੇ (ਪੁਰਸ਼ ਓਹੀ ਹਨ ਜਿਨ੍ਹਾਂ ਕੋਲ) ਸੱਚਾ ਨਾਮ ਹੈ। ਜਿਨ੍ਹਾਂ ਨੇ (ਆਪਣੇ ਅੰਦਰੋਂ) ਮੈਂ-ਮੇਰੀ ਨੂੰ ਮਾਰ ਕੇ (ਨਾਮੀ ਨੂੰ) ਪਛਾਣ ਲਿਆ ਹੈ, ਸਮਝ ਲਿਆ ਹੈ, ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ। ਮਨਮੁਖ (ਜੀਵ) ਸਚਿਆਈ ਨੂੰ ਨਹੀਂ ਸਮਝਦੇ (ਜਿਸ ਕਾਰਨ) ਉਨ੍ਹਾਂ ਨੂੰ ਕਿਤੇ ਵੀ ਥਾਂ ਟਿਕਾਣਾ ਨਹੀਂ ਮਿਲਦਾ।੨।

(ਜਿਨ੍ਹਾਂ ਪੁਰਸ਼ਾਂ ਦਾ)ਖਾਣਾ (ਤੇ) ਪਹਿਨਣਾ (ਪ੍ਰਭੂ ਦਾ) ਸੱਚ (ਸਰੂਪ ਨਾਮ ਹੈ, ਉਨ੍ਹਾਂ ਦਾ) ਸੱਚੇ ਪ੍ਰਭੂ ਵਿਚ ਹੀ ਵਾਸਾ (ਬਣਿਆ ਰਹਿੰਦਾ ਹੈ)। ਸਦਾ ਹੀ ਸੱਚੇ (ਪ੍ਰਭੂ ਨੂੰ) ਸਲਾਹੁਣਾ (ਉਨ੍ਹਾਂ ਦਾ ਕੰਮ ਹੈ, ਇਸ ਕਰਕੇ) ਸੱਚੇ (ਪਰਮਾਤਮਾ ਦੇ) ਸ਼ਬਦ ਵਿਚ (ਉਨ੍ਹਾਂ ਦਾ) ਨਿਵਾਸ (ਰਹਿੰਦਾ ਹੈ)। (ਉਨ੍ਹਾਂ ਨੇ) ਹਰ ਥਾਂ ਤੇ ਸਰਬ-ਵਿਆਪਕ ਰੂਪ ਨੂੰ ਪਛਾਣ ਲਿਆ ਹੈ (ਅਤੇ) ਗੁਰੂ ਦੀ ਮਤਿ ਦੁਆਰਾ (ਉਨ੍ਹਾਂ ਦਾ) ਆਪਣੇ ਸਰੂਪ ਵਿਚ ਟਿਕਾਉ (ਹੋ ਗਿਆ ਹੈ)।੩।

*ਹਥ ਲਿਖਤ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਟੀਕਾ ਸਿਰੀ ਰਾਗ 'ਨਰੋਤਮ' ਵਿਚ 'ਸਤਿਗੁਰੁ' ਪਾਠ ਅੰਕਿਤ ਹੈ। ਜੋ ਲਗਮਾਤਰੀ ਨੇਮਾਂ ਅਨੁਸਾਰ ਸ਼ੁੱਧ ਹੈ।

(ਉਨ੍ਹਾਂ ਦਾ) ਵੇਖਣਾ ਵੀ ਸੱਚ ਤੇ ਬੋਲਣਾ ਵੀ ਸੱਚ (ਹੁੰਦਾ ਹੈ, ਜਿਸ ਕਰਕੇ ਉਨ੍ਹਾਂ ਦਾ) ਤਨ ਤੇ ਮਨ ਸਚਾ ਹੋ ਜਾਂਦਾ ਹੈ। (ਉਹ) ਸੱਚੀ ਸਿਖਿਆ ਤੇ ਸੱਚਾ ਉਪਦੇਸ਼ (ਹੀ ਸੁਣਦੇ ਹਨ ਜਿਸ ਕਰਕੇ) ਸੱਚੇ (ਮਨੁੱਖ ਦੀ) ਸੱਚੀ ਸ਼ੋਭਾ ਕਾਇਮ ਰਹਿੰਦੀ ਹੈ। ਜਿਨ੍ਹਾਂ ਨੇ (ਆਪਣੇ ਜੀਵਨ ਵਿਚ) ਸਚ (ਪ੍ਰਭੂ) ਨੂੰ ਭੁਲਾ ਦਿੱਤਾ ਹੈ (ਉਹ ਸੰਸਾਰ ਤੋਂ) ਰੋਂਦੇ ਹੋਏ, ਦੁਖੀਏ (ਹੋ ਕੇ) ਚਲੇ ਗਏ।੪।

(ਜਿਨ੍ਹਾਂ) (ਨੇ ਮਨੁੱਖੀ ਜਾਮੇ ਵਿਚ) ਸੱਚੇ ਗੁਰੂ ਨੂੰ ਨਹੀਂ ਸੇਵਿਆ ਭਾਵ ਨਹੀਂ ਸਿਮਰਿਆ (ਅਥਵਾ ਉਸ ਦੀ ਸਿਖਿਆ ਨਾਲ ਪਿਆਰ ਨਹੀਂ ਕੀਤਾ) ਉਹ ਕਿਸ ਵਾਸਤੇ ਸੰਸਾਰ ਵਿਚ ਆਏ? (ਭਾਵ ਉਨ੍ਹਾਂ ਦਾ ਸੰਸਾਰ ਤੇ ਆਉਣਾ ਵਿਅਰਥ ਗਿਆ)। (ਇਸ ਅਣਗਹਿਲੀ ਕਾਰਨ ਹੀ ਉਹ) ਜਮ ਦੇ ਦਰ ਉਤੇ ਬੰਨ੍ਹੇ ਹੋਏ ਮਾਰੇ ਕੁੱਟੇ ਜਾਂਦੇ ਹਨ (ਫਿਰ ਉਨ੍ਹਾਂ ਦੀ) ਕੂਕ ਪੁਕਾਰ ਕੋਈ ਨਹੀਂ ਸੁਣਦਾ। (ਉਨ੍ਹਾਂ ਨੇ ਆਪਣਾ ਅਮੋਲਕ ਮਨੁੱਖਾ) ਜਨਮ ਵਿਅਰਥ (ਜਿਹੜਾ ਕਿ ਪ੍ਰਭੂ ਦੇ ਨੇੜੇ ਪੁੱਜਣ ਲਈ ਮਿਲਿਆ ਸੀ) ਵਿਅਰਥ ਗੁਆ ਦਿੱਤਾ, (ਉਹ ਕਈ ਜੂਨੀਆਂ ਵਿਚ) ਮੁੜ ਮੁੜ ਕੇ ਜੰਮਦੇ ਮਰਦੇ ਰਹਿੰਦੇ ਹਨ।੫।

ਇਸ ਸੰਸਾਰ (ਨੂੰ ਭਾਂਤ ਭਾਂਤ ਦੀ ਅੱਗ ਵਿਚ) ਸੜਦਾ ਵੇਖ ਕੇ (ਜਿਹੜੇ ਮਨੁੱਖ) ਦੌੜ ਕੇ ਸੱਚੇ ਗੁਰੂ ਦੀ ਸ਼ਰਣ ਵਿਚ ਜਾ ਪਏ (ਉਨ੍ਹਾਂ ਨੂੰ) ਸਤਿਗੁਰੂ ਨੇ (ਝੂਠ ਤੋਂ ਛੁਡਾ ਕੇ) ਸੱਚ ਦ੍ਰਿੜ੍ਹ ਕਰਾ ਦਿੱਤਾ, (ਉਨ੍ਹਾਂ ਨੂੰ) ਸੱਚ ਤੇ ਸੰਜਮ ਵਿਚ ਰਹਿਣ (ਦਾ ਵੱਲ ਆ ਗਿਆ)। ਸਤਿਗੁਰੂ ਸੱਚਾ (ਮਾਨੋ) ਜਹਾਜ ਹੈ (ਉਸ ਦੇ ਬਚਨ) ਉਪਦੇਸ਼ ਦੁਆਰਾ ਭਵਜਲ (ਸੰਸਾਰ) ਤੋਂ ਤਰਨਾ (ਆ ਜਾਂਦਾ ਹੈ।)।੬।

(ਹੇ ਭਾਈ ! ਨਿਗੁਰੇ ਜੀਵ) ਚੌਰਾਸੀ ਲੱਖ (ਜੂਨੀਆਂ ਵਿਚ) ਭਟਕਦੇ ਰਹੇ (ਪਰ) ਸਤਿਗੁਰੂ ਤੋਂ ਬਿਨਾਂ (ਕਿਸੇ ਦੀ ਵੀ) ਖ਼ਲਾਸੀ ਨਹੀਂ ਹੋਈ। ਪੰਡਿਤ (ਲੋਕ ਗ੍ਰੰਥਾਂ ਨੂੰ) ਪੜ੍ਹ ਪੜ੍ਹ ਕੇ, ਮੋਨੀ (ਲੋਕ ਚੁੱਪ-ਚਪੀਤੇ ਸਮਾਧੀਆਂ ਲਾ ਲਾ ਕੇ) ਥੱਕ ਗਏ, (ਪਰ ਉਨ੍ਹਾਂ ਨੂੰ ਸੱਚਾ ਟਿਕਾਣਾ ਨਾ ਲੱਭਿਆ), ਦਵੈਤ ਭਾਵ ਵਿਚ (ਲਗ ਕੇ ਮਨੁੱਖਾ ਜਨਮ ਦੀ) ਇੱਜ਼ਤ ਗੁਆ ਲਈ। ਸਤਿਗੁਰੂ ਨੇ (ਪਾਵਨ) ਉਪਦੇਸ਼ ਸੁਣਾਇਆ ਹੈ ਕਿ (ਜੀਵਨ ਮਾਰਗ ਵਿਚ) ਸੱਚੇ (ਪ੍ਰਭੂ) ਤੋਂ ਬਿਨਾਂ ਹੋਰ ਕੋਈ (ਸਹਾਈ) ਨਹੀਂ ਹੈ।੭।

ਜਿਹੜੇ (ਜੀਵ) ਸੱਚੇ (ਪ੍ਰਭੂ) ਨੇ (ਸੱਚ ਵਿਚ) ਲਾਏ ਹਨ ਉਹੀ ਸੱਚ ਵਿਚ ਲਗੇ ਹਨ (ਉਹ) ਹਰ ਰੋਜ਼ ਸੱਚੀ ਕਾਰ ਕਰਦੇ ਹਨ। ਉਨ੍ਹਾਂ ਨੇ ਨਿਜ ਸਰੂਪ (ਜਿਹੜਾ ਕਿ ਸੱਚ ਦਾ ਤੱਤ ਪ੍ਰਕਾਸ਼ ਰੂਪ ਹੈ) ਵਿਚ ਵਾਸਾ ਪਾ ਲਿਆ ਹੈ (ਜਿਸ ਕਰਕੇ ਉਹ) ਸੱਚੇ (ਪ੍ਰਭੂ ਦੇ) ਸਰੂਪ ਵਿਚ ਟਿਕੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ) ਭਗਤ ਜਨ ਸਦਾ ਹੀ ਸੁਖੀ ਰਹਿੰਦੇ ਹਨ (ਕਿਉਂਕਿ ਉਹ) ਸੱਚੇ ਨਾਮ ਵਿਚ ਰੱਚੇ ਮਿੱਚੇ (ਲੀਨ ਹੋਏ) ਰਹਿੰਦੇ ਹਨ।੮।੧੭।੮।੨੫।

## ਅਰਥ ਭੇਦ ਅਤੇ ਨਿਰਣੈ

**ਸਤਿਗੁਰੁ ਸੇਵਿਐ ਹਰਿ ਮਨਿ ਵਸੈ, ਲਗੈ ਨ ਮੈਲੁ ਪਤੰਗੁ॥**

ਇਸ ਪੰਕਤੀ ਵਿਚ 'ਪਤੰਗੁ' ਪਦ ਦੇ ਹੇਠ ਲਿਖੇ ਵੱਖ ਵੱਖ ਅਰਥ ਕੀਤੇ ਗਏ ਹਨ—

੧. ਸਤਿਗੁਰੋਂ ਕੀ ਸੇਵਾ ਕਰਨੇ ਸੇ ਪਰਮੇਸ਼ਰ ਮਨ ਮੇਂ ਵਾਸ ਕਰੇ ਹੈ ਤਾਂ ਕੇ ਵਾਸ ਹੋਏ ਪੀਛੇ ਮਨ ਮੇ ਪਤੰਗ, ਜ਼ਰਾ ਮਾਤ੍ਰ ਭੀ ਪਾਪ ਰੂਪ ਮੈਲ ਨਹੀਂ ਸਪਰਸ਼ ਕਰੇ।[ਪੰ. ਤਾਰਾ ਸਿੰਘ ਜੀ ਨਰੋਤਮ

੨. ਸਤਿਗੁਰ ਦੀ ਸੇਵਾ ਕਰਨੇ ਨਾਲ ਹਰਿ ਜੀਉ ਮਨ ਵਿਚ ਆ ਵਸਦਾ ਹੈ (ਫਿਰ ਇਸ ਮਨ ਨੂੰ ਹਉਮੈ ਦੀ) ਮੈਲ ਨਹੀਂ ਲਗਦੀ (ਨਾ ਹੀ ਪਾਪ ਰੂਪੀ ਕੀੜਾ ਲਗਦਾ ਹੈ; ਜਿਸ ਤਰ੍ਹਾਂ ਕਪੜੇ ਨੂੰ ਲੇਹਾ ਆਦਿ ਲਗ ਜਾਂਦਾ ਹੈ। ਪਤੰਗੁ-ਕੀੜਾ, ਲੇਹਾ। [ਭਾ. ਵੀਰ ਸਿੰਘ ਜੀ ਅਤੇ ਸ਼ਬਦਾਰਥ

**ਨਿਰਣੈ**—ਭਾ. ਕਾਨ੍ਹ ਸਿੰਘ ਜੀ ਨਾਭਾ ਨਿਵਾਸੀ ਦੇ ਮਹਾਨ ਕੋਸ਼ ਵਿਚ 'ਪਤੰਗੁ' ਦੇ ਅਰਥ ਇਉਂ ਕੀਤੇ ਹਨ—

ਸੰ: ਪ੍ਰਤਯੰਗ, ਕ੍ਰਿ-ਵਿ-ਹਰੇਕ ਅੰਗ ਨੂੰ ਭਾਵ ਕਿਸੇ ਅੰਗ ਨੂੰ। ਲਗੈ ਨ ਮੈਲੁ ਪਤੰਗ। ਸੋ ਪ੍ਰਤੀ, ਅੰਗ 'ਅਨਵਯ ਰੂਪ' ਵਿਚ ਕੀਤੇ ਅਰਥ ਬਾਕੀ ਟੀਕਾਕਾਰਾਂ ਨਾਲੋਂ ਵਧੇਰੇ ਢੁਕਵੇਂ ਹਨ ਭਾਵ ਸਤਿਗੁਰੂ

ਨੂੰ ਸੇਵਿਆਂ ਮਨ ਦੇ ਕਿਸੇ ਅੰਗ ਨੂੰ ਵੀ ਮੈਲ ਨਹੀਂ ਲਗਦੀ।

## ਸਾਰੰਸ਼ ਅਤੇ ਸਿਧਾਂਤ

ਸਾਰੇ ਸ਼ਬਦ ਵਿਚ ਸੱਚ ਦੇ ਪੱਖ ਨੂੰ ਹੀ ਉਜਾਗਰ ਕੀਤਾ ਗਿਆ ਹੈ। ਸੱਚੀ ਸੰਗਤ ਵਿਚ ਬੈਠਣਾ, ਸੱਚ ਦੁਆਰਾ ਮਨ ਨੂੰ ਧੀਰਜ ਦੇਣਾ, ਸੱਚ ਖਾਣਾ, ਸੱਚ ਪਹਿਨਣਾ, ਸੱਚ ਵੇਖਣਾ, ਸੱਚ ਬੋਲਣਾ, ਸੱਚੀ ਸਿਖਿਆ ਲੈਣੀ ਤੇ ਸੱਚੇ ਉਪਦੇਸ਼ ਨੂੰ ਗ੍ਰਹਿਣ ਕਰ ਲੈਣਾ, ਇਹ ਗੁਰਮੁਖ ਜੀਵਨ ਦਾ ਮੂਲਿਕ ਲਕਸ਼ ਹੈ। ਜਿਹੜੇ ਮਨੁੱਖ ਜੀਵਨ ਵਿਚ ਸੱਚੇ ਪੱਖ ਨੂੰ ਭੁਲ ਜਾਂਦੇ ਹਨ ਉਹ ਮਨਮੁਖ ਲੋਕ ਜੂਨਾਂ ਵਿਚ ਪੈ ਕੇ ਦੋਜ਼ਕ ਦੀ ਅੱਗ ਵਿਚ ਸੜਦੇ ਅਤੇ ਜੰਮਦੇ ਮਰਦੇ ਰਹਿੰਦੇ ਹਨ। ਸੋ, ਅਸਲੀ ਮਨੁੱਖਾ ਜੀਵਨ ਦਾ ਲਕਸ਼ ਤਾਂ ਸੱਚ ਦੀ ਦ੍ਰਿੜ੍ਹਤਾ ਹੈ। ਜਿਸ ਮਨੁੱਖ ਨੂੰ ਨਾਮ ਬਿਨਾ ਸੰਸਾਰ ਦੇ ਸੜਨ ਬਲਣ ਦਾ ਗਿਆਨ ਹੋ ਗਿਆ, ਉਸ ਨੇ ਸਤਿਗੁਰੂ ਦੀ ਸ਼ਰਨ ਲੈ ਲਈ। ਇਹ ਸੱਚ ਜੋ ਸਭਨਾਂ ਦਾ ਖਸਮ ਹੈ, ਸਤਗੁਰੂ ਦੇ ਮਿਲਣ ਨਾਲ ਹੀ ਪ੍ਰਾਪਤ ਹੁੰਦਾ ਹੈ, ਪਰ ਮੂਰਖਾਂ ਨੂੰ ਸੱਚ ਦੀ ਸੋਝੀ ਹੀ ਨਹੀਂ ਹੁੰਦੀ ਜਿਸ ਕਾਰਨ ਉਹ ਆਪਣਾ ਜਨਮ ਆਪਹੁਦਰੇਪਨ ਵਿਚ ਵਿਅਰਥ ਗੁਆ ਲੈਂਦੇ ਹਨ। ਇਸ ਤੱਤ-ਵਿਚਾਰ ਉਤੇ, ਗੁਰਬਾਣੀ ਥਾਂ ਥਾਂ ਮੋਹਰ ਲਾਉਂਦੀ ਹੈ ਕਿ—

**ਸਤਿਗੁਰਿ ਮਿਲਿਐ ਸਚੁ ਪਾਇਆ, ਜਿਨ ਕੈ ਹਿਰਦੈ ਸਚੁ ਵਸਾਇਆ,॥**
**ਮੂਰਖ ਸਚੁ ਨ ਜਾਣਨੀ, ਮਨਮੁਖੀ ਜਨਮੁ ਗਵਾਇਆ॥** [ਪੰਨਾ ੪੬੭

**ਸਿਰੀਰਾਗੁ ਮਹਲਾ ੫॥ ਜਾ ਕਉ ਮੁਸਕਲੁ ਅਤਿ ਬਣੈ, ਢੋਈ ਕੋਇ ਨ ਦੇਇ॥ ਲਾਗੂ ਹੋਏ ਦੁਸਮਨਾ, ਸਾਕ ਭਿ ਭਜਿ ਖਲੇ॥ ਸਭੋ ਭਜੈ ਆਸਰਾ, ਚੁਕੈ ਸਭੁ ਅਸਰਾਉ॥ ਚਿਤਿ ਆਵੈ ਓਸੁ ਪਾਰਬ੍ਰਹਮੁ, ਲਗੈ ਨ ਤਤੀ ਵਾਉ॥੧॥ ਸਾਹਿਬੁ ਨਿਤਾਣਿਆ ਕਾ ਤਾਣੁ॥ ਆਇ ਨ ਜਾਈ, ਥਿਰੁ ਸਦਾ, ਗੁਰਸਬਦੀ ਸਚੁ ਜਾਣੁ॥੧॥ ਰਹਾਉ॥ ਜੇ ਕੋ ਹੋਵੈ ਦੁਬਲਾ, ਨੰਗ ਭੁਖ ਕੀ ਪੀਰ॥ ਦਮੜਾ ਪਲੈ ਨਾ ਪਵੈ, ਨਾ ਕੋ ਦੇਵੈ ਧੀਰ॥ ਸੁਆਰਥੁ ਸੁਆਉ ਨ ਕੋ ਕਰੇ, ਨਾ ਕਿਛੁ ਹੋਵੈ ਕਾਜੁ॥ ਚਿਤਿ ਆਵੈ ਓਸੁ ਪਾਰਬ੍ਰਹਮੁ, ਤਾਂ ਨਿਹਚਲੁ ਹੋਵੈ ਰਾਜੁ॥੨॥ ਜਾ ਕਉ ਚਿੰਤਾ ਬਹੁਤੁ ਬਹੁਤੁ, ਦੇਹੀ ਵਿਆਪੈ ਰੋਗੁ॥ ਗ੍ਰਿਸਤਿ ਕੁਟੰਬਿ ਪਲੇਟਿਆ, ਕਦੇ ਹਰਖੇ ਕਦੇ ਸੋਗੁ॥ ਗਉਣੁ ਕਰੇ ਚਹੁਕੁੰਟ ਕਾ, ਘੜੀ ਨ ਬੈਸਣੁ ਸੋਇ॥ ਚਿਤਿ ਆਵੈ ਓਸੁ ਪਾਰਬ੍ਰਹਮੁ, ਤਨੁ ਮਨੁ ਸੀਤਲੁ ਹੋਇ॥੩॥ ਕਾਮਿ, ਕਰੋਧਿ, ਮੋਹਿ, ਵਸਿ ਕੀਆ, ਕਿਰਪਨ ਲੋਭਿ ਪਿਆਰੁ॥ ਚਾਰੇ ਕਿਲਵਿਖ ਉਨਿ ਅਘ ਕੀਏ, ਹੋਆ ਅਸੁਰ ਸੰਘਾਰੁ॥ ਪੋਥੀ, ਗੀਤ, ਕਵਿਤ, ਕਿਛੁ, ਕਦੇ ਨ ਕਰਨਿ ਧਰਿਆ॥ ਚਿਤਿ ਆਵੈ ਓਸੁ ਪਾਰਬ੍ਰਹਮੁ, ਤਾ ਨਿਮਖ ਸਿਮਰਤ ਤਰਿਆ॥੪॥ ਸਾਸਤ, ਸਿੰਮ੍ਰਿਤਿ, ਬੇਦ ਚਾਰਿ, ਮੁਖਾਗਰ ਬਿਚਰੇ॥ ਤਪੇ ਤਪੀਸਰ ਜੋਗੀਆ, ਤੀਰਥਿ ਗਵਨੁ ਕਰੇ॥ ਖਟੁ ਕਰਮਾ ਤੇ ਦੁਗੁਣੇ, ਪੂਜਾ**

**ਕਰਤਾ ਨਾਇ॥ ਰੰਗੁ ਨ ਲਗੀ ਪਾਰਬ੍ਰਹਮੁ, ਤਾ ਸਰਪਰ ਨਰਕੇ ਜਾਇ॥੫॥**

## ਉਚਾਰਨ ਸੇਧ

**ਬਿੰਦੀ ਸਹਿਤ**-ਤਾਂ, ਨਿਤਾਣਿਆਂ, ਚਹੁੰ ਕੁੰਟ,

**ਬਿੰਦੀ ਰਹਿਤ**-'ਜਾ ਕਉ' ਨੂੰ 'ਜਾਂ ਕਉ' ਪੜ੍ਹਨਾ ਅਸ਼ੁੱਧ ਹੈ ।

**ਪਦ ਅਰਥ**-ਢੋਈ-ਆਸਰਾ। ਲਾਗੂ-ਮਗਰ ਪੈ ਜਾਣ ਵਾਲੇ, ਵੈਰੀ। ਅਸਰਾਉ-ਆਸਰਾ। ਸੁਆਰਥ-ਗਰਜ਼, ਮਤਲਬ। ਪਲੇਟਿਆ-ਲਪੇਟਿਆ ਹੋਇਆ, ਖੁਭਿਆ ਹੋਇਆ। ਕਿਰਪਨ-ਕੰਜੂਸ। ਕਿਲਵਿਖ-ਸ਼ਾਸ਼ਤਰਾਂ ਵਿਚ ਮੰਨੇ ਗਏ ਚਾਰ ਉਗਰ ਪਾਪ (ਗਊ ਬ੍ਰਾਹਮਣ ਦਾ ਘਾਤ, ਸੋਨੇ ਦੀ ਚੋਰੀ, ਗੁਰੂ ਨਾਰੀ ਨਾਲ ਵਿਭਚਾਰ ਅਤੇ ਸ਼ਰਾਬ ਪੀਣੀ)। ਅਸੁਰ ਸੰਘਾਰੁ-ਰਾਖਸ਼ਾਂ ਦਾ ਕਤਲ। ਮੁਖਾਗਰ-ਮੂੰਹ ਜ਼ੁਬਾਨੀ ਯਾਦ। ਬਿਚਰੇ-ਚੰਗੀ ਤਰ੍ਹਾਂ ਉਚਾਰੇ-ਵਿਚਾਰੇ। ਗਵਨ-ਗਉਨ, ਭ੍ਰਮਣ, ਚੱਕਰ। ਖਟੁ-ਛੇ। ਨਾਇ-ਨਹਾ ਕੇ।

**ਅਰਥ**- ਜਿਸ (ਮਨੁੱਖ) ਨੂੰ ਡਾਢੀ ਮੁਸ਼ਕਲ (ਔਕੜ ਆ) ਬਣੇ (ਅਤੇ) ਕੋਈ (ਮਨੁੱਖ ਵੀ ਉਸ ਨੂੰ) ਆਸਰਾ ਨਾ ਦੇਵੇ, ਵੈਰੀ (ਵੀ ਉਸ ਦੇ) ਮਗਰ ਪੈ ਜਾਣ, ਸਾਕ-ਸਬੰਧੀ (ਵੀ ਸਹਾਇਤਾ ਕਰਨੋਂ) ਭੱਜ ਜਾਣ (ਭਾਵ ਪਰੇ ਹੋ ਜਾਣ), (ਹੋਰ) ਸਭ ਤਰ੍ਹਾਂ ਦਾ ਆਸਰਾ (ਉਮੀਦ ਵੀ) ਟੁੱਟ ਜਾਏ, ਸਾਰਾ ਸਹਾਰਾ (ਹੀ) ਮੁੱਕ ਜਾਏ (ਜੇ) ਉਸ (ਮਨੁੱਖ) ਨੂੰ ਇਸ ਬਿਪਤਾ ਵਿਚ ਪਰਮੇਸ਼ਰ (ਯਾਦ) ਆ ਜਾਏ ਤਾਂ (ਉਸ ਨੂੰ) ਤੱਤੀ ਵਾਉ (ਤੱਕ ਵੀ) ਨਹੀਂ ਲਗ ਸਕਦੀ (ਭਾਵ ਉਸ ਦਾ ਵਾਲ ਵੀ ਵਿੰਗਾ ਨਹੀਂ ਹੋ ਸਕਦਾ) ।੧।

(ਹੇ ਭਾਈ !) ਮਾਲਕ (ਪਰਮੇਸ਼ਰ) ਬਲਹੀਣਾਂ ਨੂੰ ਬਲ ਭਾਵ ਸਹਾਰਾ ਦੇਣ ਵਾਲਾ ਹੈ। (ਉਹ ਪਰਮੇਸ਼ਰ) ਨਾ ਜੰਮਦਾ ਹੈ, ਨਾ ਮਰਦਾ ਹੈ, ਸਦਾ ਕਾਇਮ ਰਹਿੰਦਾ ਹੈ (ਹੇ ਭਾਈ ! ਅਜਿਹੇ) ਸੱਚੁ (ਪਰਮੇਸ਼ਰ) ਨੂੰ ਗੁਰੂ ਦੇ ਸ਼ਬਦ ਦੁਆਰਾ ਪਛਾਣ।੨।ਰਹਾਉ।

ਜੇ ਕੋਈ (ਮਨੁੱਖ ਮਾਇਆ ਦੀ ਘਾਟ ਕਾਰਨ) ਕਮਜ਼ੋਰ (ਹਾਲਤ ਵਾਲਾ) ਹੋ ਜਾਏ, ਨੰਗ-ਭੁੱਖ ਦੀ ਪੀੜਾ (ਨਾਲ ਦੁਖੀ ਹੋਵੇ), (ਕਿਸੇ ਕੋਲੋਂ ਉਧਾਰ ਮੰਗਿਆਂ) ਪੈਸਾ (ਵੀ) ਪੱਲੇ ਨਾ ਪੈਂਦਾ ਹੋਵੇ, ਕੋਈ ਧੀਰਜ (ਦਿਲਾਸਾ ਵੀ) ਨਾ ਦੇਂਦਾ ਹੋਵੇ। (ਫਿਰ ਉਸ ਦੀ) ਗਰਜ਼, (ਅਤੇ) ਪ੍ਰਯੋਜਨ ਨੂੰ ਕੋਈ (ਪੂਰਾ) ਨਾ ਕਰੇ, (ਉਸ ਦਾ) ਕੋਈ ਕਾਰਜ (ਵੀ ਪੂਰੀ ਤਰ੍ਹਾਂ ਸਿਰੇ) ਨਾ ਚੜ੍ਹਦਾ ਹੋਵੇ, (ਜੇ) ਉਸ (ਬੰਦੇ) ਨੂੰ ਚਿਤ ਵਿਚ ਪਰਮੇਸ਼ਰ (ਯਾਦ) ਆ ਜਾਵੇ ਤਾਂ (ਮਾਨੋ ਉਸ ਨੂੰ) ਅਟੱਲ ਰਾਜ (ਪ੍ਰਾਪਤ ਹੋ ਜਾਂਦਾ) ਹੈ।੨।

ਜਿਸ (ਮਨੁੱਖ) ਨੂੰ ਬਹੁਤ ਜ਼ਿਆਦਾ ਚਿੰਤਾ (ਲੱਗੀ ਹੋਵੇ), ਸਰੀਰ ਨੂੰ (ਵੀ) ਰੋਗ ਲੱਗਾ ਹੋਵੇ, ਗ੍ਰਿਹਸਤੀ (ਜੀਵਨ ਅੰਦਰ) ਪਰਵਾਰ ਵਿਚ ਲਪੇਟਿਆ (ਫਸਿਆ ਪਿਆ) ਹੋਵੇ, ਕਦੇ ਖੁਸ਼ੀ (ਤੇ) ਕਦੇ ਚਿੰਤਾ (ਵਿਆਪ ਰਹੀ ਹੋਵੇ, ਇਸ ਗੋਰਖ-ਧੰਦੇ ਤੋਂ ਮੁਕਤ ਹੋਣ ਲਈ (ਉਹ) ਚਹੁੰਕੁੰਟਾਂ (ਭਾਵ ਸਾਰੇ ਸੰਸਾਰ) ਦਾ ਭ੍ਰਮਣ ਕਰੇ, ਘੜੀ (ਭਰ ਵੀ) ਬੈਠਣਾ, ਸੌਣਾ (ਨਸੀਬ) ਨਾ ਹੋਵੇ। (ਜੇ ਅਜੇਹੀ ਹਾਲਤ ਵਿਚ) ਉਸ ਨੂੰ (ਆਪਣੇ) ਹਿਰਦੇ ਵਿਚ ਪਰਮੇਸ਼ਰ ਦੀ (ਪ੍ਰੇਮ ਭਿੰਨੀ ਯਾਦ) ਆ ਜਾਏ (ਤਾਂ ਉਸ ਦਾ) ਤਨ ਮਨ ਠੰਡਾ-ਠਾਰ (ਸ਼ਾਂਤ) ਹੋ ਜਾਏਗਾ (ਭਾਵ ਹਰ ਪ੍ਰਕਾਰ ਦੀ ਚਿੰਤਾ ਤੋਂ ਉਪਰ ਉਠ ਕੇ ਉਹ ਸ਼ਾਂਤ-ਚਿਤ ਹੋ ਜਾਏਗਾ।੩।

(ਜਿਸ ਮਨੁੱਖ ਨੂੰ) ਕਾਮ, ਕ੍ਰੋਧ, ਮੋਹ (ਆਦਿ ਭਿਆਨਕ ਦੂਤਾਂ) ਨੇ (ਆਪਣੇ) ਵਸ ਵਿਚ ਕਰ ਲਿਆ ਹੋਵੇ, ਕੰਜੂਸ (ਵਾਂਗੂ ਉਸ ਦਾ) ਲਾਲਚ ਵਿਚ ਪਿਆਰ (ਹੋਵੇ, ਭਾਵ ਉਹ ਅਤੀ ਲਾਲਚੀ ਹੋਵੇ) ਉਸ (ਮਨੁੱਖ) ਨੇ ਚਾਰ ਉਗਰ ਪਾਪ ਕੀਤੇ ਹੋਣ, ਦੈਂਤਾਂ ਦਾ ਕਾਤਲ (ਭਾਵ ਮਹਾਂ ਅਹੰਕਾਰੀ ਵੀ ਹੋਵੇ),

(ਉਸਨੇ ਧਾਰਮਿਕ) ਪੋਥੀ, (ਕੋਈ ਜੀਵਨ ਸੁਧਾਰੂ) ਗੀਤ ਜਾਂ ਕਵਿਤਾ (ਆਦਿ) ਕਦੇ ਵੀ (ਆਪਣੇ) ਕੰਨਾਂ ਨਾਲ ਨਾ ਸੁਣਿਆ ਹੋਵੇ, (ਜੇ) ਉਸ (ਭਾਵ ਅਜਿਹੇ ਮਨੁੱਖ) ਨੂੰ (ਆਪਣੇ) ਹਿਰਦੇ ਅੰਦਰ ਪਾਰਬ੍ਰਹਮ ਪਰਮੇਸੁਰ ਦੀ (ਯਾਦ) ਆ ਜਾਵੇ, ਤਾਂ (ਉਹ) ਛਿਨ ਮਾਤਰ (ਪ੍ਰਭੂ ਦਾ ਸਿਮਰਨ ਕਰਦਿਆਂ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ।੪।

(ਉਪਰੋਕਤ ਵਿਚਾਰ ਤੋਂ ਉਲਟ ਜੇ ਕੋਈ) ਸ਼ਾਸਤਰਾਂ, ਸ੍ਰਿਮਤੀਆਂ (ਅਤੇ) ਚਾਰੇ ਵੇਦਾਂ ਦਾ ਮੂੰਹ ਜ਼ਬਾਨੀ ਚੰਗੀ ਤਰ੍ਹਾਂ ਉਚਾਰਨ ਕਰੇ। ਤਪੀਆਂ ਤਪੀਸਰਾਂ (ਤੇ) ਜੋਗੀਆਂ (ਵਾਂਗ ਹਰੇਕ) ਤੀਰਥ ਤੇ ਭ੍ਰਮਣ ਪਿਆ ਕਰੇ (ਹਰਕੇ ਤੀਰਥ ਦੇ ਦਰਸ਼ਨ ਕਰਦਾ ਫਿਰੇ), ਛੇ ਕਰਮਾਂ ਤੋਂ ਦੂਣੇ (ਭਾਵ ਉਸ ਨੇ ੧੨ ਸ਼ੁਭ ਕਰਮ ਕੀਤੇ ਹੋਣ); ਇਸ਼ਨਾਨ ਕਰ ਕੇ ਪੂਜਾ (ਅਰਚਾ ਆਦਿ) ਕਰਦਾ ਹੋਵੇ, (ਜੇ ਅਜਿਹੇ ਮਨੁੱਖ ਨੂੰ ਪਰਮੇਸ਼ਰ (ਦੇ ਨਾਮ ਦਾ) ਰੰਗ (ਪ੍ਰੇਮ) ਨਹੀਂ ਲਗਿਆ ਤਾਂ, ਨਿਸਚੇ ਜਾਣੋ (ਕਿ ਉਹ ਮਨੁੱਖ) ਨਰਕ ਵਿਚ ਹੀ ਜਾਵੇਗਾ।੫।

**ਰਾਜ ਮਿਲਕ ਸਿਕਦਾਰੀਆ, ਰਸ ਭੋਗਣ ਬਿਸਥਾਰ॥ ਬਾਗ ਸੁਹਾਵੇ ਸੋਹਣੇ, ਚਲੈ ਹੁਕਮੁ ਅਫਾਰ॥ ਰੰਗ ਤਮਾਸੇ ਬਹੁ ਬਿਧੀ, ਚਾਇ ਲਗਿ ਰਹਿਆ॥ ਚਿਤਿ ਨ ਆਇਓ ਪਾਰਬ੍ਰਹਮੁ, ਤਾ ਸਰਪ ਕੀ ਜੂਨਿ ਗਇਆ॥੬॥ ਬਹੁਤੁ ਧਨਾਢਿ, ਅਚਾਰਵੰਤੁ, ਸੋਭਾ ਨਿਰਮਲ ਰੀਤਿ॥ ਮਾਤ ਪਿਤਾ ਸੁਤ ਭਾਈਆ, ਸਾਜਨ ਸੰਗਿ ਪਰੀਤਿ॥ ਲਸਕਰ ਤਰਕਸਬੰਦ ਬੰਦ, ਜੀਉ ਜੀਉ ਸਗਲੀ ਕੀਤ॥ ਚਿਤਿ ਨ ਆਇਓ ਪਾਰਬ੍ਰਹਮੁ, ਤਾ ਖੜਿ ਰਸਾਤਲਿ ਦੀਤ ॥੭॥ ਕਾਇਆ ਰੋਗੁ ਨ ਛਿਦ੍ਰੁ ਕਿਛੁ, ਨਾ ਕਿਛੁ ਕਾੜਾ ਸੋਗੁ॥ ਮਿਰਤੁ ਨ ਆਵੀ ਚਿਤਿ ਤਿਸੁ, ਅਹਿਨਿਸਿ ਭੋਗੈ ਭੋਗੁ॥ ਸਭੁ ਕਿਛੁ ਕੀਤੋਨੁ ਆਪਣਾ, ਜੀਇ ਨ ਸੰਕ ਧਰਿਆ॥ ਚਿਤਿ ਨ ਆਇਓ ਪਾਰਬ੍ਰਹਮ, ਜਮ ਕੰਕਰ ਵਸਿ ਪਰਿਆ ॥੮॥ ਕਿਰਪਾ ਕਰੇ ਜਿਸੁ ਪਾਰਬ੍ਰਹਮੁ, ਹੋਵੈ ਸਾਧੂ ਸੰਗੁ॥ ਜਿਉ ਜਿਉ ਓਹੁ ਵਧਾਈਐ, ਤਿਉ ਤਿਉ ਹਰਿ ਸਿਉ ਰੰਗੁ॥ ਦੁਹਾ ਸਿਰਿਆ ਕਾ ਖਸਮੁ ਆਪਿ, ਅਵਰੁ ਨ ਦੂਜਾ ਥਾਉ॥ ਸਤਗੁਰ ਤੁਠੈ ਪਾਇਆ, ਨਾਨਕ, ਸਚਾ ਨਾਉ॥੯॥੧॥੨੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਕਦਾਰੀਆਂ, ਬਹੁਬਿਧੀਂ, ਭਾਈਆਂ, ਕਾਇਆਂ, ਜਿਉਂ ਜਿਉਂ, ਤਿਉਂ ਤਿਉਂ, ਸਿਉਂ, ਦੁਹਾਂ ਸਿਰਿਆਂ, ਥਾਉਂ, ਨਾਉਂ।

**ਫੁਟਕਲ**-(ੳ) ਸ਼ਬਦਾਰਥ ਵਿਚ 'ਤਰਕਸਬੰਦ' ਜੁੜਤ ਪਦ ਅੰਕਿਤ ਹੈ ਪਰ ਬਾਕੀ ਦੇ ਟੀਕਾਕਾਰਾਂ ਨੇ ਹੇਠ ਲਿਖੀ ਪੰਕਤੀ ਨੂੰ ਇਉਂ ਪਦਛੇਦ ਕੀਤਾ ਹੈ-

'ਲਸਕਰ ਤਰਕਸ ਬੰਦ ਬੰਦ, ਜੀਉ ਜੀਉ ਸਗਲੀ ਕੀਤ॥

ਭਾਸ਼ਾ ਅਤੇ ਅਰਥਾਂ ਅਨੁਸਾਰ 'ਤਰਕਸਬੰਦ' ਜੁੜਤ ਪਦ ਠੀਕ ਹੈ ਕਿਉਂਕਿ ਇਹ ਫਾਰਸੀ ਦਾ ਸ਼ਬਦ ਹੈ ਅਤੇ ਫਾਰਸੀ ਵਚ ਅਜਿਹੀ ਰੂਪਾਵਲੀ ਮਿਲਦੀ ਹੈ ਜਿਵੇਂ ਦਾਨਸ਼ਮੰਦ, ਫਿਕਰਮੰਦ,

ਸਿਹਤਮੰਦ ਨਜ਼ਰਬੰਦ ਆਦਿ, ਪਰ ਗੁਰਬਾਣੀ ਦੇ ਪਾਠ ਵਿਚ ਕਾਵਿ ਰੂਪ ਨਾਲੋਂ 'ਚਾਲ' ਨੂੰ ਮੁਖ ਅਸਥਾਨ ਪ੍ਰਾਪਤ ਹੁੰਦਾ ਹੈ। ਗੁਰਬਾਣੀ ਵਿਚ ਕਮਰਬੰਦ, ਤੇਗਬੰਦ ਸਬਦ ਵਿਚ ਪਿਛੇ ਪੰ. ੧੯ ਉਤੇ ਆ ਚੁਕੇ ਹਨ, ਪਰ ਇਥੇ 'ਤਰਕਸਬੰਦ' ਜੁੜਤ ਸ਼ਬਦ ਕਰੀਏ ਤਾਂ ਦੂਜਾ 'ਬੰਦ' ਪਦ ਵਖਰਾ ਰਹਿ ਜਾਂਦਾ ਹੈ, ਜੋ ਪਾਠ ਚਾਲ ਵਿਚ ਰੁਕਾਵਟ ਦਾ ਕਰਨ ਬਣਦਾ ਹੈ। ਸੋ, ਪਾਠ ਕਰਨ ਵੇਲੇ ਇਸ ਪੰਕਤੀ ਵਿਚ 'ਬੰਦ ਬੰਦ' ਵੱਖਰੇ ਉਚਾਰਨ ਨਾਲ ਚਾਲ ਠੀਕ ਬੈਠਦੀ ਹੈ ਅਤੇ ਜੁੜਤ ਪਾਠ ਕਰਨ ਨਾਲ ਚਾਲ ਰੁਕਦੀ ਹੈ ਕਿਉਂਕਿ 'ਤਰਕਸਬੰਦ ਤੋਂ ਬਾਅਦ ਥੋੜਾ ਜਿਹਾ ਬਿਸਰਾਮ ਦੇਣਾ ਪੈਂਦਾ ਹੈ। ਇਸ ਲਈ ਜਿਵੇਂ ਦੋ ਵਾਰੀ 'ਜੀਉ ਜੀਉ' ਪਦ ਵਰਤੇ ਗਏ ਹਨ ਤਿਵੇਂ ਹੀ ਦੋ ਵਾਰੀ 'ਬੰਦ ਬੰਦ ਦੀ ਵਰਤੋਂ ਕੀਤੀ ਗਈ ਹੈ। ਸੋ, ਇਹ ਪ੍ਰਮਾਣ ਦੀ ਪ੍ਰੌੜ੍ਹਤਾ ਦਾ ਪ੍ਰਤੀਕ ਹੈ। ਭਾਵੇਂ ਫਰੀਦਕੋਟ ਵਾਲੇ ਸਟੀਕ, ਸਿਰੀ ਰਾਗ ਸਟੀਕ (ਨਰੋਤਮ), ਸ੍ਰੀ ਗੁਰੂ ਗ੍ਰੰਥ ਦਰਪਣ ਅਤੇ ਗੁਰਬਾਣੀ ਪਾਠ ਦਰਸ਼ਨ ਵਿਚ ਵੀ 'ਬੰਦ ਬੰਦ' ਨਿਖੜਵਾਂ ਪਾਠ ਦਰਜ ਹੈ ਪਰ ਭਾਸ਼ਾਈ ਪੱਖੋਂ 'ਤਰਕਸਬੰਦ' ਜੁੜਤ ਪਦ ਹੀ ਸ਼ੁੱਧ ਹੈ।

(ਅ) ਕਈ ਪ੍ਰੇਮੀ 'ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ' ਪੰਕਤੀ ਦਾ ਪਾਠ ਕਰਨ ਵੇਲੇ ਅੜ ਜਾਂਦੇ ਹਨ। ਸੋ 'ਜੀਇ' ਪਦ ਵਿਚ 'ਇ' ਦਾ ਉਚਾਰਨ ਖੋਲ ਕੇ ਕਰਨਾ ਚਾਹੀਦਾ ਹੈ- ਇਸ ਦੇ ਅਰਥ ਹਨ- 'ਦਿਲ ਵਿਚ'

(ੲ) 'ਨਾਇ' ਦਾ ਉਚਾਰਨ 'ਨ੍ਹਾਇ' ਕਰਨਾ ਸ਼ੁੱਧ ਹੈ ਅਤੇ 'ਨਾਇ' ਕਰਨਾ ਅਸ਼ੁੱਧ ਹੈ। ਇਸੇ ਤਰ੍ਹਾਂ ਪਦ 'ਦੁਗਣੇ' ਵਿਚ 'ਗ' ਨੂੰ ਲੱਗਾ ਹੋਇਆ ਔਕੜ ਵੀ ਉਚਾਰਨਾ ਚਾਹੀਦਾ ਹੈ ਪਰ ਅਧਕ ਦੀ ਵਰਤੋਂ ਨਹੀਂ ਕਰਨੀ ਚਾਹੀਦੀ, 'ਦੁਗਣੇ' ਠੀਕ ਹੈ।

**ਪਦ ਅਰਥ :** ਮਿਲਕ-ਜਾਇਦਾਦ। ਅਫਾਰ-ਅਮੋੜ। ਚਾਇ-ਚਾਅ, ਉਮਾਹ ਵਿਚ। ਅਚਾਰਵੰਤੁ-ਰਹਿਤ ਬਹਿਤ ਵਾਲਾ। ਲਸਕਰ ਤਰਕਸ-ਤਰਕਸ਼ ਤੀਰਾਂ ਨਾਲ ਸਨੱਧਬੱਧ ਲਸ਼ਕਰ, ਫੌਜੀ ਪਲਟਣਾ। ਬੰਦ ਬੰਦ-ਬੰਦਨਾ, ਨਮਸਕਾਰ; ਗੁਰੂ ਸਲਾਮੀ। ਖੜਿ-ਖੜ ਕੇ ਲੈ ਜਾ ਕੇ। ਰਸਾਤਲਿ-ਡੂੰਘੇ ਨਰਕ ਵਿਚ। ਛਿਦ੍ਰ-ਛੇਕ ਭਾਵ ਜ਼ਖਮ। ਜੀਇ-ਜੀਅ ਵਿਚ।

**ਅਰਥ :** (ਜੇ ਕਿਸੇ ਮਨੁੱਖ ਕੋਲ) ਰਾਜੇ (ਜਿੰਨੀ) ਜਾਇਦਾਦ (ਤੇ ਹੋਰ) ਸਰਦਾਰੀਆਂ (ਆਦਿ ਹੋਣ), ਸੁਆਦਾਂ ਦੇ ਭੋਗਣ ਦਾ (ਵੀ ਬਹੁਤ ਵੱਡਾ) ਖਿਲਾਰਾ (ਹੋਵੇ, ਭਾਵ ਸੁਆਦ ਮਾਨਣ ਦੇ ਬਹੁਤ ਸਾਧਨ ਹੋਣ), (ਫਿਰ) ਉਸ ਪਾਸ ਖਿੜੇ ਹੋਏ ਸੋਹਣੇ ਬਾਗ-ਬਗੀਚੇ (ਵੀ) ਹੋਣ, ਅਮੋੜ ਹੁਕਮ (ਵੀ) ਚਲਦਾ ਹੋਵੇ, (ਉਹ) ਕਈ ਤਰ੍ਹਾਂ ਦੇ ਮੌਜ-ਮੇਲਿਆਂ ਵਿਚ ਚਾਅ ਨਾਲ ਲੱਗ ਰਿਹਾ ਹੋਵੇ। (ਐਨਾ ਸੁਖੀ ਹੋਣ ਦੇ ਬਾਵਜੂਦ ਵੀ ਜੇ ਅਜਿਹੇ ਮਨੁੱਖ ਨੂੰ ਆਪਣੇ ਚਿਤ ਵਿਚ ਪਰਮੇਸ਼ਰ (ਦੀ ਯਾਦ) ਨਹੀਂ ਆਈ ਤਾਂ (ਜਾਣੋ ਕਿ ਉਹ) ਸੱਪ ਦੀ ਜੂਨੀ ਵਿਚ ਪੈ ਗਿਆ।੬।

(ਜੇ ਕੋਈ ਮਨੁੱਖ) ਬਹੁਤ ਅਮੀਰ (ਹੋਵੇ ਉਹ ਚੰਗੇ ਕਰਮਾਂ ਕਰਕੇ) ਚੰਗੇ ਆਚਰਣ ਵਾਲਾ (ਹੋਵੇ, ਦੁਨੀਆਂ ਵਿਚ ਉਸ ਦੇ) ਸ਼ੁੱਧ ਵਰਤੋ-ਵਿਹਾਰ ਦੀ ਸ਼ੋਭਾ ਵੀ ਫੈਲੀ ਹੋਈ ਹੋਵੇ, ਮਾਤਾ, ਪਿਤਾ, ਪੁਤਰਾਂ, ਭਰਾਵਾਂ, ਮਿੱਤਰਾਂ-ਦੋਸਤਾਂ (ਭਾਵ ਹਰੇਕ) ਨਾਲ (ਉਸ ਦਾ ਦਰਜਾ-ਬਦਰਜਾ) ਪਿਆਰ ਹੋਵੇ, (ਉਹ ਐਨੀ ਉੱਚੀ ਪਦਵੀ ਦਾ ਮਾਲਕ ਹੋਵੇ ਕਿ) ਤੀਰਾਂ ਨਾਲ ਸਨੱਧਬਧ (ਫੌਜੀ ਪਲਟਣਾਂ ਵੀ ਉਸ ਅੱਗੇ ਝੁਕ ਕੇ) ਬੰਦਨਾ (ਸਲਾਮੀ, ਸਲੂਟ ਕਰਦੀਆਂ ਹੋਣ ਇਥੋਂ ਤੱਕ ਕਿ) ਸਾਰੀ (ਦੁਨੀਆਂ ਉਸ ਅੱਗੇ) ਜੀ ਜੀ ਕਰਦੀ ਫਿਰੇ, (ਜੇ ਉਸ ਨੂੰ ਆਪਣੇ) ਚਿਤ ਵਿੱਚ ਪਰਮੇਸ਼ਰ (ਯਾਦ) ਨਹੀਂ ਆਇਆ ਤਾਂ (ਸਮਝੋ ਕਿ ਉਸ ਨੂੰ ਅੰਤ ਸਮੇਂ ਜਮਾਂ) ਨੇ ਲਿਜਾ ਕੇ ਡੂੰਘੇ ਨਰਕ ਵਿਚ ਸੁੱਟ ਦਿੱਤਾ।੭।

(ਜੇ ਕਿਸੇ ਮਨੁੱਖ ਦੇ) ਸਰੀਰ ਨੂੰ (ਕੋਈ) ਬਿਮਾਰੀ ਨਾ ਹੋਵੇ ਨਾ ਕੋਈ ਜ਼ਖਮ ਹੋਵੇ (ਭਾਵ ਉਸ ਦੀ ਦੇਹ ਬਿਲਕੁਲ ਅਰੋਗ ਹੋਵੇ, ਉਸ ਨੂੰ ਕਿਸੇ ਪ੍ਰਕਾਰ ਦਾ) ਫਿਕਰ (ਤੇ) ਚਿੰਤਾ (ਨ ਹੋਵੇ), (ਬੇਫ਼ਿਕਰ ਐਨਾ ਹੋਵੇ ਕਿ) ਮੌਤ (ਵੀ) ਉਸ ਨੂੰ ਚਿਤ-ਚੇਤੇ ਨ ਹੋਵੇ (ਤੇ ਉਹ) ਦਿਨ ਰਾਤ ਭਾਵ ਹਰ ਰੋਜ਼ ਖਾਂਦਾ-ਪੀਂਦਾ ਤੇ ਰੰਗ-ਰਲੀਆਂ (ਮਨਾਉਂਦਾ) ਹੋਵੇ, ਹਰੇਕ (ਚੀਜ਼ ਨੂੰ ਉਸ ਨੇ) ਆਪਣਾ ਕਰ ਲਿਆ ਹੋਵੇ

(ਭਾਵ ਮਾਲਕ ਬਣ ਗਿਆ ਹੋਵੇ, ਅਤੇ ਇਸ ਬਾਰੇ ਆਪਣੇ ਦਿਲ ਵਿਚ (ਉਸ ਨੇ ਕੋਈ) ਸ਼ੰਕਾ ਨਾ ਰੱਖਿਆ ਹੋਵੇ, (ਜੇ ਉਸ ਦੇ) ਚਿਤ ਵਿਚ ਪਰਮੇਸ਼ਰ (ਯਾਦ) ਨਹੀਂ ਆਇਆ (ਤਾਂ ਨਿਸਚੇ ਜਾਣੋਂ ਉਹ) ਜਮਦੂਤਾਂ ਦੇ ਵਸ ਪੈ ਗਿਆ।੮।

ਜਿਸ (ਮਨੁੱਖ) ਉਤੇ ਪਰਮੇਸ਼ਰ (ਆਪਣੀ) ਕਿਰਪਾ ਕਰੇ (ਉਸ ਨੂੰ) ਸਾਧੂ ਦਾ ਸੰਗ (ਭਾਵ ਗੁਰ ਸੰਗਤ ਵਿਚ ਬੈਠਣਾ) ਪ੍ਰਾਪਤ ਹੋ ਜਾਵੇ। (ਫਿਰ) ਜਿਤਨਾ ਉਸ (ਸਤਿਸੰਗ) ਨੂੰ ਵਧਾਇਆ ਜਾਵੇ ਉਤਨਾ ਹੀ (ਵਧੇਰੇ) ਹਰੀ ਨਾਲ ਪ੍ਰੇਮ (ਵਧਦਾ ਹੈ)। ਦੁਹਾ ਸਿਰਿਆਂ ਭਾਵ ਲੋਕ ਤੇ ਪਰਲੋਕ ਦਾ ਮਾਲਕ (ਪਰਮੇਸ਼ਰ) ਆਪ (ਹੀ) ਹੈ (ਉਸ ਤੋਂ) ਬਿਨਾਂ ਹੋਰ ਕੋਈ ਦੂਜਾ ਥਾਂ-ਟਿਕਾਣਾ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੇ ਪ੍ਰਸੰਨ ਹੋਣ ਤੇ (ਹੀ ਪਰਮੇਸ਼ਰ ਦਾ) ਸੱਚਾ ਨਾਂਉਂ ਪਾਇਆ ਜਾਂਦਾ ਹੈ।੯।੧।੨੬।

## ਅਰਥ ਭੇਦ ਅਤੇ ਨਿਰਣੈ

### (ੳ) ਗਉਣੁ ਕਰੇ ਚਹੁਕੁੰਟ ਕਾ, ਘੜੀ ਨ ਬੈਸਣੁ ਸੋਇ॥

ਇਸ ਪੰਕਤੀ ਵਿਚ 'ਸੋਇ' ਪਦ ਦੇ ਅਰਥ ਵਿਦਵਾਨਾਂ ਵੱਲੋਂ ਕਈ ਤਰ੍ਹਾਂ ਕੀਤੇ ਗਏ ਹਨ—

੧. ਚਾਰੋਂ ਕੁੱਟਾਂ ਦਾ ਭ੍ਰਮਣਾਂ ਕਰੇ, ਘੜੀ ਭਰ ਭੀ ਇਸਥਰ ਹੋ ਕੇ ਬੈਠਣਾ ਨ ਮਿਲੇ ਅਰ ਸੌਣਾ ਵੀ ਨਾ ਮਿਲੇ॥ [ਫਰੀਦਕੋਟ ਸਟੀਕ

੨. ਚਾਰੇ ਕੂੰਡਾਂ ਭਜਦਾ ਫਿਰਦਾ ਹੋਵੇ, (ਆਪਣੇ ਅਰਾਮ ਲਈ) ਘੜੀ ਭਰ ਬੈਠਣਾ ਨਾ ਮਿਲਦਾ ਹੋਵੇ॥ [ਭਾ. ਵੀਰ ਸਿੰਘ ਜੀ

੩. ਜੇਹੜਾ ਮਨੁੱਖ ਸਾਰੀ ਧਰਤੀ ਉਤੇ ਇਸ ਤਰ੍ਹਾਂ ਭਟਕਦਾ ਫਿਰਦਾ ਹੈ ਕਿ ਉਸ ਨੂੰ ਘੜੀ ਭਰ ਬਹਿਣਾ ਭੀ ਨਸੀਬ ਨਹੀਂ ਹੁੰਦਾ.......॥ [ਪ੍ਰੋ. ਸਾਹਿਬ ਸਿੰਘ ਜੀ

੪. ਚਵ੍ਹੀਂ ਪਾਸੀਂ ਦੌੜਦਾ ਰਹੇ। ਬਹਿਣਾ ਸੌਣਾ ਨਾ ਮਿਲੇ॥ [ਸ਼ਬਦਾਰਥ-੧

**ਨਿਰਣੈ**—ਇਸ ਪਦ ਦੀਆਂ ਪਹਿਲੀਆਂ ਦੋ ਪੰਕਤੀਆਂ ਵਿਚ ਮਨੁੱਖ ਦੀ ਜਿਸ ਦਸ਼ਾ ਦਾ ਵਰਨਣ ਹੈ ਉਹ ਅਣ-ਟਿਕਵੀਂ ਹੈ। ਸਰੀਰਕ ਅਤੇ ਮਾਨਸਕ ਰੋਗ ਮਨੁੱਖ ਦੀ ਸੁਰਤਿ-ਸਥਿਤੀ ਨੂੰ ਸਦਾ ਡਾਵਾਂ-ਡੋਲ ਰਖਦੇ ਹਨ। ਇਨ੍ਹਾਂ ਰੋਗਾਂ ਤੋਂ ਛੁਟਕਾਰਾ ਪਾਉਣ ਲਈ ਜੇ ਕੋਈ ਚਹੁੰ ਕੁੰਟਾਂ ਵਿਚ ਲਗਾਤਾਰ ਫਿਰਦਾ ਰਹੇ, ਨਾ ਰਤਾ ਭਰ ਬੈਠੇ ਨਾ ਸਵੇਂ, ਤਾਂ ਭੀ ਰੋਗਾਂ ਤੋਂ ਖਲਾਸੀ ਨਹੀਂ ਹੋ ਸਕਦੀ। ਹਾਂ, ਅਜਿਹੇ ਮਨੁੱਖ ਦਾ ਮਨ ਜੇ ਕਿਤੇ ਪ੍ਰਭੂ ਦੀ ਪਿਆਰੀ ਯਾਦ ਵਿਚ ਜੁੜ ਜਾਏ, ਟਿਕ ਜਾਏ ਤਾਂ ਉਸ ਦੇ ਸਰੀਰ ਅਤੇ ਮਨ ਦੋਹਾਂ ਨੂੰ ਨਰੋਏ-ਪਨ ਦੀ ਠੰਡ ਪ੍ਰਾਪਤ ਹੋ ਸਕਦੀ ਹੈ। 'ਸੋਇ' ਪਦ ਦੇ ਅਰਥ 'ਉਸ ਨੂੰ' ਕਰਨੇ ਠੀਕ ਨਹੀਂ ਜਾਪਦੇ ਕਿਉਂਕਿ ਅਗਲੀ ਪੰਕਤੀ ਵਿਚ 'ਓਸੁ' ਪੜਨਾਵੀਂ ਪਦ ਮੌਜੂਦ ਹੈ। ਸੋ ਵਿਸ਼ਾ-ਵਸਤੂ ਅਨੁਸਾਰ ਇਥੇ 'ਸੋਇ ਦੇ ਅਰਥ 'ਸੌਣਾ' ਹੀ ਢੁਕਵੇਂ ਹਨ। ਗੁਰਬਾਣੀ ਅੰਦਰ 'ਸੋਇ' ਪਦ (ਨਾਉਂ ਰੂਪ ਵਿਚ) ਕਈ ਥਾਵੀਂ ਆਇਆ ਹੈ। ਜਿਥੇ ਇਹ ਪੜਨਾਂਵ ਰੂਪ ਵਿਚ ਹੋਵੇ ਕੇਵਲ ਉਥੇ ਹੀ ਇਸ ਦੇ ਅਰਥ 'ਉਸਨੂੰ' ਕਰਨੇ ਠੀਕ ਹਨ। ਉਂਜ ਇਸਦੇ ਕਈ ਅਰਥ ਹਨ। ਇਸ ਪਦੇ ਦਾ ਵਿਸ਼ਾ ਕਿਉਂਕਿ ਬੇਆਰਾਮੀ ਦਾ ਹੈ, ਬੇਆਰਾਮੀ ਰਹਿਣੀ, ਸੁਖ ਦਾ ਸਾਹ ਲੈਣਾ ਨਸੀਬ ਨਾ ਹੋਣਾ, ਇਹ ਵੀ ਵੱਡਾ ਭਾਰੀ ਦੁਖ ਹੈ। ਸੋ ਇਥੇ 'ਸੌਣਾ' ਅਰਥ ਕਰਨੇ ਹੀ ਠੀਕ ਹਨ।

### (ਅ) ਬਾਗ ਸੁਹਾਵੇ ਸੋਹਣੇ, ਚਲੈ ਹੁਕਮੁ ਅਫਾਰ॥

**ਨਿਰਣੈ**— ਇਸ ਪੰਕਤੀ ਵਿਚ 'ਅਫਾਰ' ਪਦ ਦੇ ਸੰਪ੍ਰਦਾਈ ਟੀਕਾਕਾਰਾਂ ਨੇ 'ਅਮੋੜ' ਨਾ ਫਿਰਨੇ ਵਾਲਾ ਅਰਥ ਕੀਤੇ ਹਨ ਪਰ 'ਸ਼ਬਦਾਰਥ' ਅਤੇ 'ਸ੍ਰੀ ਗੁਰੂ ਗ੍ਰੰਥ ਦਰਪਣ' ਵਿਚ ਇਸ ਦੇ ਅਰਥ 'ਆਫਰੇ ਹੋਏ ਦਾ' 'ਅਹੰਕਾਰੀ ਦਾ' ਕੀਤੇ ਹਨ। ਗੁਰਬਾਣੀ ਦੀਆਂ ਸ਼ਬਦਾਂਤਕ ਲਗਾਂ-ਮਾਤਰਾਂ ਦੇ ਨੇਮਾਂ ਅਨੁਸਾਰ ਸੰਪ੍ਰਦਾਈ ਵਿਦਵਾਨਾਂ ਦੇ ਅਰਥ ਠੀਕ ਹਨ ਕਿਉਂਕਿ 'ਅਫਾਰ' ਦਾ 'ਰ' ਮੁਕਤਾ ਹੈ। ਜੇ

ਔਂਕੜ ਹੁੰਦਾ ਤਾਂ ਇਸ ਦੇ ਪ੍ਰਚਲਤ ਅਰਥ ਠੀਕ ਮੰਨੇ ਜਾ ਸਕਦੇ ਸਨ।

ਜਿਸ ਪਦ ਦੇ ਅੰਤਲੇ ਅੱਖਰ ਨੂੰ ਔਂਕੜ ਹੁੰਦਾ ਹੈ ਉਹ ਇਕ ਵਚਨ ਨਾਂਵ ਦਾ ਲਖਾਇਕ ਹੁੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਨ ਇਹ ਪਦ ਪੰਨਾ ੪੨ ਤੇ ਇਸ ਭਾਵ ਵਾਲੀ ਪੰਕਤੀ ਵਿਚ ਵੀ ਵਰਤਿਆ ਹੈ—

**ਬਹੁਤੁ ਕਰਹਿ ਫੁਰਮਾਇਸੀ, ਵਰਤਹਿ ਹੋਇ ਅਫਾਰ॥** [ਪੰਨਾ ੪੨

ਅਤੇ **ਪਵਨਿ ਅਫਾਰ ਤੋਰ ਚਾਮਰੋ, ਅਤਿ ਜਜਰੀ ਤੇਰੀ ਰੇ ਮਾਟੁਲੀ॥** [ਪੰਨਾ ੧੨੧੬

ਸੋ, ਵਿਚਾਰ-ਅਧੀਨ ਪੰਕਤੀ 'ਚਲੈ ਹੁਕਮ ਅਫਾਰ' ਵਿਚ 'ਅਫਾਰ' ਹੁਕਮ ਦਾ ਵਿਸ਼ੇਸ਼ਣ ਨਹੀਂ। ਜਿਥੇ ਇਕ ਵਚਨ ਨਾਂਵ ਨਾਲ ਵਿਸ਼ੇਸ਼ਣ ਰੂਪ ਵਿਚ ਹੁੰਦਾ ਹੈ ਉਥੇ ਔਂਕੜ ਸਹਿਤ ਹੁੰਦਾ ਹੈ ਜਿਵੇਂ ਕਿ—

**ਸਭੁ ਜਗੁ ਬਾਧੋ ਕਾਲ ਕੁ, ਬਿਨ ਗੁਰ ਕਾਲੁ ਅਫਾਰੁ॥**

ਸੋ, ਵਿਚਾਰ ਅਧੀਨ ਪੰਕਤੀ ਵਿਚ ਪਦ 'ਅਫਾਰ' ਦੇ ਅਰਥ 'ਅਮੋੜ' ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਦੋ ਵੱਡੇ ਨੁਕਤੇ ਹਨ—

**੧. ਸਾਹਿਬ ਨਿਤਾਣਿਆ ਕਾ ਤਾਣੁ॥**
**ਆਇ ਨ ਜਾਈ ਥਿਰੁ ਸਦਾ, ਗੁਰਸਬਦੀ ਸਚੁ ਜਾਣੁ॥**

ਅਤੇ **੨. ਚਿਤਿ ਆਵੈ ਓਸੁ ਪਾਰਬ੍ਰਹਮੁ, ਲਗੈ ਨ ਤਤੀ ਵਾਉ॥**

ਜੇ ਇਹ ਦੋਵੇਂ ਨੁਕਤੇ ਦ੍ਰਿੜ੍ਹ ਹੋ ਜਾਣ ਤਾਂ ਜੀਵਨ ਵਿਚ ਉਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਜਿਸ ਬਾਰੇ ਗੁਰਦੇਵ ਜੀ ਦਾ ਫੁਰਮਾਨ ਹੈ—

**ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ॥**
**ਬੁਰਾ ਨਹੀ ਸਭੁ ਭਲਾ ਹੀ ਹੈ ਰੇ, ਹਾਰ ਨਹੀ ਸਭ ਜੇਤੈ॥** [ਪੰਨਾ ੧੩੦੨

ਸਿਮਰਨ ਦੀ ਸਮਰੱਥਾ ਸਦਾ ਹੀ ਵਿਲੱਖਣ ਹੁੰਦੀ ਹੈ। ਦੁਖ ਹੁੰਦਿਆਂ ਵੀ ਜੀਵਆਤਮਾ ਦੁੱਖ ਨਹੀਂ ਮੰਨਦਾ ਅਤੇ ਸੁਖ ਵਿਚ ਵੀ ਫੁੱਲ ਫੁੱਲ ਨਹੀਂ ਬੈਠਦਾ, ਮਾਲਕ ਦੀ ਰਜ਼ਾ ਵਿਚ ਟਿਕਿਆ ਰਹਿੰਦਾ ਹੈ। ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਵੱਸ ਜਾਂਦਾ ਹੈ ਉਸਨੂੰ ਧ੍ਰੂ ਭਗਤ ਵਾਂਗ ਅਟੱਲ ਤੇ ਅਮਰ ਪਦਵੀ ਮਿਲ ਜਾਂਦੀ ਹੈ। ਫਿਰ ਜੇ ਉਸ ਨੂੰ 'ਅਬਿਚਲ ਰਾਜ ਕਰਹੁ, ਨਿਤ ਨੀਤਾ' ਦਾ ਸੱਦਾ ਵੀ ਦਿੱਤਾ ਜਾਵੇ ਤਾਂ ਉਹ ਰਾਜ ਨੂੰ ਵੀ ਨਹੀਂ ਕਬੂਲਦਾ, ਉਹ ਤਾਂ ਪ੍ਰਭੂ ਦੇ ਚਰਨਕਮਲ ਦੀ ਪ੍ਰੀਤਿ ਵਿਚ ਹੀ ਮਗਨ ਰਹਿਣਾ ਲੋਚਦਾ ਹੈ। ਉਸ ਦਾ ਇਹ ਜੀਵਨ ਲਕਸ਼ ਬਣ ਜਾਂਦਾ ਹੈ—

**ਰਾਜੁ ਨ ਚਾਹਉ, ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ॥** [ਪੰਨਾ ੫੩੪

ਕੋਈ ਮਨੁੱਖ ਬਾਹਰਮੁੱਖੀ ਕਿਤਨਾ ਹੀ ਰਾਜ-ਜੋਗੀ, ਤਪੀਸਰੁ, ਭੋਗੀ, ਅਚਾਰਵੰਤ ਅਤੇ ਸੰਜਮੀ ਆਦਿ ਕਿਉਂ ਨ ਹੋਵੇ, ਜਦੋਂ ਤੱਕ ਉਸ ਦੇ ਹਿਰਦੇ ਅੰਦਰ ਪਾਰਬ੍ਰਹਮ ਪਰਮੇਸ਼ਰ ਦਾ ਪਿਆਰ ਨਹੀਂ ਵਸਦਾ, ਉਸ ਦੇ ਜਪ, ਤਪ, ਨੇਮ, ਸੰਜਮ ਆਦਿ ਸਭ ਵਿਅਰਥ ਹਨ। ਇਸ ਦੇ ਉਲਟ ਇਹ ਨੇਮ ਹੈ ਕਿ—

**ਸਰਬ ਧਰਮ ਮਾਨੋ ਤਿਹਿ ਕੀਏ, ਜਿਹ ਪ੍ਰਭ ਕੀਰਤਿ ਗਾਈ॥** [ਪੰਨਾ ੯੦੨

ਇਸ ਸ਼ਬਦ ਵਿਚ 'ਚਿਤਿ ਆਵੈ ਓਸੁ ਪਾਰਬ੍ਰਹਮ.....' ਅਤੇ 'ਚਿਤਿ ਨ ਆਇਓ ਪਾਰਬ੍ਰਹਮ......' ਦੋਹਾਂ ਹਾਲਤਾਂ ਵਿਚ ਵਾਪਰਨ ਵਾਲੇ ਸੁਖ ਤੇ ਦੁਖ ਦਾ ਵਰਨਣ ਕੀਤਾ ਗਿਆ ਹੈ ਅਤੇ ਅੰਤ ਵਿਚ ਪ੍ਰਭੂ ਦੀ ਯਾਦ ਨੂੰ ਚਿਤਿ ਵਿਚ ਵਸਾਉਣ ਦਾ ਸਾਧਨ ਤੇ ਨਿਸ਼ਾਨੀ ਦੱਸੀ ਗਈ ਹੈ, ਉਹ ਹੈ 'ਸਾਧੁ ਸੰਗਤਿ'। ਜੇ ਸਾਧੂ (ਗੁਰੂ) ਦਾ ਸੰਗ ਹੋ ਜਾਵੇ ਤਾਂ ਸਮਝੋ ਕਿ ਪ੍ਰਭੂ ਦੀ ਕਿਰਪਾ ਹੋ ਗਈ ਹੈ। ਫਿਰ ਜਿਤਨਾ ਸਮਾਂ ਵਧ ਤੋਂ ਵਧ ਉਸ ਸੰਗਤ ਵਿਚ ਲੰਘੇਗਾ ਉਤਨਾ ਹੀ ਨਾਮ ਦਾ ਰੰਗ ਚੜ੍ਹੇਗਾ ਤੇ

ਸਫਲ ਹੋਵੇਗਾ। ਇਸ ਤੋਂ ਬਿਨਾਂ ਪ੍ਰਭੂ ਦੀ ਪ੍ਰਾਪਤ ਦਾ ਹੋਰ ਕੋਈ ਟਿਕਾਣਾ ਨਹੀਂ। ਪ੍ਰਭੂ-ਪ੍ਰੇਮ ਤੋਂ ਬਿਨਾਂ ਹੋਰ ਸਾਰੇ ਕਰਮ-ਕਾਂਡ ਨਿਸਫਲ ਹਨ—'ਜੋਗ ਜਗ ਨਿਹਫਲ ਤਿਹ ਮਾਨਉ, ਜੋ ਪ੍ਰਭ ਜਸੁ ਬਿਸਰਾਵੈ', (ਪੰਨਾ ੯੩੧)। ਇਸ ਤਰ੍ਹਾਂ ਜੀਵਨ ਦੀ ਅਧੋਗਤੀ ਹੁੰਦੀ ਹੈ। ਸੋ, ਮਨੁੱਖਾ ਜੀਵਨ ਦਾ ਤਾਤਪਰਜ ਪ੍ਰਭੂ ਦੀ ਲਗਾਤਾਰੀ ਯਾਦ ਨੂੰ ਮਨ ਵਿਚ ਵਸਾਉਣਾ ਤੇ ਮਾਇਆ ਨੂੰ ਭੁਲਾਉਣਾ ਹੈ।

**ਸਿਰੀਰਾਗ ਮਹਲਾ ੫, ਘਰੁ ੫॥ ਜਾਨਉ ਨਹੀ, ਭਾਵੈ ਕਵਨ ਬਾਤਾ॥ ਮਨ ! ਖੋਜਿ ਮਾਰਗੁ॥੧॥ ਰਹਾਉ॥ ਧਿਆਨੀ, ਧਿਆਨੁ ਲਾਵਹਿ॥ ਗਿਆਨੀ, ਗਿਆਨ ਕਮਾਵਹਿ॥ ਪ੍ਰਭੁ ਕਿਨਹੀ ਜਾਤਾ॥੧॥ ਭਗਉਤੀ, ਰਹਤ ਜੁਗਤਾ॥ ਜੋਗੀ ਕਹਤ ਮੁਕਤਾ॥ ਤਪਸੀ, ਤਪਹਿ ਰਾਤਾ॥੨॥ ਮੋਨੀ, ਮੋਨਿ ਧਾਰੀ॥ ਸਨਿਆਸੀ, ਬ੍ਰਹਮਚਾਰੀ॥ ਉਦਾਸੀ, ਉਦਾਸਿ ਰਾਤਾ॥੩॥ ਭਗਤਿ, ਨਵੈ ਪਰਕਾਰਾ॥ ਪੰਡਿਤੁ ਵੇਦੁ ਪੁਕਾਰਾ॥ ਗਿਰਸਤੀ, ਗਿਰਸਤਿ ਧਰਮਾਤਾ॥੪॥ ਇਕ ਸਬਦੀ, ਬਹੁ ਰੂਪਿ ਅਵਧੂਤਾ॥ ਕਾਪੜੀ, ਕਉਤੇ, ਜਾਗੂਤਾ॥ ਇਕਿ, ਤੀਰਥਿ ਨਾਤਾ॥੫॥ ਨਿਰਹਾਰਵਰਤੀ, ਆਪਰਸਾ॥ ਇਕਿ ਲੂਕਿ, ਨ ਦੇਵਹਿ ਦਰਸਾ॥ ਇਕਿ, ਮਨ ਹੀ ਗਿਆਤਾ॥੬॥ ਘਾਟਿ ਨ ਕਿਨਹੀ ਕਹਾਇਆ॥ ਸਭ ਕਹਤੇ ਹੈ ਪਾਇਆ॥ ਜਿਸੁ ਮੇਲੇ, ਸੋ ਭਗਤਾ॥੭॥ ਸਗਲ ਉਕਤਿ ਉਪਾਵਾ॥ ਤਿਆਗੀ, ਸਰਨਿ ਪਾਵਾ॥ ਨਾਨਕੁ ਗੁਰਚਰਣਿ ਪਰਾਤਾ॥੮॥੨॥੨੭॥**

ਉਚਾਰਨ ਸੇਧ

**ਬਿੰਦੀ ਸਹਿਤ**—ਜਾਨਉਂ, ਨਹੀਂ, ਲਾਵਹਿਂ, ਕਮਾਵਹਿਂ, ਤਪਹਿਂ, ਨਵੈਂ, ਦੇਵਹਿਂ।

**ਬਿੰਦੀ ਰਹਿਤ**—ਬਾਤਾ , ਉਪਾਵਾ, ਪਾਵਾ। 'ਬਾਤਾ' ਦਾ ਉਚਾਰਨ 'ਬਾਤਾਂ' ਕਰਨਾ ਅਸ਼ੁੱਧ ਹੈ, ਕਿਉਂਕਿ ਇਸਦੇ ਮਗਰੋਂ 'ਭਾਵੈ' ਪਦ ਹੈ,'ਭਾਵਹਿ' ਪਦ ਨਹੀਂ ਹੈ।

**ਫੁਟਕਲ**-੧. 'ਨਾਤਾ ਦਾ ਉਚਾਰਨ 'ਨ੍ਹਾਤਾ' ਕਰਨਾ ਹੈ ਕਿਉਂਕਿ ਅੱਧਾ 'ਹ' ਨੰਨੇ ਵਿਚ ਲੁਪਤ ਹੈ।

੨. ਪਦ 'ਨਿਰਹਾਰਵਰਤੀ' ਜੁੜਤ ਪਦ ਹੈ ਪਰ ਇਸ ਦਾ ਉਚਾਰਣ ਆਮ ਤੌਰ ਤੇ ਵੱਖ ਵੱਖ ਕੀਤਾ ਜਾਂਦਾ ਹੈ ਜੋ ਕਿ ਅਸ਼ੁੱਧ ਹੈ। ਇਸੇ ਤਰ੍ਹਾਂ 'ਇਕਿ ਲੂਕਿ, ਨ ਦੇਵਹਿ ਦਰਸਾ' ਦਾ ਪਾਠ 'ਇਕਿ ਲੂਕਨਿ, ਦੇਵਹ ਦਰਸਾ' ਪਾਠ ਕਰਨਾ ਅਸ਼ੁੱਧ ਹੈ।

**ਪਦ ਅਰਥ**-ਭਗਉਤੀ-ਵੈਸ਼ਨੋ ਮਤ ਦਾ ਇਕ ਫ਼ਿਰਕਾ। ਜੁਗਤਾ-ਜੁਗਤੀ ਅੰਦਰ, ਤਿਲਕ ਪੂਜਾ, ਸੰਜਮ ਆਦਿ ਦਾ ਧਾਰਨੀ। ਧਰਮਾਤਾ-ਧਰਮ ਵਿਚ ਮਸਤ ਭਾਵ ਪਿਆਰ ਕਰਨ ਵਾਲਾ। ਇਕ ਸਬਦੀ-ਇਕ ਫਿਰਕੇ ਦਾ ਨਾਂਉਂ (ਅਲੱਖ, ਹਰੀ ਨਰਾਇਣ, ਸ਼ਿਵ ਸ਼ਿਵ, ਰਾਮ ਰਾਮ ਆਦਿ ਇਕ ਸ਼ਬਦ ਬੋਲ ਕੇ ਘਰਾਂ 'ਚੋਂ ਭਿਖਿਆ ਮੰਗਣ ਵਾਲੇ)। ਅਵਧੂਤਾ-ਨਾਂਗਾ ਸਾਧੂ, ਲਿਟਾਂ ਰੱਖਣ ਵਾਲਾ ਤੇ ਪਿੰਡੇ ਤੇ ਸੁਆਹ ਮਲਣ ਵਾਲਾ। ਕਾਪੜੀ-ਫਟੀਆਂ ਟਾਕੀਆਂ ਦੀ ਗੋਦੜੀ ਪਹਿਨਣ ਵਾਲਾ (ਕਪੜਾ)। ਕਉਤੇ--ਗੇਰੂ-ਰੰਗਾ, ਚਿੱਟਾ ਆਦਿ ਖ਼ਾਸ ਪਹਿਰਾਵਾ ਰੱਖਣ ਵਾਲੇ, ਚੇਟਕੀ, ਲੋਕਾਂ ਨੂੰ ਸਾਂਗ ਵਿਖਾਉਣ ਵਾਲੇ। ਜਾਗੂਤਾ-ਜਗਰਾਤਾ ਕਰਨ ਵਾਲਾ। ਲੂਕਿ-ਲੁਕ ਕੇ। ਦਰਸਾ-ਦਰਸ਼ਨ। ਉਕਤਿ-ਦਲੀਲ, ਤਜਵੀਜ਼। ਪਾਵਾ-ਪ੍ਰਾਪਤ ਕੀਤਾ। ਪਰਾਤਾ-ਪਰੋਤਾ (ਲੀਨ) ਹੋਇਆ, ਪ੍ਰੀਤਵਾਨ ਹੋਇਆ।

**ਅਰਥ**—(ਮੈਂ) ਨਹੀਂ ਜਾਣਦਾ (ਕਿ ਪਰਮਾਤਮਾ ਨੂੰ) ਕਿਹੜੀ ਗੱਲ ਚੰਗੀ ਲਗਦੀ ਹੈ। ਹੇ ਮਨ! (ਤੂੰ ਉਸ ਨੂੰ ਮਿਲਣ ਦਾ ਸਹੀ) ਰਾਹ ਲੱਭ।੧।ਰਹਾਉ।

ਧਿਆਨੀ (ਲੋਕ) ਧਿਆਨ ਲਾਉਂਦੇ ਹਨ, ਗਿਆਨੀ (ਪੁਰਸ਼) ਗਿਆਨ ਕਮਾਉਂਦੇ ਹਨ ਭਾਵ ਗਿਆਨ-ਚਰਚਾ ਕਰਦੇ ਹਨ। (ਪਰ ਸਹੀ ਰੂਪ ਵਿਚ) ਪ੍ਰਭੂ ਨੂੰ ਕਿਸੇ (ਵਿਰਲੇ) ਹੀ ਜਾਣਿਆ ਹੈ ।੧।

ਭਗਉਤੀ (ਪ੍ਰਭੂ ਨੂੰ ਮਿਲਣ ਹਿਤ ਆਪਣੀ) ਜੁਗਤੀ ਵਿਚ ਰਹਿੰਦਾ ਹੈ। ਜੋਗੀ (ਜੋਗ ਮਤ ਦੀ ਕਿਰਿਆ ਕਰਦਾ ਹੋਇਆ ਆਪਣੇ ਆਪ ਨੂੰ) ਮੁਕਤ ਆਖਦਾ ਹੈ। ਤਪੱਸਵੀ (ਆਪਣੇ) ਤਪ ਵਿਚ ਮਗਨਰਹਿੰਦਾ ਹੈ।੨।

(ਇਸੇ ਤਰ੍ਹਾਂ) ਮੋਨੀ ਨੇ ਚੁੱਪ ਸਾਧੀ ਹੋਈ ਹੈ। ਸੰਨਿਆਸੀ ਬ੍ਰਹਮਚਰਜ (ਵਿਚ ਤੇ) ਉਦਾਸੀ (ਪੁਰਸ਼) ਉਦਾਸ ਵਿਚ ਮਸਤ ਰਹਿੰਦਾ ਹੈ।੩।

(ਪ੍ਰਭੂ ਮਾਰਗ ਲੱਭਣ ਹਿਤ ਕੋਈ) ਨੌ ਕਿਸਮ ਦੀ ਭਗਤੀ (ਕਰਦਾ ਹੈ। ਪੰਡਿਤ ਵੇਦ (ਪਾਠ) ਨੂੰ ਉੱਚੀ ਉੱਚੀ ਪੜ੍ਹਦਾ ਹੈ (ਅਤੇ) ਗ੍ਰਿਹਸਤੀ ਗ੍ਰਿਹਸਤ ਧਰਮ ਵਿਚ ਪਿਆਰ ਕਰਦਾ ਹੈ।੪।

(ਕੋਈ) ਇਕ-ਸ਼ਬਦੀ ਅਲੱਖਧਾਰੀ ਹੈ, (ਕੋਈ) ਬਹਰੂਪੀਆ (ਬਣਿਆ ਹੋਇਆ) ਹੈ। (ਕੋਈ) ਨਾਂਗਾ (ਸਾਧੂ) ਹੈ, (ਕਈ) ਟਾਕੀਆਂ ਵਾਲੇ ਬਸਤ੍ਰ ਪਾਉਣ ਵਾਲੇ ਹਨ, (ਕਈ ਨਾਟਕੀ) ਚੇਟਕੀ (ਹਨ), (ਕਈ ਸਾਰੀ ਰਾਤ) ਜਾਗਣ ਵਾਲੇ (ਹਨ)। ਕਈ (ਲੋਕ) ਤੀਰਥਾਂ ਉਤੇ ਨ੍ਹਾਉਂਦੇ ਰਹਿੰਦੇ ਹਨ।੫।

(ਕਈ) ਨਿਰ-ਅਹਾਰ ਵਰਤ ਰਖਣ ਵਾਲੇ ਹਨ, (ਕਈ) ਦੂਜਿਆਂ ਨਾਲ ਨਾ ਛੂਹਣ ਵਾਲੇ (ਹਨ)। ਕਈ (ਸਾਧ ਲੋਕ) ਗੁੱਫਾਂ ਵਿਚ ਲੁਕ-ਛਿਪ (ਕੇ ਰਹਿੰਦੇ ਹਨ, ਕਿਸੇ ਨੂੰ) ਦਰਸ਼ਨ ਨਹੀਂ ਦਿੰਦੇ। ਕਈ (ਆਪਣੇ) ਮਨ ਵਿਚ ਹੀ ਗਿਆਨੀ (ਬਣੇ ਹੋਏ ਹਨ)।੬।

ਕਿਸੇ ਨੇ ਵੀ (ਆਪਣੇ ਆਪ ਨੂੰ ਪ੍ਰਭੂ ਦੀ ਪ੍ਰਾਪਤੀ ਵਿਚ ਦੂਜੇ ਨਾਲੋਂ) ਘੱਟ ਨਹੀਂ ਅਖਵਾਇਆ। ਸਾਰੇ ਹੀ ਕਹਿੰਦੇ (ਹਨ ਕਿ ਉਨ੍ਹਾਂ ਨੇ ਪਰਮਾਤਮਾ ਨੂੰ) ਪਾ ਲਿਆ ਹੈ (ਪਰ ਅਸਲੀਅਤ ਇਹ ਹੈ ਕਿ) ਜਿਸ (ਮਨੁੱਖ)) ਨੂੰ (ਪ੍ਰਭੂ ਆਪਣੇ ਨਾਲ) ਮੇਲ ਲਵੇ ਉਹ ਹੀ (ਸੱਚਾ ਅਸਲੀ) ਭਗਤ ਹੈ।੭।

(ਮੈਂ) ਸਾਰੀਆਂ ਉਕਤੀਆਂ-ਜੁਗਤੀਆਂ (ਦਲੀਲਾਂ ਤੇ) ਉਪਾਵ ਛਡ ਕੇ ਤਿਆਗੀ (ਬਣ ਗਿਆ ਹਾਂ ਅਤੇ ਗੁਰੂ ਪਰਮੇਸ਼ਰ ਦੀ) ਸ਼ਰਣ ਵਿਚ ਪੈ ਗਿਆ ਹਾਂ। (ਮੈਂ) ਨਾਨਕ ਗੁਰੂ ਦੇ ਚਰਨਾਂ ਨਾਲ ਚੰਗੀ ਤਰ੍ਹਾਂ ਰੱਤਾ ਗਿਆ ਹਾਂ (ਭਾਵ ਗੁਰ-ਚਰਨਾਂ ਦੀ ਪ੍ਰੀਤਿ ਵਿਚ ਰੱਚ-ਮਿੱਚ ਗਿਆ ਹਾਂ।੮।੨੨੭।

## ਅਰਥ ਭੇਦ ਅਤੇ ਨਿਰਣੈ

### (ੳ) ਨਿਰਹਾਰਵਰਤੀ ਆਪਰਸਾ॥

'ਸ਼ਬਦ ਉਚਾਰਨ' ਵਿਚ ਦੱਸਿਆ ਜਾ ਚੁਕਾ ਹੈ ਕਿ 'ਨਿਰਹਾਰਵਰਤੀ' ਜੁੜਤ ਪਦ ਹੈ ਪਰ ਪਾਠ-ਚਾਲ ਨੂੰ ਠੀਕ ਰੱਖਣ ਲਈ ਪਦ-ਛੇਦ ਕੀਤਾ ਜਾਂਦਾ ਹੈ। ਟੀਕਾਕਾਰਾਂ ਨੇ ਇਸ ਦੇ ਅਰਥ ਵੀ ਵੱਖਰੇ ਵੱਖਰੇ ਕਰ ਦਿੱਤੇ ਹਨ, ਜਿਵੇਂ—

ੳ) (ਇਕ ਫਲੋਹਾਰ ਖਾਣ ਤੋਂ ਬਿਨਾਂ) ਨਿਰਹਾਰ (ਰਹਿ ਕੇ) ਵਰਤ ਰੱਖਣ ਵਾਲੇ ਹਨ।
[ਭਾ. ਵੀਰ ਸਿੰਘ ਜੀ

ਅ) ਨਿਰਾਹਾਰ ਰਹਿਣ ਵਾਲੇ ਵਰਤੀ, ਰਹਿ ਕੇ ਵਰਤ ਰੱਖਣ ਵਾਲੇ। [ਸ਼ਬਦਾਰਥ

ੲ) ਅਨੇਕਾਂ ਐਸੇ ਹਨ ਜ਼ੋ ਭੁੱਖੇ ਰਹਿੰਦੇ ਹਨ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ—** ਇਥੇ ਜੇ 'ਨਿਰਾਹਾਰ' ਦੀ ਥਾਂ 'ਨਿਰਾਹਾਰੀ' ਪਦ ਹੁੰਦਾ ਤਾਂ 'ਵਰਤੀ' ਪਦ ਵੱਖਰਾ ਮੰਨਣ ਵਿਚ ਕੋਈ ਸ਼ੰਕਾ ਨਹੀਂ ਸੀ ਪਰ ਹੁਣ ਇਸ ਦਾ ਸਪਸ਼ਟੀਕਰਣ ਕਰਨਾ ਜ਼ਰੂਰੀ ਹੈ।

'ਵਰਤੀ' ਵਿਸ਼ੇਸ਼ਣ ਪਦ ਹੈ। ਇਹ ਸਮਾਸ ਰੂਪ ਵਿਚ ਦੂਜੇ ਸ਼ਬਦ ਦੇ ਅੰਤ ਵਿਚ ਆਉਂਦਾ ਹੈ ਜਿਵੇਂ ਚੱਕਰਵਰਤੀ, ਨਿਕਟਵਰਤੀ। ਇਸੇ ਪ੍ਰਕਾਰ ਇਥੇ ਨਿਰਹਾਰਵਰਤੀ' ਜੁੜਵਾਂ (Compound) ਸ਼ਬਦ ਹੈ। ਇਸੇ ਵਿਚ ਹੀ ਵਰਤ ਰੱਖਣ ਵਾਲੀ ਭਾਵਨਾ ਵੀ ਪਾਈ ਜਾਂਦੀ ਹੈ।

**(ਅ) ਗਿਰਸਤੀ ਗਿਰਸਤਿ ਧਰਮਾਤਾ॥**

**ਨਿਰਣੈ**—'ਗੁਰਬਾਣੀ ਪਾਠ ਦਰਸ਼ਨ' ਪੋਥੀ ਵਿਚ 'ਧਰਮਾਤਾ' ਦੇ ਅਰਥ 'ਅਤਿ ਵੱਡਾ ਹੈ' ਕੀਤੇ ਗਏ ਹਨ। ਇਉਂ ਜਾਪਦਾ ਹੈ ਕਿ 'ਖ਼ਾਲਸਾ ਜੀ' ਨੇ 'ਧਰਮਾਤਮਾ' ਪਦ ਸਮਝ ਕੇ ਉਪਰੋਕਤ ਅਰਥ ਕੀਤੇ ਹਨ। ਇਥੇ ਜਿਵੇਂ ਮੋਨੀ ਮੋਨ ਵਿਚ, ਸੰਨਿਆਸੀ ਸੰਨਿਆਸ ਵਿਚ ਤੇ ਹੋਰ ਬ੍ਰਹਮਚਾਰੀ ਆਦਿ ਆਪੋ ਆਪਣੇ ਧਰਮਾਂ ਵਿਚ ਰੱਚੇ ਹਨ ਇਵੇਂ ਹੀ 'ਗ੍ਰਹਿਸਤੀ ਗ੍ਰਿਹਸਤ ਵਿਚ ਮਸਤ ਹੈ' ਅਰਥ ਠੀਕ ਫੱਬਦੇ ਹਨ। ਸੰਥਯਾ ਪੋਥੀ ਤੇ ਬਾਕੀ ਟੀਕਾਕਾਰਾਂ ਨੇ 'ਧਰਮ ਵਿਚ ਮਸਤ' ਅਰਥ ਹੀ ਕੀਤੇ ਹਨ।

**(ੲ) ਇਕਿ ਲੂਕਿ ਨ ਦੇਵਹਿ ਦਰਸਾ॥**

**ਨਿਰਣੈ**—ਇਸ ਪੰਕਤੀ ਵਿਚ 'ਲੂਕਿ ਨ ਦੇਵਹਿ ਦਰਸਾ' ਪਾਠ ਕਰਨ ਵਾਲੇ ਪ੍ਰੇਮੀ ਇਹ ਅਰਥ ਕਰਦੇ ਹਨ ਕਿ ਕਈ ਲੁਕ (ਛਿਪ) ਕੇ ਦਰਸ਼ਨ ਦਿੰਦੇ ਹਨ ਭਾਵ ਗੁਫ਼ਾ ਜਾਂ ਕੰਦਰਾਂ ਵਿਚ ਰਹਿਣ ਵਾਲੇ ਨਾਂਗੇ ਸਾਧੂ ਲੁਕ ਛਿਪ ਕੇ ਦਰਸ਼ਨ ਦਿੰਦੇ ਹਨ। ਅਜਿਹੇ ਵੀਰਾਂ ਦੇ ਅਰਥ ਠੀਕ ਤਾਂ ਮੰਨੇ ਜਾ ਸਕਦੇ ਹਨ ਜੇ 'ਲੂਕਿਨ' ਦੀ ਥਾਂ 'ਲੂਕਨ' ਪਾਠ ਹੁੰਦਾ ਹੈ ਜਿਵੇਂ ਇਸ ਪਦੇ ਵਿਚ 'ਨਿਰਾਹਾਰਵਰਤੀ' ਅਤੇ 'ਆਪਰਸਾ' ਪਦਾਂ ਵਿਚ 'ਨ' ਤੇ 'ਆ' ਨਿਖੇਧਬੋਧਕ ਅਰਥਾਂ ਨੂੰ ਪ੍ਰਗਟਾਉਂਦੇ ਹਨ, ਇਸੇ ਤਰ੍ਹਾਂ 'ਨ' ਦੇਵਹਿ ਦਰਸਾ' ਪਾਠ ਹੀ ਠੀਕ ਹੈ। ਸੋ ਬਿਸਰਾਮ 'ਇਕਿ ਲੂਕਿ' ਮਗਰੋਂ ਦੇਣਾ ਹੈ।

**(ਸ) ਨਾਨਕੁ ਗੁਰ ਚਰਣਿ ਪਰਾਤਾ॥**

ਇਸ ਪੰਕਤੀ ਦੇ ਹੇਠ ਲਿਖੇ ਅਰਥ ਕੀਤੇ ਗਏ ਹਨ—

੧) ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਗੁਰੂ ਕੇ ਚਰਨੌਂ ਮੇ ਪੜਾ ਹੈ ਵਾ ਗੁਰੋਂ ਕੇ ਚਰਨੋਂ ਕੋ ਮੁਕਤੀ ਦੇ ਦੇਣੇ ਵਾਲਾ ਪਛਾਤਾ ਹੈ। [ਫਰੀਦਕੋਟ ਸਟੀਕ

੨) ਨਾਨਕ ਗੁਰੂ ਦੇ ਚਰਨੀ ਪੈ ਗਿਆ ਹੈ। [ਭਾ. ਵੀਰ ਸਿੰਘ ਜੀ

**ਨਿਰਣੈ**—ਮਹਾਨ ਕੋਸ਼ ਵਿਚ 'ਪਰਾਤਾ' ਦੇ ਅਰਥ 'ਪਰਿ ਰਤ' 'ਅੰਤਯੰਤ ਪ੍ਰੀਤਵਾਨ ਹੋਇਆ' ਕੀਤੇ ਗਏ ਹਨ। ਇਸੇ ਆਧਾਰ ਤੇ 'ਜਿਉ ਕੁੰਡੀ ਮੀਨ ਪਰਾਤਾ' ਤੇ 'ਨਾਨਕੁ ਗੁਰਸਬਦਿ ਪਰਾਤੋ' ਪੰਕਤੀ ਦੇ ਅਰਥ ਕੀਤੇ ਹਨ।

ਇਹ ਠੀਕ ਹੈ ਕਿ 'ਪਰਾਤਾ' ਦੇ ਅਰਥ 'ਪੈਂਦਾ ਹੈ' ਸਹੀ ਹਨ ਪਰ ਅੱਠਵੇਂ ਪਦ ਦੀਆਂ ਪਹਿਲੀਆਂ ਦੋ ਪੰਕਤੀਆਂ ਵਿਚ 'ਤਿਆਗੀ ਸਰਨਿ ਪਾਵਾ' ਵਿਚ 'ਪੈਂਦਾ ਹੈ' ਦੇ ਅਰਥ ਪਹਿਲਾਂ ਹੀ ਆ ਚੁਕੇ ਹਨ, ਇਸ ਲਈ ਇਥੇ 'ਪਰੋਤਾ ਗਿਆ, ਪ੍ਰੀਤਵਾਨ ਹੋਇਆ' ਅਰਥ ਵਧੇਰੇ ਫੱਬਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਉਨ੍ਹਾਂ ਮਾਰਗਾਂ ਦਾ ਵੇਰਵਾ ਮਿਲਦਾ ਹੈ ਜਿਹੜੇ ਸੰਸਾਰ ਵਿਚ ਪ੍ਰਚਲਤ ਸਨ ਅਤੇ ਹੁਣ ਵੀ ਹਨ। ਗੁਰੂ ਜੀ ਇਨ੍ਹਾਂ ਬਾਰੇ ਇਕ ਇਸ਼ਾਰਾ ਕਰਦੇ ਹਨ ਕਿ—

**ਘਾਟਿ ਨ ਕਿਨਹੀ ਕਹਾਇਆ॥ ਸਭ ਕਹਤੇ ਹੈ ਪਾਇਆ॥**

ਇਸੇ ਤਰ੍ਹਾਂ, ਸਾਰੇ ਮਾਰਗ ਦਾਅਵਾ ਕਰਦੇ ਹਨ, ਨਿਰਦਾਅਵੇ ਵਾਲੇ ਨਹੀਂ। ਪਰ ਅਨੰਤ ਪ੍ਰਭੂ ਦਾ ਮਾਰਗ ਹਉਂ ਰੂਪੀ ਉਕਤੀਆਂ, ਜੁਗਤੀਆਂ, ਸਿਆਣਪਾਂ ਨਾਲ ਲੱਭਣ ਵਾਲਾ ਨਹੀਂ। ਗੁਰਬਾਣੀ ਤਾਂ ਉਕਤੀਆਂ ਸਿਆਣਪਾਂ ਨੂੰ ਛੱਡ ਕੇ ਗੁਰੂ ਦੀ ਸ਼ਰਣ ਵਿਚ ਰਹਿਣ ਦਾ ਆਦੇਸ਼ ਦੇਂਦੀ ਹੈ ਜਿਸ ਦੇ ਚਾਨਣ ਵਿਚ ਪ੍ਰੀਤਮ ਦੇ ਦੇਸ ਜਾਣ ਵਾਲਾ ਠੀਕ ਤੇ ਸਹਿਜ ਮਾਰਗ ਖੋਜਿਆ ਜਾ ਸਕਦਾ ਹੈ ਅਤੇ ਅਨੰਤ ਪ੍ਰਭੂ

ਵਿੱਚ ਸਮਾਇਆ ਜਾ ਸਕੀਦਾ ਹੈ। ਇਸੇ ਲਈ ਮਨ ਨੂੰ ਸੰਬੋਧਨ ਕੀਤਾ ਹੈ—'ਜਾਨਉ ਨਹੀ, ਭਾਵੈ ਕਵਨ ਬਾਤਾ॥ ਮਨ ! ਖੋਜਿ ਮਾਰਗੁ॥ 'ਸੋ ਇਹ ਸਹੀ ਮਾਰਗ ਧੁਰੋਂ ਆਏ ਪੂਰਨ ਗੁਰੂ ਦੁਆਰਾ ਉਸ ਦੇ ਪਰਨੇ ਹੋ ਕੇ ਹੀ ਲੱਭਿਆ ਜਾ ਸਕਦਾ ਹੈ, ਹੋਰ ਸਭ ਮਾਰਗ, ਮੁਰਦਾ ਮਾਰਗ ਹਨ ਕਿਉਂਕਿ ਉਨ੍ਹਾਂ ਵਿੱਚ ਕੋਈ ਨ ਕੋਈ ਤਰੁੱਟੀ ਪਾਈ ਜਾਂਦੀ ਹੈ। ਗੁਰਦੇਵ ਜੀ ਹਡ-ਬੀਤੀ ਦਾ ਵਰਨਣ ਕਰਦੇ ਹਨ ਤੇ ਮੁਹਰ ਲਾਉਂਦੇ ਹਨ ਕਿ—

**ਮੈ ਮਨੁ ਤਨੁ ਖੋਜਿ ਖੋਜੇਦਿਆ, ਸੋ ਪ੍ਰਭੁ ਲਧਾ ਲੋੜਿ॥**
**ਵਿਸਟੁ ਗੁਰੂ ਮੈ ਪਾਇਆ, ਜਿਨਿ ਹਰਿ ਪ੍ਰਭੁ ਦਿਤਾ ਜੋੜਿ॥** [ਪੰਨਾ ੩੧੩

ਸੋ, ਬਾਕੀ ਸਾਰੇ ਧਰਮ-ਮਾਰਗਾਂ ਨਾਲੋਂ ਗੁਰਮਤਿ ਮਾਰਗ ਵਿਲੱਖਣ ਤੇ ਸਹੀ ਹੈ ਕਿਉਂਕਿ ਇਹ ਭਰਮੀਆਂ, ਕਰਮ-ਕਾਂਡੀਆਂ ਵਾਲਾ ਪਾਖੰਡੀ ਮਾਰਗ ਨਹੀਂ। ਖ਼ਾਲਸਾ ਤਾਂ ਜਾਗਤਿ ਜੋਤਿ ਦਾ ਪੁਜਾਰੀ ਹੈ ਜਿਸ ਨੂੰ ਦਰਸਾਉਣ ਹਿਤ ਨਿਰੰਕਾਰ ਆਪ ਗੁਰ-ਪਰਮੇਸ਼ਰ ਦੇ ਰੂਪ ਵਿੱਚ ਪ੍ਰਗਟ ਹੋਏ ਹਨ।

**੧ੴ ਸਤਿਗੁਰ ਪ੍ਰਸਾਦਿ ॥**

**ਸਿਰੀਰਾਗੁ ਮਹਲਾ ੧, ਘਰੁ ੩॥ ਜੋਗੀ, ਅੰਦਰਿ ਜੋਗੀਆ॥ ਤੂੰ ਭੋਗੀ ਅੰਦਰਿ ਭੋਗੀਆ॥ ਤੇਰਾ ਅੰਤੁ ਨ ਪਾਇਆ, ਸੁਰਗਿ ਮਛਿ ਪਇਆਲਿ ਜੀਉ॥੧॥ ਹਉ ਵਾਰੀ, ਹਉ ਵਾਰਣੈ, ਕੁਰਬਾਣੁ ਤੇਰੇ ਨਾਵ ਨੋ ॥੧॥ਰਹਾਉ॥ ਤੁਧੁ ਸੰਸਾਰੁ ਉਪਾਇਆ॥ ਸਿਰੇ ਸਿਰਿ, ਧੰਧੇ ਲਾਇਆ ॥ ਵੇਖਹਿ ਕੀਤਾ ਆਪਣਾ, ਕਰਿ ਕੁਦਰਤਿ ਪਾਸਾ ਢਾਲਿ ਜੀਉ॥੨॥ ਪਰਗਟਿ ਪਾਹਾਰੈ ਜਾਪਦਾ॥ ਸਭੁ ਨਾਵੈ ਨੋ ਪਰਤਾਪਦਾ॥ ਸਤਿਗੁਰ ਬਾਝੁ ਨ ਪਾਇਓ, ਸਭ ਮੋਹੀ ਮਾਇਆ ਜਾਲਿ ਜੀਉ॥੩॥ ਸਤਿਗੁਰ ਕਉ ਬਲਿ ਜਾਈਐ॥ ਜਿਤੁ ਮਿਲਿਐ ਪਰਮਗਤਿ ਪਾਈਐ॥ ਸੁਰਿ ਨਰ, ਮੁਨਿ ਜਨ ਲੋਚਦੇ, ਸੋ ਸਤਿਗੁਰਿ ਦੀਆ ਬੁਝਾਇ ਜੀਉ॥੪॥**

ਉਚਾਰਨ ਸੇਧ

**ਬਿੰਦੀ ਸਹਿਤ**—ਹਉਂ, ਨਾਂਵ, ਨੋਂ, ਵੇਖਹਿਂ, ਨਾਂਵੈ।
**ਬਿੰਦੀ ਰਹਿਤ**—ਜੋਗੀ, ਜੋਗੀਆ, ਭੋਗੀ, ਭੋਗੀਆ,
**ਨੋਟ**— ੧. ਜੋਗੀ, ਅੰਦਰਿ ਜੋਗੀਆ, ਭੋਗੀ,ਅੰਦਰਿ ਭੋਗੀਆ॥
੨. ਜੋਗੀ ਅੰਦਰਿ ਜੋਗੀਆ, ਭੋਗੀ ਅੰਦਰਿ ਭੋਗੀਆ॥

ਦੋਹਾਂ ਪਾਠਾਂ ਵਿਚ ਹੀ ਬਿੰਦੀਆਂ ਦੀ ਵਰਤੋਂ ਕਰਨੀ ਅਯੋਗ ਜਾਪਦੀ ਹੈ। ਪਹਿਲੇ ਉਚਾਰਨ ਵਿਚ 'ਜੋਗੀ' ਪਦ ਮਗਰੋਂ ਬਿਸਰਮਾ ਲਾਇਆਂ ਹੀ ਅਰਥ ਠੀਕ ਬਣਦਾ ਹੈ ਪਰ 'ਅੰਦਰਿ' ਸੰਬੰਧਕੀ ਪਦ ਹੈ ਜਿਸਦਾ ਸਬੰਧ ਪਹਿਲੇ ਪਦ 'ਜੋਗੀ' ਤੇ 'ਭੋਗੀ' ਨਾਲ ਹੈ। ਇਸ ਲਈ ਜੋਗੀਆਂ ਅੰਦਰਿ, ਭੋਗੀਆਂ ਅੰਦਰਿ,' ਅਨਵੈ ਰੂਪ ਵਿਚ ਅਰਥ ਕਰਨੇ ਠੀਕ ਨਹੀਂ। ਇਥੇ 'ਜੋਗੀਆ' ਤੇ 'ਭੋਗੀਆ' ਬਹੁ-ਵਚਨ ਦੇ ਲਖਾਇਕ ਨਹੀਂ। ਕੀ ਕਿਸੇ ਜੋਗੀ ਜਾਂ ਕਿਸੇ ਭੋਗੀ ਵਿਚ ਬੈਠਾ ਪ੍ਰਭੂ ਜੋਗੀ ਤੇ ਭੋਗੀ ਨਹੀਂ ਆਖਿਆ ਜਾ ਸਕਦਾ? ਹੇਠ ਲਿਖੀ ਪੰਕਤੀ ਤੋਂ ਸਾਨੂੰ ਇਸ ਦੀ ਪੁਸ਼ਟੀ ਵਿਚ ਸੰਕੇਤ ਵੀ ਮਿਲਦਾ ਹੈ—

**ਤੂੰ ਆਪੇ ਹੀ ਸਿਧ ਸਾਧਿਕੋ, ਤੂ ਆਪੇ ਹੀ ਜੁਗ ਜੋਗੀਆ॥**
**ਤੂ ਆਪੇ ਹੀ ਰਸ ਰਸੀਅੜਾ, ਤੂ ਆਪੇ ਹੀ ਭੋਗ ਭੋਗੀਆ॥** [ਪੰਨਾ ੧੩੧੩

ਜੇ ਚਾਰੇ ਬੰਨੇ ਬਹੁ-ਵਚਨ ਬਣਾ ਕੇ ਬਿੰਦੀ ਦਾ ਪ੍ਰਯੋਗ ਕਰਨਾ ਹੀ ਹੋਵੇ ਤਾਂ ਪਹਿਲੇ ਜੋਗੀ ਤੇ ਭੋਗੀ ਨਾਲ ਹੀ ਕੀਤਾ ਜਾ ਸਕਦਾ ਹੈ, 'ਆ' ਉਪਸਰਗ ਹੈ। ਕਾਵਿ ਵਿਚ ਤੋਲ ਪੂਰਤੀ ਲਈ ਵੀ ਵਰਤਿਆ ਜਾਂਦਾ ਹੈ, ਜਿਵੇਂ 'ਬਾਣੀਆ ਤੇ ਸਮਾਣੀਆ' (ਬਾਣੀ-ਆ ਤੇ ਸਮਾਣੀ-ਆ) ਹੈ।

ਇਸੇ ਤਰ੍ਹਾਂ 'ਜਿਸੁ ਭਾਵੈਂ ਤਿਸੈਂ ਬੁਝਾਇੰ ਜੀਉ' ਪੰਕਤੀ ਵਿਚ ਬਿੰਦਿਆਂ ਦਾ ਪ੍ਰਯੋਗ ਕਰਨਾ ਉਚਿਤ ਨਹੀਂ, ਜਿਵੇਂ ਕਿ ਕਈ ਟੀਕਾਕਾਰਾਂ ਦੇ ਕੀਤੇ ਅਰਥਾਂ 'ਚੋਂ ਬਿੰਦਿਆਂ ਦੀ ਝਲਕ ਨਜ਼ਰੀਂ ਪੈਂਦੀ ਹੈ। ਸਿੰਘ ਸਭਾ ਸ਼ਤਾਬਦੀ ਵਲੋਂ ਪਾਠ ਸਮਾਗਮਾਂ ਵਿਚ ਅਜਿਹੀ ਚਰਚਾ ਹੁੰਦੀ ਰਹੀ ਜੋ ਕਿ ਅਧੂਰੀ ਹੈ।

**ਫੁਟਕਲ—**੧. 'ਪਰਤਾਪੁ' ਦਾ ਉਚਾਰਨ 'ਪਰ ਤਾਪੁ' ਭਾਵ ਪਰ ਤੇ ਜ਼ੋਰ ਦੇ ਕੇ ਕਰਨਾ ਚਾਹੀਦਾ ਹੈ ਤਾਂ ਹੀ ਅਰਥ ਖੁਲ੍ਹਦਾ ਹੈ।

**ਪਦ ਅਰਥ—**ਮਛਿ-ਮਾਤ ਲੋਕ ਵਿਚ। ਪਇਆਲਿ-ਪਾਤਾਲ ਲੋਕ ਵਿਚ। ਸਿਰੇ ਸਿਰਿ-ਹਰੇਕ ਜੀਵ ਦੇ ਮਥੇ ਉਤੇ। ਢਾਲਿ-ਢਾਲ ਕੇ, ਪੱਲਾ ਪਰਤਾ ਕੇ। ਪਹਾਰੈ-ਪਸਾਰੇ ਵਿਚ। ਪਰਤਾਪਦਾ-ਤੜਫਦਾ, ਲੋਚਦਾ ਹੈ। ਜਾਲਿ-ਜਾਲ ਵਿਚ।

**ਅਰਥ—** (ਹੇ ਪ੍ਰਭੂ ! ਤੂੰ) ਜੋਗੀ ਅੰਦਰ ਜੋਗੀ (ਰੂਪ ਵਿਚ ਬੈਠਾ ਹੈਂ ਅਤੇ) ਭੋਗੀ ਅੰਦਰ ਭੋਗੀ (ਰੂਪ ਹੋ ਕੇ ਵਰਤ ਰਿਹਾ ਹੈਂ)। ਸੁਰਗ, ਮਾਤ ਲੋਕ (ਅਤੇ) ਪਾਤਾਲ ਲੋਕ ਵਿਚ (ਵਸਦੇ ਕਿਸੇ ਜੀਵ ਨੇ ਵੀ) ਤੇਰਾ ਅੰਤ ਨਹੀਂ ਪਾਇਆ॥੧॥

(ਹੇ ਵਾਹਿਗੁਰੂ !) ਮੈਂ (ਤੈਥੋਂ) ਸਦਕੇ ਤੇ ਵਾਰੀ ਵਾਰੀ ਜਾਂਦਾ ਹਾਂ (ਅਤੇ) ਤੇਰੇ (ਅਮੋਲਕ) ਨਾਮ ਤੋਂ ਕੁਰਬਾਨ (ਜਾਂਦਾ) ਹਾਂ॥੧॥ ਰਹਾਉ॥

(ਹੇ ਪ੍ਰਭੂ !) ਤੈਂ ਸੰਸਾਰ ਪੈਦਾ ਕੀਤਾ ਹੈ (ਅਤੇ) ਹਰੇਕ ਜੀਵ ਨੂੰ ਕੰਮ-ਧੰਧੇ (ਵਿਚ) ਲਾਇਆ (ਹੋਇਆ ) ਹੈ। ਕੁਦਰਤ (ਬਣਾ) ਕੇ, ਪਾਸਾ ਢਾਲ ਕੇ (ਤੂੰ) ਆਪਣਾ (ਪੈਦਾ) ਕੀਤਾ ਹੋਇਆ ਜਗਤ ਵੇਖਦਾ ਹੈਂ॥੨॥

(ਪ੍ਰਭੂ ਜਗਤ ਰੂਪ) ਪਸਾਰੇ ਵਿੱਚ ਪ੍ਰਤੱਖ ਤੌਰ ਤੇ (ਵਿਆਪਕ ਰੂਪ ਵਿੱਚ) ਦਿਸ ਰਿਹਾ ਹੈ। ਹਰ ਕੋਈ (ਉਸ ਦੇ ਅਮੋਲਕ) ਨਾਮ ਨੂੰ ਤੇਜ-ਪਰਤਾਪ ਵਾਲਾ ਸਮਝਦਾ ਹੈ। (ਪਰ) ਸੱਚੇ ਗੁਰੂ ਤੋਂ ਬਿਨਾਂ (ਕਿਸੇ ਨੇ ਵੀ ਨਾਮ) ਪ੍ਰਾਪਤ ਨਹੀਂ ਕੀਤਾ (ਅਤੇ) ਸਾਰੀ (ਸ੍ਰਿਸ਼ਟੀ ਹੀ) ਮਾਇਆ ਦੇ ਜਾਲ ਵਿੱਚ (ਫਸ ਕੇ) ਠੱਗੀ ਗਈ ਹੈ।੩।

ਸਤਿਗੁਰੂ ਤੋਂ ਸਦਾ (ਹੀ) ਬਲਿਹਾਰੇ ਜਾਈਏ ਜਿਸ ਨੂੰ ਮਿਲਿਆਂ ਪਰਮਗਤੀ ਪ੍ਰਾਪਤ ਹੁੰਦੀ ਹੈ। (ਜਿਸ ਨਾਮ ਲਈ) ਦੇਵਤੇ, ਮਨੁੱਖ (ਅਤੇ) ਮੁਨੀਜਨ ਤਰਸਦੇ ਹਨ, ਉਹ ਸਤਿਗੁਰੂ ਨੇ ਸਮਝਾ ਦਿੱਤਾ ਹੈ।੪।

**ਸਤਿਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥ ਏਕੋ ਨਾਮੁ ਹੁਕਮੁ ਹੈ, ਨਾਨਕ, ਸਤਿਗੁਰਿ ਦੀਆ ਬੁਝਾਇ ਜੀਉ॥੫॥ ਇਹੁ ਜਗਤੁ ਭਰਮਿ ਭੁਲਾਇਆ॥ ਆਪਹੁ ਤੁਧੁ ਖੁਆਇਆ॥ ਪਰਤਾਪ ਲਗਾ ਦੋਹਾਗਣੀ, ਭਾਗ ਜਿਨਾ ਕੇ ਨਾਹਿ ਜੀਉ॥੬॥ ਦੋਹਾਗਣੀ ਕਿਆ ਨੀਸਾਣੀਆ॥ ਖਸਮਹੁ ਘੁਥੀਆ, ਫਿਰਹਿ ਨਿਮਾਣੀਆ॥ ਮੈਲੇ ਵੇਸ ਤਿਨਾ ਕਾਮਣੀ, ਦੁਖੀ ਰੈਣਿ ਵਿਹਾਇ ਜੀਉ॥੭॥ ਸੋਹਾਗਣੀ ਕਿਆ ਕਰਮੁ ਕਮਾਇਆ॥ ਪੂਰਬਿ ਲਿਖਿਆ ਫਲੁ ਪਾਇਆ॥ ਨਦਰਿ ਕਰੇਕੈ ਆਪਣੀ, ਆਪੇ ਲਏ ਮਿਲਾਇ ਜੀਉ॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਫਿਰਹਿੰ, ਖਸਮਹੁੰ, ਘੁਥੀਆਂ, ਨੀਸਾਣੀਆਂ, ਨਿਮਾਣੀਆਂ, ਤਿਨ੍ਹਾਂ।

**ਫੁਟਕਲ** :'ਨਦਰਿ ਕਰੇਕੈ ਆਪਣੀ.......' ਪੰਕਤੀ ਵਿਚ 'ਕਰੇ ਕੈ' ਪਦ ਛੇਦ ਕਰਨਾ ਠੀਕ ਨਹੀਂ ਕਿਉਂਕਿ ਇਸ ਤਰ੍ਹਾਂ ਦੇ ਸਰੂਪ ਦੀ ਵਰਤੋਂ ਗੁਰਬਾਣੀ ਵਿਚ ਇਕ ਹੋਰ ਥਾਂ ਤੇ ਵੀ ਮਿਲਦੀ ਹੈ—

**ਸਤਿਗੁਰ ਮਿਲੈ ਤ ਮਨੂਆ ਟੇਕੈ॥ ਰਾਮਨਾਮੁ ਦੇ ਸਰਣਿ ਪਰੇਕੈ॥** [ਪੰਨਾ ੧੦੨੯

**ਅਰਥ :** ਕਿਹੋ ਜਿਹੀ (ਸੰਗਤ) ਸੱਚੀ ਸੰਗਤ ਸਮਝੀ ਜਾ ਸਕਦੀ ਹੈ ? (ਸਤਿਸੰਗਤ ਉਹ ਹੁੰਦੀ ਹੈ) ਜਿਥੇ ਇਕੋ (ਇਕ ਪਰਮੇਸ਼ਰ ਦਾ) ਨਾਮ ਹੀ ਉਚਾਰਿਆ ਜਾਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਇਕੋ ਨਾਮ (ਨੂੰ ਜਪਣਾ ਹੀ) ਹੁਕਮ ਹੈ (ਕਿਉਂਕਿ ਇਸ ਬਾਰੇ) ਸਤਿਗੁਰੂ ਜੀ ਨੇ ਸੋਝੀ ਕਰਾ ਦਿੱਤੀ ਹੈ।੫।

(ਹੇ ਸਿਰਜਨਹਾਰ ਜੀ !) ਇਹ ਸੰਸਾਰ, ਭਰਮ ਵਿੱਚ (ਪਾਇਆ ਤੇ) ਭੁਲਾਇਆ (ਹੋਇਆ ਹੈ)। ਤੁਸਾਂ ਆਪ ਹੀ (ਇਸ ਨੂੰ) ਕੁਰਾਹੇ ਪਾਇਆ ਹੈ। ਜਿਨ੍ਹਾਂ (ਜੀਵ-ਇਸਤ੍ਰੀਆਂ ਦੇ) ਭਾਗਾਂ ਵਿਚ (ਪ੍ਰਭੂ ਪਤੀ ਦਾ ਮਿਲਾਪ) ਨਹੀਂ (ਲਿਖਿਆ ਹੋਇਆ, ਉਨ੍ਹਾਂ) ਛੁੱਟੜ (ਜੀਵ ਇਸਤ੍ਰੀਆਂ) ਨੂੰ ਵੱਡਾ ਦੁੱਖ ਲਗਾ ਰਹਿੰਦਾ ਹੈ।੬।

ਦੋਹਾਗਣ (ਜੀਵ ਰੂਪੀ ਇਸਤ੍ਰੀਆਂ ਦੀ) ਕੀ ਨਿਸ਼ਾਨੀਆਂ (ਹਨ)? (ਉਤਰ- ਉਹ ਆਪਣੇ) ਪਤੀ ਤੋਂ ਬੇਮੁੱਖ ਹੋਈਆਂ ਬੇਇੱਜ਼ਤਾਂ (ਵਾਂਗ ਸੰਸਾਰ ਵਿਚ ਭਟਕਦੀਆਂ) ਫਿਰਦੀਆਂ ਰਹਿੰਦੀਆਂ ਹਨ। (ਖਸਮ ਪ੍ਰਭੂ ਤੋਂ ਉਲਟ ਚੱਲਣ ਕਾਰਣ ਉਨ੍ਹਾਂ ਜੀਵ-ਇਸਤ੍ਰੀਆਂ ਦੇ ਵੇਸ) ਮੈਲੇ (ਕੁਚੈਲੇ ਰਹਿੰਦੇ ਹਨ ਅਤੇ ਉਨ੍ਹਾਂ ਦੀ ਉਮਰ ਰੂਪੀ) ਰਾਤ (ਸਦਾ) ਦੁਖਾਂ ਵਿਚ (ਹੀ) ਲੰਘਦੀ ਹੈ।੭।

(ਹੁਣ ਸੋਹਾਗਣਾਂ ਅਰਥਾਤ ਪ੍ਰਭੂ ਪਿਆਰੀਆਂ ਬਾਰੇ ਵਰਨਣ ਕਰਦੇ ਹਨ ਕਿ ਉਨ੍ਹਾਂ ਦਾ ਸਦਾ ਸੁਖੀ ਜੀਵਨ ਕਿਵੇਂ ਬਣਿਆ ਰਹਿੰਦਾ ਹੈ)। ਸੋਹਾਗਣ (ਜੀਵ-ਇਸਤ੍ਰੀਆਂ) ਨੇ ਕੀ (ਅਜਿਹਾ ਸ਼ੁਭ) ਕੰਮ ਕੀਤਾ ਹੈ (ਕਿ ਉਨ੍ਹਾਂ ਦਾ ਜੀਵਨ ਸਦਾ ਅਨੰਦਮਈ ਹੈ)? (ਉਤਰ)-ਉਨ੍ਹਾਂ ਪਿਛਲੇ (ਜਨਮ) ਵਿਚ ਕੀਤੀ ਸ਼ੁਭ ਕੁਰਮਾਂ ਦੀ ਕਮਾਈ ਦਾ) ਫਲ ਪ੍ਰਾਪਤ ਕੀਤਾ ਹੈ। (ਇਸ ਲਈ ਪਿਆਰਾ ਪਤੀ ਪ੍ਰਭੂ) ਆਪਣੀ (ਮਿਹਰ ਦੀ) ਨਜ਼ਰ ਕਰਕੇ ਆਪੇ ਹੀ (ਅਜਿਹੀਆਂ ਵਡਭਾਗਣਾਂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ।੮।

**ਹੁਕਮੁ ਜਿਨਾ ਨੋ ਮਨਾਇਆ॥ ਤਿਨ ਅੰਤਰਿ ਸਬਦੁ ਵਸਾਇਆ॥ ਸਹੀਆ ਸੇ ਸੋਹਾਗਣੀ, ਜਿਨ ਸਹਿ ਨਾਲਿ ਪਿਆਰੁ ਜੀਉ॥੯॥ ਜਿਨਾ ਭਾਣੇ ਕਾ ਰਸੁ ਆਇਆ॥ ਤਿਨ ਵਿਚਹੁ ਭਰਮੁ ਚੁਕਾਇਆ॥ ਨਾਨਕ, ਸਤਿਗੁਰੁ ਐਸਾ ਜਾਣੀਐ, ਜੋ ਸਭਸੈ ਲਏ ਮਿਲਾਇ ਜੀਉ॥੧੦॥ ਸਤਿਗੁਰਿ ਮਿਲਿਐ, ਫਲੁ ਪਾਇਆ॥ ਜਿਨਿ ਵਿਚਹੁ ਅਹਕਰਣ ਚੁਕਾਇਆ॥ ਦੁਰਮਤਿ ਕਾ ਦੁਖੁ ਕਟਿਆ, ਭਾਗੁ ਬੈਠਾ ਮਸਤਕਿ ਆਇ ਜੀਉ॥੧੧॥ ਅੰਮ੍ਰਿਤੁ ਤੇਰੀ ਬਾਣੀਆ॥ ਤੇਰਿਆ ਭਗਤਾ ਰਿਦੈ ਸਮਾਣੀਆ॥ ਸੁਖ ਸੇਵਾ ਅੰਦਰਿ ਰਖਿਐ, ਆਪਣੀ ਨਦਰਿ ਕਰਹਿ ਨਿਸਤਾਰਿ ਜੀਉ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਚਹੁੰ, ਤੇਰਿਆਂ, ਭਗਤਾਂ, ਕਰਹਿੰ। **ਬਿੰਦੀ ਰਹਿਤ:** ਬਾਣੀਆ,ਸਮਾਣੀਆ।

**ਫੁਟਕਲ:** 'ਅਹਕਰਣ' ਦਾ ਸ਼ੁੱਧ ਸਰੂਪ ਅਹੰਕਰਣ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੯੬ ਅਤੇ ੧੩੪੩ ਉਤੇ ਵੀ ਅੰਕਿਤ ਹੈ।

**ਪਦ ਅਰਥ :** ਅਹਕਰਣੁ-ਅਹੰਕਾਰ। ਭਾਗੁ-ਕਿਸਮਤ। ਮਸਤਕਿ-ਮਥੇ ਉਤੇ।

**ਅਰਥ :** ਜਿਨ੍ਹਾਂ (ਜੀਵ-ਇਸਤ੍ਰੀਆਂ ਨੂੰ ਪਤੀ-ਪ੍ਰਭੂ) ਨੇ ਆਪਣਾ ਹੁਕਮ (ਰਜ਼ਾ, ਭਾਣਾ) ਮਨਾਇਆ ਹੈ, ਉਨ੍ਹਾਂ ਦੇ (ਹਿਰਦੇ) ਅੰਦਰ (ਹੀ ਗੁਰੂ ਦਾ) ਸ਼ਬਦ ਵਸਾਇਆ ਹੈ। (ਸੋ) ਉਹ ਸਖੀਆਂ-ਸਹੇਲੀਆਂ ਸੋਹਾਗਣਾਂ ਹਨ ਜਿਨ੍ਹਾਂ ਦਾ (ਆਪਣੇ) ਪਤੀ (ਪਰਮਾਤਮਾ) ਨਾਲ ਪ੍ਰੇਮ ਹੈ।੯।

ਜਿਨ੍ਹਾਂ (ਜੀਵ-ਇਸਤ੍ਰੀਆਂ ਨੂੰ ਪਤੀ-ਪ੍ਰਭੂ ਦੇ) ਭਾਣੇ ਦਾ ਰਸ ਆਇਆ ਹੈ ਭਾਵ ਜਿਨ੍ਹਾਂ ਨੂੰ ਮਾਲਕ ਦੀ ਰਜ਼ਾ ਵਿਚ ਰਹਿਣ ਦਾ ਸੁਆਦ ਆ ਗਿਆ ਹੈ, ਉਨ੍ਹਾਂ ਨੇ (ਆਪਣੇ) ਅੰਦਰੋਂ (ਹਰ ਪ੍ਰਕਾਰ ਦੇ ਭਰਮ) ਭੁਲੇਖੇ ਨੂੰ ਕੱਢ ਦਿੱਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਨੂੰ ਅਜਿਹਾ (ਦਿਆਲੂ ਕਿਰਪਾਲੂ ਸਮਦਰਸੀ) ਸਮਝਣਾ ਚਾਹੀਦਾ ਹੈ ਜਿਹੜਾ ਕਿ ਹਰੇਕ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ (ਭਾਵ ਉਹ ਕਿਸੇ ਨਾਲ ਘਿਰਣਾ ਨਹੀਂ ਕਰਦਾ)।੧੦।

ਜਿਸ (ਗੁਰੂ) ਨੇ (ਹਿਰਦੇ) ਅੰਦਰੋਂ (ਸਾਰਾ) ਹੰਕਾਰ ਦੂਰ ਕਰ ਦਿੱਤਾ, (ਉਸ) ਸੱਚੇ ਗੁਰੂ ਨਾਲ ਮਿਲਿਆਂ (ਇਹ) ਫਲ ਪ੍ਰਾਪਤ ਕੀਤਾ ਹੈ। ਖੋਟੀ ਮੱਤ ਦਾ ਦੁਖ ਕੱਟਿਆ (ਗਿਆ ਹੈ ਜਿਸ ਦਾ ਸਦਕਾ ਸ਼ੁਭ) ਭਾਗਾਂ ਆ ਕੇ ਮੱਥੇ ਤੇ ਬੈਠ ਗਿਆ (ਭਾਵ ਕਿਸਮਤ ਜਾਗ ਪਈ ਹੈ)।੧੧।

(ਹੇ ਪ੍ਰਭੂ!) ਤੇਰੇ ਬਚਨ ਅੰਮ੍ਰਿਤ ਹਨ (ਇਹ ਬਾਣੀ) ਤੇਰਿਆਂ ਭਗਤਾਂ ਦੇ ਹਿਰਦੇ ਵਿਚ ਸਮਾਈ ਰਹਿੰਦੀ ਹੈ। (ਤੇਰੀ ਅੰਮ੍ਰਿਤਮਈ ਬਾਣੀ ਨੂੰ ਹਿਰਦੇ ਅੰਦਰ ਵਸਾਉਣ ਅਤੇ ਇਸ ਸਫਲ) ਸੁਖਦਾਈ ਸੇਵਾ ਨੂੰ ਹਿਰਦੇ ਅੰਦਰ (ਸੰਭਾਲ ਕੇ) ਰੱਖਣ ਨਾਲ (ਤੂੰ) ਆਪਣੀ ਬਖਸ਼ਿਸ਼ ਦੁਆਰਾ (ਭਉਜਲ ਤੋਂ) ਪਾਰ ਉਤਾਰਾ ਕਰ ਦਿੰਦਾ ਹੈਂ।੧੨।

**ਸਤਿਗੁਰ ਮਿਲਿਆ ਜਾਣੀਐ॥ ਜਿਤੁ ਮਿਲਿਐ ਨਾਮੁ ਵਖਾਣੀਐ॥ ਸਤਿਗੁਰ ਬਾਝੁ ਨ ਪਾਇਓ, ਸਭ ਥਕੀ ਕਰਮ ਕਮਾਇ ਜੀਉ॥੧੩॥ ਹਉ ਸਤਿਗੁਰ ਵਿਟਹੁ ਘੁਮਾਇਆ॥ ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ॥ ਨਦਰਿ ਕਰੇ ਜੇ ਆਪਣੀ, ਆਪੇ ਲਏ ਰਲਾਇ ਜੀਉ॥੧੪॥ ਤੂੰ ਸਭਨਾ ਮਾਹਿ ਸਮਾਇਆ॥ ਤਿਨਿ ਕਰਤੈ ਆਪੁ ਲੁਕਾਇਆ॥ ਨਾਨਕ, ਗੁਰਮੁਖਿ ਪਰਗਟੁ ਹੋਇਆ, ਜਾ ਕਉ ਜੋਤਿ ਧਰੀ ਕਰਤਾਰਿ ਜੀਉ॥੧੫॥ ਆਪੇ ਖਸਮਿ ਨਿਵਾਜਿਆ॥ ਜੀਉ ਪਿੰਡੁ ਦੇ ਸਾਜਿਆ॥ ਆਪਣੇ ਸੇਵਕ ਕੀ ਪੈਜ ਰਖੀਆ, ਦੁਇ ਕਰ ਮਸਤਕਿ ਧਾਰਿ ਜੀਉ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਿਟਹੁੰ, ਮਾਹਿੰ।

**ਪਦ ਅਰਥ :** ਨਿਵਾਜਿਆ-ਵਡਿਆਈ ਦਿੱਤੀ। ਦੁਇ ਕਰ-ਦੋਵੇਂ ਹੱਥ। ਧਾਰਿ-ਧਰ ਕੇ, ਰੱਖਕੇ।

**ਅਰਥ :** ਜਿਸ (ਗੁਰੂ) ਨੂੰ ਮਿਲਣ ਨਾਲ (ਹਿਰਦੇ ਵਿਚ) ਨਾਮ ਸਿਮਰਨ ਚਲ ਪਏ, (ਓਦੋਂ) ਸਤਿਗੁਰੂ ਦਾ ਮਿਲਾਪ (ਨਿਸਚੇ ਕਰਕੇ) ਜਾਣਨਾ ਚਾਹੀਦਾ ਹੈ। ਸਤਿਗੁਰੂ ਤੋਂ ਬਿਨਾਂ (ਹੋਰ ਕਿਸੇ ਪਾਸੋਂ ਕਿਸੇ ਨੇ ਵੀ ਨਾਮ) ਪ੍ਰਾਪਤ ਨਹੀਂ ਕੀਤਾ, ਸਾਰੀ (ਲੁਕਾਈ) ਕਰਮ-ਕਾਂਡ ਕਰ ਕਰ ਕੇ ਹਾਰ

ਗਈ ਹੈ।੧੩।

ਮੈਂ (ਆਪਣੇ) ਸਤਿਗੁਰ ਤੋਂ ਸਦਕੇ ਜਾਂਦਾ ਹਾਂ ਜਿਸ ਨੇ ਭਰਮ ਵਿਚ ਭੁੱਲੇ ਹੋਏ (ਇਸ ਜੀਵ ਨੂੰ ਸਿੱਧੇ ਰਸਤੇ ਪਾ ਦਿੱਤਾ )। ਜੇ (ਸਤਿਗੁਰੂ ਆਪਣੀ ਬਖਸ਼ਿਸ਼ ਭਰੀ ਨਿਗਾਹ ਕਰ ਦੇਵੇ (ਤਾਂ ਉਹ) ਆਪੇ ਹੀ (ਜੀਵ ਨੂੰ ਆਪਣੇ ਨਾਲ) ਰਲਾ ਲੈਂਦਾ ਹੈ।੧੪।

(ਹੇ ਪ੍ਰਭੂ!) ਤੂੰ ਸਭ (ਜੀਆਂ ਵਿਚ) ਸਮਾਇਆ ਹੋਇਆ ਹੈਂ। (ਮੈਨੂੰ ਸਤਿਗੁਰੂ ਨੇ ਇਹ ਗੱਲ ਸਮਝਾਈ ਹੈ ਕਿ) ਉਸ (ਸ੍ਰਿਸ਼ਟੀ ਦੇ) ਕਰਤੇ ਨੇ (ਆਪਣੇ) ਆਪ ਨੂੰ (ਕਿਵੇਂ ਸ੍ਰਿਸ਼ਟੀ ਵਿਚ) ਲੁਕਾ ਕੇ ਰੱਖਿਆ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਗੁਰੂ ਰਾਹੀਂ (ਉਸ ਮਨੁੱਖੀ ਹਿਰਦੇ ਅੰਦਰ) ਪ੍ਰਗਟ (ਪ੍ਰਤੱਖ) ਹੋਇਆ ਹੈ ਜਿਸ ਦੇ ਅੰਦਰ ਗੁਰ-ਕਰਤਾਰ ਨੇ (ਆਪਣੀ ਅਗੰਮੀ) ਜੋਤਿ ਟਿਕਾ ਦਿੱਤੀ ।੧੫।

(ਕਰਤਾਪੁਰਖ ਨੇ ਪਹਿਲਾਂ ਜੀਵ ਨੂੰ) ਜੀਵਨ ਅਤੇ ਸਰੀਰ ਦੇ ਕੇ ਬਣਾਇਆ (ਫਿਰ ਜਿਸ ਜੀਵ ਦੇ ਅੰਦਰ ਉਹ ਪ੍ਰਗਟ ਹੋਇਆ ਉਸਨੂੰ) ਮਾਲਕ ਨੇ ਆਪ ਹੀ ਨਿਵਾਜਿਆ (ਜਾਣੋ)। (ਫਿਰ ਸੇਵਕ ਦੇ) ਮੱਥੇ ਉਤੇ ਦੋਵੇਂ ਹੱਥ ਰੱਖ ਕੇ ਭਾਵ ਬਖਸ਼ਿਸ਼ ਕਰਕੇ (ਉਸ) ਦਾਸ ਦੀ ਪੈਜ ਆਪ ਹੀ ਰੱਖੀ ।੧੬।

**ਸਭਿ ਸੰਜਮ ਰਹੇ ਸਿਆਣਪਾ॥ ਮੇਰਾ ਪ੍ਰਭੁ ਸਭੁ ਕਿਛੁ ਜਾਣਦਾ॥ ਪ੍ਰਗਟ ਪ੍ਰਤਾਪੁ ਵਰਤਾਇਓ, ਸਭੁ ਲੋਕੁ ਕਰੈ ਜੈਕਾਰੁ ਜੀਉ॥੧੭॥ ਮੇਰੇ ਗੁਣ ਅਵਗਨ ਨ ਬੀਚਾਰਿਆ॥ ਪ੍ਰਭਿ, ਆਪਣਾ ਬਿਰਦੁ ਸਮਾਰਿਆ॥ ਕੰਠਿ ਲਾਇ ਕੈ ਰਖਿਓਨੁ, ਲਗੈ ਨ ਤਤੀ ਵਾਉ ਜੀਉ॥੧੮॥ ਮੈ ਮਨਿ ਤਨਿ ਪ੍ਰਭੂ ਧਿਆਇਆ॥ ਜੀਇ ਇਛਿਅੜਾ ਫਲੁ ਪਾਇਆ॥ ਸਾਹ ਪਾਤਿਸਾਹ ਸਿਰਿ ਖਸਮੁ ਤੂੰ, ਜਪਿ ਨਾਨਕ ਜੀਵੈ ਨਾਉ ਜੀਉ॥੧੯॥ ਤੁਧੁ ਆਪੇ ਆਪੁ ਉਪਾਇਆ॥ ਦੂਜਾ ਖੇਲੁ ਕਰਿ ਦਿਖਲਾਇਆ॥ ਸਭੁ ਸਚੋ ਸਚੁ ਵਰਤਦਾ, ਜਿਸੁ ਭਾਵੈ ਤਿਸੈ ਬੁਝਾਇ ਜੀਉ॥੨੦॥**

ਉਚਾਰਨ ਸੇਧ

**ਬਿੰਦੀ ਸਹਿਤ :** ਸਿਆਣਪਾਂ, ਨਾਂਉਂ। **ਬਿੰਦੀ ਰਹਿਤ :** ਭਾਵੈ, ਤਿਸੈ, ਬੁਝਾਇ।

**ਪਦ ਅਰਥ :** ਬਿਰਦੁ-ਸੁਭਾਉ। ਕੰਠਿ-ਗਲੇ ਨਾਲ। ਜੀਇ-ਹਿਰਦੇ ਵਿਚ।

**ਅਰਥ :** (ਹੇ ਗੁਰੂ ਪਿਆਰਿਓ ! ਮਾਲਕ ਦੇ ਮਿਲਾਪ ਲਈ ਹੁਣ ਮੇਰੇ) ਸਾਰੇ ਸੰਜਮ ਮੁੱਕ ਗਏ, ਸਿਆਣਪਾਂ (ਜੁਗਤੀਆਂ ਖ਼ਤਮ ਹੋ ਗਈਆਂ )। ਮੇਰਾ (ਪਿਆਰਾ) ਪ੍ਰਭੂ (ਮੇਰੀ ਅੰਦਰਲੀ) ਸਾਰੀ (ਬਿਰਥਾ ਨੂੰ) ਜਾਣਦਾ ਹੈ (ਕਿਉਂਕਿ ਉਹ ਅੰਤਰਜਾਮੀ ਹੈ)। (ਉਸਨੇ ਆਪਣਾ) ਪਰੱਤਖ ਪਰਤਾਪ ਵਰਤਾਇਆ ਹੈ (ਜਿਸ ਦੀ ਬਰਕਤ ਨਾਲ) ਸਾਰੀ ਲੁਕਾਈ ਜੈ ਜੈ ਕਾਰ ਕਰ ਰਹੀ ਹੈ।੧੭।

(ਮੇਰੇ) ਪ੍ਰਭੂ ਨੇ ਮੇਰੇ ਗੁਣਾਂ (ਤੇ) ਅਉਗਣਾਂ (ਦਾ ਕੋਈ) ਖ਼ਿਆਲ ਨਹੀਂ ਕੀਤਾ। (ਉਹ ਸ਼ਰਣ ਵਿਚ ਡਿਗ ਪਏ ਦੀ ਰੱਖਣ ਵਾਲਾ ਹੈ ਉਸ ਦਾ)) ਆਪਣਾ ਬਿਰਦ, ਭਾਵ ਬਖਸ਼ਿਸ਼ ਵਾਲਾ ਸੁਭਾਉ ਹੈ, ਉਸੇ ਨੂੰ) ਸੰਭਾਲਿਆ (ਤੇ ਪਾਲਿਆ) ਹੈ। (ਉਸ ਨੇ ਆਪਣੇ) ਗਲ ਲਾ ਕੇ (ਮੈਨੂੰ ਕੁਰਾਹੇ ਪੈਣ ਤੋਂ) ਬਚਾ ਲਿਆ ਹੈ (ਅਤੇ ਮੈਨੂੰ ਹੁਣ) ਤੱਤੀ ਹਵਾ (ਤੱਕ ਵੀ) ਨਹੀਂ ਲੱਗਦੀ (ਭਾਵ ਕੋਈ ਦੁਖ ਨਹੀਂ ਨੇੜੇ ਆ ਸਕਦਾ)।੧੮।

(ਆਪਣੇ ਬਣਾ ਲੈਣ ਦਾ ਹੋਰ ਕਾਰਨ ਦੱਸਦੇ ਹਨ ਕਿ) ਮੈਂ ਮਨ ਨਾਲ ਅਤੇ ਤਨ ਨਾਲ ਪ੍ਰਭੂ ਨੂੰ ਧਿਆਇਆ (ਜਿਸ ਦਾ ਸਦਕਾ ਜੋ ਵੀ) ਫਲ ਦਿਲ ਵਿਚ ਚਿਤਵਿਆ ਉਹ ਹੀ ਪ੍ਰਾਪਤ ਕਰ ਲਿਆ।

(ਹੇ ਵਾਹਿਗੁਰੂ) ਸ਼ਾਹਾਂ, ਪਾਤਿਸ਼ਾਹਾਂ ਦੇ ਸਿਰ ਉਤੇ ਤੂੰ ਹੀ ਮਾਲਕ ਹੈਂ, ਨਾਨਕ (ਤਾਂ ਤੇਰਾ) ਨਾਮ ਜਪ ਜਪ ਕੇ ਹੀ ਜੀਉਂਦਾ ਹੈ।੧੯।

(ਹੇ ਪ੍ਰਭੂ ! ਤੂੰ) ਆਪ ਹੀ (ਆਪਣੇ) ਆਪ ਨੂੰ ਪੈਦਾ ਕੀਤਾ ਹੈ (ਅਤੇ ਫਿਰ) ਦੂਜਾ (ਕੁਦਰਤਿ ਅਤੇ ਜਗਤ ਰਚਨਾ ਦਾ ਵੱਡਾ) ਤਮਾਸ਼ਾ ਕਰਕੇ ਦਿਖਾਇਆ । (ਹੇ ਮਨ ! ਇਸ ਕੀਤੇ ਪਸਾਰੇ ਵਿਚ) ਸਭ ਕੁਝ ਸੱਚ ਹੈ, ਸੱਚ ਵਰਤ ਰਿਹਾ ਹੈ (ਭਾਵ ਓਤ ਪੋਤ ਹੋ ਕੇ ਵਰਤ ਰਿਹਾ ਪ੍ਰਭੂ) ਜਿਸ ਨੂੰ ਚਾਹੇ ਉਸ ਨੂੰ (ਸਾਰਾ ਖੇਲ) ਬੁਝਾ ਦਿੰਦਾ ਹੈ।੨੦।

**ਗੁਰਪਰਸਾਦੀ ਪਾਇਆ ॥ ਤਿਥੈ ਮਾਇਆ ਮੋਹੁ ਚੁਕਾਇਆ॥ ਕਿਰਪਾ ਕਰਿ ਕੈ ਆਪਣੀ, ਆਪੇ ਲਏ ਸਮਾਇ ਜੀਉ॥੨੧॥ ਗੋਪੀ ਨੈ ਗੁਆਲੀਆ॥ ਤੁਧੁ ਆਪੇ ਗੋਇ ਉਠਾਲੀਆ॥ ਹੁਕਮੀ ਭਾਂਡੇ ਸਾਜਿਆ, ਤੂੰ ਆਪੇ ਭੰਨਿ ਸਵਾਰਿ ਜੀਉ॥੨੨॥ ਜਿਨ ਸਤਿਗੁਰ ਸਿਉ, ਚਿਤੁ ਲਾਇਆ॥ ਤਿਨੀ ਦੂਜਾ ਭਾਉ ਚੁਕਾਇਆ॥ ਨਿਰਮਲ ਜੋਤਿ ਤਿਨ ਪ੍ਰਾਣੀਆ, ਓਇ ਚਲੇ ਜਨਮੁ ਸਵਾਰਿ ਜੀਉ॥੨੩॥ ਤੇਰੀਆ ਸਦਾ ਸਦਾ ਚੰਗਿਆਈਆ॥ ਮੈ ਰਾਤਿ ਦਿਹੈ ਵਡਿਆਈਆ॥ ਅਣਮੰਗਿਆ ਦਾਨੁ ਦੇਵਣਾ, ਕਹੁ ਨਾਨਕ ਸਚੁ ਸਮਾਲਿ ਜੀਉ॥੨੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਪ੍ਰਾਣੀਆਂ, ਸੈਂ, ਤੇਰੀਆਂ, ਚੰਗੀਆਈਆਂ, ਵਡਿਆਈਆਂ।

**ਪਦ ਅਰਥ :** ਨੈ-(ਜਮਨਾ) ਨਦੀ। ਗੋਆਲੀਆ-ਗਊਆਂ ਚਾਰਨ ਵਾਲਾ (ਕ੍ਰਿਸ਼ਨ)। ਗੋਇ-ਧਰਤੀ। ਦੂਜਾ ਭਾਉ-ਦਵੈਤ ਭਾਵ। ਦਿਹੈ-ਦਿਨੈ।

**ਅਰਥ :** ਗੁਰੂ ਦੀ ਕਿਰਪਾ ਨਾਲ (ਜਿਸ ਨੇ ਇਹ ਭੇਦ) ਪਾ ਲਿਆ ਉਥੋਂ (ਭਾਵ ਉਸ ਮਨੁੱਖ ਦੇ ਹਿਰਦੇ ਵਿਚੋਂ ਕਰਤਾਰ ਨੇ) ਮਾਇਆ ਦਾ ਮੋਹ ਦੂਰ ਕਰ ਦਿੱਤਾ । (ਮਾਇਆ ਦਾ ਮੋਹ ਖਤਮ ਹੋ ਜਾਣ ਨਾਲ ਉਸ ਨੂੰ) ਆਪਣੀ ਕਿਰਪਾ ਕਰਕੇ ਆਪ ਹੀ (ਆਪਣੇ ਵਿਚ) ਸਮਾਅ ਲਿਆ (ਭਾਵ ਲੀਨ ਕਰ ਲਿਆ )।੨੧।

(ਹੇ ਪ੍ਰਭੂ ! ਤੂੰ ਆਪ ਹੀ) ਗੋਪੀ, (ਜਮਨਾ) ਨਦੀ ਤੇ ਗਊਆਂ ਚਰਾਉਣ ਵਾਲਾ (ਕ੍ਰਿਸ਼ਨ ਗੋਪਾਲ) ਹੈਂ। ਤੂੰ ਆਪੇ ਹੀ ਧਰਤੀ (ਆਪਣੀ ਸ਼ਕਤੀ ਨਾਲ) ਉਠਾਈ ਹੋਈ ਹੈ। (ਆਪਣੇ) ਹੁਕਮ ਨਾਲ ਹੀ (ਤੈਂ ਸਾਰੇ ਜੀਵ ਰੂਪੀ) ਭਾਂਡਿਆਂ ਨੂੰ ਬਣਾਇਆ ਹੈ (ਅਤੇ) ਤੂੰ ਆਪ ਹੀ (ਇਨ੍ਹਾਂ ਨੂੰ) ਭੰਨ ਕੇ (ਫਿਰ) ਸਵਾਰਨ ਵਾਲਾ ਹੈਂ (ਭਾਵ ਮਾਰ ਕੇ ਜੀਵਾਲਣ ਵਾਲਾ ਹੈਂ)।੨੨।

(ਹੇ ਪਿਆਰਿਓ !) ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ (ਦੀ ਸਿਖਿਆ) ਨਾਲ (ਆਪਣਾ) ਚਿੱਤ ਜੋੜਿਆ ਹੈ, (ਭਾਵ ਜਿਨ੍ਹਾਂ ਨੇ ਸੱਚੇ ਗੁਰੂ ਦੀ ਸਿਖਿਆ ਉਤੇ ਦਿਲੋਂ-ਮਨੋਂ ਅਮਲ ਕੀਤਾ ਹੈ), ਉਨ੍ਹਾਂ ਨੇ ਆਪਣੇ ਅੰਦਰੋਂ ਦਵੈਤ-ਭਾਵ, ਦੂਰ ਕਰ ਦਿੱਤਾ ਹੈ। (ਦੂਜੀ ਝਾਕ ਮਿਟਾ ਕੇ ਇਕੋ ਨਿਸ਼ਾਨੇ ਵੱਲ ਚਿੱਤ ਲਾਉਣ ਕਰਕੇ) ਉਨ੍ਹਾਂ ਪ੍ਰਾਣੀਆਂ (ਦੇ ਹਿਰਦੇ ਅੰਦਰ) ਨਿਰਮਲ (ਪਵਿੱਤਰ) ਜੋਤਿ (ਜਗਮਗਾ ਉੱਠੀ ਹੈ, ਜਿਸ ਸਦਕਾ ਉਨ੍ਹਾਂ ਦਾ ਸੰਸਾਰ ਤੇ ਆਉਣ ਜਾਣ ਦਾ ਗੇੜਾ ਮੁੱਕ ਗਿਆ ਅਤੇ) ਉਹ (ਆਪਣੇ ਮਨੁੱਖਾ) ਜਨਮ ਨੂੰ ਸਵਾਰ ਕੇ (ਇਸ ਸੰਸਾਰ ਤੋਂ ਰੱਬੀ ਦਰਗਾਹ ਵੱਲ) ਚਲ ਪਏ।੨੩।

(ਹੇ ਦਾਤਾਰ ਜੀਓ ! ਮੇਰੇ ਉਤੇ) ਤੇਰੀਆਂ ਹਮੇਸ਼ਾਂ ਹੀ ਚੰਗਿਆਈਆਂ (ਭਲਿਆਈਆਂ, ਨੇਕੀਆਂ) ਹਨ (ਅਤੇ) ਮੈਂ ਦਿਨ ਰਾਤ (ਤੇਰੀਆਂ ਸਿਫਤਾਂ) ਵਡਿਆਈਆਂ ਨੂੰ (ਯਾਦ ਕਰਦਾ ਰਹਿੰਦਾ

ਹਾਂ)। (ਅਕਾਲ ਪੁਰਖ ਗੁਰੂ ਨਾਨਕ ਸਾਹਿਬ ਪ੍ਰਤੀ ਕਹਿੰਦੇ ਹਨ ਕਿ) ਹੇ ਨਾਨਕ ! (ਤੂੰ ਦੁਨੀਆਂ ਨੂੰ) ਦੱਸ (ਆਦੇਸ਼ ਦੇ ਕਿ ਉਹ) ਸੱਚ (ਭਾਵ ਸਦਾ ਕਾਇਮ ਦਾਇਮ ਰਹਿਣ ਵਾਲੇ ਪ੍ਰਭੂ) ਨੂੰ ਯਾਦ ਕਰਨ (ਜਿਹੜਾ ਕਿ) (ਸਮੂਹ ਸੰਸਾਰ ਨੂੰ ਹਰ ਪ੍ਰਕਾਰ ਦਾ) ਦਾਨ ਬਿਨਾਂ ਮੰਗੇ ਹੀ ਦਿੰਦਾ ਹੈ।੨੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਕਈ ਪੱਖਾਂ ਨੂੰ ਉਜਾਗਰ ਕੀਤਾ ਗਿਆ ਹੈ। ਪਹਿਲੇ ਦੋ ਅੰਕਾਂ ਵਿਚ ਵਾਹਿਗੁਰੂ ਦੇ ਸਨਮੁਖ ਹੋ ਕੇ ਕੁਦਰਤੀ ਅਸਚਰਜਤਾ ਨੂੰ ਵਰਨਿਆ ਹੈ, ਗੁਰੂ ਜੀ ਨੇ ਆਪਣੇ ਆਪ ਨੂੰ ਕਾਦਰ ਤੋਂ ਕੁਰਬਾਨ ਕੀਤਾ ਹੈ ਫਿਰ ਅਗਲੇ ਤਿੰਨ ਅੰਕਾਂ ਵਿਚ ਪ੍ਰਭੂ ਦੇ ਨਾਮ ਦਾ ਪਰਤਾਪ, ਸਤਿਗੁਰੂ ਦੀ ਵਡਿਆਈ ਅਤੇ ਸਤਿਸੰਗਤ ਦੀ ਪਰਿਭਾਸ਼ਾ ਨੂੰ ਦਰਸਾਇਆ ਹੈ। ਫਿਰ ਅਗਲੇ ਚਾਰ ਅੰਕਾਂ ਵਿਚ ਦੋਹਾਗਣੀ ਤੇ ਸੋਹਾਗਣੀ ਦੀਆਂ ਨਿਸ਼ਾਨੀਆਂ ਨੂੰ ਉਲੀਕਦੇ ਹੋਏ ਸਿਖਿਆ ਦਿੱਤੀ ਹੈ। ਦਸਵੇਂ ਗਿਆਰ੍ਹਵੇਂ ਅੰਕ ਵਿਚ ਸਤਿਗੁਰੂ ਦੀਆਂ ਸਿਫਤਾਂ ਨੂੰ ਪ੍ਰਕਾਸ਼ਮਾਨ ਕੀਤਾ ਹੈ। ਅਗਲੇ ਅੰਕ ਵਿਚ ਵਿਚ ਪ੍ਰਭੂ ਦੀ ਅੰਮ੍ਰਿਤ ਬਾਣੀ ਦਾ ਤੀਰ ਚਲਾਇਆ ਹੈ, ਫਿਰ ਸਤਿਗੁਰੂ ਨੂੰ ਮਿਲ ਪੈਣ ਦੀ ਨਿਸ਼ਾਨੀ ਦੱਸੀ ਹੈ—'ਸਤਿਗੁਰੁ ਮਿਲਿਆ ਜਾਣੀਐ ਜਿਤੁ ਮਿਲਿਐ ਨਾਮੁ ਵਖਾਣੀਐ'॥ ਭਗਤ ਕਬੀਰ ਜੀ ਨੇ ਵੀ ਸਲੋਕਾਂ ਵਿਚ ਇਸੇ ਪ੍ਰਕਾਰ ਦੀ ਨਿਸ਼ਾਨੀ ਦੱਸੀ ਹੈ ਕਿ—'ਕਬੀਰ, ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ॥ ਹਰਖ ਸੋਗ ਦਾਝੈ ਨਹੀ, ਤਬ ਹਰਿ ਆਪਹਿ ਆਪੁ' (ਪੰ. ੧੩੭੪)। ਅੱਗੇ ਸਤਿਗੁਰੂ ਜੀ ਦੇ ਮਿਲਾਪ ਦਾ ਜੀਵਨ ਕਿਰਿਆ ਉਤੇ ਪਏ ਪ੍ਰਭਾਵ ਦਾ ਵਰਨਣ ਹੈ ਕਿ ਫਿਰ ਸਾਰੀਆਂ ਸੰਜਮਾਂ ਸਿਆਣਪਾਂ ਦਾ ਭੋਗ ਪੈ ਜਾਂਦਾ ਹੈ ਅਤੇ ਜਗਿਆਸੂ ਸਤਿਗੁਰੂ ਦੀ ਬਖਸ਼ਿਸ਼ ਦਾ ਮੰਗਤਾ ਬਣਿਆ ਰਹਿੰਦਾ ਹੈ। ਫਿਰ ਗੁਰ-ਪਰਮੇਸ਼ਰ ਦਾ ਵੱਡਪਣ ਬਿਆਨ ਕੀਤਾ ਹੈ ਕਿ ਉਹ ਸ਼ਰਣ ਵਿਚ ਡਿਗੇ ਹੋਏ ਦੇ ਗੁਣ ਅਉਗੁਣ ਦਾ ਖਿਆਲ ਛੱਡ ਕੇ ਆਪਣਾ ਬਣਾ ਕੇ ਗਲ ਨਾਲ ਲਾ ਲੈਂਦਾ ਹੈ, ਜਿਵੇਂ ਪਿਆਰ ਵਿਚ ਆਈ ਮਾਂ ਆਪਣੇ ਮੈਲੇ ਕੁਚੈਲੇ ਬੱਚੇ ਨੂੰ ਉਸ ਦੇ ਮੈਲੇ ਬਸਤਰਾਂ ਵੱਲ ਜਾਂ ਉਸ ਦੀਆਂ ਇੱਲਤਾਂ ਵੱਲ ਨਾ ਦੇਖਦੀ ਹੋਈ ਝੱਟ ਹੀ ਗਲ ਨਾਲ ਲਾ ਲੈਂਦੀ ਹੈ। 'ਜੋ ਜਨ ਪਾਰਬ੍ਰਹਮਿ ਅਪਨੇ ਕੀਨੇ, ਤਿਨ ਕਾ ਬਾਹੁਰਿ ਕਛੁ ਨ ਬੀਚਾਰੇ' (ਪੰਨਾ ੭੧੮)। ਇਸ ਤਰ੍ਹਾਂ, ਉਨ੍ਹਾਂ ਉਤੇ ਕਿਸੇ ਵੀ ਦੁਨਿਆਵੀ ਚੀਜ਼ ਦਾ ਭੈੜਾ ਪ੍ਰਭਾਵ ਨਹੀਂ ਪੈਂਦਾ।

ਅੱਗੇ ਫੁਰਮਾਇਆ ਹੈ ਕਿ ਸੱਚੇ ਦਿਲ ਨਾਲ ਪ੍ਰਭੂ ਪਿਆਰੇ ਨੂੰ ਯਾਦ ਕੀਤਿਆਂ ਮਨ ਮਰਜ਼ੀ ਦਾ ਫਲ ਮਿਲ ਜਾਂਦਾ ਹੈ। ਸਾਰਿਆਂ ਜੀਵਾਂ ਦਾ ਦਾਤਾ ਮਾਲਕ ਆਪ ਹੀ ਹੈ, ਹੋਰ ਕੋਈ ਨਹੀਂ। ਕੁਦਰਤ ਬਣਾ ਕੇ ਉਸ ਵਿਚ ਉਹ ਆਪ ਸਮਾਇਆ ਹੋਇਆ ਹੈ, ਉਹ ਆਪਣੀ ਮਰਜ਼ੀ ਦਾ ਮਾਲਕ ਹੈ। ਜਿਹੜੇ ਜੀਵ 'ਸਰਗੁਨ ਨਿਰਗੁਨ ਨਿਰੰਕਾਰ ਸੁੰਨਿ ਸਮਾਧੀ ਆਪਿ' ਵਾਲੀ ਅਵਸਥਾ ਤੇ ਪਹੁੰਚ ਜਾਂਦੇ ਹਨ ਉਨ੍ਹਾਂ ਅੰਦਰ ਉਸ ਮਾਲਕ ਦੀ ਅਗਮ-ਅਗਾਧ ਨਿਰਮਲ ਜੋਤਿ ਝਲਕਾਰੇ ਮਾਰਦੀ ਹੈ, ਉਹ ਉਸ ਦੇ ਦੀਦਾਰ ਅਤੇ ਉਸ ਦੀਆਂ ਸਿਫਤਾਂ ਵਡਿਆਈਆਂ ਵਿਚ ਸਮਾਏ ਹੋਏ ਆਖਦੇ ਹਨ-

**ਤੇਰੀਆ ਸਦਾ ਸਦਾ ਚੰਗਿਆਈਆ.......ਸਮਾਲਿ ਜੀਉ॥**

**ਸਿਰੀਰਾਗੁ ਮਹਲਾ ੫॥ ਪੈ ਪਾਇ, ਮਨਾਈ ਸੋਇ ਜੀਉ॥ ਸਤਿਗੁਰ ਪੁਰਖਿ ਮਿਲਾਇਆ, ਤਿਸੁ ਜੇਵਡੁ ਅਵਰੁ ਨ ਕੋਇ ਜੀਉ॥੧॥ ਰਹਾਉ॥ ਗੋਸਾਈ ਮਿਹੰਡਾ ਇਠੜਾ॥ ਅੰਮ ਅਬੇ ਥਾਵਹੁ ਮਿਠੜਾ॥ ਭੈਣ ਭਾਈ ਸਭਿ ਸਜਣਾ, ਤੁਧੁ ਜੇਹਾ ਨਾਹੀ ਕੋਇ ਜੀਉ॥੧॥ ਤੇਰੈ ਹੁਕਮੇ, ਸਾਵਣੁ ਆਇਆ॥ ਮੈ ਸਤ ਕਾ ਹਲੁ ਜੋਆਇਆ॥ ਨਾਉ ਬੀਜਣ ਲਗਾ ਆਸ ਕਰਿ, ਹਰਿ ਬੋਹਲ ਬਖਸ ਜਮਾਇ ਜੀਉ॥੨॥ ਹਉ ਗੁਰ ਮਿਲਿ**

**ਇਕ ਪਛਾਣਦਾ॥ ਦੁਯਾ ਕਾਗਲੁ, ਚਿਤਿ ਨ ਜਾਣਦਾ॥ ਹਰਿ ਇਕਤੈ ਕਾਰੈ ਲਾਇਓਨੁ, ਜਿਉ ਭਾਵੈ ਤਿਵੈ ਨਿਬਾਹਿ ਜੀਉ॥੩॥ ਤੁਸੀ ਭੋਗਿਹੁ ਭੁੰਚਹੁ ਭਾਈਹੋ॥ ਗੁਰਿ ਦੀਬਾਣਿ ਕਵਾਇ ਪੈਨਾਈਓ॥ ਹਉ ਹੋਆ ਮਾਹਰੁ ਪਿੰਡ ਦਾ, ਬੰਨਿ ਆਦੇ ਪੰਜਿ ਸਰੀਕ ਜੀਉ॥੪॥**

## ਉਚਾਰਨ ਸੇਧ

**ਬਿੰਦੀ ਸਹਿਤ**—ਪਾਇਂ, ਮਨਾਈਂ, ਗੋਸਾਈਂ, ਥਾਵਹੁਂ, ਨਾਹੀਂ, ਲੱਗਾਂ, ਆਂਦੇ।

**ਫੁਟਕਲ :** ਦੁਯਾ—ਇਸ ਦਾ ਉਚਾਰਨ 'ਦੁਈਆ' ਕਰਨਾ ਹੈ ਜਿਵੇਂ 'ਜਿਨ ਕਉ ਪਿਆਸ ਹੋਇ ਪ੍ਰਭ ਕੇਰੀ, ਤਿਨ ਅਵਰੁ ਨ ਭਾਵੈ ਬਿਨ ਹਰਿ ਕੋ ਦੁਈਆ'। (ਪੰਨਾ ੮੩੬)

**ਫੁਟਕਲ—** ੧. 'ਕਾਗਲੁ' ਪਦ ਨੂੰ ਪਦਛੇਦ ਕਰਕੇ 'ਕਾ ਗਲੁ' ਉਚਾਰਨਾ ਅਸ਼ੁੱਧ ਹੈ, ਇਹ ਜੁੜਤ ਪਦ ਹੈ।

੨. ਇਸ ਸ਼ਬਦ ਦੇ ਪਹਿਲੇ ਅੰਕ ਵਿਚ 'ਸਤਿਗੁਰ ਪੁਰਖਿ ਮਿਲਾਇਆ......' ਅਤੇ ਨੌਂਵੇਂ ਅੰਕ ਵਿਚ 'ਸਤਿਗੁਰਿ ਪੁਰਖਿ ਵਿਖਾਲਿਆ.....' ਸ਼ਬਦਾਂ ਵਿਚ 'ਸਤਿਗੁਰ' ਤੇ 'ਸਤਿਗੁਰਿ' ਦੋ ਵਾਰੀ ਆਏ ਸਰੂਪਾਂ ਵਿਚ ਅੰਤਰ ਦੀ ਸੁਧਾਈ ਹੋਣੀ ਚਾਹੀਦੀ ਹੈ। ਦੋਹਾਂ ਵਿਚ ਸਿਹਾਰੀ ਦੀ ਵਰਤੋਂ ਠੀਕ ਹੈ, ਹੱਥ ਲਿਖਤ ਬੀੜਾਂ ਤੋਂ ਲੋੜੀਂਦੀ ਅਗਵਾਈ ਲੈਣੀ ਉਚਿਤ ਹੋਵੇਗੀ।

**ਪਦ ਅਰਥ**-ਪਾਇ-ਪੈਰਾਂ ਤੇ। ਗੋਸਾਈ-ਮਾਲਕ। ਮਿਹੰਡਾ-ਮੈਂਡਾ, ਮੇਰਾ। ਇਠੜਾ-ਪਿਆਰਾ। ਅੰਮ-ਅੰਮਾਂ, ਮਾਤਾ। ਅਬੇ-ਅੱਬਾ, ਪਿਤਾ। ਜੋਆਇਆ-ਜੋਤਿਆ। ਬੋਹਲ-ਦਾਣਿਆਂ ਦਾ ਢੇਰ। ਦੁਯਾ-ਦੂਜਾ। ਕਾਗਲੁ-ਕਾਗਜ਼। ਭੋਗਿਹੁ ਭੁੰਚਹੁ-ਰਸ ਰਸ ਕੇ ਸੁਆਦ ਨਾਲ ਛਕੋ। ਕਵਾਇ-ਪੋਸ਼ਾਕ। ਮਾਹਰੁ-ਚੌਧਰੀ। ਸਰੀਕ-ਸ਼ਰੀਕਾ ਕਰਨ ਵਾਲਾ, ਵਿਰੋਧੀ।

**ਅਰਥ**—(ਗੁਰੂ ਪਿਆਰੇ ਜੀਓ !) ਮੈਂ ਉਸ (ਪ੍ਰੀਤਮ ਪਿਆਰੇ ਗੁਰੂ ਨੂੰ ਉਸ ਦੇ) ਪੈਰਾਂ ਤੇ ਪੈ ਕੇ ਮਨਾ ਰਿਹਾ ਹਾਂ (ਕਿ ਉਹ ਜੋਤਿ ਰੂਪ ਅਕਾਲ ਪੁਰਖ ਨੂੰ ਮਿਲਾ ਦੇਣ)। ਸਤਿਗੁਰ ਪੁਰਖ ਨੇ (ਤੁੱਠ ਕੇ ਮੈਨੂੰ ਉਹ ਪ੍ਰੀਤਮ) ਮਿਲਾ ਦਿੱਤਾ ਹੈ, (ਮੇਰੇ ਲਈ) ਉਸ (ਗੁਰੂ) ਜਿਤਨਾ ਵੱਡਾ ਹੋਰ ਕੋਈ (ਪੁਰਖ) ਨਹੀਂ ਹੈ ਜੀ।੧।ਰਹਾਉ।

ਮੇਰਾ ਮਾਲਕ (ਮੈਨੂੰ ਬਹੁਤ) ਪਿਆਰਾ (ਲਗਦਾ ਹੈ)। (ਉਹ) ਮਾਤਾ ਪਿਤਾ ਤੋਂ (ਵੀ ਵੱਧ) ਮਿੱਠਾ (ਪਿਆਰਾ ਲਗਦਾ ਹੈ)। ਭੈਣ, ਭਰਾ (ਤੇ ਹੋਰ ਭਾਵੇਂ) ਸਾਰੇ ਸੱਜਣ (ਮਿੱਤਰ ਹਨ ਪਰ ਹੇ ਪ੍ਰਭੂ ਜੀਉ!) ਤੇਰੇ ਵਰਗਾ (ਪਿਆਰਾ ਲਗਣ ਵਾਲਾ ਹੋਰ) ਕੋਈ ਨਹੀਂ ਹੈ।੧।

(ਹੇ ਪਿਆਰੇ ਜੀਓ!) ਤੇਰੇ ਹੁਕਮ ਨਾਲ ਹੀ ਸਾਵਣ (ਦਾ ਮਹੀਨਾ) ਆਇਆ ਹੈ (ਭਾਵ ਬਖਸ਼ਿਸ਼ ਪ੍ਰਾਪਤ ਕਰਨ ਦਾ ਸਮਾਂ ਆਇਆ ਹੈ)। ਮੈਂ (ਇਸ ਆਸਾ ਵਿਚ) ਸੱਚ (ਰੂਪੀ ਜੀਵਨ) ਦਾ ਹਲ ਜੋੜਿਆ ਹੈ (ਅਤੇ ਹੁਣ ਤੇਰੀ) ਆਸ ਕਰਕੇ (ਇਸੇ ਖੇਤ ਵਿਚ) ਨਾਮ ਬੀਜਣ ਲੱਗਾ ਹਾਂ, ਹੇ ਹਰੀ ਜੀਓ ! (ਤੂੰ ਆਪਣੀ) ਬਖਸ਼ਿਸ਼ ਰੂਪ ਢੇਰ ਪੈਦਾ ਕਰ ਦੇਵੀਂ (ਭਾਵ ਬਹੁਤੀ ਬਖਸ਼ਿਸ਼ ਕਰੀਂ)।੨।

ਮੈਂ, ਗੁਰੂ ਨੂੰ ਮਿਲਣ ਕਰਕੇ (ਹੁਣ ਕੇਵਲ) ਇਕ (ਨਿਰੰਕਾਰ) ਨੂੰ ਹੀ ਪਛਾਣਦਾ ਹਾਂ (ਅਤੇ) ਦੂਜਾ ਕਾਗਜ਼ ਭਾਵ ਲੇਖਾ (ਪਤਾ ਆਪਣੇ) ਚਿੱਤ ਵਿਚ (ਲਿਖਣਾ) ਜਾਣਦਾ ਹੀ ਨਹੀਂ ਹਾਂ। (ਉਸ) ਹਰੀ ਨੇ (ਮੈਨੂੰ) ਇਕੋ (ਨਾਮ ਸਿਮਰਨ ਦੀ) ਕਾਰ ਵਿਚ ਲਾ ਦਿੱਤਾ ਹੈ, ਜਿਵੇਂ (ਉਸ ਦੀ) ਮਰਜ਼ੀ ਹੋਵੇਗੀ ਤਿਵੇਂ (ਇਸ ਕਾਰ ਨੂੰ) ਸਿਰੇ ਚਾੜ੍ਹ ਦੇਵੇਗਾ।੩।

(ਐ ਮੇਰੇ) ਭਰਾਵੋ! ਤੁਸੀਂ ਵੀ (ਨਾਮ ਦਾ ਅਲੋਕਿਕ ਰੰਗ-ਰਸ) ਮਾਣੋ। (ਮੈਨੂੰ ਤਾਂ) ਗੁਰੂ ਨੇ (ਨਾਮ ਰੂਪੀ ਸੁੰਦਰ) ਪੋਸ਼ਾਕ ਪਹਿਨਾ ਦਿੱਤੀ ਹੈ। (ਜਿਸ ਦੇ ਪਰਤਾਪ ਸਦਕਾ ਹੁਣ) ਮੈਂ (ਇਸ ਸਰੀਰ

ਰੂਪੀ) ਪਿੰਡ ਦਾ ਚੌਧਰੀ ਬਣ ਗਿਆ ਹਾਂ (ਅਤੇ ਮੈਂ) ਪੰਜੇ (ਕਾਮ, ਕਰੋਧ ਆਦਿ) ਸ਼ਰੀਕਾ ਕਰਨ ਵਾਲੇ ਵਿਰੋਧੀ ਬੰਨ੍ਹ ਕੇ ਲੈ ਆਂਦੇ ਹਨ (ਭਾਵ-ਕਾਬੂ ਕਰ ਲਏ ਹਨ) ਜੀ।੪।

**ਹਉ ਆਇਆ ਸਾਮ੍ਹੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹੰਡਿਆ ॥ ਕੰਨੁ ਕੋਈ ਕਢਿ ਨ ਹੰਘਈ, ਨਾਨਕ, ਵੁਠਾ ਘੁਘਿ ਗਿਰਾਉ ਜੀਉ ॥੫॥ ਹਉ ਵਾਰੀ ਘੁੰਮਾ ਜਾਵਦਾ ॥ ਇਕਸਾਹਾ ਤੁਧੁ ਧਿਆਇਦਾ ॥ ਉਜੜੁ ਥੇਹੁ ਵਸਾਇਓ, ਹਉ ਤੁਧ ਵਿਟਹੁ ਕੁਰਬਾਣੁ ਜੀਉ ॥੬॥ ਹਰਿ ਇਠੈ ਨਿਤ ਧਿਆਇਦਾ ॥ ਮਨਿ ਚਿੰਦੀ, ਸੋ ਫਲੁ ਪਾਇਦਾ ॥ ਸਭੇ ਕਾਜਿ ਸਵਾਰਿਅਨੁ, ਲਾਹੀਅਨੁ ਮਨ ਕੀ ਭੁਖ ਜੀਉ ॥੭॥ ਮੈ ਛਡਿਆ ਸਭੋ ਧੰਧੜਾ ॥ ਗੋਸਾਈ ਸੇਵੀ ਸਚੜਾ ॥ ਨਉਨਿਧ ਨਾਮੁ ਨਿਧਾਨੁ ਹਰਿ, ਮੈ ਪਲੈ ਬਧਾ ਛਿਕਿ ਜੀਉ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਿਰਾਉਂ, ਹਉਂ, ਘੁੰਮਾਂ, ਜਾਂਵਦਾ, ਧਿਆਇੰਦਾ, ਵਿਟਹੁੰ, ਪਾਇੰਦਾ, ਗੋਸਾਈਂ, ਸੇਵੀਂ।

**ਪਦ ਅਰਥ :** ਸਾਮੈ-ਸ਼ਰਣ ਵਿਚ। ਮੁਜੇਰੇ-ਜ਼ਮੀਨ ਵਾਹੁਣ ਵਾਲੇ ਮੁਜਾਰੇ। ਕੰਨੁ ਕੋਈ ਕਢਿ ਨ ਹੰਘਈ-ਮੋਢਾ ਉੱਚ ਨਹੀਂ ਕਰ ਸਕਦਾ। (ਭਾਵ ਕੋਈ ਖੰਘ ਤੱਕ ਨਹੀਂ ਸਕਦਾ)। ਵੁਠਾ-ਵਸਿਆ। ਘੁਘਿ ਗਿਰਾਉ-ਸੰਘਣੀ ਵਸੋਂ ਵਾਲਾ ਪਿੰਡ। ਘੁੰਮਾ-ਸਦਕੇ। ਇਕਸਾਹਾ-ਲਗਾਤਾਰ, ਇਕਰਸ, ਬਿਨਾਂ ਅਟਕਾਅ ਤੋਂ। ਉਜੜੁ ਥੇਹੁ-ਵੈਰਾਨ ਥਾਂ ਭਾਵ ਦੈਵੀ ਗੁਣਾਂ ਤੋਂ ਹੀਣਾ ਅੰਤਸ਼ਕਰਣ। ਹਰਿ ਇਠੈ-ਪਿਆਰੇ ਹਰੀ ਵਾਹਿਗੁਰੂ ਨੂੰ। ਮਨਿ ਚਿੰਦੀ-ਮਨ ਵਿਚ ਚਿਤਵੀ ਹੋਈ। ਸਵਾਰਿਅਨੁ-ਉਸ ਨੇ ਸਵਾਰ ਦਿੱਤੇ ਹਨ।

**ਅਰਥ :** (ਹੇ ਨਿਰੰਕਾਰ!) ਮੈਂ ਤੇਰੀ ਸ਼ਰਣੀ ਆਇਆ ਹਾਂ। (ਸ਼ਰਣ ਆਉਣ ਦਾ ਸਦਕਾ ਹੀ ਇਹ ਕਾਮ, ਕ੍ਰੋਧ ਆਦਿਕ ਸਰੀਰ ਰੂਪੀ ਖੇਤ ਨੂੰ ਖਾਣ ਅਤੇ ਗਾਲਣ ਵਾਲੇ) ਪੰਜ ਕਿਰਸਾਣ ਮੇਰੇ ਮੁਜ਼ਾਰੇ ਬਣ ਗਏ ਹਨ। (ਹੁਣ ਇਨ੍ਹਾਂ ਵਿੱਚੋਂ) ਕੋਈ ਵੀ (ਮੇਰੇ ਅੱਗੇ) ਖੰਘ ਤੱਕ ਨਹੀਂ ਸਕਦਾ (ਭਾਵ ਮੇਰੇ ਅਧੀਨ ਹੋ ਗਏ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਨ੍ਹਾਂ ਚੋਰਾਂ ਦੇ ਕਾਬੂ ਆ ਜਾਣ ਕਾਰਨ ਇਉਂ ਸਮਝੋ ਕਿ ਇਹ ਸਰੀਰ ਰੂਪੀ ਘਣੀ ਵਸੋਂ ਵਾਲਾ ਨਗਰ ਵੱਸ ਗਿਆ ਹੈ (ਭਾਵ ਇਸ ਵਿਚ ਚਹਿਲ-ਪਹਿਲ, ਅਨੰਦ ਹੀ ਅਨੰਦ ਬਣ ਗਿਆ ਹੈ) ਜੀ।੫।

(ਹੇ ਪ੍ਰਭੂ! ਮੈਂ ਤੇਰੇ ਤੋਂ (ਸਦਕੇ, ਕੁਰਬਾਨ, ਬਲਿਹਾਰ ਜਾਂਦਾ ਹਾਂ (ਅਤੇ) ਇਕ-ਰਸ ਲਗਾਤਾਰ ਤੈਨੂੰ ਹੀ ਸਿਮਰਦਾ ਹਾਂ (ਕਿਉਂ ਜੋ ਤੁਸੀਂ ਮੇਰਾ) ਵੈਰਾਨ ਟਿਕਾਣਾ (ਭਾਵ ਕਾਮ ਆਦਿ ਚੋਰਾਂ ਦਾ ਦੈਵੀ ਗੁਣਾਂ ਤੋਂ ਸੱਖਣਾ ਕੀਤਾ ਹੋਇਆ ਅੰਤਸ਼ਕਰਣ) ਵਸਾ ਦਿੱਤਾ ਹੈ।੬।

(ਗੁਰੂ ਪਿਆਰਿਓ! ਹੁਣ ਮੈਂ) ਪਿਆਰੇ ਹਰੀ ਨੂੰ ਨਿਤ ਹੀ ਸਿਮਰਦਾ ਹਾਂ (ਅਤੇ ਜੋ ਕੁਝ ਵੀ ਆਪਣੇ) ਮਨ ਵਿਚ ਚਿਤਵਦਾ ਹਾਂ ਉਹ ਹੀ ਫਲ ਪ੍ਰਾਪਤ ਕਰ ਲੈਂਦਾ ਹਾਂ। (ਉਸ ਪਿਆਰੇ ਨੇ ਮੇਰੇ) ਸਾਰੇ ਕੰਮ ਸਵਾਰ ਦਿੱਤੇ ਹਨ (ਅਤੇ ਮੇਰੇ) ਮਨ ਦੀ (ਸਾਰੀ) ਭੁੱਖ ਮਿਟਾ ਦਿੱਤੀ ਹੈ।੭।

(ਸਾਰੀ ਤ੍ਰਿਸ਼ਨਾ ਮਿਟ ਜਾਣ ਕਰਕੇ ਹੁਣ) ਮੈਂ ਸਾਰਾ (ਸੰਸਾਰਕ ਮਾਇਕੀ) ਧੰਧਾ ਛੱਡ ਦਿੱਤਾ ਹੈ (ਅਤੇ) ਸੱਚੇ ਮਾਲਕ (ਨਿਰੰਕਾਰ) ਨੂੰ ਯਾਦ ਕਰਦਾ ਹਾਂ। (ਕਿਉਂ ਜੋ ਮੈਨੂੰ ਦ੍ਰਿੜ੍ਹ ਹੋ ਗਿਆ ਹੈ ਕਿ) ਹਰੀ ਦਾ ਨਾਮ (ਰੂਪ) ਖ਼ਜ਼ਾਨਾ ਨੌ ਨਿਧੀਆਂ (ਤੋਂ ਵੀ ਵਧ ਅਮੋਲਕ ਹੈ, ਇਸ ਲਈ ਉਸ ਨੂੰ) ਮੈਂ

(ਆਪਣੇ) ਲੜ ਨਾਲ ਛਿੱਕ ਕੇ (ਭਾਵ ਪੀਡੀ ਗੰਢ ਪਾ ਕੇ, ਚੰਗੀ ਤਰ੍ਹਾਂ ਕੱਸ ਕੇ) ਬੰਨ੍ਹ ਲਿਆ ਹੈ।੮।

**ਮੈ ਸੁਖੀ ਹੂੰ ਸੁਖੁ ਪਾਇਆ॥ ਗੁਰਿ ਅੰਤਰਿ ਸਬਦੁ ਵਸਾਇਆ ॥ ਸਤਿਗੁਰਿ ਪੁਰਖਿ ਵਿਖਾਲਿਆ, ਮਸਤਕਿ ਧਰਿ ਕੈ ਹਥੁ ਜੀਉ॥੯॥ ਮੈ ਬਧੀ ਸਚੁ ਧਰਮਸਾਲ ਹੈ। ਗੁਰਸਿਖਾ ਲਹਦਾ ਭਾਲਿ ਕੈ॥ ਪੈਰ ਧੋਵਾ ਪਖਾ ਫੇਰਦਾ, ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥੧੦॥ ਸੁਣਿ ਗਲਾ ਗੁਰ ਪਹਿ ਆਇਆ॥ ਨਾਮੁ ਦਾਨੁ ਇਸਨਾਨੁ ਦਿੜਾਇਆ॥ ਸਭੁ ਮੁਕਤੁ ਹੋਆ ਸੈਸਾਰੜਾ, ਨਾਨਕ, ਸਚੀ ਬੇੜੀ ਚਾੜਿ ਜੀਉ॥੧੧॥ ਸਭ ਸ੍ਰਿਸਟਿ ਸੇਵੇ, ਦਿਨੁ ਰਾਤਿ ਜੀਉ ॥ ਦੇ ਕੰਨੁ ਸੁਣਹੁ ਅਰਦਾਸਿ ਜੀਉ ॥ ਠੋਕਿ ਵਜਾਇ ਸਭ ਡਿਠੀਆ, ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੁਖੀਂ, ਗੁਰਸਿੱਖਾਂ, ਲਹਦਾਂ, ਧੋਵਾਂ, ਲੱਗਾਂ, ਪਾਇੰ, ਗੱਲਾਂ, ਸੈਂਸਾਰੜਾ।

**ਫੁਟਕਲ :** ਨੌਵੇਂ ਪਦ ਦੀ ਦੂਜੀ ਪੰਕਤੀ ਵਿਚ 'ਤਿਸੁ' ਦੀ ਥਾਂ 'ਤਿਨ' ਪਦ ਹਥ ਲਿਖਤ ਬੀੜਾਂ ਵਿਚ ਮਿਲਦਾ ਹੈ। ਬਹੁ-ਵਚਨ ਦਾ ਸੂਚਕ ਹੋਣ ਕਰਕੇ ਇਥੇ 'ਤਿਨ' ਹੀ ਠੀਕ ਲਗਦਾ ਹੈ।

**ਪਦ ਅਰਥ :** ਲਹਦਾ-ਲਭਦਾ ਹਾਂ। ਦਾਨੁ-ਆਪ ਸਿਮਰਨ ਕਰਕੇ ਹੋਰਨਾਂ ਨੂੰ ਨਾਮ ਦਾ ਉਪਦੇਸ਼ ਦੇਣਾ।

**ਅਰਥ :** ਮੈਂ ਸੁਖਾਂ ਦਾ ਸੁੱਖ (ਭਾਵ ਨਾਮ ਰੂਪੀ ਸ੍ਰੇਸ਼ਟ ਸੁੱਖ) ਪ੍ਰਾਪਤ ਕਰ ਲਿਆ ਹੈ (ਕਿਉਂਕਿ) ਗੁਰੂ ਨੇ (ਮੇਰੇ ਹਿਰਦੇ) ਅੰਦਰ (ਆਪਣਾ ਅੰਮ੍ਰਿਤ) ਸ਼ਬਦ ਵਸਾ ਦਿੱਤਾ ਹੈ। ਸਤਿਗੁਰੂ ਪੁਰਖ ਨੇ (ਮੇਰੇ) ਮੱਥੇ ਤੇ ਹੱਥ ਰੱਖ ਕੇ (ਮੈਨੂੰ ਕਰਤਾ ਪੁਰਖ) ਵਿਖਾ ਦਿੱਤਾ ਭਾਵ ਦਰਸ਼ਨ ਕਰਾ ਦਿੱਤਾ ਹੈ ਜੀ।੯।

(ਹੁਣ) ਮੈਂ (ਸਤਿਸੰਗਤ ਜਿਥੇ ਕਰਤਾ ਪੁਰਖ ਵਸਦਾ ਹੈ, ਉਹ) ਸੱਚੀ ਧਰਮਸਾਲ ਬਣਾਈ ਹੈ। (ਅਤੇ ਉਸ ਧਰਮਸਾਲ ਵਿਚ ਆਉਣ ਲਈ) ਗੁਰੂ ਦੇ ਸਿੱਖਾਂ ਨੂੰ ਟੋਲ ਟੋਲ ਕੇ ਲੱਭਦਾ ਹਾਂ। (ਜੋ ਵੀ ਗੁਰੂ ਦਾ ਸਿੱਖ ਮਿਲ ਪੈਂਦਾ ਹੈ ਉਸ ਦੇ ਮੈਂ) ਚਰਣ ਧੋਂਦਾ ਹਾਂ, ਪੱਖਾ ਝੱਲਦਾ ਹਾਂ (ਭਾਵ ਉਸ ਦੀ ਹਰ ਪ੍ਰਕਾਰ ਸੇਵਾ ਕਰਦਾ ਹਾਂ ਅਤੇ) ਉਸ (ਗੁਰਸਿੱਖ ਦੇ ਮੈਂ) ਨਿੰਮ੍ਰਿਤਾ ਸਹਿਤ ਭਾਵ (ਹੰਕਾਰ ਤੋਂ ਰਹਿਤ ਹੋ ਕੇ) ਚਰਣ ਫੜਦਾ ਹਾਂ ਜੀ।੧੦।

(ਗੁਰੂ ਮਹਿਮਾ ਦੀਆਂ ਅਜਿਹੀਆਂ ਅਸਚਰਜ) ਗੱਲਾਂ ਸੁਣ ਕੇ (ਜੋ ਵੀ) ਗੁਰੂ ਦੇ ਕੋਲ ਆਇਆ, ਗੁਰੂ ਨੇ (ਆਪਣੀ ਸਿਖਿਆ ਰਾਹੀਂ) ਨਾਮ ਦਾਨ (ਅਤੇ) ਇਸ਼ਨਾਨ (ਉਸ ਦੇ ਮਨ ਵਿਚ) ਦ੍ਰਿੜ੍ਹ ਕਰਾ ਦਿੱਤੇ। (ਇਸ ਤਰ੍ਹਾਂ) ਸਾਰਾ ਸੰਸਾਰ (ਗੁਰ-ਉਪਦੇਸ਼ ਕਮਾ ਕੇ ਸੰਸਾਰੀ ਬੰਧਨਾਂ ਤੋਂ) ਮੁਕਤ ਹੋ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ) ਸੱਚੀ ਬੇੜੀ ਤੇ ਚੜ੍ਹਾ ਕੇ (ਗੁਰੂ ਜੀ ਨੇ ਸਭ ਨੂੰ ਭਵ-ਸਾਗਰ ਤੋਂ ਪਾਰ ਕਰ ਦਿੱਤਾ ਹੈ)।੧੧।

(ਹੇ ਪ੍ਰਭੂ ਜੀਓ ! ਮੇਰੀ ਇਕ) ਬੇਨਤੀ ਕੰਨ ਦੇ ਕੇ (ਭਾਵ ਚੰਗੀ ਤਰ੍ਹਾਂ ਧਿਆਨ ਨਾਲ) ਸੁਣੋ ਜੀ (ਉਹ ਇਹ ਕਿ) ਸਾਰੀ ਸ੍ਰਿਸ਼ਟੀ (ਆਪ ਜੀ ਨੂੰ) ਦਿਨ ਰਾਤਿ ਸੇਂਵਦੀ (ਸਿਮਰਦੀ)) ਰਹੇ। (ਮੈਂ) ਸਾਰੀ (ਦੁਨੀਆਂ) ਠੋਕ ਵਜਾ ਕੇ (ਭਾਵ ਚੰਗੀ ਤਰ੍ਹਾਂ ਪਰਖ ਕੇ) ਵੇਖ ਲਈ ਹੈ (ਕੋਈ ਵੀ ਕਿਸੇ ਦਾ ਸਾਥੀ ਤੇ ਸਹਾਇਕ ਨਹੀਂ ਹੈ, ਜਿਸ ਕਿਸੇ ਨੂੰ ਵੀ ਬੰਧਨਾਂ ਤੋਂ ਛੁੜਾਇਆ ਹੈ ਤੁਸਾਂ) ਆਪ ਹੀ ਪ੍ਰਸੰਨ ਹੋ ਕੇ ਛੁੜਾਇਆ ਹੈ।੧੨।

**ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥ ਸਭ ਸੁਖਾਲੀ ਵੁਠੀਆ, ਇਹੁ ਹੋਆ ਹਲੇਮੀ ਰਾਜੁ ਜੀਉ॥੧੩॥ ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ॥ ਬੋਲਾਇਆ ਬੋਲੀ ਖਸਮ ਦਾ॥ ਬਹੁ ਮਾਣੁ ਕੀਆ ਤੁਧੁ ਉਪਰੇ, ਤੂੰ ਆਪੇ ਪਾਇਹਿ ਥਾਇ ਜੀਉ॥੧੪॥ ਤੇਰਿਆ ਭਗਤਾ ਭੁਖ ਸਦ ਤੇਰੀਆ॥ ਹਰਿ ਲੋਚਾ ਪੂਰਨ ਮੇਰੀਆ॥ ਦੇਹੁ ਦਰਸੁ ਸੁਖਦਾਤਿਆ, ਮੈ ਗਲਿ ਵਿਚਿ ਲੈਹੁ ਮਿਲਾਇ ਜੀਉ॥੧੫॥ ਤੁਧੁ ਜੇਵਡੁ ਅਵਰੁ ਨ ਭਾਲਿਆ॥ ਤੂੰ ਦੀਪ ਲੋਅ ਪਇਆਲਿਆ॥ ਤੂੰ ਥਾਨਿ ਥਨੰਤਰਿ ਰਵਿ ਰਹਿਆ, ਨਾਨਕ, ਭਗਤਾ ਸਚੁ ਅਧਾਰੁ ਜੀਉ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਬੋਲੀ, ਪਾਇਹਿੰ, ਥਾਂਇ, ਤੇਰਿਆਂ, ਭਗਤਾਂ, ਲੋਆਂ।

**ਪਦ ਅਰਥ :** ਰਞਾਣਦਾ—ਤੰਗ ਕਰਦਾ, ਦੁਖ ਦੇਂਦਾ। ਹਲੇਮੀ ਰਾਜੁ-ਨਿੰਮ੍ਰਤਾ ਵਾਲਾ ਭਾਵ ਸਦਾਚਾਰੀ ਰਾਜ। ਝਿੰਮਿ ਝਿੰਮਿ-ਹੌਲੀ ਹੌਲੀ ਇਕ ਰਸ ਹੋ ਕੇ। ਦੀਪ-ਦੇਸ਼। ਲੋਅ-ਲੋਕ। ਪਇਆਲਿਆ-ਪਾਤਾਲ ਵਿਚ।

**ਅਰਥ :** (ਸਤਿਸੰਗੀਓ ! ਪ੍ਰਭੂ ਅੱਗੇ ਬੇਨਤੀਆਂ ਪੁਕਾਰਾਂ ਕਰਨ ਦੇ ਫਲ ਸਰੂਪ) ਹੁਣ (ਉਸ) ਮਿਹਰਵਾਨ (ਪ੍ਰਭ) ਦਾ ਹੁਕਮ ਹੋ ਗਿਆ ਹੈ (ਜਿਸ ਕਰਕੇ) ਕੋਈ ਵੀ ਕਿਸੇ ਨੂੰ (ਅਨੁਚਿਤ ਦਬਾਉ ਪਾ ਕੇ) ਦੁੱਖ ਨਹੀਂ ਦਿੰਦਾ। ਸਾਰੀ ਸ੍ਰਿਸ਼ਟੀ ਸੁਖ ਅਨੰਦ ਨਾਲ ਵੱਸਣ ਲਗ ਪਈ ਹੈ, ਇਹ (ਸਦਾਚਾਰਕ ਪਿਆਰ ਨਾਲ ਭਰਿਆ) ਹਲੀਮੀ ਵਾਲਾ ਰਾਜੁ (ਕਾਇਮ) ਹੋ ਗਿਆ ਹੈ।੧੩।

(ਉਸ ਪਿਆਰੇ ਦੀ ਮਿਹਰ ਸਦਕਾ ਮੇਰੇ ਹਿਰਦੇ ਅੰਦਰ ਸਹਜ ਅਵਸਥਾ ਵਾਲਾ) ਲਗਾਤਾਰ ਅੰਮ੍ਰਿਤ ਵਰਸ ਰਿਹਾ ਹੈ (ਜਿਸ ਦੀ ਮਸਤੀ ਵਿਚ ਮੈਂ ਆਪਣੇ) ਮਾਲਕ ਦਾ ਬੋਲਾਇਆ ਹੋਇਆ ਹੀ ਬੋਲਦਾ ਹਾਂ। (ਹੇ ਮੇਰੇ ਮਾਲਿਕ! ਮੈਂ) ਤੇਰੇ ਉਤੇ ਬਹੁਤ ਮਾਣ ਕੀਤਾ ਹੈ, (ਆਸ ਕਰਦਾ ਹਾਂ ਕਿ) ਤੂੰ ਆਪੇ ਹੀ (ਮੇਰਾ ਕੀਤਾ ਪ੍ਰੇਮ) ਪਰਵਾਨ ਕਰ ਲਵੇਂਗਾ।੧੪।

ਹੇ ਹਰੀ (ਜੀਉ! ਜਿਵੇਂ) ਤੇਰਿਆਂ ਭਗਤਾਂ ਨੂੰ ਸਦਾ (ਤੇਰੇ ਦੀਦਾਰ ਦੀ, ਤੇਰੇ ਮਿਲਾਪ ਦੀ ਹੀ) ਭੁੱਖ ਹੁੰਦੀ ਹੈ, (ਇਸੇ ਤਰ੍ਹਾਂ) ਮੇਰੀ (ਵੀ ਅਜਿਹੀ) ਲੋਚਾ (ਇੱਛਾ) ਪੂਰੀ ਕਰੋ। ਹੇ ਸੁਖਦਾਤੇ (ਪ੍ਰਭੂ ਜੀ!) ਮੈਨੂੰ (ਆਪਣਾ ਸੋਹਣਾ) ਦੀਦਾਰ ਬਖਸ਼ੋ ਜੀ (ਅਤੇ ਮੈਨੂੰ ਆਪਣੀ) ਗਲਵੱਕੜੀ ਵਿਚ ਲੈ ਕੇ (ਆਪਣੇ ਨਾਲ) ਮਿਲਾ ਲਵੋ ਜੀ।੧੫।

ਨਾਨਕ (ਗੁਰੂ ਜੀ ਜੋਦੜੀ ਕਰਦੇ ਹਨ ਕਿ ਹੇ ਪ੍ਰਭੂ! ਅਸੀਂ ਸਾਰੀਆਂ ਥਾਵਾਂ ਢੂੰਢੀਆਂ ਹਨ ਪਰ) ਤੇਰੇ ਜੇਡਾ ਵੱਡਾ (ਹੋਰ) ਕੋਈ ਨਹੀਂ ਲੱਭਿਆ। ਤੂੰ ਦੇਸ਼-ਦੇਸ਼ਾਂਤਰਾਂ, (ਤਿੰਨਾਂ) ਲੋਕਾਂ (ਅਕਾਸ਼ਾਂ) ਪਾਤਾਲਾਂ, ਥਾਵਾਂ ਅਤੇ ਥਾਵਾਂ ਦੇ ਅੰਦਰ (ਭਾਵ ਕਣ ਕਣ ਵਿਚ) ਵਿਆਪ ਰਿਹਾ ਹੈਂ, (ਸੋ, ਤੇਰੇ) ਭਗਤਾਂ ਨੂੰ (ਤੇਰਾ ਹੀ) ਸੱਚ ਰੂਪ ਆਸਰਾ ਹੈ।੧੬।

**ਹਉ, ਗੋਸਾਈ ਦਾ ਪਹਿਲਵਾਨੜਾ॥ ਮੈ ਗੁਰ ਮਿਲਿ, ਉਚ ਦੁਮਾਲੜਾ॥ ਸਭ ਹੋਈ ਛਿੰਝ ਇਕਠੀਆ, ਦਯੁ ਬੈਠਾ ਵੇਖੈ ਆਪਿ ਜੀਉ॥੧੭॥ ਵਾਤ ਵਜਨਿ ਟੰਮਕ ਭੇਰੀਆ॥ ਮਲ ਲਥੇ, ਲੈਦੇ ਫੇਰੀਆ॥**

**ਨਿਹਤੇ ਪੰਜਿ ਜੁਆਨ ਮੈ, ਗੁਰ ਥਾਪੀ ਦਿਤੀ ਕੰਡਿ ਜੀਉ॥੧੮॥ ਸਭ ਇਕਠੇ ਹੋਇ ਆਇਆ॥ ਘਰਿ ਜਾਸਨਿ ਵਾਟ ਵਟਾਇਆ॥ ਗੁਰਮੁਖਿ ਲਾਹਾ ਲੈ ਗਏ, ਮਨਮੁਖ ਚਲੇ ਮੂਲੁ ਗਵਾਇ ਜੀਉ॥੧੯॥ ਤੂੰ ਵਰਨਾ ਚਿਹਨਾ ਬਾਹਰਾ॥ ਹਰਿ! ਦਿਸਹਿ ਹਾਜਰੁ ਜਾਹਰਾ॥ ਸੁਣਿ ਸੁਣਿ ਤੁਝੈ ਧਿਆਇਦੇ, ਤੇਰੇ ਭਗਤ ਰਤੇ ਗੁਣਤਾਸੁ ਜੀਉ॥੨੦॥ ਮੈ ਜੁਗਿ ਜੁਗਿ ਦਯੈ ਸੇਵੜੀ॥ ਗੁਰਿ ਕਟੀ ਮਿਹਡੀ ਜੇਵੜੀ॥ ਹਉ ਬਾਹੁੜਿ ਛਿੰਝ ਨ ਨਚਊ, ਨਾਨਕ, ਅਉਸਰੁ ਲਧਾ ਭਾਲਿ ਜੀਉ॥੨੧॥੨॥੨੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਬੋਲੀ, ਪਾਇਹਿੰ, ਥਾਇੰ, ਤੇਰਿਆਂ, ਭਗਤਾਂ, ਲੋਆਂ, ਭਗਤਾਂ, ਗੋਸਾਈਂ, ਭੇਰੀਆਂ, ਲੈਂਦੇ, ਫੇਰੀਆਂ, ਵਰਨਾਂ, ਚਿਹਨਾਂ, ਦਿਸਹਿੰ, ਧਿਆਇੰਦੇ, ਮਿਹੰਡੀ, ਨਚਊਂ।

**ਅਧਿਕ ਸਹਿਤ**—ਮੱਲ, ਲੱਥੇ।

**ਪਾਠਾਂਤਰ**—'ਗੁਰ ਥਾਪੀ ਦਿਤੀ ਕੰਡਿ ਜੀਉ' ਵਿਚ ਗੁਰਬਾਣੀ ਵਿਆਕਰਣ ਦੇ ਲਗ-ਮਾਤਰੀ ਨੇਮਾਂ ਅਨੁਸਾਰ 'ਗੁਰ' ਦੇ ਰਾਰੇ ਨੂੰ ਸਿਹਾਰੀ ਚਾਹੀਦੀ ਹੈ। ਪੁਰਾਤਨ ਹੱਥ-ਲਿਖਤੀ ਬੀੜਾਂ ਦਾ ਸਰਵੇਖਣ ਕਰਨ ਮਗਰੋਂ ਇਸ ਦਾ ਸਹੀ ਸਰੂਪ ਹੀ ਪ੍ਰਕਾਸ਼ਤ ਹੋਣਾ ਚਾਹੀਦਾ ਹੈ। ਸੰਮਤ ੧੯੬0 ਦੀ ਹਥ ਲਿਖਤ ਬੀੜ ਵਿਚ 'ਗੁਰਿ' ਸਿਹਾਰੀ ਸਹਿਤ ਪੰਨਾ ੪੧ ਉਤੇ ਉਪਲਬਧ ਹੈ।

**ਫੁਟਕਲ :** 'ਦਯੁ' ਦਾ ਉਚਾਰਨ 'ਦਈਓ' ਕਰਨਾ ਠੀਕ ਨਹੀਂ। ਔਂਕੜ ਇਕ ਵਚਨ ਪੁਲਿੰਗ ਨਾਵ ਦਾ ਸੂਚਕ ਹੈ।

**ਪਦ ਅਰਥ :** ਦੁਮਾਲੜਾ-ਜਿੱਤੇ ਹੋਏ ਪਹਿਲਵਾਨ ਨੂੰ ਮਿਲਿਆ ਸਿਰੋਪਾਉ। ਦਯੁ-ਵਾਹਿਗੁਰੂ। ਵਾਤ-ਵਾਜੇ। ਟੰਮਕ-ਛੋਟੇ ਨਗਾਰੇ। ਭੇਰੀਆਂ-ਤੂਤਣੀਆਂ। ਮਲ-ਪਹਿਲਵਾਨ। ਨਿਹਤੇ-ਕਾਬੂ ਕਰ ਲਏ ਹਨ। ਕੰਡਿ-ਪਿਠ ਉਤੇ। ਵਾਟ ਵਟਾਇਆ-ਰਸਤਾ ਵਟਾ ਕੇ। ਮੂਲੁ-ਅਸਲ ਪੂੰਜੀ। ਵਰਨਾ-ਰੰਗਾਂ। ਚਿਹਨਾਂ-ਚਿੰਨ੍ਹਾਂ, ਨਿਸ਼ਾਨੀਆਂ। ਗੁਣਤਾਸੁ-ਗੁਣਾਂ ਦਾ ਮਾਲਕ। ਦਯੈ-ਵਾਹਿਗੁਰੂ ਨੇ। ਸੇਵੜੀ-ਸੇਵਾ। ਮਿਹਡੀ-ਮੇਰੀ। ਜੇਵੜੀ-ਰੱਸੀ, ਫਾਹੀ। ਨ ਨਚਊ-ਨਹੀਂ ਨੱਚਦਾ। ਅਉਸਰੁ-ਸਮਾਂ, ਮੌਕਾ।

**ਅਰਥ :** ਮੈਂ (ਆਪਣੇ ਮਾਲਕ) ਦਾ ਛੋਟਾ ਜਿਹਾ ਪਹਿਲਵਾਨ (ਸਾਂ ਪਰ ਹੁਣ) ਗੁਰੂ ਦੇ ਮਿਲਣ ਕਰਕੇ ਮੇਰਾ ਉੱਚਾ ਦੁਮਾਲਾ (ਹੋ ਗਿਆ ਹੈ, ਭਾਵ ਮੈਂ ਸਰੋਮਣੀ ਪਹਿਲਵਾਨ ਬਣ ਗਿਆ ਹਾਂ)। ਸਭ (ਆਤਮਿਕ ਮਾਰਗ ਦੇ) ਪਹਿਲਵਾਨਾਂ ਦੀ ਭੀੜ ਇੱਕਠੀ ਹੋ ਗਈ ਹੈ (ਅਤੇ) ਅਕਾਲ ਪੁਰਖ ਆਪ (ਆਪਣੇ ਆਸਣ ਉਤੇ) ਬੈਠਾ ਹੋਇਆ (ਸਾਰੀ ਖੇਡ) ਵੇਖ ਰਿਹਾ ਹੈ॥੧੭॥

(ਅਖਾੜੇ ਵਿਚ ਪਹਿਲਵਾਨਾਂ ਨੂੰ ਜੋਸ਼ ਦੇਣ ਹਿਤ) ਵਾਜੇ, ਛੋਟੇ ਨਗਾਰੇ ਤੇ ਤੂਤਣੀਆਂ (ਆਦਿ) ਵੱਜ ਰਹੇ ਹਨ। ਪਹਿਲਵਾਨ (ਭਗਤ ਜਨ ਜੀਵਨ ਅਖਾੜੇ ਵਿਚ) ਨਿੱਤਰੇ ਹਨ (ਤੇ) ਫੇਰੀਆਂ ਲੈ ਰਹੇ ਹਨ (ਭਾਵ ਲੜਨ ਦੀ ਤਿਆਰੀ ਕਰ ਰਹੇ ਹਨ)। (ਮੇਰੇ ਮੁਰਸ਼ਦ) ਗੁਰੂ ਨੇ (ਮੇਰੀ) ਪਿੱਠ ਤੇ ਥਾਪੀ ਦਿੱਤੀ (ਭਾਵ ਮੈਨੂੰ ਆਸੀਸ ਬਖਸ਼ੀ ਜਿਸ ਦਾ ਸਦਕਾ) ਮੈਂ ਪੰਜੇ ਜੁਆਨ (ਭਾਵ ਕਾਮ, ਕਰੋਧ ਲੋਭ ਆਦਿ ਵੈਰੀ) ਕਾਬੂ ਕਰ ਲਏ॥੧੮॥

(ਇਸ ਜਗਤ ਰੂਪ ਅਖਾੜੇ ਵਿਚ) ਸਾਰੇ (ਜੀਵ) ਇਕੱਠੇ ਹੋ ਕੇ ਆਏ ਹਾਂ, (ਪਰ) ਘਰ (ਵਾਪਸ ਪਰਲੋਕ) ਜਾਣ ਸਮੇਂ ਸਾਰੇ ਹੀ (ਆਪਣਾ) ਰਸਤਾ ਵਟਾ ਕੇ (ਕੀਤੇ ਕਰਮਾਂ ਅਨੁਸਾਰ ਵਿਛੁੜ ਕੇ) ਵੱਖ ਵੱਖ ਰਾਹਾਂ ਤੇ (ਭਾਵ ਵੱਖ ਵੱਖ ਟਿਕਾਣਿਆਂ ਤੇ ਪਹੁੰਚ ਜਾਣਗੇ)। ਗੁਰੂ ਅਨੁਸਾਰੀ

ਜੀਵ (ਮਨੁੱਖਾ ਜਨਮ ਵਿਚ ਨਾਮ-ਸਿਮਰਨ ਦਾ) ਲਾਭ ਖੱਟ ਕੇ (ਇਸ ਸੰਸਾਰ ਤੋਂ) ਲੈ ਗਏ (ਪਰ) ਆਪ-ਹੁੱਦਰੇ (ਮਨਮੁਖ ਇਥੋਂ ਆਪਣੀ) ਅਸਲ (ਸੁਆਸਾਂ ਰੂਪ ਮੂੜੀ) ਗੁਆ ਕੇ ਚਲੇ ਗਏ॥੧੯॥

ਹੇ ਪ੍ਰਭੂ ! (ਭਾਵੇਂ) ਤੂੰ (ਰੂਪਾਂ) ਰੰਗਾਂ, ਚਿਹਨ-ਚੱਕਰਾਂ ਤੋਂ ਰਹਿਤ ਹੈਂ (ਪਰ ਆਪਣੇ ਭਗਤ ਜਨਾਂ ਨੂੰ) ਤੂੰ ਹਾਜ਼ਰ-ਨਾਜ਼ਰ ਦਿਸਦਾ ਹੈਂ। (ਤੇਰੀਆਂ ਵਡਿਆਈਆਂ) ਸੁਣ ਸੁਣ ਕੇ ਤੇਰੇ ਭਗਤ ਤੈਨੂੰ ਧਿਆਉਂਦੇ ਹਨ। (ਤੂੰ) ਗੁਣਾਂ ਦਾ ਖ਼ਜ਼ਾਨਾ ਹੈਂ (ਅਤੇ ਤੇਰੇ ਭਗਤ) ਤੇਰੇ ਨਾਮ ਵਿਚ ਰੰਗੇ ਰਹਿੰਦੇ ਹਨ॥੨੦॥

ਮੈਂ ਜੁਗਾਂ ਜੁਗਾਂ ਵਿਚ ਵਾਹਿਗੁਰੂ ਅਕਾਲ ਪੁਰਖ ਜੀ ਦੀ ਸੇਵਾ ਕੀਤੀ (ਅਤੇ) ਗੁਰੂ (ਵਾਹਿਗੁਰੂ) ਨੇ ਮੇਰੀ (ਮੋਹ ਦੀ) ਫਾਹੀ ਕੱਟ ਦਿੱਤੀ। ਗੁਰੂ ਕਿਰਪਾ ਸਦਕਾ (ਹੁਣ) ਮੈਂ ਮੁੜ ਕੇ (ਇਸ ਜਗਤ ਰੂਪੀ) ਅਖਾੜੇ 'ਚ ਨਹੀਂ ਨੱਚਾਂਗਾ (ਭਾਵ ਜਨਮ ਵਿਚ ਨਹੀਂ ਆਵਾਂਗਾਂ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮਨੁੱਖਾ ਜਨਮ ਦਾ) ਸੁਨਹਿਰੀ ਤੇ ਅਮੋਲਕ ਸਮਾਂ ਢੂੰਢ ਢੂੰਢ ਕੇ ਲਭਿਆ (ਜੋ ਨਾਮ-ਸਿਮਰਨ ਦਾ ਸਦਕਾ ਸਫਲ ਹੋਇਆ) ॥੨੧॥੨॥੨੯॥

## ਅਰਥ ਭੇਦ ਅਤੇ ਨਿਰਣੈ

### ੳ) ਨਾਉ ਬੀਜਣੁ ਲਗਾ ਆਸ ਕਰਿ, ਹਰਿ ਬੋਹਲ ਬਖਸ ਜਮਾਇ ਜੀਉ॥

'ਸੰਥਯਾ ਪੋਥੀ' ਵਿਚ ਇਸ ਪੰਕਤੀ ਦੇ ਅਰਥ ਇਉਂ ਉਪਲਬਧ ਹਨ—

'(ਹੁਣ) ਨਾਮ ਹਰਿ ਦਾ ਬੀਜ ਮੈਂ ਬੀਜਣ ਲਗ ਗਿਆ ਹਾਂ। (ਇਹ) ਆਸਾ ਧਾਰ ਕੇ ਕਿ ਹੇ ਹਰੀ ਜੀਉ ਆਪ ਬਖਸ਼ਿਸ਼ ਦਾ ਬੋਹਲ ਜਮ੍ਹਾ ਕਰ ਦਿਓਗੇ। ਨਾਮ ਦੇ ਬੀਜ ਤੋਂ ਬਖਸ਼ਿਸ਼ ਦੇ ਦਾਣੇ ਇੰਨੇ ਉਗਣਗੇ ਕਿ ਬੋਹਲ ਲਗ ਜਾਣਗੇ। ਜਮਾਇ—ਜਮ੍ਹਾਂ ਯਾਂ ਇਕੱਠੇ ਹੋ ਜਾਣਗੇ॥

'ਸ੍ਰੀ ਗੁਰੂ ਗ੍ਰੰਥ ਦਰਪਣ' ਵਿਚ ਵੀ 'ਜਮਾਇ' ਪਦ ਦੇ ਅਰਥ 'ਜਮ੍ਹਾਂ' ਹੀ ਕੀਤੇ ਗਏ ਹਨ। ਪੰਡਿਤ ਤਾਰਾ ਸਿੰਘ ਜੀ ਨਰੋਤਮ ਅਤੇ ਫਰੀਦਕੋਟ ਸਟੀਕ ਵਿਚ 'ਜਮਾਇ' ਦੇ ਅਰਥ 'ਉਤਪੰਨ ਕਰਕੇ' ਕੀਤੇ ਗਏ ਹਨ।

**ਨਿਰਣੈ**—ਇਸ ਸੰਬੰਧ ਵਿਚ ਨਿਰਣੇਯੋਗ ਵਿਚਾਰ ਇਹ ਹੈ ਕਿ ਗੁਰਬਾਣੀ ਅੰਦਰ 'ਜਮਾਇ' ਪਦ 'ਜਮ੍ਹਾਂ' ਜਾਂ ਇਕੱਠੇ ਕਰਨ ਦੇ ਅਰਥਾਂ ਵਿਚ ਕਿਤੇ ਨਹੀਂ ਵਰਤਿਆ ਗਿਆ। ਉਂਜ, ਜਮਾਇਓ, ਜਮਾਇਆ, ਜਮਾਈ, ਪਦ ਵਰਤੇ ਹੋਏ ਮਿਲਦੇ ਹਨ ਜਿਨ੍ਹਾਂ ਦਾ ਭਾਵ ਉਤਪੰਨ ਕਰਨਾ, ਪੈਦਾ ਕਰਨਾ ਹੈ। ਇਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਨਿਰਣੇ ਅਧੀਨ ਪੰਕਤੀ ਵਿਚ ਵੀ 'ਜਮਾਇ ਜੀਉ' ਪਦ ਦੇ ਅਰਥ 'ਪੈਦਾ ਕਰੋ ਜੀ' ਹੀ ਠੀਕ ਹਨ।

### (ਅ) ਦੂਯਾ ਕਾਗਲੁ ਚਿਤਿ ਨਾ ਜਾਣਦਾ॥

ਇਸ ਪੰਕਤੀ ਵਿਚ 'ਕਾਗਲੁ' ਨੂੰ ਪਦਛੇਦ ਕਰਕੇ 'ਕਾ ਗਲੁ' ਪੜ੍ਹਨਾ ਅਤੇ ਇਸੇ ਅਨੁਸਾਰ ਅਰਥ ਕਰਨੇ ਯੋਗ ਨਹੀਂ ਹਨ ਕਿਉਂਕਿ ਗੁਰਬਾਣ ਅੰਦਰ 'ਕਾਗਲੁ' ਸ਼ਬਦ ਦੀ ਵਰਤੋਂ ਹੋਰ ਥਾਂ ਤੇ ਕੀਤੀ ਹੋਈ ਮਿਲਦੀ ਹੈ। ਜਿਵੇਂ—

ਕਢਿ ਕਾਗਲੁ ਦਸੇ ਰਾਹੁ॥ (ਆਸਾ ਕੀ ਵਾਰ)

ਜੇ 'ਕਾਗਲੁ' ਦੇ 'ਲ' ਨੂੰ ਔਂਕੜ ਨਾ ਲੱਗਿਆ ਹੁੰਦਾ ਤਾਂ ਇਸ ਨੂੰ ਪਦਛੇਦ ਕਰਨਾ ਠੀਕ ਸੀ ਕਿਉਂਕਿ 'ਗਲ' ਇਸਤ੍ਰੀ ਵਾਚਕ ਹੋਣ ਕਰਕੇ ਇਸ ਦਾ 'ਲ' ਮੁਕਤਾ ਹੋਣਾ ਸੀ। ਇਸ ਪੰਕਤੀ ਦੇ ਦੋ ਤਰ੍ਹਾਂ ਦੇ ਅਰਥ ਪ੍ਰਚਲਤ ਹਨ—

੧) ਮੈਂ ਤੇਰੇ ਸੇ ਬਿਨਾ (ਦੁਯਾ) ਦੂਸਰਾ ਕੋਈ ਭੀ (ਗਲੁ) ਬਚਨ ਚਿਤ ਮੈਂ ਨਹੀਂ ਜਾਣਤਾ ਹੂੰ। [ਫਰੀਦਕੋਟ ਸਟੀਕ

੨) ਕਰਤਾਰ ਦੀ ਮਹਿਮਾ ਤੋਂ ਛੁਟ ਦੂਜਾ ਕਾਗਜ਼ ਲਿਖਣਾ ਨਹੀਂ ਜਾਣਦਾ। [ਮਹਾਨ ਕੋਸ਼

**ਨਿਰਣੈ—**ਗੁਰਬਾਣੀ ਅੰਦਰ 'ਚਿਤਿ' ਦੇ ਅਰਥ 'ਚਿੱਤ ਵਿਚ' ਅਨੇਕ ਥਾਂਈਂ ਆਏ ਹਨ, ਕੇਵਲ ਉਕਤ ਪੰਕਤੀ ਵਿਚ 'ਚਿਤਿ' ਦੇ ਅਰਥ 'ਚਿਤਰਨਾ' ਕਰਨੇ ਓਪਰੇ ਜਿਹੇ ਅਰਥ ਹਨ ਅਤੇ ਪਾਠਕ ਸ਼ੰਕੇ ਵਿਚ ਪੈ ਜਾਂਦੇ ਹਨ। ਇਸ ਲਈ ਸ਼ਬਦਾਂਤਕ ਲਗਾਂ ਮਾਤਰਾਂ ਦੇ ਨੇਮ ਅਨੁਸਾਰ 'ਚਿਤਿ' ਦੇ ਅਰਥ 'ਚਿਤਿ ਵਿਚ' ਹੀ ਠੀਕ ਹਨ ਅਤੇ 'ਕਾਗਲੁ' ਤੋਂ ਭਾਵ 'ਕਾਗਜ਼' ਹਨ। ਕਾਗਜ਼ ਤੋਂ ਭਾਵ ਹੈ 'ਨਾਮ ਤੋਂ ਬਿਨਾਂ ਹੋਰ ਕਾਗਜ਼ ਅਰਥਾਤ ਲੇਖਾ-ਪੱਤਾ। ਸਹੀ ਅਰਥ ਪਿਛੇ ਹੋ ਚੁਕੇ ਹਨ।

## (ੲ) ਇਕਸਾਹਾ ਤੁਧੁ ਧਿਆਇਦਾ॥

ਫਰੀਦਕੋਟ ਸਟੀਕ ਅਤੇ 'ਸ੍ਰੀ ਗੁਰੂ ਗ੍ਰੰਥ ਦਰਪਣ' ਵਿਚ 'ਇਕਸਾਹਾ' ਪਦ ਛੇਦ ਕਰਕੇ ਪੂਰੀ ਪੰਕਤੀ ਦੇ ਅਰਥ ਇਉਂ ਕੀਤੇ ਹਨ—

'ਹੇ (ਇਕ ਸਾਹਾ) ਅਦਵੈਤ ਪਾਤਸ਼ਾਹ ਵਾਹਿਗੁਰੂ ਵਾ ਏਕ ਰਸ ਮੈਂ ਤੁਝ ਕੋ ਹੀ ਧਯਾਤਾ ਹੂੰ॥

'ਮੈਂ ਸਿਰਫ਼ ਤੈਨੂੰ ਹੀ ਹਿਰਦੇ ਵਿਚ ਟਿਕਾਈ ਬੈਠਾ ਹਾਂ॥

**ਨਿਰਣੈ—** ਬਾਕੀ ਲਗਪਗ ਸਮੂਹ ਟੀਕਾਕਾਰਾਂ ਅਤੇ ਸ਼ਬਦਾਰਥ ਵਿਚ 'ਇਕਸਾਹਾ' ਨੂੰ ਜੁੜਤ ਪਦ ਮੰਨ ਕੇ ਅਰਥ ਕੀਤੇ ਗਏ ਹਨ, 'ਇਕ ਰਸ' 'ਲਗਾਤਾਰ'। ਇਸ ਦੇ ਉਲਟ ਇਸ ਦੇ ਅਰਥ 'ਇਕ ਸਾਹਾ' ਤਾਂ ਕੀਤੇ ਜਾ ਸਕਦੇ ਸਨ ਜੇ 'ਇਕ' ਦੇ 'ਕ' ਨੂੰ ਔਂਕੜ ਲੱਗਾ ਹੁੰਦਾ। ਗੁਰਬਾਣੀ ਵਿਚ ਇਸ ਪ੍ਰਕਾਰ ਦੇ ਹੋਰ ਸ਼ਬਦ ਵੀ ਮਿਲਦੇ ਹਨ ਜਿਵੇਂ ਕਿ 'ਇਕਸਬਦੀ', ਇਕਦਮੀ, ਇਕਰੰਗੀ' ਆਦਿ। ਸੋ, ਇਸ ਨੂੰ ਜੁੜਤ ਪਦ ਮੰਨ ਕੇ ਅਰਥ 'ਇਕ ਰਸ' ਜਾਂ 'ਲਗਾਤਾਰ' ਹੀ ਕਰਨੇ ਠੀਕ ਹਨ।

## (ਸ) ਸਤਿਗੁਰਿ ਪੁਰਖਿ ਵਿਖਾਲਿਆ, ਮਸਤਕਿ ਧਰਿ ਕੈ ਹਥੁ ਜੀਉ॥

ਇਸ ਪੰਕਤੀ ਦੇ ਦੋ ਪ੍ਰਕਾਰ ਅਰਥ ਕੀਤੇ ਗਏ ਹਨ—

੧. ਹੇ ਅਕਾਲ ਪੁਰਖ ਸਤਿਗੁਰੋਂ ਨੇ ਮੇਰੇ ਮਸਤਕ ਪਰ ਆਪਨੇ ਕਿਰਪਾ ਰੂਪੀ ਹਥ ਕੋ ਧਾਰ ਕਰਕੇ ਤੇਰੇ ਕੋ ਦਿਖਾਇ ਦੀਆ ਹੈ। [ਫਰੀਦਕੋਟ ਸਟੀਕ

੨. ਗੁਰੂ ਪੁਰਖ ਨੇ ਮੇਰੇ ਸਿਰ ਉਤੇ ਆਪਣਾ (ਮਿਹਰ ਦਾ) ਹੱਥ ਰਖ ਕੇ ਮੈਨੂੰ (ਪ੍ਰਮਾਤਮਾ ਦਾ) ਦਰਸ਼ਨ ਕਰਾ ਦਿੱਤਾ ਹੈ। [ਪ੍ਰੋ. ਸਾਹਿਬ ਸਿੰਘ

**ਨਿਰਣੈ—** ਇਸ ਸੰਬੰਧੀ ਇਹ ਵਿਚਾਰ ਹੈ ਕਿ 'ਪੁਰਖਿ' ਦੇ 'ਖ' ਨੂੰ ਕਾਰਕ ਰੂਪ ਵਿਚ ਸਿਹਾਰੀ ਲੱਗੀ ਹੋਈ ਹੈ ਜਿਸ ਕਾਰਨ ਇਸ ਦੇ ਅਰਥ ਸੰਬੋਧਨ ਰੂਪ ਵਿਚ 'ਹੇ ਅਕਾਲ ਪੁਰਖ' ਨਹੀਂ ਕੀਤੇ ਜਾ ਸਕਦੇ। ਗੁਰਬਾਣੀ ਦੇ ਲਗ-ਮਾਤਰੀ ਨੇਮਾਂ ਅਨੁਸਾਰ 'ਸਤਿਗੁਰਿ' ਪਦ ਦੇ 'ਰ' ਨੂੰ ਲੱਗੀ ਹੋਈ ਸਿਹਾਰੀ ਵੀ ਉਤਾਰਾ ਕਰਨ ਵਾਲਿਆਂ ਪਾਸੋਂ ਵਾਧੂ ਲੱਗ ਗਈ ਜਾਪਦੀ ਹੈ, ਕਿਉਂਕਿ 'ਨੇ' ਦੇ ਅਰਥ ਪ੍ਰਗਟਾਉਣ ਹਿਤ 'ਪੁਰਖਿ' ਦਾ 'ਖ' ਸਿਹਾਰੀ ਸਹਿਤ ਹੈ। ਸੋ, 'ਸ੍ਰੀ ਗੁਰੂ ਗ੍ਰੰਥ ਦਰਪਣ' ਵਿਚ ਕੀਤੇ ਗਏ ਅਰਥ ਹੀ ਅਪਨਾਉਣੇ ਯੋਗ ਹਨ।

## (ਹ) ਮੈ ਬਧੀ ਸਚੁ ਧਰਮਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥
## ਪੈਰ ਧੋਵਾ ਪਖਾ ਫੇਰਦਾ, ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥

ਇਸ ਪੰਕਤੀ ਦੇ ਵੱਖ ਵੱਖ ਟੀਕਾਕਾਰਾਂ ਵੱਲੋਂ ਇਉਂ ਅਰਥ ਕੀਤੇ ਗਏ ਹਨ—

(ੳ) ਮੈਂ ਧਰਮ ਦੀ ਸ਼ਾਲਾ ਬਣਾਈ ਹੈ ਜੋ ਸੱਚ ਹੀ ਸੱਚ ਹੈ (ਭਾਵ ਸੱਚ ਦੇ ਆਧਾਰ ਤੇ ਸਤਿਸੰਗ ਟੋਰਿਆ ਹੈ। ਜਿਸ ਦੇ ਪ੍ਰਬੰਧ ਲਈ ਮੈਂ ਆਪਣੇ) ਗੁਰੂ (ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ) ਦੇ ਸਿੱਖਾਂ ਨੂੰ ਲੱਭਦਾ ਹਾਂ, ਪੈਰ ਧੋਂਦਾ ਹਾਂ, ਪੱਖਾ ਫੇਰਦਾ ਹਾਂ ਤੇ ਨਿਉਂ-ਨਿਉਂ ਕੇ ਉਨ੍ਹਾਂ ਦੀ ਪੈਰੀਂ ਲਗਦਾ ਹਾਂ (ਭਾਵ ਕਿ ਉਹ ਪ੍ਰਚਾਰ ਵਿਚ ਸਹਾਈ ਹੋਣ)। [ਭਾ. ਵੀਰ ਸਿੰਘ ਜੀ

(ਅ) ਗੁਰੂ ਦੇ ਸਿੱਖਾਂ ਨੂੰ ਮੈਂ (ਜਤਨ ਨਾਲ) ਲੱਭ ਕੇ ਮਿਲਦਾ ਹਾਂ। ਉਨ੍ਹਾਂ ਦੀ ਸੰਗਤਿ ਵਿਚ ਬੈਹਣਾ,

ਮੈਂ ਧਰਮਸਾਲ ਬਣਾਈ ਹੈ, ਜਿਥੇ ਮੈਂ ਸਦਾ ਥਿਰ ਪ੍ਰਭੂ ਨੂੰ ਸਿਮਰਦਾ ਹਾਂ (ਜਿਹੜਾ ਗੁਰਸਿਖ ਮਿਲ ਪਏ) ਮੈਂ (ਲੋੜ ਅਨੁਸਾਰ) ਉਸ ਦੇ ਪੈਰ ਧੋਂਦਾ ਹਾਂ, ਉਸਨੂੰ ਪੱਖਾ ਝੱਲਦਾ ਹਾਂ, ਮੈਂ ਪੂਰੇ ਅਦਬ ਨਾਲ ਉਸ ਦੀ ਪੈਰੀਂ ਲਗਦਾ ਹਾਂ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ—** ਉਪਰੋਕਤ ਪੰਕਤੀਆਂ ਦੇ ਅਰਥ ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ ਵੀ ਬੜੇ ਵਿਸਥਾਰ ਨਾਲ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦਾ ਨਜ਼ਾਰਾ ਸਾਹਮਣੇ ਰਖ ਕੇ ਅੰਕਿਤ ਕੀਤੇ ਹਨ। ਇਸ ਵਾਕ ਦੀ ਅੰਤਲੀ ਪੰਕਤੀ ਵਿਚ 'ਤਿਸੁ' ਪਦ ਦੇ ਅਰਥ ਲਗਪਗ ਸਮੂਹ ਟੀਕਾਕਾਰਾਂ ਨੇ ਬਹੁਵਚਨ ਵਿਚ ਕੀਤੇ ਹਨ ਜੋ ਕਿ ਗੁਰਬਾਣੀ ਨੇਮਾਂ ਅਨੁਸਾਰ ਇਕ ਵਚਨ ਵਿਚ ਚਾਹੀਦੇ ਹਨ। ਇਸ ਲਈ ਇਸ ਦੇ ਅਰਥ 'ਉਸ ਦੇ' ਕਰਨੇ ਹੀ ਠੀਕ ਹਨ ਜਿਵੇਂ ਪਿਛੇ ਅਰਥਾਂ ਵਿਚ ਸਾਰੀ ਪੰਕਤੀ ਦੇ ਅਰਥ ਕੀਤੇ ਗਏ ਹਨ।

### (ਕ) ਸੁਣਿ ਸੁਣਿ ਤੁਝੈ ਧਿਆਇਦੇ, ਤੇਰੇ ਭਗਤ ਰਤੇ ਗੁਣਤਾਸੁ ਜੀਉ॥

ਇਸ ਵਿਚ'ਗੁਣਤਾਸੁ' ਪਦ ਦੇ 'ਸ' ਨੂੰ ਔਂਕੜ ਲੱਗਿਆ ਹੋਇਆ ਹੋਣ ਕਰਕੇ ਇਹ 'ਵਿਚ' ਦੇ ਅਰਥ ਨਹੀਂ ਦਿੰਦਾ ਅਤੇ ਨਾ ਹੀ ਸੰਬੋਧਨ ਰੂਪ ਵਿਚ ਅਰਥ ਹੋ ਸਕਦੇ ਹਨ ਜਿਵੇਂ ਕਿ ਹੇਠ ਲਿਖੇ ਟੀਕਾਕਾਰਾਂ ਨੇ ਕੀਤੇ ਹਨ—

੧. ਸੁਣ ਸੁਣ ਕੇ ਤੇਰੇ ਭਗਤ ਤੈਂ ਗੁਣਾਂ ਦੇ ਸਮੂਹ ਵਿਚ ਰਚੇ ਹੋਏ ਤੈਨੂੰ ਧਿਆਉਂਦੇ ਹਨ। [ਭਾ. ਵੀਰ ਸਿੰਘ ਜੀ

੨. ਤੇਰੇ ਭਗਤ ਹੇ (ਗੁਣਤਾਸ) ਗੁਣੋਂ ਕੇ ਸਮੂਹ ਮਨ ਬਾਣੀ ਕਰਕੇ ਤੇਰੇ ਜਨ ਨੇ ਸ੍ਰਵਣ ਕਰ ਕਰ ਤੇਰੇ ਹੀ ਮੈਂ ਰਾਤੇ ਹੈਂ।

ਇਸ ਦੇ ਸਹੀ ਅਰਥ ਪਿਛੇ ਅਰਥਾਂ ਵਾਲੇ ਪ੍ਰਸੰਗ ਵਿਚ ਕਰ ਦਿੱਤੇ ਗਏ ਹਨ।

### (ਖ) ਮੈ ਜੁਗਿ ਜੁਗਿ ਦਯੈ ਸੇਵੜੀ॥ ਗੁਰਿ ਕਟੀ ਮਿਹਡੀ ਜੇਵੜੀ॥

ਇਸ ਪੰਕਤੀ ਵਿਚ 'ਦਯੈ' ਪਦ ਦੇ ਅਰਥ ਵਿਚ ਟੀਕਾਕਾਰਾਂ ਦਾ ਮਤਭੇਦ ਹੈ ਜਿਸ ਕਰਕੇ ਹੇਠ ਲਿਖੇ ਅਰਥ ਕੀਤੇ ਗਏ ਹਨ—

੧) ਹੇ ਵਾਹਿਗੁਰੂ ਮੇਰੇ ਕੋ (ਜੁਗ ਜੁਗ) ਸਭ ਜੁਗੋਂ ਮੈਂ ਅਪਨੀ ਸੇਵਾ ਦੀਜੀਏ ਅਰ ਗੁਰੋਂ ਨੇ ਮੇਰੀ ਵਾਸ਼ਨਾ ਵਾ ਜਨਮ ਮਰਨ ਰੂਪ ਜੇਵੜੀ ਕਟ ਦਈ ਹੈ। [ਫਰੀਦਕੋਟ ਸਟੀਕ

੨) ਮੈਨੂੰ ਸਦਾ ਵਾਹਿਗੁਰੂ ਦੀ ਸੇਵਾ (ਪ੍ਰਾਪਤ ਰਹੇ ਜੋ ਸੇਵਾ ਬਖਸ਼ ਕੇ) ਗੁਰੂ ਨੇ ਮੇਰੀ ਵਾਸ਼ਨਾ ਵਾ ਜਨਮ ਮਰਨ ਰੂਪ ਜੇਵੜੀ ਕਟ ਦਈ ਹੈ। [ਭਾ. ਵੀਰ ਸਿੰਘ ਜੀ

੩) ਗੁਰੂ ਨੇ ਮੇਰੀ (ਮਾਇਆ ਦੇ ਮੋਹ ਦੀ) ਫਾਹੀ ਕੱਟ ਦਿੱਤੀ ਹੈ, ਤੇ ਮੈਂ ਸਦਾ ਹੀ ਉਸ ਪਿਆਰੇ ਪ੍ਰਭੂ ਦੀ ਸੋਹਣੀ ਸੇਵਾ-ਭਗਤੀ ਕਰਦਾ ਰਹਿੰਦਾ ਹਾਂ। [ਪ੍ਰੋ. ਸਾਹਿਬ ਸਿੰਘ ਜੀ

੪) ਮੈਂ ਸਦਾ ਕਰਤਾਰ ਦੀ ਸੇਵਾ ਕਰਦਾ ਹਾਂ। [ਸ਼ਬਦਾਰਥ-੧

੫) ਦਯੈ-ਦੇਵ ਨੂੰ, ਕਰਤਾਰ ਨੂੰ। [ਮਹਾਨ ਕੋਸ਼

**ਨਿਰਣੈ—**ਇਸ ਸੰਬੰਧ ਵਿਚ ਇਹ ਵਿਚਾਰ ਹੈ ਕਿ ਗੁਰਬਾਣੀ ਅੰਦਰ 'ਦਯ, ਦਯਿ, ਦਯੁ' ਪਦ ਵਰਤੇ ਮਿਲਦੇ ਹਨ ਪਰ 'ਦਯੈ' ਪਦ ਕੇਵਲ ਉਕਤ ਪੰਕਤੀ ਵਿਚ ਹੀ ਵਰਤਿਆ ਗਿਆ ਮਿਲਦਾ ਹੈ। ਪ੍ਰਸੰਗਕ ਅਰਥ 'ਕਰਤਾਰ ਦੀ' ਹੀ ਠੀਕ ਢੁਕਵੇਂ ਹਨ, ਦੋ ਲਾਵਾਂ ਕੇਵਲ ਕਾਵਿ ਦਾ ਤੋਲ ਪਰਾ ਕਰਨ ਵਾਸਤੇ ਹੀ ਵਰਤੀਆਂ ਗਈਆਂ ਜਾਪਦੀਆਂ ਹਨ, ਵੈਸੇ ਮੁਕਤੇ ਅੱਖਰ ਵਿਚ 'ਦਾ, ਦੇ, ਦੀ' ਦੇ ਅਰਥ ਲੁਪਤ ਹੁੰਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਰੱਸ-ਭਿੰਨੜਾ ਸ਼ਬਦ ਗੁਰਮੁਖੀ ਜੀਵਨ ਦੀ ਸੇਧ ਪਰਦਾਨ ਕਰਦਾ ਹੈ। ਇਸ ਦੀ ਪਹਿਲੀ ਅਤੇ ਦੂਜੀ ਪੰਕਤੀ ਵਿਚ ਆਏ ਪਦ 'ਸੋਇ' ਅਤੇ 'ਤਿਸੁ' ਤੋਂ ਇਹ ਸੰਕੇਤ ਮਿਲਦਾ ਹੈ ਕਿ ਗੁਰਦੇਵ

ਜੀ ਪਾਸੋਂ ਕੋਈ ਜਗਿਆਸੂ ਰੱਬੀ-ਮਿਲਾਪ ਦਾ ਰਾਹ ਪੁਛ ਰਿਹਾ ਹੈ ਅਤੇ ਆਪ ਪਿਆਰ ਵਿਚ ਆ ਕੇ ਉਸ ਲਈ ਉਤਮ ਪੁਰਖ ਵਿਚ ਤਰਲਾ, ਵਿਰਲਾਪ ਤੇ ਜੋਦੜੀਆਂ ਰਾਹੀਂ ਜੀਵਨ ਪ੍ਰਗਤੀ ਦਾ ਵਰਨਣ ਕਰਦੇ ਹਨ। ਫਿਰ 'ਤੁਧ, ਤੇਰੈ, ਤੂੰ' ਪਦਾਂ ਦੀ ਬਹੁ-ਵਰਤੋਂ ਇਸ ਸਚਾਈ ਦਾ ਸੂਚਕ ਹੈ ਕਿ ਗੁਰੂ ਜੀ, ਸਾਂਈਂ ਦੀ ਹਜ਼ੂਰੀ ਨੂੰ, ਉਸ ਦੀ ਸਰਬ-ਵਿਆਪਕਤਾ ਨੂੰ ਅੱਖੋਂ ਉਹਲੇ ਨਹੀਂ ਕਰਦੇ, ਨਿਰੰਤਰ ਸਿਮਰਨ ਦੀ ਰੌ ਜਾਰੀ ਰਹਿੰਦੀ ਹੈ।

ਲੁਕਾਈ ਨੂੰ ਸਮਝਾਉਣ ਹਿੱਤ ਸਤਿਗੁਰਾਂ ਦੇ ਹਿਰਦੇ ਅੰਦਰ ਸੰਸਾਰਕ ਸੰਬੰਧੀਆਂ ਦੇ ਮੁਕਾਬਲੇ ਤੇ ਨਾਮ ਤੁੱਲ ਹੋਰ ਕਿਸੇ ਵਸਤੂ ਦੀ ਮਿਠਾਸ ਨਹੀਂ ਸਮਾਉਂਦੀ। ਸ੍ਰੀ ਗੁਰੂ ਨਾਨਕ ਦੇਵ ਜੀ ਇਕੋ ਦੀ ਗੱਲ, ਇਕੋ ਦੀ ਆਸ ਅਤੇ ਇਕੋ ਦੇ ਪਾਸ ਹੀ ਰਹਿੰਦੇ ਹਨ। ਨਿਮਾਣਪੁਣੇ ਦੇ ਮਾਰਗ ਤੇ ਚਲਣਾ ਸਿਖਾਉਣ ਹਿੱਤ ਆਪਣੇ ਗੁਰੂ-ਪਰਮੇਸ਼ਰ ਦੀਆਂ ਵਡਿਆਈਆਂ ਕਰ ਕਰ ਕੇ ਥਕਦੇ ਨਹੀਂ, ਉਸ ਦੀ ਉਦਾਰਤਾ ਤੇ ਦਇਆਲਤਾ ਦੇ ਸੋਹਿਲੇ ਗਾ ਗਾ ਕੇ ਸਦਕੇ ਤੇ ਕੁਰਬਾਨ ਜਾਂਦੇ ਹਨ—

**ਹਉ ਵਾਰੀ ਘੁੰਮਾ ਜਾਵਦਾ॥ ਇਕਸਾਹਾ ਤੁਧੁ ਧਿਆਇਦਾ॥**
**ਉਜੜੁ ਥੇਹੁ ਵਸਾਇਓ, ਹਉ ਤੁਧ ਵਿਟਹੁ ਕੁਰਬਾਣੁ ਜੀਉ॥**

ਫਿਟ ਅਟੱਲ ਸੁਖ ਦੀ ਪ੍ਰਾਪਤੀ ਉਤੇ ਆਪਣੀ ਕਰਣੀ ਦਾ ਮਾਣ ਨ ਕਰਦੇ ਹੋਏ ਗੁਰੂ ਦੀ ਕਿਰਪਾ ਅਤੇ ਸ਼ਬਦ ਦੀ ਧੁਨੀ ਹੀ ਅਲਾਪਦੇ ਹਨ—

**ਮੈ ਸੁਖੀ ਹੂੰ ਸੁਖੁ ਪਾਇਆ॥ ਗੁਰਿ ਅੰਤਰਿ ਸਬਦ ਵਸਾਇਆ॥**
**ਸਤਿਗੁਰਿ ਪੁਰਖਿ ਵਿਖਾਲਿਆ, ਮਸਤਕਿ ਧਰਿ ਕੈ ਹਥੁ ਜੀਉ॥**

ਇਹ ਸ਼ਬਦ ਨਿੰਮਰਤਾ ਤੇ ਮਿਠਾਸ ਦੀਆਂ ਅਣ-ਛੁਹੀਆਂ ਸਿਖਰਾਂ ਨੂੰ ਛੂੰਹਦਾ ਹੈ। ਗੁਰਦੇਵ ਜੀ ਨੇ ਜੋ ਡੂੰਘਾ ਪਿਆਰ ਗੁਰਸਿਖਾਂ ਪ੍ਰਤੀ ਦਰਸਾਇਆ ਤੇ ਸਿਖਾਇਆ ਹੈ ਉਹ ਅਕਥਨੀਯ ਹੈ। ਹਿਰਦਾ ਇੰਨਾ ਕੋਮਲ ਹੈ ਕਿ ਆਪ ਸੱਚ ਰੂਪ ਧਰਮਸਾਲ ਵਿਚ ਗੁਰਸਿਖਾਂ ਨੂੰ ਇਕੱਠਾ ਕਰਨ ਲਈ ਲੱਭਦੇ ਫਿਰਦੇ ਹਨ। ਨਾਮ, ਦਾਨ, ਇਸ਼ਨਾਨ (ਨਾਮ ਜਪਣਾ, ਵੰਡ ਛਕਣਾ ਅਤੇ ਸਰੀਰਕ ਸ਼ੁੱਧੀ) ਦੀ ਪਰੰਪਰਾ ਚਲਾ ਕੇ ਸਤਿਵਾਦੀ ਰਾਜ ਦੀ ਸਥਾਪਨਾ ਲਈ ਜੋ ਸੰਕਲਪ ਰੱਖਿਆ ਹੈ ਉਹ ਵਿਸਮਾਦੀ ਤੇ ਮਨੁੱਖਤਾਈ ਨਾਲ ਭਰਪੂਰ ਹੈ। ਇਹ ਰਾਮਰਾਜ ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਨੇ ਆਪਣੀ ਅੱਖੀਂ ਡਿੱਠਾ ਜਿਸ ਦਾ ਵਰਨਣ ਬਿਲਾਵਲ ਰਾਗ ਵਿਚ ਇਉਂ ਕੀਤਾ ਹੈ—

**ਰਾਖਨਹਾਰ ਅਪਾਰ ਪ੍ਰਭ, ਤਾਕੀ ਨਿਰਮਲ ਸੇਵ॥**
**ਰਾਮਰਾਜ ਰਾਮਦਾਸਪੁਰਿ, ਕੀਨੇ ਗੁਰਦੇਵ॥** [ਪੰਨਾ ੮੧੭

ਸਮੁੱਚੇ ਤੌਰ ਤੇ ਇਸ ਸ਼ਬਦ ਵਿਚ (ਉਜੜੁ ਥੇਹੁ ਵਸਾਇਓ......' ਦੀ ਪੂਰਤੀ ਦਾ ਸੁੰਦਰ ਚਿਤਰਨ ਕੀਤਾ ਹੈ। ਦੂੰਦਰ ਭੂਤ ਦੂਤ ਇਸ ਸਰੀਰ ਰੂਪੀ ਮੰਦਰ ਨੂੰ ਉਜਾੜ ਰਹੇ ਹਨ, ਪਰ ਗੁਰੂ ਦੀ ਸ਼ਰਣ ਵਿਚ ਚਲੇ ਜਾਣ ਨਾਲ ਗੁਰੂ ਪ੍ਰਸੰਨ ਹੋ ਕੇ ਆਪਣੇ ਸਿੱਖ-ਪੁੱਤਰ ਦੀ ਪਿਠ ਤੇ ਥਾਪੀ ਦਿੰਦਾ ਹੈ। ਫਿਰ ਉਹ 'ਕਾਮ ਕ੍ਰੋਧ ਲੈ ਗਰਦਨ ਮਾਰੇ' ਵਾਲਾ ਪਹਿਲਵਾਨ ਬਣ ਕੇ ਅਖਾੜੇ ਵਿਚੋਂ ਜਿਤ ਪ੍ਰਾਪਤ ਕਰ ਲੈਂਦਾ ਹੈ। ਪਰ ਫਿਰ ਵੀ ਹਉਂ ਤੋਂ ਰਹਿਤ ਹੋ ਕੇ ਆਖਦਾਂ ਹੈ—ਮੈ ਗੁਰ ਮਿਲਿ ਉਚ ਦੁਮਾਲੜਾ॥ ਮਨੁੱਖਾ ਜੀਵਨ ਦੀ ਸਫਲਤਾ ਦਾ ਸਿਹਰਾ ਗੁਰਾਂ ਦੇ ਸਿਰ ਤੇ ਰੱਖ ਕੇ ਮੁਰਸ਼ਦ ਦੀ ਸੇਵਾ ਨੂੰ ਹੀ ਵਡਿਆਇਆ ਹੈ। ਫਿਰ ਸੰਸਾਰ ਦੀ ਰੁੱਖੀ ਦਸ਼ਾ ਨੂੰ ਦੇਖ ਕੇ ਦਯਾਲੂ ਗੁਰੂ ਜੀ ਦਿਲੀ-ਸੱਧਰ ਨੂੰ ਇਉਂ ਰੂਪਮਾਨ ਕਰਦੇ ਹਨ—

**ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ॥ ਦੇ ਕੰਨੁ ਸੁਣਹੁ ਅਰਦਾਸਿ ਜੀਉ॥**

ਉਪਰੋਕਤ ਸਤਿਗੁਰਾਂ ਦੇ ਵਿਚਾਰਾਂ ਤੋਂ ਸਿਖਿਆ ਲੈ ਕੇ ਸ੍ਰੇਸ਼ਟ ਗੁਣਾਂ ਦਾ ਧਾਰਨੀ ਹੋਣਾ ਮਨੁੱਖ ਮਾਤਰ ਦਾ ਧਰਮ ਕਰਮ ਹੈ ਜਿਸ ਦਾ ਸਦਕਾ 'ਝਿੰਮਿ ਝਿੰਮਿ ਅੰਮ੍ਰਿਤ ਵਰਸਦਾ' ਦਾ ਦ੍ਰਿਸ਼ ਸਾਕਾਰ ਹੋ ਸਕਦਾ ਹੈ ਅਤੇ ਸੰਸਾਰਕ ਬੰਧਨਾਂ ਤੋਂ ਮੁਕਤ ਹੋ ਸਕੀਦਾ ਹੈ।

**੧ੴ ਸਤਿਗੁਰ ਪ੍ਰਸਾਦਿ॥ ਸਿਰੀਰਾਗੁ ਮਹਲਾ ੧ ਪਹਰੇ, ਘਰੁ ੧॥ ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ! ਹੁਕਮਿ ਪਇਆ ਗਰਭਾਸਿ॥ ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ! ਖਸਮ ਸੇਤੀ ਅਰਦਾਸਿ॥ ਖਸਮ ਸੇਤੀ ਅਰਦਾਸਿ ਵਖਾਣੈ, ਉਰਧੁ ਧਿਆਨਿ ਲਿਵ ਲਾਗਾ॥ ਨਾਮਰਜਾਦੁ ਆਇਆ ਕਲਿ ਭੀਤਰਿ, ਬਾਹੁੜਿ ਜਾਸੀ ਨਾਗਾ॥ ਜੈਸੀ ਕਲਮ ਵੁੜੀ ਹੈ ਮਸਤਕਿ, ਤੈਸੀ ਜੀਅੜੇ ਪਾਸਿ॥ ਕਹੁ ਨਾਨਕ, ਪ੍ਰਾਣੀ ਪਹਿਲੈ ਪਹਰੈ, ਹੁਕਮਿ ਪਇਆ ਗਰਭਾਸਿ॥੧॥ ਦੂਜੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ! ਵਿਸਰਿ ਗਇਆ ਧਿਆਨੁ॥ ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ! ਜਿਉ ਜਸੁਦਾ ਘਰਿ ਕਾਨੁ॥ ਹਥੋ ਹਥਿ ਨਚਾਈਐ ਪ੍ਰਾਣੀ, ਮਾਤ ਕਹੈ ਸੁਤੁ ਮੇਰਾ॥ ਚੇਤਿ, ਅਚੇਤ ਮੂੜ ਮਨ ਮੇਰੇ! ਅੰਤਿ ਨਹੀ ਕਛੁ ਤੇਰਾ॥ ਜਿਨਿ ਰਚਿ ਰਚਿਆ, ਤਿਸਹਿ ਨ ਜਾਣੈ, ਮਨ ਭੀਤਰਿ ਧਰਿ ਗਿਆਨੁ॥**

## ਉਚਾਰਨ ਸੇਧ

**ਬਿੰਦੀ ਸਹਿਤ**—ਨਾਂਗਾ, ਜਿਉਂ, ਤਿਸਹਿਂ।

**ਬਿੰਦੀ ਸਹਿਤ :** ਚੇਤਹੀਂ, ਛੁਟਹਿਂ, ਸਿਉਂ, ਜਾਂ ਮਹਿਂ।

**ਫੁਟਕਲ**—(ੳ) 'ਨਾ-ਮਰਜਾਦੁ' ਪਦ ਨੂੰ ਕਈ ਪ੍ਰੇਮੀ 'ਨਾਮ ਰਜਾਦੁ' ਪੜ੍ਹਦੇ ਹਨ ਜੋ ਕਿ ਅਸ਼ੁੱਧ ਹੈ।

(ਅ) 'ਕਾਨੁ' ਪਦ ਦੇ ਨੰਨੇ ਵਿਚ ਅੱਧਾ 'ਹ' ਲੁਪਤ ਸਮਝਦੇ ਹੋਏ ਇਸ ਦਾ ਉਚਾਰਣ 'ਕਾਨ੍ਹ' ਕਰਨਾ ਚਾਹੀਦਾ ਹੈ।

**ਪਦ ਅਰਥ**—ਪਹਿਲੈ ਪਹਰੈ ਰੈਣਿ ਕੈ—(ਉਮਰ ਰੂਪੀ) ਰਾਤ ਦੇ ਪਹਿਲੇ ਪਹਿਰ ਵਿਚ। ਪਹਰ—ਦਿਨ ਰਾਤ ਦਾ ਅੱਠਵਾਂ ਭਾਗ ਇਕ ਪਹਿਰ ਹੁੰਦਾ ਹੈ। ਵਣਜਾਰਿਆ ਮਿਤ੍ਰਾ-ਭਾਵ ਨਾਮ ਦਾ ਵਪਾਰੀ ਸੱਜਣ। ਗਰਭਾਸਿ-ਮਾਂ ਦੇ ਪੇਟ ਵਿਚ। ਉਰਧ ਤਪੁ-ਉਲਟਾ ਤਪ ਭਾਵ ਪੁੱਠੇ ਲਟਕ ਕੇ ਤਪ (ਕਰਨਾ) (ਮੁਖ ਤਲੈ ਪੈਰ ਉਪਰੇ.....)। ਧਿਆਨਿ-ਧਿਆਨ ਵਿਚ। ਨਾ-ਮਰਜਾਦੁ-ਮਰਯਾਦਾ ਦੇ ਉਲਟ (ਭਾਵ ਸਰੀਰੋਂ ਨੰਗਾ, ਬਸਤਰਾਂ ਤੋਂ ਬਿਨਾਂ)। ਕਲਿ-ਕਲਯੁਗ (ਰੂਪ ਸੰਸਾਰ) ਵਿਚ। ਨਾਗਾ-ਨੰਗਾ। ਵੁੜੀ ਹੈ-ਚਲੀ ਹੈ। ਹਥੋ ਹਥਿ ਨਚਾਈਐ-ਵਾਰੋ ਵਾਰੀ ਖਿਡਾਉਣਾ। ਜਸੁਦਾ-ਯਸ਼ੋਧਾ (ਸ੍ਰੀ ਕ੍ਰਿਸ਼ਨ ਜੀ ਦੀ ਮਾਤਾ ਦਾ ਨਾਮ)। ਕਾਨੁ-ਸ੍ਰੀ ਕ੍ਰਿਸ਼ਨ ਜੀ। ਚੇਤਿ-ਯਾਦ ਕਰ। ਅਚੇਤ-ਬੇਸੁਧ, ਬੇ-ਖਬਰ, ਗਾਫ਼ਲ।

**ਅਰਥ**—(ਸੰਸਾਰ ਵਿਚ ਨਾਮ ਦਾ ਵਪਾਰ ਕਰਨ ਆਏ ਹੇ) ਵਾਪਾਰੀ ਸੱਜਣ-ਮਿੱਤਰ!, (ਤੂੰ ਉਮਰ ਰੂਪੀ) ਰਾਤ ਦੇ ਪਹਿਲੇ ਪਹਿਰ (ਭਾਵ ਆਰੰਭ) ਵਿਚ (ਜੀਵ) ਪ੍ਰਭੂ ਦੇ ਹੁਕਮ ਨਾਲ (ਮਾਂ ਦੇ) ਗਰਭ ਵਿਚ ਪਿਆ। ਹੇ ਵਣਜਾਰੇ ਮਿੱਤਰ ! (ਜਦੋਂ ਜੀਵ ਮਾਂ ਦੇ ਪੇਟ ਵਿਚ) ਪੁੱਠਾ (ਲਟਕਿਆ ਹੋਇਆ) ਤਪ ਕਰ ਰਿਹਾ ਸੀ (ਓਦੋਂ ਉਸ ਕੁੰਭੀ ਨਰਕ 'ਚੋਂ ਬਾਹਰ ਕਢਣ ਲਈ ਆਪਣੇ) ਮਾਲਕ (ਪਰਮੇਸ਼ਰ) ਅੱਗੇ ਅਰਦਾਸ (ਬੇਨਤੀ ਵੀ ਕਰ ਰਿਹਾ ਸੀ)। (ਜੀਵ) ਪੁੱਠਾ (ਲਟਕਿਆ ਹੋਇਆ ਪ੍ਰਭੂ ਦੇ) ਧਿਆਨ ਵਿਚ (ਆਪਣੀ) ਸੁਰਤਿ ਜੋੜਦਾ ਹੋਇਆ ਪਰਮੇਸ਼ਰ ਅੱਗੇ ਜੋਦੜੀ ਕਰਦਾ ਹੁੰਦਾ ਸੀ।

(ਪ੍ਰਭੂ ਦੇ ਹੁਕਮ ਅੰਦਰ ਜੀਵ) ਸੰਸਾਰ ਵਿਚ ਬੇ-ਮ਼ਰਯਾਦ (ਭਾਵ ਨੰਗਾ) ਆਇਆ (ਸੀ ਅਤੇ) ਮੁੜ ਕੇ ਨੰਗਾ ਹੀ ਜਾਵੇਗਾ। ਜਿਹੋ ਜਿਹੀ (ਹੁਕਮ ਰੂਪੀ) ਕਲਮ (ਜੀਵ ਦੇ) ਮੱਥੇ ਤੇ ਵੱਗੀ ਹੈ, ਓਹੋ ਜਿਹੀ (ਕਰਮਾਂ ਦੀ ਪੂੰਜੀ) ਜੀਵ ਦੇ ਕੋਲ ਹੁੰਦੀ ਹੈ। ਨਾਨਕ ! (ਤੂੰ ਲੁਕਾਈ ਨੂੰ) ਆਖ (ਕਿ) ਪਹਿਲੇ ਪਹਿਰ (ਭਾਵ ਜੀਵਨ ਦੇ ਆਰੰਭ) ਵਿਚ (ਜੀਵ ਪ੍ਰਭੂ ਦੇ) ਹੁਕਮ ਨਾਲ (ਹੀ) ਮਾਤਾ ਦੇ ਪੇਟ ਵਿਚ ਪੈਂਦਾ ਹੈ॥੧॥

(ਹੇ ਨਾਮ ਦੇ ਵਪਾਰੀ ਵੀਰ ! ਉਮਰ ਰੂਪੀ) ਰਾਤ ਦੇ ਦੂਜੇ ਪਹਿਰ ਵਿਚ (ਭਾਵ ਜੀਵ ਦੇ ਸੰਸਾਰ ਵਿੱਚ ਆ ਜਾਣ ਤੇ ਉਸ ਦਾ ਪ੍ਰਭੂ ਵੱਲੋਂ) ਧਿਆਨ ਭੁੱਲ ਗਿਆ। (ਜੀਵ ਨੂੰ ਬੱਚੇ ਦੇ ਰੂਪ ਵਿਚ) ਇਕ ਦੂਜੇ ਦੇ ਹੱਥਾਂ ਵਿਚ (ਇਸ ਨੂੰ ਇਉਂ) ਨਚਾਇਆ (ਖਿਡਾਇਆ) ਜਾਂਦਾ ਹੈ ਜਿਵੇਂ ਯਸ਼ੋਧਾ (ਮਾਂ ਦੇ) ਘਰ ਵਿਚ ਸ੍ਰੀ ਕ੍ਰਿਸ਼ਨ ਜੀ ਨੂੰ (ਖਿਡਾਇਆ ਜਾਂਦਾ ਸੀ ਭਾਵ ਅਤਿਅੰਤ ਖੁਸ਼ੀ ਪ੍ਰਗਟ ਕੀਤੀ ਜਾਂਦੀ ਹੈ)। ਪ੍ਰਾਣੀ ਨੂੰ ਹਥੋਂ-ਹੱਥੀ ਖਿਡਾਇਆ ਜਾਂਦਾ ਹੈ (ਅਤੇ ਇਨ੍ਹਾਂ ਲਾਡਾਂ ਵਿਚ) ਮਾਂ ਆਖਦੀ ਹੈ ਕਿ (ਇਹ) ਮੇਰਾ ਪੁੱਤਰ ਹੈ (ਅਤੇ ਹੋਰ ਭੈਣ ਭਰਾ ਵੀ ਆਪੋ-ਆਪਣਾ ਰਿਸ਼ਤਾ ਪ੍ਰਗਟ ਕਰਦੇ ਹਨ)। (ਪਰ) ਹੇ ਮੇਰੇ ਗ਼ਾਫ਼ਲ ਤੇ ਮੂਰਖ ਮਨ ! ਅੰਤ ਸਮੇਂ ਕੁਝ ਤੇਰਾ (ਆਪਣਾ) ਨਹੀਂ ਹੋਣਾ, (ਇਸ ਲਈ ਤੂੰ ਪ੍ਰਭੂ ਨੂੰ) ਯਾਦ ਕਰ। ਜਿਸ (ਪ੍ਰਭੂ ਨੇ) (ਜੀਵ ਨੂੰ) ਪੈਦਾ ਕਰਕੇ ਸੰਵਾਰਿਆ ਬਣਾਇਆ (ਇਹ ਜੀਵ)ਉਸਨੂੰ ਮਨ ਅੰਦਰ ਟਿਕਾ ਕੇ ਯਾਦ ਨਹੀਂ ਕਰਦਾ, ਧਿਆਨ (ਨਹੀਂ ਧਰਦਾ)। ਨਾਨਕ! (ਤੂੰ ਇਹ ਆਖ, ਕਿ ਉਮਰ ਰੂਪੀ ਰਾਤ ਦੇ) ਦੂਜੇ ਹਿੱਸੇ ਵਿਚ (ਜੀਵ ਨੂੰ ਰਚਣਹਾਰ ਪਰਮੇਸ਼ਰ ਦਾ) ਧਿਆਨ ਭੁੱਲ ਗਿਆ॥੨॥

**ਤੀਜੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ! ਧਨ ਜੋਬਨ ਸਿਉ ਚਿਤੁ॥ ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ! ਬਧਾ ਛੁਟਹਿ ਜਿਤੁ॥ ਹਰਿ ਕਾ ਨਾਮੁ ਨ ਚੇਤੈ ਪ੍ਰਾਣੀ, ਬਿਕਲੁ ਭਇਆ ਸੰਗਿ ਮਾਇਆ॥ ਧਨ ਸਿਉ ਰਤਾ ਜੋਬਨਿ ਮਤਾ, ਅਹਿਲਾ ਜਨਮੁ ਗਵਾਇਆ॥ ਧਰਮ ਸੇਤੀ ਵਾਪਾਰੁ ਨ ਕੀਤੋ, ਕਰਮੁ ਨ ਕੀਤੋ ਮਿਤੁ॥ ਕਹੁ ਨਾਨਕ, ਤੀਜੈ ਪਹਰੈ ਪ੍ਰਾਣੀ, ਧਨ ਜੋਬਨ ਸਿਉ ਚਿਤੁ॥੩॥ ਚਉਥੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ! ਲਾਵੀ ਆਇਆ ਖੇਤੁ ॥ ਜਾ ਜਮਿ ਪਕੜਿ ਚਲਾਇਆ, ਵਣਜਾਰਿਆ ਮਿਤ੍ਰਾ ! ਕਿਸੈ ਨ ਮਿਲਿਆ ਭੇਤੁ॥ ਭੇਤੁ ਚੇਤੁ ਹਰਿ ਕਿਸੈ ਨ ਮਿਲਿਓ, ਜਾ ਜਮਿ ਪਕੜਿ ਚਲਾਇਆ ॥ ਝੂਠਾ ਰੁਦਨੁ ਹੋਆ ਦੁੋਆਲੈ, ਖਿਨ ਮਹਿ ਭਇਆ ਪਰਾਇਆ॥ ਸਾਈ ਵਸਤੁ ਪਰਾਪਤਿ ਹੋਈ, ਜਿਸੁ ਸਿਉ ਲਾਇਆ ਹੇਤੁ॥ ਕਹੁ ਨਾਨਕ, ਪ੍ਰਾਣੀ ਚਉਥੈ ਪਹਰੈ, ਲਾਵੀ ਲੁਣਿਆ ਖੇਤੁ॥੪॥੧॥**

ਉਚਾਰਨ ਸੇਧ

**ਫੁਟਕਲ :** (ੳ) 'ਰਤਾ' ਅਤੇ 'ਮਤਾ' ਪਦਾਂ ਨੂੰ ਅਧਕ ਸਹਿਤ 'ਰੱਤਾ' ਅਤੇ 'ਮੱਤਾ' ਉਚਾਰਣਾ ਚਾਹੀਦਾ ਹੈ। (ਅ) 'ਦੁੋਆਲੇ' ਦਾ ਉਚਾਰਨ 'ਦੁਆਲੈ' ਹੈ।

(ੲ) 'ਲਾਵੀ' ਦਾ ਉਚਾਰਨ ਬਿੰਦੇ ਸਹਿਤ 'ਲਾਵੀਂ ਕਰਨਾ ਠੀਕ ਨਹੀਂ।

**ਪਦ ਅਰਥ :** ਅੰਤਿ-ਅੰਤ (ਮਰਨ) ਸਮੇਂ। ਨ ਚੇਤਹੀ-(ਤੂੰ) ਯਾਦ, ਸਿਮਰਨ ਨਹੀਂ ਕਰਦਾ। ਮਤਾ-ਮਸਤ, (ਗ਼ਲਤਾਨ) ਹੋਇਆ। ਤਿਸਹਿ-ਉਸ ਨੂੰ। ਅਹਿਲਾ-ਸੁੰਦਰ, ਅਮੋਲਕ। ਲਾਵੀ-ਖੇਤ ਵੱਢਣ ਵਾਲਾ (ਭਾਵ ਖੇਤ ਰੂਪ ਸਰੀਰ ਨੂੰ ਖਤਮ ਕਰਨ ਵਾਲਾ ਜਮਦੂਤ)। ਭੇਤੁ ਚੇਤੁ-ਸੂਹ, ਥਹੁ, ਪਤਾ। ਰੁਦਨ-ਰੋਣਾ ਪਿਟਣਾ। ਹੇਤੁ-ਹਿਤ, ਮੋਹ, ਪਿਆਰ। ਲੁਣਿਆ-ਵੱਢਿਆ, ਕਟਿਆ।

**ਅਰਥ :** (ਹੇ ਨਾਮ-ਰਾਸਿ ਦੇ) ਵਪਾਰ (ਲਈ ਆਏ) ਮਿੱਤਰ ! (ਉਮਰ ਰੂਪੀ) ਰਾਤ ਦੇ ਤੀਜੇ ਪਹਰ (ਹਿੱਸੇ) ਵਿਚ (ਤੇਰਾ, ਚਿੱਤ ਧਨ ਦੌਲਤ (ਅਤੇ) ਜੁਆਨੀ ਨਾਲ ਲੱਗ ਗਿਆ (ਜਿਸ ਕਰਕੇ ਤੈਂ ਆਪਣੇ ਆਪ ਨੂੰ ਬੰਧਨਾਂ ਵਿਚ ਜਕੜ ਲਿਆ। (ਤੂੰ) ਹਰੀ ਦਾ ਨਾਮ ਸਿਮਰਨ ਨਹੀਂ ਕਰਦਾ, ਜਿਸ (ਨਾਮ ਦੀ ਬਦੌਲਤ ਤੂੰ ਧੰਧੇ ਵਿਚ) ਬੱਧਾ ਹੋਇਆ ਛੁਟ ਸਕੇਂ। (ਅਸਲ ਵਿਚ ਇਹ) ਜੀਵ ਹਰੀ ਦਾ ਨਾਮ ਯਾਦ ਨਹੀਂ ਕਰਦਾ (ਅਤੇ) ਮਾਇਆ ਦੀ ਸੰਗਤ ਨਾਲ ਪਾਗ਼ਲ ਹੋਇਆ (ਫਿਰਦਾ ਹੈ)। (ਇਹ ਜੀਵ) ਮਾਲ-ਦੌਲਤ ਵਿਚ ਰਚਿਆ-ਮਿਚਿਆ ਹੋਇਆ ਜੁਆਨੀ ਵਿਚ ਮਸਤ ਹੋਇਆ (ਫਿਰਦਾ ਹੈ, ਇਸ ਤਰ੍ਹਾਂ ਇਸ ਨੇ ਆਪਣਾ ਅਮੋਲਕ ਮਨੁੱਖਾ) ਜਨਮ ਵਿਅਰਥ ਗੁਆ ਲਿਆ ਹੈ। (ਇਸ ਨੇ) ਧਰਮ ਨਾਲ (ਭਾਵ ਧਰਮ ਨੂੰ ਮੁਖ ਰੱਖ ਕੇ ਨਾਮ ਦਾ) ਵਪਾਰ ਨਹੀਂ ਕੀਤਾ, ਨਾਮ ਨਹੀਂ ਖੱਟਿਆ (ਅਤੇ) ਨਾ ਹੀ (ਇਸ ਸ੍ਰੇਸ਼ਟ) ਕਰਮ ਨੂੰ (ਆਪਣਾ) ਸੰਗੀ-ਸਾਥੀ ਬਣਾਇਆ। (ਇਸ ਕਰਕੇ) ਨਾਨਕ! (ਤੂੰ) ਆਖ (ਕਿ ਉਮਰ ਰੂਪੀ) ਰਾਤ ਦੇ ਤੀਜੇ ਪਹਰ ਵਿਚ ਮਨੁੱਖ ਦਾ ਚਿੱਤ ਧਨ ਤੇ ਜੁਆਨੀ ਨਾਲ (ਜੁੜਿਆ ਰਹਿਆ)॥੩॥

(ਐ ਨਾਮ ਲਈ ਆਏ) ਵਪਾਰੀ ਮਿੱਤਰ! (ਉਮਰ ਰੂਪੀ) ਰਾਤ ਦੇ ਚੌਥੇ ਪਹਿਰ (ਭਾਵ ਅੰਤਮ ਅਵਸਥਾ ਵਿਚ ਸਰੀਰ ਰੂਪ) ਖੇਤ ਨੂੰ ਵੱਢਣ ਵਾਲਾ (ਜਮ) ਆ ਪਹੁੰਚਦਾ ਹੈ। ਜਦੋਂ ਜਮ ਨੇ (ਜੀਵ ਨੂੰ) ਪਕੜ ਕੇ (ਆਪਣੇ) ਅੱਗੇ ਲਾ ਲਿਆ (ਉਸ ਦੇ) ਕਿਸੇ (ਸਾਕ-ਸਬੰਧੀ) ਨੂੰ ਭੇਤ ਨ ਮਿਲਿਆ (ਕਿ ਜੀਵ ਕਿਧਰ ਨੂੰ ਚਲਾ ਗਿਆ)। (ਹਾਂ ਜੀ, ਜਦੋਂ) ਜਮ ਨੇ (ਜੀਵ ਨੂੰ) ਫੜ ਕੇ ਅੱਗੇ ਤੋਰ ਲਿਆ(ਭਾਵ ਹਰੀ ਦੇ ਇਸ ਕਰਤਵ ਦਾ ਭੇਤ-ਸ਼ੇਤ ਕਿਸੇ ਨੂੰ ਨਹੀਂ ਮਿਲਿਆ। (ਉਸ ਸਮੇਂ ਸਾਕ-ਸਬੰਧੀਆਂ ਵੱਲੋਂ ਮਰੇ ਹੋਏ ਬੰਦੇ ਦੇ) ਇਰਦ-ਗਿਰਦ ਝੂਠਾ ਰੋਣਾ-ਪਿਟਣਾ (ਸ਼ੁਰੂ) ਹੋ ਗਿਆ ਅਤੇ ਉਹ ਜੀਵ ਜਿਸ ਨੂੰ ਆਪਣਾ ਆਪਣਾ ਕਹਿੰਦੇ ਸੀ) ਛਿਨਮਾਤਰ ਵਿਚ ਪਰਾਇਆ ਹੋ ਗਿਆ (ਭਾਵ ਉਸਨੂੰ ਜਮਦੂਤ ਲੈ ਗਏ)। (ਕੁਦਰਤਿ ਦੇ ਨੇਮ ਅਨੁਸਾਰ ਜੀਵ ਨੂੰ ਅੰਤ ਸਮੇਂ) ਉਹ ਹੀ ਵਸਤੂ ਪ੍ਰਾਪਤ ਹੋਈ ਜਿਸ ਨਾਲ (ਕਿ ਉਸ ਨੇ ਜੀਵਨ-ਭਰ ਹਿੱਤ ਲਾਈ ਰੱਖਿਆ)। ਨਾਨਕ ! (ਤੂੰ ਜੀਵ ਰੂਪ ਵਣਜਾਰੇ ਨੂੰ) ਆਖ (ਕਿ ਜੀਵਨ ਦੇ) ਚੌਥੇ ਪਹਿਰ ਵਿਚ (ਜਮ ਰੂਪੀ) ਵਾਢੇ ਨੇ ਮਨੁੱਖ ਦਾ (ਸਰੀਰ ਰੂਪੀ) ਖੇਤ ਕੱਟ ਲਿਆ॥੪॥੧॥

**ਸਿਰੀਰਾਗੁ ਮਹਲਾ ੧॥ ਪਹਿਲੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ ! ਬਾਲਕ ਬੁਧਿ ਅਚੇਤੁ॥ ਖੀਰੁ ਪੀਐ ਖੇਲਾਈਐ, ਵਣਜਾਰਿਆ ਮਿਤ੍ਰਾ ! ਮਾਤ ਪਿਤਾ ਸੁਤ ਹੇਤੁ॥ ਮਾਤ ਪਿਤਾ ਸੁਤ ਨੇਹੁ ਘਨੇਰਾ, ਮਾਇਆ ਮੋਹੁ ਸਬਾਈ॥ ਸੰਜੋਗੀ ਆਇਆ ਕਿਰਤੁ ਕਮਾਇਆ, ਕਰਣੀ ਕਾਰ ਕਰਾਈ॥ ਰਾਮਨਾਮ ਬਿਨੁ ਮੁਕਤਿ ਨ ਹੋਈ, ਬੂਡੀ ਦੂਜੈ ਹੇਤਿ॥ ਕਹੁ ਨਾਨਕ, ਪ੍ਰਾਣੀ ਪਹਿਲੈ ਪਹਰੈ, ਛੂਟਹਿਗਾ ਹਰਿ ਚੇਤਿ॥੧॥ ਦੂਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ ! ਭਰਿ ਜੋਬਨਿ ਮੈ ਮਤਿ॥ ਅਹਿਨਿਸਿ ਕਾਮਿ ਵਿਆਪਿਆ, ਵਣਜਾਰਿਆ ਮਿਤ੍ਰਾ ! ਅੰਧੁਲੇ ਨਾਮੁ ਨ**

**ਚਿਤਿ॥ ਰਾਮਨਾਮੁ ਘਟ ਅੰਤਰਿ ਨਾਹੀ, ਹੋਰਿ ਜਾਣੈ ਰਸ ਕਸ ਮੀਠੇ॥ ਗਿਆਨੁ ਧਿਆਨੁ ਗੁਣ ਸੰਜਮੁ ਨਾਹੀ, ਜਨਮਿ ਮਰਹੁਗੇ ਝੂਠੇ॥ ਤੀਰਥ ਵਰਤ ਸੁਚਿ ਸੰਜਮੁ ਨਾਹੀ, ਕਰਮੁ ਧਰਮੁ ਨਹੀ ਪੂਜਾ॥ ਨਾਨਕ, ਭਾਇ ਭਗਤਿ ਨਿਸਤਾਰਾ, ਦੁਬਿਧਾ ਵਿਆਪੈ ਦੂਜਾ॥੨॥**

ਉਚਾਰਨ ਸੇਧ

**ਬਿੰਦੀ ਸਹਿਤ–** ਛੂਟਹਿੰਗਾ। **ਬਿੰਦੀ ਰਹਿਤ–** ਮੈ ਮਤਿ।

**ਪਦ ਅਰਥ—** ਖੀਰੁ-ਦੁੱਧ। ਸੰਜੋਗੀ-ਕੀਤੇ ਕਰਮਾਂ ਦੇ ਸੰਜੋਗਾਂ ਅਨੁਸਾਰ। ਮੈ-ਸ਼ਰਾਬ।

**ਅਰਥ—** (ਐ ਨਾਮ) ਖੱਟਣ ਲਈ ਆਏ ਮਿੱਤਰ ! (ਉਮਰ ਰੂਪੀ) ਰਾਤ ਦੇ ਪਹਿਲੇ ਪਹਿਰ ਵਿਚ (ਜੀਵ ਰੂਪੀ) ਬਾਲਕ ਦੀ ਬੁੱਧੀ (ਪ੍ਰਭੂ ਸਿਮਰਨ ਵੱਲੋਂ) ਬੇ-ਖ਼ਬਰ (ਰਹਿੰਦੀ ਹੈ)। (ਬੱਚਾ ਓਦੋਂ ਮਾਂ ਦਾ) ਦੁੱਧ ਪੀਂਦਾ ਹੈ (ਅਤੇ ਇਸ ਨੂੰ ਲਾਡ ਲਡਾ ਕੇ) ਖਿਡਾਇਆ ਪਰਚਾਇਆ ਜਾਂਦਾ ਹੈ (ਫਿਰ) ਮਾਤਾ ਪਿਤਾ ਅਤੇ ਪੁੱਤਰ ਦਾ (ਪਰਸਪਰ) ਪਆਰ (ਪੈ ਜਾਂਦਾ ਹੈ)। ਮਾਤਾ ਪਿਤਾ (ਅਤੇ) ਪੁੱਤਰ (ਦਾ ਆਪਸ ਵਿਚ) ਬਹੁਤ ਪਿਆਰ (ਹੋ ਜਾਂਦਾ ਹੈ, ਇਸੇ ਤਰ੍ਹਾਂ ਦਾ) ਮਾਇਆ-ਮੋਹ, ਸਾਰੀ (ਸ੍ਰਿਸ਼ਟੀ ਨੂੰ ਲੱਗਾ ਹੋਇਆ ਹੈ)। (ਜੀਵ, ਇਸ ਸੰਸਾਰ ਵਿਚ ਪਿਛਲੇ ਜਨਮ ਦੇ ਕੀਤੇ ਕਰਮਾਂ ਦੇ) ਸੰਜੋਗ ਅਨੁਸਾਰ ਆਇਆ ਹੈ (ਅਤੇ ਧੁਰੋਂ ਪਈ) ਕਿਰਤ ਨੂੰ ਕਮਾਉਂਦਾ ਹੈ, (ਉਸ ਅਨੁਸਾਰ ਇਸ ਪਾਸੋਂ) ਕਰਣੀ ਰੂਪ ਕਾਰ ਕਰਾਈ (ਜਾਂਦੀ ਹੈ)। (ਸਚਾਈ ਇਹ ਹੈ ਕਿ) ਰਾਮ ਨਾਮ (ਦੇ ਸਿਮਰਨ) ਬਿਨਾ (ਲੁਕਾਈ) ਮੁਕਤੀ (ਨੂੰ) ਪ੍ਰਾਪਤ ਨਹੀਂ ਹੋ ਸਕਦੀ ਇਹ) ਦੂਜੇ ਦੇ ਹਿਤ (ਭਾਵ ਮੋਹ-ਮਾਇਆ ਵਿਚ) ਖੁੱਭੀ (ਜਾ ਰਹੀ ਹੈ)। ਨਾਨਕ ! (ਤੂੰ ਇਹ) ਆਖ (ਕਿ ਹੇ ਪ੍ਰਾਣੀ ! (ਤੂੰ ਆਪਣੀ ਉਮਰ ਦੇ ਪਹਿਲੇ) ਪਹਿਰ ਵਿਚ (ਵੀ) ਹਰੀ ਦਾ ਸਿਮਰਨ ਕਰ (ਜਿਸ ਸਦਕਾ ਤੂੰ ਜੰਮਣ ਮਰਣ ਤੋਂ) ਛੁਟਕਾਰਾ ਪਾ ਲਵੇਂਗਾ॥੧॥

(ਐ ਨਾਮ ਦੇ) ਵਪਾਰੀ ਸੱਜਣ ! (ਉਮਰ ਰੂਪੀ) ਰਾਤ ਦੇ ਦੂਜੇ ਪਹਿਰ ਵਿਚ (ਜੀਵ ਦੀ) ਮਤਿ ਭਰੀ-ਜਵਾਨੀ ਵਿਚ ਮਸਤ ਹੋ ਜਾਂਦੀ ਹੈ। ਹੇ ਵਪਾਰੀ ਮਿੱਤਰ ! (ਜੀਵ) ਦਿਨ ਰਾਤ ਕਾਮੀ (ਵਾਸ਼ਨਾਵਾਂ) ਵਿੱਚ (ਹੀ) ਫਸਿਆ (ਰਹਿੰਦਾ ਹੈ ਅਤੇ) ਅੰਨ੍ਹੇ (ਅਗਿਆਨੀ ਜੀਵ ਦੇ) ਚਿੱਤ ਵਿੱਚ ਪ੍ਰਭੂ ਦਾ ਨਾਮ ਨਹੀਂ (ਟਿਕਦਾ)। (ਜੀਵ ਦੇ) ਹਿਰਦੇ ਵਿੱਚ ਪ੍ਰਭੂ ਦਾ (ਅਤੀ ਸੁਆਦਲਾ) ਨਾਮ ਨਹੀਂ (ਟਿਕਦਾ, ਕਿਉਂਕਿ ਇਹ) ਹੋਰ ਰੱਸਾਂ ਕੱਸਾਂ ਨੂੰ ਮਿਠੇ ਕਰਕੇ ਜਾਣਦਾ ਹੈ। (ਪਰ ਹੇ ਮੂਰਖ ਮਨੁੱਖ ! ਤੇਰੇ ਪਾਸ ਗੁਰੂ ਦਾ) ਗਿਆਨ (ਤੇ) ਧਿਆਨ (ਆਦਿ ਸ੍ਰੇਸਟ) ਗੁਣਾਂ ਦਾ ਸੰਜਮ ਨਹੀਂ ਹੈ, (ਜਿਸ ਕਰਕੇ) ਜਨਮ (ਭਾਵ ਜੂਨਾਂ) ਵਿੱਚ ਪੈ ਕੇ ਮਰਦਾ ਰਹੇਂਗਾ। (ਹੇ ਵਣਜਾਰੇ ਜੀਵ!) ਤੀਰਥ, ਵਰਤ, ਸ਼ੌਚ (ਸੋਧ), (ਫੋਕਟ ਕਰਮਾਂ ਦੇ) ਸੰਜਮ (ਆਦਿ ਜਨਮ ਮਰਨ ਤੋਂ ਛੁਟਕਾਰਾ) ਨਹੀਂ (ਕਰਵਾ ਸਕਦੇ ਅਤੇ) ਨਾ ਹੀ ਕਰਮ ਧਰਮ ਪੂਜਾ (ਆਦਿ) ਰਾਹੀਂ ਛੁਟਕਾਰਾ ਹੋ ਸਕਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰੇਮਾ-ਭਗਤੀ ਨਾਲ (ਹੀ ਜੀਵ ਦਾ ਸੰਸਾਰ ਸਾਗਰ ਤੋਂ) ਪਾਰ ਉਤਾਰਾ (ਹੋ ਸਕਦਾ ਹੈ) ਦੁਬਿਧਾ (ਨਾਲ ਤਾਂ ਮਨ ਵਿਚ) ਦੂਜਾ ਭਾਵ (ਅਰਥਾਤ ਦਵੈਤ ਭਾਵ) ਹੀ ਪਿਆ ਰਹਿੰਦਾ ਹੈ॥੨॥

**ਤੀਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ ! ਸਰਿ ਹੰਸ ਉਲਥੜੇ ਆਇ॥ ਜੋਬਨੁ ਘਟੈ, ਜਰੂਆ ਜਿਣੈ, ਵਣਜਾਰਿਆ ਮਿਤ੍ਰਾ ! ਆਵ ਘਟੈ ਦਿਨੁ ਜਾਇ॥ ਅੰਤਿ ਕਾਲਿ ਪਛੁਤਾਸੀ ਅੰਧੁਲੇ, ਜਾ ਜਮਿ ਪਕੜਿ ਚਲਾਇਆ॥ ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ, ਖਿਨ ਮਹਿ ਭਇਆ ਪਰਾਇਆ॥ ਬੁਧਿ ਵਿਸਰਜੀ ਗਈ ਸਿਆਣਪ, ਕਰਿ ਅਵਗਣ**

**ਪਛੁਤਾਇ॥ ਕਹੁ ਨਾਨਕ, ਪ੍ਰਾਣੀ ਤੀਜੈ ਪਹਰੈ, ਪ੍ਰਭੁ ਚੇਤਹੁ ਲਿਵ ਲਾਇ॥੩॥ ਚਉਥੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ ! ਬਿਰਧਿ ਭਇਆ ਤਨੁ ਖੀਣੁ॥ ਅਖੀ ਅੰਧੁ, ਨ ਦੀਸਈ, ਵਣਜਾਰਿਆ ਮਿਤ੍ਰਾ ! ਕੰਨੀ ਸੁਣੈ ਨ ਵੈਣ॥ ਅਖੀ ਅੰਧੁ, ਜੀਭ ਰਸੁ ਨਾਹੀ, ਰਹੇ ਪਰਾਕਉ ਤਾਣਾ॥ ਗੁਣ ਅੰਤਰਿ ਨਾਹੀ, ਕਿਉ ਸੁਖੁ ਪਾਵੈ, ਮਨਮੁਖ ਆਵਣ ਜਾਣਾ॥ ਖੜੁ ਪਕੀ ਕੁੜਿ ਭਜੈ ਬਿਨਸੈ, ਆਇ ਚਲੈ ਕਿਆ ਮਾਣੁ॥ ਕਹੁ ਨਾਨਕ, ਪ੍ਰਾਣੀ ਚਉਥੈ ਪਹਰੈ, ਗੁਰਮੁਖਿ ਸਬਦੁ ਪਛਾਣੁ॥੪॥ ਓੜਕੁ ਆਇਆ ਤਿਨ ਸਾਹਿਆ, ਵਣਜਾਰਿਆ ਮਿਤ੍ਰਾ ! ਜਰੁ ਜਰਵਾਣਾ ਕੰਨਿ॥ ਇਕ ਰਤੀ ਗੁਣ ਨ ਸਮਾਣਿਆ, ਵਣਜਾਰਿਆ ਮਿਤ੍ਰਾ ! ਅਵਗਣ ਖੜਸਨਿ ਬੰਨਿ॥ ਗੁਣ ਸੰਜਮਿ ਜਾਵੈ, ਚੋਟ ਨ ਖਾਵੈ, ਨਾ ਤਿਸੁ ਜੰਮਣੁ ਮਰਣਾ॥ ਕਾਲੁ ਜਾਲੁ ਜਮੁ ਜੋਹਿ ਨ ਸਾਕੈ, ਭਾਇ ਭਗਤਿ ਭੈ ਤਰਣਾ॥ ਪਤਿ ਸੇਤੀ ਜਾਵੈ ਸਹਜਿ ਸਮਾਵੈ, ਸਗਲੇ ਦੂਖ ਮਿਟਾਵੈ॥ ਕਹੁ ਨਾਨਕ, ਪ੍ਰਾਣੀ ਗੁਰਮੁਖਿ ਛੂਟੈ, ਸਾਚੇ ਤੇ ਪਤਿ ਪਾਵੈ॥੫॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਅਖੀਂ, ਕੰਨੀਂ, ਜਾਂ, ਸਾਹਿਆਂ।

**ਫੁਟਕਲ—** ੧. 'ਪਰਾਕਉ ਤਾਣਾ' ਦਾ ਉਚਾਰਣ ਕਈ ਪਾਠੀ ਸਿੰਘ 'ਪਰਾਕ ਉਤਾਣਾ' ਕਰਦੇ ਹਨ ਜੋ ਕਿ ਅਸ਼ੁੱਧ ਹੈ। ੨. ਪੁਰਾਤਨ ਬੀੜਾਂ ਵਿੱਚ 'ਆਂਵ' ਦੀ ਥਾਂ 'ਆਵ' ਪਾਠ ਵੀ ਮਿਲਦਾ ਹੈ ਜੋ ਕਿ ਸ਼ੁੱਧ ਹੈ। ੩.. 'ਕੰਨਿ' ਤੇ 'ਬੰਨਿ' ਦਾ ਉਚਾਰਣ 'ਕੰਨ੍ਹਿ' ਅਤੇ 'ਬੰਨ੍ਹਿ' ਕਰਨਾ ਯੋਗ ਹੈ।

**ਪਦ ਅਰਥ :** ਸਰਿ-(ਸਰੀਰ ਰੂਪੀ) ਸਰੋਵਰ ਉਤੇ। ਹੰਸ-ਭਾਵ ਚਿੱਟੇ ਕੇਸ। ਉਲਥੜੇ-ਆ ਗਏ। ਜਰੂਆ-ਬੁਢੇਪਾ। ਆਵ-ਉਮਰ। ਵਿਸਰਜੀ-ਵਿਸਰ ਗਈ। ਖੀਣੁ-ਕਮਜ਼ੋਰ। ਅੰਧੁ-ਹਨੇਰਾ। ਪਰਕਾਉ ਤਾਣਾ-ਪਰਾਏ ਬਲ ਦੇ ਆਸਰੇ। ਖੜਿ ਪਕੀ-ਪੱਕੀ ਹੋਈ ਖੇਤੀ। ਕੁੜਿ-ਕੁੱਬੀ ਹੋ ਕੇ, ਪੱਕ ਕੇ। ਓੜਕੁ-ਅੰਤ ਸਮਾਂ। ਸਾਹਿਆ-ਸੁਆਸਾਂ ਦਾ। ਜਰੁ-ਬੁਢੇਪਾ। ਜਰਵਾਣਾ-ਜ਼ਾਲਮ। ਕੰਨਿ-ਮੋਢੇ ਤੇ। ਬੰਨਿ-ਬੰਨ੍ਹ ਕੇ। ਜੋਹਿ ਨ ਸਾਕੈ-ਵੇਖ ਨਹੀਂ ਸਕਦਾ।

**ਅਰਥ :** (ਸੰਸਾਰ ਤੇ ਆਏ ਹੇ) ਵਣਜਾਰੇ ਮਿੱਤਰ ! (ਉਮਰ ਰੂਪੀ) ਰਾਤ ਦੇ ਤੀਜੇ ਪਹਿਰ ਅਰਥਾਤ ਤੀਜੀ ਅਵਸਥਾ ਵਿਚ (ਸਰੀਰ ਰੂਪੀ) ਸਰੋਵਰ ਉਤੇ ਹੰਸ (ਭਾਵ ਚਿੱਟੇ ਕੇਸ) ਆ ਜਾਂਦੇ ਹਨ (ਬੁਢੇਪਾ ਆਉਣਾ ਆਰੰਭ ਹੋ ਜਾਂਦਾ ਹੈ)। ਜੁਆਨੀ ਘਟਦੀ ਹੈ (ਅਤੇ) ਬੁਢੇਪਾ ਵਧਣ ਲਗ ਜਾਂਦਾ ਹੈ, (ਜਿਉਂ ਜਿਉਂ) ਦਿਨ ਬੀਤਦਾ ਹੈ ਉਮਰ ਘਟਦੀ (ਜਾਂਦੀ ਹੈ)। (ਸੰਸਾਰੀ ਮਾਇਆ ਵਿੱਚ ਗ਼ਲਤਾਨ) ਅਗਿਆਨੀ (ਜੀਵ ਨੂੰ) ਜਦੋਂ ਜਮ ਨੇ ਫੜ ਕੇ (ਆਪਣੇ ਅੱਗੇ) ਤੋਰ ਲਿਆ ਤਾਂ ਅੰਤ ਸਮੇਂ (ਇਸ ਜੀਵ ਨੂੰ) ਪਛਤਾਉਣਾ ਪਵੇਗਾ। ਇਸ ਨੇ) ਸਭ ਕੁਝ ਆਪਣਾ ਬਣਾ ਬਣਾ ਕੇ (ਸਾਂਭ) ਰੱਖਿਆ ਸੀ, (ਪਰ ਮੌਤ ਆ ਜਾਣ ਤੇ ਉਹ) ਛਿਨ ਮਾਤਰ ਵਿਚ ਪਰਾਇਆ ਹੋ ਗਿਆ। (ਉਸ ਸਮੇਂ ਇਸ ਦੀ) ਅਕਲ ਰਹਿ ਗਈ, ਸਿਆਣਪ (ਚੁਤਰਾਈ ਵੀ) ਖ਼ਤਮ ਹੋ ਗਈ, ਓਦੋਂ ਕੀਤੇ ਹੋਏ ਅਉਗਣਾਂ ਕਰਕੇ ਪਛਤਾਉਂਦਾ ਹੈ। ਨਾਨਕ! (ਤੂੰ) ਆਖ, ਹੇ ਪ੍ਰਾਣੀ! (ਆਪਣੀ ਉਮਰ) ਰੂਪੀ ਰਾਤ ਦੇ ਤੀਜੇ ਪਹਿਰ

ਵਿਚ ਪ੍ਰਭੂ ਨੂੰ ਲਿਵ ਲਾ ਕੇ ਯਾਦ ਕਰ॥੩॥

ਹੇ ਵਪਾਰੀ ਵੀਰ ! (ਉਮਰ ਰੂਪੀ ਰਾਤਿ ਦੇ) ਚੌਥੇ ਪਹਿਰ (ਆਉਣ ਤੇ ਜੀਵ) ਬੁੱਢਾ ਹੋ ਗਿਆ (ਅਤੇ) ਕਮਜ਼ੋਰ ਹੋ ਗਿਆ। ਹੇ ਮਿੱਤਰ ! (ਉਸ ਸਮੇਂ) ਅੱਖਾਂ ਤੋਂ ਅੰਨ੍ਹਾਂ (ਹੋਣ ਕਰਕੇ ਇਸ ਨੂੰ ਕੁਝ) ਦਿਸਦਾ ਨਹੀਂ (ਅਤੇ) ਕੰਨਾਂ ਤੋਂ (ਦੂਜੇ ਦੀਆਂ) ਗੱਲਾਂ-ਬਾਤਾਂ ਨਹੀਂ ਸੁਣ ਸਕਦਾ। ਅੱਖਾਂ ਅਗੇ ਹਨੇਰਾ ਆ ਜਾਂਦਾ ਹੈ, ਜੀਭ ਦਾ ਰਸ ਨਹੀਂ (ਰਹਿੰਦਾ ਅਤੇ) ਪਰਾਏ ਬਲ ਆਸਰੇ ਰਹਿੰਦਾ ਹੈ। ਮਨਮੁਖ (ਜੀਵ ਦੇ) ਅੰਦਰ ਕੋਈ ਗੁਣ ਨਹੀਂ ਹੁੰਦਾ (ਇਸ ਲਈ) ਕਿਵੇਂ ਆਤਮਿਕ ਸੁਖ ਪਾ ਸਕਦਾ ਹੈ? (ਇਸ ਕਾਰਨ ਮਨੁੱਖ ਦਾ ਇਸ ਸੰਸਾਰ ਤੇ) ਆਉਣ ਜਾਣ (ਦਾ ਗੇੜਾ ਚਲਦਾ ਹੀ ਰਹਿੰਦਾ ਹੈ)। (ਜਿਵੇਂ) ਪੱਕੀ ਹੋਈ ਖੇਤੀ ਕੁੱਬੀ (ਭਾਵ ਝੁਕਕੇ) ਭੱਜਦੀ ਨਾਸ਼ ਹੋ ਜਾਂਦੀ ਹੈ (ਇਸੇ ਤਰ੍ਹਾਂ ਜੀਵ ਸਮਾਂ ਆਉਣ ਤੇ ਸੰਸਾਰ ਵਿਚ) ਆ ਕੇ (ਫਿਰ) ਚਲਾ (ਜਾਂਦਾ ਹੈ, ਸੋ, ਜ਼ਿੰਦਗੀ ਦਾ) ਕੀ ਮਾਣ ਹੈ? (ਭਾਵ ਕੋਈ ਮਾਣ ਨਹੀਂ ਕਰਨਾ ਚਾਹੀਦਾ)। ਨਾਨਕ ! (ਆਖ ਕਿ) ਐ ਪ੍ਰਾਣੀ ! (ਆਪਣੀ ਓਮਰ ਦੇ) ਚੌਥੇ ਪਹਿਰ ਵਿਚ ਗੁਰੂ ਅਨੁਸਾਰੀ ਰਹਿ ਕੇ (ਤੂੰ) ਸ਼ਬਦ ਨੂੰ ਪਛਾਣ॥੪॥

ਹੇ (ਨਾਮ ਦੇ) ਵਪਾਰੀ ਸੱਜਣ! (ਜਦੋਂ) ਉਨਾਂ ਸੁਆਸਾਂ ਦਾ ਓੜਕ (ਅੰਤਲਾ) ਸਮਾਂ ਆ ਗਿਆ (ਓਦੋਂ) ਬੁਢੇਪਾ ਵੀ ਮੋਢੇ ਤੇ (ਆ ਚੜ੍ਹਿਆ)। (ਹੇ ਵਣਜਾਰੇ ਮਿੱਤਰ ! ਜਦ) ਇਕ ਰੱਤੀ ਭਰ ਗੁਣ (ਹਿਰਦੇ) ਅੰਦਰ ਨ ਸਮਾਏ (ਤਦ) ਅਵਗੁਣਾਂ (ਕਾਰਨ ਇਸ ਜੀਵ ਨੂੰ ਜਮ) ਬੰਨ੍ਹ ਕੇ ਲੈ ਜਾਣਗੇ। (ਇਹ ਜੀਵ ਸੰਸਾਰ ਤੇ ਰਹਿੰਦਿਆਂ) ਗੁਣਾਂ ਦੇ ਸੰਜਮ (ਭਾਵ ਗੁਣ ਧਾਰਨ ਕਰਕੇ ਜੋ) ਨਾਲ ਲੈ ਜਾਂਦਾ (ਤਾਂ ਅੰਤ ਸਮੇਂ ਜਮਾਂ ਦੀ) ਚੋਟ ਨਾ ਖਾਂਦਾ, ਨਾ ਹੀ ਉਸ ਨੂੰ (ਮੁੜ ਮੁੜ ਕੇ) ਜੰਮਣਾ ਮਰਣਾ ਪੈਂਦਾ ਹੈ। ਮੌਤ ਜਾਂ ਮਾਇਆ ਦਾ ਜਾਲ (ਜਾਂ) ਜਮ (ਆਦਿ ਕੋਈ ਉਸ ਦੇ) ਨੇੜੇ ਨਹੀਂ ਆ ਸਕਦੇ, (ਉਹ ਪ੍ਰਭੂ ਦੀ) ਪ੍ਰੇਮਾ-ਭਗਤੀ ਸਦਕਾ ਡਰ (ਰੂਪੀ ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ। (ਨਿਰੋਲ ਗੁਣਾਂ ਨੂੰ ਗ੍ਰਹਿਣ ਕਰਨ ਵਾਲਾ ਜੀਵ) ਇੱਜ਼ਤ ਨਾਲ (ਰੱਬੀ ਦਰਬਾਰ ਵਿਚ) ਜਾਂਦਾ ਹੈ, (ਐਥੇ ਰਹਿੰਦਾ ਹੋਇਆ) ਅਡੋਲ ਅਵਸਥਾ ਵਿਚ ਲੀਨ ਹੋ ਜਾਂਦਾ ਹੈ, (ਅਤੇ) ਸਾਰੇ ਦੁਖਾਂ ਕਲੇਸ਼ਾਂ ਦਾ ਨਾਸ਼ ਕਰ ਦਿੰਦਾ ਹੈ। ਨਾਨਕ ! (ਤੂੰ) ਆਖ ਕਿ ਪ੍ਰਾਣੀ ਗੁਰੂ ਅਨੁਸਾਰੀ (ਹੋ ਕੇ ਚੌਰਾਸੀ ਦੇ ਗੇੜ ਤੋਂ) ਛੁਟ ਸਕਦਾ ਹੈ (ਅਤੇ) ਸੱਚੇ (ਵਾਹਿਗੁਰੂ) ਤੋਂ ਇੱਜ਼ਤ ਪ੍ਰਾਪਤ ਕਰ ਲੈਂਦਾ ਹੈ॥੫॥੨॥

**ਸਿਰੀਰਾਗੁ ਮਹਲਾ ੪॥ ਪਹਿਲੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ ਹਰਿ ਪਾਇਆ ਉਦਰ ਮੰਝਾਰਿ॥ ਹਰਿ ਧਿਆਵੈ ਹਰਿ ਉਚਰੈ, ਵਣਜਾਰਿਆ ਮਿਤ੍ਰਾ ! ਹਰਿ ਹਰਿ ਨਾਮੁ ਸਮਾਰਿ॥ ਹਰਿ ਹਰਿ ਨਾਮੁ ਜਪੇ ਆਰਾਧੇ, ਵਿਚਿ ਅਗਨੀ ਹਰਿ ਜਪਿ ਜੀਵਿਆ॥ ਬਾਹਰਿ ਜਨਮੁ ਭਇਆ ਮੁਖਿ ਲਾਗਾ, ਸਰਸੇ ਪਿਤਾ ਮਾਤ ਥੀਵਿਆ॥ ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ, ਕਰਿ ਹਿਰਦੇ ਗੁਰਮੁਖਿ ਬੀਚਾਰਿ॥ ਕਹੁ ਨਾਨਕ, ਪ੍ਰਾਣੀ ਪਹਿਲੈ ਪਹਿਰੈ, ਹਰਿ ਜਪੀਐ ਕਿਰਪਾ ਧਾਰਿ॥੧॥ ਦੂਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ ਮਨੁ ਲਾਗਾ ਦੂਜੈ ਭਾਇ॥ ਮੇਰਾ ਮੇਰਾ ਕਰਿ ਪਾਲੀਐ ਵਣਜਾਰਿਆ ਮਿਤ੍ਰਾ ! ਲੇ ਮਾਤ ਪਿਤਾ ਗਲਿ ਲਾਇ॥ ਲਾਵੈ ਮਾਤ ਪਿਤਾ ਸਦਾ ਗਲ ਸੇਤੀ, ਮਨਿ ਜਾਣੈ, ਖਟਿ ਖਵਾਏ॥ ਜੋ ਦੇਵੈ ਤਿਸੈ ਨ ਜਾਣੈ ਮੂੜਾ, ਦਿਤੇ ਨੋ ਲਪਟਾਇ॥ ਕੋਈ ਗੁਰਮੁਖਿ ਹੋਵੈ ਸੁ ਕਰੈ**

**ਵੀਚਾਰੁ, ਹਰਿ ਧਿਆਵੈ ਮਨਿ ਲਿਵਲਾਇ॥ ਕਹੁ ਨਾਨਕ, ਦੂਜੈ ਪਹਰੈ ਪ੍ਰਾਣੀ, ਤਿਸੁ ਕਾਲੁ ਨ ਕਬਹੂੰ ਖਾਇ॥੨॥**

**ਪਦ ਅਰਥ**–ਉਦਰ ਮੰਝਾਰਿ–ਪੇਟ ਵਿਚ। ਸਮਾਰਿ–ਸੰਮਾਲਦਾ, ਯਾਦ ਕਰਦਾ। ਸਰਸੇ–ਖਿੜੇ, ਅਨੰਦਤ, ਪ੍ਰਸੰਨ ਹੋਏ। ਥੀਵਿਆ–ਹੋਏ। ਭਾਇ–ਪਿਆਰ ਵਿਚ। ਮਨਿ ਜਾਣੈ–ਮਨ ਵਿਚ ਜਾਣ ਕੇ।

**ਅਰਥ**–ਹੇ (ਨਾਮ ਦੇ) ਵਪਾਰ ਲਈ ਆਏ ਮਿੱਤਰ ! (ਉਮਰ ਰੂਪੀ) ਰਾਤ ਦੇ ਪਹਿਲੇ ਪਹਿਰ ਭਾਵ ਆਰੰਭ ਵਿਚ ਪ੍ਰਭੂ ਨੇ (ਜੀਵ ਨੂੰ) ਮਾਤਾ ਦੇ ਪੇਟ ਵਿਚ ਪਾ ਦਿੱਤਾ। (ਜੀਵ ਉਥੇ) ਹਰੀ ਦਾ ਧਿਆਨ ਧਰਦਾ ਹੈ ਤੇ ਹਰੀ (ਦਾ ਨਾਮ ਹੀ) ਉਚਾਰਦਾ ਹੈ, ਹਰਿ ਹਰਿ ਨਾਮੁ ਨੂੰ ਹੀ ਯਾਦ ਕਰਦਾ ਰਹਿੰਦਾ ਹੈ। (ਇਸ ਤਰ੍ਹਾਂ ਜੀਵ) ਪ੍ਰਭੂ ਦਾ ਨਾਮ ਜਪਦਾ ਤੇ ਆਰਾਧਦਾ ਰਿਹਾ (ਅਤੇ ਮਾਂ ਦੇ ਪੇਟ ਦੀ ਜਠਰ) ਅਗਨੀ ਵਿੱਚ, ਪ੍ਰਭੂ ਨੂੰ ਜਪ ਕੇ ਹੀ ਜੀਉਂਦਾ ਰਿਹਾ। (ਪਰ ਜਦੋਂ ਮਾਂ ਦੇ ਪੇਟ ਵਿੱਚੋਂ) ਬਾਹਰ (ਇਸ ਸੰਸਾਰ ਵਿਚ) ਜਨਮਿਆ, (ਮਾਤਾ ਪਿਤਾ ਦੇ) ਮੂੰਹ ਲੱਗਾ, (ਇਸ ਨੂੰ ਦੇਖ ਕੇ) ਮਾਤਾ ਪਿਤਾ ਪ੍ਰਸੰਨ ਹੋਏ। ਐ ਪ੍ਰਾਣੀ ! ਜਿਸ (ਪ੍ਰਭੂ ਦੀ ਬਖਸ਼ੀ ਹੋਈ) ਵਸਤੂ (ਇਹ ਜੀਵ ਰੂਪ ਦਾਤਿ ਹੈ), ਗੁਰੂ ਅਨੁਸਾਰੀ ਹੋ ਕੇ ਉਸ ਨੂੰ ਹਿਰਦੇ ਅੰਦਰ ਵੀਚਾਰ ਸਹਿਤ ਯਾਦ ਕਰੋ। (ਹੇ) ਨਾਨਕ ! ਆਖ (ਕਿ ਐ ਜੀਵ!) ਪਹਿਲੇ ਪਹਰ ਵਿਚ ਹਰੀ (ਨੂੰ ਉਸ ਦੀ) ਬਖਸ਼ਿਸ਼ ਨਾਲ ਹੀ ਜਪਿਆ ਜਾਂਦਾ ਹੈ॥੧॥

ਹੇ (ਨਾਮ ਵੱਖਰ ਵਿਹਾਝਣ ਵਾਲੇ) ਵਪਾਰੀ ਮਿੱਤਰ ! (ਉਮਰ ਰੂਪੀ) ਰਾਤ ਦੇ ਦੂਜੇ ਪਹਿਰ ਭਾਵ ਪੈਦਾ ਹੋਣ ਉਪ੍ਰੰਤ (ਜੀਵ ਦਾ) ਮਨ (ਗਰਭ ਅੰਦਰ ਲੱਗੇ ਹੋਏ ਪ੍ਰਭੂ-ਪਿਆਰ ਨੂੰ ਛੱਡ ਕੇ) ਦੂਜੇ (ਸੰਸਾਰੀ) ਪਿਆਰ ਵਿਚ ਲੱਗ ਜਾਂਦਾ ਹੈ। ਐ ਵਣਜਾਰੇ ਮਿੱਤਰ ! (ਜੀਵ ਨੂੰ) ਮੇਰਾ (ਪੁੱਤਰ) ਮੇਰਾ (ਪੁੱਤਰ ਆਦਿ) ਸਮਝ ਕੇ ਪਾਲਿਆ ਜਾਂਦਾ ਹੈ (ਅਤੇ) ਮਾਤਾ ਪਿਤਾ (ਲੈ ਕੇ) ਗਲ ਨਾਲ ਲਾਉਂਦੇ ਹਨ। ਹਰ ਵੇਲੇ (ਕਦੇ) ਮਾਤਾ (ਕਦੇ) ਪਿਤਾ ਗਲ ਨਾਲ ਲਾਉਂਦਾ ਹੈ (ਅਤੇ ਮਾਤਾ) ਮਨ ਵਿੱਚ ਸਮਝਦੀ (ਹੈ ਪਿਤਾ ਵੀ ਮਨ ਵਿੱਚ ਖਿਆਲ ਕਰਦਾ ਹੈ ਕਿ ਇਹ ਬਾਲਕ ਵੱਡਾ ਹੋ ਕੇ ਧਨ) ਖੱਟ ਕੇ (ਉਨ੍ਹਾਂ ਨੂੰ) ਖਵਾਏਗਾ। (ਦੇਖੋ !) ਮੂਰਖ (ਜੀਵ ਪ੍ਰਭੂ ਦੇ) ਦਿੱਤੇ ਹੋਏ (ਪਦਾਰਥ ਭਾਵ ਦਾਤਾਂ) ਨੂੰ ਚੰਬੜਦਾ ਹੈ ਜਿਹੜਾ (ਪ੍ਰਭੂ ਦਾਤਾਂ) ਦਿੰਦਾ ਹੈ, ਉਸ ਨੂੰ ਨਹੀਂ ਜਾਣਦਾ (ਭਾਵ ਦਾਤੇ ਨੂੰ ਭੁੱਲ ਜਾਂਦਾ ਹੈ)। (ਜਿਹੜਾ) ਕੋਈ ਗੁਰੂ ਅਨੁਸਾਰੀ (ਜੀਊੜਾ) ਹੁੰਦਾ ਹੈ ਉਹ (ਅਸਲੀਅਤ ਬਾਰੇ) ਵੀਚਾਰ ਕਰਦਾ ਹੈ, ਦਾਤੇ ਨੂੰ (ਆਪਣੇ) ਮਨ ਵਿੱਚ ਲਿਵ ਜੋੜ ਕੇ ਧਿਆਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਮਰ ਰੂਪੀ ਰਾਤ ਦੇ) ਦੂਜੇ ਪਹਿਰ ਵਿੱਚ ਉਸ (ਅਜਿਹੇ ਮਨੁੱਖ) ਨੂੰ ਕਾਲ ਕਦੇ ਵੀ ਨਹੀਂ ਖਾਂਦਾ (ਭਾਵ ਮੌਤ ਦਾ ਡਰ ਨਹੀਂ ਵਿਆਪਦਾ ਕਿਉਂਕਿ ਪ੍ਰਭੂ ਨੂੰ ਯਾਦ ਰਖਦਾ ਹੈ)॥੨॥

**ਤੀਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ ! ਮਨੁ ਲਗਾ ਆਲਿ ਜੰਜਾਲਿ॥ ਧਨੁ ਚਿਤਵੈ ਧਨੁ ਸੰਚਵੈ, ਵਣਜਾਰਿਆ ਮਿਤ੍ਰਾ ! ਹਰਿ ਨਾਮਾ ਹਰਿ ਨ ਸਮਾਲਿ॥ ਹਰਿ ਨਾਮਾ ਹਰਿ ਹਰਿ ਕਦੇ ਨ ਸਮਾਲੈ, ਜਿ ਹੋਵੈ ਅੰਤਿ ਸਖਾਈ॥ ਇਹੁ ਧਨੁ ਸੰਪੈ ਮਾਇਆ ਝੂਠੀ, ਅੰਤਿ ਛੋਡਿ ਚਲਿਆ ਪਛੁਤਾਈ॥ ਜਿਸਨੋ ਕਿਰਪਾ ਕਰੇ ਗੁਰੁ ਮੇਲੇ, ਸੋ ਹਰਿ ਹਰਿ ਨਾਮੁ ਸਮਾਲਿ॥ ਕਹੁ ਨਾਨਕ, ਤੀਜੈ ਪਹਰੈ ਪ੍ਰਾਣੀ, ਸੇ ਜਾਇ ਮਿਲੇ ਹਰਿ ਨਾਲਿ॥੩॥ ਚਉਥੈ ਪਹਰੈ ਰੈਣਿ ਕੇ ਵਣਜਾਰਿਆ ਮਿਤ੍ਰਾ ! ਹਰਿ ਚਲਣ ਵੇਲਾ ਆਦੀ॥ ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ! ਸਭ**

**ਚਲੀ ਰੈਣਿ ਵਿਹਾਦੀ॥ ਹਰਿ ਸੇਵਹੁ ਖਿਨੁ ਖਿਨੁ, ਢਿਲ ਮੂਲਿ ਨ ਕਰਿਹੁ, ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ॥ ਹਰਿ ਸੇਤੀ ਸਦ ਮਾਣਹੁ ਰਲੀਆ, ਜਨਮ ਮਰਣ ਦੁਖ ਖੋਵਹੁ॥ ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ, ਜਿਤੁ ਮਿਲਿ ਹਰਿ ਭਗਤਿ ਸੁਖਾਂਦੀ॥ ਕਹੁ ਨਾਨਕ, ਪ੍ਰਾਣੀ ਚਉਥੈ ਪਹਰੈ, ਸਫਲਿਉ ਰੈਣਿ ਭਗਤਾ ਦੀ॥੪॥੧॥੩॥**

## ਉਚਾਰਨ ਸੇਧ

**ਬਿੰਦੀ ਸਹਿਤ**-ਆਂਦੀ, ਵਿਹਾਂਦੀ, ਰਲੀਆਂ, ਭਗਤਾਂ।

**ਪਦ ਅਰਥ :** ਆਲਿ-ਘਰ ਵਿਚ। ਜੰਜਾਲਿ-ਦੁਨਿਆਵੀ ਧੰਧੇ ਵਿਚ। ਸੰਚਵੈ-ਇਕੱਠਾ ਕਰਦਾ ਹੈ। ਸਖਾਈ-ਸਹਾਈ। ਵਿਹਾਦੀ-ਗੁਜ਼ਰਦੀ। ਅਸਥਿਰ-ਪੱਕਾ, ਨਿਹਚਲ। ਸੁਖਾਂਦੀ-ਚੰਗੀ, ਪਿਆਰੀ ਲਗਦੀ।

**ਅਰਥ :** ਐ ਨਾਮ-ਵਣਜਾਰੇ ਮਿੱਤਰ ! (ਉਮਰ ਰੂਪੀ) ਰਾਤ ਦੇ ਤੀਜੇ ਪਹਿਰ ਵਿੱਚ (ਮਨੁੱਖ ਦਾ) ਮਨ ਘਰ (ਦੇ ਅਤੇ ਦੁਨਿਆਵੀ) ਧੰਧਿਆਂ (ਝਮੇਲਿਆਂ) ਵਿੱਚ ਲਗ ਜਾਂਦਾ ਹੈ। (ਉਸ ਅਵਸਥਾ ਵਿੱਚ, ਮਨੁੱਖ) ਧਨ-ਦੌਲਤ (ਨੂੰ ਹੀ) ਚਿਤਵਦਾ ਹੈ (ਭਾਵ ਮਨ ਵਿੱਚ) ਧਨ ਪਦਾਰਥ ਇਕੱਠੇ ਕਰਦਾ ਰਹਿੰਦਾ ਹੈ, ਹਰੀ ਦਾ ਨਾਮ (ਕਦੇ) ਨਹੀਂ ਸਿਮਰਦਾ। (ਜੀਵ) ਹਰੀ ਦਾ ਨਾਮ ਕਦੇ (ਵੀ) ਯਾਦ ਨਹੀਂ ਕਰਦਾ ਜਿਹੜਾ ਕਿ ਅੰਤ ਸਮੇਂ (ਇਸ ਦਾ ਸਹਾਇਕ ਹੁੰਦਾ ਹੈ। ਇਹ (ਇਕੱਠਾ ਕੀਤਾ ਹੋਇਆ) ਮਾਲ ਧਨ ਝੂਠੀ ਮਾਇਆ ਅੰਤ ਵਿੱਚ (ਏਥੇ ਹੀ) ਛੱਡ ਕੇ (ਪਛਤਾਂਦਾ ਹੋਇਆ ਪਰਲੋਕ) ਚੱਲਾ ਜਾਂਦਾ ਹੈ। (ਐ ਸੱਜਣ !) ਜਿਸ ਨੂੰ (ਪ੍ਰਭੂ ਆਪਣੀ) ਕਿਰਪਾ ਕਰਕੇ ਗੁਰੂ ਮਿਲਾ ਦੇਵੇ ਉਹੀ (ਮਨੁੱਖ) ਵਾਹਿਗੁਰੂ ਵਾਹਿਗੁਰੂ ਰਾਮ-ਰਾਮ ਯਾਦ ਕਰਦਾ ਹੈ। ਨਾਨਕ (ਆਖ ! ਕਿ ਉਮਰ ਰੂਪੀ) ਰਾਤ ਦੇ ਤੀਜੇ ਪਹਰ (ਭਾਵ ਉਪਰ ਦੱਸੀ ਗਈ ਤੀਜੀ ਅਵਸਥਾ ਵਿੱਚ) ਪ੍ਰਾਣੀ (ਜਿਹੜੇ ਅਕਾਲ ਪੁਰਖ ਨੂੰ ਸਿਮਰਦੇ ਹਨ) ਉਹ ਹਰੀ ਨਾਲ ਜਾ ਮਿਲਦੇ ਹਨ॥੩॥

ਹੇ ਵਣਜਾਰੇ ਮਿੱਤਰ ! (ਉਮਰ ਰੂਪੀ) ਰਾਤ ਦੇ ਚਉਥੇ ਪਹਿਰ ਵਿੱਚ (ਸੰਸਾਰਕ ਕਾਰ-ਵਿਹਾਰ ਕਰਦਿਆਂ ਹੀ) ਪਰਮਾਤਮਾ ਕੋਲ ਜਾਣ ਵਾਲੀ ਘੜੀ ਆ ਜਾਂਦੀ ਹੈ। (ਇਸ ਲਈ) ਹੇ ਵਣਜਾਰੇ ਮਿੱਤਰ ! ਪੂਰਾ ਗੁਰੂ (ਧਾਰਨ) ਕਰਕੇ (ਉਸ ਪ੍ਰਭੂ ਦੀ) ਸੇਵਾ ਕਰੋ (ਭਾਵ ਉਸ ਦੇ ਹੁਕਮ ਅੰਦਰ ਜੀਵਨ ਗੁਜ਼ਾਰੋ ਕਿਉਂਕਿ ਉਮਰ ਰੂਪ) ਸਾਰੀ ਰਾਤ (ਐਵੇਂ) ਲੰਘਦੀ ਜਾ ਰਹੀ ਹੈ। (ਇਸ ਕਰਕੇ) ਸੁਆਸ ਸੁਆਸ ਹਰੀ ਨੂੰ ਸੇਵੋ (ਸਿਮਰੋ, ਕਿਉਂਕਿ ਚੱਲਣ ਵੇਲੇ ਦਾ ਕਿਸੇ ਨੂੰ ਕੋਈ ਪਤਾ ਨਹੀਂ, ਇਸ ਲਈ) ਬਿਲਕੁਲ ਦੇਰੀ ਨ ਕਰੋ ਜਿਸ (ਸਿਮਰਨ) ਦਾ ਸਦਕਾ (ਤੁਸੀਂ) ਜੁਗ ਜੁਗ (ਭਾਵ ਸਦਾ ਹੀ) ਨਿਹਚਲ ਹੋ ਜਾਉ। ਹਰੀ ਨਾਲ (ਜੁੜ ਕੇ) ਸਦਾ ਹੀ ਅਨੰਦ ਮਾਣੋ (ਅਤੇ) ਜੰਮਣ ਮਰਨ ਦਾ ਦੁਖ ਦੂਰ ਕਰ ਲਵੋ। ਗੁਰੂ-ਸਤਿਗੁਰੂ (ਅਤੇ ਸੁਆਮੀ) ਪਰਮੇਸ਼ਰ ਦਾ (ਆਪਸ ਵਿੱਚ ਕੋਈ) ਭੇਦ (ਅੰਤਰ) ਨਾ ਸਮਝੋ ਜਿਸ ਨੂੰ ਮਿਲਣ ਕਰਕੇ ਪਰਮੇਸ਼ਰ ਦੀ ਭਗਤੀ ਪਿਆਰੀ ਲਗਦੀ ਹੈ (ਭਾਵ ਭਗਤੀ ਵਿੱਚ ਮਨ ਜੁੜਦਾ ਹੈ)। ਨਾਨਕ (ਤੂੰ) ਆਖ! ਕਿ ਹੇ ਪ੍ਰਾਣੀ! (ਉਮਰ ਰੂਪ ਰਾਤ ਦੇ) ਚੌਥੇ ਪਹਰ (ਵਿਚ ਪ੍ਰਭੂ ਦਾ ਸਿਮਰਨ ਭਗਤੀ ਕਰ ਕੇ) ਭਗਤ ਜਨਾਂ ਦੀ (ਉਮਰ ਰੂਪੀ) ਰਾਤ ਸਫਲ ਹੋ ਜਾਂਦੀ ਹੈ॥੪॥੧॥੩॥

**ਸਿਰੀਰਾਗੁ ਮਹਲਾ ੫॥ ਪਹਿਲੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ ! ਧਰਿ ਪਾਇਤਾ ਉਦਰੈ ਮਾਹਿ॥ ਦਸੀ ਮਾਸੀ ਮਾਨਸੁ ਕੀਆ, ਵਣਜਾਰਿਆ ਮਿਤ੍ਰਾ ! ਕਰਿ ਮੁਹਲਤਿ ਕਰਮ ਕਮਾਹਿ॥ ਮੁਹਲਤਿ ਕਰਿ**

ਦੀਨੀ ਕਰਮ ਕਮਾਣੈ, ਜੈਸਾ ਲਿਖਤੁ ਧੁਰਿ ਪਾਇਆ॥ ਮਾਤ ਪਿਤਾ ਭਾਈ ਸੁਤ ਬਨਿਤਾ, ਤਿਨ ਭੀਤਰਿ ਪ੍ਰਭੂ ਸੰਜੋਇਆ॥ ਕਰਮ ਸੁਕਰਮੁ ਕਰਾਏ ਆਪੇ, ਇਸੁ ਜੰਤੈ ਵਸਿ ਕਿਛੁ ਨਾਹਿ॥ ਕਹੁ ਨਾਨਕ, ਪ੍ਰਾਣੀ ਪਹਲੈ ਪਹਰੈ, ਧਰਿ ਪਾਇਤਾ ਉਦਰੈ ਮਾਹਿ॥੧॥ ਦੂਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ ! ਭਰਿ ਜੁਆਨੀ ਲਹਰੀ ਦੇਇ॥ ਬੁਰਾ ਭਲਾ ਨ ਪਛਾਣਈ, ਵਣਜਾਰਿਆ ਮਿਤ੍ਰਾ ! ਮਨੁ ਮਤਾ ਅਹੰਮੇਇ॥ ਬੁਰਾ ਭਲਾ ਨ ਪਛਾਣੈ ਪ੍ਰਾਣੀ, ਆਗੈ ਪੰਥੁ ਕਰਾਰਾ॥ ਪੂਰਾ ਸਤਿਗੁਰੁ ਕਬਹੂੰ ਨ ਸੇਵਿਆ, ਸਿਰਿ ਠਾਢੇ ਜਮ ਜੰਦਾਰਾ॥ ਧਰਮਰਾਇ ਜਬ ਪਕਰਸਿ ਬਵਰੇ, ਤਬ ਕਿਆ ਜਬਾਬੁ ਕਰੇਇ॥ ਕਹੁ ਨਾਨਕ, ਦੂਜੈ ਪਹਰੈ ਪ੍ਰਾਣੀ, ਭਰਿ ਜੋਬਨੁ ਲਹਰੀ ਦੇਇ॥੨॥

## ਉਚਾਰਨ ਸੇਧ

**ਬਿੰਦੀ ਸਹਿਤ**—ਮਾਹਿੰ, ਦਸੀਂ, ਮਾਸੀਂ, ਕਮਾਹਿੰ, ਨਾਹਿੰ, ਲਹਰੀਂ।

**ਫੁਟਕਲ**—੧. 'ਪਾਇਤਾ' ਪਦ ਨੂੰ ਪਦਛੇਦ ਕਰਕੇ 'ਪਾਇ ਤਾ' ਪੜ੍ਹਨਾ ਅਸ਼ੁੱਧ ਹੈ।

੨. 'ਸੁਕਰਮ' ਜੁੜਤ ਪਦ ਨੂੰ 'ਸੁ ਕਰਮ' ਕਰਕੇ ਪੜ੍ਹਨਾ ਅਸ਼ੁੱਧ ਹੈ।

੩. 'ਠਾਢੇ' ਪਦ ਨੂੰ ਬਿੰਦੀ ਲਾ ਕੇ 'ਠਾਂਢੇ' ਨਹੀਂ ਪੜ੍ਹਨਾ ਚਾਹੀਦਾ।

**ਪਦ ਅਰਥ**—ਧਰਿ-ਧਰ ਕੇ, ਟਿਕਾ ਕੇ। ਪਾਇਤਾ-ਪਾ ਦਿੱਤਾ। ਮਾਨਸੁ-ਮਨੁੱਖ। ਮੁਹਲਤਿ-ਸਮਾਂ। ਸੰਜੋਇਆ-ਜੋੜ ਦਿੱਤਾ। ਭਰਿ ਜੁਆਨੀ-ਭਰੀ ਹੋਈ ਭਾਵ ਪੂਰੀ ਜੁਆਨੀ। ਲਹਰੀ-ਲਹਰਾਂ। ਅਹੰਮੇਇ-ਹੰਕਾਰ ਵਿੱਚ। ਕਰਾਰਾ-ਕਰੜਾ, ਔਖਾ। ਠਾਢੇ-ਖੜੇ।

**ਅਰਥ**—ਐ (ਸੰਸਾਰ ਵਿਚ ਆਏ) ਵਣਜਾਰੇ ਮਿੱਤਰ ! (ਜੀਵ ਦੀ ਉਮਰ ਰੂਪੀ) ਰਾਤ ਦੇ ਪਹਿਲੇ ਪਹਿਰ (ਭਾਵ ਆਰੰਭ ਵਿੱਚ ਇਸ ਨੂੰ) ਮਾਂ ਦੇ ਪੇਟ ਵਿੱਚ (ਪ੍ਰਭੂ ਨੇ) ਟਿਕਾ ਕੇ ਪਾ ਦਿੱਤਾ। (ਫਿਰ) ਦਸਾਂ ਮਹੀਨਿਆਂ ਅੰਦਰ ਮਨੁੱਖ ਬਣਾ ਦਿੱਤਾ (ਭਾਵ ਮੁਕੰਮਲ ਜੀਵ ਬਣਾ ਦਿੱਤਾ ਅਤੇ ਇਸ ਦੀ ਉਮਰ ਦਾ) ਸਮਾਂ (ਨਿਸਚਿਤ) ਕਰਕੇ (ਸੰਸਾਰ ਤੇ ਭੇਜ ਦਿੱਤਾ, ਜਿਥੇ ਕਿ ਜੀਵ) ਕਰਮ ਕਮਾਂਉਂਦੇ ਹਨ। (ਇਸ ਤਰ੍ਹਾਂ) ਕਰਮ ਕਰਨ ਲਈ ਉਮਰ (ਮੁਕੱਰਰ) ਕਰ ਦਿੱਤੀ। ਜਿਹੋ ਜਿਹਾ ਲੇਖ ਧੁਰੋਂ (ਪ੍ਰਭੂ ਨੇ ਲਿਖ ਕੇ) ਪਾਇਆ (ਇਹ ਜੀਵ ਉਹੋ ਜਿਹਾ ਹੀ ਏਥੇ ਆ ਕੇ ਕਰਦਾ ਹੈ)। ਮਾਤਾ, ਪਿਤਾ, ਭਾਈ, ਪੁੱਤਰ, ਇਸਤ੍ਰੀ (ਆਦਿ) ਇਨ੍ਹਾਂ (ਸੰਬੰਧੀਆਂ) ਵਿੱਚ ਹੀ ਪ੍ਰਭੂ (ਨੇ) ਜੋੜ ਬਣਾ ਦਿਤਾ। (ਜੀਵ ਪਾਸੋਂ) ਮੰਦੇ ਚੰਗੇ ਕੰਮ (ਪਰਮਾਤਮਾ) ਆਪ ਹੀ ਕਰਾਉਂਦਾ ਹੈ, ਇਸ ਜੀਵ ਦੇ ਹੱਥ ਵਿੱਚ ਕੁਝ ਵੀ ਨਹੀਂ ਹੈ। ਨਾਨਕ! ਆਖ (ਕਿ) ਪਹਿਲੇ ਪਹਿਰ (ਭਾਵ ਆਰੰਭ ਵਿੱਚ) (ਜੀਵ ਨੂੰ ਮਾਤਾ ਦੇ) ਪੇਟ ਵਿੱਚ ਟਿਕਾ ਕੇ ਪਾ ਦਿੱਤਾ॥੧॥

ਹੇ (ਸੰਸਾਰ ਤੇ ਆਏ) ਵਣਜਾਰੇ ਮਿੱਤਰ ! (ਉਮਰ ਰੂਪੀ) ਰਾਤ ਦੇ ਦੂਜੇ ਪਹਿਰ (ਭਾਵ ਬਚਪਨ ਉਪਰੰਤ) ਚੜ੍ਹਦੀ ਜੁਆਨੀ (ਵਿਚ ਕਾਮ, ਕਰੋਧ, ਹੰਕਾਰ ਸਮੁੰਦਰ ਵਤ ਉਛਾਲੇ) ਲਹਿਰਾਂ ਮਾਰਦੀ ਹੈ। (ਇਸ ਅਵਸਥਾ ਅੰਦਰ ਜੀਵ) ਬੁਰਾ ਭਲਾ (ਕੁਝ) ਨਹੀਂ ਪਛਾਣਦਾ (ਕਿਉਂਕਿ ਇਸ ਦਾ) ਮਨ ਅਹੰਕਾਰ ਵਿੱਚ ਮਸਤ (ਭਰਿਆ) ਹੋਇਆ ਹੁੰਦਾ ਹੈ। (ਅਜਿਹੇ ਸਮੇਂ) ਪ੍ਰਾਣੀ ਬੁਰੇ ਭਲੇ ਦੀ ਪਛਾਣ ਨਹੀਂ ਕਰਦਾ (ਪਰ ਯਾਦ ਰਖੋ ਜਿਥੇ ਜੀਵ ਨੇ ਜਾਣਾ ਹੈ ਉਹ) ਅਗਲਾ ਰਸਤਾ ਬੜਾ ਕਰੜਾ

ਹੈ। (ਇਸ ਪ੍ਰਾਣੀ ਨੇ ਜੀਵਨ ਅੰਦਰ) ਕਦੇ ਵੀ ਪੂਰੇ ਸਤਿਗੁਰੂ ਨੂੰ ਨਹੀਂ ਸੇਵਿਆ (ਜਿਸ ਕਰਕੇ ਅੰਤ ਸਮੇਂ ਇਸ ਦੇ) ਸਿਰ ਉਤੇ ਜ਼ਾਲਮ ਜਮ ਖੜੇ (ਹੋ ਜਾਂਦੇ ਹਨ) । (ਹੇ ਧਰਮ ਕਰਮ ਤੋਂ ਸੱਖਣੇ) ਬਉਲੇ (ਜੀਵ!) ਜਦੋਂ ਧਰਮਰਾਜ (ਹਿਸਾਬ ਚੁਕਾਉਣ ਹਿਤ ਤੈਨੂੰ) ਪਕੜੇਗਾ, ਓਦੋਂ ਕੀ ਜਵਾਬ ਦੇਵੇਂਗਾ? (ਭਾਵ ਉਸ ਵੇਲੇ ਤੂੰ ਕੋਈ ਉਤਰ ਨਹੀਂ ਦੇ ਸਕੇਂਗਾ)। ਨਾਨਕ ! (ਤੂੰ) ਆਖ (ਕਿ) ਐ ਪ੍ਰਾਣੀ! (ਉਮਰ ਰੂਪੀ ਰਾਤ ਦੇ) ਦੂਜੇ ਪਹਰ ਵਿੱਚ ਭਰੀ-ਜੁਆਨੀ (ਭਾਂਤ ਭਾਂਤ ਦੀਆਂ) ਲਹਿਰਾਂ ਮਾਰਨ ਲਗ ਜਾਂਦੀ ਹੈ (ਤੂੰ ਸੰਭਲ ਜਾ)॥੨॥

**ਤੀਜੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ ! ਬਿਖੁ ਸੰਚੈ ਅੰਧੁ ਅਗਿਆਨੁ॥ ਪੁਤ੍ਰਿ ਕਲਤ੍ਰਿ ਮੋਹਿ ਲਪਟਿਆ, ਵਣਜਾਰਿਆ ਮਿਤ੍ਰਾ ! ਅੰਤਰਿ ਲਹਰਿ ਲੋਭਾਨੁ॥ ਅੰਤਰਿ ਲਹਰਿ ਲੋਭਾਨੁ ਪਰਾਨੀ, ਸੋ ਪ੍ਰਭੁ ਚਿਤਿ ਨ ਆਵੈ॥ ਸਾਧ ਸੰਗਤਿ ਸਿਉ ਸੰਗੁ ਨ ਕੀਆ, ਬਹੁ ਜੋਨੀ ਦੁਖੁ ਪਾਵੈ॥ ਸਿਰਜਨਹਾਰੁ ਵਿਸਾਰਿਆ ਸੁਆਮੀ, ਇਕ ਨਿਮਖ ਨ ਲਗੋ ਧਿਆਨੁ॥ ਕਹੁ ਨਾਨਕ, ਪ੍ਰਾਣੀ ਤੀਜੈ ਪਹਰੈ, ਬਿਖੁ ਸੰਚੈ ਅੰਧੁ ਅਗਿਆਨੁ॥੩॥ ਚਉਥੈ ਪਹਰੈ ਰੈਣਿ ਕੈ, ਵਣਜਾਰਿਆ ਮਿਤ੍ਰਾ ! ਦਿਨੁ ਨੇੜੈ ਆਇਆ ਸੋਇ॥ ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ, ਤੇਰਾ ਦਰਗਹ ਬੇਲੀ ਹੋਇ ॥ ਗੁਰਮੁਖਿ ਨਾਮੁ ਸਮਾਲਿ ਪਰਾਣੀ, ਅੰਤੇ ਹੋਇ ਸਖਾਈ॥ ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ, ਝੂਠੀ ਪ੍ਰੀਤਿ ਲਗਾਈ॥ ਸਗਲੀ ਰੈਣਿ ਗੁਦਰੀ ਅੰਧਿਆਰੀ, ਸੇਵਿ ਸਤਿਗੁਰੁ ਚਾਨਣੁ ਹੋਇ॥ ਕਹੁ ਨਾਨਕ, ਪ੍ਰਾਣੀ ਚਉਥੈ ਪਹਰੈ, ਦਿਨੁ ਨੇੜੈ ਆਇਆ ਸੋਇ॥੪॥ ਲਿਖਿਆ ਆਇਆ ਗੋਵਿੰਦ ਕਾ, ਵਣਜਾਰਿਆ ਮਿਤ੍ਰਾ ! ਉਠਿ ਚਲੇ ਕਮਾਣਾ ਸਾਥਿ॥ ਇਕ ਰਤੀ ਬਿਲਮ ਨ ਦੇਵਨੀ, ਵਣਜਾਰਿਆ ਮਿਤ੍ਰਾ ! ਓਨੀ ਤਕੜੇ ਪਾਏ ਹਾਥ॥ ਲਿਖਿਆ ਆਇਆ ਪਕੜਿ ਚਲਾਇਆ, ਮਨਮੁਖ ਸਦਾ ਦੁਹੇਲੇ॥ ਜਿਨੀ ਪੂਰਾ ਸਤਿਗੁਰੁ ਸੇਵਿਆ, ਸੇ ਦਰਗਹ ਸਦਾ ਸੁਹੇਲੇ॥ ਕਰਮ ਧਰਤੀ ਸਰੀਰੁ, ਜੁਗ ਅੰਤਰਿ, ਜੋ ਬੋਵੈ ਸੋ ਖਾਤਿ॥ ਕਹੁ ਨਾਨਕ, ਭਗਤ ਸੋਹਹਿ ਦਰਵਾਰੇ, ਮਨਮੁਖ ਸਦਾ ਭਵਾਤਿ॥੫॥੧॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਨ੍ਹੀਂ, ਸੋਹਹਿਂ।

**ਫੁਟਕਲ:** 'ਕਰਮ ਧਰਤੀ ਸਰੀਰੁ, ਜੁਗ.....ਖਾਤਿ' ਵਾਲੀ ਪੰਕਤੀ ਦਾ ਦਿੱਤਾ ਗਿਆ ਬਿਸਰਾਮ ਸ਼ੁੱਧ ਹੈ ਅਤੇ ਹੋਰ ਥਾਂ ਬਿਸਰਾਮ ਲਾ ਕੇ ਪਾਠ ਕਰਨਾ ਅਸ਼ੁੱਧ ਹੋਵੇਗਾ।

**ਪਦ ਅਰਥ :** ਲੋਭਾਨੁ-ਲੋਭ, ਲਾਲਚ। ਗੁਦਰੀ-ਗੁਜ਼ਰੀ। ਦੁਹੇਲੇ-ਔਖੇ। ਭਵਾਤਿ-ਭਉਂਦੇ, ਭਾਵ ਜੰਮਦੇ ਮਰਦੇ ਰਹਿੰਦੇ ਹਨ।

**ਅਰਥ :** ਹੇ ਵਣਜਾਰੇ ਮਿੱਤਰ ! (ਉਮਰ ਰੂਪੀ) ਰਾਤ ਦੇ ਤੀਜੇ ਪਹਰ ਵਿੱਚ (ਇਹ) ਅੰਨ੍ਹਾਂ,

ਅਗਿਆਨੀ (ਪੁਰਸ਼ ਮਾਇਆ ਰੂਪੀ) ਜ਼ਹਿਰ ਇਕੱਠੀ ਕਰਦਾ ਰਹਿੰਦਾ ਹੈ। (ਮਨੁੱਖ) ਪੁੱਤਰ ਤੇ ਇਸਤ੍ਰੀ ਦੇ ਮੋਹ ਵਿੱਚ ਫਸਿਆ ਰਹਿੰਦਾ ਹੈ (ਅਤੇ ਇਸ ਦੇ) ਅੰਦਰ ਲੋਭ ਵਾਲੀ ਲਹਿਰ (ਠਾਠਾਂ ਮਾਰਦੀ) ਹੈ। ਪ੍ਰਾਣੀ ਦੇ ਅੰਦਰ ਲੋਭ ਵਾਲੀ ਲਹਿਰ ਹੁੰਦੀ ਹੈ (ਜਿਸ ਕਰਕੇ) ਉਹ ਪ੍ਰਭੂ (ਇਸ ਦੇ) ਚਿਤ ਵਿਚ ਨਹੀਂ ਆਉਂਦਾ। (ਮੋਹ ਮਾਇਆ ਵਿੱਚ ਗ਼ਲਤਾਨ ਹੋਏ ਇਸ ਜੀਵ ਨੇ) ਸਾਧ ਸੰਗਤ ਨਾਲ ਕਦੇ (ਵੀ) ਮੇਲ ਨਹੀਂ ਕੀਤਾ ਹੁੰਦਾ (ਭਾਵ ਸਾਧ ਸੰਗਤ ਵਿੱਚ ਨਹੀਂ ਬੈਠਾ ਹੁੰਦਾ ਜਿਸ ਕਰ ਕੇ) ਬਹੁਤ ਜੂਨੀਆਂ (ਵਿਚ ਭਉਂਦਾ) ਦੁਖ ਪਾਉਂਦਾ ਰਹਿੰਦਾ ਹੈ। (ਜੀਵ ਨੇ) ਸਿਰਜਣਹਾਰ ਮਾਲਕ ਨੂੰ ਭੁਲਾ ਦਿੱਤਾ ਅਤੇ ਨਿਮਖਮਾਤਰ ਵੀ ਇਸ ਦਾ ਪ੍ਰਭੂ ਨਾਲ ਧਿਆਨ ਨ ਲੱਗਾ। ਨਾਨਕ ਆਖ! ਕਿ ਉਮਰ ਰੂਪੀ ਰਾਤ ਦੇ ਤੀਜੇ ਪਹਰ ਵਿਚ ਅਗਿਆਨੀ ਅੰਨ੍ਹਾ ਜੀਵ (ਮਾਇਆ ਰੂਪੀ) ਜ਼ਹਿਰ ਹੀ ਇਕੱਠੀ ਕਰਦਾ ਹੈ।੩।

ਹੇ ਵਣਜਾਰੇ ਮਿੱਤਰ ! (ਉਮਰ ਰੂਪੀ) ਰਾਤ ਦੇ ਚੌਥੇ ਪਹਿਰ (ਵਿਚ ਜੀਵ ਦਾ ਪਰਲੋਕ ਜਾਣ ਵਾਲਾ) ਉਹ ਦਿਨ ਨੇੜੇ ਆ ਗਿਆ। ਹੇ ਵਣਜਾਰੇ ਮਿਤਰ ! ਤੂੰ ਗੁਰੂ ਅਨੁਸਾਰੀ ਹੋ ਕੇ ਨਾਮ ਨੂੰ ਯਾਦ ਕਰ (ਇਹ) ਰੱਬੀ-ਦਰਗਾਹ ਵਿੱਚ ਤੇਰਾ ਸਾਥੀ ਹੋਵੇਗਾ। ਐ ਪ੍ਰਾਣੀ ! ਗੁਰੂ ਦੁਆਰਾ ਨਾਮ ਨੂੰ ਸਿਮਰ (ਤਾਂ ਜੋ) ਅੰਤ ਸਮੇਂ (ਤੇਰਾ) ਸਹਾਈ ਹੋਵੇ। ਇਹ ਮੋਹ, ਮਾਇਆ (ਜਿਨ੍ਹਾਂ ਨਾਲ ਤੂੰ) ਝੂਠਾ ਪਿਆਰ ਪਾਇਆ ਹੋਇਆ ਹੈ, ਤੇਰੇ ਨਾਲ ਨਹੀ ਜਾਣੇ। (ਹੇ ਜੀਵ! ਤੇਰੀ ਉਮਰ ਰੂਪੀ) ਸਾਰੀ ਰਾਤ ਅਗਿਆਨਤਾ ਵਿੱਚ ਹੀ ਲੰਘ ਗਈ। (ਇਸ ਕਰਕੇ ਤੂੰ) ਸਤਿਗੁਰੂ ਨੂੰ ਸੇਵ (ਤਾਂ ਜੋ ਤੇਰੇ ਹਿਰਦੇ ਅੰਦਰ) ਰੱਬੀ-ਗਿਆਨ ਦਾ ਚਾਨਣ ਹੋ ਜਾਵੇ। ਨਾਨਕ ! (ਤੂੰ) ਆਖ (ਕਿ ਐ) ਪ੍ਰਾਣੀ ! (ਤੂੰ ਉਮਰ ਦੇ) ਚੌਥੇ ਪਹਰ ਵਿੱਚ (ਅੰਤ ਸਮੇਂ ਵਾਲਾ) ਉਹ ਦਿਨ ਨੇੜੇ ਆਇਆ ਸਮਝ।੪।

ਹੇ ਵਣਜਾਰਿਆ ਮਿਤ੍ਰਾ ! (ਜਦੋਂ) ਗੋਵਿੰਦ ਦਾ ਲਿਖਿਆ (ਹੋਇਆ ਮੌਤ ਵਾਲਾ ਸੁਨੇਹਾ) ਆ ਗਿਆ (ਉਸ ਵੇਲੇ ਜੀਵ) ਉਠ ਕੇ ਤੁਰ ਪਿਆ (ਅਤੇ ਜੋ ਕੁਝ ਇਥੇ ਰਹਿ ਕੇ) ਕਮਾਇਆ ਸੀ (ਉਹ ਅੰਤ ਨੂੰ) ਨਾਲ ਲੈ ਗਿਆ। ਐ ਵਣਜਾਰਿਆ ਮਿੱਤਰਾ ! (ਮੌਤ ਦੇ ਦੂਤ ਉਸ ਵੇਲੇ) ਇਕ ਰਤੀ ਭਰ ਵੀ ਦੇਰੀ ਨਹੀਂ (ਕਰਨ) ਦੇਂਦੇ, ਉਨ੍ਹਾਂ ਨੇ (ਬਹੁਤ) ਤਕੜੇ ਹਥ ਪਾਏ ਹੁੰਦੇ ਹਨ। (ਜਦੋਂ) ਲਿਖਿਆਂ (ਹੋਇਆ ਪਰਵਾਨਾ) ਆ ਗਿਆ (ਤਾਂ ਜਮਾਂ ਨੇ ਜੀਵ ਨੂੰ) ਪਕੜ ਕੇ ਅੱਗੇ ਲਾ ਲਿਆ (ਸੋ,) ਆਪਹੁਦਰੇ ਮਨੁੱਖ ਸਦਾ ਦੁਖੀ ਹੁੰਦੇ ਹਨ। (ਇਸ ਦੇ ਉਲਟ) ਜਿਨ੍ਹਾਂ (ਮਨੁੱਖਾਂ ਨੇ ਇਸ ਦੁਨੀਆਂ ਅੰਦਰ ਰਹਿੰਦੇ ਹੋਏ) ਪੂਰੇ ਸਤਿਗੁਰੂ ਨੂੰ ਸੇਵਿਆ ਹੁੰਦਾ ਹੈ, ਉਹ ਰੱਬੀ-ਦਰਗਾਹ ਅੰਦਰ ਸਦਾ ਹੀ ਸੁਹੇਲੇ (ਸੁਖੀ ਤੇ ਸੁਰਖਰੂ ਜਾਂਦੇ ਹਨ)। ਹੇ ਨਾਨਕ ! (ਤੂੰ) ਆਖ (ਕਿ ਮਨੁੱਖੀ) ਸਰੀਰ (ਮਾਨੋ) ਕਰਮਾਂ ਦੀ ਧਰਤੀ ਹੈ ਇਸ ਜੁਗ ਅੰਦਰ (ਇਸ ਧਰਤੀ ਵਿੱਚ ਜੋ) ਬੀਜਦਾ ਹੈ ਓਹੀ ਕੁਝ ਖਾਂਦਾ ਹੈ (ਭਾਵ ਪ੍ਰਾਪਤ ਕਰਦਾ ਹੈ)। ਭਗਤ ਜਨ (ਨਾਮ ਸਿਮਰਨ ਦਾ ਸਦਕਾ ਪ੍ਰਭੂ ਦੀ) ਦਰਗਾਹ ਵਿੱਚ ਸ਼ੋਭਾ ਪਾਉਂਦੇ ਹਨ (ਜਦੋਂ ਕਿ) ਆਪਹੁਦਰੇ (ਲੋਕ) ਸਦਾ (ਜੂਨੀਆਂ ਵਿੱਚ) ਭਉਂਦੇ ਰਹਿੰਦੇ ਹਨ॥੫॥੧॥੪॥

## ਅਰਥ ਭੇਦ ਅਤੇ ਨਿਰਣੈ

### ਭੇਤੁ ਚੇਤੁ ਹਰਿ ਕਿਸੈ ਨ ਮਿਲਿਓ, ਜਾ ਜਮਿ ਪਕੜਿ ਚਲਾਇਆ॥

'ਪਹਿਰੇ' ਦੇ ਸਿਰਲੇਖ ਹੇਠ ਪਹਿਲੀ ਪਾਤਸ਼ਾਹੀ ਦੇ ਪਹਿਲੇ ਸ਼ਬਦ ਦੀ ਉਪਰੋਕਤ ਪੰਕਤੀ ਵਿੱਚ ਆਇਆ ਪਦ 'ਚੇਤੁ' ਦੇ ਅਰਥਾਂ ਬਾਰੇ ਵਿਦਵਾਨਾਂ ਦੇ ਖਿਆਲਾਂ ਵਿੱਚ ਮਤਿ-ਭੇਦ ਹੈ। ਪੰਕਤੀ ਦੇ ਅਰਥ ਇਉਂ ਕੀਤੇ ਗਏ ਹਨ--

੧. ਜਬ ਜਮ ਨੇ ਪਕੜ ਕਰ ਅਗੇ ਚਲਾਇ ਲੀਆ ਤਬ ਭੇਤ ਕਿਸੀ ਕੋ ਕਦੀ ਨਹੀਂ ਮਿਲਾ ਹੈ ਕਿ ਜੀਉ ਕਹਾਂ ਗਯਾ। ਤਾਂ ਤੇ ਹਰੀ ਕੋ (ਚੇਤੁ) ਸਿਮਰੁ। [ਫਰੀਦਕੋਟ ਸਟੀਕ

੨. ਜਦੋਂ ਜਮ ਨੇ ਪਕੜ ਕੇ (ਅੱਗੇ ਨੂੰ) ਟੋਰ ਦਿੱਤਾ ਤਾਂ ਕਿਸੇ ਨੂੰ ਨਾ ਹਰੀ ਦਾ ਭੇਤ ਮਿਲਿਆ ਨ ਕੋਈ ਥਹੁ ਪਿਆ। [ਭਾਈ ਵੀਰ ਸਿੰਘ ਜੀ

੩. ਪਰਮਾਤਮਾ ਦੇ ਇਸ ਰਬੀ ਕਮ ਦੇ ਭੇਤ ਦੀ ਕਿਸੇ ਨੂੰ ਸਮਝ ਨ ਪੈ ਸਕੀ, ਜਦੋਂ ਜਮ ਨੇ

(ਜੀਵਾਤਮਾ) ਫੜ ਕੇ ਅੱਗੇ ਲਾ ਲਿਆ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ—** ਪੰਜਾਬੀ ਬੋਲੀ ਵਿੱਚ ਘਰੋਗੀ ਵਾਤਾਵਰਣ ਵਿੱਚ ਆਮ ਪਾਣੀ-ਧਾਣੀ, ਰੋਟੀ-ਸੋਟੀ, ਆਦਿ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਸੇ ਤਰ੍ਹਾਂ ਭੇਤ-ਸ਼ੇਤ ਵੀ ਵਰਤਿਆ ਜਾਂਦਾ ਹੈ। ਹੋ ਸਕਦਾ ਹੈ ਕਿ 'ਭੇਤੁ ਚੇਤੁ' ਤੋਂ ਇਹੋ ਭਾਵ ਹੋਵੇ ਅਤੇ ਇਹੋ ਭਾਵ ਕੱਢਣਾ ਉਚਿਤ ਜਾਪਦਾ ਹੈ।

'ਚੇਤੁ' ਦਾ ਅਰਥ 'ਯਾਦ', ਚਿੰਤਨ, ਥਹੁ ਪਤਾ' ਹੈ ਭਾਵ ਜਦੋਂ ਜਮ ਨੇ ਜੀਵ ਨੂੰ ਪਕੜ ਕੇ ਅੱਗੇ ਲਾ ਲਿਆ (ਤਾਂ) ਹਰੀ ਦਾ ਇਹ ਭੇਦ (ਕਿ ਜੀਵਾਤਮਾ ਕਿਥੇ ਤੇ ਕਿਵੇਂ ਗਿਆ? ਇਸ ਬਾਰੇ ਕਿਸੇ ਨੂੰ ਥਹੁ ਪਤਾ ਨਾ ਲੱਗਾ। ਬਸ, ਜਮ ਨੇ ਪਕੜ ਕੇ ਅੱਗੇ ਲਾ ਲਿਆ।

## ਸਾਰੰਸ਼ ਅਤੇ ਸਿਧਾਂਤ

'ਪਹਰ' ਤਿੰਨ ਘੰਟਿਆਂ ਦਾ ਸਮਾਂ ਹੁੰਦਾ ਹੈ। ਚਾਰ ਪਹਿਰਾਂ ਦਾ ਦਿਨ ਅਤੇ ਚਾਰ ਪਹਿਰਾਂ ਦੀ ਰਾਤ ਹੁੰਦੀ ਹੈ। ਇਨ੍ਹਾਂ ਪੰਜਾਂ ਸ਼ਬਦਾਂ ਦਾ ਸਿਰਲੇਖ 'ਪਹਰੇ' ਹੈ ਅਤੇ ਇਨ੍ਹਾਂ ਵਿਚ ਵਰਤਿਆ ਪਦ 'ਰੈਣਿ' ਮਨੁੱਖੀ ਉਮਰ ਦਾ ਲਖਾਇਕ ਹੈ ਜਿਵੇਂ ਕਿ ਰਾਤ ਨੂੰ ਚਾਰ ਪਹਰਾਂ ਭਾਵ ਚਾਰ ਹਿੱਸਿਆਂ ਵਿੱਚ ਵੰਡਿਆ ਗਿਆ ਹੈ ਤਿਵੇਂ ਜੀਵਨ ਸਮੇਂ ਦੇ ਚਾਰ ਵੱਖ ਵੱਖ ਭਾਗ ਜੀਵ ਨੂੰ ਸਮਝਾਉਣ ਹਿਤ ਕੀਤੇ ਗਏ ਹਨ— ੳ) ਬਾਲ ਅਵਸਥਾ ਅ) ਜੁਆਨੀ ਦੀ ਉਮਰ ੲ) ਅਧ-ਖੜ ਉਮਰਂ; ਅਤੇ ਸ) ਬੁਢੇਪਾ। ਇਨ੍ਹਾਂ ਨਾਲ ਹੀ ਜੀਵ ਦਾ ਮਾਂ ਦੇ ਗਰਭ ਵਿੱਚ ਆਉਣਾ, ਫਿਰ ਸੰਸਾਰ ਤੇ ਆ ਕੇ ਉਮਰ ਭੋਗਣੀ ਅਤੇ ਮੌਤ ਦਾ ਸ਼ਿਕਾਰ ਹੋਣਾ, ਇਹ ਦੋ ਅਵਸਥਾਵਾਂ ਵੀ ਧਿਆਨ ਯੋਗ ਕੀਤੀਆਂ ਗਈਆਂ ਹਨ। ਇਨ੍ਹਾਂ ਸ਼ਬਦਾਂ ਵਿੱਚ 'ਵਣਜਾਰਿਆ ਮਿਤ੍ਰਾ' ਦੀ ਵਿਵੇਚਨਾ ਤੋਂ ਇਹ ਅਨੁਮਾਨ ਲਾਇਆ ਜਾਂਦਾ ਹੈ ਕਿ ਇਹ ਸ਼ਬਦ ਕਿਸੇ 'ਵਣਜਾਰੇ' ਪ੍ਰਤੀ ਉਚਾਰੇ ਗਏ ਹਨ। ਇਸ ਵਿਚਾਰ ਦੀ ਪ੍ਰੋੜ੍ਹਤਾ ਲਈ ਪੁਰਾਤਨ ਜਨਮਸਾਖੀ ਦੀ ਓਟ ਲਈ ਜਾਂਦੀ ਹੈ ਜਿਸ ਦੀ ਵਾਰਤਾ ਇਉਂ ਦਰਜ ਹੈ—

'ਇਕਤੁ ਟਾਂਡੈ ਆਇ ਨਿਕਲੇ ਵਣਜਾਰਿਆਂ ਕੈ, ਤਬਿ ਨਾਇਕ ਕੇ ਬਾਰਿ ਆਇ ਬੈਠੇ। ਉਸ ਦੇ ਘਰਿ ਪੁਤ ਹੋਆ ਥਾ, ਅਤੈ ਲੋਕ ਬਹੁਤ ਮੁਬਾਰਖੀ ਦੇਵਣਿ ਆਵਨਿ, ਕੋਈ ਆਇ ਅਲਤਾ ਪਾਵੈ, ਕੋਈ ਲਖ ਅਸੀਸਾਂ ਦੇਵੈ। ਤਬ ਮਰਦਾਨਾ ਬੈਠਾ ਤਮਾਸਾ ਦੇਖੈ। ਜਾ ਲਹੁੜਾ ਦਿਨੁ ਹੋਇਆ ਤਾਂ ਓਹੁ ਉਠਿ ਗਇਆ ਘਰਿ, ਖਬਰਿ ਲੀਤੀਆਂ। ਤਬਿ ਮਰਦਾਨੇ ਨੂੰ ਭੁਖ ਲਗੀ ਖਰੀ ਬਹੁਤੁ, ਆਖਿਓਸੁ 'ਜੀ ਪਾਤਸ਼ਾਹ ! ਇਸ ਤਾਂ ਅਸਾਡੀ ਖਬਰਿ ਕਿਛੁ ਨ ਲਈ, ਏਸ ਦੇ ਘਰਿ ਅਜੁ ਪੁਤ੍ਰ ਹੁਆ ਹੈ, ਆਪਣੀ ਹੂਇ ਹਵਾਇ ਨਾਲਿ ਉਠਿ ਗਇਆ। ਪਰ ਜੀ ! ਜੇ ਮੈਨੂੰ ਹੁਕਮੁ ਹੋਵੈ ਤਾਂ ਇਸ ਦੇ ਘਰਿ ਜਾਵਾਂ। ਇਹੁ ਪੁਤ੍ਰ ਦੀ ਵਧਾਈ ਮੰਗਤਿਆਂ ਲੋਕਾਂ ਨੂੰ ਦੇਂਦਾ ਹੈ, ਕੁਛ ਮੈਂ ਭੀ ਲੈ ਆਵਾਂ। ਤਬਿ ਬਾਬਾ ਹੱਸਿਆ, ਆਖਿਓਸੁ ਮਰਦਾਨਿਆ ! ਇਸ ਦੇ ਘਰਿ ਪੁਤ੍ਰ ਨਹੀਂ ਹੋਆ, ਇਸ ਦੇ ਘਰਿ ਏਕੁ ਕਰਜ਼ਾਈ ਆਇਆ ਹੈ। ਚੁਪਾਤਾ ਰਹੁ ਰਾਤਿ ਰਹੇਗਾ, ਭਲਕੇ ਉਠਿ ਜਾਵੈਗਾ। ਪਰੁ ਤੇਰੇ ਮਨਿ ਆਈ ਹੈ ਤਾਂ ਜਾਹਿ ਪਰੁ ਆਸੀਸ ਦੇਈ ਨਾਹੀ,ਚੁਪਾਤਾ ਜਾਇ ਖੜਾ ਹੋਉ।' ਤਾਂ ਮਰਦਾਨੇ ਆਖਿਆ 'ਭਲਾ ਹੋਵੈ ਜੀ, ਜਾਇ ਦੇਖਾਂ'। ਤਬਿ ਮਰਦਾਨਾ ਗਇਆ, ਜਾਇ ਖੜੋਤਾ ਚੁਪਾਤਾ, ਖਬਰਿ ਕਿਸੇ ਨ ਲੀਤੀ, ਉਠਿ ਆਇਆ। ਤਬਿ ਬਾਬੇ ਆਖਿਆ, 'ਮਰਦਾਨਿਆ, ਰਬਾਬ ਵਜਾਇ। ਤਾਂ ਮਰਦਾਨੇ ਰਬਾਬ ਵਜਾਇਆ, ਰਾਗ ਸ੍ਰੀ ਰਾਗ ਕੀਤਾ, ਗੁਰੂ ਬਾਬੇ ਸਬਦੁ ਉਠਾਇਆ—

ਸ੍ਰੀ ਰਾਗੁ ਪਹਰੇ ਮਹਲਾ ੧ ਘਰੁ ੧॥

ਪਹਿਲੇ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ.......

ਜਬਿ ਭਲਕੁ ਹੋਆ ਤਾਂ ਉਹ ਲੜਕਾ ਚਲਿਆ, ਤਾਂ ਰੋਂਦੇ ਪਿਟਦੇ ਨਿਕਲੇ।.......'

ਸੋ, ਜੇ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਦੀ ਉਥਾਨਕਾ ਦੀ ਪੁਸ਼ਟੀ ਵਿਚ ਉਪਰੋਕਤ ਸਾਖੀ ਨੂੰ ਠੀਕ ਮੰਨਿਆ ਜਾਵੇ ਤਾਂ ਫਿਰ ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ 'ਵਣਜਾਰਿਆ ਮਿਤ੍ਰਾ' ਵਾਲੇ ਸ਼ਬਦਾਂ ਲਈ ਵੀ ਕੋਈ ਸਾਖੀ ਲੱਭਣੀ ਪਵੇਗੀ, ਜੋ ਕਿ ਸੰਭਵ ਨਹੀਂ।

ਅਸਲ ਵਿੱਚ ਇਨ੍ਹਾਂ ਸ਼ਬਦਾਂ ਵਿੱਚ ਮਨੁੱਖ ਦੀ ਜੀਵਨ ਯਾਤਰਾ ਨੂੰ ਵੱਖ ਵੱਖ ਭਾਗ ਕਰਕੇ ਚਿਤਰਣ ਕੀਤਾ ਗਿਆ ਹੈ। ਹਰ ਭਾਗ ਵਿੱਚ ਨਾਮ ਦੀ ਵਡਿਆਈ ਨੂੰ ਮੁੱਖ ਰਖਿਆ ਹੈ ਅਤੇ ਪਰਮੇਸ਼ਰ ਦੀ ਯਾਦ ਤੋਂ ਬਿਨਾ ਖ਼ਾਲੀ ਜੀਵਨ, ਬੰਧਨ ਰੂਪ ਗਰਦਾਨਿਆ ਹੈ।

ਇਸੇ ਭਾਵ ਦੇ ਅੰਤਲੇ ਸ਼ਬਦ ਵਿੱਚ ਭਰਮ-ਭਰਾਂਤੀ ਨੂੰ ਸਪਸ਼ਟ ਰੂਪ ਵਿਚ ਖੋਲ੍ਹਿਆ ਹੈ ਕਿ ਜੀਵ ਕਰਮ ਕਰਨ ਵਿੱਚ ਸੁਤੰਤਰ ਹੈ ਕਿਉਂਕਿ ਇਸ ਨੂੰ ਕਰਮ ਕਮਾਉਣ ਦੀ ਮੁਹਲਤ ਧੁਰੋਂ ਪਰਮੇਸ਼ਰ ਵਲੋਂ ਹੀ ਮਿਲੀ ਹੋਈ ਹੈ। ਹੱਥ, ਠੀਕ ਕੰਮ ਕਰਨ ਲਈ, ਪੈਰ, ਸਹੀ ਰਸਤੇ ਤੇ ਤੁਰਨ ਲਈ, ਅੱਖਾਂ, ਕੁਦਰਤਿ ਵੇਖਣ ਲਈ, ਕੰਨ, ਰਬੀ ਸੋਹਿਲਾ ਸੁਣਨ ਲਈ ਆਦਿ ਆਦਿ, ਸਾਰੇ ਅੰਗ ਆਪੋ ਆਪਣੀ ਥਾਂ ਕਰਮ ਕਰਨ ਲਈ ਸੁਤੰਤਰ ਹਨ। ਜੇ ਜੀਵ ਮਿਲੀ ਹੋਈ ਡਿਊਟੀ ਨਿਭਾਉਣ ਵਿੱਚ ਅਵੇਸਲਾ ਹੋਵੇ ਤਾਂ ਇਸ ਵਿਚ ਇਹ ਆਪ ਕਸੂਰਵਾਰ ਹੈ, ਕਰਤਾਪੁਰਖ ਦਾ ਕੋਈ ਹੱਥ ਨਹੀਂ। ਗੁਰਦੇਵ ਜੀ ਦਾ ਪਵਿੱਤਰ ਇਲਾਹੀ ਵਾਕ ਹੈ—

**ਅਠੇ ਪਹਰ ਭਉਦਾ ਫਿਰੈ, ਖਾਵਣ ਸੰਦੜੇ ਸੂਲ॥**
**ਦੋਜਕਿ ਪਉਦਾ ਕਿਉ ਰਹੈ, ਜਾ ਚਿਤਿ ਨ ਹੋਇ ਰਸੂਲਿ॥** [ਪੰਨਾ ੩੦੮

ਸਿਧਾਂਤ ਇਹ ਹੈ ਕਿ ਸ਼ੁਭ ਕਰਮ ਕਰਦੇ ਹੋਏ ਵੀ ਫਲ ਦੀ ਆਸ ਪਰਮੇਸ਼ਰ ਤੇ ਛੱਡ ਦੇਣੀ ਚਾਹੀਦੀ ਹੈ, ਪ੍ਰਭੂ ਨੂੰ ਮਿਲਣ ਦਾ ਇਹ ਸਹੀ ਮਾਰਗ ਹੈ।

ਉਪਰੋਕਤ 'ਪਹਰੇ' ਸ਼ਬਦਾਂ ਦੇ ਸੰਗ੍ਰਹਿ ਵਿਚ ਜੀਵ ਦੀ ਸੁਰਤਿ ਨੂੰ ਮੋਹ ਮਾਇਆ ਵੱਲੋਂ ਸੁਚੇਤ ਕਰਕੇ ਨਾਮ ਸਿਮਰਨ ਤੇ ਸੇਵਾ ਵਿੱਚ, (ਜਿਸ ਵਾਸਤੇ ਜੀਵ ਸੰਸਾਰ ਤੇ ਆਇਆ ਹੈ) ਪਰਿਵਰਤ ਹੋਣ ਦਾ ਉਪਦੇਸ਼ ਦਿੱਤਾ ਗਿਆ ਹੈ। ਬਾਲ ਅਵਸਥਾ, ਜੁਆਨੀ, ਬੁਢੇਪੇ ਆਦਿ ਸਾਰੀਆਂ ਅਵਸਥਾਵਾਂ ਵਿਚ ਵਾਪਰਨ ਵਾਲੀ ਮਾਇਆ ਦਾ ਵਰਨਣ ਕਰਦੇ ਹੋਏ ਸੁਚੇਤ ਕੀਤਾ ਗਿਆ ਹੈ ਤਾਂ ਜੋ ਜੀਵ ਸਹੀ ਨਿਸ਼ਾਨੇ ਤੇ ਅਪੜ ਸਕੇ। ਅੰਤ ਵਿੱਚ ਨਿਚੋੜ ਕੱਢਿਆ ਹੈ ਕਿ ਉਮਰ ਰੂਪੀ ਰਾਤ ਕੇਵਲ ਪ੍ਰਭੂ ਦੇ ਭਗਤਾਂ ਪਿਆਰਿਆਂ ਦੀ ਹੀ ਸਫਲ ਹੁੰਦੀ ਹੈ ਜਿਹੜੇ ਕਿ ਸੁਆਸ ਸੁਆਸ ਸਾਂਈਂ ਦਾ ਸਿਮਰਨ ਕਰਦੇ ਹਨ। ਸੰਸਾਰਕ ਕੰਮਾਂ-ਧੰਧਿਆਂ ਵਿੱਚ ਰਹਿੰਦੇ ਹੋਏ ਵੀ ਉਹ ਨਿਰ ਵਿਕਲਪ ਅਵਸਥਾ ਵਾਲੀ ਇਕ-ਰਸ ਸਿਮਰਨ ਦੀ ਤਾਰ ਨੂੰ ਜਾਰੀ ਰਖਦੇ ਹਨ। ਜੀਵਨ ਦਾ ਭਗਤੀ-ਭਾਇ ਨਾਲ ਨਿਸਤਾਰਾ ਹੋਣਾ ਸਿਧਾਂਤ ਵਜੋਂ ਦਸਿਆ ਹੈ ਜਦੋਂ ਕਿ ਬਾਕੀ ਸਭ ਕਿਰਿਆ ਦੁਬਿਧਾ ਰੂਪ ਹੈ।

**ਸਿਰੀਰਾਗੁ ਮਹਲਾ ੪, ਘਰੁ ੨, ਛੰਤੁ ੴ ਸਤਿਗੁਰ ਪ੍ਰਸਾਦਿ॥**

**ਮੁੰਧ ਇਆਣੀ ਪੇਈਅੜੈ, ਕਿਉਕਰਿ ਹਰਿ ਦਰਸਨੁ ਪਿਖੈ॥ ਹਰਿ ਹਰਿ ਅਪਨੀ ਕਿਰਪਾ ਕਰੇ, ਗੁਰਮੁਖਿ ਸਾਹੁਰੜੈ ਕੰਮ ਸਿਖੈ॥ ਸਾਹੁਰੜੈ ਕੰਮ ਸਿਖੈ ਗੁਰਮੁਖਿ, ਹਰਿ ਹਰਿ ਸਦਾ ਧਿਆਏ॥ ਸਹੀਆ ਵਿਚਿ ਫਿਰੈ ਸੁਹੇਲੀ, ਹਰਿ ਦਰਗਹ ਬਾਹ ਲੁਡਾਏ॥ ਲੇਖਾ ਧਰਮਰਾਇ ਕੀ ਬਾਕੀ, ਜਪਿ ਹਰਿ ਹਰਿ ਨਾਮੁ ਕਿਰਖੈ॥ ਮੁੰਧ ਇਆਣੀ ਪੇਈਅੜੈ, ਗੁਰਮੁਖਿ ਹਰਿ ਦਰਸਨੁ ਦਿਖੈ॥੧॥**

**ਵੀਆਹੁ ਹੋਆ ਮੇਰੇ ਬਾਬੁਲਾ! ਗੁਰਮੁਖੇ ਹਰਿ ਪਾਇਆ॥ ਅਗਿਆਨੁ ਅੰਧੇਰਾ ਕਟਿਆ, ਗੁਰ ਗਿਆਨੁ ਪ੍ਰਚੰਡੁ ਬਲਾਇਆ॥ ਬਲਿਆ ਗੁਰ ਗਿਆਨੁ, ਅੰਧੇਰਾ ਬਿਨਸਿਆ, ਹਰਿ ਰਤਨੁ ਪਦਾਰਥੁ ਲਾਧਾ॥ ਹਉਮੈ**

**ਰੋਗੁ ਗਇਆ ਦੂਖੁ ਲਾਥਾ, ਆਪੁ ਆਪੈ ਗੁਰਮਤਿ ਖਾਧਾ॥ ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ, ਨਾ ਕਦੇ ਮਰੈ ਨ ਜਾਇਆ॥ ਵੀਆਹੁ ਹੋਆ ਮੇਰੇ ਬਾਬੋਲਾ ! ਗੁਰਮੁਖੇ ਹਰਿ ਪਾਇਆ॥੨॥**

## ਉਚਾਰਨ ਸੇਧ

**ਬਿੰਦੀ ਰਹਿਤ**—ਕਿਉਂ, ਸਹੀਆਂ, ਬਾਂਹ।

**ਅਰਥ**—(ਜਿਹੜੀ) ਜੁਆਨ (ਜੀਵ ਰੂਪ) ਇਸਤ੍ਰੀ ਪੇਕੇ ਘਰ ਭਾਵ ਮਾਤਲੋਕ (ਵਿਚ ਰਹਿਣ ਸਮੇਂ ਜੰਜਾਲਾਂ ਵਿਚ ਖੁੱਭੀ ਹੋਈ ਹੈ, ਅਤੇ ਸਾਹੁਰੇ ਘਰ ਭਾਵ ਪਰਲੋਕ ਬਾਬਤ ਸੁੱਘੜ-ਸਿਆਣੀ ਬਣਨ ਦੀ ਥਾਂ) ਇਆਣੀ (ਬਣ ਰਹੀ ਹੈ ਉਹ) ਹਰੀ (ਪਤੀ) ਦਾ ਦਰਸ਼ਨ ਕਿਵੇਂ ਕਰ ਸਕਦੀ ਹੈ ? (ਭਾਵ ਨਹੀਂ ਕਰ ਸਕਦੀ)। (ਹਾਂ) ਹਰੀ ਵਾਹਿਗੁਰੂ (ਉਸ ਉਤੇ) ਆਪਣੀ ਕਿਰਪਾ (ਦ੍ਰਿਸ਼ਟੀ) ਕਰ ਦੇਵੇ (ਤਾਂ ਉਹ) ਗੁਰੂ ਦੁਆਰਾ ਸਹੁਰੇ (ਘਰ ਭਾਵ ਪਤੀ ਦੇ ਘਰ ਅਰਥਾਤ ਦਰਗਾਹ ਵਿਚਲੇ) ਕੰਮਾਂ ਨੂੰ ਸਿਖ ਸਕਦੀ ਹੈ। (ਜੋ) ਗੁਰੂ ਦੁਆਰਾ ਸਹੁਰੇ (ਪਰਲੋਕ ਵਾਲੇ) ਕੰਮਾਂ ਨੂੰ ਸਿੱਖਦੀ ਹੈ (ਉਹ ਸਦਾ ਹੀ) ਨਿਰੋਲ ਹਰੀ (ਪਤੀ) ਦਾ ਸਿਮਰਨ ਕਰਦੀ ਹੈ। (ਜਿਸ ਦਾ ਸਦਕਾ) ਉਹ (ਇਸ ਸੰਸਾਰ ਵਿਚ ਰਹਿੰਦੀ ਹੋਈ ਗੁਰਮੁਖ) ਸਖੀਆਂ-ਸਹੇਲੀਆਂ ਵਿਚ (ਵੀ) ਸੁਖੀ ਫਿਰਦੀ ਹੈ (ਅਤੇ) ਹਰੀ ਪਤੀ ਦੀ ਦਰਗਾਹ ਵਿਚ ਵੀ ਬਾਂਹਵਾਂ ਉਲਾਰਦੀ ਭਾਵ ਚਾਉ-ਮਲ੍ਹਾਰਾਂ ਸਹਿਤ (ਜਾਂਦੀ) ਹੈ। (ਇਥੇ ਰਹਿੰਦੀ ਹੋਈ) ਹਰੀ-ਪਤੀ ਦਾ ਨਾਮ ਜਪ ਕੇ ਧਮ ਰਾਜ ਦੇ ਲੇਖੇ ਦੀ ਬਾਕੀ ਮੁਕਾਅ ਲੈਂਦੀ ਹੈ। ਜੁਆਨ ਇਆਣੀ ਇਸਤ੍ਰੀ (ਇਸ ਤਰ੍ਹਾਂ) ਪੇਕੇ ਘਰ (ਭਾਵ ਇਸ ਸੰਸਾਰ ਵਿਚ ਰਹਿੰਦੇ ਹੋਏ ਵੀ) ਗੁਰੂ ਦੁਆਰਾ ਹਰੀ-ਪਤੀ ਦੇ ਦਰਸ਼ਨ ਦੇਖ ਸਕਦੀ ਹੈ॥੧॥

ਐ ਮੇਰੇ ਪਿਤਾ ਜੀਓ ! (ਮੇਰਾ ਹੁਣ ਪਰਮਾਰਥਕ) ਵਿਆਹ ਹੋ ਗਿਆ ਹੈ (ਕਿਉਂਕਿ ਮੈਂ) ਗੁਰੂ ਦੁਆਰਾ (ਆਪਣੇ ਪਤੀ) ਪ੍ਰਮਾਤਮਾ ਨੂੰ ਪ੍ਰਾਪਤ ਕਰ ਲਿਆ ਹੈ (ਜਿਸ ਦਾ ਸਦਕਾ ਮੇਰੇ ਹਿਰਦੇ ਵਿਚੋਂ ਅਗਿਆਨਤਾ ਰੂਪੀ) ਹਨੇਰਾ ਦੂਰ ਹੋ ਗਿਆ ਹੈ (ਅਤੇ) ਗੁਰੂ ਦਾ ਗਿਆਨ ਮਹਾਂ ਚਾਨਣ (ਰੂਪ ਦੀਪਕ ਮੇਰੇ ਅੰਦਰ) ਬਲ ਪਿਆ ਹੈ। (ਜਦੋਂ ਅੰਦਰ) ਗੁਰੂ ਦਾ ਗਿਆਨ ਪ੍ਰਕਾਸ਼ ਹੋ ਗਿਆ (ਤਾਂ ਹਿਰਦੇ ਅੰਦਰੋਂ ਅਗਿਆਨਤਾ ਦਾ) ਹਨੇਰਾ ਖਤਮ ਹੋ ਗਿਆ (ਅਤੇ) ਹਰੀ (ਦਾ ਨਾਮ ਰੂਪੀ) ਰਤਨ (ਜਿਹੜਾ ਕਿ ਇਕ ਅਮੋਲਕ) ਪਦਾਰਥ (ਵਸਤੂ ਹੈ, ਮੈਨੂੰ ਹਿਰਦੇ ਅੰਦਰੋਂ ਹੀ) ਲੱਭ ਪਿਆ। (ਫਿਰ) ਮੈਂ-ਮੇਰੀ ਦਾ ਰੋਗ ਦੂਰ ਹੋ ਗਿਆ (ਅਤੇ ਜਨਮ ਮਰਨ ਦਾ ਵੱਡਾ) ਦੁਖ (ਜੋ ਕਿ ਹਉਮੈ ਕਰਕੇ ਸੀ ਉਹ ਭੀ) ਲਹਿ ਗਿਆ (ਦੂਰ ਹੋ ਗਿਆ ਅਤੇ) ਗੁਰੂ ਦੀ ਮਤਿ ਨਾਲ ਆਪੇ ਨੇ ਆਪੇ ਨੂੰ ਖਾ ਲਿਆ (ਭਾਵ ਨਿਰਮਲ ਗਿਆਨ ਰੂਪ 'ਆਪੇ' ਨੇ 'ਅਸ਼ੁੱਧ ਆਪੇ' ਨੂੰ ਖ਼ਤਮ ਕਰ ਦਿੱਤਾ)। (ਇਸ ਪ੍ਰਕਾਰ) ਮੌਤ ਤੋਂ ਰਹਿਤ ਪਤੀ (ਪਰਮੇਸ਼ਰ) ਨੂੰ ਪਾ ਲਿਆ (ਜਿਹੜਾ ਕਿ) ਨ ਕਦੇ ਮਰਦਾ (ਹੈ) ਨਾ ਜੰਮਦਾ ਹੈ। (ਸੋ) ਐ ਮੇਰੇ ਬਾਬੁਲ! (ਮੇਰਾ ਆਤਮਿਕ) ਵਿਆਹ ਹੋ ਗਿਆ ਹੈ, ਮੈਂ ਗੁਰੂ ਦੁਆਰਾ ਹਰੀ (ਪਤੀ) ਨੂੰ ਪਾਇਆ ਹੈ।੨।

**ਹਰਿ ਸਤਿ ਸਤੇ, ਮੇਰੇ ਬਾਬੁਲਾ ! ਹਰਿਜਨ ਮਿਲਿ ਜੰਞ ਸੁਹੰਦੀ॥ ਪੇਵਕੜੈ, ਹਰਿ ਜਪਿ ਸੁਹੇਲੀ, ਵਿਚਿ ਸਾਹੁਰੜੈ ਖਰੀ ਸੋਹੰਦੀ॥ ਸਾਹੁਰੜੈ ਵਿਚਿ ਖਰੀ ਸੋਹੰਦੀ, ਜਿਨਿ ਪੇਵਕੜੈ ਨਾਮੁ ਸਮਾਲਿਆ॥ ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ, ਜਿਨਾ ਮਨੁ ਜਿਣਿ ਪਾਸਾ ਢਾਲਿਆ॥ ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ, ਵਰੁ ਪਾਇਆ ਪੁਰਖੁ ਅਨੰਦੀ॥ ਹਰਿ ਸਤਿ ਸਤਿ ਮੇਰੇ ਬਾਬੋਲਾ ! ਹਰ ਜਨ ਮਿਲਿ ਜੰਞ ਸੋੁਹੰਦੀ॥ ੩॥**

**ਹਰਿ ਪ੍ਰਭ ਮੇਰੇ ਬਾਬੁਲਾ ! ਹਰਿ ਦੇਵਹੁ ਦਾਨੁ ਮੈ ਦਾਜੋ॥ ਹਰਿ ਕਪੜੋ ਹਰ ਸੋਭਾ ਦੇਵਹੁ, ਜਿਤੁ ਸਵਰੈ ਮੇਰਾ ਕਾਜੋ॥ ਹਰਿ ਹਰਿ ਭਗਤੀ ਕਾਜੁ ਸੁਹੇਲਾ, ਗੁਰ ਸਤਿਗੁਰਿ ਦਾਨੁ ਦਿਵਾਇਆ॥ ਖੰਡਿ ਵਰਭੰਡਿ ਹਰਿ ਸੋਭਾ ਹੋਈ, ਇਹੁ ਦਾਨੁ ਨ ਰਲੈ ਰਲਾਇਆ॥ ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ, ਸੁ ਕੂੜੁ ਅਹੰਕਾਰੁ ਕਚੁ ਪਾਜੋ॥ ਹਰਿ ਪ੍ਰਭ ਮੇਰੇ ਬਾਬੁਲਾ ! ਹਰਿ ਦੇਵਹੁ ਦਾਨੁ ਮੈ ਦਾਜੋ॥੪॥ ਹਰਿ ਰਾਮ ਰਾਮ, ਮੇਰੇ ਬਾਬੋਲਾ ! ਪਿਰ ਮਿਲਿ, ਧਨ ਵੇਲ ਵਧੰਦੀ॥ ਹਰਿ ਜੁਗਹ ਜੁਗੋ, ਜੁਗ ਜੁਗਹ ਜੁਗੋ, ਸਦ ਪੀੜੀ ਗੁਰੂ ਚਲੰਦੀ ॥ ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ, ਜਿਨੀ ਗੁਰਮੁਖਿ ਨਾਮੁ ਧਿਆਇਆ ॥ ਹਰਿ ਪੁਰਖੁ ਨ ਕਬਹੀ ਬਿਨਸੈ ਜਾਵੈ, ਨਿਤ ਦੇਵੈ ਚੜੈ ਸਵਾਇਆ ॥ ਨਾਨਕ, ਸੰਤ, ਸੰਤ ਹਰਿ ਏਕੋ, ਜਪਿ ਹਰਿ ਹਰਿ ਨਾਮੁ ਸੁਹੰਦੀ ॥ ਹਰਿ ਰਾਮ ਰਾਮ, ਮੇਰੇ ਬਾਬੁਲਾ! ਪਿਰ ਮਿਲਿ, ਧਨ ਵੇਲ ਵਧੰਦੀ ॥੫॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਦਿਖਾਲਹਿਂ, ਜੁਗਹਂ।

**ਫੁਟਕਲ—**੧. 'ਸੋੁਹੰਦੀ' ਦਾ ਉਚਾਰਣ 'ਸੁਹੰਦੀ' ਕਰਨਾ ਹੈ।

੨. ਪੰਜਵੇਂ ਪਦੇ ਦੀ ਦੂਜੀ ਪੰਕਤੀ ਵਿਚ ਬਿਸਰਾਮ 'ਹਰਿ ਜੁਗਹ ਜੁਗੋ, ਜੁਗ, ਜੁਗਹ ਜੁਗੋ, ਸਦ ਪੀੜੀ ਗੁਰੂ ਚਲੰਦੀ' ਠੀਕ ਨਹੀਂ। ਸ਼ੁੱਧ ਬਿਸਰਾਮ ਇਉ ਦੇਣੇ ਹਨ—

**ਹਰਿ ਜੁਗਹ ਜੁਗੋ, ਜੁਗ ਜੁਗਹ ਜੁਗੋ, ਸਦ ਪੀੜੀ ਗੁਰੂ ਚਲੰਦੀ॥**

**ਪਦ ਅਰਥ-** ਸਤਿ ਸਤੇ-ਸਦੀਵੀ ਹੋਂਦ ਵਾਲਾ। ਖਰੀ ਸੁਹੰਦੀ-ਬਹੁਤ ਸੋਹਣੀ ਲਗਦੀ ਹੈ। ਜਿਣਿ-ਜਿੱਤ ਕੇ। ਪਾਸਾ ਢਾਲਿਆ-ਚੌਪੜ (ਖੇਡ) ਵਾਲਾ ਪਾਸਾ ਸਿੱਟਿਆ, ਭਾਵ ਜੀਵਨ-ਪਾਸਾ ਪਰਤਿਆ, ਸਤਿਸੰਗ ਵੱਲ ਮੂੰਹ ਕੀਤਾ। ਕਾਰਜੁ-(ਅਨੰਦ) ਕਾਰਜ, ਵਿਆਹ। ਅਨੰਦੀ—ਅਨੰਦਮਈ। ਕਾਜੋ-ਕਾਰਜ, ਭਾਵ ਵਿਆਹ। ਖੰਡਿ ਵਰਭੰਡਿ-ਖੰਡਾਂ ਬ੍ਰਹਮੰਡਾਂ ਵਿਚ (ਭਾਵ ਹਰ ਥਾਂ ਤੇ)। ਨ ਰਲੈ ਰਲਾਇਆ-ਰਲਾਇਆਂ ਨਹੀਂ ਰਲਦਾ ਭਾਵ ਵਧੀਆ ਹੈ (ਇਸ ਦੇ ਬਰਾਬਰ ਹੋਰ ਕੋਈ ਦਾਨ ਨਹੀਂ)। ਕਚੁ ਪਾਜੋ-ਕੱਚਾ ਪੜਦਾ, ਝੂਠਾ ਦਿਖਾਵਾ। ਵੇਲ ਵਧੰਦੀ-ਵੇਲ ਹਰੀ ਭਰੀ ਹੁੰਦੀ ਹੈ, ਸੰਤਾਨ ਵਾਲੀ (ਜਿਵੇਂ ਵਧੀ ਵੇਲ ਬਹੁ ਪੀੜੀ ਚਾਲੀ)। ਕਿਉਂ ਕਰਿ-ਕਿਵੇਂ?। ਪਿਖੈ-ਵੇਖ ਸਕਦੀ ਹੈ। ਜਾਇਆ-ਜੰਮਦਾ।

**ਅਰਥ :** ਐ ਮੇਰੇ ਬਾਬੁਲ ! (ਉਹ ਹਰੀ ਪਤੀ) ਸਦੀਵ ਰਹਿਣ ਵਾਲਾ ਹੈ, (ਉਸ) (ਹਰੀ ਦੇ ਸੰਤ, ਜਨਾਂ ਦੀ ਮਿਲ ਕੇ (ਜੋ) ਜੰਞ (ਬਣੀ ਹੈ, ਬਹੁਤ ਹੀ) ਸ਼ੋਭਦੀ ਹੈ। (ਜਿਸ ਜੀਵ ਇਸਤ੍ਰੀ ਨੂੰ ਪ੍ਰਭੂ ਪਤੀ ਨੇ ਪਰਨਾਅ ਲਿਆ ਹੈ ਉਹ) ਪੇਕੇ ਘਰ (ਭਾਵ ਇਸ ਲੋਕ) ਵਿਚ ਹਰੀ-ਪਤੀ (ਨੂੰ) ਯਾਦ ਕਰ ਕਰਕੇ ਸੁਖੀ (ਰਹਿੰਦੀ ਹੈ ਅਤੇ) ਸਾਹੁਰੇ ਘਰ (ਭਾਵ ਪਰਲੋਕ) ਵਿਚ (ਵੀ) ਬਹੁਤ ਸ਼ੋਭਾ ਪਾਉਂਦੀ ਹੈ। (ਗੁਰਦੇਵ ਪ੍ਰੋੜ੍ਹਤਾ ਕਰਦੇ ਹਨ ਕਿ) ਜਿਸ (ਜੀਵ—ਇਸਤ੍ਰੀ) ਨੇ ਇਸ ਲੋਕ ਵਿਚ (ਪਿਆਰੇ ਪ੍ਰਭੂ-ਪਤੀ) ਦਾ ਨਾਮ ਸਿਮਰਿਆ ਹੈ (ਉਹੋ ਹੀ) ਪਰਲੋਕ ਵਿਚ ਚੰਗੀ ਸ਼ੋਭਦੀ ਹੈ। ਗੁਰੂ ਦੀ ਮਿਹਰ ਦਾ ਸਦਕਾ ਉਨ੍ਹਾਂ ਦਾ ਸਾਰਾ (ਮਨੁੱਖਾ) ਜਨਮ ਸਫਲ ਹੋ ਗਿਆ ਹੈ। ਜਿਨ੍ਹਾਂ (ਜੀਵ-ਇਸਤ੍ਰੀਆਂ) ਨੇ ਮਨ ਨੂੰ ਜਿੱਤ

ਕੇ (ਜੀਵਨ ਦਾ) ਪਾਸਾ ਪਰਤਿਆ ਹੈ, ਉਨ੍ਹਾਂ ਲੋਕਾਂ ਦਾ ਹਰੀ ਦੇ ਸੰਤ ਜਨਾਂ ਨਾਲ ਮਿਲ ਕੇ (ਭਾਵ ਉਨ੍ਹਾਂ ਦੀ ਸੰਗਤ ਕਰਕੇ ਇਹ ਆਤਮਿਕ ਵਿਆਹ ਵਾਲਾ) ਕਾਰਜ ਸ਼ੋਭਨੀਕ ਹੋਇਆ ਹੈ (ਅਤੇ ਮੈਂ ਅਨੰਦਮਈ ਪੁਰਖ ਪਤੀ ਪ੍ਰਾਪਤ ਕਰ ਲਿਆ ਹੈ। (ਸੋ) ਹੇ ਮੇਰੇ ਪਿਤਾ (ਜੀਓ!) ਹਰੀ-ਪਤੀ (ਸਦਾ ਹੀ) ਸਮ-ਸਰੂਪ ਸਦੀਵੀ ਕਾਇਮ ਰਹਿਣ ਵਾਲਾ ਹੈ (ਅਤੇ ਉਸ) ਹਰੀ ਦੇ ਪਿਆਰਿਆਂ ਦੇ ਮਿਲਾਪ ਕਰਕੇ (ਇਸ ਆਤਮਕ ਵਿਆਹ ਦੀ) ਜੰਞ ਸ਼ੋਭਨੀਕ ਹੈ॥੩॥

ਹੇ ਮੇਰੇ ਪਿਤਾ ਪ੍ਰਭੂ ਜੀਓ ! ਮੈਨੂੰ (ਆਪਣਾ ਨਾਮ) ਦਾਜ (ਵੱਜੋਂ) ਦਾਨ ਦਿਉ। ਹਰੀ (ਦਾ ਨਾਮ ਹੀ) ਕਪੜੇ (ਅਤੇ) ਹਰੀ ਦਾ (ਨਾਮ ਹੀ) ਸ਼ੋਭਾ (ਮਾਣ ਵਡਿਆਈ ਵੱਜੋਂ) ਦਿਉ, ਜਿਸ ਨਾਲ ਕਿ (ਮੇਰੇ ਆਤਮਿਕ) ਵਿਆਹ ਦਾ ਕੰਮ ਸੰਵਰ ਜਾਏ (ਨੇਪਰੇ ਚੜ੍ਹ ਜਾਵੇ)। ਹਰੀ ਪ੍ਰਭੂ ਦੀ ਭਗਤੀ ਕਰਕੇ (ਇਹ) ਵਿਆਹ ਸੁਖਾਲਾ (ਹੋਇਆ ਹੈ ਅਤੇ) ਗੁਰੂ ਸਤਿਗੁਰੂ (ਪਰਮਾਤਮਾ) ਨੇ (ਭਗਤੀ ਦਾ ਇਹ) ਦਾਨ (ਮੈਨੂੰ ਗੁਰੂ ਪਾਸੋਂ) ਦਿਵਾਇਆ ਹੈ। (ਇਸ ਦਾਨ ਕਰਕੇ) ਹਰੀ (ਦੇ ਨਾਮ) ਦੀ ਖੰਡਾਂ ਵਰਭੰਡਾਂ ਵਿਚ ਵਡਿਆਈ ਹੋ ਰਹੀ ਹੈ (ਕਿਉਂ ਕਿ) ਇਹ ਦਾਨ (ਕਿਸੇ ਹੋਰ ਨਾਲ) ਰਲਾਇਆਂ ਰਲਦਾ ਨਹੀਂ (ਭਾਵ ਇਸ ਦਾਨ ਦੀ ਬਰਾਬਰੀ ਹੋਰ ਕੋਈ ਦਾਨ ਨਹੀਂ ਕਰ ਸਕਦਾ)। (ਇਸ ਜੀਵਨ-ਦਾਨ ਦੇ ਦਾਜ ਨੂੰ ਛੱਡ ਕੇ) ਹੋਰ ਮਨਮੁਖ (ਦੁਨਿਆਵੀ ਵਿਆਹ) ਸਮੇਂ ਜੋ ਦਾਜ ਰੱਖ ਕੇ (ਲੋਕਾਂ ਨੂੰ) ਦਿਖਾਉਂਦੇ ਹਨ, ਉਹ ਝੂਠਾ (ਦਾਜ) ਅਭਿਮਾਨ (ਰੂਪ ਹੈ ਅਤੇ) ਕੂੜਾ ਵਿਖਾਵਾ ਹੈ। (ਇਸ ਲਈ) ਹੇ ਮੇਰੇ ਪਿਤਾ ਜੀਓ! (ਮੈਨੂੰ ਹਰੀ ਪ੍ਰਭੂ) (ਦਾ ਨਾਮ ਹੀ) ਦਾਨ ਵਜੋਂ ਦਾਜ ਦਿਓ।੪।

ਹੇ ਮੇਰੇ ਪਿਤਾ ਜੀਓ ! ਪ੍ਰਮਾਤਮਾ (ਜੋ) ਸਾਰੇ (ਪਾਸੇ) ਰਮਿਆ ਹੋਇਆ (ਹੈ ਉਸ) ਪਤੀ ਨਾਲ ਮਿਲ ਕੇ (ਜੀਵ) ਇਸਤ੍ਰੀ ਦੀ ਵੇਲ ਵਧਦੀ ਹੈ। ਹਰੀ (ਪਤੀ) ਦੀ ਜੁਗਾਂ ਜੁਗਾਂ ਅੰਦਰ, ਅਨੇਕ ਜੁਗਾਂ ਤੋਂ ਸਦਾ ਹੀ (ਉਸ ਪਰਮ) ਗੁਰੂ ਦੀ ਪੀੜ੍ਹੀ ਹਰਕੇ ਜੁਗ ਤੋਂ ਭਾਵ ਸਦਾ ਹੀ ਚਲੀ ਆ ਰਹੀ ਹੈ (ਅਤੇ) ਜਿਨ੍ਹਾਂ (ਪ੍ਰਾਣੀਆਂ) ਨੇ ਗੁਰੂ ਦੁਆਰਾ ਨਾਮ ਨੂੰ ਧਿਆਇਆ ਹੈ (ਉਹ ਸਦਾ ਲਈ ਅਮਰ ਹੋ ਗਏ)। ਪਰਮਾਤਮਾ (ਅਜਿਹਾ ਪੁਰਖੁ ਹੈ ਜੋ) ਕਦੇ ਨਾਸ਼ ਨਹੀਂ ਹੁੰਦਾ (ਉਸ ਦਾ ਦਾਨ ਕਦੇ ਵੀ ਨਹੀਂ ਮੁਕਦਾ ਕਿਉਂਕਿ ਜੋ ਉਹ) ਨਿਤ (ਦਾਨ) ਦਿੰਦਾ ਹੈ (ਉਹ ਦਾਨ ਕਦੇ ਜ਼ਾਇਆ ਨਹੀਂ ਹੁੰਦਾ) ਸਵਾਇਆ ਹੀ ਚਲਦਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤ ਅਤੇ ਸੰਤਾਂ ਦਾ ਹਰੀ ਇਕੋ ਰੂਪ ਹਨ (ਅਤੇ ਮੈਂ ਜੀਵ-ਰੂਪ ਪ੍ਰਭੂ ਦੀ) ਇਸਤ੍ਰੀ, ਪ੍ਰਭੂ (ਪਤੀ ਦਾ ਨਾਮ) ਜਪ ਜਪ ਕੇ ਸ਼ੋਭਨੀਕ ਹੋਈ ਹਾਂ। (ਸੋ,) ਹੇ ਮੇਰੇ ਪਿਤਾ ਜੀ ! (ਜੋ) ਹਰੀ, ਰਾਮ ਰਾਮ ਕਰਕੇ ਜਾਣਿਆ ਜਾਂਦਾ ਹੈ ਉਸ) ਪਤੀ ਨਾਲ ਮਿਲ ਕੇ (ਮੈਂ) ਜੀਵ-ਇਸਤ੍ਰੀ ਦੀ ਵੇਲ ਵਧੀ ਭਾਵ ਪਰਫੁੱਲਤ ਹੋਈ ਹੈ॥੫॥੧॥

## ਅਰਥ ਭੇਦ ਅਤੇ ਨਿਰਣੈ

**ਹਰਿ ਰਾਮ ਰਾਮ, ਮੇਰੇ ਬਾਬੋਲਾ! ਪਿਰ ਮਿਲਿ ਧਨ ਵੇਲ ਵਧੰਦੀ॥**

ਇਸ ਪੰਕਤੀ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ। ਜਿਵੇਂ—

੧. ਹੇ ਮੇਰੇ ਬਾਬਲ ! (ਤੁਸਾਂ ਸਮਝ ਲਿਆ ਹੈ ਕਿ ਮੇਰਾ) ਪਤੀ (ਪਾਪਾਂ ਦੇ ਹਰਨੇ ਵਾਲਾ) ਹਰੀ ਹੈ। (ਜਿਸ ਨੂੰ ਲੋਕ) ਰਾਮ ਰਾਮ (ਕਹਿ ਕੇ ਪੁਕਾਰਦੇ ਹਨ, ਉਸ ਪਤੀ ਨਾਲ ਮੈਂ ਜਗਯਾਸੂ ਰੂਪ) ਇਸਤ੍ਰੀ ਦਾ ਮੇਲ ਹੋ ਗਿਆ ਹੈ (ਜਿਸ ਦੇ ਮੇਲ ਨਾਲ) ਵੇਲ ਵਧੀ ਹੈ। [ਭਾ. ਵੀਰ ਸਿੰਘ

੨. ਹੇ ਮੇਰੇ ਪਿਤਾ ! ਹਰੀ ਪਤੀ ਨਾਲ ਰਾਮ ਪਤੀ ਨਾਲ ਮਿਲ ਕੇ ਜੀਵ ਇਸਤ੍ਰੀ ਦੀ ਪੀੜ੍ਹੀ ਚੱਲ ਪੈਂਦੀ ਹੈ (ਭਾਵ ਉਸ ਦੀ ਸੰਗਤਿ ਵਿਚ ਰਹਿ ਕੇ ਹੋਰ ਅਨੇਕਾਂ ਜੀਵ ਸਿਮਰਨ ਦੇ ਰਾਹੇ ਪੈ ਜਾਂਦੇ ਹਨ)। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ—** ਪਾਠਕਾਂ ਲਈ ਉਪ੍ਰੋਕਤ ਦੋ ਪ੍ਰਕਾਰ ਦੇ ਅਰਥ ਭੁਲੇਖੇ ਦਾ ਕਾਰਨ ਬਣਦੇ ਹਨ। ਇਥੇ ਉਤਮ ਪੁਰਖ ਵਿਚ ਅਰਥ ਕਰਨੇ ਹੀ ਠੀਕ ਹਨ। ਇਥੇ 'ਵੇਲ ਵਧੰਦੀ' ਦਾ ਭਾਵ ਉਸੇ ਤਰ੍ਹਾਂ ਲੈਣਾ ਹੈ ਜਿਵੇਂ— 'ਵਧੀ ਵੇਲਿ ਬਹੁ ਪੀੜੀ ਚਾਲੀ' ਵਿਚ ਹੈ। ਭਾਵ ਸ਼ੁਭ ਗੁਣਾਂ ਵਾਲੀ ਸੰਤਾਨ ਹਰੀ ਦੇ ਮੇਲ ਤੋਂ ਪੈਦਾ

ਹੋਈ ਹੈ।

## ਸਾਰੰਸ਼ ਅਤੇ ਸਿਧਾਂਤ

'ਛੰਤ' ਜਾਂ 'ਛੰਦ' ਕਾਵਿ ਦਾ ਇਕ ਅੰਗ ਹੈ। ਗੁਰੂ ਸਾਹਿਬਾਨ ਦੀ ਪਾਵਨ ਬਾਣੀ ਅੰਦਰ ਕਈ ਜਾਤੀਆਂ ਦੇ ਛੰਦਾਂ ਦੀ ਵਰਤੋਂ ਉਪਲਬਧ ਹੈ। ਸਿਰਲੇਖ ਵੱਜੋਂ ਛੰਤਾਂ ਦੇ ਨਾਉਂ ਗੁਰਬਾਣੀ ਅੰਦਰ ਨਾਂ-ਮਾਤਰ ਹੀ ਵਰਤੇ ਹਨ ਜਿਵੇਂ ਕਿ ਰਹੋਏ ਕੇ ਛੰਤ, ਝੋਲਨਾ ਆਦਿ। ਇਨ੍ਹਾਂ ਦਾ ਸਬੰਧ ਸੰਗੀਤ ਨਾਲ ਵੀ ਹੈ ਅਤੇ ਇਹ ਵੱਖ ਵੱਖ ਘਰਾਂ ਵਿਚ ਗਾਇਨ ਕੀਤੇ ਜਾਂਦੇ ਹਨ। ਇਨ੍ਹਾਂ ਦੀ ਪਛਾਣ ਮਾਤਰਾ ਦੀ ਗਿਣਤੀ ਤੋਂ ਕੀਤੀ ਜਾ ਸਕਦੀ ਹੈ। ਸਾਨੂੰ ਸਾਰੇ ਛੰਦਾਂ ਦੇ ਰੂਪਾਂ ਦਾ ਗਿਆਨ ਨਹੀਂ ਕਿਉਂਕਿ ਇਸ ਪਾਸੇ ਵੱਲ ਵਿਦਵਾਨਾਂ ਨੇ ਬਹੁਤ ਘੱਟ ਧਿਆਨ ਦਿੱਤਾ ਹੈ। 'ਗੁਰ ਛੰਦ ਦਿਵਾਕਰ' (ਕ੍ਰਿਤ ਭਾ. ਕਾਨ੍ਹ ਸਿੰਘ ਜੀ ਨਾਭਾ) ਵਿੱਚੋਂ ਇਸ ਬਾਰੇ ਕੁਝ ਕੁ ਜਾਣਕਾਰੀ ਮਿਲ ਸਕਦੀ ਹੈ। ਪੰਡਿਤ ਕਰਤਾਰ ਸਿੰਘ ਜੀ ਦਾਖਾ ਨੇ ਵੀ 'ਗੁਰੂ ਕਾਵਯ ਦਰਸ਼ਨ (ਪਿੰਗਲ)' ਨਾਮੀ ਪੁਸਤਕ ਲਿਖੀ ਹੈ, ਉਹ ਵੀ ਲਾਹੇਵੰਦੀ ਹੈ। ਅਜਿਹੇ ਵਿਦਵਾਨ ਸੱਜਣ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਛੰਤਾਂ ਦੀ ਪੂਰੀ ਵਿਆਖਿਆ ਕਰ ਜਾਂਦੇ ਤਾਂ ਬਹੁਤ ਹੀ ਲਾਭਕਾਰੀ ਹੋਣੀ ਸੀ ਪਰ ਅਜਿਹਾ ਹੋਇਆ ਨਹੀਂ। ਹੁਣ ਵੀ ਜੇ ਕੋਈ ਗੁਰਮੁਖ ਵਿਦਵਾਨ ਸੱਜਣ ਜੋ ਪਿੰਗਲ ਵਿੱਦਿਆ ਵਿਚ ਨਿਪੁੰਨ ਹੋਵੇ, ਇਸ ਸੇਵਾ ਲਈ ਜੁਟ ਜਾਵੇ ਤਾਂ ਇਸ ਨਾਲ ਪਾਠਾਂ ਦੇ ਬਿਸਰਾਮ ਸ਼ੁੱਧ ਕਰਨ ਵਿਚ ਬੜੀ ਸਹਾਇਤਾ ਮਿਲ ਸਕਦੀ ਹੈ।

ਮਨੁੱਖੀ ਆਤਮਾ ਦਾ ਪਰਮਾਤਮਾ ਨਾਲ ਕਿਵੇਂ ਮੇਲ ਹੁੰਦਾ ਹੈ? ਇਸ ਬਾਰੇ ਗੁਰਦੇਵ ਜੀ ਨੇ ਇਸ ਸ਼ਬਦ ਵਿਚ ਦੁਨਿਆਵੀ ਵਿਆਹ ਦੇ ਰੂਪਕ ਅਲੰਕਾਰ ਵਰਤ ਕੇ ਪਰਮਾਰਥਕ ਜੀਵਨ ਲਈ ਇਕ ਚੰਗੀ ਸੇਧ ਦਿੱਤੀ ਹੈ। ਜਿਵੇਂ ਪੇਕੇ ਅਤੇ ਸਹੁਰੇ ਘਰ ਦੇ ਕੰਮ ਕਰਨ ਵਿਚ ਵੱਖੋ ਵੱਖਰੀ ਮਤਿ ਹੈ, ਆਲੇ, ਦੁਆਲੇ ਦਾ ਫ਼ਰਕ ਹੁੰਦਾ ਹੈ, ਕਈ ਪੱਖਾਂ ਤੋਂ ਮੇਲ ਨਹੀਂ ਹੁੰਦਾ, ਕਈ ਪਖਾਂ ਤੋਂ ਹੋ ਜਾਂਦਾ ਹੈ। ਇਸੇ ਤਰ੍ਹਾਂ, ਇਸ ਲੋਕ ਅਤੇ ਪਰਲੋਕ ਦੇ ਕੰਮਾਂ ਵਿਚ ਅੰਤਰ ਹੈ। ਸੋ ਰੱਬੀ ਦਰਬਾਰ ਵਿਚ ਪਹੁਚਣ ਲਈ, ਪਤੀ ਪਰਮਾਤਮਾ ਦੇ ਮਿਲਾਪ ਲਈ ਜਿਸ ਸਿਖਿਆ ਦੀ ਜੀਵ-ਇਸਤ੍ਰੀ ਨੂੰ ਲੋੜ ਹੈ, ਉਸ ਨੂੰ 'ਗੁਰਮੁਖਿ ਸਾਹੁਰੜੈ ਕੰਮ ਸਿਖੈ' ਵਿਚ ਅੰਕਤ ਕੀਤਾ ਗਿਆ ਹੈ।

ਫਿਰ ਗੁਰਮੁਖ-ਵਿਆਹ ਦੀ ਜਾਣ ਪਛਾਣ ਕਰਾਈ ਹੈ। ਵੱਡੀ ਨਿਸ਼ਾਨੀ ਇਹ ਹੈ ਕਿ ਜੀਵ-ਇਸਤ੍ਰੀ ਗੁਰੂ ਦੀ ਮਤਿ ਧਾਰਨ ਕਰਕੇ ਆਪਣੇ ਅੰਦਰ ਹਉਂ ਨੂੰ ਹੂੰਝ ਕੇ ਪਰੇ ਸੁੱਟ ਦਿੰਦੀ ਹੈ। ਮਾਨ-ਆਪਮਾਨ ਨੂੰ ਪਰੇ ਕਰ ਦਿੰਦੀ ਹੈ ਜਿਸ ਦਾ ਸਦਕਾ ਇਸ ਦੇ ਹਿਰਦੇ ਅੰਦਰ ਆਤਮ-ਗਿਆਨ ਦਾ ਦੀਵਾ ਪ੍ਰਚੰਡ ਹੁੰਦਾ ਹੈ। ਫਿਰ, ਜਿਸ ਵਸਤੂ ਦੀ ਇਹ ਢੂੰਢਾਊ ਹੁੰਦੀ ਹੈ, ਉਹ ਨਾਮ-ਰੂਪ ਰਤਨ ਅੰਦਰੋਂ ਹੀ ਲੱਭ ਪੈਂਦਾ ਹੈ ਅਤੇ ਉਸ ਦੇ ਰਸ ਵਿੱਚ ਐਨੀ ਰਚ ਜਾਂਦੀ ਹੈ ਕਿ ਆਪ ਉਸ ਦਾ ਰੂਪ ਹੀ ਹੋ ਜਾਂਦੀ ਹੈ। ਇਉਂ, ਜੀਵ-ਇਸਤ੍ਰੀ, ਪਤੀ-ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦੀ ਹੈ।

ਇਸ ਲੋਕ 'ਚ ਰਹਿੰਦਿਆਂ ਜਿਨ੍ਹਾਂ ਜੀਵ-ਇਸਤ੍ਰੀਆਂ ਨੇ 'ਜਨ ਕੀ ਟਹਲ ਸੰਭਾਖਨੁ ਜਨ ਸਿਉ, ਊਠਨ ਬੈਠਨੁ ਜਨ ਕੈ ਸੰਗਾ' ਅਨੁਸਾਰ ਸਤਿਸੰਗ ਕਰਦੇ ਹੋਏ ਨਾਮ ਦੀ ਕਮਾਈ ਕੀਤੀ ਹੈ ਉਹ ਸਾਹੁਰੜੈ ਭਾਵ ਪਰਲੋਕ ਵਿਚ ਸੋਭਾ ਪਾਉਂਦੀਆਂ ਹਨ। ਜੀਵ—ਇਸਤ੍ਰੀ ਇਸ ਤਰ੍ਹਾਂ ਦੁਨਿਆਵੀ ਵਾਤਾਵਰਨ ਵਿੱਚ ਰਹਿੰਦੀ ਹੋਈ ਵੀ ਅਮੋੜ ਮਨ ਨੂੰ ਝੂਠੇ ਮਾਲ-ਪਦਾਰਥਾਂ ਵੱਲੋਂ ਮੋੜ ਕੇ ਇਕੋ ਦੇ ਰੰਗ ਵਿਚ ਰੱਤੀ ਰਹਿੰਦੀ ਹੈ-

**ਓਹਾ ਪ੍ਰੇਮ ਪਿਰੀ ॥੧॥ ਰਹਾਉ॥**
**ਕਨਿਕ ਮਾਣਿਕ ਗਜ ਮੋਤੀਅਨ ਲਾਲਨ, ਨਹ ਨਾਹ ਨਹੀ ॥੧॥**
**ਰਾਜ ਨ ਭਾਗ ਨ ਹੁਕਮ ਨ ਸਾਦਨ॥ ਕਿਛੁ ਕਿਛੁ ਨ ਚਾਹੀ॥੨॥**
**ਚਰਨਨ ਸਰਨਨ ਸੰਤਨ ਬੰਦਨ॥ ਸੁਖੋ ਸੁਖੁ ਪਾਹੀ ॥**
**ਨਾਨਕ, ਤਪਤਿ ਹਰੀ ॥ ਮਿਲੇ ਪ੍ਰੇਮ ਪਿਰੀ॥** [ਪੰਨਾ ੪੦੬

ਪਤੀ ਨੂੰ ਪ੍ਰਾਪਤਿ ਹੋਈ ਜੀਵ-ਇਸਤ੍ਰੀ ਗਹਿਣੇ, ਕਪੜੇ ਅਤੇ ਹੋਰ ਹਾਰ-ਸ਼ਿੰਗਾਰ ਆਦਿ ਨਹੀਂ ਚਾਹੁੰਦੀ, ਉਹ ਇਕੋ ਦੇ ਰੰਗ ਵਿਚ ਮਗਨ ਰਹਿੰਦੀ ਹੈ—

**ਕੀਰਤਨ ਨਾਮੁ ਸਿਮਰਤ ਰਹਉ, ਜਬਲਗੁ ਘਟਿ ਸਾਸੁ॥** [ਪੰਨਾ ੭੧੯

ਤੀਜੇ ਅੰਗ ਵਿਚ ਜੰਞ ਦਾ ਜੋ ਨਕਸ਼ਾ ਖਿਚਿਆ ਹੈ ਉਹ ਅਤੀ ਵਿਸਮਾਦਕ ਹੈ। ਫਿਰ ਚੌਥੇ ਅੰਗ ਵਿਚ ਜਿਸ ਦਾਜ ਦੀ ਮੰਗ ਕੀਤੀ ਹੈ ਉਹ ਦਾਜ ਖੰਡਾਂ ਵਰਭੰਡਾਂ ਵਿਚ ਸ਼ੋਭਾ ਦਿਵਾਉਣ ਵਾਲਾ ਹੈ। ਇਸ ਤਰ੍ਹਾਂ ਬਾਹਰਮੁਖੀ ਦਾਜ (ਕਪੜੇ ਗਹਿਣੇ ਅਤੇ ਹੋਰ ਪਦਾਰਥ ਆਦਿ ਜੋ ਵੱਡੇ ਵੱਡੇ ਮੰਜਿਆਂ ਤੇ ਵਿਛਾ ਕੇ ਲੋਕਾਂ ਨੂੰ ਵਿਖਾਇਆ ਜਾਂਦਾ ਹੈ) ਦੀ ਨਿਖੇਧੀ ਕੀਤੀ ਹੈ, ਇਸ ਨੂੰ ਫੋਕਾ ਦਸਿਆ ਹੈ। ਅੰਤਲੇ ਅੰਗ ਵਿਚ ' ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ.....' ਦੀ ਉਸਤਤਿ ਕੀਤੀ ਹੈ। ਨਾਲ ਹੀ ਦੱਸਿਆ ਹੈ ਕਿ ਗ੍ਰਿਹਸਥ ਦੀ ਵੇਲ ਗੁਰੂ ਦੀ ਕਿਰਪਾ, ਗੁਰਮੁਖ ਸਤਿ ਸੰਗੀਆਂ ਦੇ ਮੇਲ-ਜੋਲ ਨਾਲ ਹੀ ਵਧਦੀ ਹੈ ਭਾਵ ਸਤਿ ਸੰਗਤ ਦਾ ਸਦਕਾ ਸਤਿਗੁਰੂ ਦੀ ਚਲਾਈ ਹੋਈ ਨਾਮ-ਸਿਮਰਨ ਦੀ ਪੀੜ੍ਹੀ ਅਤੇ ਪ੍ਰੇਮਾ ਭਗਤੀ ਦੀ ਰੌ ਸਦਾ ਚਲਦੀ ਰਹਿੰਦੀ ਹੈ।

**ਸਿਰੀਰਾਗੁ ਮਹਲਾ ੫, ਛੰਤ ੧ੴ ਸਤਿਗੁਰ ਪ੍ਰਸਾਦਿ ॥ ਮਨ ਪਿਆਰਿਆ ਜੀਉ ਮਿਤ੍ਰਾ! ਗੋਬਿੰਦ ਨਾਮੁ ਸਮਾਲੇ॥ ਮਨ ਪਿਆਰਿਆ ਜੀ ਮਿਤ੍ਰਾ! ਹਰਿ ਨਿਬਹੈ ਤੇਰੈ ਨਾਲੇ॥ ਸੰਗਿ ਸਹਾਈ ਹਰਿ ਨਾਮੁ ਧਿਆਈ, ਬਿਰਥਾ ਕੋਇ ਨ ਜਾਏ॥ ਮਨ ਚਿੰਦੇ ਸੇਈ ਫਲ ਪਾਵਹਿ, ਚਰਣ ਕਮਲ ਚਿਤੁ ਲਾਏ॥ ਜਲਿ ਥਲਿ ਪੂਰਿ ਰਹਿਆ ਬਨਵਾਰੀ, ਘਟਿ ਘਟਿ ਨਦਰ ਨਿਹਾਲੇ॥ ਨਾਨਕੁ ਸਿਖਿ ਦੇਇ ਮਨ ਪ੍ਰੀਤਮ! ਸਾਧ ਸੰਗਿ ਭ੍ਰਮੁ ਜਾਲੇ॥੧॥**

**ਮਨ ਪਿਆਰਿਆ ਜੀ ਮਿਤ੍ਰਾ ! ਹਰਿ ਬਿਨੁ ਝੂਠੁ ਪਸਾਰੇ॥ ਮਨ ਪਿਆਰਿਆ ਜੀਉ ਮਿਤ੍ਰਾ ! ਬਿਖੁ ਸਾਗਰੁ ਸੰਸਾਰੇ॥ ਚਰਣ ਕਮਲ ਕਰਿ ਬੋਹਿਥੁ ਕਰਤੇ, ਸਹਸਾ ਦੂਖੁ ਨ ਬਿਆਪੈ॥ ਗੁਰੁ ਪੂਰਾ ਭੇਟੈ ਵਡਭਾਗੀ, ਆਠ ਪਹਰ ਪ੍ਰਭੁ ਜਾਪੈ॥ ਆਦਿ ਜੁਗਾਦੀ ਸੇਵਕ ਸੁਆਮੀ, ਭਗਤਾ ਨਾਮੁ ਆਧਾਰੇ॥ ਨਾਨਕੁ ਸਿਖ ਦੇਇ ਮਨ ਪ੍ਰੀਤਮ! ਬਿਨੁ ਹਰਿ ਝੂਠ ਪਸਾਰੇ॥੨॥**

### ਉਚਾਰਨ ਸੇਧ

**ਬਿੰਦੀ ਸਹਿਤ**—ਪਾਵਹਿਂ, ਵਡਭਾਗੀਂ। **ਬਿੰਦੀ ਰਹਿਤ**—ਧਿਆਈ।

**ਫੁਟਕਲ :** ੧. ਸਵੱਲੀ, ਮੱਲੀ, ਚੱਲੀ ਦਾ ਉਚਾਰਣ ਅਧਕ ਸਹਿਤ ਕਰਨਾ ਹੈ।

੨. ਮਨ ਪਿਆਰਿਆ ਜੀਉ ਮਿਤ੍ਰਾ ! ਵਿਚ ਪਿਆਰਿਆ ਮਗਰੋਂ ਬਿਸਰਾਮ ਲਾਉਣਾ ਠੀਕ ਨਹੀਂ।

੩. ਪਾਠਾਂਤਰ—ਇਥੇ ਗੁਰਬਾਣੀ ਵਿਆਕਰਣ ਅਨੁਸਾਰ 'ਮਨ' ਨਹੀਂ, 'ਮਨਿ' ਪਾਠ ਸ਼ੁੱਧ ਹੈ।

**ਪਦ ਅਰਥ—** ਨਿਬਹੈ-ਤੋੜ ਤੱਕ ਸਾਥ ਦਿੰਦਾ ਹੈ। ਬਿਰਥਾ-ਖਾਲੀ। ਬਨਵਾਰੀ-ਬਨਮਾਲੀ ਪ੍ਰਮਾਤਮਾ। ਨਿਹਾਲੇ-ਵੇਖ ਰਿਹਾ ਹੈ। ਸਿਖ-ਸਿਖਿਆ, ਉਪਦੇਸ਼। ਭ੍ਰਮ ਜਾਲੇ-ਭਰਮ ਨੂੰ ਸਾੜ ਦੇ। ਸੇਵਕ ਸੁਆਮੀ-ਸੇਵਕਾਂ ਦਾ ਮਾਲਕ।

**ਅਰਥ—** ਹੇ ਪਿਆਰੇ ਮਨ ਮਿਤਰ ਜੀਓ ! (ਤੂੰ) ਗੋਬਿੰਦ (ਪ੍ਰਭੂ) ਦਾ ਨਾਮ ਚੇਤੇ ਕਰ (ਸਿਮਰ)। ਹੇ ਪਿਆਰੇ ਮਨ ਮਿਤਰ ਜੀਓ ! (ਉਹ) ਹਰੀ (ਪ੍ਰਮਾਤਮਾ) ਤੇਰੇ ਨਾਲ ਨਿਬ੍ਹੇਗਾ। (ਜੋ ਕੋਈ ਵੀ) ਹਰੀ ਨਾਮ ਨੂੰ ਧਿਆਉਂਦਾ ਹੈ (ਨਾਮ ਉਸ ਦੇ) ਸੰਗ ਸਹਾਈ (ਹੁੰਦਾ ਹੈ ਅਤੇ) ਕੋਈ (ਮਨੁੱਖ ਵੀ

ਉਸ ਤੋਂ ਜੋ ਕੁਝ ਮੰਗਦਾ ਹੈ, ਪ੍ਰਾਪਤ ਕਰ ਲੈਂਦਾ ਹੈ), ਖ਼ਾਲੀ ਨਹੀਂ ਜਾਂਦਾ। (ਜਿਨ੍ਹਾਂ ਨੇ ਹਰੀ ਦੇ) ਚਰਨ ਕਮਲਾਂ ਨਾਲ (ਆਪਣਾ) ਚਿਤ ਜੋੜ ਲਿਆ ਹੈ (ਉਹ) ਮਨ ਇਛੇ ਫਲ ਪ੍ਰਾਪਤ ਕਰ ਲੈਂਦੇ ਹਨ। ਜਗਤ ਦਾ ਮਾਲਕ ਜਲ ਵਿਚ ਤੇ ਥਲ ਵਿਚ (ਭਾਵ ਹਰ ਥਾਂ) ਪਰੀਪੂਰਣ (ਹੈ ਅਤੇ) ਹਰੇਕ ਹਿਰਦੇ ਅੰਦਰ (ਬੈਠਾ ਹੋਇਆ ਆਪਣੀ ਮਿਹਰ ਦੀ) ਨਜ਼ਰ ਨਾਲ ਵੇਖ ਰਿਹਾ ਹੈ। ਐ ਪਿਆਰੇ ਮਨ ! ਨਾਨਕ (ਤੈਨੂੰ) ਸਿਖਿਆ ਦਿੰਦਾ ਹੈ (ਕਿ ਤੂੰ) ਸਾਧ ਸੰਗਤ ਦੁਆਰਾ (ਨਾਮ ਸਿਮਰ ਕੇ ਆਪਣੇ ਇਸ) ਭਰਮ ਨੂੰ ਸਾੜ ਦੇ (ਕਿ ਉਹ ਪਿਆਰਾ ਤੈਥੋਂ ਦੂਰ ਹੈ)॥੧॥

ਹੇ ਪਿਆਰੇ ਮਨ ਮਿੱਤਰ ਜੀ ! (ਇਕ) ਹਰੀ ਤੋਂ ਬਿਨਾਂ (ਇਹ ਸਾਰੇ ਪਦਾਰਥਕ) ਪਸਾਰੇ (ਖਿਲਾਰੇ) ਨਾਸ਼ਵੰਤ ਹਨ (ਅਤੇ ਇਹ ਦਿਸਦਾ) ਸੰਸਾਰ (ਮਾਨੋ) ਜ਼ਹਰ ਦਾ ਸਮੁੰਦਰ ਹੈ। (ਇਸ ਸੰਸਾਰ ਨੂੰ ਪਾਰ ਕਰਨ ਹਿੱਤ ਤੂੰ) ਕਰਤਾਰ ਦੇ ਸੁਹਣੇ ਚਰਨ ਕਮਲ ਜਹਾਜ਼ ਬਣਾ ਲੈ (ਫਿਰ ਤੈਨੂੰ ਕਿਸੇ ਪ੍ਰਕਾਰ ਦਾ) ਸੰਸਾ (ਤੇ ਮੌਤ ਦਾ) ਦੁਖ ਨਹੀਂ ਵਿਆਪਣਾ। ਵੱਡੇ ਭਾਗਾਂ ਨਾਲ (ਜਦੋਂ) ਪੂਰਾ ਗੁਰੂ ਮਿਲਦਾ ਹੈ (ਤਾਂ ਜੀਵ) ਅੱਠੇ ਪਹਿਰ ਪ੍ਰਭੂ ਨੂੰ ਸਿਮਰਦਾ ਹੈ (ਅਤੇ ਇਹ ਸਿਮਰਨ ਸੰਸਾਰ ਸਾਗਰ ਤੋਂ ਪਾਰ ਹੋਣ ਲਈ ਜਹਾਜ਼ ਦੀ ਨਿਆਈਂ ਹੈ)। (ਉਹ ਪ੍ਰਭੂ) ਆਦਿ ਜੁਗਾਦਿ ਤੋਂ (ਹੀ ਆਪਣਿਆਂ ਪਿਆਰਿਆਂ) ਸੇਵਕਾਂ ਦਾ ਮਾਲਕ ਹੈ (ਅਤੇ ਉਨ੍ਹਾਂ ਦੀ ਪੈਜ ਰਖਦਾ ਆਇਆ ਹੈ ਕਿਉਂ ਜੋ ਉਸ ਦਾ) ਨਾਮ ਭਗਤਾਂ ਦਾ ਜੀਵਨ ਆਸਰਾ ਹੈ। ਹੇ ਪਿਆਰੇ ਮਨ ! ਨਾਨਕ (ਤੈਨੂੰ) ਸਿਖਿਆ ਦੇਂਦਾ ਹੈ (ਕਿ ਇਕ) ਹਰੀ ਤੋਂ ਬਿਨਾ (ਬਾਕੀ ਦੇ) ਖਿਲਾਰੇ ਨਾਸ਼ਵੰਤ ਹਨ।੨।

**ਮਨ ਪਿਆਰਿਆ ਜੀਉ ਮਿਤ੍ਰਾ ! ਹਰਿ ਲਦੇ ਖੇਪ ਸਵਲੀ॥ ਮਨ ਪਿਆਰਿਆ ਜੀਉ ਮਿਤ੍ਰਾ ! ਹਰਿ ਦਰੁ ਨਿਹਚਲੁ ਮਲੀ॥ ਹਰਿ ਦਰੁ ਸੇਵੇ ਅਲਖ ਅਭੇਵੇ, ਨਿਹਚਲੁ ਆਸਣੁ ਪਾਇਆ॥ ਤਹ ਜਨਮ ਨ ਮਰਣੁ, ਨ ਆਵਣ ਜਾਣਾ, ਸੰਸਾ ਦੂਖੁ ਮਿਟਾਇਆ॥ ਚਿਤ੍ਰ ਗੁਪਤ ਕਾ ਕਾਗਦੁ ਫਾਰਿਆ, ਜਮਦੂਤਾ ਕਛੂ ਨ ਚਲੀ॥ ਨਾਨਕੁ ਸਿਖ ਦੇਇ ਮਨ ਪ੍ਰੀਤਮ! ਹਰਿ ਲਦੇ ਖੇਪ ਸਵਲੀ॥੩॥**

**ਮਨ ਪਿਆਰਿਆ ਜੀਉ ਮਿਤ੍ਰਾ ! ਕਰਿ ਸੰਤਾ ਸੰਗਿ ਨਿਵਾਸੋ॥ ਮਨ ਪਿਆਰਿਆ ਜੀਉ ਮਿਤ੍ਰਾ, ਹਰਿਨਾਮ ਜਪਤ ਪਰਗਾਸੋ॥ ਸਿਮਰਿ ਸੁਆਮੀ ਸੁਖਹਗਾਮੀ, ਇਛ ਸਗਲੀ ਪੁੰਨੀਆ॥ ਪੁਰਬੇ ਕਮਾਏ ਸ੍ਰੀਰੰਗ ਪਾਏ, ਹਰਿ ਮਿਲੇ ਚਿਰੀ ਵਿਛੁੰਨਿਆ॥ ਅੰਤਰਿ ਬਾਹਰਿ ਸਰਬਤਿ ਰਵਿਆ, ਮਨਿ ਉਪਜਿਆ ਬਿਸੁਆਸੋ॥ ਨਾਨਕੁ ਸਿਖ ਦੇਇ, ਮਨ ਪ੍ਰੀਤਮ ! ਕਰਿ ਸੰਤਾਂ ਸੰਗਿ ਨਿਵਾਸੋ॥੪॥**

**ਮਨ ਪਿਆਰਿਆ ਜੀਉ ਮਿਤ੍ਰਾ ! ਹਰਿ ਪ੍ਰੇਮ ਭਗਤਿ ਮਨੁ ਲੀਨਾ॥ ਮਨ ਪਿਆਰਿਆ ਜੀਉ ਮਿਤ੍ਰਾ ! ਹਰਿਜਲ ਮਿਲਿ ਜੀਵੇ ਮੀਨਾ॥ ਹਰਿ ਪੀ ਆਘਾਨੇ ਅੰਮ੍ਰਿਤ ਬਾਨੇ, ਸ੍ਰਬ ਸੁਖਾ ਮਨ ਵੁਠੇ॥ ਸ੍ਰੀਧਰ ਪਾਏ ਮੰਗਲ ਗਾਏ, ਇਛ ਪੁੰਨੀ, ਸਤਿਗੁਰ ਤੁਠੇ॥ ਲੜਿ ਲੀਨੇ ਲਾਏ, ਨਉ ਨਿਧਿ**

**ਪਾਏ, ਨਉ ਸਰਬਸੁ ਠਾਕੁਰਿ ਦੀਨਾ॥ ਨਾਨਕ, ਸਿਖ ਸੰਤ ਸਮਝਾਈ, ਹਰਿ ਪ੍ਰੇਮ ਭਗਤਿ ਮਨੁ ਲੀਨਾ॥੫॥੧॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਭਗਤਾਂ, ਜਮ ਦੂਤਾਂ, ਸੰਤਾਂ, ਸੁਖਹੰਗਾਮੀ, ਪੁੰਨੀਆਂ, ਵਿਛੁਨਿਆਂ।

**ਬਿੰਦੀ ਰਹਿਤ:** ਸੁਖਾ, ਸਮਝਾਈ।

**ਫੁਟਕਲ :** 'ਸਰਬਸੁ' ਦਾ ਸ਼ੁੱਧ ਉਚਾਰਣ 'ਸਰਬੱਸੁ' ਹੈ। ਸਵੱਲੀ।

**ਪਦ ਅਰਥ :** ਖੇਪ-ਸੌਦੇ ਦਾ ਭਾਰ। ਸਵਲੀ-ਲਾਹੇਵੰਦੀ। ਨਿਹਚਲ-ਪੱਕਾ। ਅਭੇਵ-ਭੇਦ ਤੋਂ ਰਹਿਤ। ਆਸਣ-ਟਿਕਾਣਾ। ਚਿਤ੍ਰਗੁਪਤ-ਧਰਮ ਰਾਜ ਦਾ ਮੁਣਸ਼ੀ। ਫਾਰਿਆ-ਫਾੜਿਆ। ਪੁਰਬੇ-ਪਿਛਲੇ ਕਮਾਏ ਹੋਏ। ਵਿਛੁੰਨਿਆ-ਵਿਛੜਿਆ ਹੋਇਆ। ਰਵਿਆ-ਪਰੀਪੂਰਨ, ਵਿਆਪਕ। ਮੀਨਾ-ਮਛਲੀ। ਆਘਾਨੇ-ਰੱਜ ਗਏ। ਅੰਮ੍ਰਿਤ ਬਾਨੇ-ਅੰਮ੍ਰਿਤ ਮਈ (ਮਿੱਠੇ) ਬਚਨਾਂ ਨਾਲ। ਸ੍ਰੀਧਰ-ਲੱਛਮੀ ਨੂੰ ਧਾਰਨ ਵਾਲਾ ਭਾਵ ਕਰਤਾਰ। ਸਰਬਸੁ-ਸਭ ਕੁਝ।

**ਅਰਥ :** ਹੇ ਪਿਆਰੇ ਮਿਤ੍ਰ ਜੀਓ ! (ਤੂੰ) ਹਰੀ (ਨਾਮ) ਦੀ ਲਾਹੇਵੰਦੀ ਖੇਪ (ਸੌਦਾ) ਲੱਦ ਲੈ (ਇਸ ਨਾਲ) ਹਰੀ ਦਾ ਅਟੱਲ ਟਿਕਾਣਾ ਮੱਲ ਲਵੀਂ। (ਜਿਸ ਕਿਸੇ ਨੇ ਵੀ ਉਸ (ਲਖਤਾ-ਰਹਿਤ, ਭੇਦ-ਰਹਿਤ) ਪ੍ਰਮਾਤਮਾ ਦਾ ਦਰ ਸੇਵਿਆ ਹੈ (ਉਸ ਨੇ ਉਸ) ਅਟੱਲ ਟਿਕਾਣੇ (ਨੂੰ) ਪਾ ਲਿਆ ਹੈ। ਉਥੇ (ਅਟੱਲ ਟਿਕਾਣੇ ਤੇ) ਨਾ ਜਨਮ ਹੈ ਨਾ ਮੌਤ ਹੈ ਨਾ ਆਵਾਗਉਣ (ਦਾ ਚੱਕਰ) ਹੈ। (ਉਥੇ ਪਹੁੰਚਣ ਵਾਲੇ ਨੇ ਮਾਨੋ ਜਨਮ ਮਰਨ ਦਾ) ਸੰਸਾ ਤੇ ਦੁਖ ਹੀ ਮੁਕਾ ਲਿਆ। (ਲਾਹੇਵੰਦੀ ਵਸਤੂ ਇਕੱਤਰ ਕਰਨ ਦਾ ਸਦਕਾ) ਚਿਤ੍ਰ ਗੁਪਤ ਦਾ (ਲਿਖਿਆ ਹੋਇਆ ਜੀਵਨ-ਲੇਖੇ ਵਾਲਾ) ਕਾਗਜ਼ ਪਾੜ ਦਿੱਤਾ ਗਿਆ (ਉਥੇ) ਜਮਦੂਤਾਂ ਦੀ (ਵੀ) ਕੋਈ (ਵਾਹ) ਪੇਸ਼ ਨਹੀਂ ਚੱਲ ਸਕਦੀ। (ਇਸ ਲਈ ਐ ਪਿਆਰੇ) ਮਨ! ਨਾਨਕ (ਤੈਨੂੰ ਬਾਰ ਬਾਰ) ਸਿਖਿਆ ਦਿੰਦਾ ਹੈ (ਕਿ ਤੂੰ) ਹਰੀ-ਨਾਮ ਦੀ ਲਾਹੇਵੰਦੀ ਖੇਪ ਹੀ ਲੱਦ (ਜੋ) ਸਵੱਲੀ ਹੈ।੩।

ਹੇ ਮਨ ਪਿਆਰੇ ਮਿਤ੍ਰ ਜੀਓ ! (ਤੂੰ ਇਸ ਲੋਕ ਵਿਚ ਰਹਿੰਦਾ ਹੋਇਆ) ਸੰਤਾਂ (ਸਤ ਪੁਰਸ਼ਾਂ) ਦੀ ਸੰਗਤ ਵਿਚ ਟਿਕਾਣਾ ਕਰ ਭਾਵ ਉਨ੍ਹਾਂ ਦੀ ਸੰਗਤ ਕਰ (ਕਿਉਂਕਿ ਸੰਤਾਂ ਦੀ ਸੰਗਤ ਕਰਨ ਨਾਲ ਪ੍ਰਭੂ ਪਿਆਰੇ ਦਾ ਨਾਮ ਜਪਣ ਦੀ ਲਾਗ ਲਗਦੀ ਹੈ ਅਤੇ ਫਿਰ ਉਸ) ਹਰੀ ਦਾ ਨਾਮ ਜਪਦਿਆਂ (ਆਤਮਿਕ) ਪਰਕਾਸ਼ ਹੋ ਜਾਂਦਾ ਹੈ। (ਜਿਨ੍ਹਾਂ ਨੇ) ਸੁਖ ਦੇਣ ਵਾਲੇ (ਪ੍ਰਭੂ) ਮਾਲਕ ਨੂੰ ਸਿਮਰਿਆ ਹੈ (ਉਨ੍ਹਾਂ ਦੀਆਂ) ਸਾਰੀਆਂ ਇੱਛਾਵਾਂ ਪੂਰੀਆਂ ਹੋ ਗਈਆਂ ਹਨ। ਪਿਛਲੇ ਕੀਤੇ (ਸ਼ੁਭ ਕਰਮਾਂ) ਅਨੁਸਾਰ (ਉਨ੍ਹਾਂ ਨੇ ਸ੍ਰਿਸ਼ਟੀ ਦਾ) ਕਰਤਾ ਪ੍ਰਾਪਤ ਕਰ ਲਿਆ ਹੈ, ਚਿਰਾਂ ਤੋਂ ਵਿਛੁੜਿਆਂ ਨੂੰ (ਪਿਆਰਾ ਪ੍ਰਭੂ ਮਿਲ ਪਿਆ ਹੈ)। (ਉਨ੍ਹਾਂ ਦੇ) ਮਨਾ ਵਿੱਚ ਫਿਰ ਇਹ ਵਿਸ਼ਵਾਸ਼ ਬੱਝ ਗਿਆ (ਕਿ) ਅੰਦਰ ਅਤੇ ਬਾਹਰ ਭਾਵ ਸਾਰਿਆਂ ਵਿਚ (ਉਹ ਹਰੀ ਆਪ ਹੀ ਜੋਤਿ ਰੂਪ ਵਿਚ) ਵਰਤ ਰਿਹਾ ਹੈ। (ਇਸ ਲਈ) ਏ ਮਨ ਪਿਆਰਿਆ ਜੀ ! ਨਾਨਕ (ਤੈਨੂੰ ਬਾਰ ਬਾਰ ਇਹ) ਸਿਖਿਆ ਦਿੰਦਾ ਹੈ (ਕਿ ਪ੍ਰਭੂ ਦਾ ਰੰਗ ਪ੍ਰਾਪਤ ਕਰਨ ਲਈ) ਸੰਤਾਂ ਦੀ ਸੰਗਤ ਵਿਚ ਵਸਣਾ ਕਰ।੪।

ਐ ਮਨ ਪਿਆਰੇ ਮਿਤ੍ਰ ਜੀਓ ! (ਜਿਨ੍ਹਾਂ ਦਾ) ਮਨ ਹਰੀ ਦੀ ਪ੍ਰੇਮਾ ਭਗਤੀ ਵਿਚ ਲੀਨ ਹੋ ਜਾਂਦਾ ਹੈ (ਉਨ੍ਹਾਂ ਦੀ) ਹਰੀ (ਪ੍ਰਤੀ ਜੀਵਨ-ਹਾਲਤ ਅਜਿਹੀ ਬਣ ਜਾਂਦੀ ਹੈ ਜਿਵੇਂ) ਪਾਣੀ ਦੇ ਮਿਲਣ ਨਾਲ ਮੱਛੀ ਜੀਊਂਦੀ ਹੈ ਭਾਵ ਫਿਰ ਉਹ ਪਿਆਰੇ ਪ੍ਰਭੂ ਦੀ ਯਾਦ ਤੋਂ ਬਿਨਾ ਛਿਨ—ਮਾਤ੍ਰ ਵੀ ਨਹੀਂ ਰਹਿ ਸਕਦੇ (ਇਸ ਲਈ ਤੂੰ ਵੀ ਹਰੀ ਦੀ ਪ੍ਰੇਮਾਂ-ਭਗਤੀ ਵਿਚ ਆਪਣੇ ਆਪ ਨੂੰ ਲੀਨ ਕਰ)। (ਅਜਿਹੀ ਪਿਆਸ ਵਾਲੇ ਜੀਊੜੇ) ਹਰੀ ਦੇ ਅੰਮ੍ਰਿਤਮਈ ਬਚਨ ਪੀ ਪੀ ਕੇ ਰੱਜ ਗਏ ਹਨ (ਮਾਨੋ) ਸਾਰੇ ਸੁਖ (ਉਨ੍ਹਾਂ ਦੇ) ਮਨ ਅੰਦਰ ਆ ਕੇ ਵਸ ਗਏ ਹਨ। (ਉਨ੍ਹਾਂ ਪਿਆਰਿਆਂ ਨੇ) ਅਕਾਲ ਪੁਰਖ ਜੀ

ਨੂੰ ਪ੍ਰਾਪਤ ਕਰ ਲਿਆ ਹੈ। (ਉਨ੍ਹਾਂ ਨੇ ਆਤਮ ਰਸ ਵਿਚ ਲੀਨ ਹੋ ਕੇ) ਖੁਸ਼ੀਆਂ ਦੇ ਗੀਤ ਗਾਉਣੇ ਕੀਤੇ (ਅਤੇ ਉਨ੍ਹਾਂ ਦੀ ਪ੍ਰਭੂ ਮੇਲ ਵਾਲੀ) ਇੱਛਾ ਸਤਿਗੁਰੂ ਦੇ ਪ੍ਰਸੰਨ ਹੋਣ ਨਾਲ ਪੂਰੀ ਹੋ ਗਈ। (ਮਾਲਕ ਨੇ ਅਜਿਹੇ ਪਿਆਰਿਆਂ ਨੂੰ ਆਪਣੇ) ਲੜ ਨਾਲ ਲਾ ਲਿਆ (ਮਾਨੋ ਉਨ੍ਹਾਂ ਨੇ) ਨੌਂ ਨਿਧੀਆਂ ਦੇ (ਖ਼ਜ਼ਾਨੇ) ਪ੍ਰਾਪਤ ਕਰ ਲਏ, ਠਾਕੁਰ ਨੇ ਜੋ (ਅੰਮ੍ਰਿਤ ਨਾਮ) ਬਖਸ਼ਿਸ਼ ਕੀਤਾ (ਉਹ ਉਨ੍ਹਾਂ ਲਈ) ਸਾਰਾ ਧਨ-ਪਦਾਰਥ ਆਦਿ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ) ਸਤ ਪੁਰਸ਼ਾਂ ਨੇ (ਅਜਿਹੀ ਸਿਖਿਆ ਸਮਝਾਈ ਭਾਵ ਦ੍ਰਿੜ੍ਹ ਕਰਾਈ ਹੈ (ਉਨ੍ਹਾਂ ਦਾ) ਮਨ (ਪ੍ਰਭੂ ਪਿਆਰੇ ਦੀ) ਭਗਤੀ ਵਿਚ ਲੀਨ ਹੋਇਆ ਹੈ॥੫॥੧॥੨॥

## ਅਰਥ ਭੇਦ ਅਤੇ ਨਿਰਣੈ

### ੳ) ਮਨ ਪਿਆਰਿਆ ਜੀਉ ਮਿਤ੍ਰਾ, ਗੋਬਿੰਦ ਨਾਮੁ ਸਮਾਲੇ॥

**ਨਿਰਣੈ—** ਇਸ ਪੰਕਤੀ ਵਿਚ 'ਜੀਉ ਮਿਤ੍ਰਾ' ਪਦਾਂ ਦੇ ਅਰਥ 'ਜੀ ਦਿਆ ਮਿਤ੍ਰਾ' ਜਾਂ 'ਮੇਰੇ ਜੀਉ ਦੇ ਮਿਤ੍ਰਾ' ਕਰਨੇ ਠੀਕ ਨਹੀਂ ਜਿਵੇਂ ਕਿ ਫਰੀਦਕੋਟ ਸਟੀਕ ਵਿਚ ਅਤੇ ਸੰਥਯਾ ਪੋਥੀ ਦੂਜੀ ਵਿਚ ਕੀਤੇ ਗਏ ਹਨ। ਇਥੇ ਅਨਵੈ ਰੂਪ ਵਿਚ 'ਮਿਤ੍ਰਾ ਜੀਉ' ਕਰਕੇ ਅਰਥ ਕਰਨੇ ਹਨ। 'ਜੀਉ' ਪਦ ਪਿਆਰ ਦਾ ਬੋਧਕ ਹੈ 'ਜੀਵ' ਦਾ ਸੂਚਕ ਨਹੀਂ, ਜਿਵੇਂ—'ਸੁਣਿ ਮਨ ਮਿਤਰ ਪਿਆਰਿਆ, ਮਿਲੁ ਵੇਲਾ ਹੈ ਏਹੁ' 'ਜੀਉ' ਪਿਆਰਵਾਚੀ ਪਦ ਹੈ। ਇਸ ਦੀ ਪ੍ਰੋੜ੍ਹਤਾ ਦੂਜੇ ਪਦ ਵਿਚ 'ਜੀ' ਵਰਤਣ ਨਾਲ ਹੋ ਜਾਂਦੀ ਹੈ। ਪਾਠਕ ਜੇ ਇਹ ਸ਼ੰਕਾ ਕਰਨ ਕਿ ਪਹਿਲਾਂ 'ਪਿਆਰਿਆ' ਪਦ ਆ ਚੁਕਿਆ ਹੈ ਫਿਰ 'ਜੀਉ' ਦੇ ਅਰਥ ਵੀ 'ਪਿਆਰੇ' ਕਰਨੇ ਠੀਕ ਨਹੀਂ ਤਾਂ ਇਸ ਸਬੰਧ ਵਿਚ ਇਹ ਲਿਖ ਦੇਣਾ ਯੋਗ ਹੈ ਕਿ ਕਾਵਿ ਅੰਦਰ ਪਿਆਰ ਵਾਚੀ ਦੋ ਸ਼ਬਦਾਂ ਨੂੰ ਇਕੋ ਵਾਰੀ ਦੋ ਰੂਪਾਂ ਵਿਚ ਵਰਤ ਲੈਣਾ ਕੋਈ ਵੱਡੀ ਗੱਲ ਨਹੀਂ, ਦੂਜੇ ਸਾਡੇ ਆਮ ਜੀਵਨ ਅੰਦਰ ਜਦੋਂ ਕਿਸੇ ਨੂੰ ਅਤੀ ਪਿਆਰ ਨਾਲ ਬੁਲਾਇਆ ਜਾਂਦਾ ਹੈ ਤਾਂ 'ਪਿਆਰੇ' ਅਤੇ 'ਜੀ' ਦੋਨੋ ਸ਼ਬਦ ਵਰਤ ਲਏ ਜਾਂਦੇ ਹਨ। ਇਸ ਪ੍ਰਕਾਰ ਇਹ ਦੋਨੋਂ ਸ਼ਬਦ ਪਿਆਰ ਤੇ ਸਤਿਕਾਰ ਬੋਧਕ ਹਨ।

### ਅ) ਚਿਤ੍ਰਗੁਪਤ ਕਾ ਕਾਗਦੁ ਫਾਰਿਆ, ਜਮਦੂਤਾ ਕਛੂ ਨ ਚਲੀ॥

ਕਈ ਪ੍ਰੇਮੀ ਇਹ ਸਮਝਦੇ ਹਨ ਕਿ 'ਚਿਤ੍ਰ' ਤੇ 'ਗੁਪਤ' ਇਹ ਦੋਵੇਂ ਧਰਮ ਰਾਜ ਦੇ ਮੁਣਸ਼ੀ (ਲੇਖਾਕਾਰ) ਹਨ, ਜਦੋਂ ਕਿ ਕਈ ਲੇਖਕ ਇਕ ਮੁਨਸ਼ੀ ਆਖਦੇ ਹਨ ਪ੍ਰੰਤੂ ਇਸ ਬਾਰੇ ਅਜੇ ਕੋਈ ਨਿਰਣਾ ਨਹੀਂ ਕੀਤਾ ਜਾ ਸਕਿਆ। ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਇਸ ਬਾਰੇ ਇਉਂ ਦਸਿਆ ਹੈ—'ਗੁਰਮਤ ਅਨੁਸਾਰ ਸਾਖੀ ਆਤਮਾ, ਜ਼ਮੀਰ, ਜੋ ਗੁਪਤ ਰੀਤਿ ਨਾਲ ਸ਼ੁਭ ਅਸ਼ੁਭ ਕਰਮਾਂ ਨੂੰ ਚਿਤ੍ਰ ਕਰਦਾ ਹੈ॥ ਦੇਖੋ ਕਾਇਥ ਚੇਤ੍ਰ'

੨. ਪੁਰਾਣਾਂ ਅਨੁਸਾਰ ਧਰਮ ਰਾਜ ਦਾ ਇਕ ਮੁਨਸ਼ੀ ਹੈ ਜੋ ਸਾਰੇ ਜੀਵਾਂ ਦੇ ਕਰਮ ਗੁਪਤ ਰੀਤਿ ਨਾਲ ਲਿਖਦਾ ਹੈ। ਸਕੰਧ ਪੁਰਾਣ ਵਿਚ ਲੇਖ ਹੈ ਕਿ ਇਕ 'ਚਿਤ੍ਰ' ਨਾਉਂ ਦਾ ਰਾਜਾ ਹਿਸਾਬ-ਕਿਤਾਬ ਵਿਚ ਬੜਾ ਨਿਪੁੰਣ ਸੀ। ਯਮਰਾਜ ਨੇ ਆਪਣੇ ਦਫਤਰ ਦਾ ਹਿਸਾਬ ਠੀਕ ਰੱਖਣ ਵਾਸਤੇ ਉਹ ਨੂੰ (ਜਦ ਕਿ ਉਹ ਨਦੀ ਵਿਚ ਨਹਾਉਣ ਵੜਿਆ) ਚੁੱਕ ਮੰਗਵਾਇਆ ਅਤੇ ਆਪਣੇ ਦਫਤਰ ਦਾ ਕੰਮ ਉਸ ਦੇ ਸਪੁਰਦ ਕੀਤਾ।

---

1. **ਨੋਟ**-ਇਹ ਗੱਲ ਬੜੇ ਅਫ਼ਸੋਸ ਵਾਲੀ ਹੈ ਕਿ ਅਸਾਂ ਅਜੇ ਗੁਰਮਤਿ ਅਨੁਸਾਰ ਗ੍ਰਿਹਸਥੀ ਜੀਵਨ ਨੂੰ ਢਾਲਿਆ ਨਹੀਂ ਜਿਸ ਕਰਕੇ ਨਿਤ ਦਿਹਾੜੇ ਇਸ ਕੱਚੇ ਦਾਜ ਦੇ ਲੈਣ ਦੇਣ ਦੇ ਝਗੜੇ-ਝੇੜੇ ਖੜੇ ਹੀ ਰਹਿੰਦੇ ਹਨ। ਗੁਰਦੇਵ ਜੀ ਵਲੋਂ ਤਾਂ ਸਾਰੇ ਸੰਸਾਰ ਨੂੰ ਠੀਕ ਸੇਧ ਦਿਤੀ ਗਈ ਹੈ। ਇਸ ਸਾਂਝੀ ਸਿਖਿਆ ਨੂੰ ਨਾ ਅਪਨਾਉਣ ਕਰਕੇ ਹੀ ਅੱਜ ਦਾਜ ਦਾ ਇਕ ਬੜਾ ਭਾਰੀ ਮਸਲਾ ਸਮਾਜ ਦੇ ਸਾਹਮਣੇ ਖੜਾ ਰਹਿੰਦਾ ਹੈ। ਸਮਾਜ-ਸੁਧਾਰ ਨੂੰ ਮੁਖ ਰਖਦੇ ਹੋਏ ਹੁਣ ਰਾਜ ਸਰਕਾਰਾਂ ਨੇ ਵੀ ਇਸ ਪਾਸੇ ਵੱਲ ਆਪਣਾ ਧਿਆਨ ਦੇਣਾ ਆਰੰਭਿਆ ਹੈ ਪਰ ਸਫਲਤਾ ਤਾਂ ਹੀ ਸੰਭਵ ਹੈ ਜੇ ਆਗੂ ਜਾਂ ਵੱਡੇ ਲੋਕ ਆਪ ਵੀ ਇਸ ਸਿਖਿਆ ਉਤੇ ਸੱਚੋ ਦਿਲੋਂ ਅਮਲ ਕਰਨ।

ਭਵਿੱਖਤ ਪੁਰਾਣ ਵਿਚ ਲਿਖਿਆ ਹੈ ਕਿ ਜਦ ਬ੍ਰਹਮਾ ਸ੍ਰਿਸ਼ਟੀ ਰਚ ਕੇ ਧਯਾਨ ਪਰਾਇਣ ਹੋਇਆ ਤਦ ਉਸ ਦੇ ਸਰੀਰ ਵਿਚੋਂ ਇਕ ਚਿਤ੍ਰ (ਰੰਗ ਬਰੰਗਾ) ਪੁਰਸ਼ ਪ੍ਰਗਟ ਹੋਇਆ ਜਿਸ ਦੇ ਹੱਥ ਵਿਚ ਕਲਮ ਦਵਾਤ ਸੀ। ਬ੍ਰਹਮ ਦੀ ਅੱਖ ਖੁਲ੍ਹਣ ਪੁਰ ਉਸ ਨੇ ਆਖਿਆ ਕਿ ਮੇਰਾ ਨਾਮ ਅਤੇ ਕੰਮ ਦਸੋ। ਬ੍ਰਹਮਾ ਨੇ ਕਿਹਾ ਕਿ 'ਤੂੰ ਮੇਰੇ ਕਾਯ (ਸਰੀਰ) ਤੋਂ ਪ੍ਰਗਟ ਹੋਇਆ ਹੈਂ, ਇਸ ਲਈ 'ਕਾਯਸਥ' ਸੰਗਯਾ ਹੋਈ, ਪਰ ਤੇਰਾ ਕੰਮ ਜੀਵਾਂ ਦੇ ਕਰਮ ਲਿਖਣ ਦਾ ਹੋਵੇਗਾ। 'ਕਾਥਯ' ਲੋਕ ਆਖਦੇ ਹਨ ਕਿ ਸਾਡਾ ਵਡੇਰਾ ਇਹੀ ਹੈ।

ਗਰੁੜ ਪੁਰਾਣ ਅਨੁਸਾਰ ਚਿਤ੍ਰ ਗੁਪਤ ਦੀ ਪੁਰੀ ਦੱਸੀ ਜਾਂਦੀ ਹੈ ਜੋ ਯਮਰਾਜ ਦੀ ਪੁਰੀ ਦੇ ਪਾਸ ਹੀ ਹੈ। ਚਿਤ੍ਰ ਗੁਪਤ ਦੀ ਪੂਜਾ ਕਤੱਕ ਸ਼ੁਦੀ ੨ (ਯਮ ਦਿਤੀਆ-ਭਾਈ ਦੂਜ) ਨੂੰ ਹੋਇਆ ਕਰਦੀ ਹੈ। [ਮਹਾਨ ਕੋਸ਼ ਪੰ. ੩੫੧, ਛਾਪ ਦੂਜੀ

**ਨਿਰਣੈ—** ਗੁਰਬਾਣੀ ਦੀਆਂ ਹੇਠ ਪੰਕਤੀਆਂ ਤੋਂ ਪ੍ਰਗਟ ਹੁੰਦਾ ਹੈ ਕਿ ਚਿਤ੍ਰ ਗੁਪਤ ਇਕ ਹੀ ਹੈ ਦੋ ਨਹੀਂ—

**੧. ਚਿਤ੍ਰ ਗੁਪਤ ਕਾ ਕਾਗਦੁ ਫਾਰਿਆ, ਜਮਦੂਤਾ ਕਛੂ ਨ ਚਲੀ॥** [ਪੰਨਾ ੮੦

**੨. ਚਿਤ੍ਰ ਗੁਪਤੁ ਸਭ ਲਿਖਤੇ ਲੇਖਾ॥ ਭਗਤ ਜਨਾ ਕਉ ਦ੍ਰਿਸਟਿ ਨ ਪੇਖਾ॥** [ਪੰ. ੩੯੩

**੩. ਘਰੀ ਘਰੀ ਕਾ ਲੇਖਾ ਮਾਗੈ, ਕਾਇਥੁ ਚੇਤੂ ਨਾਉ॥** [ਪੰਨਾ ੧੧੦੪

## (ੲ) ਸਿਮਰਿ ਸੁਆਮੀ ਸੁਖਹਗਾਮੀ, ਇਛ ਸਗਲੀ ਪੁੰਨੀਆ॥

ਇਸ ਪੰਕਤੀ ਵਿਚ ਸ਼ਬਦ 'ਸੁਖਹਗਾਮੀ' ਦੇ ਅਰਥ ਵੱਖ ਵੱਖ ਵਿਦਵਾਨਾ ਵੱਲੋਂ ਇਉਂ ਕੀਤੇ ਗਏ ਹਨ—

੧. ਪ੍ਰਮੇਸ਼ਰ ਜੋ ਸਰਬ ਸੁਖੋਂ ਮੈਂ ਜੀਵ ਕੋ (ਗਾਮੀ) ਪ੍ਰਾਪਤ ਕਰਨੇ ਵਾਲਾ ਹੈ। [ਫਰੀਦਕੋਟ ਸਟੀਕ

੨. ਤੂੰ ਸੁਖਾਗਾਮੀ, ਸੁਖ ਮੋਂ ਬਿਚਰਨੇ ਵਾਲਾ ਹੋ ਜਾਵੇ। [ਪੰ. ਤਾਰਾ ਸਿੰਘ ਜੀ ਨਰੋਤਮ

੩. (ਉਹ) ਸੁਖਮਾਣਸਰ ਹੋ ਗਏ ਹਨ। [ਭਾ. ਵੀਰ ਸਿੰਘ ਜੀ

੪. ਜਿਸ ਪਾਸ ਸੌਖ ਨਾਲ ਪਹੁੰਚ ਸਕੀਦਾ ਹੈ। [ਸ਼ਬਦਾਰਥ ਮਹਾਨ ਕੋਸ਼

**ਨਿਰਣੈ**—ਇਸ ਪੰਕਤੀ ਵਿਚ ਇਸ ਦੇ ਭਾਵ ਅਨੁਸਾਰ 'ਸੁਖਹਗਾਮੀ' ਪਦ ਦੇ ਅਰਥ 'ਸੁਖ ਪਹੁੰਚਾਉਣ ਵਾਲਾ' ਵਧੇਰੇ ਢੁਕਵੇਂ ਹਨ, ਜਿਵੇਂ ਸੁਖਹਦਾਤਾ ਹੈ ਤਿਵੇਂ 'ਸੁਖਹਗਾਮੀ' ਹੈ, ਸ਼ੰਕੇ ਵਿਚ ਪੈਣ ਦੀ ਲੋੜ ਨਹੀਂ। ਗੁਰਬਾਣੀ ਵਿੱਚੋਂ ਇਹ ਅਰਥ ਦੇਣ ਵਾਲੀਆਂ ਉਦਾਹਰਣਾਂ ਵੇਖੋ—

**ੳ) ਪ੍ਰਭ ਮਿਲੇ ਸੁਆਮੀ ਸੁਖਹਗਾਮੀ, ਚਾਵ ਮੰਗਲ ਰਸ ਭਰੇ ॥** [ਪੰਨਾ ੪੫੯

**ਅ) ਭਜੁ ਸਰਣਿ ਸੁਆਮੀ, ਸੁਖਹਗਾਮੀ, ਤਿਸੁ ਬਿਨਾ ਅਨ ਨਾਹਿ ਕੋਇ॥** [ਪੰਨਾ ੭੦੪

**ੲ) ਕਰੀ ਨਦਰਿ ਸੁਆਮੀ ਸੁਖਹਗਾਮੀ, ਹਲਤੁ ਪਲਤੁ ਸਵਾਰਿਆ॥** [ਪੰਨਾ ੭੮੨

**ਸ) ਹਰ ਹਰਾ ਸੁਆਮੀ ਸੁਖਹਗਾਮੀ, ਅਨਦ ਮੰਗਲ ਰਸੁ ਘਣਾ॥** [ਪੰਨਾ ੮੪੭

**ਹ) ਪ੍ਰਭ ਮਿਲੇ ਸੁਆਮੀ ਸੁਖਹਗਾਮੀ, ਇਛ ਮਨ ਕੀ ਪੁੰਨੀਆ ॥** [ਪੰਨਾ ੧੩੧੨

## (ਸ) ਹਰਿ ਪੀ ਆਘਾਨੇ ਅੰਮ੍ਰਿਤ ਬਾਨੇ, ਸ੍ਰਬ ਸੁਖਾ ਮਨ ਵੁਠੇ॥

ਇਸ ਪੰਕਤੀ ਵਿਚ 'ਅੰਮ੍ਰਿਤ ਬਾਨੇ' ਪਦ ਦੇ ਅਰਥ ਵੱਖ ਵੱਖ ਰੂਪਾਂ ਵਿਚ ਇਉਂ ਮਿਲਦੇ ਹਨ—

੧. ਅੰਮ੍ਰਿਤ ਰੂਪ ਬਾਣੀ— [ਪੰ. ਤਾਰਾ ਸਿੰਘ ਜੀ ਨਰੋਤਮ

੨. ਅੰਮ੍ਰਿਤ ਬਚਨ। [ਸ਼ਬਦਾਰਥ ਅਤੇ ਫਰੀਦਕੋਟ ਸਟੀਕ

੩. ਅੰਮ੍ਰਿਤ ਦੇ ਵੰਨ ਦੇ, ਅੰਮ੍ਰਿਤ ਰੂਪੀ [ਭਾ. ਵੀਰ ਸਿੰਘ ਜੀ

'ਸ੍ਰਬ ਸੁਖਾ' ਦਾ ਉਚਾਰਨ ਬਿੰਦੀ ਰਹਿਤ ਹੀ ਕਰਨਾ ਹੈ 'ਸ੍ਰਬ ਸੁਖਾਂ' ਨਹੀਂ ਕਰਨਾ।

**ਨਿਰਣੈ**—ਇਥੇ 'ਬਾਨੇ' ਦਾ ਅਰਥ 'ਵੰਨ ਦੇ' ਕਰਨੇ ਠੀਕ ਨਹੀਂ ਜਾਪਦੇ ਕਿਉਂਕਿ ਇਸ ਪਦ ਤੋਂ ਪਹਿਲਾਂ 'ਪੀ ਆਘਾਨੇ' ਅੰਕਿਤ ਹੈ ਭਾਵ ਪੀ ਕੇ ਰੱਜ ਗਏ। ਕੀ ਪੀ ਕੇ ਰੱਜ ਗਏ ? ਉਤਰ ਹੈ— ਅੰਮ੍ਰਿਤ ਬਾਨੇ-ਅੰਮ੍ਰਿਤ ਜਲ (ਬਾਣੀ)। ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ ਇਹ ਅਰਥ ਕੀਤੇ ਹਨ— 'ਬਾਨੇ-ਸੰਗਯਾ-ਵਨ, ਜਲ-'ਹਰਿ ਪੀ ਆਘਾਨੇ ਅੰਮ੍ਰਿਤ ਬਾਨੇ'-ਨਾਮ ਅੰਮ੍ਰਿਤ ਜਲ ਇਹੋ ਅਰਥ ਠੀਕ ਢੁਕਵੇਂ ਹਨ।

**(ਹ) ਨਾਨਕ ਸਿਖ ਸੰਤ ਸਮਝਾਈ, ਹਰਿ ਪ੍ਰੇਮ ਭਗਤਿ ਮਨੁ ਲੀਨਾ॥**

'ਸੰਥਯਾ ਪੋਥੀ' ਵਿਚ ਇਸ ਪੰਕਤੀ ਦੇ ਅਰਥ ਇਉਂ ਕੀਤੇ ਹੋਏ ਮਿਲਦੇ ਹਨ—

'ਹੇ ਨਾਨਕ, ਸਿਖਾਂ ਤੇ ਸੰਤਾਂ ਨੂੰ ਸਮਝਾ ਰਹੇ ਹਾਂ ਕਿ ਹਰੀ ਦੀ ਪ੍ਰੇਮਾ ਭਗਤੀ ਨਾਲ ਮਨ (ਹਰੀ ਵਿਚ) ਲੀਨ ਹੋ ਜਾਂਦਾ ਹੈ। [ਪੰ. ੬੮੧

ਬਾਕੀ ਟੀਕਾਕਾਰਾਂ ਨੇ'ਸਿਖ' ਦੇ ਅਰਥ 'ਸਿਖਿਆ' ਕੀਤੇ ਹਨ ਅਤੇ ਇਹੋ ਠੀਕ ਅਰਥ ਹਨ ਕਿਉਂਕਿ ਇਸੇ ਸ਼ਬਦ ਦੇ ਪਹਿਲੇ ਚਾਰ ਪਦਿਆਂ ਦੇ ਅੰਤ ਵਿਚ 'ਸਿਖ' ਪਦ 'ਸਿਖਿਆ' ਦੇ ਅਰਥਾਂ ਵਿਚ ਬਾਰ ਬਾਰ ਆਇਆ ਹੈ— ਨਾਨਕ ਸਿਖ ਦੇਇ ਮਨ ਪ੍ਰੀਤਮ......'

ਪਹਿਲੇ ਚਾਰ ਪਦਿਆਂ ਵਿਚ 'ਨਾਨਕੁ' ਪਦ ਦਾ ਕੱਕਾ ਔਂਕੜ ਸਹਿਤ ਕਾਰਕ—ਰੂਪ ਵਿਚ ਉਤਮ ਪੁਰਖ ਦਾ ਲਖਾਇਕ ਹੈ ਪਰ ਇਸੇ ਸ਼ਬਦ ਦੇ ਪੰਜਵੇਂ ਪਦੇ ਦੀ ਅੰਤਲੀ ਪੰਕਤੀ ਵਿਚ 'ਨਾਨਕ' ਪਦ ਦੇ ਕੱਕੇ ਨੂੰ ਔਂਕੜ ਨਹੀਂ ਲੱਗਿਆ ਹੋਇਆ। ਇਸ ਪਦ ਦੀਆਂ ਸਾਰੀਆਂ ਪੰਕਤੀਆਂ, ਹੋ ਚੁਕੀ ਬਖਸ਼ਿਸ਼ ਦਾ ਵਰਨਣ ਕਰਦੀਆਂ ਹਨ ਜਿਹੜੀਆਂ ਕਿ ਨਿਕਟ ਭੂਤ ਕਾਲ ਦੀਆਂ ਸੂਚਕ ਹਨ। ਸ਼ਬਦਾਰਥੀ ਵਿਦਵਾਨਾਂ ਨੇ ਇਸ ਪੰਕਤੀ ਦੇ ਅਰਥ ਇਉਂ ਕੀਤੇ ਹਨ—'ਹੇ ਨਾਨਕ ! ਸੰਤਾਂ ਨੇ ਸਿਖਿਆ ਦ੍ਰਿੜ੍ਹ ਕਰਾਈ ਜਿਸ ਕਰਕੇ ਮੇਰਾ ਮਨ ਹਰੀ ਦੀ ਪ੍ਰੇਮਾ-ਭਗਤੀ ਵਿਚ ਲਗ ਗਿਆ।' ਸੋ ਸਾਨੂੰ ਸ਼ਬਦਾਂਤਕ ਲਗਮਾਤਰੀ ਨੇਮਾਂ ਅਨੁਸਾਰ ਢੁਕਵੇਂ ਅਰਥਾਂ ਨੂੰ ਹੀ ਅਪਨਾਉਣਾ ਚਾਹੀਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਗੁਰਦੇਵ ਜੀ ਉਤਮ ਪੁਰਖ ਵਿਚ ਉਚਾਰ ਰਹੇ ਹਨ। ਭਾਵੇਂ ਸੰਬੋਧਨ. ਪਿਆਰੇ ਮਨ ਨੂੰ ਕਰ ਰਹੇ ਹਨ ਪਰ ਗੁਰੂ ਜੀ ਦਾ ਮਨੋਰਥ ਗੁਰਸਿੱਖਾਂ ਨੂੰ ਸਿਖਿਆ ਦੇਣ ਦਾ ਹੀ ਹੈ। ਪਹਿਲੀ ਸਿਖਿਆ ਦਿੱਤੀ ਗਈ ਹੈ ਕਿ ਸ੍ਰਿਸ਼ਟੀ ਦਾ ਕਰਤਾ ਤਾਂ ਹਰੇਕ ਥਾਂ ਤੇ ਹਰਕੇ ਜੀਵ ਦੇ ਅੰਦਰ ਵਿਆਪਕ ਹੈ ਪਰ ਸਾਡੇ ਅੰਦਰ ਦਵੈਤ ਦਾ ਭਰਮ ਹੋਣ ਕਰਕੇ ਉਸ ਦੀ ਵਿਆਪਕਤਾ ਅਨੁਭਵ ਨਹੀਂ ਹੋ ਰਹੀ ਅਤੇ ਇਹ ਭਰਮ ਸਾਧ-ਸੰਗ ਦੁਆਰਾ ਦੂਰ ਕੀਤਾ ਜਾ ਸਕਦਾ ਹੈ। ਫਿਰ ਦ੍ਰਿੜ੍ਹ ਕਰਾਇਆ ਹੈ ਕਿ ਇਕ ਹਰੀ ਤੋਂ ਬਿਨਾਂ ਸਭ ਕੁਝ ਨਾਸ਼ਵੰਤ ਹੈ, ਇਸ ਲਈ ਇਸ ਲੋਕ ਵਿਚ ਰਹਿ ਕੇ ਲਾਹੇਵੰਦਾ ਸੱਚਾ ਸੌਦਾ ਵਿਹਾਝਣਾ ਚਾਹੀਦਾ ਹੈ। ਇਸ ਮੰਤਵ ਹਿਤ ਸੰਤਾਂ, ਮਹਾਂ ਪੁਰਸ਼ਾਂ ਦੀ ਸੰਗਤ ਵਿਚ ਨਿਵਾਸ ਕਰਨਾ ਲਾਜ਼ਮੀ ਹੈ ਜਿਥੋਂ ਕਿ ਨਾਮ ਜਪਣ ਦੀ ਲਾਗ ਲਗਦੀ ਹੈ ਅਤੇ ਗਿਆਨ ਦਾ ਪ੍ਰਕਾਸ਼ ਹੋ ਕੇ ਸਰਬ ਵਿਆਪਕ ਪ੍ਰਭੂ ਵਿਚ ਵਿਸ਼ਵਾਸ ਬੱਝਦਾ ਹੈ। ਅੰਤ, ਪ੍ਰੇਮਾ ਭਗਤੀ ਦਾ ਦਰਜਾ ਪ੍ਰਾਪਤ ਹੁੰਦਾ ਹੈ ਜਿਸ ਤੋਂ ਕਿ ਪ੍ਰਭੂ ਮਿਲਾਪ ਲਈ ਤੀਬਰ ਵੈਰਾਗ ਪੈਦਾ ਹੁੰਦਾ ਹੈ। ਇਸ ਬੈਰਾਗ ਦੀ ਦਸ਼ਾ ਅੰਮ੍ਰਿਤ ਜਲ ਵਿਚ ਤਬਦੀਲ ਹੋ ਕੇ ਮਨੁੱਖ ਲਈ ਸਦਾ ਤ੍ਰਿਪਤੀ ਦਾ ਸਾਧਨ ਬਣ ਜਾਂਦੀ ਹੈ।

ਮਨੁੱਖੀ ਤ੍ਰਿਸ਼ਨਾ, ਵਿਸ਼ੇ ਦੀ ਵਾਸ਼ਨਾ, ਅਤੇ ਅਹੰ ਦੀ ਅੱਗ, ਕੇਵਲ ਅਨੂਠੀ ਪ੍ਰੇਮਾ, ਭਗਤੀ ਨਾਲ ਹੀ ਸਾੜੀ ਜਾ ਸਕਦੀ ਹੈ। ਜਿਸ ਜੀਵ ਨੇ ਵੀ ਪ੍ਰੇਮਾ ਭਗਤੀ ਦੁਆਰਾ ਅੰਮ੍ਰਿਤ ਨਾਮ ਰੂਪ ਜਲ ਛਕ ਲਿਆ ਹੈ ਉਹੋ ਹੀ ਤ੍ਰਿਪਤ ਹੋਇਆ ਹੈ—

**ਕਰੇ ਵਖਿਆਣੁ ਜਾਣੈ ਜੇ ਕੋਈ॥ ਅੰਮ੍ਰਿਤੁ ਪੀਵੈ ਸੋਈ॥ ਰਹਾਉ॥**
**ਜਿਨ ਪੀਆ ਸੇ ਮਸਤ ਭਏ ਹੈ, ਤੂਟੇ ਬੰਧਨ ਫਾਹੇ॥**
**ਜੋਤੀ ਜੋਤਿ ਸਮਾਣੀ ਭੀਤਰਿ, ਤਾਂ ਛੋਡੇ ਮਾਇਆ ਕੇ ਲਾਹੇ॥** [ਪੰਨਾ ੩੫੧

**ਸਿਰੀਰਾਗ ਕੇ ਛੰਤ, ਮਹਲਾ ੫ ੧ੴ ਸਤਿਗੁਰ ਪ੍ਰਸਾਦਿ॥ ਡਖਣਾ॥ ਹਠ ਮਝਾਹੂ ਮਾ ਪਿਰੀ, ਪਸੇ ਕਿਉ ਦੀਦਾਰ॥ ਸੰਤ ਸਰਣਾਈ ਲਭਣੇ, ਨਾਨਕ, ਪ੍ਰਾਣ ਅਧਾਰ॥੧॥ ਛੰਤੁ॥ ਚਰਨ ਕਮਲ ਸਿਉ ਪ੍ਰੀਤਿ ਰੀਤਿ, ਸੰਤਨ ਮਨਿ ਆਵਏ ਜੀਉ॥ ਦੁਤੀਆ ਭਾਉ ਬਿਪਰੀਤਿ ਅਨੀਤਿ, ਦਾਸਾ ਨਹ ਭਾਵਏ ਜੀਉ॥ ਦਾਸਾ ਨਹ ਭਾਵਏ, ਬਿਨੁ ਦਰਸਾਵਏ, ਇਕੁ ਖਿਨੁ ਧੀਰਜੁ ਕਿਉ ਕਰੈ॥ ਨਾਮ ਬਿਹੂਨਾ, ਤਨੁ ਮਨੁ ਹੀਨਾ, ਜਲ ਬਿਨੁ ਮਛੁਲੀ ਜਿਉ ਮਰੈ॥ ਮਿਲੁ ਮੇਰੇ ਪਿਆਰੇ, ਪ੍ਰਾਨ ਅਧਾਰੇ, ਗੁਣ ਸਾਧੁਸੰਗਿ ਮਿਲਿ ਗਾਵਏ॥ ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ, ਮਨਿ ਤਨਿ ਅੰਕਿ ਸਮਾਵਏ॥੧॥**

## ਉਚਾਰਨ ਸੇਧ

**ਬਿੰਦੀ ਸਹਿਤ**—ਕਿਉਂ, ਸਿਉਂ, ਦਾਸਾਂ, ਜਿਉਂ। **ਬਿੰਦੀ ਰਹਿਤ**—ਮਾ, ਪੱਸੇ।

**ਫੁਟਕਲ**—ਹੇਠ ਲਿਖੀ ਪੰਕਤੀ ਵਿਚ ਬਿਸਰਾਮ ਇਉਂ ਨਹੀਂ ਦੇਣਾ ਚਾਹੀਦਾ ਜਿਵੇਂ ਕਿ ਕਈ ਪਾਠੀ ਅਤੇ ਟੀਕਾਕਾਰ ਦਿੰਦੇ ਹਨ—

**ਚਰਨ ਕਮਲ ਸਿਉ ਪ੍ਰੀਤਿ, ਰੀਤਿ ਸੰਤਨ ਮਨਿ ਆਵਏ ਜੀਉ॥**
**ਦੁਤੀਆ ਭਾਉ ਬਿਪਰੀਤਿ, ਅਨੀਤਿ ਦਾਸਾ ਨਹ ਭਾਵਏ ਜੀਉ॥**

ਛੰਤ ਦੀ ਚਾਲ ਅਨੁਸਾਰ ਮੂਲ ਪਾਠ ਵਿਚ ਦਿੱਤੇ ਗਏ ਬਿਸਰਾਮ ਹੀ ਠੀਕ ਮੰਨਣੇ ਯੋਗ ਹਨ ਕਿਉਂਕਿ ਇਸ ਪਾਠ-ਬਿਸਰਾਮ ਦੀ ਪੁਸ਼ਟੀ ਇਸ ਪੰਕਤੀ ਦੇ ਨਾਲ ਹੀ ਦੁਬਾਰਾ ਆਏ 'ਦਾਸਾ ਨਹ ਭਾਵਏ ਬਿਨੁ ਦਰਸਾਵਏ....' ਵਾਲੀ ਪੰਕਤੀ ਤੋਂ ਹੋ ਜਾਂਦੀ ਹੈ।

'ਅਨੁਗ੍ਰਹੁ' ਪਦ ਦਾ ਸ਼ੁੱਧ ਉਚਾਰਨ 'ਅਨੁ ਗ੍ਰਹੁ' ਹੈ।

**ਪਦ ਅਰਥ**—ਡਖਣਾ-ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਭੂਮੀ ਤੋਂ ਦਖਣ ਵਲ ਦੀ ਭਾਸ਼ਾ, ਅਰਥਾਤ ਮੁਲਤਾਨ ਸਾਹੀਵਾਲ ਦੇ ਇਲਾਕੇ ਦੀ ਬੋਲੀ ਵਿਚ ਜੋ ਰਚਨਾ ਹੈ, ਉਹ ਡਖਣੇ ਨਾਮ ਤੋਂ ਗੁਰਬਾਣੀ ਵਿਚ ਪ੍ਰਸਿੱਧ ਹੈ। ਇਸ ਵਿਚ 'ਦ' ਦੀ ਥਾਂ 'ਡ' ਵਰਤਿਆ ਗਿਆ ਹੈ ਵੇਖੋ ਵਾਰ ਮਾਰੂ (ਮਹਾਨ ਕੋਸ਼)। ਹਠ-ਹਿਰਦਾ। ਮਝਾਹੂ-ਵਿਚ। ਮਾ ਪਿਰੀ-ਮੇਰਾ (ਪਿਆਰਾ) ਪਤੀ (ਪ੍ਰਭੂ)। ਪਸੇ-ਦਿੱਸੇ, ਵੇਖੀਏ। ਰੀਤਿ-ਰਹੁਰੀਤੀ, ਮਰਯਾਦਾ। ਦੁਤੀਆ-ਦੂਜਾ। ਬਿਪਰੀਤਿ-ਉਲਟੀ ਰੀਤਿ। ਅਨੀਤਿ—ਨੀਤੀ ਦੇ ਉਲਟ, ਅਨਿਆਂ। ਬਿਨੁ ਦਰਸਾਵਏ-ਦਰਸ਼ਨ ਤੋਂ ਬਿਨਾ। ਬਿਹੂਨਾ-ਬਿਨਾਂ। ਹੀਨਾ-ਹੀਣ, ਕਮਜ਼ੋਰ। ਅਨੁਗ੍ਰਹੁ-ਕ੍ਰਿਪਾ।

**ਡਖਣਾ॥ ਅਰਥ**-ਮੇਰਾ ਪਤੀ (ਪਰਮੇਸ਼ਰ) ਹਿਰਦੇ ਅੰਦਰ (ਵਸਦਾ ਹੈ ਪਰ ਉਸ ਦਾ) ਦੀਦਾਰ ਕਿਵੇਂ ਦਿਸੇ? (ਭਾਵ ਕਿਥੋਂ ਹੋਵੇ)? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ ਸਭ ਦੇ) ਪ੍ਰਾਣਾਂ ਦਾ ਆਸਰਾ ਹੈ, (ਉਸ ਦਾ ਦੀਦਾਰ) ਸੰਤਾਂ ਦੀ ਸਰਣ ਵਿਚ ਲੱਭ ਪੈਂਦਾ ਹੈ।੧।

**ਛੰਤੁ॥ ਅਰਥ**—ਹੇ ਪਿਆਰੇ ਜੀਉ! (ਪ੍ਰਭੂ ਦੇ) ਚਰਨਾ ਕਮਲਾਂ ਨਾਲ ਪ੍ਰੀਤ ਕਰਨ ਵਾਲੀ ਰਹੁਰੀਤੀ (ਸਹੀ ਅਰਥਾਂ ਵਿਚ) ਸੰਤਾਂ ਦੇ ਮਨ ਵਿਚ ਹੀ (ਪ੍ਰਗਟ ਹੋ) ਆਉਂਦੀ ਹੈ। (ਉਨ੍ਹਾਂ ਦੇ ਭਾਣੇ) ਦੂਜਾ ਭਾਉ ਪ੍ਰੀਤ-ਰੀਤ ਦੇ ਉਲਟ ਅਤੇ (ਅਨਿਆਂ (ਵਾਲੀ ਗੱਲ) ਹੈ (ਜੋ ਪ੍ਰਭੂ ਦੇ) ਦਾਸਾਂ ਨੂੰ ਚੰਗਾ ਨਹੀਂ ਲਗਦਾ। (ਪ੍ਰਭੂ ਦੇ) ਦਾਸਾਂ ਨੂੰ ਬਿਨਾਂ ਉਸ ਦੇ ਦਰਸ਼ਨਾਂ ਤੋਂ (ਕੁਝ ਵੀ) ਚੰਗਾ ਨਹੀਂ ਲਗਦਾ, ਪ੍ਰਭੂ ਦਾ ਦਾਸ (ਦਰਸ਼ਨ ਤੋਂ ਬਿਨਾਂ) ਇਕ ਛਿਨਮਾਤਰ ਵੀ ਧੀਰਜ ਨਹੀਂ ਕਰ ਸਕਦਾ। ਨਾਮ ਤੋਂ ਖ਼ਾਲੀ ਮਨ

ਅਤੇ ਤਨ (ਇਉਂ) ਨਿਸੱਤਾ ਹੋ ਜਾਂਦਾ ਹੈ ਜਿਵੇਂ ਪਾਣੀ ਤੋਂ ਬਿਨਾ ਮੱਛੀ। (ਫਿਰ ਪ੍ਰਭੂ ਦੇ ਪਿਆਰੇ ਪ੍ਰਭੂ ਅੱਗੇ ਇਸ ਪ੍ਰਕਾਰ ਬੇਨਤੀ ਕਰਦੇ ਹਨ ਕਿ) ਹੇ ਮੇਰੇ ਪਿਆਰੇ ਪ੍ਰਾਣਾਂ ਦੇ ਆਸਰੇ ! ਮਿਲੋ (ਤਾਂ ਜੋ ਸਾਡਾ ਮਨ ਤਨ) ਸਾਧ ਸੰਗਤ ਦੁਆਰਾ (ਤੇਰੇ) ਗੁਣ ਗਾਇਨ ਕਰਦਾ ਰਹੇ। ਹੇ ਨਾਨਕ ਦੇ ਸੁਆਮੀ! (ਆਪਣੀ) ਕਿਰਪਾ ਕਰੋ (ਤਾਂ ਜੋ ਸਾਡਾ ਮਨ ਅਤੇ ਤਨ ਤੇਰੇ ਅੰਕ (ਗੋਦ) ਵਿਚ ਸਮਾਇਆ ਰਹੇ॥੧॥

**ਡਖਣਾ॥ ਸੋਹੰਦੜੋ ਹਭ ਠਾਇ, ਕੋਇ ਨ ਦਿਸੈ ਡੂਜੜੋ॥ ਖੁਲੜੇ ਕਪਾਟ, ਨਾਨਕ, ਸਤਿਗੁਰ ਭੇਟਤੇ॥੧॥ ਛੰਤੁ॥ ਤੇਰੇ ਬਚਨ ਅਨੂਪ ਅਪਾਰ, ਸੰਤਨ ਆਧਾਰ, ਬਾਣੀ ਬੀਚਾਰੀਐ ਜੀਉ॥ ਸਿਮਰਤ ਸਾਸ ਗਿਰਾਸ, ਪੂਰਨ ਬਿਸੁਆਸ, ਕਿਉ ਮਨਹੁ ਬਿਸਾਰੀਐ ਜੀਉ॥ ਕਿਉ ਮਨਹੁ ਬੇਸਾਰੀਐ, ਨਿਮਖ ਨਹੀ ਟਾਰੀਐ, ਗੁਣਵੰਤ ਪ੍ਰਾਨ ਹਮਾਰੇ॥ ਮਨ ਬਾਂਛਤ ਫਲ ਦੇਤ ਹੈ ਸੁਆਮੀ, ਜੀਅ ਕੀ ਬਿਰਥਾ ਸਾਰੇ॥ ਅਨਾਥ ਕੇ ਨਾਥੇ, ਸ੍ਰਬ ਕੈ ਸਾਥੇ, ਜਪਿ ਜੂਐ ਜਨਮੁ ਨ ਹਾਰੀਐ॥ ਨਾਨਕ ਕੀ ਬੇਨੰਤੀ ਪ੍ਰਭ ਪਹਿ, ਕ੍ਰਿਪਾ ਕਰ ਭਵਜਲੁ ਤਾਰੀਐ॥੨॥**

ਉਚਾਰਨ ਸੇਧ

**ਬਿੰਦੀ ਸਹਿਤ**--ਠਾਂਇ, ਕਿਉਂ, ਮਨਹੁੰ।

**ਨੋਟ**-- ਕਈ ਹਥ ਲਿਖਤ ਬੀੜਾਂ ਵਿਚ 'ਬੇਸਾਰੀਐ' ਦੀ ਥਾਂ 'ਬਿਸਾਰੀਐ' ਪਾਠ ਵੀ ਮਿਲਦਾ ਹੈ। ਸੁਧਾਈ ਕਰਨ ਕਰਾਉਣ ਦੀ ਜਿੰਮੇਵਾਰੀ ਸ਼੍ਰੋ.ਗੁ.ਪ੍ਰ.ਕਮੇਟੀ, ਅੰਮ੍ਰਿਤਸਰ ਦੀ ਹੈ, ਜੋ ਇਸ ਪਾਸੇ ਧਿਆਨ ਹੀ ਨਹੀਂ ਦੇ ਰਹੀ।

**ਪਦ ਅਰਥ**—ਠਾਇ-ਥਾਵਾਂ। ਡੂਜੜੋ-ਦੂਜਾ। ਬਿਰਥਾ-ਦਰਦ, ਪੀੜਾ।

**ਡਖਣਾ॥ ਅਰਥ**- (ਪ੍ਰਭੂ ਦੇ ਪਿਆਰਿਆਂ ਨੂੰ ਉਹ ਪ੍ਰਭੂ) ਸਭ ਥਾਵਾਂ ਤੇ ਸੋਭਾਇਮਾਨ ਹੋ ਰਿਹਾ (ਦਿਸ ਰਿਹਾ ਹੈ ਅਤੇ ਉਸ ਤੋਂ ਬਿਨਾਂ ਹੋਰ) ਕੋਈ ਦੂਜਾ ਨਹੀਂ ਦਿਸਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਦੇ ਮਿਲਣ ਨਾਲ ਮਨੁੱਖ ਦੇ) ਕਪਾਟ ਖੁਲ੍ਹ ਜਾਂਦੇ ਹਨ (ਜਿਸ ਦਾ ਸਦਕਾ ਹਰ ਥਾਂ ਪ੍ਰਭੂ ਦੀ ਜੋਤਿ ਹੀ ਨਜ਼ਰ ਆਉਣ ਲਗ ਪੈਂਦੀ ਹੈ)।

**ਛੰਤੁ॥ ਅਰਥ**— (ਪ੍ਰਭੂ ਦੇ ਪਿਆਰੇ ਇਉਂ ਆਖਦੇ ਹਨ ਕਿ ਹੇ ਪ੍ਰਭੂ!) ਤੇਰੇ ਬੋਲ ਅਤੀ ਸੁੰਦਰ ਡੂੰਘੇ (ਅਤੇ) ਸੰਤਾਂ ਦਾ ਆਸਰਾ ਹਨ। (ਇਨ੍ਹਾਂ ਦੀ) ਵੀਚਾਰ ਗੁਰੂ ਦੀ ਬਾਣੀ (ਦੁਆਰਾ ਹੀ ਕੀਤੀ ਜਾ ਸਕਦੀ ਹੈ ਜੀ) ਸੁਆਸ ਸੁਆਸ ਸਿਮਰਨ ਦਾ ਸਦਕਾ ਪੂਰਨ ਵਿਸ਼ਵਾਸ (ਪੈਦਾ ਹੋ ਜਾਂਦਾ ਹੈ ਕਿ ਉਸ ਪ੍ਰਭੂ ਨੂੰ) ਮਨ ਤੋਂ ਕਿਉਂ ਵਿਸਾਰੀਏ? (ਅਜਿਹੇ ਪ੍ਰਭੂ ਨੂੰ) ਮਨ ਤੋਂ ਕਿਉਂ ਭੁਲਾਈਏ? (ਉਸ ਨੂੰ) ਮਨ ਤੋਂ ਕਿਉਂ ਵਿਸਾਰੀਏ?, ਉਸ ਨੂੰ ਛਿਨਮਾਤਰ ਵੀ (ਮਨ ਤੋਂ ਪਰੇ ਨਹੀਂ) ਹਟਾਉਣਾ ਚਾਹੀਦਾ, ਕਿਉਂਕਿ (ਉਹ ਸਾਰੇ) ਗੁਣਾਂ ਦਾ ਮਾਲਕ ਸਾਡੇ ਪ੍ਰਾਣਾਂ ਦਾ ਆਸਰਾ ਹੈ। (ਉਹ) ਮਾਲਕ ਮਨ-ਇਛੇ ਫਲ ਦਿੰਦਾ ਹੈ (ਅਤੇ ਹਰੇਕ ਜੀਵ ਦੇ) ਹਿਰਦੇ ਦੀ ਸਥਿਤੀ ਨੂੰ (ਚੰਗੀ ਤਰ੍ਹਾਂ) ਸਮਝਦਾ ਹੈ। (ਉਹ) ਅਨਾਥਾਂ ਦਾ ਨਾਥ (ਅਤੇ) ਸਭ ਦੇ ਅੰਗ ਸੰਗ ਹੈ (ਉਸ ਨੂੰ) ਜਪ ਕੇ (ਹਿਰਦੇ ਵਿਚ ਟਿਕਾਉਣਾ ਚਾਹੀਦਾ ਹੈ, ਅਤੇ ਮਨੁੱਖਾ) ਜਨਮ (ਜੁਆਰੀਆਂ ਵਾਂਗ) ਜੂਏ ਵਿਚ ਨਹੀਂ ਹਾਰਨਾ ਚਾਹੀਦਾ। (ਦਾਸ) ਨਾਨਕ ਦੀ ਪ੍ਰਭੂ ਅੱਗੇ (ਇਹ) ਬੇਨਤੀ ਹੈ (ਕਿ ਹੇ ਪ੍ਰਭੂ!) ਕਿਰਪਾ ਕਰਕੇ (ਸਾਨੂੰ) ਭਉਜਲ (ਸੰਸਾਰ) ਤੋਂ ਤਾਰ ਲਵੋ ਜੀ॥੨॥

**ਡਖਣਾ॥ ਧੂੜੀ ਮਜਨੁ ਸਾਧ ਖੇ, ਸਾਈ ਥੀਏ ਕ੍ਰਿਪਾਲ॥ ਲਧੇ ਹਭੇ ਥੋਕੜੇ, ਨਾਨਕ, ਹਰਿ ਧਨੁ ਮਾਲ॥੧॥ ਛੰਤੁ॥ ਸੁੰਦਰ ਸੁਆਮੀ ਧਾਮੁ, ਭਗਤਹ ਬਿਸ੍ਰਾਮ, ਆਸਾ ਲਗਿ ਜੀਵਤੇ ਜੀਉ॥ ਮਨਿ ਤਨੇ ਗਲਤਾਨ, ਸਿਮਰਤ ਪ੍ਰਭ ਨਾਮ, ਹਰਿ ਅੰਮ੍ਰਿਤੁ ਪੀਵਤੇ ਜੀਉ॥ ਅੰਮ੍ਰਿਤ ਹਰਿ ਪੀਵਤੇ, ਸਦਾ ਥਿਰੁ ਥੀਵਤੇ, ਬਿਖੈ ਬਨੁ ਫੀਕਾ ਜਾਨਿਆ॥ ਭਏ ਕਿਰਪਾਲ ਗੋਪਾਲ ਪ੍ਰਭ ਮੇਰੇ, ਸਾਧ ਸੰਗਤਿ ਨਿਧਿ ਮਾਨਿਆ॥ ਸਰਬਸੋ ਸੂਖ ਆਨੰਦ ਘਨ ਪਿਆਰੇ, ਹਰਿ ਰਤਨੁ, ਮਨ ਅੰਤਰਿ ਸੀਵਤੇ॥ ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ, ਜਪਿ ਜਪਿ ਨਾਨਕ ਜੀਵਤੇ॥੩॥**

## ਉਚਾਰਨ ਸੇਧ

**ਬਿੰਦੀ ਸਹਿਤ—** ਸਾਂਈਂ, ਭਗਤਹਂ, ਜਾਨਿਆਂ, ਮਾਨਿਆਂ। **ਬਿੰਦੀ ਰਹਿਤ**—ਜੀਉ।

**ਫੁਟਕਲ**—ਮੱਜਨੁ। ਸ਼ਬਦਾਰਥ ਵਿਚ 'ਸਰਬ ਸੋ' ਪਦ ਛੇਦ ਪਾਠ ਹੈ।ਹੋ ਸਕਦਾ ਹੈ, ਪ੍ਰੈਸ ਦੀ ਗਲਤੀ ਹੋਵੇ, ਪਰ ਇਥੇ 'ਸਰਬਸੋ' ਜੁੜਤ ਪਾਠ ਕਰਨਾ ਹੀ ਠੀਕ ਹੈ।

**ਪਦ ਅਰਥ**—ਮਜਨੁ-ਇਸ਼ਨਾਨ। ਖੇ-ਦੀ। ਹਭੇ-ਸਾਰੇ। ਥੀਵਤੇ-ਹੋ ਜਾਂਦੇ ਹਨ।

**ਡਖਣਾ॥ ਅਰਥ—** (ਜਦੋਂ ਮੇਰੇ) ਮਾਲਕ (ਪ੍ਰਭੂ) ਕ੍ਰਿਪਾਲ ਹੋਏ (ਤਾਂ) ਸਾਧੂ ਦੀ ਧੂੜੀ ਵਿਚ ਇਸ਼ਨਾਨ ਭਾਵ ਸਾਧੂ ਸੰਗ ਪ੍ਰਾਪਤ ਹੋਇਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਮੈਨੂੰ) ਹਰੀ ਰੂਪ ਧਨ-ਪਦਾਰਥ (ਮਿਲ ਗਿਆ ਮਾਨੋ) ਸਾਰੇ ਪਦਾਰਥ ਲੱਭ ਪਏ।੧।

**ਛੰਤੁ॥ ਅਰਥ—** (ਉਸ) ਮਾਲਕ ਦਾ (ਇਕ) ਸੁਹਣਾ ਘਰ (ਸਚ ਖੰਡ) ਹੈ ਜਿਥੇ ਭਗਤਾਂ ਦਾ ਟਿਕਾਣਾ ਹੈ (ਅਤੇ ਉਹ ਇਕੋ ਮਾਲਕ ਦੀ) ਆਸ ਵਿਚ ਲੱਗੇ ਹੋਏ ਜੀਉਂਦੇ ਹਨ। (ਉਹ) ਮਨ ਕਰਕੇ, ਤਨ ਕਰਕੇ ਪਭੂ (ਮਾਲਕ) ਦਾ ਨਾਮ ਸਿਮਰਦਿਆਂ (ਇਸੇ ਕੰਮ ਵਿਚ ਹੀ ਸਦਾ) ਗ਼ਲਤਾਨ (ਮਗਨ) ਰਹਿੰਦੇ ਹਨ (ਅਤੇ) ਮਾਲਕ ਦਾ (ਇਹੋ ਨਾਮ ਰੂਪ) ਅੰਮ੍ਰਿਤ ਪੀਂਦੇ ਹਨ ਜੀ। (ਹਾਂ ਜੀ, ਭਗਤ ਜਨ ਸਦਾ ਹੀ) ਹਰੀ ਦਾ (ਨਾਮ ਰੂਪੀ) ਅੰਮ੍ਰਿਤ ਪੀਂਦੇ ਰਹਿੰਦੇ ਹਨ (ਜਿਸ ਦਾ ਸਦਕਾ ਉਨ੍ਹਾਂ ਨੇ ਸੰਸਾਰੀ) ਵਿਸ਼ਿਆਂ ਭੋਗਾਂ ਦਾ ਪਾਣੀ ਫਿੱਕਾ ਜਾਣਿਆ ਹੈ (ਭਾਵ ਉਨ੍ਹਾਂ ਨੂੰ ਦ੍ਰਿੜ੍ਹ ਹੋ ਗਿਆ ਹੈ ਕਿ ਵਿਸ਼ਿਆਂ ਦਾ ਰਸ ਫਿੱਕਾ ਹੈ ਅਤੇ ਇਸੇ ਲਗਨ ਕਰਕੇ ਉਹ) ਸਦਾ (ਲਈ) ਅਟੱਲ (ਪਦਵੀ ਨੂੰ ਪ੍ਰਾਪਤ) ਹੋ ਜਾਂਦੇ ਹਨ। ਮੇਰੇ ਗੋਪਾਲ ਪ੍ਰਭੂ (ਅਜਿਹੇ ਭਗਤਾਂ ਤੇ) ਕਿਰਪਾਲੂ ਹੋਏ (ਜਿਸ ਕਰਕੇ ਉਨ੍ਹਾਂ ਨੇ) ਸਾਧ ਸੰਗ (ਪ੍ਰਭੂ ਰੂਪ) ਖ਼ਜ਼ਾਨੇ ਨੂੰ ਮਾਣਿਆ। ਸਾਰੇ ਸੁਖਾਂ ਦੇ ਘਣੇ (ਆਤਮਕ) ਆਨੰਦ ਦੇ ਪਿਆਰੇ (ਭਗਤ ਉਸ) ਹਰੀ (ਦਾ ਨਾਮ ਰੂਪ) ਰਤਨ (ਆਪਣੇ) ਮਨ ਵਿਚ ਪਰੋਈ ਰਖਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਨੂੰ) ਇਕ ਖਿਨ ਮਾਤਰ ਵੀ ਪ੍ਰਾਣਾਂ ਦਾ ਆਸਰਾ (ਪਿਆਰਾ ਪ੍ਰੀਤਮ) ਨਹੀਂ ਵਿਸਰਦਾ (ਸਗੋਂ ਉਹ ਸਦਾ ਉਸ ਪ੍ਰੀਤਮ ਨੂੰ) ਜਪ ਜਪ ਕੇ ਜੀਉਂਦੇ ਹਨ॥੩॥

## ਅਰਥ ਭੇਦ ਅਤੇ ਨਿਰਣੈ

**ੳ) ਧੂੜੀ ਮਜਨੁ ਸਾਧ ਖੇ, ਸਾਈ ਥੀਏ ਕ੍ਰਿਪਾਲ॥**

ਇਸ ਪੰਕਤੀ ਵਿਚ 'ਖੇ' ਦੇ ਅਰਥ 'ਖੇਹ' ਧੂੜੀ ਨਹੀਂ ਹਨ ਜਿਵੇਂ ਕਿ ਕਈ ਪ੍ਰੇਮੀ ਸਮਝਦੇ ਹਨ। ਇਹ ਸੰਬੰਧਕੀ ਅੱਖਰ ਹੈ। ਕਈ ਸ਼ਬਦਾਂ ਦੇ ਪਿਛੇ ਇਹ ਅੱਖਰ ਹੋਰ ਕਈ ਥਾਵਾਂ ਤੇ ਵੀ ਵਰਤਿਆ ਗਿਆ ਹੈ। ਇਹ ਅੱਖਰ 'ਦਾ, ਦੇ, ਦੀ' ਆਦਿ ਅਰਥ ਦਿੰਦਾ ਹੈ ਜਿਵੇਂ—

**੧) ਦਾਮਨੀ ਹਮਤਕਾਰ, ਤਿਉ ਵਰਤਾਰਾ ਜਗ ਖੇ॥** [ਪੰਨਾ ੩੧੯

**੨) ਜੋ ਡੁਬੰਦੇ ਆਪਿ, ਸੋ ਤਰਾਏ ਕਿਨੁ ਖੇ॥** [ਪੰਨਾ ੧੧੦੧

**੩) ਅਵਗਨਿਆਰੇ ਪਾਥਰ ਭਾਰੇ ਹਰਿ ਤਾਰੇ ਸੰਗਿ ਜਨ ਖੇ॥** [ਪੰਨਾ ੯੭੬

**੪) ਖਾਕੁ ਲੋੜੇਦਾ ਤੰਨਿ ਖੇ, ਜੋ ਰਤੇ ਦੀਦਾਰ॥** [ਪੰਨਾ ੧੦੯੮

ਉਕਤ ਪੰਕਤੀ ਦੇ ਅਰਥ ਦੋ ਪ੍ਰਕਾਰ ਪ੍ਰਚਲਤ ਹਨ—

ੳ) ਸਾਧੂ ਦੀ ਧੂੜੀ ਵਿਚ ਇਸ਼ਨਾਨ (ਜਦ ਕੀਤਾ ਭਾਵ ਸਰਣ ਲਈ ਤਦ) ਰਬ ਜੀ ਕ੍ਰਿਪਾਲੂ ਹੋ ਗਏ।

ਸੰਪ੍ਰਦਾਈ ਅਰਥ ਤੇ ਪ੍ਰਸੰਗਕ ਅਰਥ ਇਹੀ ਹਨ ਕਿ ਸਾਧੂ ਦੀ ਧੂੜੀ ਦਾ ਮਜਨ ਜਦ ਕੀਤਾ ਤਾਂ ਸਾਂਈਂ ਕ੍ਰਿਪਾਲੂ ਹੋ ਗਏ ਪਰ ਐਉਂ ਭੀ ਯਤਨ ਹੁੰਦਾ ਹੈ—

'ਸਾਂਈਂ (ਜਦ) ਕ੍ਰਿਪਾਲ ਹੋਇਆ ਤਾਂ ਸਾਧੂ ਦੀ ਧੂੜੀ ਵਿਚ ਇਸ਼ਨਾਨ ਕੀਤਾ। [ਭਾ. ਵੀਰ ਸਿੰਘ

ਅ) (ਜਿਨ੍ਹਾਂ ਵਡਭਾਗੀਆਂ ਉਤੇ) ਖਸਮ-ਪ੍ਰਭੂ ਕਿਰਪਾਲ ਹੁੰਦਾ ਹੈ, ਉਨ੍ਹਾਂ ਨੂੰ ਗੁਰਮੁਖਾਂ ਦੀ ਚਰਨ ਧੂੜ ਵਿਚ ਇਸ਼ਨਾਨ (ਕਰਨਾ ਨਸੀਬ ਹੁੰਦਾ ਹੈ)। [ਪ੍ਰੋ. ਸਾਹਿਬ ਸਿੰਘ ਜੀ

ਨਿਰਣੈ—'ਸ਼ਬਦਾਰਥ' ਵਿਚ ਭੀ 'ਸੰਥਯਾ ਪੋਥੀ' ਵਾਲੇ ਅਰਥ ਹੀ ਕੀਤੇ ਗਏ ਹਨ ਅਤੇ ਸ਼ਬਦ-ਸਰੂਪਾਂ ਅਨੁਸਾਰ ਇਹੀ ਅਰਥ ਠੀਕ ਬਣਦੇ ਹਨ ਕਿ—

'ਸਾਧੂ ਦੀ (ਚਰਨਾਂ ਦੀ) ਧੂੜ ਵਿਚ ਇਸ਼ਨਾਨ (ਕਦੋਂ ਕੀਤਾ, ਜਦੋਂ) ਸਾਂਈਂ (ਪ੍ਰਭੂ) ਕ੍ਰਿਪਾਲ ਹੋਏ।' ਗੁਰਬਾਣੀ ਵਿਚ ਇਹ ਭਾਵ ਆਮ ਆਉਂਦਾ ਹੈ ਕਿ ਜਦੋਂ ਪ੍ਰਭੂ ਮਿਹਰ ਕਰਦਾ ਹੈ ਤਾਂ ਸਤਿਗੁਰੂ ਦਾ ਮਿਲਾਪ ਹੁੰਦਾ ਹੈ ਅਤੇ ਫਿਰ ਉਸ ਸਤਿਗੁਰੂ ਦੀ ਮਿਹਰ ਦਾ ਸਦਕਾ ਸਾਂਈਂ ਦੇ ਦੀਦਾਰ ਹੁੰਦੇ ਹਨ। ਸਤਿਗੁਰੂ ਸਿੱਖ ਦੀ ਸਾਂਈਂ ਦੇ ਦੀਦਾਰੀ-ਮਾਰਗ ਵਿਚ ਰਾਹਨੁਮਾਈ ਕਰਦਾ ਹੈ। ਇਸੇ ਭਾਵ ਵਿਚ ਇਥੇ ਸਾਧੂ ਧੂੜ ਦੀ ਪ੍ਰਾਪਤੀ ਦਾ ਵਰਨਣ ਕੀਤਾ ਗਿਆ ਹੈ ਜਦੋਂ ਸਾਂਈਂ, ਮਾਲਕ, ਪ੍ਰਭੂ, ਹਰੀ ਕ੍ਰਿਪਾ ਕਰਦਾ ਹੈ ਤਾਂ ਜਗਿਆਸੂ ਨੂੰ ਕਿਸੇ ਪੂਰਨ ਸਾਧੂ ਪੁਰਖ ਦੀ ਧੂੜ ਭਾਵ ਉਸ ਦੀ ਸੰਗਤ ਬਖਸ਼ਦਾ ਹੈ।

**ਅ) ਸਰਬਸੋ ਸੂਖ ਅਨੰਦ ਘਨ ਪਿਆਰੇ, ਹਰਿ ਰਤਨੁ ਮਨ ਅੰਤਰਿ ਸੀਵਤੇ॥**

ਇਸ ਪੰਕਤੀ ਵਿਚ ਆਏ ਪਦ 'ਸਰਬਸੋ' ਬਾਰੇ 'ਸ੍ਰੀ ਗੁਰੂ ਗ੍ਰੰਥ ਦਰਪਣ' ਦੇ ਕਰਤਾ ਨੇ ਲਿਖਿਆ ਹੈ ਕਿ ਇਹ ਪਦ 'ਸਰਬਸੁ' ਤੋਂ ਹੈ ਭਾਵ 'ਸਰਬ ਸੋ' ਨਹੀਂ, ਪਰ ਬਾਕੀ ਟੀਕਾਕਾਰਾਂ ਨੇ ਇਸ ਦਾ ਪਾਠ 'ਸਰਬ ਸੋ' ਵਖਰਾ ਹੀ ਕੀਤਾ ਹੈ।

**ਨਿਰਣੈ—** ਸ਼ਬਦਾਰਥ ਦੇ ਪੰਨਾ ੧੩੦੭ ਤੇ ਨੋਟ ਵਿਚ ਦਿੱਤਾ ਹੈ ਕਿ 'ਸਰਬਸੋ' ਜੁੜਤ ਪਦ ਹੈ ਪਰ ਉਪਰੋਕਤ ਪੰਕਤੀ ਵਿਚ 'ਸਰਬ ਸੋ' ਪਦ ਨੂੰ ਵੱਖ ਵੱਖ ਕਰਕੇ ਲਿਖਿਆ ਹੈ। ਇਹ ਪ੍ਰੈਸ ਦੀ ਗ਼ਲਤੀ ਹੋ ਸਕਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਵੱਖ ਵੱਖ ਥਾਵਾਂ ਤੇ ਆਇਆ ਇਹ ਪਦ ਇਹੀ ਪ੍ਰਗਟ ਕਰਦਾ ਹੈ ਕਿ ਇਹ ਜੁੜਤ ਪਦ ਹੈ ਜਿਵੇਂ ਕਿ—

**੧) ਪ੍ਰਾਨ ਮਨੁ ਧਨੁ ਸਰਬਸੋੁ, ਹਰਿ ਗੁਨ ਨਿਧੇ ਸੁਖ ਮੋਰ॥** [ਪੰਨਾ ੧੩੦੭

**੨) ਰਾਜ ਧਨੁ ਪਰਵਾਰੁ ਮੇਰੈ, ਸਰਬਸੋ ਗੋਬਿੰਦ॥** [ਪੰਨਾ ੧੩੦੪

'ਸਰਬਸ' ਪਦ ਨੂੰ ਹੀ 'ਸਰਬਸੋ' ਦੇ ਰੂਪ ਵਿਚ ਵਰਤਿਆ ਗਿਆ ਹੈ। ਇਸ ਲਈ 'ਸਰਬਸੋ' ਪਦ ਨੂੰ ਜੁੜਤ ਰੂਪ ਵਿਚ ਹੀ ਪੜ੍ਹਨਾ ਚਾਹੀਦਾ ਹੈ।

**ਡਖਣਾ॥ ਜੋ ਤਉ ਕੀਨੇ ਆਪਣੇ, ਤਿਨਾ ਕੂੰ ਮਿਲਿਓਹਿ॥ ਆਪੇ ਹੀ ਆਪਿ ਮੋਹਿਓਹੁ, ਜਸੁ ਨਾਨਕ, ਆਪਿ ਸੁਣਿਓਹਿ॥੧॥ ਛੰਤ॥ ਪ੍ਰੇਮ ਠਗਉਰੀ ਪਾਇ ਰੀਝਾਇ, ਗੋਬਿੰਦ ਮਨੁ ਮੋਹਿਆ ਜੀਉ॥ ਸੰਤਨ ਕੈ ਪਰਸਾਦਿ ਅਗਾਧਿ, ਕੰਠੇ ਲਗਿ ਸੋਹਿਆ ਜੀਉ॥ ਹਰਿ ਕੰਠਿ ਲਗਿ**

ਸੋਹਿਆ, ਦੋਖ ਸਭਿ ਜੋਹਿਆ, ਭਗਤਿ ਲਖਣ ਕਰਿ ਵਸਿ ਭਏ॥ ਮਨਿ ਸਰਬ ਸੁਖ ਵੁਠੇ, ਗੋਵਿਦ ਤੁਠੇ, ਜਨਮ ਮਰਣਾ ਸਭਿ ਮਿਟਿ ਗਏ॥ ਸਖੀ ਮੰਗਲੋ ਗਾਇਆ, ਇਛ ਪੁਜਾਇਆ, ਬਹੁੜਿ ਨ ਮਾਇਆ ਹੋਹਿਆ॥ ਕਰੁ ਗਹਿ ਲੀਨੇ, ਨਾਨਕ ਪ੍ਰਭ ਪਿਆਰੇ, ਸੰਸਾਰੁ ਸਾਗਰੁ ਨਹੀ ਪੋਹਿਆ॥੪॥ ਡਖਣਾ॥ ਸਾਈ ਨਾਮੁ ਅਮੋਲੁ, ਕੀਮ ਨ ਕੋਈ ਜਾਣਦੋ॥ ਜਿਨਾ ਭਾਗ ਮਥਾਹਿ, ਸੇ, ਨਾਨਕ ਹਰਿ ਰੰਗੁ ਮਾਣਦੋ॥੧॥ ਛੰਤੁ॥ ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ, ਲਿਖਂਤੀ ਕੁਲੁ ਤਾਰਿਆ ਜੀਉ ॥ ਜਿਨ ਕਉ ਸਾਧੂ ਸੰਗੁ, ਨਾਮ ਹਰਿ ਰੰਗੁ, ਤਿਨੀ ਬ੍ਰਹਮੁ ਬੀਚਾਰਿਆ ਜੀਉ॥ ਬ੍ਰਹਮੁ ਬੀਚਾਰਿਆ, ਜਨਮੁ ਸਵਾਰਿਆ, ਪੂਰਨ ਕਿਰਪਾ ਪ੍ਰਭਿ ਕਰੀ॥ ਕਰੁ ਗਹਿ ਲੀਨੇ, ਹਰਿ ਜਸੋ ਦੀਨੇ, ਜੋਨਿ ਨਾ ਧਾਵੈ ਨਹ ਮਰੀ॥ ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ, ਕਾਮੁ ਕ੍ਰੋਧੁ ਲੋਭੁ ਮਾਰਿਆ॥ ਕਥਨੁ ਨ ਜਾਇ ਅਕਥੁ ਸੁਆਮੀ, ਸਦਕੈ ਜਾਇ ਨਾਨਕੁ ਵਾਰਿਆ॥੫॥੧॥੩॥

ਉਚਾਰਨ ਸੇਧ

**ਬਿੰਦੀ ਸਹਿਤ**—ਤਉਂ, ਮਿਲਿਓਹਿਂ, ਮੋਹਿਓਹੁਂ, ਸਖੀਂ, ਸਾਂਈਂ।

**ਬਿੰਦੀ ਰਹਿਤ**— ਸੁਣਿਓਹਿ, ਮਥਾਹਿ।

**ਪਦ ਅਰਥ**— ਮਿਲਿਓਹਿ-(ਤੂੰ) ਮਿਲਿਆ ਹੈ। ਮੋਹਿਓਹੁ-ਮੋਹਿਤ ਹੋ ਗਿਆ ਹੈਂ। ਗੋਬਿੰਦ ਮਨ-ਗੋਬਿੰਦ (ਪ੍ਰਭੂ) ਦਾ ਮਨ। ਕੰਠੇ ਲਗਿ-ਗਲ ਨਾਲ ਲਗ ਕੇ। ਦੋਖ-ਵਿਕਾਰ, ਦੂਸ਼ਨ। ਜੋਹਿਆ-ਦੂਰ ਕਰ ਦਿੱਤੇ। ਵਸਿ ਭਏ-ਵੱਸ ਵਿਚ ਹੋ ਗਏ। ਹੋਹਿਆ-ਝੜੋਕਾ, ਧੱਕੇ। ਸਾਈ ਨਾਮੁ-ਮਾਲਕ ਦਾ ਨਾਂਉ। ਕੀਮ-ਕੀਮਤ, ਮੁੱਲ। ਮਥਾਇ-ਮੱਥੇ ਉਤੇ। ਹਰਿ ਰੰਗੁ-ਹਰੀ ਦੇ ਨਾਮ ਦਾ ਰੰਗ, ਅਨੰਦ। ਲਿਖਤੀਂ-ਲਿਖਣ ਵਾਲਿਆਂ ਨੇ। ਕੁਲੁ-ਖ਼ਾਨਦਾਨ। ਕਰੁ-ਹਥ। ਹਰੇ-ਸਰਸਬਜ਼, ਹਰੇ-ਭਰੇ।

**ਡਖਣਾ। ਅਰਥ**— (ਹੇ ਪ੍ਰਭੂ !) ਜੋ (ਮਨੁੱਖ) ਤੂੰ ਆਪਣੇ ਕੀਤੇ (ਭਾਵ ਆਪਣੇ ਬਣਾ ਲਏ), ਉਨ੍ਹਾਂ ਨੂੰ (ਹੀ ਤੂੰ) ਮਿਲਿਆਂ ਹੈਂ। ਆਪਣੇ ਆਪ ਹੀ (ਤੂੰ ਉਨ੍ਹਾਂ ਤੇ) ਮੋਹਿਤ ਹੋ ਗਿਆ ਹੈਂ, ਨਾਨਕ (ਆਖਦਾ ਹੈ ਕਿ ਉਨ੍ਹਾਂ ਕੋਲੋਂ ਤੂੰ ਆਪਣਾ) ਜਸ ਆਪ ਹੀ ਸੁਣਿਆ ਹੈ।੧।

**ਛੰਤੁ॥ ਅਰਥ**— (ਜਿਸ ਨੂੰ) ਪ੍ਰਭੂ ਨੇ ਆਪਣਾ ਬਣਾ ਲਿ ਆ (ਉਸ ਪ੍ਰੇਮੀ ਨੇ) ਪ੍ਰੇਮ ਦੀ ਠਗ-ਬੂਟੀ ਪਾ ਕੇ (ਗੋਬਿੰਦ ਨੂੰ) ਪ੍ਰਸੰਨ ਕਰਕੇ ਗੋਬਿੰਦ ਦਾ ਮਨ ਮੋਹ ਲਿਆ। ਸੰਤਾਂ ਦੀ ਕਿਰਪਾ ਕਰਕੇ (ਉਹ) ਅਥਾਹ (ਪ੍ਰਭੂ) ਦੇ ਗਲੇ ਨਾਲ ਲਗ ਕੇ ਸੁਭਾਇਮਾਨ ਹੋ ਗਿਆ। ਹਰੀ ਦੇ ਗਲੇ ਨਾਲ ਲਗ ਕੇ (ਉਹ ਐਸਾ) ਸੁਭਾਇਮਾਨ ਹੋਇਆ (ਕਿ ਉਸ ਨੇ) ਸਭ ਦੂਸ਼ਣ ਦੂਰ ਕਰ ਦਿੱਤੇ (ਉਸ ਦੀ ਪ੍ਰੇਮਾ) ਭਗਤੀ ਦੇ ਲਛਣਾਂ ਕਰਕੇ (ਪ੍ਰਭੂ ਉਸ ਦੇ) ਅਧੀਨ ਹੋ ਗਏ। (ਉਸ ਦੇ) ਮਨ ਵਿਚ ਸਾਰੇ (ਆਤਮਿਕ) ਸੁਖ ਵਸ ਗਏ (ਕਿਉਂਕਿ) ਗੋਬਿੰਦ ਉਸ ਤੇ ਪ੍ਰਸੰਨ ਹੋ ਗਏ (ਅਤੇ ਉਸ ਦੇ ਜੰਮਣ ਮਰਨ ਦੇ ਸਾਰੇ (ਦੁਖ) ਮਿੱਟ (ਮੁੱਕ) ਗਏ। ਸਖੀਆਂ (ਸਤਿਸੰਗੀਆਂ ਨੇ ਪ੍ਰਭੂ ਦੀ ਸਿਫਤ ਸਲਾਹ ਅਤੇ ਸ਼ੁਕਰਾਨੇ ਦੇ) ਮੰਗਲ ਗਾਇਨ ਕੀਤੇ (ਕਿਉਂ ਜੋ ਉਸ ਪ੍ਰੇਮੀ ਦੀ ਪਿਆਰੇ ਦੇ ਮਿਲਾਪ ਦੀ) ਇਛਾ ਪੂਰੀ ਹੋ ਗਈ (ਅਤੇ ਉਸ ਨੂੰ) ਮੁੜ (ਮਾਇਆ ਦਾ) ਝੜੋਕਾ ਨਹੀਂ ਲੱਗਿਆ ਭਾਵ ਫਿਰ ਮਾਇਆ ਉਸ ਉਤੇ ਤਿਲ-ਮਾਤਰ ਵੀ ਪ੍ਰਭਾਵ ਨਹੀਂ ਪਾ ਸਕੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦਾ) ਹੱਥ ਪਿਆਰੇ ਪ੍ਰਭੂ

(ਮਾਲਕ) ਨੇ ਫੜ ਲਿਆ (ਭਾਵ ਜਿਸ ਨੂੰ ਆਪਣਾ ਬਣਾ ਲਿਆ) ਉਸ ਨੂੰ ਇਹ ਸੰਸਾਰ ਸਮੁੰਦਰ ਪੋਹ ਨਹੀਂ ਸਕਿਆ (ਭਾਵ ਸੰਸਾਰ ਉਸ ਉਤੇ ਆਪਣਾ ਅਸਰ ਨਹੀਂ ਪਾ ਸਕਿਆ)।੪।

**ਡਖਣਾ॥ ਅਰਥ**—ਸਾਂਈਂ (ਸੁਆਮੀ, ਮਾਲਕ, ਈਸ਼ਵਰ) ਦਾ ਨਾਮ ਅਮੋਲਕ (ਵਸਤੂ) ਹੈ (ਜਿਸ ਦੀ) ਕੀਮਤ ਕੋਈ (ਮਨੁੱਖ) ਨਹੀਂ ਜਾਣਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ ਦੇ) ਮੱਥੇ ਤੇ (ਚੰਗੇ) ਭਾਗ (ਹੁੰਦੇ ਹਨ) ਓਹੀ (ਪੁਰਸ਼) ਹਰੀ (ਦੇ ਨਾਮ ਦਾ) ਅਨੰਦ ਮਾਣਦੇ ਹਨ।

**ਛੰਤੁ॥ ਅਰਥ**— (ਸਾਂਈਂ ਦੇ ਅਮੋਲਕ ਨਾਮ ਨੂੰ) ਉਚਾਰਣ ਵਾਲੇ ਪਵਿੱਤ੍ਰ ਹਨ, ਸੁਣਨ ਵਾਲੇ ਧੰਨਤਾ ਯੋਗ ਹਨ (ਅਤੇ ਇਸ ਨੂੰ) ਲਿਖਣ ਵਾਲਿਆਂ ਨੇ (ਸਮਝੋ ਆਪਣਾ ਸਾਰਾ) ਖਾਨਦਾਨ ਹੀ ਤਾਰ ਲਿਆ ਹੈ। ਜਿਨ੍ਹਾਂ ਨੂੰ ਸਾਧੂ (ਗੁਰੂ) ਦਾ ਮੇਲ (ਹੋਇਆ, ਉਨ੍ਹਾਂ ਤੇ) ਹਰੀ ਨਾਮ ਦਾ ਰੰਗ (ਚੜ੍ਹਿਆ ਅਤੇ) ਉਨ੍ਹਾਂ ਨੇ ਹੀ ਬ੍ਰਹਮ (ਬਾਣੀ, ਅਮਲੋਕ ਨਾਮ) ਦਾ ਵੀਚਾਰ ਕੀਤਾ ਹੈ ਜੀ। (ਹਾਂ ਜੀ ! ਉਨ੍ਹਾਂ ਨੇ) ਬ੍ਰਹਮ ਦਾ ਵੀਚਾਰ ਕਰਕੇ (ਆਪਣਾ ਮਨੁੱਖਾ) ਜਨਮ ਸੰਵਾਰਿਆ ਹੈ (ਉਨ੍ਹਾਂ ਤੇ ਮਾਨੋ) ਪ੍ਰਭੂ ਨੇ ਪੂਰਨ ਬਖਸ਼ਿਸ਼ ਕਰ ਦਿੱਤੀ ਹੈ। (ਪ੍ਰਭੂ ਨੇ ਕ੍ਰਿਪਾ ਕਰਕੇ ਜਿਸ ਦਾ) ਹਥ ਫੜ ਲਿਆ (ਆਪਣਾ ਬਣਾ ਲਿਆ ਅਤੇ ਆਪਣਾ) ਜਸ (ਸਿਫਤ ਸਲਾਹ) ਉਸ (ਦੇ ਮੂੰਹ ਵਿਚ ਪਾ) ਦਿੱਤੀ (ਫਿਰ ਉਹ) ਨਾ ਜੂਨੀਆਂ ਵਿਚ ਪੈਂਦਾ ਹੈ ਨਾ (ਜੰਮਦਾ) ਮਰਦਾ ਹੈ ਭਾਵ ਉਸ ਦਾ ਜੰਮਣਾ ਮਰਨਾ ਖ਼ਤਮ ਹੋ ਜਾਂਦਾ ਹੈ। (ਸਦਾ) ਦਿਆਲੂ ਤੇ ਕ੍ਰਿਪਾਲੂ ਸਤਿਗੁਰੂ ਜੀ ਦੇ ਮਿਲਣ ਨਾਲ (ਉਪਰੋਕਤ ਜਨ) ਹਰੇ ਭਰੇ ਹੋ ਗਏ ਭਾਵ ਆਤਮਿਕ ਜੀਵਨ ਵਿਚ ਪ੍ਰਫੁੱਲਤ ਹੋ ਗਏ (ਅਤੇ ਉਨ੍ਹਾਂ ਨੇ) ਕਾਮ, ਕ੍ਰੋਧ, ਲੋਭ, (ਆਦਿ ਵੈਰੀਆਂ ਨੂੰ) ਮਾਰ ਲਿਆ (ਅਤੇ ਮਨ ਨੂੰ ਜਿੱਤ ਲਿਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਅਮੋਲਕ ਨਾਮ ਵਾਲਾ) ਕਥਨ ਤੋਂ ਪਰੇ ਮਾਲਕ, (ਜੋ) ਕਥਿਆ ਨਹੀਂ ਜਾ ਸਕਦਾ, (ਮੈਂ ਉਸ ਤੋਂ) ਸਦਕੇ ਤੇ ਕੁਰਬਾਨ ਜਾਂਦਾ ਹਾਂ॥੫॥੧॥੩॥

## ਸਾਰੰਸ਼ ਅਤੇ ਸਿਧਾਂਤ

ਭਾ. ਕਾਨ੍ਹ ਸਿੰਘ ਜੀ ਨਾਭਾ ਦੇ ਅੱਖਰਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਭੂਮੀ ਤੋਂ ਦੱਖਣ ਵੱਲ ਦੀ ਭਾਸ਼ਾ, ਅਰਥਾਤ ਮੁਲਤਾਨ, ਸਾਹੀਵਾਲ ਦੇ ਇਲਾਕੇ ਦੀ ਬੋਲੀ ਵਿਚ ਹੋਈ ਰਚਨਾ 'ਡਖਣੇ', ਨਾਮ ਤੋਂ ਗੁਰਬਾਣੀ ਵਿਚ ਪ੍ਰਸਿੱਧ ਹੈ। ਇਸ ਵਿਚ 'ਦ' ਦੀ ਥਾਂ 'ਡ' ਵਰਤਿਆ ਜਾਂਦਾ ਹੈ, ਯਥਾ—

**ਤੂ ਚਉ ਸਜਣ ਮੈਡਿਆ, ਡੇਈ ਸਿਸੁ ਉਤਾਰਿ॥** [ਪੰਨਾ ੧੦੯੪

**ਹਭੇ ਡੁਖ ਉਲਾਹਿਅਮੁ, ਨਾਨਕ ਨਦਰਿ ਨਿਹਾਲਿ॥** [ਪੰਨਾ ੧੦੯੫

ਭਾ. ਵੀਰ ਸਿੰਘ ਜੀ ਦੇ ਸ਼ਬਦਾਂ ਵਿਚ ਡੱਖਣਾ, ਦੋਹੇ ਦੀ ਚਾਲ ਦਾ ਇਕ ਛੰਦ ਹੈ ਜੋ ਸੋਰਠੇ ਦੀ ਚਾਲ ਪੁਰ ਭੀ ਹੁੰਦਾ ਹੈ ਪਰ ਇਸਦੀ ਭਾਸ਼ਾ ਉਹ ਵਰਤੀਦੀ ਹੈ ਜੋ ਮੁਲਤਾਨ ਤੋਂ ਸਿੰਧ ਤੀਕ ਬਹਾਵਲ ਪੁਰ ਆਦਿ ਸਥਾਨਾਂ ਵਿਖੇ ਬੋਲਦੇ ਹਨ। ਇਸ ਵਿਚ ਦ-ਡ ਅਤੇ ਧ-ਹ ਦੀ ਸਵਰਤਾ ਹੁੰਦੀ ਹੈ ਜਿਵੇਂ ਕਿ ਦਿਖਾਉ—ਡਿਖਾਉ, ਸਭ-ਹਭ ਆਦਿ। ਲਹਿੰਦੀ ਪੰਜਾਬੀ ਤੋਂ ਕੁਝ ਕੁਝ ਭਿੰਨ ਹੁੰਦੀ ਹੈ, ਸਿੰਧੀ ਦੇ ਭੀ ਕਈ ਪਦ ਵਿਚ ਹੁੰਦੇ ਹਨ ਜਿਵੇਂ ਮਝਾਹੂ ਆਦਿ।

ਸੋ, 'ਡਖਣਾ' ਜਿਥੇ ਮੁਲਤਾਨੀ ਤੇ ਸਿੰਧੀ ਬੋਲੀ ਨਾਲ ਸਬੰਧਤ ਹੈ, ਉਥੇ ਕਾਵਿ ਵਿਚ ਛੰਤਾਂ ਦਾ ਵੀ ਅੰਗ ਹੈ ਜਿਸ ਦੀ ਚਾਲ ਦੋਹਰੇ ਅਤੇ ਸਲੋਕਾਂ ਦੀ ਚਾਲ ਨਾਲ ਮਿਲਦੀ ਜੁਲਦੀ ਦਿਸਦੀ ਹੈ। ਜਿਵੇਂ ਜੈਤਸਰੀ ਕੀ ਵਾਰ ਵਿਚ ਪੰਚਮ ਗੁਰਦੇਵ ਜੀ ਨੇ ਸਹਸਕ੍ਰਿਤੀ ਅਰਥਾਤ ਸਾਧ ਭਾਖਾ ਵਰਤੀ ਹੈ ਪਰ ਦੂਜੇ ਸਲੋਕਾਂ ਅਤੇ ਪਉੜੀਆਂ ਵਿਚ ਪੰਜਾਬੀ ਵਰਤੀ ਹੈ। ਆਪ ਜੀ ਨੇ ਜਿਵੇਂ ਡੂੰਘੇ ਅਲੰਕਾਰ ਵਰਤ ਕੇ ਗੁਰਮਤਿ-ਸਿਧਾਂਤਾਂ ਨੂੰ ਸਰਲ ਬੋਲੀ ਵਿਚ ਸਮਝਾਇਆ ਹੈ ਤਿਵੇਂ ਇਸ ਸੰਗ੍ਰਹਿ ਵਿਚ ਭੀ ਹਰੇਕ ਡਖਣੇ ਨਾਲ ਇਕ ਛੰਦ ਰੱਖਿਆ ਹੈ। ਡਖਣਾ ਮੁਲਤਾਨੀ ਤੇ ਸਿੰਧੀ ਬੋਲੀ ਦਾ ਅਤੇ ਛੰਤ ਪੂਰਬੀ ਪੰਜਾਬੀ ਦਾ ਤਾਂ ਜੋ ਪ੍ਰੇਮੀ ਜਨਾਂ ਨੂੰ ਗੁਰਮਤਿ ਸਿਧਾਂਤ ਸਮਝਣ ਵਿਚ ਕੋਈ ਔਖਿਆਈ ਨਾ ਆਵੇ।

ਪਹਿਲੇ ਡਖਣੇ ਵਿਚ ਸੰਤਾਂ ਦੀ ਪ੍ਰਭੂ ਪਿਆਰੇ ਦੇ ਚਰਨਕਮਲਾਂ ਨਾਲ ਪ੍ਰੀਤਿ ਦੀ ਰੀਤਿ ਦਾ ਵਰਨਣ ਹੈ। ਇਹ ਡਖਣਾ ਪ੍ਰਭੂ-ਮਿਲਾਪ ਦੀ ਤੀਬਰ ਇੱਛਾ ਨਾਲ ਭਰਪੂਰ ਹੈ। ਦੂਜੇ ਡਖਣੇ ਵਿਚ ਬਿਅੰਨ ਅੱਖੀਆਂ ਮਿਲ ਗਈਆਂ, ਦੀਦਾਰ ਹੋ ਗਏ। ਜਦੋਂ 'ਪ੍ਰਿਅ ਕੇ ਬਚਨ ਸੁਖਾਨੇ ਹੀਅਰੈ, ਇਹ ਚਾਲ ਬਨੀ ਹੈ ਭਲੀ' (ਪੰ. ੫੨੭) ਵਾਲੀ ਅਵਸਥਾ ਹੋ ਗਈ, ਤਾਂ ਹਰ ਪਾਸੇ ਸਾਂਈਂ ਦੀ ਵਿਆਪਕਤਾ ਦਿਸਣ ਲਗ ਪਈ ਕਿਉਂ ਜੋ ਦਵੈਤ ਦੇ ਪੜਦੇ ਦੂਰ ਹੋਣ ਨਾਲ ਕਪਾਟ ਖੁਲ੍ਹ ਗਏ। ਪਰ ਅਰਦਾਸਿ ਤੋਂ ਫਿਰ ਵੀ ਲਾਂਭੇ ਨਹੀਂ ਹੋਏ।

ਤੀਜੇ ਡਖਣੇ ਵਿਚ ਸਾਧੂ-ਮਿਲਾਪ ਅਤੇ ਧੂੜੀ ਦਾ ਪਰਤਾਪ ਵਰਨਣ ਹੈ। ਸਾਧੂ ਦੀ ਸ਼ਰਣ ਹੀ ਸੁਆਮੀ ਦੀ ਸ਼ਰਣ ਵਿਚ ਲਿਜਾ ਸਕਦੀ ਹੈ ਪਰ ਪਹਿਲਾਂ ਪ੍ਰਭੂ ਦੀ ਕਿਰਪਾ ਹੁੰਦੀ ਹੈ ਤਾਂ ਹੀ ਸਾਧੂ ਦੀ ਚਰਨ ਧੂੜ (ਭਾਵ ਸਤਿਸੰਗਤ) ਪ੍ਰਾਪਤ ਹੁੰਦੀ ਹੈ। ਸ਼ਰਣ ਵਿਚ ਸੁਆਮੀ ਦਾ ਧਾਮ ਅਤੇ ਨਾਮ ਦੀ ਇਛਾ ਪ੍ਰਬਲ ਹੁੰਦੀ ਹੈ.....'ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ' ਦਾ ਸਹੀ ਰੂਪ ਦਿਖਾਈ ਦੇਣ ਲਗ ਜਾਂਦਾ ਹੈ। ਚੌਥੇ ਡਖਣੇ ਵਿਚ ਪ੍ਰਭੂ ਦੀ 'ਆਪੇ ਆਪਿ' ਵਾਲੀ ਕਰਤ੍ਰਿਤਵਤਾ ਦਾ ਜ਼ਿਕਰ ਕੀਤਾ ਗਿਆ ਹੈ। ਜਿਨ੍ਹਾਂ ਨੂੰ ਵਾਹਿਗੁਰੂ ਨੇ ਆਪਣੇ ਪ੍ਰੇਮ ਦੀ ਠਗਉਰੀ ਪਾਈ ਹੈ ਉਹ ਹੀ ਉਸ ਦੇ ਮਨ ਨੂੰ ਮੋਹਣ ਵਾਲੇ ਬਣਦੇ ਹਨ। ਵਾਹਿਗੁਰੂ ਦੇ ਵਸਗਤ ਹੋਣ ਦਾ ਰਾਜ਼ ਇਉਂ ਖੋਲ੍ਹਿਆ ਹੈ—'...ਭਗਤਿ ਲਖਣ ਕਰਿ ਵਸਿ ਭਏ'। ਸੋ, ਪ੍ਰੇਮਾ ਭਗਤੀ ਦੇ ਲਛਣਾਂ ਦੀ ਪ੍ਰਾਪਤੀ ਹੀ ਪ੍ਰਭੂ ਦੇ ਮਿਲਾਪ ਦੀ ਸਹੀ ਸੇਧ ਹੈ। ਪੰਜਵੇਂ ਡਖਣੇ ਵਿਚ ਸ੍ਰਿਸ਼ਟੀ ਦੇ ਮਾਲਕ ਦੀ ਨਾਮ-ਮਹੱਤਤਾ ਅਤੇ ਅਮੋਲਕਤਾ ਦਰਸਾਈ ਹੈ। ਇਸ ਅਮੋਲਕ ਨਾਮ ਦੇ ਸਿਮਰਣ, ਸੁਣਨ ਅਤੇ ਲਿਖਣ ਵਾਲਿਆਂ ਦੀ ਸਫਲਤਾ ਨੂੰ ਅੰਕਿਤ ਕੀਤਾ ਹੈ। ਇਸ ਅਮੋਲਕ ਨਾਮ ਦੀ ਸ਼ਕਤੀ ਨੂੰ ਪ੍ਰਾਪਤ ਕਰਨ ਹਿੱਤ ਸਾਧਨਾਂ ਦੀ ਲੋੜ ਹੈ ਪਰ ਨਿਰੇ ਸਾਧਨ ਹੀ ਪ੍ਰੇਮ ਦੀ ਟੀਸੀ ਤੱਕ ਨਹੀਂ ਅਪੜਾਉਂਦੇ ਜਦੋਂ ਤੱਕ ਕਿ ਨਿੰਮ੍ਰਤਾ ਅਤੇ ਨਾਮ-ਅਭਿਆਸ ਕਮਾਈ ਦਾ ਸਦਕਾ ਪ੍ਰਭੂ ਪ੍ਰਸੰਨ ਹੋ ਕੇ ਆਪਣੀ ਕ੍ਰਿਪਾ ਦ੍ਰਿਸ਼ਟੀ ਨਾ ਕਰ ਦੇਵੇ। ਗੁਰੂ ਕ੍ਰਿਪਾ ਨਾਲ ਸ਼ਬਦ ਵਿਚ ਸਮਾਈ ਹੁੰਦੀ ਹੈ। ਇਸ ਬਾਰੇ ਸ੍ਰੀ ਗੁਰੂ ਰਾਮਦਾਸ ਜੀ ਦੇ ਅੰਮ੍ਰਿਤ ਬਚਨ ਹਨ—'ਕਿਰਪਾ ਕਰੇ ਜੇ ਆਪਣੀ, ਤਾ ਨਾਨਕ ਸਬਦਿ ਸਮਾਹੀ' (ਪੰ. ੬੫੨)। ਸਿਖੀ ਹੈ ਹੀ ਸਿਦਕ ਤੇ ਸ਼ਰਧਾ ਦੀ। ਸਾਂਈਂ ਤੋਂ ਸਦਕੇ ਜਾਣਾ, ਉਸ ਦਾ ਭਾਣਾ ਚੰਗਾ ਲਗਣਾ, ਇਹ ਪਰਮ ਸਿੱਖੀ ਹੈ, ਇਹ ਭਗਤੀ ਦੀ ਪ੍ਰਤੀਕ ਹੈ। ਪੰਚਮ ਪਾਤਸ਼ਾਹ ਜੀ ਜਗਿਆਸੂ ਨੂੰ ਸਾਧੂ ਗੁਰੂ ਦੀ ਸ਼ਰਣ, ਸਾਂਈਂ ਦੇ ਧਾਮ ਵਿਚ ਬਿਸਰਾਮ ਕਰਾ ਕੇ ਇਹ ਸਿਖਾ ਰਹੇ ਹਨ ਕਿ ਗੁਰਮੁਖਿ ਪਿਆਰਿਓ ! ਉਸ ਸਮਰਥ ਪ੍ਰਭੂ ਅੱਗੇ ਦੋਵੇਂ ਹਥ ਜੋੜ ਕੇ ਇਉਂ ਸਿਫ਼ਤ ਕਰੋ—

**ਕਥਨੁ ਨ ਜਾਇ ਅਕਥੁ ਸੁਆਮੀ, ਸਦਕੈ ਜਾਇ ਨਾਨਕੁ ਵਾਰਿਆ॥**

**ਸਿਰੀਰਾਗੁ ਮਹਲਾ ੪, ਵਣਜਾਰਾ ॥ ੧ਓ ਸਤਿਨਾਮੁ ਗੁਰ ਪ੍ਰਸਾਦਿ ॥**

**ਹਰਿ ਹਰਿ ਉਤਮੁ ਨਾਮੁ ਹੈ, ਜਿਨਿ ਸਿਰਿਆ ਸਭੁ ਕੋਇ ਜੀਉ॥ ਹਰਿ ਜੀਅ ਸਭੇ ਪ੍ਰਤਿਪਾਲਦਾ, ਘਟਿ ਘਟਿ ਰਮਈਆ ਸੋਇ॥ ਸੋ ਹਰਿ, ਸਦਾ ਧਿਆਈਐ, ਤਿਸੁ ਬਿਨੁ ਅਵਰੁ ਨ ਕੋਇ॥ ਜੋ ਮੋਹਿ ਮਾਇਆ ਚਿਤੁ ਲਾਇਦੇ, ਸੇ ਛੋਡਿ ਚਲੇ ਦੁਖੁ ਰੋਇ॥ਜਨ ਨਾਨਕ ਨਾਮੁ ਧਿਆਇਆ, ਹਰਿ ਅੰਤਿ ਸਖਾਈ ਹੋਇ ॥੧॥ ਮੈ ਹਰਿ ਬਿਨੁ ਅਵਰੁ ਨ ਕੋਇ॥ ਹਰਿ ਗੁਰਸਰਣਾਈ ਪਾਈਐ, ਵਣਜਾਰਿਆ ਮਿਤ੍ਰਾ ! ਵਡਭਾਗਿ ਪਰਾਪਤਿ ਹੋਇ॥੧॥ ਰਹਾਉ॥**

## ਉਚਾਰਨ ਸੇਧ

**ਬਿੰਦੀ ਸਹਿਤ**—ਲਾਇੰਦੇ।

**ਪਦ ਅਰਥ**—ਵਣਜਾਰਾ-ਵਾਪਾਰ ਕਰਨ ਵਾਲਾ (ਜੀਵ ਰੂਪ ਜਗਿਆਸੂ)। ਸਿਰਿਆ-ਰਚਿਆ, ਬਣਾਇਆ। ਰਮਈਆ-ਰਵਿਆ ਹੋਇਆ, ਵਿਆਪਕ, ਪ੍ਰਭੂ। ਰੋਇ-ਰੋ ਕੇ।

੧ੳ ਸਤਿਨਾਮੁ ਗੁਰਪ੍ਰਸਾਦਿ ਅਰਥਾਂ ਲਈ ਵੇਖੋ 'ਜਪੁ' ਬਾਣੀ।

**ਅਰਥ :** ਜਿਸ (ਹਰੀ) ਨੇ ਹਰੇਕ (ਜੀਵ) ਨੂੰ ਬਣਾਇਆ ਹੈ (ਉਸ) ਹਰੀ ਦਾ ਨਾਮ (ਸਭ ਤੋਂ) ਉਤਮ ਹੈ। (ਉਹ) ਹਰੀ ਸਾਰੇ ਜੀਆਂ ਦੀ ਪਾਲਣਾ-ਪੋਸਣਾ ਕਰਦਾ ਹੈ (ਅਤੇ) ਉਹ ਰਾਮ ਹਰੇਕ ਹਿਰਦੇ ਵਿਚ ਵਿਆਪਕ ਹੈ। ਉਸ (ਵਿਆਪਕ) ਰਾਮ ਨੂੰ ਹਮੇਸ਼ਾਂ ਧਿਆਉਣਾ ਚਾਹੀਦਾ ਹੈ (ਕਿਉਂਕਿ) ਉਸ ਤੋਂ ਬਿਨਾਂ ਹੋਰ (ਦੂਜਾ) ਕੋਈ (ਪ੍ਰਤਿਪਾਲਕ) ਨਹੀਂ ਹੈ। ਜਿਹੜੇ (ਮਨੁੱਖ ਅਜਿਹੇ ਪ੍ਰਤਿਪਾਲਕ ਨੂੰ ਛੱਡ ਕੇ ਉਸ ਦੀ) ਮਾਇਆ ਦੇ ਮੋਹ ਵਿਚ (ਆਪਣਾ) ਚਿੱਤ ਜੋੜਦੇ ਹਨ, ਉਹ (ਅੰਤ ਸਮੇਂ ਆਪਣਾ) ਦੁਖ ਰੋ ਕੇ (ਮਾਇਆ ਏਥੇ ਹੀ) ਛੱਡ ਕੇ (ਪਰਲੋਕ ਨੂੰ) ਚਲੇ ਜਾਂਦੇ ਹਨ। ਦਾਸ ਨਾਨਕ (ਕਥਨ ਕਰਦੇ ਹਨ ਕਿ ਜਿਸ ਮਨੁੱਖ ਨੇ ਪ੍ਰਮਾਤਮਾ ਦਾ) ਨਾਮ ਸਿਮਰਿਆ ਹੈ, ਅੰਤ ਸਮੇਂ ਹਰੀ (ਉਸ ਦਾ) ਸਹਾਈ (ਮੱਦਦਗਾਰ) ਹੁੰਦਾ ਹੈ।੧।

ਮੇਰਾ (ਤਾਂ) ਹਰੀ ਤੋਂ ਬਿਨਾਂ (ਹੋਰ ਕੋਈ ਸਹਾਇਕ ਨਹੀਂ) (ਹੈ)। ਐ (ਸੰਸਾਰ ਤੇ ਨਾਮ ਦਾ) ਵਾਪਾਰ ਕਰਨ ਆਏ (ਜੀਵ ਰੂਪੀ ਮਿਤਰ !) ਗੁਰੂ ਦੀ ਸ਼ਰਣ ਵਿਚ (ਆਉਣ ਨਾਲ ਹੀ) ਹਰੀ ਪ੍ਰਾਪਤ ਕਰੀਦਾ ਹੈ (ਅਤੇ) ਵਡੇ ਭਾਗਾਂ ਨਾਲ (ਹੀ ਉਸ) ਦੀ ਪ੍ਰਾਪਤੀ ਹੁੰਦੀ ਹੈ।੧।ਰਹਾਉ।

**ਸੰਤ ਜਨਾ ਵਿਣੁ ਭਾਈਆ, ਹਰਿ ਕਿਨੈ ਨ ਪਾਇਆ ਨਾਉ॥ ਵਿਚਿ ਹਉਮੈ ਕਰਮ ਕਮਾਵਦੇ, ਜਿਉ ਵੇਸੁਆ ਪੁਤੁ ਨਿਨਾਉ॥ ਪਿਤਾ ਜਾਤਿ ਤਾ ਹੋਈਐ, ਗੁਰੁ ਤੁਠਾ ਕਰੇ ਪਸਾਉ॥ ਵਡਭਾਗੀ ਗੁਰੁ ਪਾਇਆ, ਹਰਿ ਅਹਿਨਿਸਿ ਲਗਾ ਭਾਉ॥ ਜਨ ਨਾਨਕਿ, ਬ੍ਰਹਮੁ ਪਛਾਣਿਆ, ਹਰਿ ਕੀਰਤਿ ਕਰਮ ਕਮਾਉ॥੨॥ ਮਨਿ ਹਰਿ ਹਰਿ ਲਗਾ ਚਾਉ॥ ਗੁਰਿ ਪੂਰੈ ਨਾਮੁ ਦ੍ਰਿੜਾਇਆ, ਹਰਿ ਮਿਲਿਆ ਹਰਿਪ੍ਰਭ ਨਾਉ॥੧॥ ਰਹਾਉ॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੰਤਜਨਾਂ, ਭਾਈਆਂ, ਨਾਉਂ, ਹਉਮੈਂ, ਕਮਾਂਵਦੇ, ਜਿਉਂ, ਨਿਨਾਉਂ, ਤਾਂ, ਕਮਾਉਂ, ਨਾਉਂ। **ਬਿੰਦੀ ਰਹਿਤ**—ਪਸਾਓ, ਵਡਭਾਗੀ, ਚਾਉ।

**ਪਦ ਅਰਥ :** ਭਾਈਆਂ-ਭਰਾਵਾਂ। ਨਿਨਾਉ-ਬੇਨਾਵਾਂ, ਨਾਮ ਤੋਂ ਬਿਨਾਂ। ਪਸਾਉ-ਕਿਰਪਾ, ਮਿਹਰ। ਵਡਭਾਗੀ-ਵਡੇ ਭਾਗਾਂ ਵਾਲਾ। ਭਾਉ-ਪ੍ਰੇਮ। ਕਰਮ ਕਮਾਉ-(ਮੈਂ) ਕਾਰ ਕਰਦਾ ਹਾਂ।

**ਅਰਥ :** ਸੰਤ ਜਨਾਂ (ਹਰੀ ਦੇ ਸੇਵਕਾਂ, ਗੁਰਸਿੱਖ) ਭਰਾਵਾਂ ਤੋਂ ਬਿਨਾਂ ਹਰੀ ਦਾ ਨਾਉ ਕਿਸੇ ਨੇ ਵੀ ਪ੍ਰਾਪਤ ਨਹੀਂ ਕੀਤਾ। (ਸੰਤ ਜਨਾਂ ਦੀ ਸੰਗਤ ਤੋਂ ਵਾਂਝੇ ਮਨੁੱਖ) ਮੈਂ-ਮੇਰੀ ਅੰਦਰ (ਸਾਰੇ) ਕੰਮ ਕਰਦੇ ਹਨ (ਉਨ੍ਹਾਂ ਦੇ ਸਾਰੇ ਕੀਤੇ ਕਰਮ-ਧਰਮ ਅਜਾਈਂ ਚਲੇ ਜਾਂਦੇ ਹਨ) ਜਿਵੇਂ ਕਿ ਵੇਸਵਾ ਦਾ ਪੁੱਤਰ ਬੇਨਾਵਾਂ (ਪਿਤਾ ਦੇ ਨਾਮ ਤੋਂ ਬਿਨਾ ਮਰ ਜਾਂਦਾ ਹੈ)। ਪਿਤਾ (ਪ੍ਰਮਾਤਮਾ) ਦੀ ਜ਼ਾਤ (ਵਾਲਾ ਅਰਥਾਤ ਪਿਤਾ ਦੇ ਨਾਮ ਵਾਲਾ) ਤਾਂ ਹੋਈਦਾ ਹੈ ਜਦੋਂ ਗੁਰੂ ਪ੍ਰਸੰਨ ਹੋ ਕੇ (ਅਤੇ ਆਪਣੀ) ਬਖਸ਼ਿਸ਼ ਕਰ ਦੇਵੇ। (ਕਿਸੇ) ਵੱਡੇ ਭਾਗਾਂ ਵਾਲੇ (ਜੀਵ) ਨੇ ਗੁਰੂ ਨੂੰ ਪ੍ਰਾਪਤ ਕੀਤਾ ਹੈ (ਜਿਸ ਸਦਕਾ) ਦਿਨ ਰਾਤ ਹਰੀ ਦਾ ਪ੍ਰੇਮ ਉਸ ਦੇ (ਮਨ ਅੰਦਰ) ਲੱਗਾ ਰਹਿੰਦਾ ਹੈ। (ਇਸ ਤਰ੍ਹਾਂ) ਦਾਸ ਨਾਨਕ ਨੇ (ਪੂਰਨ) ਬ੍ਰਹਮ ਨੂੰ ਪਛਾਣ ਲਿਆ ਹੈ (ਮੈਂ ਉਸ ਪੂਰਨ ਬ੍ਰਹਮ) ਹਰੀ ਦੀ ਸਿਫਤ-ਸਲਾਹ ਵਾਲੀ ਕਾਰ (ਹੀ)

ਕਰਦਾ ਹਾਂ।੨।

(ਮੇਰੇ) ਮਨ ਵਿਚ ਹਰੀ ਹਰੀ ਭਾਵ ਸਿਮਰਨ ਦਾ ਚਾਉ ਪੈਦਾ ਹੋ ਗਿਆ ਹੈ। ਪੂਰੇ ਗੁਰੂ ਨੇ (ਮੈਨੂੰ) ਨਾਮ ਦ੍ਰਿੜ੍ਹ ਕਰਾਇਆ (ਸਮਝਾਇਆ) ਹੈ (ਇਸ ਤਰ੍ਹਾਂ) ਹਰੀ ਪ੍ਰਭੂ ਦਾ ਨਾਉ (ਸਿਮਰਨ ਨਾਲ) ਹਰੀ ਮਿਲ ਗਿਆ ਹੈ।੧।ਰਹਾਉ।

**ਜਬ ਲਗੁ ਜੋਬਨਿ ਸਾਸੁ ਹੈ, ਤਬ ਲਗੁ ਨਾਮੁ ਧਿਆਇ॥ ਚਲਦਿਆ ਨਾਲਿ ਹਰਿ ਚਲਸੀ, ਹਰਿ ਅੰਤੇ ਲਏ ਛਡਾਇ॥ ਹਉ ਬਲਿਹਾਰੀ ਤਿਨ ਕਉ, ਜਿਨ ਹਰਿ ਮਨਿ ਵੁਠਾ ਆਇ॥ ਜਿਨੀ ਹਰਿ ਹਰਿ ਨਾਮੁ ਨ ਚੇਤਿਓ, ਸੇ ਅੰਤਿ ਗਏ ਪਛੁਤਾਇ॥ ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ, ਜਨ ਨਾਨਕ ਨਾਮੁ ਧਿਆਇ॥੩॥ ਮਨ ! ਹਰਿ ਹਰਿ ਪ੍ਰੀਤਿ ਲਗਾਇ॥ ਵਡਭਾਗੀ ਗੁਰੂ ਪਾਇਆ, ਗੁਰਸਬਦੀ ਪਾਰਿ ਲਘਾਇ॥੧॥ ਰਹਾਉ॥**

### ਉਚਾਰਨ ਸੇਧ

**ਬਿੰਦੀ ਸਹਿਤ :** ਚਲਦਿਆਂ, ਹਉਂ, ਜਿਨ੍ਹੀਂ, ਵਡਭਾਗੀਂ।

**ਪਦ ਅਰਥ :** ਵੁਠਾ–ਵਸ ਗਿਆ ਹੈ। ਧੁਰਿ–ਧੁਰ ਦਰਗਾਹ ਤੋਂ ਹੀ।

**ਅਰਥ :** (ਮਨੁੱਖ ਨੂੰ ਚਾਹੀਦਾ ਹੈ ਕਿ) ਜਦੋਂ ਤੱਕ ਜੁਆਨੀ ਹੈ (ਸਰੀਰ ਵਿਚ ਇਕ ਵੀ) ਸੁਆਸ ਹੈ ਤੱਦੋਂ ਤਕ (ਪ੍ਰਭੂ ਪਿਆਰੇ ਦਾ) ਨਾਮ ਧਿਆਉਂਦਾ ਰਹੇ (ਪਰਲੋਕ) ਜਾਣ ਵੇਲੇ ਹਰੀ ਦਾ (ਨਾਮ ਹੀ) ਨਾਲ ਜਾਵੇਗਾ (ਅਤੇ) ਅੰਤ ਸਮੇਂ ਹਰੀ ਦਾ (ਨਾਮ ਹੀ ਜਮਦੂਤਾਂ ਤੋਂ) ਛੁਡਾਵੇਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ ਉਨ੍ਹਾਂ (ਸੰਤ ਜਨਾਂ ਤੋਂ) ਬਲਿਹਾਰ ਜਾਂਦਾ ਹਾਂ ਜਿਨ੍ਹਾਂ ਦੇ ਮਨ ਵਿਚ ਹਰੀ ਆ ਕੇ ਵਸ ਗਿਆ ਹੈ। (ਇਸ ਤੋਂ ਉਲਟ) ਜਿਨ੍ਹਾਂ (ਮਨੁੱਖਾਂ ਨੇ ਅਮੋਲਕ ਜਨਮ ਪਾ ਕੇ) ਹਰਿ–ਨਾਮ ਸਿਮਰਨ ਨਹੀਂ ਕੀਤਾ ਉਹ ਅੰਤ ਸਮੇਂ ਪਛਤਾਉਂਦੇ ਹੋਏ (ਇਸ ਸੰਸਾਰ ਤੋਂ) ਚਲੇ ਗਏ। ਨਾਨਕ (ਗੁਰੂ ਜੀ ਫੁਰਮਾਂਉਂਦੇ ਹਨ ਕਿ ਜਿਨ੍ਹਾਂ) ਜਨਾਂ ਦੇ ਮਸਤਕ ਉਤੇ ਧੁਰੋਂ ਹੀ ਹਰੀ ਪ੍ਰਭੂ ਨੇ (ਨਾਮ ਸਿਮਰਨ ਵਾਲਾ ਲੇਖ) ਲਿਖਿਆ (ਉਹੀ ਹਰੀ ਦਾ ਨਾਮ ਸਿਮਰਦੇ ਹਨ॥੩॥

ਹੇ ਮਨ ! ਹਰੀ ਹਰੀ (ਨਾਮ ਸਿਮਰਨ) ਵਿਚ ਪ੍ਰੀਤਿ ਲਾਉਣੀ ਕਰ। ਵੱਡੇ ਭਾਗਾਂ ਕਰਕੇ ਗੁਰੂ ਪਾਇਆ ਜਾਂਦਾ ਹੈ, (ਤੂੰ ਆਪਣੇ ਆਪ ਨੂੰ) ਗੁਰੂ ਦੇ ਉਪਦੇਸ਼ ਦੁਆਰਾ (ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਲੈ॥੧॥ ਰਹਾਉ॥

**ਹਰਿ ਆਪੇ ਆਪੁ ਉਪਾਇਦਾ, ਹਰਿ ਆਪੇ ਦੇਵੈ ਲੇਇ॥ ਹਰਿ ਆਪੇ ਭਰਮਿ ਭੁਲਾਇਦਾ, ਹਰਿ ਆਪੇ ਹੀ ਮਤਿ ਦੇਇ॥ ਗੁਰਮੁਖਾ ਮਨਿ ਪਰਗਾਸੁ ਹੈ, ਸੇ ਵਿਰਲੇ ਕੇਈ ਕੇਇ॥ ਹਉ ਬਲਿਹਾਰੀ ਤਿਨ ਕਉ, ਜਿਨ ਹਰਿ ਪਾਇਆ ਗੁਰਮਤੇ॥ ਜਨ ਨਾਨਕਿ ਕਮਲੁ ਪਰਗਾਸਿਆ, ਮਨਿ ਹਰਿ ਹਰਿ ਵੁਠੜਾ ਹੇ ॥੪॥ ਮਨਿ ਹਰਿ ਹਰਿ ਜਪਨੁ ਕਰੇ ॥ ਹਰਿ ਗੁਰ ਸਰਣਾਈ ਭਜਿ ਪਉ ਜਿੰਦੂ, ਸਭ ਕਿਲਵਿਖ ਦੁਖ ਪਰਹਰੇ॥੧॥ ਰਹਾਉ॥**

## ਉਚਾਰਨ ਸੇਧ

**ਬਿੰਦੀ ਸਹਿਤ :** ਉਪਾਇੰਦਾ, ਭੁਲਾਇੰਦਾ, ਗੁਰਮੁਖਾਂ।

**ਪਦ ਅਰਥ :** ਉਪਾਇਦਾ-ਪੈਦਾ ਕਰਦਾ ਹੈ। ਕੇਈ ਕੇਇ-ਕਈਆਂ ਵਿਚੋਂ ਕੋਈ (ਵਿਰਲੇ)। ਗੁਰਮਤੇ-ਗੁਰੂ ਦੀ ਮਤਿ ਦੁਆਰਾ। ਪਰਗਾਸਿਆ-ਖਿੜਿਆ।

**ਅਰਥ :** (ਤੱਤ ਗਿਆਨ ਇਹ ਹੈ ਕਿ ਉਹ) ਹਰੀ ਆਪਣੇ ਆਪ ਹੀ (ਜਗਤ ਨੂੰ) ਪੈਦਾ ਕਰਦਾ ਹੈ, (ਉਹ) ਹਰੀ ਆਪੇ ਹੀ (ਜਗਤ ਦੇ ਜੀਵਾਂ ਨੂੰ ਸਰੀਰ ਤੇ ਜਿੰਦ) ਦੇਂਦਾ ਹੈ (ਫਿਰ ਆਪੇ ਹੀ) ਲੈ ਲੈਂਦਾ ਹੈ। (ਉਹ) ਹਰੀ ਆਪੇ ਹੀ (ਜੀਵਾਂ ਨੂੰ ਮਾਇਆ ਦੇ) ਭਰਮ-ਭੁਲੇਖੇ ਵਿਚ ਭੁਲਾਉਂਦਾ ਹੈ, ਆਪੇ ਹੀ ਇਸ (ਭਰਮ ਦੀ ਖਾਈ ਵਿੱਚੋਂ ਨਿਕਲਣ ਦੀ) ਅਕਲਿ ਬਖਸ਼ਦਾ ਹੈ। (ਜਿਨ੍ਹਾਂ) ਗੁਰਮੁਖ ਪਿਆਰਿਆਂ ਦੇ ਮਨ ਵਿਚ (ਗੁਰੂ ਦੇ ਗਿਆਨ ਦੀ ਕਮਾਈ ਸਦਕਾ) ਚਾਨਣ ਹੋਇਆ ਹੈ, ਓਹ ਕਈਆਂ ਵਿਚੋਂ ਕੋਈ ਵਿਰਲੇ ਹਨ। ਮੈਂ, ਉਨ੍ਹਾਂ (ਗੁਰਮੁਖ ਪਿਆਰੇ ਜਿਊੜਿਆਂ ਤੋਂ) ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਗੁਰੂ ਦੀ ਮਤਿ ਦੁਆਰਾ ਹਰੀ (ਪ੍ਰਮਾਤਮਾ) ਦਾ ਦੀਦਾਰ ਕਰ ਲਿਆ ਹੈ। ਦਾਸ ਨਾਨਕ ਵਿਚ (ਹਿਰਦੇ ਦਾ) ਕਮਲ ਖਿੜ ਗਿਆ ਹੈ (ਕਿਉਂਕਿ) ਮਨ ਵਿਚ ਹਰੀ (ਨਾਮ) ਵੱਸ ਗਿਆ ਹੈ॥੪॥

ਹੇ ਜਿੰਦੇ ! (ਤੂੰ ਆਪਣੇ) ਮਨ ਵਿਚ ਹਰੀ ਹਰੀ ਦਾ ਜਾਪ ਕਰੀ ਜਾ (ਅਤੇ) ਦੌੜ ਕੇ ਗੁਰੂ-ਪ੍ਰਮੇਸ਼ਰ ਦੀ ਸ਼ਰਣ ਵਿਚ ਜਾ ਪਉ (ਕਿਉ ਜੋ ਉਸ ਦੀ ਸ਼ਰਣ ਵਿਚ ਪਿਆਂ ਜਨਮ-ਜਨਮਾਂਤਰਾਂ ਦੇ) ਸਾਰੇ ਪਾਪ (ਅਤੇ) ਦੁਖ ਦੂਰ ਹੋ ਜਾਂਦੇ ਹਨ॥੧॥ ਰਹਾਉ॥

**ਘਟਿ ਘਟਿ ਰਮਈਆ ਮਨਿ ਵਸੈ, ਕਿਉ ਪਾਈਐ ਕਿਤੁ ਭਤਿ॥ ਗੁਰੁ ਪੂਰਾ ਸਤਿਗੁਰੁ ਭੇਟੀਐ, ਹਰਿ ਆਇ ਵਸੈ ਮਨਿ ਚਿਤਿ॥ ਮੈ ਧਰ ਨਾਮ ਅਧਾਰੁ ਹੈ, ਹਰਿ ਨਾਮੈ ਤੇ ਗਤਿ ਮਤਿ॥ ਮੈ ਹਰਿ ਹਰਿ ਨਾਮੁ ਵਿਸਾਹੁ ਹੈ, ਹਰਿ ਨਾਮੇ ਹੀ ਜਤਿ ਪਤਿ॥ ਜਨ ਨਾਨਕ ਨਾਮੁ ਧਿਆਇਆ, ਰੰਗਿ ਰਤੜਾ ਹਰਿ ਰੰਗਿ ਰਤਿ ॥੫॥ ਹਰਿ ਧਿਆਵਹੁ ਹਰਿ ਪ੍ਰਭੁ ਸਤਿ ॥ ਗੁਰਬਚਨੀ ਹਰਿ ਪ੍ਰਭੁ ਜਾਨਿਆ, ਸਭ ਹਰਿ ਪ੍ਰਭੁ ਤੇ ਉਤਪਤਿ॥੧॥ ਰਹਾਉ॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਉਂ, ਜਾਨਿਆਂ।

**ਪਦ ਅਰਥ :** ਕਮਲੁ-(ਹਿਰਦਾ ਰੂਪੀ) ਕੰਵਲ (ਫੁੱਲ)। ਕਿਤੁ ਭਤਿ-ਕਿਸ ਭਾਂਤੀ, ਕਿਹੜੀ ਜੁਗਤੀ ਨਾਲ। ਵਿਸਾਹੁ-ਭਰੋਸਾ। ਜਤਿ ਪਤਿ-ਜ਼ਾਤ ਪਾਤ। ਰੰਗਿ ਰਤੜਾ-ਪਿਆਰ ਵਿਚ ਭਿੱਜਿਆ ਹੋਇਆ। ਰੰਗ ਰਤਿ-ਨਾਮ ਰੰਗ ਵਿਚ ਰੱਤਾ (ਲੀਨ) ਹੋਇਆ ਰਹਿੰਦਾ ਹੈ। ਸਤਿ-ਸਦੀਵੀ ਰਹਿਣ ਵਾਲਾ।

**ਅਰਥ :** (ਜਗਿਆਸੂ ਵਿਚ ਪ੍ਰਸ਼ਨ ਰੂਪ ਪੁਛਦਾ ਹੈ ਕਿ ਜਿਹੜਾ) ਰਾਮ ਹਰੇਕ ਹਿਰਦੇ ਵਿਚ, ਹਰੇਕ ਮਨ ਵਿਚ ਵਸਦਾ ਹੈ (ਉਹ) ਕਿਵੇਂ ਤੇ ਕਿਹੜੀ ਜੁਗਤ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ ? (ਉਤਰ- ਇਸ ਮੰਤਵ ਲਈ) ਪੂਰਨ ਗੁਰੂ ਨੂੰ ਮਿਲਣਾ ਚਾਹੀਦਾ ਹੈ (ਜਿਸ ਦੀ ਕਿਰਪਾ ਦਾ ਸਦਕਾ) ਹਰੀ (ਨਾਮ ਸਹਿਜੇ ਹੀ) ਮਨ ਚਿਤ ਵਿਚ ਆ ਵਸਦਾ ਹੈ। (ਗੁਰਦੇਵ ਜੀ ਫ਼ੁਰਮਾਉਂਦੇ ਹਨ ਕਿ ਐ ਜਗਿਆਸੂ ਜਨੋਂ!) ਮੇਰੀ ਟੇਕ ਹਰੀ ਦਾ ਨਾਮ ਹੈ, ਨਾਮ ਹੀ (ਮੇਰਾ ਆਸਰਾ) ਹੈ (ਅਤੇ) ਹਰੀ ਨਾਮ (ਦੇ ਸਿਮਰਨ) ਤੋਂ ਹੀ (ਮੈਂ ਉੱਚੀ ਆਤਮਕ) ਅਵਸਥਾ ਅਤੇ ਮਤਿ (ਪ੍ਰਾਪਤ ਕੀਤੀ ਹੈ)। ਹਰੀ ਦਾ ਨਾਮ ਹੀ ਮੇਰਾ ਭਰੋਸਾ ਹੈ (ਅਤੇ) ਹਰੀ ਦਾ ਨਾਮ ਹੀ ਮੇਰੀ ਜ਼ਾਤ-ਪਾਤ ਹੈ। ਦਾਸ ਨਾਨਕ (ਆਖਦਾ ਹੈ ਕਿ

ਮੈਂ) ਪ੍ਰੇਮ ਵਿਚ ਲੀਨ ਹੋ ਕੇ ਨਾਮ ਸਿਮਰਿਆ ਹੈ (ਅਤੇ ਉਸ) ਹਰੀ ਦੇ ਨਾਮ ਦੇ ਰੰਗ ਵਿਚ ਹੀ ਲੀਨ ਰਹਿੰਦਾ ਹਾਂ।੫।

(ਹੇ ਜਗਿਆਸੂ ਜਨੋ! ਉਸ) ਹਰੀ ਪ੍ਰਭੂ ਨੂੰ ਸਿਮਰੋ (ਜਿਹੜਾ ਕਿ) ਸਦੀਵੀ ਹੋਂਦ ਵਾਲਾ ਹੈ। ਗੁਰੂ ਦੇ ਬਚਨਾਂ ਦੁਆਰਾ (ਉਹ) ਹਰੀ ਪ੍ਰਭੂ ਜਾਣਿਆ ਜਾਂਦਾ ਹੈ (ਅਤੇ ਇਹ ਗਿਆਨ ਹੋ ਜਾਂਦਾ ਹੈ ਕਿ) ਸਾਰੀ (ਸ੍ਰਿਸ਼ਟੀ ਉਸ) ਹਰੀ ਪ੍ਰਭੂ ਤੋਂ ਹੀ ਹੋਂਦ ਵਿਚ ਆਈ ਹੈ।੧।ਰਹਾਉ।

**ਜਿਨ ਕਉ ਪੂਰਬਿ ਲਿਖਿਆ, ਸੇ ਆਇ ਮਿਲੇ ਗੁਰ ਪਾਸਿ॥ ਸੇਵਕ ਭਾਇ, ਵਣਜਾਰਿਆ ਮਿਤ੍ਰਾ ! ਗੁਰੁ ਹਰਿ ਹਰਿ ਨਾਮੁ ਪਰਗਾਸਿ॥ ਧਨੁ ਧਨੁ ਵਣਜੁ ਵਾਪਾਰੀਆ, ਜਿਨ ਵਖਰੁ ਲਦਿਅੜਾ ਹਰਿ ਰਾਸਿ॥ ਗੁਰਮੁਖਾ ਦਰਿ ਮੁਖ ਉਜਲੇ, ਸੇ ਆਇ ਮਿਲੇ ਹਰਿ ਪਾਸਿ ॥ ਜਨ ਨਾਨਕ ਗੁਰੁ ਤਿਨ ਪਾਇਆ, ਜਿਨਾ ਆਪਿ ਤੁਠਾ ਗੁਣਤਾਸਿ ॥੬॥ ਹਰਿ ਧਿਆਵਹੁ ਸਾਸਿ ਗਿਰਾਸਿ ॥ ਮਨਿ ਪ੍ਰੀਤਿ ਲਗੀ ਤਿਨ ਗੁਰਮੁਖਾ, ਹਰਿ ਨਾਮੁ ਜਿਨਾ ਰਹਰਾਸਿ ॥੧॥ ਰਹਾਉ॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਾਪਾਰੀਆਂ, ਗੁਰਮੁਖਾਂ, ਜਿਨ੍ਹਾਂ।

**ਪਦ ਅਰਥ :** ਸੇਵਕ-ਸੇਵਕੀ ਭਾਵਨਾ ਅਥਵਾ ਪਿਆਰ ਨਾਲ। ਵਖਰੁ-ਸੌਦਾ। ਗੁਣਤਾਸਿ-ਗੁਣਾਂ ਦਾ ਖ਼ਜ਼ਾਨਾ, ਮਾਲਕ। ਰਹਰਾਸਿ-ਮਰਯਾਦਾ, ਰਹੁਰੀਤੀ।

**ਅਰਥ :** ਜਿਨ੍ਹਾਂ (ਮਨੁੱਖਾਂ ਦੇ ਮੱਥੇ ਉਤੇ) ਪਹਿਲਾਂ (ਧੁਰ) ਤੋਂ ਹੀ (ਗੁਰੂ ਮਿਲਾਪ ਦਾ ਲੇਖ) ਲਿਖਿਆ ਹੋਇਆ ਸੀ ਗੁਰੂ ਕੋਲ ਆ ਕੇ ਮਿਲੇ। ਹੇ ਸੇਵਕੀ ਭਾਵਨਾ ਵਾਲੇ (ਨਾਮ ਦੇ) ਵਪਾਰੀ ਮਿਤ੍ਰ (ਜੀਵ !), ਗੁਰੂ (ਸੇਵਕਾਂ ਦੇ ਹਿਰਦਿਆਂ ਅੰਦਰ) ਹਰੀ ਨਾਮ ਨੂੰ ਪ੍ਰਕਾਸ਼ਦਾ ਹੈ। (ਉਹ) ਵਾਪਾਰ ਸ਼ਲਾਘਾ ਤੇ ਧੰਨਤਾ ਯੋਗ ਹੈ, (ਉਹ) ਵਪਾਰੀ ਧੰਨਤਾ ਯੋਗ ਹਨ ਜਿਨ੍ਹਾਂ ਨੇ (ਹਰਿ ਨਾਮ ਦੀ ਪੂੰਜੀ ਨਾਲ (ਸੱਚਾ) ਸੌਦਾ ਲੱਦ ਲਿਆ ਭਾਵ ਇਕੱਠਾ ਕਰ ਲਿਆ ਹੈ। (ਅਜਿਹੇ ਵਪਾਰ ਵਾਲੇ) ਗੁਰਮੁਖਾਂ ਦੇ ਮੁਖੜੇ (ਪ੍ਰਭੂ ਪਿਆਰੇ ਦੇ) ਦਰ ਉਤੇ ਉਜਲੇ (ਨਿਰਮਲ) ਹਨ, ਉਹ ਹਰੀ ਦੇ ਕੋਲ ਆ ਕੇ ਉਸ ਨੂੰ ਮਿਲ ਗਏ ਹਨ (ਭਾਵ ਉਸ ਨਾਲ ਇਕ-ਮਿਕ ਹੋ ਗਏ ਹਨ)। ਦਾਸ ਨਾਨਕ (ਇਹ ਤੱਤ-ਵਿਚਾਰ ਆਖਦਾ ਹੈ ਕਿ ਪ੍ਰਭੂ ਦਾ ਵਿਚੋਲਾ) ਗੁਰੂ, ਉਨ੍ਹਾਂ (ਮਨੁੱਖਾਂ ਨੇ ਹੀ) ਪਾਇਆ ਹੈ ਜਿਨ੍ਹਾਂ ਉਤੇ ਗੁਣਾਂ ਦਾ ਮਾਲਕ (ਪ੍ਰਭੂ) ਆਪ ਪ੍ਰਸੰਨ ਹੋਇਆ ਹੈ।੬।

(ਹੇ ਜਗਿਆਸੂ ਜਨੋ!) ਹਰੀ ਪਿਆਰੇ ਨੂੰ ਸੁਆਸ ਸੁਆਸ ਯਾਦ ਕਰੋ (ਭਾਵ ਇਕ ਸੁਆਸ ਵੀ ਯਾਦ ਤੋਂ ਖਾਲੀ ਨਹੀਂ ਜਾਣਾ ਚਾਹੀਦਾ)। (ਪ੍ਰਭੂ ਦਾ ਨਾਮ ਸਿਮਰਨ ਦੀ) ਪ੍ਰੀਤਿ ਉਨ੍ਹਾਂ ਗੁਰਮੁਖਾਂ ਦੇ ਮਨ ਵਿਚ ਲਗੀ ਹੈ ਜਿਨ੍ਹਾਂ ਦੀ (ਨਿੱਤ) ਰਹੁਰੀਤੀ ਅਥਵਾ ਵਰਤੋਂ-ਵਿਹਾਰ ਹਰੀ ਦਾ ਨਾਮ ਜਪਣਾ ਹੀ ਬਣਿ ਗਿਆ।੧।ਰਹਾਉ।੧।

## ਅਰਥ ਭੇਦ ਅਤੇ ਨਿਰਣੈ

**ਜਨ ਨਾਨਕਿ ਕਮਲੁ ਪਰਗਾਸਿਆ, ਮਨਿ ਹਰਿ ਹਰਿ ਵੁਠੜਾ ਹੇ॥**

ਇਸ ਪੰਕਤੀ ਦੇ ਪਹਿਲੇ ਅੱਧੇ ਹਿੱਸੇ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਅਸੰਮਤੀ ਹੈ ਜਿਵੇਂ—

ੳ. ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਕੇ ਮਨ ਮੈਂ ਹਰਿ ਹਰਿ ਨਾਮ ਬਧਾ ਹੈ ਤਿਨ ਕਾ ਰਿਦਾ ਕਮਲ

ਪ੍ਰਫੁੱਲਤ ਹੂਆ ਹੈ। [ਫਰੀਦਕੋਟ ਸਟੀਕ

ਅ. (ਜਨ) ਦਾਸ ਦਾ (ਹਿਰਦਾ) ਕਮਲ (ਗੁਰੂ) ਨਾਨਕ ਦੁਆਰਾ ਖਿੜ ਪਿਆ ਹੈ (ਕਿਉਂਕਿ ਇਸ) ਮਨ ਵਿਚ ਹਰਿ ਹਰਿ ਆ ਕੇ ਵੱਸ ਪਿਆ ਹੈ। [ਸ਼ਬਦਾਰਥ

ੲ. ਜਨ ਨਾਨਕ ਵਿੱਚ ਹਿਰਦੇ ਰੂਪ ਕਮਲ ਖਿੜਿਆ ਹੈ, ਕਿਉਂਕਿ ਮਨ ਵਿਚ ਹਰਿ ਹਰਿ ਨਾਮ ਆ ਕੇ ਵਸਿਆ ਹੈ। [ਸ਼ਬਦਾਰਥ

ਸ. ਦਾਸ ਨਾਨਕ ਦੇ ਅੰਦਰ (ਭੀ) ਹਿਰਦਾ-ਕੌਲ-ਫੁੱਲ ਖਿੜ ਪਿਆ ਹੈ, ਮਨ ਵਿਚ ਪਰਮਾਤਮਾ ਆ ਵਸਿਆ ਹੈ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ**—ਜੇ ਇਸ ਪੰਕਤੀ ਦੇ ਨਾਲ ਪਹਿਲੀਆਂ ਪੰਕਤੀਆਂ ਦਾ ਪਾਠ ਧਿਆਨ ਨਾਲ ਕਰਨ ਮਗਰੋਂ ਵੀਚਾਰੀਏ ਤਾਂ ਇਹ ਸਪਸ਼ਟ ਹੋ ਜਾਵੇਗਾ ਕਿ ਇਹ ਪੰਕਤੀ ਉਤਮ ਪੁਰਖ ਦੀ ਲਖਾਇਕ ਨਹੀਂ, ਅਨਪੁਰਖ ਦੀ ਸੂਚਕ ਹੈ। ਫਿਰ 'ਨਾਨਕਿ' ਪਦ ਕਕੇ ਦੀ ਸਿਹਾਰੀ ਨਾਲ ਵਿਸ਼ੇਸ਼ ਤੌਰ ਤੇ ਵੀਚਾਰਨ ਜੋਗ ਹੈ। ਇਹ ਪੰਕਤੀ ਜਿਸ ਸ਼ਬਦ ਵਿੱਚੋਂ ਹੈ, ਉਸ ਸ਼ਬਦ ਦੇ ਛੇ ਰਹਾਉ ਹਨ ਅਤੇ ਛੇ ਵਾਰੀ 'ਨਾਨਕ' ਪਦ ਦੀ ਛਾਪ ਵਰਤੀ ਹੈ ਪਰ ਸ਼ਬਦ ਜੋੜ ਵਖਰਾ ਵਖਰਾ ਹੈ। ਦੂਜੇ ਤੇ ਚੌਥੇ ਰਹਾਉ ਵਿਚ 'ਨਾਨਕਿ' ਪਦ ਦਾ ਕਕਾ ਸਿਹਾਰੀ ਸਹਿਤ ਅਤੇ ੧, ੩ ੫ ਅਤੇ ੬ ਰਹਾਉ ਵਿਚ 'ਨਾਨਕ' ਪਦ ਦਾ ਕਕਾ ਮੁਕਤਾ ਹੈ। ਗੁਰਬਾਣੀ ਵਿਆਕਰਣ ਅਨੁਸਾਰ 'ਸਿਹਾਰੀ' ਦੁਆਰਾ, ਨਾਲ, ਵਿਚ, ਆਦਿ ਸਬੰਧਕੀ ਅਰਥ ਦਿੰਦੀ ਹੈ ਪਰ ਕਰਤਾ ਕਾਰਕ ਵਿਚ -ਨੇ' ਦੇ ਅਰਥ ਦਿੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ 'ਨਾਨਕਿ' ਪਦ ਦੇ ਕਕੇ ਦੀ ਸਿਹਾਰੀ ਨਾਲ ਪੰਨਾ ੧੬੬, ੫੪੧, ੭੬੩, ੮੦੨, ੮-੨, ੮੫੩, ੯੬੬, ੧੧੧੭, ੧੧੮੪, ੧੩੯੫, ੧੪੦੫, ੧੪੦੬, ੧੪੦੭ ਪੰਨੇ ਤੇ ਵਰਤਿਆ ਹੋਇਆ ਮਿਲਦਾ ਹੈ, ਪਰ ਹਰ ਥਾਂ ਤੇ 'ਨੇ' ਦੇ ਅਰਥ ਹੀ ਸਿਹਾਰੀ ਚੋਂ ਨਿਕਲਦੇ ਹਨ, 'ਦੁਆਰਾ'ਜਾਂ 'ਵਿਚ' ਦੇ ਅਰਥ ਨਹੀਂ ਬਣਦੇ ਜਿਵੇਂ—

**੧. ਜਨ ਨਾਨਕਿ ਗੁਰ ਪੂਰਾ ਪਾਇਆ ॥** [ਪੰਨਾ ੪੪੬

**੨. ਜਨ ਨਾਨਕਿ ਅਤੁਟੁ ਧਨੁ ਪਾਇਆ॥** [ਪੰਨਾ ੧੩੫੭

**੩. ਜਨ ਨਾਨਕਿ ਹਰਿ ਪ੍ਰਭੁ ਬੁਝਿਆ।** [ਪੰਨਾ ੯੫੭

ਇਸ ਪੰਕਤੀ ਦੇ ਇਹ ਅਰਥ ਕਰਨੇ 'ਗੁਰੂ ਰਾਮਦਾਸ ਜੀ ਆਖਦੇ ਹਨ, ਗੁਰੂ ਨਾਨਕ ਦੁਆਰਾ, ਮੇਰੇ ਹਿਰਦੇ ਦਾ ਕਮਲ ਖਿੜ ਗਿਆ ਹੈ, ਠੀਕ ਨਹੀਂ ਜਾਪਦੇ, ਕਿਉਂਕਿ ਪਹਿਲੀਆਂ ਪੰਕਤੀਆਂ ਵਿਚ 'ਗੁਰਮੁਖਾਂ' ਦੀ ਗਲ ਅਤੇ ਉਨ੍ਹਾਂ ਦੀ ਵਿਲਖਣਤਾ ਦਾ ਵਰਨਣ ਹੈ, ਜੋ ਬਹੁ-ਬਚਨ ਰੂਪ ਵਿਚ ਹੈ। 'ਨਾਨਕਿ' ਪਦ ਦੇ ਅਰਥ 'ਨਾਨਕ ਦੇ' ਕਰਨੇ ਠੀਕ ਨਹੀਂ, ਜੇ ਕਕਾ ਮੁਕਤਾ ਹੁੰਦਾ ਤਾਂ ਇਹ ਅਰਥ ਕੀਤੇ ਜਾ ਸਕਦੇ ਸਨ।

**ਨੋਟ**—ਜਿਵੇਂ ਕਈ ਸ਼ਬਦਾਂ ਦੇ ਸਰੂਪਾਂ ਵਿਚ ਅੰਤਰ ਹੈ, ਉਸੇ ਤਰ੍ਹਾਂ, ਇਥੇ ਵੀ ਅੰਤਰ ਹੈ। ਖੋਜ ਦੀ ਲੋੜ ਹੈ। ਮੂਲ ਪਾਠ ਵਿਚ ਪ੍ਰਚਲਤ ਸਰੂਪ ਦਿਤਾ ਹੈ ਜੋ ਸਿਹਾਰੀ ਸਹਿਤ ਹੈ ਪਰ ਅਰਥ ਮੁਕਤਾ ਪਦ ਵਾਲੇ ਹੀ ਕੀਤੇ ਹਨ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਛੇ ਰਹਾਉਆਂ ਉਤੇ ਅਧਾਰਤ ਹੈ। ਹਰੇਕ ਰਹਾਉ ਦਾ ਭਾਵ ਜਗਿਆਸੂ ਨੂੰ ਸਿੱਧਾ ਗੁਰੂ ਦੀ ਸ਼ਰਣ ਵਿਚ ਲਿਜਾਣ ਦਾ ਹੈ। ਗੁਰੂ ਨਾਲ ਸੰਪਰਕ ਪੈਦਾ ਹੋਇਆਂ ਇਸ ਗਲ ਦੀ ਸੋਝੀ ਹੁੰਦੀ ਹੈ ਕਿ ਉਹ ਪ੍ਰਭੂ ਸਭਨਾਂ ਦਾ ਪ੍ਰਤਿਪਾਲਕ ਹੈ। ਉਸ ਦਾ ਖ਼ੁਨਕ ਨਾਮ ਸਭ ਨੂੰ ਸ਼ਾਂਤੀ ਪ੍ਰਦਾਨ ਕਰਨ ਵਾਲਾ ਸੁਖਦਾਈ ਹੈ। ਨਾਮ ਦੀ ਪ੍ਰਾਪਤੀ ਵਡੇ ਭਾਗਾਂ ਨਾਲ ਮਸਤਕ ਉਤੇ ਲਿਖੇ ਲੇਖਾਂ ਅਨੁਸਾਰ ਹੁੰਦੀ ਹੈ। ਨਾਮ ਦੀ ਪ੍ਰਾਪਤੀ ਇਧਰ ਉਧਰ ਦੇ ਫ਼ਜ਼ੂਲ ਹਠ-ਕਰਮਾਂ ਨਾਲ ਨਹੀਂ ਹੁੰਦੀ। ਸੰਤ ਜਨਾਂ ਦੀ ਸੰਗਤ ਹੀ ਇਕ ਅਜਿਹਾ ਵਸੀਲਾ ਹੈ ਜਿਸ ਰਾਹੀਂ ਸਾਰੇ ਜੀਵਨ-ਬੰਧਨ ਤੁਟਦੇ ਹਨ।

'ਜਿਉ ਵੇਸੁਆ ਪੂਤੁ ਨਿਨਾਉ' ਦਾ ਪ੍ਰਮਾਣ ਦੇ ਕੇ ਜਗਿਆਸੂ ਨੂੰ ਵਿਸ਼ੇ ਵਿਕਾਰਾਂ ਵਾਲੀ ਸੰਗਤ ਤੋਂ ਤੋੜਿਆ ਹੈ ਕਿਉਂਕਿ ਇਹ ਕੁਸੰਗਤ ਬਦਨਾਮੀ ਦਾ ਟਿੱਕਾ ਲਗਾਉਣ ਵਾਲੀ ਹੈ। ਵਿਸ਼ਿਆਂ ਵਿਚ ਲੰਪਟ ਹੋਈ ਸੁਰਤਿ ਵੇਸ਼ਵਾ ਦੀ ਪ੍ਰਤੀਕ ਹੈ ਜੋ ਜੀਵ ਦੇ ਅਤੰਸ਼ਕਰਨ ਨੂੰ ਮੈਲਾ ਕਰਦੀ ਹੈ। ਸੱਚੇ ਮਾਰਗ ਤੇ ਓਹੀ ਚਲ ਸਕਦੇ ਹਨ ਜੋ ਸਤਿਸੰਗਤ ਦੀ ਬਰਕਤ ਨਾਲ ਆਪਣੀ ਹਉਂ ਨੂੰ ਤੋੜਦੇ ਹਨ। ਜੀਵਨ-ਜੁਗਤੀ ਉਸ ਉੱਚੀ ਸੁੱਚੀ ਕਰਣੀ ਦਾ ਨਾਮ ਹੈ ਜਿਸ ਨਾਲ ਆਤਮ-ਵਿਸ਼ੈਣੀ ਬੁੱਧੀ ਪ੍ਰਾਪਤ ਹੁੰਦੀ ਹੈ। ਇਸ ਲਈ ਅੰਤਮ ਨਿਰਣਾ ਇਹ ਕੀਤਾ ਗਿਆ ਹੈ 'ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ, ਹਰਿਨਾਮੁ ਜਿਨਾ ਰਹਰਾਸਿ'। ਜਿਤਨਾ ਚਿਰ ਜੀਵਨ-ਮਰਯਾਦਾ ਵਿਚ ਨਾਮ ਦਾ ਸੰਚਾਰ ਨਹੀਂ ਹੁੰਦਾ, ਹਰਾ-ਭਰਾ ਨਹੀਂ ਹੋ ਸਕਦਾ।

## ੧ਓ ਸਤਿਗੁਰ ਪ੍ਰਸਾਦਿ॥

## ਸਿਰੀ ਰਾਗ ਕੀ ਵਾਰ, ਮਹਲਾ ੪, ਸਲੋਕਾ ਨਾਲਿ॥

**ਸਲੋਕ ਮ: ੩॥ ਰਾਗਾ ਵਿਚਿ ਸ੍ਰੀ ਰਾਗੁ ਹੈ, ਜੇ ਸਚਿ ਧਰੇ ਪਿਆਰੁ॥ ਸਦਾ, ਹਰਿ ਸਚੁ ਮਨਿ ਵਸੈ, ਨਿਹਚਲੁ ਮਤਿ ਅਪਾਰੁ॥ ਰਤਨੁ ਅਮੋਲਕੁ ਪਾਇਆ, ਗੁਰ ਕਾ ਸਬਦੁ ਬੀਚਾਰ॥ ਜਿਹਵਾ ਸਚੀ, ਮਨੁ ਸਚਾ, ਸਚਾ ਸਰੀਰ ਅਕਾਰੁ॥ ਨਾਨਕ, ਸਚੈ ਸਤਿਗੁਰਿ ਸੇਵਿਐ, ਸਦਾ ਸਚੁ ਵਾਪਾਰੁ ॥੧॥ ਮ:੩॥ ਹੋਰੁ ਬਿਰਹਾ ਸਭ ਧਾਤੁ ਹੈ, ਜਬਲਗੁ ਸਾਹਿਬ ਪ੍ਰੀਤਿ ਨ ਹੋਇ॥ ਇਹੁ ਮਨੁ ਮਾਇਆ ਮੋਹਿਆ, ਵੇਖਣੁ ਸੁਨਣੁ ਨ ਹੋਇ॥ ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ, ਅੰਧਾ ਕਿਆ ਕਰੇਇ॥ ਨਾਨਕ, ਜਿਨਿ ਅਖੀ ਲੀਤੀਆ, ਸੋਈ ਸਚਾ ਦੇਇ॥੨॥ ਪਉੜੀ॥ ਹਰਿ ਇਕੋ ਕਰਤਾ ਇਕੁ, ਇਕੋ ਦੀਬਾਣੁ ਹਰਿ॥ ਹਰਿ ਇਕਸੈ ਦਾ ਹੈ ਅਮਰੁ, ਇਕੋ ਹਰਿ ਚਿਤਿ ਧਰਿ॥ ਹਰਿ ਤਿਸੁ ਬਿਨੁ ਕੋਈ ਨਾਹਿ, ਡਰੁ ਭ੍ਰਮੁ ਭਉ, ਦੂਰਿ ਕਰਿ ॥ ਹਰਿ ਤਿਸੈ ਨੋ ਸਾਲਾਹਿ, ਜਿ ਤੁਧੁ ਰਖੈ ਬਾਹਰਿ ਘਰਿ ॥ ਹਰਿ ਜਿਸ ਨੋ ਹੋਇ ਦਇਆਲੁ, ਸੋ ਹਰਿ ਜਪਿ, ਭਉ ਬਿਖਮੁ ਤਰਿ॥੧॥**

### ਉਚਾਰਨ ਸੇਧ

**ਬਿੰਦੀ ਸਹਿਤ**—ਸਲੋਕਾਂ, ਰਾਗਾਂ, ਅਖੀਂ, ਲੀਤੀਆਂ, ਨੋਂ।

**ਨੋਟ**—ਗੁਰਬਾਣੀ ਪਾਠ ਵਿਚ ਬਿੰਦੀ ਦੀ ਵਰਤੋਂ ਦਾ ਵਿਰੋਧ ਕਰਨ ਵਾਲੇ ਸੱਜਣਾਂ ਪਾਸੋਂ ਉਪਰੋਕਤ ਸ਼ਬਦਾਂ ਦੇ ਉਚਾਰਨ ਬਾਰੇ ਜੇ ਪੁਛਿਆ ਜਾਏ ਤਾਂ ਕੁਦਰਤੀ ਉਨ੍ਹਾਂ ਦਾ ਉਚਾਰਣ ਬਿੰਦੀ ਮੁਕਤ ਹੀ ਹੋਵੇਗਾ। ਫਿਰ ਉਨ੍ਹਾਂ ਨੂੰ ਪਿਆਰ ਸਹਿਤ ਬੇਨਤੀ ਕਰਨੀ ਚਾਹੀਦੀ ਹੈ ਕਿ ਇਸੇ ਪ੍ਰਕਾਰ ਗੁਰਬਾਣੀ ਅੰਦਰ ਆਏ ਬਹੁ-ਵਚਨ ਦੇ ਲਖਾਇਕ ਹੋਰ ਸ਼ਬਦਾਂ ਦਾ ਬਿੰਦੀ-ਸਹਿਤ ਹੀ ਉਚਾਰਨ ਕਰਨਾ ਸ਼ੁੱਧ ਹੈ। ਅਜਿਹੇ ਅਣਗਿਣਤ ਹੀ ਸ਼ਬਦ ਹਨ ਜਿਨ੍ਹਾਂ ਦਾ ਉਚਾਰਣ ਬਿੰਦੀ ਦੇ ਪ੍ਰਯੋਗ ਤੋਂ ਬਿਨਾਂ ਸ਼ੁੱਧ ਮੰਨਿਆ ਹੀ ਨਹੀਂ ਜਾ ਸਕਦਾ। ਜੇ ਉਹ ਵੀਰ ਫਿਰ ਵੀ ਨਾ ਮੰਨਣ ਤਾਂ ਗੁਰ-ਉਪਦੇਸ਼ ਕਿ 'ਮੰਦਾ ਕਿਸੈ ਨ ਆਖੀਐ......ਮੂਰਖੈ ਨਾਲਿ ਨ ਲੁਝੀਐ' ਯਾਦ ਕਰਕੇ ਚੁੱਪ ਕਰ ਰਹਿਣਾ ਹੀ ਚੰਗਾ ਹੈ।

**ਫੁਟਕਲ**— 'ਅਮਰੁ' ਪਦ ਉਚਾਰਨ ਸਮੇਂ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ ਕਿਉਂਕਿ ਇਥੇ

'ਅਮਰੁ' ਪਦ 'ਹੁਕਮ' ਦਾ ਲਖਾਇਕ ਹੈ, ਅ-ਮਰੁ ਉਚਾਰਨਾ ਠੀਕ ਨਹੀਂ।

**ਪਦ ਅਰਥ**—ਅਕਾਰੁ-ਦਿਸਦਾ ਪਸਾਰਾ। ਸਚਿ-ਸੱਚ ਵਿਚ। ਸਚੈ-ਸਚੇ ਨੂੰ, ਸਦਾ ਅਟੱਲ ਰਹਿਣ ਵਾਲੇ ਪ੍ਰਭੂ ਨੂੰ। ਦੀਬਾਣੁ-ਦਰਬਾਰ, ਦੀਵਾਨ। ਅਮਰੁ-ਹੁਕਮ।

**ਅਰਥ**—(ਸਮੂਹ) ਰਾਗਾਂ ਵਿਚੋਂ 'ਸ੍ਰੀ' (ਸ੍ਰੇਸ਼ਟ) ਰਾਗ ਹੈ (ਪਰ ਇਹ ਸ੍ਰੇਸ਼ਟ ਤਾਂ ਹੀ ਹੈ) ਜੇਕਰ (ਜੀਵ ਇਸ ਰਾਗ ਰਾਹੀਂ) ਸੱਚ (ਭਾਵ ਸਦਾ ਹੋਂਦ ਵਾਲੇ ਪ੍ਰਭੂ) ਵਿਚ ਪਿਆਰ ਕਰਨ ਲਗ ਪਏ; ਸਦਾ ਲਈ, ਸੱਚ ਰੂਪ ਹਰੀ ਮਨ ਵਿਚ ਵਸ ਜਾਵੇ, (ਅਤੇ ਉਸ) ਬੇਅੰਤ (ਪ੍ਰਭੂ) ਨੂੰ ਸਿਮਰਨ ਵਾਲੀ) ਮਤਿ ਅਸਥਰਿ ਹੋ ਜਾਵੇ (ਭਾਵ ਡੋਲੇ ਨਾ)। ਗੁਰੂ ਦਾ ਸ਼ਬਦ ਰੂਪ ਵੀਚਾਰ (ਜੋ ਇਕ) ਅਮੋਲਕ ਰਤਨ ਰੂਪ ਹੈ (ਇਸ ਤਰ੍ਹਾਂ) ਪ੍ਰਾਪਤ ਕੀਤਾ (ਜਾ ਸਕਦਾ ਹੈ)। (ਇਸ ਅਮੋਲਕ ਵਸਤੂ ਦੀ ਪ੍ਰਾਪਤੀ ਦਾ ਸਦਕਾ ਜਗਿਆਸੂ ਦੀ) ਜੀਭ ਸੱਚ ਬੋਲਣ ਵਾਲੀ (ਹੋ ਜਾਂਦੀ ਹੈ), ਮਨ ਸੱਚ ਵਿਚ ਟਿਕਣ ਵਾਲਾ (ਬਣ ਜਾਂਦਾ ਹੈ। ਗੱਲ ਕੀ, ਸਾਰਾ) ਸਰੀਰ (ਹੀ ਸੱਚਾ ਬਣ ਜਾਂਦਾ ਹੈ ਅਤੇ ਦਿਸਦਾ ਸਭ) ਆਕਾਰ (ਭਾਵ ਪਸਾਰਾ ਭੀ) ਸੱਚਾ ਹੀ (ਭਾਸਣ ਲਗ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚੇ ਗੁਰੂ ਦੇ ਉਪਦੇਸ਼ ਅਨੁਸਾਰ ਸੱਚੇ (ਪ੍ਰਭੂ) ਨੂੰ ਸੇਵਿਆਂ (ਜਗਿਆਸੂ ਦਾ) ਸੱਚ ਰੂਪ ਵਾਪਾਰ ਸਦਾ ਲਈ (ਅਗੇ ਚਲ ਪੈਂਦਾ ਹੈ)।੧।

**ਮ: ੩॥**- ਜਦੋਂ ਤੱਕ ਸਾਹਿਬ (ਵਾਹਿਗੁਰੂ) ਦੀ ਪ੍ਰੀਤਿ (ਹਿਰਦੇ ਅੰਦਰ ਪੈਦਾ) ਨਹੀਂ ਹੁੰਦੀ (ਓਦੋਂ ਤੱਕ) ਹੋਰ (ਜਿੰਨਾ ਵੀ) ਪਿਆਰ (ਕਰਨਾ ਹੈ, ਸਮਝੋ) ਸਭ ਚਲਾਇਮਾਨ ਹੈ (ਨਾਸ਼ ਹੋ ਜਾਣ ਵਾਲਾ ਹੈ, ਤੋੜ ਨਿਭਣ ਵਾਲਾ ਨਹੀਂ)। ਇਹ ਮਨ ਮਾਇਆ (ਦਾ) ਮੋਹਿਆ (ਹੋਇਆ ਅੰਨ੍ਹਾਂ ਤੇ ਬੋਲਾ ਬਣਿਆ ਪਿਆ ਹੈ, ਜਿਸ ਕਰਕੇ) ਵੇਖਣ ਤੇ ਸੁਣਨ ਤੋਂ ਅਸਮਰਥ ਹੈ ਭਾਵ ਨਾ ਦਰਸ਼ਨ ਕਰ ਸਕਦਾ ਹੈ ਅਤੇ ਨਾ ਹੀ ਉਸ ਦਾ ਜਸ ਸੁਣ ਸਕਦਾ ਹੈ। ਸਾਹਿਬ (ਮਾਲਕ, ਪਤੀ) ਦੇਖੇ ਬਿਨਾਂ (ਮਨੁੱਖੀ ਮਨ ਅਤੇ ਹਿਰਦੇ ਅੰਦਰ ਡੂੰਘੀ) ਪ੍ਰੀਤਿ ਵੀ ਪੈਦਾ ਨਹੀਂ ਹੋ ਸਕਦੀ (ਦਸੋ ! ਇਹ) ਅੰਨ੍ਹਾਂ (ਅਗਿਆਨੀ ਮਨੁੱਖ) ਕੀ ਕਰੇ? ਭਾਵ ਕੁਝ ਵੀ ਨਹੀਂ ਕਰ ਸਕਦਾ। ਨਾਨਕ (ਗੁਰੂ ਜੀ ਧੀਰਜ ਬਨ੍ਹਾਉਂਦੇ ਹੋਏ ਫੁਰਮਾਉਂਦੇ ਹਨ ਕਿ) ਜਿਸ (ਜੀਵ ਦੀਆਂ ਗਿਆਨਮਈ) ਅੱਖਾਂ (ਮਾਲਕ) ਨੇ (ਖੋਹ) ਲਈਆਂ ਹਨ, ਓਹੀ ਸੱਚਾ (ਸਾਹਿਬੁ, ਸੱਚੀ ਪ੍ਰੀਤਿ ਕਰਨ ਅਤੇ ਦਿਬ-ਦ੍ਰਿਸ਼ਟੀ ਵਾਲੀਆਂ ਅੱਖਾਂ ਫਿਰ ਵਾਪਸ ਕਰ) ਦੇਂਦਾ ਹੈ।੨।

**ਪਉੜੀ॥**- (ਐ ਅੰਨ੍ਹੇ ਤੇ ਬੋਲੇ ਮਨੁੱਖ ! ਤੂੰ ਸੁਣਿ, ਕੇਵਲ) ਇਕੋ ਹਰੀ (ਪਰਮਾਤਮਾ) ਹੈ (ਜੋ ਸਾਰੇ ਸੰਸਾਰ ਨੂੰ ਪੈਦਾ ਕਰਨ ਵਾਲਾ) ਕਰਤਾ (ਪੁਰਖ) ਹੈ, (ਉਸ) ਹਰੀ ਦਾ ਇਕ ਦਰਬਾਰ ਹੈ। (ਉਸ) ਇਕੋ ਹਰੀ ਦਾ ਹੀ (ਸਰਬ ਵਿਆਪੀ) ਹੁਕਮ (ਚਲ ਰਿਹਾ) ਹੈ, (ਇਸ ਲਈ, ਇਕ) ਹਰੀ ਨੂੰ (ਹੀ) ਚਿਤ ਵਿਚ (ਸੰਭਾਲ ਕੇ) ਰੱਖ (ਭਾਵ ਛਿਨ ਛਿਨ ਯਾਦ ਕਰ)। ਉਸ ਹਰੀ ਤੋਂ ਬਿਨਾਂ (ਹੁਕਮ ਕਰਨ ਵਾਲਾ ਹੋਰ) ਕੋਈ ਨਹੀਂ (ਹੈ, ਇਸ ਲਈ) ਹਰ ਪ੍ਰਕਾਰ ਦਾ ਡਰ ਤੇ ਭਰਮ ਭੁਟਕਣਾ (ਮਨ ਵਿੱਚੋਂ ਦੂਰ ਕਰ ਦੇ)। (ਤੂੰ) ਉਸ ਹਰੀ ਨੂੰ ਸਲਾਹ (ਉਸ ਦੀ ਸਿਫਤ ਸ਼ਲਾਘਾ ਕਰ) ਜਿਹੜਾ (ਕਿ) ਤੈਨੂੰ ਘਰ ਵਿਚ ਅਤੇ ਬਾਹਰ (ਭਾਵ ਹਰ ਥਾਂ ਤੇ ਦੁੱਖਾਂ ਕਲੇਸ਼ਾਂ ਤੋਂ ਬਚਾ ਕੇ) ਰਖਦਾ ਹੈ। (ਯਥਾਰਥ ਗੱਲ ਇਹ ਹੈ ਕਿ ਉਹ) ਹਰੀ ਜਿਸ (ਜੀਵ) ਉਤੇ ਦਿਆਲੂ ਹੋ ਜਾਂਦਾ ਹੈ, ਉਹ (ਜੀਵ) ਹਰੀ ਨੂੰ ਜਪ ਕੇ (ਇਸ) ਡਰਾਉਣੇ ਤੇ ਔਖੇ ਸੰਸਾਰ-ਸਾਗਰ ਤੋਂ (ਆਸਾਨੀ ਨਾਲ) ਤਰ ਕੇ (ਪਾਰ ਹੋ ਜਾਂਦਾ ਹੈ)।੧।

## ਅਰਥ ਭੇਦ ਅਤੇ ਨਿਰਣੈ

**(ੳ) ਹੋਰੁ ਬਿਰਹਾ ਸਭ ਧਾਤੁ ਹੈ, ਜਬਲਗੁ ਸਾਹਿਬ ਪ੍ਰੀਤਿ ਨ ਹੋਇ॥**

ਇਸ ਪੰਕਤੀ ਵਿਚ ਆਏ 'ਧਾਤੁ' ਪਦ ਦੇ ਅਰਥਾਂ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। ਵੱਖ ਵੱਖ ਅਰਥ-

੧. ਪਰਮੇਸ਼ਰ ਬਿਨਾ ਆਨ ਦੇਵਨ ਦਾ ਜੋ ਬਿਰਹਾ, ਪ੍ਰੇਮ ਹੈ, ਸੋ ਸਭ ਧਾਤੁ ਹੈ, ਧਾਵਨੇ ਵਾਲਾ ਭਾਵ ਬਿਨਾਸੀ ਹੈ। ਯਾਂ ਤੇ ਜਬਲਗ ਚਿਤ ਮੋ ਸਾਹਿਬ ਸਵਾਮੀ, ਪਰਮੇਸ਼ਰ ਸਾਥ ਪ੍ਰੇਮ ਨਾ ਹੋਵੈ,

ਤਬਲਗ ਕੁਛ ਲਾਭ ਨਹੀਂ ਹੋਗਾ। [ਪੰ. ਤਾਰਾ ਸਿੰਘ ਜੀ ਨਰੋਤਮ

੨. ਜਬ ਤਕ ਪ੍ਰਮੇਸ਼ਵਰ ਮੈ ਪ੍ਰੀਤੀ ਨਾ ਹੋਵੈ, ਤਬ ਤਕ ਹੋਰ ਪ੍ਰੇਮ ਸਭ ਮਾਇਕੀ ਵਾ ਧਾਉਣੇ ਵਾਲਾ ਭਾਵ ਚਲਾਇਮਾਨ ਹੈ। [ਫਰੀਦਕੋਟ ਸਟੀਕ

੩. ਜਦ ਤਕ (ਅੰਦਰ) ਸਾਹਿਬ (ਵਾਹਗੁਰੂ ਦੀ) ਪ੍ਰੀਤ ਨ ਹੋਵੇ ਹੋਰ ਪਿਆਰ ਸਭ ਮਾਇਆ ਰੂਪ ਹੈ। [ਭਾ. ਵੀਰ ਸਿੰਘ ਜੀ

੪. ਜਦ ਤਾਈਂ ਮਾਲਕ ਨਾਲ ਪ੍ਰੀਤ (ਉਤਪੰਨ) ਨਹੀਂ ਹੁੰਦੀ, ਹੋਰ ਪਿਆਰ ਸਭੁ ਮਾਇਆ (ਦਾ ਪਿਆਰ) ਹੈ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ**—'ਧਾਤੁ' ਪਦ ਦੇ ਨਿਸਚੇ ਜਨਕ ਨਿਰਣੈ ਕਰਨ ਤੋਂ ਪਹਿਲਾਂ ਇਸ ਪਦ ਦੀ ਵਰਤੋਂ ਦੇ ਦਰਸ਼ਨ ਕਰਨੇ ਬਹੁਤ ਜ਼ਰੂਰੀ ਹਨ—

## ਸ੍ਰੀ ਗੁਰੂ ਨਾਨਕ ਦੇਵ ਜੀ–

**੧. ਸਹਸ ਅਠਾਰਹ ਕਹਨਿ ਕਤੇਬਾ, ਅਸੁਲੂ ਇਕੁ ਧਾਤੁ॥ [ਪੰਨਾ ੫**
**੨. ਅਸਟ੍ ਧਾਤੁ ਪਾਤਿਸਾਹ ਕੀ, ਘੜੀਐ ਸਬਦਿ ਵਿਗਾਸਿ॥ [ਪੰਨਾ ੬੧**
**੩. ਪੰਜਵੈ, ਖਾਣ ਪੀਅਣ ਕੀ ਧਾਤੁ॥ [ਪੰਨਾ ੧੩੭**
**੪. ਕੁਤੇ, ਚੰਦਨੁ ਲਾਈਐ, ਭੀ ਸੋ ਕੁਤੀ ਧਾਤੁ॥ [ਪੰਨਾ ੧੪੩**
**੫. ਜੇਹੀ ਧਾਤੁ, ਤੇਹਾ ਤਿਨ ਨਾਉ॥ [ਪੰਨਾ ੨੫**
**੬. ਧਾਤੁ ਮਿਲੈ, ਫੁਨਿ ਧਾਤ ਕਉ, ਲਿਵ ਲਿਵੈ ਕਉ ਧਾਵੈ॥ [ਪੰਨਾ ੭੨੫**
**੭. ਤਰਕਸ, ਤੀਰ ਕਮਾਣ, ਸਾਂਗ, ਤੇਗਬੰਦ, ਗੁਣ ਧਾਤੁ॥ (ਮੂਲ ਗੁਣ) [ਪੰ. ੧੬**
**੮. ਸੁਇਨਾ ਰੁਪਾ ਸਭ ਧਾਤੁ ਹੈ, ਮਾਟੀ ਰਲਿ ਜਾਈ॥ [ਪੰਨਾ ੧੦੧੨**
**੯. ਧਾਤੁ ਮਿਲੈ, ਫੁਨਿ ਧਾਤੁ ਕਉ, ਸਿਫਤੀ ਸਿਫਤਿ ਸਮਾਇ॥ [ਪੰਨਾ ੧੮**

## ਸਲੋਕ ਮਰਦਾਨਾ ੧

**ਕਾਇਆ ਲਾਹਣਿ ਆਪੁ ਮਦੁ, ਮਜਲਸ ਤ੍ਰਿਸਨਾ ਧਾਤੁ॥ [ਪੰਨਾ ੫੫੩**

## ਸ੍ਰੀ ਗੁਰੂ ਅਮਰਦਾਸ ਜੀ–

**੧. ਤ੍ਰੈ ਗੁਣ ਸਭਾ ਧਾਤੁ ਹੈ, ਦੂਜਾ ਭਾਉ ਵਿਕਾਰ॥ [ਪੰਨਾ ੩੩**
**੨. ਲਿਵ ਧਾਤੁ ਦੁਇ ਰਾਹ ਹੈ, ਹੁਕਮੀ ਕਾਰ ਕਮਾਇ॥ [ਪੰਨਾ ੮੭**
**੩. ਮਨੁ ਮਾਰੇ, ਧਾਤੁ ਮਰਿ ਜਾਇ॥ [ਪੰਨਾ ੧੫੯**
**੪. ਸੇਇ ਮੁਕਤ, ਜਿ ਮਨੁ ਜਿਣਹਿ, ਫਿਰਿ ਧਾਤੁ ਨ ਲਾਗੈ ਆਇ॥ [ਪੰਨਾ ੪੯੦**
**੫. ਤ੍ਰੈ ਗੁਣ ਧਾਤੁ, ਬਹੁ ਕਰਮ ਕਮਾਵਹਿ, ਹਰਿ ਰਸ ਸਾਦੁ ਨ ਆਇਆ॥ [ਪੰ. ੬੦੩**
**੬. ਇੰਦ੍ਰੀ ਧਾਤੁ ਸਬਲ ਕਹੀਅਤ ਹੈ, ਇੰਦ੍ਰੀ ਕਿਸ ਤੇ ਹੋਈ॥ [ਪੰਨਾ ੯੯੩**

## ਸ੍ਰੀ ਗੁਰੂ ਰਾਮਦਾਸ ਜੀ–

**੧. ਆਪੇ ਪਾਰਸੁ, ਆਪਿ ਧਾਤੁ ਹੈ, ਆਪਿ ਕੀਤੋਨੁ ਕੰਚਨੁ॥ [ਪੰਨਾ ੫੫੨**
**੨. ਨਾਨਕ, ਧਾਤੁ ਲਿਵੈ ਜੋੜੁ ਨ ਆਵਈ, ਜੇ ਲੋਚੈ ਸਭੁ ਕੋਇ॥ [ਪੰਨਾ ੩੧੬**

## ਭਗਤ ਕਬੀਰ ਜੀ–

**੧. ਅਸਟਮੀ, ਅਸਟ ਧਾਤੁ ਕੀ ਕਾਇਆ॥....... [ਪੰਨਾ ੩੪੩**
**੨. ਜਬ ਚੂਕੈ ਪੰਚ ਧਾਤੁ ਕੀ ਰਚਨਾ, ਐਸੇ ਭਰਮ ਚੁਕਾਵਹਿੰਗੇ॥ [ਪੰਨਾ ੧੧੦੩**
**੩. ਕਬੀਰ, ਕਾਇਆ ਕਾਚੀ ਕਾਰਵੀ, ਕੇਵਲ ਕਾਚੀ ਧਾਤੁ॥ [ਪੰਨਾ ੧੩੬**

**ਨਿਰਣੈ**—ਉਪਰੋਕਤ ਪੰਕਤੀਆਂ ਵਿਚ ਆਏ 'ਧਾਤੁ' ਪਦ ਦੇ ਹੇਠ ਲਿਖੇ ਅਰਥ ਨਿਕਲਦੇ ਹਨ—

ਕਰਤਾਰ, ਸ਼ਾਹੀ, ਸਿੱਕਾ, ਰੁਚੀ, ਸੁਭਾਉ, ਅਸਲੀਅਤ, ਗੁਣ, ਸੋਨਾ ਚਾਂਦੀ, ਦੌੜ-ਭੱਜ, ਚਲਾਇਮਾਨ, ਨਾਸ਼ਵੰਤ, ਖਿੰਡਾਉ, ਲਿਵ, ਮਾਇਆ ਪਿਛੇ ਧਾਉਣਾ, ਮਾਇਆ, ਤ੍ਰਿਸ਼ਨਾ, ਸਰੀਰ ਦੀਆਂ ਅੱਠ ਧਾਤਾਂ (ਖਲੜੀ, ਵਾਲ, ਲਹੂ, ਨਾੜ, ਹਡੀਆਂ, ਪੱਠੇ, ਚਰਬੀ, ਬੀਰਜ) ਪੰਜ ਤੱਤ।

ਵਿਚਾਰ ਅਧੀਨ ਪੰਕਤੀ ਵਿਚ ਵਿਸ਼ਾ 'ਬਿਰਹਾ' (ਪ੍ਰੇਮ) ਦਾ ਹੈ। ਇਸ ਲਈ ਇਥੇ 'ਧਾਤੁ' ਦੇ ਅਰਥ 'ਚਲਾਇਮਾਨ' 'ਧਾਉਣਵਾਲਾ' 'ਨਾਸ਼ਵੰਤ' ਹੀ ਠੀਕ ਫੱਬਦੇ ਹਨ ਕਿਉਂਕਿ ਨਾਲ ਦੀ ਪੰਕਤੀ ਵਿਚ 'ਇਹ ਮਨ ਮਾਇਆ ਮੋਹਿਆ, ਵੇਖਣ ਸੁਨਣ ਨਾ ਹੋਇ' ਆ ਗਿਆ ਹੈ। ਇਸ ਲਈ ਇਥੇ 'ਧਾਤੁ' ਦੇ ਅਰਥ 'ਮਾਇਆ' ਕਰਨੇ ਠੀਕ ਨਹੀਂ ਢੁਕਦੇ। 'ਹੋਰ ਬਿਰਹਾ' ਤੋਂ ਭਾਵ ਹੈ ਵਾਹਿਗੁਰੂ ਨੂੰ ਛੱਡ ਕੇ ਹੋਰ ਪਿਆਰ ਕਰਨਾ ਸਭ ਭਰਮਾਉਣ ਵਾਲਾ ਹੈ'- ਕਿਉਂਕਿ ਉਸ ਨਾਲ ਮਨ ਦੀ ਸਥਿਰਤਾ, ਜਾਂ ਟਿਕਾਉ ਨਹੀਂ ਰਹਿੰਦਾ। ਸਥਿਰਤਾ ਦਾ ਮਾਰਗ 'ਲਿਵ ਹੈ, 'ਧਾਤੁ' ਨਹੀਂ। 'ਧਾਤੁ' ਦੇ ਤਤੇ ਨੂੰ ਮੂਲਿਕ ਔਂਕੜ ਹੈ। ਜੇ ਇਸ ਦੇ ਅੱਗੇ ਸਬੰਧਕੀ ਪਦ ਆਵੇ ਤਾਂ ਵੀ ਔਂਕੜ ਇਸੇ ਤਰ੍ਹਾਂ ਲਗਾ ਰਹਿੰਦਾ ਹੈ, ਲਹਿੰਦਾ ਨਹੀਂ।

**(ਅ) ਹਰਿ ਇਕੋ ਦਾਤਾ ਇਕੁ, ਇਕੋ ਦੀਬਾਣੁ ਹਰਿ ॥**

ਇਸ ਪੰਕਤੀ ਵਿਚ 'ਦੀਬਾਣੁ' ਪਦ ਦੇ ਅਰਥ ਦੋ ਤਰ੍ਹਾਂ ਹੇਠ ਲਿਖੇ ਅਨੁਸਾਰ ਕੀਤੇ ਗਏ ਹਨ—

ੳ) ਦਰਬਾਰ। [ਸੰਥਯਾ ਪੋਥੀ

ਅ) ਆਸਰਾ। [ਸ੍ਰੀ ਗੁਰੂ ਗ੍ਰੰਥ ਦਰਪਣ ਅਤੇ ਫਰੀਦਕੋਟ ਸਟੀਕ

**ਨਿਰਣੈ**—ਪੰਜਾਬੀ ਵਿਚ 'ਦੀਬਾਣੁ' ਪਦ ਅਰਬੀ ਭਾਸ਼ਾ ਦੇ 'ਦੀਵਾਨ' ਪਦ ਤੋਂ ਆਇਆ ਹੈ ਅਤੇ ਇਸ ਦੇ ਅਰਥ ਹਨ 'ਦਰਬਾਰ ਜਾਂ ਸਭਾ'। ਫਾਰਸੀ ਭਾਸ਼ਾ ਵਿਚ 'ਕਚਹਿਰੀ ਵਿਚ ਫੈਸਲਾ ਕਰਨ ਵਾਲਾ' ਵੀ 'ਦੀਵਾਨ' ਪਦ ਦਾ ਸੂਚਕ ਹੈ। ਕਿਸੇ ਪੰਕਤੀ ਵਿਚ 'ਦੀਬਾਣੁ' ਦੇ ਭਾਵਕ ਅਰਥ ਭਾਵੇਂ 'ਆਸਰਾ' ਕਰ ਲਏ ਜਾਂਦੇ ਹਨ ਪਰ ਮੂਲਿਕ ਅਰਥ 'ਦਰਬਾਰ ਅਤੇ ਦੀਵਾਨ' ਹੀ ਠੀਕ ਹਨ। ਇਸ ਪੰਕਤੀ ਵਿਚ ਪਦ 'ਅਮਰੁ' ਭਾਵ ਹੁਕਮ ਆਇਆ ਹੈ, ਸੋ ਹੁਕਮ ਦੀ ਦਰਬਾਰ ਨਾਲ ਡੂੰਘੀ ਸਾਂਝ ਹੈ, ਇਸ ਲਈ ਇਥੇ 'ਦੀਬਾਣੁ' ਦੇ ਅਰਥ 'ਦਰਬਾਰ' ਕਰਨਾ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਅੰਦਰ ਨਿਰੇ ਰਾਗ ਦੀ ਕੋਈ ਮਹੱਤਤਾ ਨਹੀਂ ਕਿਉਂਕਿ ਇਸ ਨਾਲ ਮਨ ਵਿਚ ਚੰਚਲਤਾ ਆ ਜਾਂਦੀ ਹੈ। ਪਰ ਹਾਂ, ਜਿਸ ਰਾਗ ਨੂੰ ਗਾ ਕੇ ਸੱਚ ਵਿਚ ਪਿਆਰ ਪੈ ਜਾਏ, ਸੁਰਤਿ ਜਗਤ ਦੇ ਸਾਂਈਂ ਨਾਲ ਜੁੜ ਜਾਵੇ, ਉਹ ਰਾਗ ਧੰਨਤਾਯੋਗ ਹੁੰਦਾ ਹੈ।

ਮਨੁੱਖਾ ਜੀਵਨ ਦੀ ਸਫਲਤਾ ਲਈ ਸਾਂਈਂ ਨਾਲ ਸੱਚੀ ਪ੍ਰੀਤਿ ਕਰਨ ਦੀ ਲੋੜ ਹੈ। ਜੇ ਮਨ ਨਿਰਾ ਰਾਗ ਦੀ ਪ੍ਰੀਤਿ ਵਿਚ ਹੀ ਪਿਆ ਰਹੇ ਤਾਂ ਇਹ ਦੂਜੀ ਪ੍ਰੀਤਿ ਹੀ ਜਾਣੋ। ਇਸ ਲਈ ਇਕ ਸਾਹਿਬ ਦੀ ਪ੍ਰੀਤਿ ਤੋਂ ਬਿਨਾਂ ਹੋਰ ਹਰ ਪ੍ਰਕਾਰ ਦਾ ਪਿਆਰ ਸਥੂਲ-ਪਿਆਰ ਹੈ ਅਤੇ ਇਹ ਸਥੂਲ ਪਿਆਰ, ਸਰੀਰਕ ਹੋਵੇ ਜਾਂ ਮਾਇਕ, ਸਭ ਚਲਾਇਮਾਨ ਸਮਝੋ। ਸੱਚੀ ਪ੍ਰੀਤਿ ਦੀ ਪਰਤੀਤੀ ਓਦੋਂ ਤੱਕ ਨਹੀਂ ਹੁੰਦੀ ਜਦੋਂ ਤੱਕ ਕਿ ਹਿਰਦੇ ਅੰਦਰ ਸਾਂਈਂ ਦੇ ਦੀਦਾਰ ਨਹੀਂ ਹੁੰਦੇ।

ਮਾਇਆ ਦੇ ਮੋਹ ਵਿਚ ਅਗਿਆਨੀ ਜੀਵ ਨੂੰ ਸਾਂਈਂ ਬਾਰੇ ਕੋਈ ਸੁੱਧ-ਬੁੱਧ ਨਹੀਂ ਹੁੰਦੀ ਪਰ ਜੇ ਸਾਂਈਂ ਮਿਹਰ ਕਰਕੇ ਗਿਆਨ ਚਖਸ਼ੂ ਬਖਸ਼ ਦੇਵੇ, ਬ੍ਰਹਮ-ਦ੍ਰਿਸ਼ਟੀ ਹੋ ਆਵੇ ਫਿਰ ਹਰ ਪਾਸੇ ਇਕੋ ਸ੍ਰਿਸ਼ਟੀ ਦਾ ਮਾਲਕ ਹੀ ਦਿਸਦਾ ਹੈ ਅਤੇ ਇਹ ਭਰੋਸਾ ਪੱਕਾ ਬੱਝ ਜਾਂਦਾ ਹੈ ਕਿ—

**ਘਰਿ ਬਾਹਰਿ ਤੇਰਾ ਭਰਵਾਸਾ, ਤੂ ਜਨ ਕੈ ਹੈ ਸੰਗਿ॥** [ਪੰਨਾ ੬੭੭

ਨਾਲ ਹੀ ਫਿਰ ਬੇਨਤੀ ਵੀ ਕਰਦਾ ਹੈ—'ਕਰਿ ਕਿਰਪਾ ਪ੍ਰਤੀਮ ਪ੍ਰਭ ਅਪੁਨੇ, ਨਾਮੁ ਜਪਉ ਹਰਿ ਰੰਗਿ'। ਇਸ ਪ੍ਰਕਾਰ ਨਿਰਮਾਣਤਾ ਵਿਚ ਰਹਿ ਕੇ ਨਾਮ-ਸਿਮਰਨ ਅਤੇ ਸਿਦਕੀ ਜੀਵਨ ਦਾ ਸਦਕਾ ਜਿਸ ਉਤੇ ਪਿਆਰਾ ਪ੍ਰੀਤਮ ਦਿਆਲੂ ਹੋ ਜਾਏ ਉਹ ਬਿਖਮ ਭਉਜਲ (ਸੰਸਾਰ) ਤੋਂ ਤਰ ਜਾਂਦਾ ਹੈ।

**ਸਲੋਕ ਮ: ੧॥ ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ॥ ਇਕਿ ਜਾਗੰਦੇ ਨਾ ਲਹੰਨਿ, ਇਕਨਾ ਸੁਤਿਆ ਦੇਇ ਉਠਾਲਿ ॥੧॥ਮ:੧॥ ਸਿਦਕੁ ਸਬੂਰੀ ਸਾਦਿਕਾ, ਸਬਰੁ ਤੋਸਾ ਮਲਾਇਕਾਂ॥ ਦੀਦਾਰੁ ਪੂਰੇ ਪਾਇਸਾ, ਥਾਉ ਨਾਹੀ ਖਾਇਕਾ॥੨॥ਪਉੜੀ॥ ਸਭ ਆਪੇ ਤੁਧ ਉਪਾਇਕੈ ਆਪਿ ਕਾਰੈ ਲਾਈ॥ ਤੂੰ ਆਪੇ ਵੇਖਿ ਵਿਗਸਦਾ, ਆਪਣੀ ਵਡਿਆਈ॥ ਹਰਿ ਤੁਧਹੁ ਬਾਹਰਿ ਕਿਛੁ ਨਾਹੀ, ਤੂੰ ਸਚਾ ਸਾਈ॥ ਤੂੰ ਆਪੇ ਆਪਿ ਵਰਤਦਾ, ਸਭਨੀ ਹੀ ਥਾਈ॥ ਹਰਿ ਤਿਸੈ ਧਿਆਵਹੁ, ਸੰਤ ਜਨਹੁ ! ਜੋ ਲਏ ਛਡਾਈ॥੨॥**

## ਉਚਾਰਨ ਸੇਧ

**ਬਿੰਦੀ ਸਹਿਤ**—ਦਾਤੀਂ, ਸੰਦੀਆਂ, ਸੁਤਿਆਂ, ਸਾਦਿਕਾਂ, ਮਲਾਇਕਾਂ, ਖਾਇਕਾਂ, ਥਾਉਂ, ਨਾਹੀਂ, ਸਾਈਂ, ਥਾਈਂ, ਜਨਹੁਂ। **ਬਿੰਦੀ ਰਹਿਤ**—ਪਾਇਸਾ।

**ਪਦ ਅਰਥ**—ਦਾਤੀ-ਦਾਤਾਂ, ਬਖਸ਼ਿਸ਼ਾਂ। ਸੰਦੀਆਂ-ਦੀਆਂ। ਸਬੂਰੀ-ਸਬਰ. ਸ਼ੁਕਰ ਵਾਲੀ। ਸਾਦਿਕਾਂ-ਸਿਦਕਵਾਨਾਂ। ਸਬਰ-ਜਰਨ ਵਾਲੀ ਸ਼ਕਤੀ। ਤੋਸਾ--ਸਫ਼ਰ-ਖ਼ਰਚ। ਮਲਾਇਕਾ-ਸੀਲ-ਸੰਜਮੀ ਪੁਰਸ਼ਾਂ ਦਾ। ਪਾਇਸਾ-ਪਾਉਂਦੇ ਹਨ। ਖਾਇਕਾ-ਮੂਰਖਾਂ, ਗੱਪੀਆਂ।

**ਅਰਥ**—(ਸਮੂਹ) ਦਾਤਾਂ ਸਾਹਿਬ, (ਸੱਚੇ ਮਾਲਕ ਅਕਾਲਪੁਰਖ) ਦੀਆਂ (ਹੀ ਦਿੱਤੀਆਂ ਹੋਈਆਂ ਹਨ ਅਤੇ ) ਉਸ (ਸਾਹਿਬ) ਨਾਲ (ਕਿਸੇ ਮਨੁੱਖ ਦਾ) ਕੀ ਜ਼ੋਰ ਚੱਲ ਸਕਦਾ ਹੈ। (ਉਸ ਸਾਹਿਬ ਦੇ ਚੋਜ ਅਜਿਹੇ ਨਿਆਰੇ ਹਨ ਕਿ) ਕਈ ਜਾਗਦੇ ਹੋਏ (ਮਨੁੱਖ, ਉਸ ਦੀਆਂ ਦਾਤਾਂ) ਨਹੀਂ ਲੈ ਸਕਦੇ (ਪਰ) ਕਈ ਸੁੱਤਿਆਂ ਹੋਇਆਂ ਨੂੰ ਉਠਾ ਕੇ (ਵੀ ਉਹ ਦਾਤਾਂ ਬਖਸ਼ਿਸ਼ਸ਼ ਕਰ) ਦੇਂਦਾ ਹੈ (ਗਲ ਕੀ, ਮਨੁੱਖ ਆਪਣੇ ਜ਼ੋਰ ਨਾਲ ਕੋਈ ਦਾਤ ਨਹੀਂ ਲੈ ਸਕਦਾ)॥੧॥

**ਮ: ੧॥** ਸਿਦਕਵਾਨਾਂ ਦਾ ਖ਼ਜ਼ਾਨਾ ਸਿਦਕ ਅਤੇ ਸੰਤੋਖ (ਹੁੰਦਾ ਹੈ)। ਰੱਬੀ-ਫ਼ਕੀਰਾਂ ਦਾ ਤੋਸ਼ਾ ਜੀਵਨ ਮਾਰਗ ਦਾ ਖ਼ਰਚ) ਸਬਰ ਅਥਵਾ ਸਹਿਨ-ਸ਼ੀਲਤਾ (ਵਾਲਾ)ਹੁੰਦਾ ਹੈ (ਅਜਿਹੇ ਪੁਰਸ਼) ਪੂਰੇ (ਪ੍ਰਭੂ) ਦਾ ਦੀਦਾਰ ਪਾਉਂਦੇ ਹਨ (ਅਤੇ) ਮੂਰਖਾਂ ਨੂੰ (ਪ੍ਰਭੂ ਦੇ ਦਰਬਾਰ ਵਿਚ ਕੋਈ) ਥਾਂ ਨਹੀਂ (ਮਿਲਦੀ)।੨।

**ਪਉੜੀ॥**- (ਹੇ ਪ੍ਰਭੂ!) ਤੂੰ ਆਪ ਹੀ ਸਾਰੀ (ਸ੍ਰਿਸ਼ਟੀ) ਪੈਦਾ ਕਰਕੇ ਆਪ ਹੀ ਕੰਮ-ਕਾਰ ਵਿਚ ਲਾਈ ਹੋਈ ਹੈ। ਤੂੰ ਆਪਣੀ ਵਡਿਆਈ ਵੇਖ ਕੇ ਆਪ ਹੀ ਖੁਸ਼ ਹੋ ਰਿਹਾ ਹੈਂ। ਹੇ ਹਰੀ ਜੀ ! ਤੇਰੇ (ਹੁਕਮ) ਤੋਂ ਬਾਹਰ ਕੁਝ ਵੀ ਨਹੀਂ (ਹੋ ਰਿਹਾ), ਤੂੰ (ਸੰਸਾਰ ਦਾ) ਸੱਚਾ ਮਾਲਕ ਹੈਂ। ਤੂੰ ਸਭਨਾ ਥਾਵਾਂ ਤੇ ਆਪ ਹੀ ਆਪ ਵਰਤ ਰਿਹਾ ਹੈਂ। ਹੇ ਸੰਤ (ਜਗਿਆਸੂ) ਜਨੋ ! ਉਸ ਹਰੀ (ਮਾਲਕ) ਨੂੰ ਹੀ ਧਿਆਉ (ਸਿਮਰੋ), ਜੋ (ਔਖੇ ਸਮੇਂ ਬੰਧਨਾਂ ਤੋਂ ਛੁੜਾ ਲੈਂਦਾ ਹੈ)।੨।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਜੀ ਦਾ ਫੁਰਮਾਨ ਹੈ—

**ਅਮਰੁ ਵੇਪਰਵਾਹੁ ਹੈ, ਤਿਸੁ ਨਾਲਿ ਸਿਆਣਪ ਨ ਚਲਈ,**
**ਨ ਹੁਜਤਿ ਕਰਣੀ ਜਾਇ ॥**
**ਆਪੁ ਛੋਡਿ ਸਰਣਾਇ ਪਵੈ, ਮਨਿ ਲਏ ਰਜਾਇ॥** [ਪੰਨਾ ੧੨੫੦

ਦਾਤਿ ਤੇ ਜੋਤਿ ਇਹ ਦੋਵੇਂ ਪਰਮ ਪਵਿਤ੍ਰ ਵਸਤਾਂ ਆਪਣੇ ਜ਼ੋਰ ਨਾਲ ਨਹੀਂ ਮਿਲਦੀਆਂ, ਇਨ੍ਹਾਂ

ਵਾਸਤੇ ਤਾਂ ਰੱਬੀ ਬਖਸ਼ਿਸ਼ ਦੀ ਲੋੜ ਹੈ। ਕਈ ਲੋਕ ਹਠ, ਤਪ, ਜਪ ਅਤੇ ਹੋਰ ਅਨੇਕਾਂ ਪ੍ਰਕਾਰ ਦੇ ਕਠਨ ਸਾਧਨ ਕਰਦੇ ਕਰਦੇ ਥੱਕ ਜਾਂਦੇ ਹਨ, ਪ੍ਰੰਤੂ ਨਾਮ-ਰਸ ਤੋਂ ਖਾਲੀ ਰਹਿੰਦੇ ਹਨ, ਉਨ੍ਹਾਂ ਦੀਆਂ ਸਮਾਧੀਆਂ ਕਿਸੇ ਲੇਖੇ ਨਹੀਂ ਲਗਦੀਆਂ। ਪਰ ਕਈਆਂ ਨੂੰ, ਸਾਂਈਂ ਹਠ-ਕਰਮਾਂ ਦੀ ਜਿਲ੍ਹਣ ਵਿੱਚੋਂ ਕੱਢ ਕੇ ਗੁਰਮੁਖ ਗਾਡੀ ਰਾਹ ਤੇ ਪੈ ਕੇ ਨਾਮ-ਰਸ ਬਖਸ਼ਿਸ਼ ਕਰ ਦਿੰਦਾ ਹੈ। ਸੌਣ ਤੇ ਜਾਗਣ ਦੀ ਮਿਸਾਲ ਦੇ ਕੇ ਪੁਰਾਤਨ ਜਨਮ ਸਾਖੀ ਵਿਚ ਇਸ ਸ਼ਲੋਕ ਰਾਹੀਂ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਰਬੀ ਦਾਤਾਂ ਨੂੰ ਇਉਂ ਨਿਰਣਾਇਆ ਹੈ—

'ਤਬਿ ਬਾਬਾ ਅਤੇ ਸ਼ੇਖ ਫਰੀਦ ਦੁਇ ਏਕ ਰਾਤਿ ਇਕਠੇ ਰਹੇ ਜੰਗਲ ਵਿਚਿ। ਤਬਿ ਇਕੁ ਬੰਦਾ ਖੁਦਾਇ ਦਾ ਆਇ ਨਿਕਲਿਆ। ਉਹ ਦੇਖਿ ਕਰਿ ਘਰਿ ਉਠਿ ਗਇਆ। ਤਬ ਏਕ ਤਬਲਬਾਜ ਦੁਧ ਕਾ ਭਰ ਕੇ ਲੇ ਆਇਆ, ਵਿਚਿ ਚਾਰਿ ਮੁਹਰਾਂ ਪਾਇ ਕਰਿ, ਪਿਛਲੀ ਰਾਤਿ ਨੂੰ ਲੈ ਆਇਆ। ਤਬਿ ਸ਼ੇਖ ਫਰੀਦ ਆਪਣਾ ਬਖਰਾ ਪਾਇ ਲਇਆ ਅਤੈ ਗੁਰੂ ਦਾ ਬਖਰਾ ਰਖਿ ਛਡਿਉਸੁ। ਤਬ ਸ਼ੇਖ ਫਰੀਦ ਬੋਲਿਆ—

**ਸਲੋਕ॥ ਪਹਿਲੇ ਪਹਿਰੈ ਫੁਲੜਾ, ਫਲੁ ਭੀ ਪਛਾ ਰਾਤਿ॥**
**ਜੋ ਜਾਗੰਨਿ ਲਹੰਨਿ ਸੇ, ਸਾਂਈਂ ਕੰਨੋ ਦਾਤਿ॥** [ਪੰਨਾ ੧੩੮੪

ਤਬਿ ਬਾਬੇ ਜਬਾਬੁ ਦਿੱਤਾ—

**ਸਲੋਕ॥ ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ॥**
**ਇਕ ਜਾਗੰਦੇ ਨਾ ਲਹੰਨਿ, ਇਕਨਾ ਸੁਤਿਆ ਦੇਇ ਉਠਾਲਿ॥**

ਤਬਿ ਬਾਬਾ ਬੋਲਿਆ, 'ਸ਼ੇਖ ਫਰੀਦਾ ! ਇਸੁ ਦੁਧ ਵਿਚਿ ਹਾਥੁ ਫੇਰਿ ਕਰਿ ਦੇਖੁ ਕਿਆ ਹੈ'। ਜਾਂ ਸ਼ੇਖ ਫਰੀਦੁ ਦੇਖੈ ਤਾਂ ਮੁਹਰਾਂ ਚਾਰਿ ਅਸਲਿ॥ ਤਬਿ ਉਹੁ ਤਬਲਬਾਜ ਛੋਡਿ ਕਰਿ ਚਲਦਾ ਰਹਿਆ॥

ਸੋ, ਸਾਂਈਂ ਦੀ ਬਖਸ਼ਿਸ਼ ਸਭ ਤੋਂ ਨਿਰਾਲੀ ਹੀ ਹੁੰਦੀ ਹੈ। ਉਪਰੋਕਤ ਗੋਸ਼ਟੀ ਤੋਂ ਇਹ ਪ੍ਰਭਾਵ ਲੈਣਾ ਕਿ ਸੁੱਤੇ ਰਹਿਣਾ ਤੇ ਦਾਤਿ ਦਾ ਅਧਿਕਾਰੀ ਬਣਨਾ, ਇਹ ਕਿਸੇ ਤਰ੍ਹਾਂ ਵੀ ਠੀਕ ਨਹੀਂ, ਅਗਿਆਨਤਾ ਹੈ, ਹਰੇਕ ਕਾਰਜ ਲਈ ਪਹਿਲਾਂ ਉਦਮ ਲੋੜੀਂਦਾ ਹੈ। ਸਾਨੂੰ, ਗੁਰੂ ਬਾਬਾ ਜੀ ਦਾ ਸਿੱਖ ਪ੍ਰਤੀ ਹੁਕਮ ਕਦੇ ਭੀ ਨਹੀਂ ਭੁੱਲਣਾ ਚਾਹੀਦਾ ਕਿ 'ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੋ ਭਲਕੇ ਉਠਿ ਹਰਿਨਾਮੁ ਧਿਆਵੈ॥ '(ਪੰ. ੩੦੪)। ਸੋ, ਇਸ ਸਲੋਕ ਵਿੱਚੋਂ ਪਾਪੀ ਜੀਊੜੇ ਨੂੰ ਨਿਰਾਸ਼ਤਾ ਤੋਂ ਉੱਚਾ ਉਠਣ ਦਾ ਬਲ ਤੇ ਸਾਂਈਂ ਦੀ ਮਿਹਰ ਵੱਲ ਝਾਕਣ ਦੀ ਸੇਧ ਮਿਲਦੀ ਹੈ ਜਿਸ ਨੂੰ ਹਰ ਸਮੇਂ ਚੇਤੇ ਰਖਣਾ ਚਾਹੀਦਾ ਹੈ।

**ਸਲੋਕ ਮ: ੧॥ ਫਕੜ ਜਾਤੀ, ਫਕੜੁ ਨਾਉ॥ ਸਭਨਾ ਜੀਆ, ਇਕਾ ਛਾਉ॥ ਆਪਹੁ ਜੇ ਕੋ ਭਲਾ ਕਹਾਏ॥ ਨਾਨਕ, ਤਾ ਪਰੁ ਜਾਪੈ, ਜਾ ਪਤਿ ਲੇਖੈ ਪਾਏ॥੧॥ ਮ: ੨॥ ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ॥ ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ॥੨॥ ਪਉੜੀ॥ ਤੁਧੁ ਆਪੇ ਧਰਤੀ ਸਾਜੀਐ, ਚੰਦੁ ਸੂਰਜੁ ਦੋਇ ਦੀਵੇ॥ ਦਸ ਚਾਰਿ ਹਟ ਤੁਧੁ ਸਾਜਿਆ, ਵਾਪਾਰੁ ਕਰੀਵੇ॥ ਇਕਨਾ ਨੋ ਹਰਿ ਲਾਭੁ ਦੇਇ, ਜੋ ਗੁਰਮੁਖਿ ਥੀਵੇ॥ ਤਿਨ ਜਮਕਾਲੁ ਨ ਵਿਆਪਈ, ਜਿਨ ਸਚੁ ਅੰਮ੍ਰਿਤੁ ਪੀਵੇ॥ ਓਇ ਆਪਿ ਛੁਟੇ ਪਰਵਾਰ ਸਿਉ, ਤਿਨ ਪਿਛੈ ਸਭੁ ਜਗਤੁ ਛੁਟੀਵੈ॥੩॥**

## ਉਚਾਰਨ ਸੇਧ

**ਬਿੰਦੀ ਸਹਿਤ**—ਨਾਉਂ, ਜੀਆਂ, ਛਾਉਂ, ਆਪਹੁੰ, ਤਾਂ, ਜਾਂ, ਨੇਂਹੁ, ਇਕਨਾਂ, ਨੋਂ, ਸਿਉਂ।

**ਬਿੰਦੀ ਰਹਿਤ :** ਤਾ ਕੈ ਪਾਛੈ।

**ਫੁਟਕਲ :** 'ਜਾਤੀ' ਪਦ ਹੋਣ ਕਰਕੇ 'ਫਕੜ' ਪਦ ਦਾ 'ੜ' ਮੁਕਤਾ ਹੈ।

**ਪਦ ਅਰਥ**–ਫਕੜ-ਫਜ਼ੂਲ, ਵਿਅਰਥ। **ਛਾਉ** ਛਾਂ, ਆਸਰਾ। ਆਪਹੁ-ਆਪਣੇ ਆਪ ਨੂੰ। ਤਾ ਪਰੁ ਜਾਪੈ-ਤਾਂ ਹੀ ਚੰਗੀ ਤਰ੍ਹਾ ਪਤਾ ਲਗਾ ਹੈ। ਆਗੈ-ਪਹਿਲਾਂ ਹੀ। ਤਾ ਕੈ ਪਾਛੈ-ਉਸ ਦੇ ਮਗਰੋਂ। ਦਸਚਾਰਿ ਹਟ-੧੦ + ੪ =੧੪ ਭਵਨ ਰੂਪ ਹਟ। ਥੀਵੇ-ਬਣੇ ਹਨ। ਸਿਉ-ਸਮੇਤ, ਸਹਿਤ।

**ਅਰਥ**—(ਆਪਣੀ ਉੱਚੀ) ਜ਼ਾਤ ਦੀ (ਵਡਿਆਈ ਕਰਨੀ) ਵਿਅਰਥ ਹੈ (ਅਤੇ ਉੱਚੀ ਜ਼ਾਤ ਵਾਲੇ) ਨਾਉ ਦਾ (ਅਹੰਕਾਰ ਕਰਨਾ ਵੀ) ਫਜ਼ੂਲ ਹੈ (ਕਿਉਂਕਿ) ਸਾਰੇ ਜੀਆਂ ਉਤੇ ਇਕੋ (ਅਕਾਲ ਪੁਰਖ ਦੀ ਹੀ) ਛਾਂ ਹੈ (ਭਾਵ ਸਭ ਨੂੰ ਇਕੋ ਹਰੀ ਹੀ ਆਸਰਾ ਦੇਣ ਵਾਲਾ ਹੈ। ਜੇ ਕੋਈ (ਮਨੁੱਖ) ਆਪਣੇ ਆਪ ਨੂੰ ਚੰਗਾ ਅਥਵਾ ਵੱਡਾ ਕਹਾਉਣ ਲਗ ਜਾਵੇ (ਉਸ ਬਾਰੇ) ਨਾਨਕ (ਗੁਰੂ ਜੀ ਨਿਰਣਾ ਕਰਦੇ ਹੋਏ ਦਸਦੇ ਹਨ ਕਿ ਚੰਗੇ ਹੋਣ ਦਾ) ਚੰਗੀ ਤਰ੍ਹਾਂ ਤਾਂ ਪਤਾ ਲਗਦਾ ਹੈ ਜਦ (ਸਾਂਈਂ ਦੇ ਦਰਬਾਰ ਵਿਚ ਦੁਨੀਆ ਵਿਚ ਖੱਟੀ) ਇੱਜ਼ਤ, ਲੇਖੇ ਵਿਚ ਪੈ ਜਾਏ (ਨਹੀਂ ਤਾਂ, ਜਾਣੋ ਸਭ ਕੁਝ ਨਿਸਫਲ ਹੀ ਗਿਆ)।੧।

**ਮ: ੨॥** ਜਿਸ ਪਿਆਰੇ ਨਾਲ (ਦਿਲੀ) ਪ੍ਰੇਮ ਹੋਵੇ ਉਸ ਦੇ ਅਗੇ (ਭਾਵ ਉਸ ਦੇ ਸਨਮੁੱਖ ਹੋ ਕੇ ਹੀ) ਮਰ ਜਾਣਾ ਚਾਹੀਦਾ ਹੈ, ਉਸ ਦੇ ਮਗਰੋਂ ਦੁਨੀਆਂ ਵਿਚ ਜੀਊਣਾ ਫਿਟਕਾਰਯੋਗ ਹੈ॥੨॥

**ਪਉੜੀ॥** (ਹੇ ਹਰੀ ਜੀਓ !) ਤੂੰ ਆਪ ਹੀ (ਸਾਰੀ) ਧਰਤੀ ਬਣਾਈ ਹੈ (ਫਿਰ) ਚੰਦ ਤੇ ਸੂਰਜ ਦੋ ਦੀਵੇ (ਸੰਸਾਰ ਨੂੰ ਚਾਨਣਾ ਦੇਣ ਲਈ ਬਣਾ ਦਿੱਤੇ ਹਨ)। ਚੌਦਾਂ ਲੋਕ (ਭਾਵ ਕੁੱਲ ਕਾਇਨਾਤ ਨੂੰ) ਤੂੰ ਹੀ ਬਣਾਇਆ ਹੈ (ਫਿਰ ਇਸ ਕਾਇਨਾਤ ਵਿਚ) ਵਾਪਾਰ ਕਰਨ ਵਾਲੇ (ਜੀਵ-ਜੰਤੂ ਵੀ ਬਣਾਏ ਹਨ)। (ਚੌਦਾਂ ਲੋਕਾਂ ਦੇ ਜੀਆਂ ਵਿਚੋਂ) ਕਈਆਂ ਨੂੰ ਹਰੀ (ਆਤਮਕ) ਲਾਹਾ ਬਖਸ਼ ਦਿੰਦਾ ਹੈ ਜਿਹੜੇ ਕਿ ਗੁਰਮੁਖ ਬਣ ਜਾਂਦੇ ਹਨ। ਉਨ੍ਹਾਂ (ਗੁਰਮੁਖਾਂ ਨੂੰ) ਜਮਕਾਲ ਵਿਆਪ ਨਹੀਂ ਸਕਦਾ ਜਿਨ੍ਹਾਂ ਨੇ ਸੱਚ (ਨਾਮ) ਰੂਪ ਅੰਮ੍ਰਿਤ ਪੀਤਾ ਹੁੰਦਾ ਹੈ। ਉਹ (ਸਮਝੋ) ਆਪ (ਆਪਣੇ) ਪਰਵਾਰ ਸਮੇਤ (ਜਮਕਾਲ ਦੀ ਫਾਹੀ ਤੋਂ) ਛੁੱਟ ਗਏ (ਅਤੇ) ਉਨ੍ਹਾਂ ਦੇ ਪਿਛੇ, ਸਾਰਾ ਸੰਸਾਰ ਵੀ ਛੁੱਟ ਜਾਂਦਾ ਹੈ॥੩॥

## ਅਰਥ ਭੇਦ ਅਤੇ ਨਿਰਣੈ

### (ੳ) ਸਭਨਾ ਜੀਆ ਇਕਾ ਛਾਉ॥

ਸ੍ਰੀ ਗੁਰੂ ਗ੍ਰੰਥ ਦਰਪਣ ਦੇ ਕਰਤਾ ਨੇ ਉਕਤ ਪੰਕਤੀ ਵਿਚ 'ਛਾਉ' ਪਦ ਦੇ ਅਰਥ 'ਨੁਹਾਰ' ਕੀਤੇ ਹਨ ਜਿਵੇਂ ਕਿ—(ਅਸਲ ਵਿਚ) ਸਾਰੇ ਜੀਵਾਂ ਦੀ ਇਕੋ ਹੀ ਨੁਹਾਰ ਹੁੰਦੀ ਹੈ, (ਭਾਵ ਆਤਮਾ ਸਭ ਦਾ ਇਕ ਹੀ ਹੈ)॥

**ਨਿਰਣੈ**—ਗੁਰਬਾਣੀ ਵਿਚ 'ਛਾਉ' ਪਦ ਦੀ ਵਰਤੋਂ ਹੋਰ ਸ਼ਬਦਾਂ ਵਿਚ ਵੀ ਕੀਤੀ ਹੋਈ ਮਿਲਦੀ ਹੈ, ਜਿਵੇਂ—

**੧. ਮਨਮੁਖ, ਊਭੇ ਸੁਕਿ ਗਏ, ਨ ਫਲੁ ਤਿੰਨਾ ਛਾਉ॥** [ਪੰ. ੬੬

**੨. ਖਿਨ ਮਹਿ ਸੂਠੁ ਸਭੁ ਬਿਨਸਿ ਜਾਇ, ਜਿਉ ਟਿਕੈ ਨ ਬਿਰਖ ਕੀ ਛਾਉ॥** [ਪੰ. ੭੮੬

**੩. ਬਲਵੰਡ ਖੀਵੀ ਨੇਕ ਜਨ, ਜਿਸੁ ਬਹੁਤੀ ਛਾਉ ਪਤ੍ਰਾਲੀ॥** [ਪੰ. ੯੬੭

**੪. ਸਰਬ ਪ੍ਰਤਿਪਾਲਹਿ, ਸਗਲ ਸਮਾਲਹਿ, ਸਗਲਿਆ ਤੇਰੀ ਛਾਉ॥** [ਪੰ. ੧੧੨੦

ਉਪਰੋਕਤ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ ਕਿ 'ਛਾਉ' ਦੇ ਅਰਥਾਂ ਦਾ ਭਾਵ 'ਓਟ, ਆਸਰਾ' ਹੈ। ਨੰ. ੧ ਅਤੇ ੨ ਵਾਲੇ ਪਰਮਾਣ ਕੇਵਲ ਦਰਖਤ ਦੀ ਛਾਂ ਦੇ ਸੂਚਕ ਹਨ ਅਤੇ ਦ੍ਰਿਸ਼ਟਾਂਤ ਰੂਪ ਵਿਚ ਵਰਤੇ

ਹਨ। ਨੰ: ੩ ਅਤੇ ੪ ਵਾਲੇ ਪਰਮਾਣ ਸਪਸ਼ਟ ਤੌਰ ਤੇ 'ਛਾਉ' ਦੇ ਭਾਵਾਰਥ 'ਓਟ, ਆਸਰਾ' ਨੂੰ ਪ੍ਰਗਟਾਉਂਦੇ ਹਨ।

ਇਹ ਕਹਿਣਾ ਠੀਕ ਨਹੀਂ ਕਿ 'ਸਾਰੇ ਜੀਵਾਂ ਦੀ ਇਕੋ ਹੀ ਨੁਹਾਰ ਹੁੰਦੀ ਹੈ' ਕਿਉਂਕਿ ਗੁਰਬਾਣੀ ਫੁਰਮਾਂਉਂਦੀ ਹੈ ਕਿ—'ਮੇਰੇ ਕਰਤੇ ਇਕ ਖੇਲ ਰਚਾਇਆ॥ ਕੋਈ ਨ ਕਿਸ ਹੀ ਜੇਹਾ ਉਪਾਇਆ' ਇਸ ਲਈ ਇਥੇ 'ਛਾਉ' ਪਦ ਦੇ ਅਰਥ 'ਓਟ, ਆਸਰਾ' ਹੀ ਕਰਨੇ ਠੀਕ ਹਨ।

**(ਅ) ਜਿਸ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ॥**

ਇਨ੍ਹਾਂ ਪੰਕਤੀਆਂ ਦੀ ਸ਼ਬਦਾਵਲੀ ਬੜੀ ਸੌਖੀ ਹੈ ਪਰ ਟੀਕਾਕਾਰਾਂ ਨੇ ਦੋ ਤਰ੍ਹਾਂ ਦੇ ਅਰਥ ਕੀਤੇ ਹਨ, ਜਿਹਾ ਕਿ—

੧. ਜਿਸ ਪਿਆਰੇ ਨਾਲ ਪ੍ਰੇਮ ਹੋਵੇ ਉਸ ਤੋਂ ਪਹਿਲੋਂ ਹੀ ਮਰ ਜਾਣਾ ਚਾਹੀਏ, ਉਸ ਤੋਂ ਮਗਰੋਂ ਸੰਸਾਰ ਵਿਚ ਜੀਵਣਾ ਧ੍ਰਿਗ ਜੀਉਣਾ ਹੈ। [ਭਾ. ਵੀਰ ਸਿੰਘ ਜੀ

੨. ਜਿਸ ਪਿਆਰੇ ਨਾਲ ਪਿਆਰ ਹੋਵੇ ਜਾਤੀ (ਆਦਿਕ ਦਾ) ਅਹੰਕਾਰ ਛੱਡ ਕੇ ਉਸ ਦੇ ਸਨਮੁਖ ਰਹਿਣਾ ਚਾਹੀਦਾ ਹੈ। ਸੰਸਾਰ ਵਿਚ ਬੇਮੁਖ ਹੋ ਕੇ ਜੀਉਣਾ—ਇਸ ਜੀਵਨ ਨੂੰ ਧ੍ਰਿਕਾਰ ਹੈ। 'ਬਾਣੀ' ਮਨੁੱਖਾ-ਜੀਵਨ ਦੀ ਅਗਵਾਈ ਲਈ ਹੈ। 'ਪਿਆਰੇ' ਨਾਲੋਂ ਪਹਿਲਾਂ ਹੀ ਮਰ ਜਾਣਾ ਅਮਲੀ ਜੀਵਨ ਵਿਚ ਇਕ ਅਨਹੋਣੀ ਗੱਲ ਹੈ। 'ਮਰਣ' ਤੋਂ ਭਾਵ ਹੈ 'ਆਪਾ-ਭਾਵ ਮਿਟਾਣਾ, ਆਪਾ ਵਾਰਨਾ, ਹਉਮੈ ਦੂਰਿ ਕਰਨੀ। ਪਿਛਲੇ ਸਲੋਕ ਨਾਲ ਇਹ ਖਿਆਲ ਹੀ ਮਿਲਦਾ ਹੈ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ :**ਇਸ ਸੰਬੰਧ ਵਿਚ ਵੀਚਾਰ ਇਹ ਹੈ ਕਿ—

ਨੰਬਰ ੧. ਵਾਲੇ ਅਰਥ ਪਰੰਪਰਾ ਤੋਂ ਚਲੀ ਆ ਰਹੀ ਇਤਿਹਾਸਕ ਸਾਖੀ ਨਾਲ ਮੇਲ ਖਾਂਦੇ ਹਨ। ਅਤੇ ਨੰਬਰ ੨ ਵਾਲੇ ਅਰਥ ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ ਜੋ ਅਰਥ 'ਸਿਰੀ ਰਾਗ ਸਟੀਕ' ਵਿਚ ਕੀਤੇ ਹਨ, ਉਨ੍ਹਾਂ ਅਨੁਸਾਰ ਹਨ ਅਤੇ ਇਹ ਦਾਰਸ਼ਨਿਕ ਪੱਖ ਨੂੰ ਮੁੱਖ ਰਖਦਿਆਂ ਕੀਤੇ ਗਏ ਜਾਪਦੇ ਹਨ। ਇਹ ਠੀਕ ਹੈ ਕਿ ਕਈ ਸਾਖੀਆਂ ਗੁਰਮਤਿ ਨਾਲ ਮੇਲ ਨਹੀਂ ਖਾਂਦੀਆਂ, ਪਰ ਹਰੇਕ ਸਾਖੀ ਨੂੰ ਇਸੇ ਖਿਆਲ ਅਧੀਨ ਖੰਡਨ ਕਰੀ ਜਾਣਾ, ਇਹ ਇਤਿਹਾਸ ਨੂੰ ਤਿਲਾਂਜਲੀ ਦੇਣ ਵਾਲੀ ਗੱਲ ਹੈ।ਸਿੱਖ ਜਗਤ ਵਿਚ ਇਹ ਗੱਲ ਪ੍ਰਸਿੱਧ ਹੈ ਕਿ ਜਗਤ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਕਰਤਾਰਪੁਰ (ਹੁਣ ਪਾਕਿਸਤਾਨ ਵਿਚ) ਵਿਖੇ ਜੋਤੀਜੋਤਿ ਸਮਾਉਣ ਸਮੇਂ ਉਨ੍ਹਾਂ ਦੇ ਪਾਵਨ ਸਰੂਪ ਸ੍ਰੀ ਗੁਰੂ ਅੰਗਦ ਦੇਵ ਜੀ ਸ੍ਰੀ ਖਡੂਰ ਸਾਹਿਬ ਵਿਖੇ ਸਨ ਅਤੇ ਆਪ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੁਕਮ ਅਨੁਸਾਰ ਹੀ ਉਥੇ ਟਿਕੇ ਹੋਏ ਸਨ। ਜੋ ਬਿਰਹਾ ਸ੍ਰੀ ਗੁਰੂ ਅੰਗਦ ਦੇਵ ਜੀ ਵਿਚ ਆਪਣੇ ਕਾਮਲ ਮੁਰਸ਼ਦ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਤੀ ਸੀ ਉਹ ਅਕਥਨੀਯ ਹੈ ਯਥਾ ਗੁਰਵਾਕ ਹੈ—

**ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ॥**
**ਬਾਝੁ ਪਿਆਰੇ ਆਪਣੇ, ਬਿਰਹੀ ਨਾ ਧੀਰੋਦਿ॥** [ਪੰ. ੧੧੦੦

ਬਿਰਹੀ ਨੂੰ ਆਪਣੇ ਪ੍ਰੀਤਮ ਪਿਆਰੇ ਦੇ ਦੀਦਾਰ ਬਿਨਾਂ ਧੀਰਜ ਨਹੀਂ ਆਉਂਦਾ। ਉਹ ਵਿਛੋੜੇ ਦੀ ਸੋਅ ਨੂੰ ਵੀ ਅਤਿਸੈ ਕਰਕੇ ਜਾਣਦਾ ਹੈ। ਸੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੀਰਕ ਵਿਛੋੜੇ ਤੇ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮੁਖਾਰਬਿੰਦ ਤੋਂ ਇਹ ਵਲਵਲੇ ਭਰਪੂਰ ਅੰਮ੍ਰਿਤ ਬਚਨ ਸੁਭਾਵਕ ਨਿਕਲੇ ਹਨ, ਕੋਈ ਬਣਾਉਟੀ ਗੱਲ ਨਹੀਂ। ਜਦੋਂ ਕਿਸੇ ਮਾਂ ਦਾ ਪੁੱਤਰ, ਭੈਣ ਦਾ ਪਿਆਰਾ ਵੀਰ, ਜਾਂ ਇਸਤ੍ਰੀ ਦਾ ਪ੍ਰਾਣ-ਪਤੀ, ਸਰੀਰਕ ਚੋਲਾ ਛੱਡ ਜਾਂਦਾ ਹੈ ਤਾਂ ਉਸ ਦੇ ਵਿਛੋੜੇ ਵਿਚ ਹੌਕੇ ਲੈ ਲੈ ਕੇ ਅਤੇ ਕੀਰਨੇ ਪਾ ਪਾ ਕੇ ਆਪਣੇ ਹਿਰਦੇ ਦੀ ਵੇਦਨਾਂ ਨੂੰ ਇਉਂ ਪ੍ਰਗਟਾਇਆ ਜਾਂਦਾ ਹੈ- 'ਚੰਗਾ ਹੁੰਦਾ ਜੇ ਪਹਿਲਾਂ ਮੈਂ ਮਰ ਜਾਂਦੀ/ਜਾਂਦਾ, ਮੈਨੂੰ ਇਹ ਸੱਲ ਨਾ ਵੇਖਣਾ ਪੈਂਦਾ....' ਯਥਾਰਥ ਵਿਚ ਵੇਦਨਾ ਪ੍ਰਗਟਾਉਣ ਵਾਲਾ/ਵਾਲੀ ਮਰਦਾ/ਮਰਦੀ ਨਹੀਂ, ਉਹ ਤਾਂ ਆਪਣੇ ਹਿਰਦੇ ਦੇ ਸੱਲ ਦੇ ਉਬਾਲ ਨੂੰ ਬਾਹਰ ਕੱਢ ਕੇ ਦਿਲ ਹੌਲਾ

ਕਰਦਾ/ਕਰਦੀ ਹੈ। ਇਸੇ ਪ੍ਰਕਾਰ ਜਿਸ ਪਿਆਰੇ ਨੂੰ ਗੁਰੂ*ਨਾਨਕ ਨਿਰੰਕਾਰੀ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਹਿਰਦੇ ਅੰਦਰ ਨਿਰੰਕਾਰੀ ਜੋਤਿ ਟਿਕਾਈ ਅਤੇ ਜਗਾਈ ਸੀ ਉਸ ਨਾਲ ਤਾਂ ਇਨ੍ਹਾਂ ਸੰਸਾਰਕ ਸਬੰਧਾਂ ਨਾਲੋਂ ਕਿਤੇ ਵੱਧ ਪਿਆਰ ਸੀ। ਉਸੇ ਪਿਆਰ ਵਿਚ ਬਿਹਬਲ ਹੋ ਕੇ ਇਹ ਬਚਨ ਆਖਣੇ ਜਿਸ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ'......ਬਹੁਤ ਹੀ ਢੁਕਵੇਂ ਅਤੇ ਕੁਦਰਤੀ ਹਨ।

ਪਹਿਲਾਂ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੁਖਾਰਬਿੰਦ ਤੋਂ ਉਚਾਰਣ ਹੋਇਆ ਹੈ ਅਤੇ ਦੂਜਾ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮੁਖਾਬਿੰਦ ਤੋਂ। ਇਹ ਠੀਕ ਹੈ ਕਿ ਵਾਰਾਂ ਵਿਚ ਪਉੜੀਆਂ ਤੋਂ ਪਹਿਲਾਂ ਮਿਲਦੇ ਜੁਲਦੇ ਭਾਵਾਂ ਵਾਲੇ ਸਲੋਕ ਲਗਾਉਣ ਦਾ ਯਤਨ ਕੀਤਾ ਗਿਆ ਹੈ ਪਰ ਇਹ ਅਕੱਟ ਵੀਚਾਰ ਨਹੀਂ ਕਿਉਂਕਿ ਕਈ ਥਾਵਾਂ ਤੇ ਇਕ ਪਉੜੀ ਨਾਲ ਲੱਗੇ ਹੋਏ ਸਲੋਕ ਆਪੋ ਆਪਣਾ ਸੁਤੰਤਰ ਭਾਵ ਵੀ ਰਖਦੇ ਹਨ। ਪਿਆਰੇ ਨਾਲੋਂ ਪਹਿਲਾਂ ਹੀ ਮਰ ਜਾਣਾ, ਅਸਲੀ ਜੀਵਨ ਵਿਚ ਇਕ ਅਣਹੋਣੀ ਗੱਲ ਹੈ। ਪਰੋਫੈਸਰ ਜੀ ਦੇ ਇਹ ਵੀਚਾਰ ਵੀ ਪਰਖ-ਕਸਵੱਟੀ ਤੇ ਪੂਰੇ ਨਹੀਂ ਉਤਰਦੇ। ਇਹ ਤਾਂ ਆਖਿਆ ਜਾ ਸਕਦਾ ਹੈ ਕਿ ਇਹ ਇਕ ਔਖੀ ਘਾਟੀ ਹੈ ਪਰ ਇਸ ਨੂੰ 'ਅਣਹੋਣੀ ਗੱਲ' ਆਖਣਾ ਠੀਕ ਨਹੀਂ। ਇਸ ਨਿਰਣੇ ਦਾ ਸਬੂਤ, ਜੀਵਨ ਦੀ ਆਸਾ ਛੱਡਣ ਵਾਲਾ ਕੋਈ ਵਿਰਲਾ ਪ੍ਰੇਮੀ ਹੀ ਹੋ ਸਕਦਾ ਹੈ। ਜੇ ਇਕ ਦੁਨੀਆਦਾਰ ਬਾਦਸ਼ਾਹ ਬਾਬਰ ਆਪਣੇ ਪਿਆਰੇ ਪੁੱਤਰ ਹਿੰਮਾਯੂ ਦੀ ਉਮਰ ਵਧਵਾਉਣ ਹਿਤ ਆਪਣੇ ਪ੍ਰਾਣ ਅਰਪਣ ਕਰ ਸਕਦਾ ਹੈ ਤਾਂ ਪਰਮਾਰਥਕ ਜੀਵਨ ਅਥਵਾ ਮਾਰਗ ਵਿਚ ਇਹ ਕਿਵੇਂ ਇਕ ਅਣਹੋਣੀ ਜਿਹੀ ਗੱਲ ਹੋ ਸਕਦੀ ਹੈ? ਕਈ ਗੁਰਮੁਖਾਂ ਅੰਦਰ ਕਿਸੇ ਪਿਆਰੀ ਆਤਮਾ ਦਾ ਐਨਾ ਪਿਆਰ ਹੁੰਦਾ ਹੈ ਕਿ ਉਹ ਉਸ ਤੋਂ ਬਿਨਾਂ ਜ਼ਿੰਦਾ ਨਹੀਂ ਰਹਿ ਸਕਦਾ। ਸ੍ਰੀ ਮਾਨ ਸੰਤ ਗੁਰਬਚਨ ਸਿੰਘ ਜੀ ਖ਼ਾਲਸਾ, ਭਿੰਡਰਾਂ ਵਾਲਿਆਂ ਦੇ ਸਰੀਰਕ ਸਸਕਾਰ ਸਮੇਂ ਦੀ ਵਾਰਤਾ ਕੋਈ ਬਹੁਤ ਪੁਰਾਣੀ ਗੱਲ ਨਹੀਂ ਜਦੋਂ ਕਿ ਉਨ੍ਹਾਂ ਨਾਲ ਅਤਿ ਸਨੇਹ ਕਰਨ ਵਾਲਾ ਵਿਦਿਆਰਥੀ ਭਾ. ਗੁਰਮੁਖ ਸਿੰਘ ਉੜੀਸਾ ਉਨ੍ਹਾਂ ਦੀ ਚਿਖਾ ਵਿਚ ਛਾਲ ਮਾਰ ਕੇ ਉਨ੍ਹਾਂ ਦੇ ਨਾਲ ਹੀ ਪਰਲੋਕ ਗਵਨ ਕਰ ਗਿਆ। ਹਾਂ ਇਹ ਕਿਹਾ ਜਾ ਸਕਦਾ ਹੈ ਕਿ—

**ਜਨ ਨਾਨਕ ਇਹੁ ਖੇਲੁ ਕਠਨੁ ਹੈ, ਕਿਨਹੂ ਗੁਰਮੁਖਿ ਜਾਨਾ॥** [ਪੰ. ੨੧੯

ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਤਾਂ ਦੁਖ ਸੁਖ ਤੋਂ ਨਿਰਲੇਪ ਸਨ, ਇਹ ਫਿਰ ਆਪ ਜੀ ਨੇ ਅਜਿਹੇ ਬਿਰਹੋਂ ਵਾਲੇ ਬਚਨ ਕਿਉਂ ਉਚਾਰਣ ਕੀਤੇ ? ਅਸਲ ਵਿਚ ਮਰਯਾਦਾ-ਪਰਸ਼ੋਤਮ ਗੁਰੂ ਜੀ ਨੇ ਜੋ ਕੌਤਕ ਕੀਤੇ, ਜੋ ਬਾਣੀ ਉਚਾਰੀ, ਉਹ ਕਲਪਨਾਤਮਿਕ ਨਹੀਂ, ਵਲਵਲੇ ਦੇ ਦੇਸ 'ਚੋਂ ਖਸਮ ਪਾਸੋਂ ਆਈ ਧੁਰ ਕੀ ਬਾਣੀ ਸੀ। ਇਸ ਲਈ ਇਸ ਤੇ ਕਿੰਤੂ ਨਹੀਂ ਕੀਤਾ ਜਾ ਸਕਦਾ।

'ਤਿਸੁ ਆਗੈ ਮਰਿ ਚਲੀਐ' ਪੰਕਤੀ ਵਿਚ 'ਆਗੈ' ਦੇ ਅਰਥ 'ਪਹਿਲਾਂ' ਕਰਨਾ ਐਨੇ ਢੁਕਵੇਂ ਨਹੀਂ ਜਿੰਨੇ ਕਿ 'ਅੱਗੇ' ਅਥਵਾ 'ਸਾਹਮਣੇ' ਕਰਨਾ ਢੁਕਦਾ ਹੈ ਭਾਵ ਜਿਸ ਪਿਆਰੇ ਨਾਲ ਨੇਹੁ ਹੋਵੇ ਉਸ ਦੇ ਸਾਹਮਣੇ ਅਥਵਾ ਉਸ ਦੀ ਹੋਂਦ ਵਿਚ ਹੀ ਮਰ ਜਾਣਾ ਬਿਹਤਰ ਹੈ ਅਤੇ ਉਸ ਦੇ ਪਿਛੋਂ ਸੰਸਾਰ ਵਿਚ ਜੀਊਣਾ ਮਾਨੋ ਧ੍ਰਿਗ ਜੀਵਨ ਹੈ। ਜੇ ਪ੍ਰੋਫੈਸਰ ਸਾਹਿਬ ਦੇ ਅਰਥ ਠੀਕ ਮੰਨ ਵੀ ਲਏ ਜਾਣ ਤਾਂ ਫਿਰ 'ਤਾਂ ਕੈ ਪਾਛੈ ਜੀਵਣਾ' ਦੇ ਅਰਥ ਉਸ ਤੋਂ ਬੇਮੁਖ ਹੋ ਕੇ ਜੀਊਣਾ' ਕਰਨੇ ਕਿਸ ਤਰ੍ਹਾਂ ਵੀ ਠੀਕ ਨਹੀਂ ਮੰਨੇ ਜਾ ਸਕਦੇ। 'ਹੁਕਮੀ ਬੰਦੇ ਕਾਰ ਕਰਾਰੀ' (ਭਾ. ਗੁ.) ਵਾਲਾ ਪ੍ਰਮਾਣ ਇਥੇ ਢੁਕਦਾ ਹੈ।

---

*ਦਰਗਾਹੀ ਸਦਾ ਆਉਣ ਤੇ ਆਪ ਜੀ ਨੇ ੨੭ ਤੇ ੨੮ ਜੂਨ ੧੯੬੯ ਈ. ਮੁ. ੧੪ ਤੇ ੧੫ ਹਾੜ ੨੦੨੬ ਬਿ. ਦਿਨ ਸ਼ੁਕਰ ਤੇ ਸ਼ਨੀ ਦੀ ਦਰਮਿਆਨੀ ਰਾਤ ਨੂੰ ਪਿੰਡ ਮਹਿਤਾ (ਅੰਮ੍ਰਿਤਸਰ ਵਿਖੇ) ਅੰਮ੍ਰਿਤ ਵੇਲੇ ਸਵਾ ਦੋ ਵਜੇ ਸਰੀਰਕ ਚੋਲਾ ਛੋੜਿਆ। ੨੯ ਜੂਨ ਨੂੰ ਕੀਰਤਪੁਰ ਸਾਹਿਬ ਵਿਖੇ ਗੁਰਮਤਿ ਮਰਯਾਦਾ ਅਨੁਸਾਰ ਆਪ ਜੀ ਦਾ ਅੰਤਮ ਸੰਸਕਾਰ ਕੀਤਾ ਗਿਆ। ਚਿਖਾ (ਅੰਗੀਠੇ) ਨੂੰ ਅੱਗ ਲਾਇਆ ਮਸਾਂ ੧੫ ਮਿੰਟ ਹੀ ਹੋਏ ਸਨ ਕਿ ਸੰਤਾਂ ਦਾ ਪਰਮ ਸਨੇਹੀ ਭਾ. ਗੁਰਮੁਖ ਸਿੰਘ ਜੀ 'ਉੜੀਸਾ' ਅੰਗੀਠੇ ਵਿੱਚ ਛਾਲ ਮਾਰ ਕੇ ਸਦਾ ਲਈ ਆਪਣੀ ਪ੍ਰੀਤਿ ਨਿਭਾ ਗਿਆ।

## ਸਾਰੰਸ਼ ਅਤੇ ਸਿਧਾਂਤ

ਗੁਰੂ ਸਾਹਿਬ ਨੇ ਸੰਸਾਰ ਤੇ ਆ ਕੇ ਇਕੋ ਜੋਤਿ ਦਾ ਪੁਜਾਰੀ ਬਣਾ ਕੇ ਲੁਕਾਈ ਨੂੰ ਜ਼ਾਤ-ਪਾਤ ਦੇ ਅਭਿਮਾਨ ਦੀ ਜਿੱਲ੍ਹਣ ਵਿਚੋਂ ਨਿਕਲਣ ਦਾ ਉਪਦੇਸ਼ ਦਿੱਤਾ ਅਤੇ ਫੁਰਮਾਇਆ ਕਿ ਆਪਣੇ ਆਪ ਨੂੰ ਆਪੇ ਹੀ ਵੱਡਾ ਆਖਣ ਨਾਲ ਕਦੇ ਕੋਈ ਵੱਡਾ ਨਹੀਂ ਬਣਿਆ। ਤੱਤ ਵਿਚਾਰ ਇਹ ਹੈ ਕਿ—

**ਜਾਤਿ ਜਨਮੁ ਨਹ ਪੂਛੀਐ, ਸਚ ਘਰੁ ਲੇਹੁ ਬਤਾਇ॥**
**ਸਾ ਜਾਤਿ ਸਾ ਪਤਿ ਹੈ, ਜੇਹੇ ਕਰਮ ਕਮਾਇ॥**
**ਜਨਮ ਮਰਨ ਦੁਖੁ ਕਟੀਐ, ਨਾਨਕ ਛੂਟਸਿ ਨਾਇ॥** [ਪੰਨਾ ੧੩੩੦

ਅੰਮ੍ਰਿਤ ਛਕ ਕੇ ਅਥਵਾ ਗੁਰੂ ਧਾਰਨ ਕਰਕੇ ਗੁਰਮਤਿ ਦੇ ਅਮਲੀ ਮੈਦਾਨ ਵਿੱਚ ਜੇ ਮਨੁੱਖ ਕੋਰਾ ਰਹੇ ਤਾਂ ਇਸ ਤਰ੍ਹਾਂ ਕਰਨ ਨਾਲ ਰੱਬੀ-ਦਰਬਾਰ ਵਿੱਚ ਮਾਣ ਪ੍ਰਾਪਤ ਨਹੀਂ ਹੁੰਦਾ ਅਤੇ ਇਸ ਤੋਂ ਬਿਨਾਂ ਸੰਸਾਰ ਭਉਜਲ ਤੋਂ ਪਾਰ ਹੋਣਾ (ਆਵਾਗਉਣ ਤੋਂ ਰਹਿਤ ਹੋਣਾ) ਵੀ ਅਸੰਭਵ ਹੈ। ਜਿਨ੍ਹਾਂ ਨੇ ਗੁਰੂ-ਹੁਕਮਾਂ ਨੂੰ ਕਮਾਂਉਂਦੇ ਹੋਏ ਸੱਚ-ਨਾਮ ਰੂਪੀ ਅੰਮ੍ਰਿਤ ਪੀਤਾ ਹੈ ਉਹ ਸਾਰੀ ਧਰਤੀ ਨੂੰ ਹੀ ਅਕਾਲ ਪੁਰਖ ਦੀ ਸਾਜੀ ਹੋਈ ਸਮਝਦੇ ਹਨ ਅਤੇ ਕੇਵਲ ਨਾਮ ਦਾ ਪ੍ਰਚਾਰ ਜੀਵਨ ਪ੍ਰਯੰਤ ਕਰਦੇ ਰਹਿੰਦੇ ਹਨ। ਇਸ ਪ੍ਰਕਾਰ ਮਨੁੱਖਾ-ਜੀਵਨ ਦਾ ਮੁੱਖ ਪ੍ਰਯੋਜਨ ਲਾਭ ਖੱਟ ਕੇ ਜਾਂਦੇ ਹਨ। ਅਜਿਹੇ ਪਰਉਪਕਾਰੀ ਪੁਰਸ਼ ਕੇਵਲ ਆਪ ਹੀ ਮੁਕਤ ਨਹੀਂ ਹੁੰਦੇ, ਪਰਵਾਰ ਅਤੇ ਹੋਰ ਸੰਗੀਆਂ ਸਾਥੀਆਂ ਨੂੰ ਗੁਰੂ ਦੇ ਲੜ ਲਾ ਕੇ ਨਾਮ ਜਪਾ ਕੇ ਹੋਰ ਅਨੇਕਾਂ ਜੀਵਾਂ ਦਾ ਸੁਧਾਰ ਤੇ ਉਧਾਰ ਕਰਨ ਵਿਚ ਆਪਣਾ ਯੋਗਦਾਨ ਪਾਉਂਦੇ ਹਨ। ਗੁਰਬਾਣੀ ਵਿਚ ਉਨ੍ਹਾਂ ਦਾ ਜੀਵਨ-ਲਕਸ਼ ਇਉਂ ਨਿਰੂਪਣ ਕੀਤਾ ਗਿਆ ਹੈ—

**ਓਤਿ ਪੋਤਿ ਜਨ ਹਰਿ ਰਸਿ ਰਾਤੇ॥ ਸੁੰਨ ਸਮਾਧਿ ਨਾਮ ਰਸ ਮਾਤੇ॥**
**ਆਠ ਪਹਰ ਜਨੁ ਹਰਿ ਹਰਿ ਜਪੈ॥ ਹਰਿ ਕਾ ਭਗਤੁ ਪ੍ਰਗਟ ਨਹੀ ਛਪੈ॥**
**ਹਰਿ ਕੀ ਭਗਤਿ ਮੁਕਤਿ ਬਹੁ ਕਰੇ॥ ਨਾਨਕ, ਜਨ ਸੰਗਿ ਕੇਤੇ ਤਰੇ॥** [ਪੰਨਾ ੨੬੫

ਚਕਵੀ-ਸੂਰਜ, ਚੰਦ-ਚਕੋਰ ਆਦਿ ਪ੍ਰੀਤਾਂ ਵਾਂਗ ਜਿਨ੍ਹਾਂ ਦੇ ਹਿਰਦੇ ਅੰਦਰ ਆਪਣੇ ਪਿਆਰੇ ਪ੍ਰੀਤਮ ਦੇ ਦੀਦਾਰ ਦਾ ਵਿਛੋੜਾ ਘਰ ਕਰ ਜਾਂਦਾ ਹੈ ਉਹ ਆਪਣੇ ਪਿਆਰੇ ਤੋਂ ਬਿਨਾ ਛਿਨ-ਮਾਤਰ ਜਗਤ ਵਿਚ ਰਹਿਣਾ ਧ੍ਰਿਕਾਰ-ਜੀਵਨ ਸਮਝਦੇ ਹਨ।

**ਸਲੋਕ ਮ: ੧॥ ਕੁਦਰਤਿ ਕਰਿ ਕੈ ਵਸਿਆ ਸੋਇ॥ ਵਖਤੁ ਵੀਚਾਰੇ, ਸੁ ਬੰਦਾ ਹੋਇ॥ ਕੁਦਰਤਿ ਹੈ, ਕੀਮਤਿ ਨਹੀ ਪਾਇ॥ ਜਾ ਕੀਮਤਿ ਪਾਇ, ਤ ਕਹੀ ਨ ਜਾਇ॥ ਸਰੈ ਸਰੀਅਤਿ, ਕਰਹਿ ਬੀਚਾਰੁ॥ ਬਿਨੁ ਬੂਝੇ, ਕੈਸੇ ਪਾਵਹਿ ਪਾਰੁ॥ ਸਿਦਕੁ ਕਰਿ ਸਿਜਦਾ, ਮਨੁ ਕਰਿ ਮਖਸੂਦੁ॥ ਜਿਹਿ ਧਿਰਿ ਦੇਖਾ, ਤਿਹ ਧਿਰਿ ਮਉਜੂਦੁ ॥੧॥ਮ: ੩॥ ਗੁਰ ਸਭਾ ਏਵ ਨ ਪਾਈਐ, ਨਾ ਨੇੜੈ ਨਾ ਦੂਰਿ॥ ਨਾਨਕ, ਸਤਿਗੁਰੁ ਤਾਂ ਮਿਲੈ, ਜਾ ਮਨੁ ਰਹੈ ਹਦੂਰਿ॥੨॥ਪਉੜੀ॥ ਸਪਤ ਦੀਪ ਸਪਤ ਸਾਗਰਾ, ਨਵ ਖੰਡ, ਚਾਰਿ ਵੇਦ, ਦਸ ਅਸਟਪੁਰਾਣਾ॥ ਹਰਿ ਸਭਨਾ ਵਿਚਿ ਤੂੰ ਵਰਤਦਾ, ਹਰਿ ਸਭਨਾ ਭਾਣਾ॥ ਸਭਿ ਤੁਝੈ ਧਿਆਵਹਿ ਜੀਅ ਜੰਤ, ਹਰਿ ਸਾਰਗਪਾਣਾ॥ ਜੋ ਗੁਰਮੁਖਿ ਹਰਿ ਆਰਾਧਦੇ, ਤਿਨ ਹਉ ਕੁਰਬਾਣਾ॥ ਤੂੰ ਆਪੇ ਆਪਿ ਵਰਤਦਾ, ਕਰਿ ਚੋਜ ਵਿਡਾਣਾ॥੪॥**

## ਉਚਾਰਨ ਸੇਧ

**ਬਿੰਦੀ ਸਹਿਤ**—ਜਾਂ, ਤਾਂ, ਨਹੀਂ, ਕਰਹਿੰ, ਪਾਵਹਿੰ, ਪੁਰਾਣਾਂ, ਧਿਆਵਹਿੰ, ਹਉਂ, ਕੁਰਬਾਣਾਂ, ਵਿਡਾਣਾਂ। **ਬਿੰਦੀ ਰਹਿਤ**—ਸਾਗਰਾ, ਦੇਖਾ। **ਫੁਟਕਲ**—ਵਖ਼ਤੁ, ਸ਼ਰੈ, ਸ਼ਰੀਅਤਿ।

**ਪਦ ਅਰਥ**—ਕੁਦਰਤਿ-ਰਚਨਾ, ਸ੍ਰਿਸ਼ਟੀ। ਵਖਤੁ-(ਮਨੁੱਖਾ ਜਨਮ ਦਾ) ਸਮਾਂ। ਬੰਦਾ-ਸੇਵਕ। ਸਰੈ-ਸ਼ਰ੍ਹਾ। ਸ਼ਰੀਅਤਿ-ਰੀਤਿ, ਮਜ਼ਹਬੀ ਰਸਮ। ਸਿਜਦਾ-ਨਮਾਜ਼ ਸਮੇਂ ਧਰਤੀ ਤੇ ਸਿਰ ਰੱਖ ਕੇ ਮੱਥਾ ਟੇਕਣਾ। ਮਖਸੂਦ-ਪ੍ਰਯੋਜਨ, ਮਨੋਰਥ। ਧਿਰਿ-ਪਾਸਾ। ਦੇਖਾ-ਦੇਖਿਆ। ਮਉਜੂਦੁ-ਹਾਜ਼ਰ, ਪ੍ਰਤੱਖ। ਗੁਰ ਸਭਾ-ਗੁਰੂ ਦੀ ਸਭਾ ਅਥਵਾ ਸੰਗਤ। ਏਵ-ਇਸ ਪ੍ਰਕਾਰ। ਹਦੂਰਿ-ਹਜ਼ੂਰੀ ਵਿੱਚ। ਸਪਤ ਦੀਪ-ਸੱਤ ਟਾਪੂ (ਪ੍ਰਿਥਵੀ ਮੰਡਲ ਦੇ ਸੱਤ ਭਾਗ ਜਿਹੜੇ ਭਾਗਵਤ ਆਦਿ ਪੁਰਾਣਾਂ ਨੇ ਸੱਤ ਸਮੁੰਦਰਾਂ ਤੋਂ ਘਿਰੇ ਹੋਏ ਮੰਨੇ ਹਨ ਜਿਵੇਂ ਕਿ ਜੰਬੂ, ਪਲਕ, ਸ਼ਤਲਮਲਿ, ਕੁਸ਼, ਕ੍ਰੌਚ, ਸ਼ਾਕ ਅਤੇ ਪੁਸ਼ਕਰ। ਸਪਤਸਾਗਰਾ-ਸੱਤ ਸਮੁੰਦਰ (ਪੁਰਾਣਾਂ ਆਦਿ ਅਨੁਸਾਰ ਇਨ੍ਹਾਂ ਦੀ ਗਿਣਤੀ ਇਉਂ ਹੈ-(੧) ਦਧਿ-ਦਹੀਂ ਦਾ। (੨) ਦੁਗਧ-ਦੁੱਧ ਦਾ। (੩) ਘ੍ਰਿਤ-ਘੀ ਦਾ, (੪) ਇਖਯੁਰਸ-ਇਖ ਦੇ ਰਸ ਦਾ, (੫) ਮਧੁ-ਸ਼ਹਿਦ ਦਾ, (੬) ਖਾਰ ਜਲ-ਖਾਰੇ ਪਾਣੀ ਦਾ, (੭) ਮਿਸ਼ਟ ਜਲ-ਮਿੱਠੇ ਪਾਣੀ ਦਾ। ਨਵ ਖੰਡ-ਪ੍ਰਿਥਵੀ ਦੇ ਨੌ ਭਾਗ—ਕੁਲ, ਹਿਰਨਮਯ, ਇਲਾਬ੍ਰਿਤ, ਕੇਤੁਮਾਲ, ਹਰਿਵਰਖ, ਰਮਯਕ, ਕਿੰਪੁਰਖ, ਭਦ੍ਰ, ਭਾਰਤ। ਚਾਰਿ ਵੇਦ—ਰਿਗ, ਯਜੁਰ, ਸ਼ਾਮ, ਅਥਰਬਣ। ਦਸਅਸਟ ਪੁਰਾਣਾ-੧੮ ਪੁਰਾਣ (ਭਾਗਵਤ, ਭਵਿਖਯਤ, ਮਤਸ, ਮਾਰਕੰਡੇਯ, ਬ੍ਰਹਮ, ਬ੍ਰਮਾਂਡ, ਬ੍ਰਹਮ-ਵੈਵਰਤ, ਵਾਮਕ, ਵਾਯੂ ਵਿਸ਼ਨੁ, ਵਾਰਹ, ਅਗਨਿ, ਨਾਰਦ, ਪਦਮ, ਲਿੰਗ, ਗਰੁੜ, ਕੂਰਮ,ਸਕੰਧ)। ਭਾਣਾ-ਚੰਗਾ ਲਗਦਾ ਹੈ। ਸਾਰਗਪਾਣ-ਪ੍ਰਿਥਵੀ ਹੈ ਜਿਸ ਦੇ ਹੱਥ ਵਿੱਚ (ਭਾਵ ਵਿਸ਼ਵ ਨੂੰ ਪਾਲਣ ਵਾਲਾ ਅਕਾਲ ਪੁਰਖ, ਵਾਹਿਗੁਰੂ)।

**ਅਰਥ**—ਸ੍ਰਿਸ਼ਟੀ (ਪੈਦਾ) ਕਰਕੇ ਉਹ (ਕਰਤਾ ਆਪ ਇਸ ਵਿਚ) ਵਸ ਰਿਹਾ ਅਥਵਾ ਸਮਾ ਰਿਹਾ ਹੈ। (ਇਸ ਭੇਦ ਨੂੰ ਸਮਝ ਕੇ ਜਿਹੜਾ ਜੀਵ) ਮਨੁੱਖਾ-ਜਨਮ ਨੂੰ ਵਿਚਾਰੇ (ਭਾਵ ਮਨੁੱਖਾ—ਜਨਮ ਦਾ ਪ੍ਰਯੋਜਨ 'ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ' ਸਮਝ ਕੇ ਪ੍ਰਭੂ-ਸਿਮਰਨ ਦਾ ਲਾਹਾ ਖੱਟੇ), ਉਹ ਹੀ (ਪ੍ਰਭੂ ਦਾ) ਦਾਸ ਹੁੰਦਾ ਹੈ। (ਸਾਰੀ ਰਚਨਾ ਪ੍ਰਭੂ ਦੀ) ਕੁਦਰਿਤ ਹੈ (ਪਰ ਇਸ ਕੁਦਰਿਤ ਦੀ) ਕੀਮਤ (ਕੋਈ) ਨਹੀਂ ਪਾ ਸਕਦਾ। ਜਦੋਂ (ਕੋਈ ਇਸਦੀ ਕੀਮਤ) ਪਾ ਲਵੇ ਭਾਵ ਉਸਨੂੰ ਬੁਝ-ਸਮਝ ਲਵੇ ਤਾਂ (ਉਸ ਪਾਸੋਂ ਉਸ ਕੀਮਤ ਦੀ ਗੱਲ) ਆਖੀ ਨਹੀਂ ਜਾ ਸਕਦੀ (ਭਾਵ ਉਹ ਕਾਦਰ ਵਿਚ ਲੀਨ ਹੋ ਜਾਂਦਾ ਹੈ), ਅਲਮਸਤ ਹੋ ਜਾਂਦਾ ਹੈ। (ਜਿਹੜੇ ਲੋਕ ਨਿਰੀ) ਸ਼ਰ੍ਹਾ ਵਿਚ (ਪਏ ਹੋਏ ਹਨ) ਮਜ਼ਹਬੀ ਕਰਮ-ਕਾਂਡਾਂ ਦਾ ਵੀਚਾਰ ਕਰਦੇ ਹਨ, (ਉਹ ਤੱਤ-ਗਿਆਨ ਅਥਵਾ ਅਸਲੀਅਤ ਨੂੰ) ਸਮਝੇ ਬਿਨਾ ਕਿਸ ਤਰ੍ਹਾਂ (ਕੁਦਰਤਿ ਦਾ) ਅੰਤ ਪਾ ਸਕਦੇ ਹਨ? (ਭਾਵ ਨਹੀਂ ਪਾ ਸਕਦੇ)। (ਜਿਨ੍ਹਾਂ ਨੇ ਸ਼ਰ੍ਹਾ ਸ਼ਰੀਅਤ ਤੋਂ ਉਪਰ ਉਠ ਕੇ) ਸਿਦਕ ਕਰਕੇ (ਭਾਵ ਸੱਚੇ ਦਿਲੋਂ ਸ਼ਰਧਾ ਨਾਲ ਅਲ੍ਹਾ ਪਾਕ ਅੱਗੇ) ਮੱਥਾ ਟੇਕਿਆ, ਮਨ ਕਰਕੇ (ਮਨੁੱਖਾ ਜਨਮ ਦਾ) ਮਨੋਰਥ (ਸਮਝਿਆ, ਅਤੇ ਆਪਾ ਤਿਆਗਿਆ, ਉਨ੍ਹਾਂ ਨੇ) ਜਿਸ ਪਾਸੇ ਵੀ ਦੇਖਿਆ ਉਸੇ ਪਾਸੇ (ਹੀ ਉਨ੍ਹਾਂ ਨੂੰ ਕੁਦਰਤਿ ਦਾ ਮਾਲਕ ਪ੍ਰਤੱਖ) ਹਾਜ਼ਰ ਦਿਸਿਆ ॥੧॥

**ਮ: ੩॥** (ਐ ਬੰਦੇ !) ਗੁਰੂ ਦੀ ਸੰਗਤ ਇਸ ਤਰ੍ਹਾਂ ਨਹੀਂ ਪਾਈਦੀ (ਜਿਵੇਂ ਤੂੰ ਕੇਵਲ ਸਰੀਰ ਕਰਕੇ ਗੁਰੂ ਕੋਲ ਬੈਠਾ ਗੁਰ-ਸਭਾ ਸਮਝੀਂ ਬੈਠਾ ਹੈਂ, ਗੁਰ-ਸੰਗਤ ਦੀ ਪ੍ਰਾਪਤੀ) ਨਾ (ਸਰੀਰ ਕਰਕੇ) ਨੇੜੇ (ਹੋਣ ਵਿਚ ਹੈ) ਨਾ (ਸਰੀਰ ਕਰਕੇ) ਦੂਰ (ਰਹਿਣ ਵਿਚ ਹੈ)। ਨਾਨਕ (ਗੁਰੂ ਜੀ ਸਮਝਾਉਂਦੇ ਹਨ ਕਿ ਜਗਿਆਸੂ ਨੂੰ) ਸਤਿਗੁਰੂ ਤਾਂ (ਭਾਵ ਓਦੋਂ) ਮਿਲਦਾ ਹੈ ਜਦੋਂ (ਉਸ ਦਾ) ਮਨ (ਗੁਰੂ ਦੀ) ਹਜ਼ੂਰੀ ਵਿਚ (ਟਿਕਿਆ, ਜੁੜਿਆ) ਰਹਿੰਦਾ ਹੈ॥੨॥

**ਪਉੜੀ॥** ਸੱਤ ਦੀਪ,ਸੱਤ ਸਮੁੰਦਰ, ਨੌ ਖੰਡ, ਚਾਰ ਵੇਦ, (ਅਤੇ) ੧੮ ਪੁਰਾਣ ਹਨ। ਹੇ ਹਰੀ ! ਤੂੰ (ਇਹਨਾਂ) ਸਭਨਾਂ ਵਿਚ ਵਰਤ ਰਿਹਾ ਹੈਂ (ਅਤੇ ਤੂੰ) ਸਭ ਨੂੰ ਚੰਗਾ ਲਗਦਾ ਹੈਂ। ਹੇ ਹਰੀ !

ਪ੍ਰਿਥਵੀ ਦੇ ਮਾਲਕ ਜੀਓ ! ਸਾਰੇ ਜੀਵ-ਜੰਤੂ ਤੈਨੂੰ (ਹੀ) ਯਾਦ ਕਰਦੇ ਹਨ, ਸਿਮਰਦੇ ਹਨ। ਹੇ ਹਰੀ ਜੀਓ ! (ਤੈਨੂੰ ਯਾਦ ਤਾਂ ਸਾਰੇ ਹੀ ਕਰਦੇ ਹਨ ਪਰ) ਜਿਹੜੇ ਗੁਰੂ ਦੁਆਰਾ (ਤੈਨੂੰ) ਆਰਾਧਦੇ ਹਨ, ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ। (ਹੇ ਹਰੀ ਜੀਓ!) ਅਸਚਰਜ ਕੌਤਕ ਕਰਕੇ ਤੂੰ ਆਪ ਹੀ ਆਪ, ਕੇਵਲ ਆਪ ਹੀ ਕੁਦਰਤਿ ਵਿਚ ਵਰਤ ਰਿਹਾ ਹੈਂ॥੪॥

## ਸਾਰੰਸ਼ ਅਤੇ ਸਿਧਾਂਤ

ਕਰਤਾਰ, ਕੁਦਰਤਿ ਵਿਚ ਵਿਆਪਕ ਹੈ ਪਰ ਇਸ ਭੇਦ ਨੂੰ ਹਰੇਕ ਨਹੀਂ ਬੁਝ ਸਕਦਾ। ਭੈ ਭਾਵਨੀ ਸਹਿਤ ਗੁਰੂ ਮੁਰਸ਼ਦ ਦੀ ਹਜ਼ੂਰੀ ਵਿਚ ਰਹਿਣ ਵਾਲੇ ਜਗਿਆਸੂ ਅੰਦਰ ਹੀ ਅਜਿਹੀ ਦ੍ਰਿੜ੍ਹਤਾ ਹੋ ਆਉਂਦੀ ਹੈ। ਉਸ ਅੰਦਰ ਗੁਰਮਤਿ ਦਾ ਸਿਦਕ ਹੁੰਦਾ ਹੈ, ਉਹ ਧੀਰਜਵਾਨ ਹੁੰਦਾ ਹੋਇਆ ਸਾਂਈਂ ਦੀ ਰਜ਼ਾ ਵਿਚ ਰਹਿਣਾ ਸਿੱਖ ਜਾਂਦਾ ਹੈ ਅਤੇ ਮਨੁੱਖੀ ਸਰੀਰ ਦੀਆਂ ਕੀਮਤਾਂ ਤੋਂ ਜਾਣੂੰ ਹੁੰਦਾ ਹੈ। ਹਜ਼ੂਰੀ ਵਿਚ ਰਹਿਣ ਦਾ ਸਦਕਾ ਉਸ ਨੂੰ ਹਰ ਪਾਸੇ ਰੱਬੀ-ਨੂਰ ਹੀ ਨੂਰ ਦਿਸ ਆਉਂਦਾ ਹੈ। ਉਸ ਦੀ ਸਥਿਤੀ 'ਜੋ ਦੀਸੈ ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਬਿੰਦ ਅਨੂਪ' (ਪੰ. ੭੨੪) ਵਾਲੀ ਹੁੰਦੀ ਹੈ।

ਕਾਦਰ ਦੇ ਦੀਦਾਰ, ਸ਼ਰਹ-ਸ਼ਰੀਅਤ ਵਿਚ ਪਿਆਂ ਨਹੀਂ ਹੁੰਦੇ ਕਿਉਂਕਿ ਪੂਰੇ ਗੁਰੂ ਤੋਂ ਬਿਨਾਂ ਕਰਮ ਅਤੇ ਅਕਰਮ ਦੀ ਵਿਚਾਰ ਨਾਲ ਮਨ ਵਿਚ ਕਈ ਪ੍ਰਕਾਰ ਦੇ ਸ਼ੰਕੇ ਘਰ ਕਰ ਜਾਂਦੇ ਹਨ ਜਿਸ ਕਾਰਨ ਮਨ ਦੀ ਪ੍ਰਤੀਤ ਹੀ ਨਹੀਂ ਆਉਂਦੀ।

ਕਾਦਰ ਨੂੰ ਕੁਦਰਤਿ ਵਿਚ ਰਮਿਆ ਦੇਖਣ ਲਈ ਮਨ ਉਤੇ ਹਜ਼ੂਰੀ ਦਾ ਪਹਿਰਾ ਹੋਣਾ ਜ਼ਰੂਰੀ ਹੈ। ਕੇਵਲ ਸਰੀਰਕ ਹਾਜ਼ਰੀ, ਹਜ਼ੂਰੀ ਦੀ ਸੂਚਕ ਨਹੀਂ ਹੁੰਦੀ ਕਿਉਕਿ ਮਨ ਗੈਰ-ਹਾਜ਼ਰ ਵੀ ਹੋ ਸਕਦਾ ਹੈ। ਹਾਜ਼ਰੀ ਤਾਂ ਹਜ਼ੂਰੀ ਵਿਚ ਲੈ ਜਾਣ ਦਾ ਇਕ ਸਾਧਨ ਹੈ, ਪਰ ਨਿਰੀ ਹਾਜ਼ਰੀ ਹਜ਼ੂਰੀ ਦੀ ਪ੍ਰਤੀਕ ਨਹੀਂ। ਕੇਵਲ ਮੂੰਹੋਂ ਆਖੀ ਜਾਣਾ ਕਿ ਕਰਤਾਰ ਕੁਦਰਤਿ ਵਿਚ ਵਸਿਆ ਹੋਇਆ ਹੈ, ਇਹ ਕਾਦਰ ਦੇ ਸਹੀ ਦਰਸ਼ਨ ਦਾ ਲਖਾਇਕ ਨਹੀਂ,ਜਦੋਂ ਤੱਕ ਕਿ ਇਸ ਵਿਆਪਕਤਾ ਦੀ ਵਿਸਮਾਦ ਅਵਸਥਾ ਹਿਰਦੇ ਅੰਦਰ ਵਾਪਰ ਨ ਜਾਏ ਅਤੇ ਫਿਰ ਆਖੇ—'ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥' ਦਰਗਾਹੀ ਵਾਕ ਹਨ—'ਨੇੜੈ ਨੇੜੈ ਸਭੁ ਕੋ ਕਹੈ॥ ਗੁਰਮੁਖਿ ਭੇਦ ਵਿਰਲਾ ਕੋ ਲਹੈ' (ਪੰਨਾ ੧੧੩੯) ਪਰ ਹੈ ਹਜੂਰਿ, ਹਾਜਰ ਅਰਦਾਸਿ॥ ਦੁਖ ਸੁਖੁ ਸਾਚੁ ਕਰਤੇ ਪ੍ਰਭ ਪਾਸਿ' (ਪੰਨਾ ੩੫੨), ਅਜਿਹੀ ਬ੍ਰਿਤੀ ਬਣੇ। ਇਸ ਲਈ ਹਿਰਦੇ ਵਿਚ ਗੁਰੂ ਦੇ ਬਚਨਾਂ ਤੇ ਦ੍ਰਿੜ੍ਹ ਨਿਸਚੇ ਦੀ ਲੋੜ ਹੈ ਤਾਂ ਕਿਤੇ ਮਨ ਸਾਂਈਂ ਦੀ ਹਜ਼ੂਰੀ ਵਿਚ ਟਿੱਕਦਾ ਹੈ। ਇਹ ਦ੍ਰਿੜ੍ਹਤਾ ਵਾਲੀ ਦਾਤ ਵੀ ਗੁਰੂ ਪਾਸੋਂ ਹੀ ਮਿਲਦੀ ਹੈ। ਵੈਸੇ ਤਾਂ ਸੰਸਾਰ ਦੇ ਸਾਰੇ ਜੀਵ-ਜੰਤੂ, ਅਤੇ ਹੋਰ ਵੇਦ ਪੁਰਾਣ ਕਤੇਬਾਂ ਆਦਿ ਸਾਰੇ ਹੀ ਪ੍ਰਭੂ ਦੀ ਉਸਤਤੀ, ਅਰਾਧਨਾ ਕਰ ਰਹੇ ਹਨ, ਪਰ ਉਸ ਅਨੂਪਮ ਕੁਦਰਤਿ ਦਾ ਜਲਵਾ ਗੁਰੂ ਦੀ ਬਖਸ਼ਿਸ਼ ਤੋਂ ਬਿਨਾਂ ਨਹੀਂ ਵੇਖਿਆ ਜਾ ਸਕਦਾ। ਸੋ, 'ਚੋਜੀ ਮੇਰੇ ਗੋਵਿੰਦਾ, ਚੋਜੀ ਮੇਰੇ ਪਿਆਰਿਆ, ਹਰਿ ਪ੍ਰਭੁ ਮੇਰਾ ਚੋਜੀ ਜੀਉ' (ਪੰ. ੧੭੪) ਦਾ ਸਿਮਰਨ ਕਰਨ ਵਾਲੇ ਜੀਊੜੇ ਧੰਨ ਹਨ, ਜਿਨ੍ਹਾਂ ਨੂੰ ਕਾਦਰ ਤੇ ਕੁਦਰਤਿ ਦੀ ਪਛਾਣ ਹੁੰਦੀ ਹੈ। ਉਹੋ ਹੀ ਵਜਦ ਵਿਚ ਆ ਕੇ ਸਾਂਈਂ ਦੀ ਹਜ਼ੂਰੀ ਦਾ ਰੰਗ ਮਾਣਦੇ ਹੋਏ ਆਖਦੇ ਹਨ-

**ਕਰਤੇ ਕੁਦਰਤੀ ਮੁਸਤਾਕੁ॥**
**ਦੀਨ ਦੁਨੀਆ ਏਕ ਤੂ ਹੀ, ਸਭ ਖਲਕ ਹੀ ਤੇ ਪਾਕੁ॥** [ਪੰਨਾ ੭੨੪

**ਸਲੋਕ ਮ: ੩॥ ਕਲਉ ਮਸਾਜਨੀ ਕਿਆ ਸਦਾਈਐ, ਹਿਰਦੈ ਹੀ ਲਿਖਿ ਲੇਹੁ॥ ਸਦਾ ਸਾਹਿਬ ਕੈ ਰੰਗਿ ਰਹੈ, ਕਬਹੂੰ ਨ ਤੂਟਸਿ ਨੇਹੁ॥ ਕਲਉ ਮਸਾਜਨੀ ਜਾਇਸੀ, ਲਿਖਿਆ ਭੀ ਨਾਲੇ ਜਾਇ॥ ਨਾਨਕ, ਸਹ ਪ੍ਰੀਤਿ ਨ ਜਾਇਸੀ, ਜੋ ਧੁਰਿ ਛੋਡੀ ਸਚੈ ਪਾਇ॥੧॥ ਮ: ੩॥ ਨਦਰੀ**

**ਆਵਦਾ ਨਾਲਿ ਨ ਚਲਈ, ਵੇਖਹੁ ਕੋ ਵਿਉਪਾਇ॥ ਸਤਿਗੁਰਿ ਸਚੁ ਦ੍ਰਿੜਾਇਆ, ਸਚਿ ਰਹਹੁ ਲਿਵਲਾਇ॥ ਨਾਨਕ, ਸਬਦੀ ਸਚੁ ਹੈ, ਕਰਮੀ ਪਲੈ ਪਾਇ॥੨॥ਪਉੜੀ॥ ਹਰਿ ਅੰਦਰਿ ਬਾਹਰਿ ਇਕੁ ਤੂੰ, ਤੂੰ ਜਾਣਹਿ ਭੇਤੁ॥ ਜੋ ਕੀਚੈ ਸੋ ਹਰਿ ਜਾਣਦਾ, ਮੇਰੇ ਮਨ ਹਰਿ ਚੇਤੁ॥ ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ॥ ਤੂੰ ਸਚਾ ਆਪਿ, ਨਿਆਉ ਸਚੁ, ਤਾ ਡਰੀਐ ਕੇਤੁ॥ ਜਿਨਾ, ਨਾਨਕ, ਸਚੁ ਪਛਾਣਿਆ, ਸੇ ਸਚਿ ਰਲੇਤੁ॥੫॥**

ਉਚਾਰਨ ਸੇਧ

**ਬਿੰਦੀ ਸਹਿਤ**—ਨੇਹੁੰ, ਨਦਰੀਂ, ਆਂਵਦਾ, ਕਮਾਂਵਦਾ, ਨਿਆਉਂ, ਜਿਨ੍ਹਾਂ।

**ਬਿੰਦੀ ਰਹਿਤ**—ਕਲਉ, ਸਬਦੀ।

**ਪਦ ਅਰਥ**—ਕਲਉ-ਕਲਮ। ਮਸਾਜਨੀ-ਸਿਆਹੀ ਵਾਲੀ ਬੋਕੀ, ਦਵਾਤ। ਕਿਆ ਸਦਾਈਐ-ਮੰਗਾਉਣ ਦੀ ਕੀ ਲੋੜ ਪਈ ਹੈ?। ਜਾਇਸੀ-ਨਾਸ਼ ਹੋ ਜਾਵੇਗੀ। ਧੁਰਿ-ਰੱਬੀ ਦਰਗਾਹੋਂ ਹੀ। ਸਚੈ-ਸੱਚ-(ਪ੍ਰਭੂ) ਨੇ। ਨਦਰੀ ਆਵਦਾ-ਦ੍ਰਿਸ਼ਟਮਾਨ। ਵਿਉਪਾਇ-ਵਿਸ਼ੇਸ਼ ਉਪਾਵ ਅਥਵਾ ਨਿਰਣਾ ਕਰਕੇ। ਸਬਦੀ-ਸ਼ਬਦ ਵਾਲੇ (ਗੁਰੂ) ਕੋਲ। ਕਰਮ-ਬਖਸ਼ਿਸ਼ ਦੁਆਰਾ। ਭੇਤ-ਲੁਕੀ ਛਿਪੀ ਗੱਲ। ਵਿਗਸੇਤੁ-ਖੁਸ਼, ਪ੍ਰਸੰਨ। ਕੇਤੁ-ਕਿਸ ਲਈ? ਰਲੇਤੁ-ਰਲ ਜਾਂਦੇ ਹਨ।

**ਅਰਥ**—(ਹੇ ਭਾਈ!) ਕਲਮ ਦਵਾਤ ਕਿਉਂ ਮਗਵਾਉਂਦੇ ਹੋ? (ਅੰਮ੍ਰਿਤ ਰੂਪ ਬਚਨਾਂ ਨੂੰ ਆਪਣੇ) ਦਿਲ ਦੀ (ਫੱਟੀ ਤੇ) ਹੀ ਲਿਖ ਕੇ (ਰੱਖ) ਲਵੋ। (ਇਸ ਤਰ੍ਹਾਂ ਕਰਨ ਨਾਲ ਮਨੁੱਖੀ ਮਨ) ਸਦੀਵ ਹੀ (ਆਪਣੇ) ਮਾਲਕ ਦੇ ਪਿਆਰ ਵਿਚ (ਰੰਗਿਆ) ਰਹਿੰਦਾ ਹੈ (ਅਤੇ ਉਸ ਦਾ ਸਾਂਈਂ ਨਾਲੋਂ) ਪਿਆਰ ਕਦੇ ਵੀ ਨਹੀਂ ਤੁਟਦਾ, ਭਾਵ ਅੰਤਰ-ਆਤਮੇ ਸਾਂਈਂ ਨਾਲ ਜੁੜਿਆ ਰਹਿੰਦਾ ਹੈ। ਨਾਨਕ (ਗੁਰੂ ਜੀ ਸਮਝਾਉਂਦੇ ਹਨ ਕਿ ਹੇ ਭਾਈ ! ਇਹ ਕਾਗਜ਼ ਅਤੇ ਲਿਖਣ ਵਾਲੀ) ਕਲਮ, ਸਿਆਹੀ-ਭਰੀ ਦਵਾਤ (ਨਾਸ਼ ਹੋ) ਜਾਵੇਗੀ (ਅਤੇ) ਲਿਖਿਆ (ਹੋਇਆ ਕਾਗਜ਼) ਵੀ ਨਾਲ ਹੀ (ਖਤਮ ਹੋ) ਜਾਵੇਗਾ (ਪਰ) ਮਾਲਕ ਦੀ (ਉਹ) ਪ੍ਰੀਤ ਜੋ ਧੁਰ ਤੋਂ ਹੀ (ਉਸ) ਸੱਚੇ ਪ੍ਰਭੂ ਨੇ (ਆਪ ਹਿਰਦੇ ਵਿਚ) ਪਾ ਦਿੱਤੀ ਹੈ (ਨਾਸ਼) ਨਹੀਂ ਹੋਵੇਗੀ॥੧॥

**ਮ: ੩॥** (ਹੇ ਭਾਈ ! ਜੋ ਕੁਝ) ਦਿਸ ਰਿਹਾ ਹੈ (ਇਹ ਅੰਤ ਸਮੇਂ) ਨਾਲ ਨਹੀਂ ਜਾਵੇਗਾ। (ਇਸ ਬਾਰੇ ਬੇਸ਼ਕ) ਕੋਈ ਨਿਰਣਾ ਕਰਕੇ ਵੇਖ ਲਉ। ਸੱਚੇ ਗੁਰੂ ਨੇ (ਇਹ) ਸੱਚ (ਮੰਤ੍ਰ ਹਿਰਦੇ ਅੰਦਰ) ਪੱਕਾ ਕਰਾ ਦਿੱਤਾ ਹੈ (ਕਿ ਤੁਸੀਂ ਸਦਾ ਹੀ) ਸੱਚ (ਪਰਮੇਸ਼ਰ) ਵਿਚ ਸੁਰਤਿ ਜੋੜੀ ਰੱਖੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ—ਸ਼ਬਦ ਦੇ ਦਾਤੇ (ਗੁਰੂ) ਕੋਲ ਸੱਚ ਹੈ (ਪਰ ਇਹ ਸੱਚ ਉਸ ਦੀ) ਬਖਸ਼ਿਸ਼ ਦੁਆਰਾ ਹੀ ਪ੍ਰਾਪਤ ਹੁੰਦਾ ਹੈ॥੨॥

**ਪਉੜੀ॥** ਹੇ ਹਰੀ ਜੀਓ! ਗੁਪਤ ਅਤੇ ਪ੍ਰਗਟ (ਅਦ੍ਰਿਸ਼ਟ ਅਤੇ ਦ੍ਰਿਸ਼ਟਮਾਨ) ਇਕੋ ਤੂੰ (ਆਪ ਹੈਂ) ਤੂੰ (ਹਰੇਕ ਦੇ ਬਾਹਰ ਅਤੇ ਅੰਦਰ ਦਾ) ਭੇਦ (ਜਾਣਦਾ ਹੈਂ)। ਹੇ ਮੇਰੇ ਮਨ ! ਜੋ ਕੁਝ (ਵੀ) ਕਰੀਦਾ ਹੈਂ ਉਹ ਹਰੀ (ਸਭ ਕੁਝ) ਜਾਣਦਾ ਹੈ (ਤੂੰ ਉਸ ਨੂੰ) ਯਾਦ ਰੱਖ। (ਇਉਂ ਸਿਮਰਨ ਕਰਕੇ ਅਚਿੰਤਾ ਹੋ ਜਾ)। ਉਹ (ਮਨੁੱਖ ਹੀ ਸਦਾ) ਡਰਦਾ ਹੈ ਜਿਹੜਾ ਪਾਪ (ਕਰਮ) ਕਰਦਾ ਹੈ, ਧਰਮ ਕਮਾਉਣ ਵਾਲਾ (ਪੁਰਸ਼ ਸਦਾ) ਖਿੜਿਆ ਰਹਿੰਦਾ ਹੈ।

(ਧਰਮੀ ਪੁਰਸ਼ ਮਾਲਕ ਦੇ ਆਨੰਦ ਵਿਚ ਆਖਦੇ ਹਨ ਕਿ ਹੇ ਹਰੀ !) ਤੂੰ ਆਪ ਸੱਚਾ ਹੈਂ (ਤੇਰਾ) ਨਿਆਉਂ (ਵੀ) ਅਟੱਲ ਹੈ, ਤਾਂ (ਹੋਰ) ਕਿਸ ਪਾਸੋਂ ਡਰੀਏ ?( ਭਾਵ ਹੋਰ ਕਿਸੇ ਪਾਸੋਂ ਡਰਨ ਦੀ ਲੋੜ ਨਹੀਂ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਜਗਿਆਸੂਆਂ ਨੇ ਆਦਿ) ਸੱਚ ਨੂੰ

ਪਛਾਣ ਅਥਵਾ ਸਮਝ ਲਿਆ ਹੈ, ਉਹ ਸੱਚ ਵਿਚ ਰਲ ਜਾਂਦੇ ਹਨ ਭਾਵ ਉਹ ਸੱਚ ਦਾ ਹੀ ਰੂਪ ਬਣ ਜਾਂਦੇ ਹਨ ॥੫॥

## ਅਰਥ ਭੇਦ ਅਤੇ ਨਿਰਣੈ

**ਨਾਨਕ, ਸਬਦੀ ਸਚੁ ਹੈ, ਕਰਮੀ ਪਲੈ ਪਾਇ॥**

੧) ਇਸ ਪੰਕਤੀ ਵਿਚ ਆਏ 'ਸਬਦੀ' ਸ਼ਬਦ ਵਾਲੇ ਭਾਵ ਸਤਿਗੁਰੋਂ ਕੇ ਪਾਸ ਸੱਚ ਪ੍ਰਾਪਤੀ ਕਾ ਉਪਦੇਸ਼ ਹੈ। ਪਰੰਤੂ ਪੂਰਬ ਜਨਮ ਕੇ ਉਤਮ ਕਰਮੋਂ ਕਰਕੇ ਰਿਦੇ ਰੂਪ ਪੱਲੇ ਮੈਂ ਪੜਤਾ ਹੈ। [ਫਰੀਦਕੋਟ ਸਟੀਕ

੨) ਗੁਰੂ ਕਹੈ ਜੋ ਸਬਦੀ, ਵੇਦਾਦਿ ਉਪਦੇਸ਼ ਵਾਲਾ ਪਰਮਾਤਮਾ ਸਚੁ, ਸਤਯ ਸਰੂਪ ਹੈ, ਸੋ ਕਰਮੀਂ ਪੂਰਬਲੇ ਪੁੰਨੋਂ ਵਾਲੇ ਜਨੋਂ ਕੇ ਗੁਰੋਂ ਨੇ ਉਪਦੇਸ਼ ਸੇ ਪਲੈ ਆਇ, ਅੰਤਹਕਰਣ ਰੂਪ ਪੱਲੇ ਮੇ ਭਾਨ ਹੋਵੇ ਹੈ। ਬਿਨਾਂ ਪੁੰਨੋਂ ਸੇ ਨਹੀਂ ਭਾਨ ਹੋਵੇ। [ਪੰ. ਤਾਰਾ ਸਿੰਘ ਜੀ ਨਰੋਤਮ

੩) ਹੇ ਨਾਨਕ ! (ਉਸ ਸ਼ਬਦੀ) ਸ਼ਬਦ ਵਾਲੇ (ਅਰਥਾਤ ਗੁਰੂ) ਪਾਸ ਸੱਚ ਹੈ (ਤੇ ਉਸੇ ਦੀ) ਮੇਹਰ ਦੁਆਰਾ ਪ੍ਰਾਪਤ ਹੁੰਦਾ ਹੈ। [ਭਾ. ਵੀਰ ਸਿੰਘ ਜੀ

੪) ਹੇ ਨਾਨਕ ! ਜੇ ਪ੍ਰਭੂ ਦੀ ਮਿਹਰ ਹੋਵੇ ਤਾਂ ਗੁਰੂ ਦੇ ਸ਼ਬਦ ਦੀ ਰਾਹੀਂ ਸੱਚਾ ਹਰੀ ਹਿਰਦੇ ਵਿਚ ਵਸਦਾ ਹੈ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ**—ਇਸ ਪੰਕਤੀ ਵਿਚ 'ਸ਼ਬਦੀ' ਪਦ ਵਿਸ਼ੇਸ਼ਣ ਰੂਪ ਵਿਚ ਪਰਤਿਆ ਗਿਆ ਹੈ। ਜਿਵੇਂ 'ਨਾਦੀ-ਨਾਦ ਕਰਨ ਵਾਲਾ' ਰਾਗੀ ਰਾਗ ਕਰਨ ਵਾਲਾ; ਇਸੇ ਤਰ੍ਹਾਂ 'ਸ਼ਬਦੀ' ਪਦ ਦੇ ਅਰਥ 'ਸ਼ਬਦ (ਉਪਦੇਸ਼) ਕਰਨਾ ਵਾਲਾ' ਠੀਕ ਹਨ। ਮਹਾਨ ਕੋਸ਼ ਵਿਚ 'ਸ਼ਬਦੀ' ਪਦ ਦੇ ਅਰਥ ਇਉਂ ਦਿਤੇ ਹਨ—

ਸ਼ਬਦੀ—ਸੰਗਯਾ-ਉਪਦੇਸ਼ ਦਾਤਾ, ਸਤਿਗੁਰੂ।

੨. ਗੁਰੁ ਉਪਦੇਸ਼ ਧਾਰਨ ਵਾਲਾ ਸਿੱਖ।

੩. ਸੰ: ਸ਼ਬਦਿ ਨੂੰ ਬੋਲਣ ਵਾਲਾ, ਵਕਤਾ। 'ਨਾਦੀ ਬੇਦੀ ਸਬਦੀ ਮੋਨੀ, ਜਮ ਕੈ ਪਟੇ ਲਿਖਾਇਆ'।

ਇਸੇ ਪ੍ਰਕਾਰ 'ਕਰਮੀ' ਪਦ ਦੇ ਅਰਥ ਵੀ 'ਮਿਹਰ ਬਖਸ਼ਿਸ਼ ਦੁਆਰਾ' ਕਰਨੇ ਹੀ ਠੀਕ ਹਨ, ਨਿਰੇ ਪੁੰਨ ਕਰਮਾਂ ਨਾਲ ਸੱਚ ਦੀ ਪ੍ਰਾਪਤ ਨਹੀਂ ਹੁੰਦੀ, ਗੁਰਵਾਕ—

**ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥....**
**ਕਹੈ ਨਾਨਕੁ ਗੁਰਪਰਸਾਦੀ ਸਹਜੁ ਉਪਜੈ, ਇਹੁ ਸਹਸਾ ਇਵ ਜਾਇ॥** [ਪੰਨਾ ੯੧੯

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਸ਼ਬਦਾਂ ਤੋਂ ਇਹ ਪ੍ਰਭਾਵ ਨਹੀਂ ਲੈਣਾ ਕਿ ਸਾਨੂੰ ਗੁਰ ਉਪਦੇਸ਼ ਲਿਖਣ ਦੀ ਲੋੜ ਨਹੀਂ। ਜੇ ਇਹ ਗੱਲ ਠੀਕ ਹੋਵੇ ਤਾਂ ਗੁਰਬਾਣੀ ਦੇ ਗ੍ਰੰਥ ਨਾ ਲਿਖੇ ਜਾਂਦੇ। ਸ੍ਰੀ ਗੁਰੂ ਅਮਰਦਾਸ ਜੀ ਆਪ ਵੀ ਆਪਣੀ ਰਚਨਾ ਨੂੰ ਲਿਖਤੀ ਰੂਪ ਨਾ ਦਿੰਦੇ। ਇਹ ਤਾਂ ਗੁਰੂ ਸਾਹਿਬ ਨੇ ਕਿਸੇ ਅਨੂਠੇ ਰੰਗ ਵਿਚ 'ਮੁਖਿ-ਗਿਆਨੀ' ਭਾਵ ਕਥਨੀ-ਬਦਨੀ ਵਾਲੇ ਨੂੰ ਡੂੰਘੀ ਰਮਜ਼ ਨਾਲ ਸਮਝਾਇਆ ਜਾਪਦਾ ਹੈ ਕਿ ਜਿਹੜਾ ਉਪਦੇਸ਼ ਤੈਨੂੰ ਭਾਇਆ ਹੈ, ਉਸ ਨੂੰ ਸ਼ੁੱਧ ਹਿਰਦੇ ਰੂਪ ਫੱਟੀ ਤੇ ਪ੍ਰੇਮ ਸਹਿਤ ਡੂੰਘਾ ਉਕਰ ਲੈ। ਜੇ ਕੇਵਲ ਕਾਗਜ਼ ਤੇ ਹੀ ਲਿਖੇਂਗਾ ਤਾਂ ਉਸ ਦੇ ਫਟ ਜਾਣ ਜਾਂ ਮਿਟ ਜਾਣ ਦਾ ਡਰ ਹੈ। ਇਸ ਸਚੁ-ਰੂਪੀ ਉਪਦੇਸ਼ ਨੂੰ ਹਿਰਦੇ ਵਿਚ ਦ੍ਰਿੜ੍ਹ ਕਰ ਅਤੇ ਜੀਵਨ ਵਰਤੋਂ ਵਿਚ ਲਿਆ, ਇਸ ਤਰ੍ਹਾਂ, ਬਖਸ਼ਿਸ਼ ਦਾ ਪਾਤਰ ਬਣ, ਨਿਰੇ ਕਾਗਜ਼ ਹੀ ਕਾਲੇ ਨਾ ਕਰੀ ਜਾ।

ਸੱਚ ਰੂਪ ਹਰੀ ਪਰਮਾਤਮਾ ਨੂੰ ਅੰਦਰ ਬਾਹਰ ਅਥਵਾ ਹਰ ਪਾਸੇ ਵਿਆਪਕ ਜਾਣਨਾ ਚਾਹੀਦਾ ਹੈ। ਜਦੋਂ ਜੀਵ ਪ੍ਰਭੂ ਨੂੰ ਹਰ ਸਮੇਂ ਹਾਜ਼ਰ ਨਾਜ਼ਰ ਸਮਝਦਾ ਹੈ ਤਾਂ ਪਾਪ ਕਰਮ ਨਹੀਂ ਕਰਦਾ। ਉਸਨੂੰ ਵਿਸ਼ਵਾਸ਼ ਹੁੰਦਾ ਹੈ ਕਿ ਅਕਾਲ ਪੁਰਖ ਦਾ ਨਿਆਉਂ ਸੱਚਾ ਹੋਣ ਕਰਕੇ ਕਿਸੇ ਪਾਸੋਂ ਡਰਨ ਦੀ ਲੋੜ

ਨਹੀਂ। ਉਸ ਦਾ ਹਿਰਦਾ, ਜੀਵਨ-ਧਰਮ ਨੂੰ ਸਮਝਦਾ ਹੋਇਆ ਖਿੜਿਆ ਰਹਿੰਦਾ ਹੈ। ਉਸ ਨੂੰ ਨਿਸਚਾ ਹੁੰਦਾ ਹੈ ਕਿ—

**ਪੂਰੇ ਕਾ ਕੀਆ, ਸਭ ਕਿਛੁ ਪੂਰਾ, ਘਟਿ ਵਧਿ ਕਿਛੁ ਨਾਹੀ॥**
**ਨਾਨਕ, ਗੁਰਮੁਖਿ ਐਸਾ ਜਾਣੈ, ਪੂਰੇ ਮਾਂਹਿ ਸਮਾਂਹੀ॥** [ਪੰਨਾ ੧੪੧੨

**ਸਲੋਕ ਮ: ੩॥ ਕਲਮ ਜਲਉ ਸਣੁ ਮਸਵਾਣੀਐ, ਕਾਗਦੁ ਭੀ ਜਲਿ ਜਾਉ॥ ਲਿਖਣਵਾਲਾ ਜਲਿ ਬਲਉ, ਜਿਨਿ ਲਿਖਿਆ ਦੂਜਾ ਭਾਉ॥ ਨਾਨਕ, ਪੂਰਬਿ ਲਿਖਿਆ ਕਮਾਵਣਾ, ਅਵਰੁ ਨ ਕਰਣਾ ਜਾਇ॥੧॥ ਮ: ੩॥ ਹੋਰੁ ਕੂੜੁ ਪੜਣਾ, ਕੂੜੁ ਬੋਲਣਾ, ਮਾਇਆ ਨਾਲਿ ਪਿਆਰੁ॥ ਨਾਨਕ, ਵਿਣੁ ਨਾਵੈ ਕੋ ਥਿਰੁ ਨਹੀ, ਪੜਿ ਪੜਿ ਹੋਇ ਖੁਆਰੁ॥੨॥ ਪਉੜੀ॥ ਹਰਿ ਕੀ ਵਡਿਆਈ ਵਡੀ ਹੈ, ਹਰਿ ਕੀਰਤਨੁ ਹਰਿ ਕਾ॥ ਹਰਿ ਕੀ ਵਡਿਆਈ ਵਡੀ ਹੈ, ਜਾ ਨਿਆਉ ਹੈ ਧਰਮ ਕਾ॥ ਹਰਿ ਕੀ ਵਡਿਆਈ ਵਡੀ ਹੈ, ਜਾ ਫਲੁ ਹੈ ਜੀਅ ਕਾ॥ ਹਰਿ ਕੀ ਵਡਿਆਈ ਵਡੀ ਹੈ, ਜਾ ਨ ਸੁਣਈ ਕਹਿਆ ਚੁਗਲ ਕਾ॥ ਹਰਿ ਕੀ ਵਡਿਆਈ ਵਡੀ ਹੈ, ਅਪੁਛਿਆ ਦਾਨੁ ਦੇਵਕਾ॥੬॥**

## ਉਚਾਰਨ ਸੇਧ

**ਬਿੰਦੀ ਸਹਿਤ**—ਨਾਂਵੈਂ, ਨਿਆਉਂ। **ਬਿੰਦੀ ਰਹਿਤ**—ਜਲਉ, ਜਾਉ, ਬਲਉ, ਅਪੁਛਿਆ।

**ਪਦ ਅਰਥ**-ਜਲਉ-ਸੜ ਜਾਵੇ। ਸਣੁ ਮਸਵਾਣੀਐ-ਦਵਾਤ ਸਮੇਤ। ਦੂਜਾ ਭਾਉ-ਦੂਜਾ ਪਿਆਰ, ਭਾਵ ਮਾਇਆ ਦਾ ਪਿਆਰ। ਪੂਰਬਿ-ਪਹਿਲਾਂ ਤੋਂ, ਧੁਰ ਤੋਂ। ਕੂੜੁ-ਬੇਅਰਥ। ਚੁਗਲ-ਪਿਠ ਪਿਛੇ ਬੁਰਿਆਈ ਕਰਨ ਵਾਲਾ। ਦੇਵਕਾ-ਦੇਣ ਵਾਲਾ।

**ਅਰਥ**— (ਉਹ) ਕਲਮ, ਸਿਆਹੀ ਦੀ ਦਵਾਤ ਸਮੇਤ, ਸੜ ਜਾਏ, ਕਾਗਜ਼ ਵੀ ਸੜ ਜਾਵੇ, ਲਿਖਣ ਵਾਲਾ ਵੀ ਸੜ ਬਲ ਜਾਵੇ, ਜਿਸ (ਲਿਖਾਰੀ) ਨੇ ਦੂਜਾ (ਅਥਵਾ ਵਾਹਿਗੁਰੂ ਨੂੰ ਛੱਡ ਕੇ ਮਾਇਆ ਦਾ) ਪਿਆਰ ਲਿਖਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਹਿਲਾਂ ਤੋਂ ਲਿਖਿਆ (ਹੋਇਆ ਮਸਤਕ-ਲੇਖ ਜੀਆਂ ਨੂੰ) ਕਮਾਉਣਾ (ਹੀ ਪੈਂਦਾ ਹੈ, ਇਸ ਵਿਚ) ਹੋਰ (ਘਾਟਾ ਵਾਧਾ) ਨਹੀਂ ਕੀਤਾ ਜਾ ਸਕਦਾ।੧।

**ਮ:੩॥** (ਇਕ ਅਕਾਲਪੁਰਖ ਜੀ ਦੀ ਪ੍ਰੀਤੀ ਤੋਂ ਬਿਨਾਂ) ਹੋਰ (ਹਰ ਪ੍ਰਕਾਰ ਦਾ) ਪੜ੍ਹਨਾ, ਤੇ ਬੋਲਣਾ, ਕੂੜੁ ਭਾਵ (ਬੇ-ਅਰਥ ਹੈ, ਇਹ ਸਭ) ਮਾਇਆ ਨਾਲ ਪਿਆਰ (ਕਰਨ ਦਾ ਪ੍ਰਤੀਕ ਹੈ)। ਨਾਨਕ (ਗੁਰੂ ਜੀ ਨਿਰਣਾ ਕਰਦੇ ਹੋਏ ਸਮਝਾਉਂਦੇ ਹਨ ਕਿ ਇਕ ਸਾਹਿਬ ਦੇ) ਨਾਮ ਤੋਂ ਬਿਨਾਂ ਕੋਈ (ਵਸਤੂ ਵੀ ਸਦੀਵ ਕਾਲ) ਰਹਿਣ ਵਾਲੀ ਨਹੀਂ (ਤਾਂ ਤੇ, ਦੂਜੇ ਭਾਉ ਵਾਲੀ ਵਿਦਿਆ) ਪੜ੍ਹ ਪੜ੍ਹ ਕੇ (ਆਤਮ ਜੀਵਨ ਵਿਚ) ਖੱਜਲ-ਖੁਆਰ (ਹੋਣ ਵਾਲੀ ਹੀ ਗਲ ਹੈ)॥੨॥

**ਪਉੜੀ॥**—ਹਰੀ ਦੀ ਵਡਿਆਈ (ਇਸ ਲਈ) ਵੱਡੀ ਹੈ (ਕਿ ਹਰ ਕੋਈ ਉਸ) ਹਰੀ ਦਾ ਜਸ ਗਾਉਂਦਾ ਹੈ। ਹਰੀ ਦੀ ਵਡਿਆਈ ਵੱਡੀ ਹੈ ਜਦ (ਕਿ ਹਰੀ ਦਾ) ਨਿਆਉਂ ਹੀ ਧਰਮ ਦਾ ਭਾਵ ਪੱਖਪਾਤ ਤੋਂ ਰਹਿਤ ਹੈ। ਹਰੀ ਦੀ ਵਡਿਆਈ (ਸਭ ਤੋਂ) ਵੱਡੀ ਹੈ (ਕਿਉਂਕਿ) ਦਿਲ ਵਿੱਚ ਜੋ ਹੋਵੇ ਉਸੇ ਅਨੁਸਾਰ ਹੀ ਫਲ ਮਿਲਦਾ ਹੈ। ਹਰੀ ਦੀ ਵਡਿਆਈ ਵੱਡੀ ਹੈ, ਚੁਗਲੀ ਕਰਨ ਵਾਲੇ ਦਾ

ਆਖਿਆ ਸੁਣਦਾ ਹੀ ਨਹੀਂ ਹੈ। ਹਰੀ ਦੀ ਵਡਿਆਈ ਵਡੀ ਹੈ, (ਜੋ) ਬਿਨਾਂ ਪੁੱਛੇ ਹੀ, (ਸਭ ਜੀਵ ਜੰਤੂਆਂ ਨੂੰ) ਦਾਨ (ਰੋਜ਼ੀ-ਰਿਜ਼ਕ) ਦੇਣ ਵਾਲਾ ਹੈ।੬।

## ਅਰਥ ਭੇਦ ਅਤੇ ਨਿਰਣੈ

**ਹਰਿ ਕੀ ਵਡਿਆਈ ਵਡੀ ਹੈ, ਹਰਿ ਕੀਰਤਨੁ ਹਰਿ ਕਾ॥**

ਇਸ ਪੰਕਤੀ ਦੇ ਤਿੰਨ ਭਾਂਤਿ ਦੇ ਅਰਥ ਇਉਂ ਕੀਤੇ ਜਾਂਦੇ ਹਨ—

੧) ਹਰਿ ਕੀ ਵਡਿਆਈ ਅਧਕ ਹੈ ਕਿਉਂ ਕਿ ਹਰੀ ਦਾ ਜਸ ਦੁਖੋਂ ਕਾ ਹਰਤਾ ਹੈ। [ਫਰੀਦਕੋਟ ਸਟੀਕ

੨) ਹਰੀ ਦੀ ਵਡਿਆਈ ਵੱਡੀ ਹੈ (ਉਸ) ਹਰੀ ਦਾ ਕੀਰਤਨ ਕਰਨਾ ਵੱਡਾ ਹੈ। ਜਿਸ ਹਰੀ ਦਾ ਧਰਮ ਦਾ ਨਿਆਂ ਹੈ ਉਸ ਦੀ ਸਿਫਤ-ਸਲਾਹ ਤੇ ਉਸਦਾ ਕੀਰਤਨ ਕਰਨਾ ਇਹੋ (ਜੀਵ ਲਈ) ਵੱਡੀ (ਕਰਣੀ) ਹੈ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ—**ਇਸ ਪਉੜੀ ਵਿਚ ਕਿਸੇ ਜੀਵ ਦੀ ਕਰਣੀ ਦਾ ਜ਼ਿਕਰ ਨਹੀਂ, ਕੇਵਲ ਪ੍ਰਭੂ ਦੀ ਵਡਿਆਈ ਦਾ ਵਰਨਣ ਹੈ। ਵਡਿਆਈ ਦੀ ਵਡਿੱਤਣ ਧਰਮ ਨਿਆਉ, ਕੀਤੀ ਘਾਲ ਦਾ ਫਲ, ਚੁਗਲ ਦੀ ਗੱਲ ਨੂੰ ਨਾ ਸੁਣਨਾ, ਬਿਨਾ ਪੁਛੇ (ਬਿਨਾ ਕਿਸੇ ਦੀ ਸਲਾਹ-ਮਸ਼ਵਰੇ ਦੇ) ਦਾਨ ਦੇਣਾ, ਪ੍ਰਭੂ ਵਿਚ ਇਹ ਅਦੁਤੀ ਗੁਣ ਹਨ। ਇਸੇ ਲਈ ਹਰੇਕ ਜੀਵ ਹਰੀ ਦਾ ਕੀਰਤਨ (ਜਸ) ਗਾਇਨ ਕਰ ਰਿਹਾ ਹੈ।

'ਹਰਿ ਕਾ' ਅਰਥ 'ਹਰਨੇ ਵਾਲਾ' ਨਾਸ਼ ਕਰਨ ਵਾਲਾ' ਕਰਨੇ, ਜਿਵੇਂ ਕਿ ਪੁਰਾਤਨ ਟੀਕਾਕਾਰਾਂ ਨੇ ਕੀਤਾ ਹੈ, ਠੀਕ ਨਹੀਂ ਅਤੇ ਨਾ ਹੀ 'ਹਰਿ ਕਾ' ਦੇ ਅਰਥ 'ਹਰ ਕੋਈ' ਕੀਤੇ ਜਾ ਸਕਦੇ ਹਨ ਕਿਉਂਕਿ 'ਹਰਿ'ਦਾ ਰਾਰਾ ਸਿਹਾਰੀ ਸਹਿਤ ਹੈ। ਜਦੋਂ ਇਹ ਪਦ 'ਹਰਨ' ਜਾਂ 'ਹਰੇ' ਦੇ ਅਰਥਾਂ ਵਿਚ ਆਉਂਦਾ ਹੈ ਤਾਂ ਇਸ ਦਾ ਰਾਰਾ ਮੁਕਤ ਹੁੰਦਾ ਹੈ ਅਤੇ ਇਸ ਦੇ ਅਰਥ ਇਸ ਪ੍ਰਕਾਰ ਹੁੰਦੇ ਹਨ—

**੧) ਹਰ ਹਰਾ ਸੁਆਮੀ ਸਖਹਗਾਮੀ ਅਨੰਦ ਮੰਗਲ ਰਸੁ ਘਣਾ॥** [ਪੰਨਾ ੮੪੭

(ਹਰਾ ਭਰਾ, ਖਿੜਿਆ ਹੋਇਆ)

**੨) ਦਇਆਲ ਦੂਖਹਰ ਸਰਣਿ ਦਾਤਾ, ਸਗਲ ਦੋਖ ਨਿਵਾਰਣੋ ॥** [ਪੰਨਾ ੯੨੬

(ਦੁਖ ਦੂਰ ਕਰਨ ਵਾਲਾ)

**੩) ਰਾਮ ਨਾਮ ਰਸੁ ਚਾਖਿਆ, ਹਰਿਨਾਮਾ ਹਰ ਤਾਰਿ ॥** [ਪੰਨਾ ੧੧੦੩

(ਹਰੇਕ ਨੂੰ ਤਾਰਨ ਵਾਲਾ)

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਮਨੁੱਖ ਨੂੰ 'ਦੂਜਾ ਭਾਓ' ਛੱਡਣ ਤੇ ਬੜਾ ਜ਼ੋਰ ਦਿੱਤਾ ਗਿਆ ਹੈ ਕਿਉਂਕਿ ਇਹ ਪਰਮਾਤਮਾ ਨਾਲ ਜੁੜਨ ਨਹੀਂ ਦਿੰਦਾ; ਗੁਰਵਾਕ ਹੈ—

**ਦੂਜਾ ਭਾਉ ਨ ਦੇਈ ਲਿਵ ਲਾਗਣਿ, ਜਿਨਿ ਹਰਿ ਕੇ ਚਰਣ ਵਿਸਾਰੇ॥** [ਪੰਨਾ ੭੯੬

ਦੂਜਾ ਭਾਉ, ਦੁਚਿੱਤਾਪਨ, ਦੁਬਿਧਾ ਦਾ ਪ੍ਰਤੀਕ ਹੈ। ਇਕ ਖਸਮ ਅਕਾਲਪੁਰਖ ਨੂੰ ਛੱਡ ਕੇ ਦੂਜੇ (ਭਾਵ ਮਾਇਆ) ਵਿਚ ਚਿੱਤ ਲਾਉਣਾ ਮਨੁੱਖ ਨੂੰ ਕੁਰਾਹੇ ਪਾਉਣ ਵਾਲਾ'ਦੂਜਾ ਭਾਉ' ਹੈ ਜੋ ਕਿ ਠੀਕ ਜੀਵਨ ਪਦਵੀ ਤੇ ਪਹੁੰਚਣ ਨਹੀਂ ਦਿੰਦਾ। ਸਗੋਂ ਗੁਰਵਾਕ ਹੈ—

**ਜਿਸੁ ਨਰ ਕੀ, ਦੁਬਿਧਾ ਨ ਜਾਇ, ਧਰਮਰਾਇ ਤਿਸੁ ਦੇਇ ਸਜਾਇ॥** [ਪੰਨਾ ੪੯੧

ਇਸ ਲਈ ਗੁਰਦੇਵ ਜੀ, ਜਗਿਆਸੂ ਨੂੰ ਦੂਜੇ ਭਾਉ ਤੋਂ ਦੂਰ ਲੈ ਜਾਂਦੇ ਹਨ। ਇਥੋਂ ਤਕ ਕਿ ਦੂਜਾ ਭਾਉ ਲਿਖਣ ਵਾਲੇ ਨੂੰ ਅਤੇ ਕਾਗਜ਼ ਕਲਮ ਦਵਾਤ ਨੂੰ ਵੀ ਵੇਖਣਾ ਨਹੀਂ ਚਾਹੁੰਦੇ, ਪਰ ਨਾਲ ਹੀ 'ਨਾਨਕ ਪੂਰਬਿ ਲਿਖਿਆ ਪਾਵਣਾ, ਅਵਰੁ ਨ ਕਰਣਾ ਜਾਇ', ਅੰਕਿਤ ਕਰਕੇ ਜੀਵ ਦੀ ਅਸਮਰਥਾ

ਪ੍ਰਗਟਾਉਂਦੇ ਹਨ ਕਿਉਂਕਿ 'ਦੂਜੇ ਭਾਉ' ਵਾਲੀ ਲਿਖਤ ਵੀ ਪੂਰਬਲੇ ਕਰਮਾਂ ਦੇ ਅਧੀਨ ਹੀ ਹੁੰਦੀ ਹੈ। ਜਿਹੋ ਜਿਹੇ ਸੰਸਕਾਰ ਹੁੰਦੇ ਹਨ ਉਸੇ ਤਰ੍ਹਾਂ ਮਨ ਨੂੰ ਪ੍ਰੇਰਨਾ ਮਿਲਦੀ ਹੈ। ਇਹ ਪੂਰਬਲੇ ਸੰਸਕਾਰ ਆਪਣੇ ਜ਼ੋਰ ਨਾਲ ਨਹੀਂ ਮਿਟਦੇ। ਇਸ ਦੇ ਮੇਟਣ ਦਾ ਇਕੋ ਇਕ ਢੰਗ ਹੈ ਜੋ ਭਗਤ ਤ੍ਰਿਲੋਚਨ ਜੀ ਨੇ ਦਰਸਾਇਆ ਹੈ—

**ਪੂਰਬਲੋ ਕ੍ਰਿਤ ਕਰਮੁ ਨ ਮਿਟੈ, ਰੀ ਘਰ ਗੇਹਣਿ॥**
**ਤਾਚੇ ਮੋਹਿ ਜਾਪੀਅਲੇ, ਰਾਮਚੇ ਨਾਮੰ॥ ਬਦਤਿ ਤ੍ਰਿਲੋਚਨ ਰਾਮ ਜੀ॥** [ਪੰਨਾ ੬੯੫

ਦੁਬਿਧਾ ਦੇ ਬੋਲ ਬੋਲਣ, ਪੜ੍ਹਨ ਅਥਵਾ ਸੁਣਨ ਨਾਲ ਜੀਵਨ ਵਿਚ ਖੁਆਰ ਹੋਣਾ ਪੈਂਦਾ ਹੈ। ਇਸ ਲਈ ਪ੍ਰਭੂ ਤੋਂ ਬਿਨਾਂ ਹੋਰ ਕਿਸੇ ਨਾਲ ਦਿਲੀ ਪਿਆਰ ਕਰਨਾ ਲਾਭਦਾਇਕ ਨਹੀਂ, ਕਿਉਂਕਿ ਹੋਰ ਪਿਆਰ ਨਾਸ਼ਵੰਤ ਹਨ। ਸੋ, ਸੱਚ ਸਰੂਪ ਵਾਹਿਗੁਰੂ ਦੀ ਕੀਰਤੀ ਵਿਚ ਮਗਨ ਹੋਣਾ ਹੀ ਸਭ ਤੋਂ ਸ੍ਰੇਸ਼ਟ ਅਤੇ ਸੁਤੰਤਰ ਪਿਆਰ ਹੈ।

**ਸਲੋਕ ਮ: ੩॥ ਹਉ ਹਉ ਕਰਤੀ ਸਭ ਮੁਈ, ਸੰਪਉ ਕਿਸੈ ਨ ਨਾਲਿ॥ ਦੂਜੈ ਭਾਇ ਦੁਖੁ ਪਾਇਆ, ਸਭ ਜੋਹੀ ਜਮਕਾਲਿ॥ ਨਾਨਕ, ਗੁਰਮੁਖਿ ਉਬਰੇ, ਸਾਚਾ ਨਾਮੁ ਸਮਾਲਿ ॥੧॥ ਮ:੧॥ ਗਲੀ ਅਸੀ ਚੰਗੀਆ, ਆਚਾਰੀ ਬੁਰੀਆਹ॥ ਮਨਹੁ ਕੁਸੁਧਾ ਕਾਲੀਆ, ਬਾਹਰਿ ਚਿਟਵੀਆਹ॥ ਰੀਸਾ ਕਰਹਿ ਤਿਨਾੜੀਆ, ਜੋ ਸੇਵਹਿ ਦਰੁ ਖੜੀਆਹ॥ ਨਾਲਿ ਖਸਮੈ ਰਤੀਆ, ਮਾਣਹਿ ਸੁਖਿ ਰਲੀਆਹ॥ ਹੋਦੈ ਤਾਣਿ ਨਿਤਾਣੀਆ, ਰਹਹਿ ਨਿਮਾਨਣੀਆਹ॥ ਨਾਨਕ, ਜਨਮੁ ਸਕਾਰਥਾ, ਜੇ ਤਿਨ ਕੈ ਸੰਗਿ ਮਿਲਾਹ॥੨॥ਪਉੜੀ॥ ਤੂੰ ਆਪੇ ਜਲੁ, ਮੀਨਾ ਹੈ ਆਪੇ, ਆਪੇ ਹੀ ਆਪਿ ਜਾਲੁ॥ ਤੂੰ ਆਪੇ ਜਾਲੁ ਵਤਾਇਦਾ, ਆਪੇ ਵਿਚਿ ਸੇਬਾਲੁ॥ ਤੂੰ ਆਪੇ ਕਮਲੁ ਅਲਿਪਤੁ ਹੈ, ਸੈ ਹਥਾ ਵਿਚਿ ਗੁਲਾਲੁ॥ ਤੂੰ ਆਪੇ ਮੁਕਤਿ ਕਰਾਇਦਾ, ਇਕ ਨਿਮਖ ਘੜੀ ਕਰਿ ਖਿਆਲੁ॥ ਹਰਿ ਤੁਧਹੁ ਬਾਹਰਿ ਕਿਛੁ ਨਹੀ, ਗੁਰ ਸਬਦੀ ਵੇਖਿ ਨਿਹਾਲ॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ ਹਉਂ, ਗਲੀਂ, ਅਸੀਂ, ਚੰਗੀਆਂ, ਆਚਾਰੀਂ, ਬੁਰੀਆਂਹ, ਮਨਹੁੰ, ਕੁਸੁਧਾਂ, ਕਾਲੀਆਂ, ਚਿਟਵੀਆਂਹ, ਰੀਸਾਂ, ਕਰਹਿੰ, ਤਿਨਾੜੀਆਂਹ, ਸੇਵਹਿੰ, ਰਤੀਆਂ, ਰਲੀਆਂਹ, ਹੋਂਦੈ, ਨਿਤਾਣੀਆਂ, ਰਹਹਿੰ, ਨਿਮਾਨਣੀਆਂਹ, ਮਿਲਾਂਹ, ਹੈਂ, ਵਤਾਇੰਦਾ, ਹਥਾਂ, ਕਰਇੰਦਾ, ਤੁਧਹੁੰ। **ਬਿੰਦੀ ਰਹਿਤ**—ਸੰਪਉ।

**ਨੋਟ**—ਗੁਰਬਾਣੀ ਵਿਚ 'ਕਰਹਿ' ਦਾ ਸ਼ਬਦ-ਜੋੜ 'ਹਿ' ਨਾਲ ਹੁੰਦਾ ਹੈ, 'ਕਰਿਹ' ਨਹੀਂ ਹੁੰਦਾ। ਪੁਰਾਤਨ ਹਥ ਲਿਖਤ-ਬੀੜਾਂ ਅਨੁਸਾਰ ਇਹ ਸ਼ੁੱਧ ਸਰੂਪ ਹੈ। ਸ਼੍ਰੋਮਣੀ ਕਮੇਟੀ ਨੂੰ ਪ੍ਰਕਾਸ਼ਨਾ ਵਿਚ ਸੁਧਾਈ ਕਰਾਉਣੀ ਚਾਹੀਦੀ ਹੈ।

**ਪਦ ਅਰਥ**—ਸੰਪਉ-ਮਾਇਆ, ਦੌਲਤ। ਜੋਹੀ-ਤੱਕੀ। ਆਚਾਰੀ-ਚਾਲ ਚਲਨ ਵਿਚ, ਰਹਿਣੀ ਬਹਿਣੀ ਵਿਚ। ਮਨਹੁ-ਮਨ ਤੋਂ, ਦਿਲੋਂ। ਕੁਸੁਧਾ-ਖੋਟੀਆਂ, ਕਾਲੀਆਂ। ਬਾਹਰਿ-ਬਾਹਰ ਤੋਂ ਭਾਵ ਵੇਖਣ ਵਿਚ। ਚਿਟਵਆਹ-ਚਿੱਟੀਆਂ, ਨਿਰਮਲ, ਪਵਿਤ੍ਰ ਜੀਵਨ ਵਾਲੀਆਂ। ਰਲੀਆਂ-ਖੁਸ਼ੀਆਂ, ਅਨੰਦ। ਸਕਾਰਥਾ-ਸਫਲਾ। ਵਤਾਇਦਾ—ਵਿਛਾਉਂਦਾ ਹੈਂ। ਸੇਬਾਲੁ-ਜਾਲਾ। ਸੈ ਹਥਾ ਵਿਚਿ-ਸੈਂਕੜੇ

ਹੱਥਾਂ ਵਿਚ ਭਾਵ ਪਾਣੀ ਦੀਆਂ ਬੇਸ਼ੁਮਾਰ ਲਹਿਰਾਂ ਵਿਚ। ਗੁਲਾਲੁ-ਲਾਲ ਰੰਗ ਵਾਲਾ, ਸੁੰਦਰ। ਨਿਹਾਲੁ-ਕ੍ਰਿਤਾਰਥ।

**ਅਰਥ**—ਸਾਰੀ ਸ੍ਰਿਸ਼ਟੀ (ਮਾਇਆ ਦੀ ਖਾਤਰ ਅਥਵਾ ਮਾਇਆ ਦੇ ਹੰਕਾਰ ਵਿਚ) ਮੈਂ ਮੈਂ ਕਰਦੀ ਮਰ ਗਈ (ਪਰ) ਇਹ ਮਾਇਆ ਕਿਸੇ ਦੇ ਨਾਲ (ਮਰਨ ਸਮੇਂ) ਨਹੀਂ ਗਈ। ਦੂਜੇ ਭਾਵ (ਮਾਇਆ ਦੇ ਪਿਆਰ ਵਿਚ ਲਗ ਕੇ ਹਰੇਕ ਨੇ) ਦੁਖ ਹੀ ਪਾਇਆ ਹੈ (ਅਤੇ) ਜਮਕਾਲ ਨੇ ਸਾਰੀ (ਲੁਕਾਈ) ਤੱਕੀ ਹੋਈ ਹੈ (ਭਾਵ ਆਪਣੀ ਨਜ਼ਰ ਹੇਠ ਰਖੀ ਹੋਈ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰਮੁਖ ਜੀਊੜੇ ਉਸ ਪ੍ਰਭੂ ਦਾ) ਸੱਚਾ ਨਾਮ ਸਿਮਰ ਸਿਮਰ ਕੇ (ਜਮਕਾਲ ਦੀ ਤਾੜਨਾ, ਅਥਵਾ ਫਾਹੀ ਤੋਂ) ਬੱਚ ਜਾਂਦੇ ਹਨ॥੧॥

**ਮ: ੧॥** (ਹੇ ਭਾਈ!) ਗੱਲਾਂ ਬਾਤਾਂ ਨਾਲ ਅਸੀਂ (ਜੀਵ ਰੂਪ ਇਸਤ੍ਰੀਆਂ) ਚੰਗੀਆਂ (ਬਣੀਆਂ ਹੋਈਆਂ) ਹਾਂ (ਪਰ) ਕਰਮ-ਕਰਤੂਤ, ਰਹਿਣੀ ਬਹਿਣੀ ਵਿਚ ਮਾੜੀਆਂ ਹਾਂ। ਬਾਹਰ ਤੋਂ (ਭਾਵ ਪਹਿਰਾਵੇ ਤੋਂ ਬਗਲੇ ਵਾਂਗ) ਚਿੱਟੀਆਂ (ਦਿਸਦੀਆਂ ਹਾਂ ਪਰ) ਮਨ ਤੋਂ ਅਥਵਾ ਅੰਦਰੋਂ ਖੋਟੀਆਂ (ਅਤੇ ਪਾਪ ਕਰਮ ਕਰ ਕਰ ਕੇ ਕਾਲੀ ਕੋਇਲ ਵਾਂਗ) ਕਾਲੀਆਂ (ਹੋਈਆਂ ਪਈਆਂ) ਹਾਂ। (ਫਿਰ ਸਾਡੇ ਵਿਚ ਹੋਰ ਵੱਡੀ ਘਾਟ ਹੈ ਕਿ ਕਰਣੀ ਦੇ ਖੇਤਰ ਵਿਚ) ਰੀਸਾਂ ਉਨ੍ਹਾਂ ਦੀਆਂ ਕਰਦੀਆਂ ਹਾਂ ਜਿਹੜੀਆਂ (ਪ੍ਰਭੂ ਦੇ) ਦੁਆਰੇ ਉਤੇ ਖੜੀਆਂ ਸੇਵਾ ਵਿਚ ਜੁਟੀਆਂ ਹੋਈਆਂ ਹਨ)। (ਉਹ ਤਾਂ ਆਪਣੇ ਪਿਆਰੇ) ਮਾਲਕ ਨਾਲ (ਉਸ ਦੇ ਰੰਗ ਵਿਚ ਮਸਤ) ਭਿੱਜੀਆਂ ਪਈਆਂ ਹਨ (ਤੇ) ਸੁੱਖ ਵਿਚ ਆਨੰਦ ਮਾਣ ਰਹੀਆਂ ਹਨ। (ਉਹ) ਤਾਣ ਅਥਵਾ ਬਲ ਹੋਂਦੇ ਹੋਏ (ਵੀ ਮਨ ਕਰਕੇ) ਨਿਤਾਣੀਆਂ (ਬਣੀਆਂ ਹੋਈਆਂ) ਹਨ (ਅਤੇ) ਮਾਣ (ਹੰਕਾਰ) ਤੋਂ ਰਹਿਤ ਹੋ ਕੇ ਰਹਿੰਦੀਆਂ ਹਨ। ਨਾਨਕ (ਗੁਰੂ ਜੀ ਸਮਝਾਉਂਦੇ ਹਨ- ਜੇ) ਉਨ੍ਹਾਂ (ਪ੍ਰਭੂ ਦੇ ਰੰਗ ਵਿਚ ਰੱਤੀਆਂ ਰੂਹਾਂ ਦੀ ਸੰਗਤ) ਮਿਲੇ (ਤਾਂ ਅਸਾਂ ਖੋਟੀਆਂ ਜੀਵ ਇਸਤ੍ਰੀਆਂ ਦਾ) ਜਨਮ (ਵੀ) ਸਫਲਾ (ਹੋ ਸਕਦਾ ਹੈ, ਭਾਵ ਸੰਵਰ ਸਕਦਾ ਹੈ॥੨॥

**ਪਉੜੀ॥-** (ਹੇ ਪ੍ਰਭੂ!) ਤੂੰ ਆਪੇ ਹੀ (ਸੰਸਾਰ ਸਮੁੰਦਰ ਰੂਪ) ਪਾਣੀ ਹੈਂ, (ਅਤੇ ਆਪੇ ਹੀ ਇਸ ਵਿਚ ਰਹਿਣ ਵਾਲੀ ਜੀਵ ਰੂਪ) ਮੱਛੀ ਹੈਂ। (ਫਿਰ) ਆਪੇ ਆਪ ਹੀ (ਜੀਵ ਰੂਪ ਮੱਛੀਆਂ ਨੂੰ ਜਾਲ ਵਿਚ ਫਸਾਉਣ ਲਈ) ਜਾਲ ਵਿਛਾਉਂਦਾ ਹੈ, ਆਪ ਹੀ (ਪਾਣੀ) ਵਿੱਚ ਜਾਲਾ ਰੂਪ ਹੈਂ। ਤੂੰ ਆਪੇ ਹੀ (ਪਾਣੀ ਵਿਚ ਰਹਿਣ ਵਾਲਾ) ਕੰਵਲ (ਫੁੱਲ ਹੈਂ ਅਤੇ ਪਾਣੀ ਵਿਚ ਰਹਿੰਦਾ ਹੋਇਆ) ਨਿਰਲੇਪ ਹੈਂ (ਭਾਵ ਮਨਮੁਖਾਂ ਅਤੇ ਗੁਰਮੁਖਾਂ ਵਿਚ ਤੂੰ ਆਪ ਹੀ ਵਸ ਰਿਹਾ ਹੈਂ)। (ਤੂੰ) ਸੈਂਕੜੇ ਹੱਥਾਂ ਭਾਵ ਪਾਣੀ ਦੀਆਂ ਅਣਗਿਣਤ ਲਹਿਰਾਂ ਦੀ ਲਪੇਟ ਵਿਚ ਆਉਂਦਾ ਹੋਇਆ ਵੀ ਲਾਲ ਰੰਗ (ਵਾਂਗ ਖਿੜਿਆ ਰਹਿੰਦਾ ਹੈਂ, ਭਾਵ ਮਾਇਆ ਦੇ ਪ੍ਰਭਾਵ ਤੋਂ ਪਰੇ ਹੈਂ)। (ਜਿਹੜਾ ਜੀਵ) ਇਕ ਪਲ (ਭਰ ਅਥਵਾ) ਨਿਮਖ (ਮਾਤਰ ਵੀ) ਤੇਰਾ (ਮਨ ਚਿਤ ਕਰਕੇ) ਧਿਆਨ ਧਰ ਲਵੇ, ਤੂੰ ਆਪੇ ਹੀ ਉਸ ਨੂੰ (ਆਪਣੇ ਮਾਇਆ ਰੂਪ ਜਾਲ ਤੋਂ) ਛੁਡਾ ਦਿੰਦਾ ਹੈਂ। (ਮੁਕਦੀ ਗੱਲ) ਹੇ ਹਰੀ ! ਤੇਰੇ (ਹੁਕਮ ਤੋਂ) ਬਾਹਰ ਕੁਝ ਵੀ ਨਹੀਂ ਹੈ (ਪਰ ਇਹ ਭੇਦ ਕਾਮਲ) ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ ਵੇਖ ਕੇ (ਹੀ) ਕ੍ਰਿਤਾਰਥ ਹੋਈਦਾ ਹੈ॥੭॥

## ਅਰਥ ਭੇਦ ਅਤੇ ਨਿਰਣੈ

**ਤੂੰ ਆਪੇ ਕਮਲੁ ਅਲਿਪਤੁ ਹੈ, ਸੈ ਹਥਾ ਵਿਚਿ ਗੁਲਾਲੁ॥**

ਮਹਨ ਕੋਸ਼ ਦੇ ਕਰਤਾ ਨੇ ਇਸ ਪੰਕਤੀ ਵਿਚ 'ਗੁਲਾਲੁ' ਪਦ ਦੇ ਅਰਥ ਬਾਕੀ ਟੀਕਾਕਾਰਾਂ ਨਾਲੋਂ ਵਿਲਖੱਣ ਕੀਤੇ ਹਨ—

ਗੁਲਾਲ—ਵਿ. ਗੁਲ ਲਾਲ ਜੇਹਾ ਸੁਰਖ॥

'ਲਾਲੁ ਗੁਲਾਲੁ ਗਹਬਰਾ ਸਚਾ ਰੰਗੁ......' (ਸ੍ਰੀ ਮ. ੧)

ਕੀਲਾਲ-ਸੰਗਯਾ-ਪਾਣੀ, ਜਲ। ਪੰਜਾਬੀ ਵਿਚ ਅਨੇਕ ਥਾਂ ਕਕੇ ਦੀ ਥਾਂ ਗਗਾ ਹੋ ਜਾਂਦਾ ਹੈ,

ਜਿਵੇਂ ਜਕਾਤ-ਜਗਾਤ, ਅਕਾਸ਼-ਆਗਾਸ, ਪ੍ਰਕਾਸ਼-ਪਰਗਾਸੁ, ਧਿਕੁ-ਧਿਗੁ, ਭਕਤ, ਦੀ ਥਾਂ ਭਗਤ ਆਦਿ। ਤੂੰ ਆਪੇ ਕਮਲੁ ਅਲਿਪਤੁ ਹੈ ਸੈ ਹਥਾ ਵਿਚ ਗੁਲਾਲੁ (ਵਾਰ ਸ੍ਰੀ ਮ. ੪) ਸੈਂਕੜੇ ਹੱਥ ਡੂੰਘੇ ਕੀਲਾਲ (ਪਾਣੀ) ਵਿਚ ਅਲੇਪ ਕਮਲ ਹੈਂ।

**ਨਿਰਣੈ**-'ਗੁਲਾਲ' ਪਦ ਦੇ ਲੱਲੇ ਅੱਖਰ ਨੂੰ ਔਂਕੜ ਲੱਗਿਆ ਹੋਇਆ ਹੈ ਅਤੇ ਗੁਰਬਾਣੀ ਵਿਆਕਰਣ ਅਨੁਸਾਰ ਜੇ ਇਥੇ ਸਿਹਾਰੀ ਹੁੰਦੀ ਤਾਂ 'ਵਿਚ' ਦੇ ਅਰਥ ਨਿਕਲ ਸਕਦੇ ਸਨ। ਸੋ, ਇਹ ਵਿਲੱਖਣ ਜਿਹੇ ਅਰਥ ਠੀਕ ਨਹੀਂ ਜਾਪਦੇ। ਹਾਂ, ਪਾਠਕਾਂ ਨੂੰ ਇਹ ਸ਼ੰਕਾ ਉਠ ਸਕਦੀ ਹੈ ਕਿ ਇਸ ਪੰਕਤੀ 'ਚ ਕਮਲ ਦਾ ਜ਼ਿਕਰ ਹੈ ਪਰ ਪਾਣੀ ਦਾ ਨਹੀਂ। ਇਸ ਦਾ ਉਤਰ ਇਹ ਹੈ ਕਿ ਪਾਣੀ ਦਾ ਜ਼ਿਕਰ ਪਹਿਲੀ ਪੰਕਤੀ ਵਿਚ ਆ ਚੁਕਾ ਹੈ, ਇਸ ਲਈ 'ਤੂੰ ਆਪੇ ਕਮਲੁ ਅਲਿਪਤੁ.....' ਵਾਲੀ ਪੰਕਤੀ ਵਿਚ ਪਾਣੀ ਦਾ ਜ਼ਿਕਰ ਸੁਤੇ ਸਿਧ ਹੀ ਕਰਨਾ ਪੈਂਦਾ ਹੈ ਕਿਉਂਕਿ ਕਾਵਿ ਰਚਨਾ ਵਿਚ ਵਾਰਤਕ ਵਾਂਗ ਹਰੇਕ ਗੱਲ ਦੀ ਵਿਆਖਿਆ ਕਰਨੀ ਜ਼ਰੂਰੀ ਨਹੀਂ ਹੁੰਦੀ, ਸੰਕੇਤ ਰੂਪ ਦਿੱਤਾ ਜਾਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਦੂਜਾ ਭਾਉ ਹੀ ਪ੍ਰਭੂ ਤੋਂ ਵਿਛੋੜਨ ਵਾਲਾ ਹੈ। ਉਸ ਵਿਚ ਨਿਰਾ ਦੁੱਖ ਹੀ ਦੁੱਖ ਹੈ। ਬਾਹਰੋਂ ਸਾਧੂਆਂ ਵਾਲਾ ਪਹਿਰਾਵਾ, ਹਿਰਦੇ ਵਿਚ ਪਾਪਾਂ ਦੀ ਮੈਲ, ਕਹਿਣੀ ਤੇ ਕਰਣੀ ਵਿਚ ਫ਼ਰਕ ਇਹ ਸਭ ਦੂਜੇ ਭਾਉ ਦੀ ਨਿਸ਼ਾਨੀ ਹੈ। ਦੂਜੇ ਭਾਉ ਵਾਲਾ ਮਨੁੱਖ ਹੀ ਮਨਮੁੱਖ ਹੁੰਦਾ ਹੈ। ਗੁਰਮੁਖ ਦਾ ਪਿਆਰ ਤਾਂ ਇਕ ਅਕਾਲ ਪੁਰਖ ਨਾਲ ਹੁੰਦਾ ਹੈ। ਉਹ ਹਰ ਥਾਂ ਇਕੋ ਵਿਚ ਹੀ ਸਮਾਇਆ ਰਹਿੰਦਾ ਹੈ। ਉਹ ਉਸ ਇਕ ਦੀ ਮਾਇਆ ਦੇ ਮੋਹ ਤੋਂ ਇਉ ਨਿਰਲੇਪ ਰਹਿੰਦਾ ਹੈ ਜਿਵੇਂ ਜਲ ਵਿਚ ਕੰਵਲ ਅਲੇਪ ਹੁੰਦਾ ਹੈ। ਉਹ ਗੁਰੂ ਸ਼ਬਦ ਦੁਆਰਾ ਸਾਈਂ ਦੀ ਸਰਬ ਵਿਆਪਕਤਾ ਨੂੰ ਵੇਖ ਕੇ ਇਸ ਦੇ ਦਰਸ਼ਨ ਵਿਚ ਹੀ ਅਨੰਦ ਮਾਣਦਾ ਹੈ।

**ਸਲੋਕ ਮ: ੩॥ ਹੁਕਮੁ ਨ ਜਾਣੈ, ਬਹੁਤਾ ਰੋਵੈ॥ ਅੰਦਰਿ ਧੋਖਾ, ਨੀਦ ਨ ਸੋਵੈ ॥ ਜੇ ਧਨ, ਖਸਮੈ ਚਲੈ ਰਜਾਈ॥ ਦਰਿ ਘਰਿ ਸੋਭਾ, ਮਹਲਿ ਬੁਲਾਈ ॥ ਨਾਨਕ, ਕਰਮੀ ਇਹ ਮਤਿ ਪਾਈ॥ ਗੁਰਪਰਸਾਦੀ ਸਚਿ ਸਮਾਈ ॥੧॥ ਮ: ੩॥ ਮਨਮੁਖ ਨਾਮ ਵਿਹੂਣਿਆ, ਰੰਗੁ ਕਸੁੰਭਾ ਦੇਖਿ ਨ ਭੁਲੁ ॥ ਇਸ ਕਾ ਰੰਗੁ ਦਿਨ ਥੋੜਿਆ, ਛੋਛਾ ਇਸ ਦਾ ਮੁਲੁ॥ ਦੂਜੈ ਲਗੇ ਪਚਿ ਮੁਏ, ਮੂਰਖ ਅੰਧ ਗਵਾਰ ॥ ਬਿਸਟਾ ਅੰਦਰਿ ਕੀਟ ਸੇ, ਪਇ ਪਚਹਿ ਵਾਰੋ ਵਾਰ ॥ ਨਾਨਕ, ਨਾਮ ਰਤੇ ਸੇ ਰੰਗੁਲੇ, ਗੁਰ ਕੈ ਸਹਜਿ ਸੁਭਾਇ॥ ਭਗਤੀ ਰੰਗੁ ਨ ਉਤਰੈ, ਸਹਜੇ ਰਹੈ ਸਮਾਇ॥੨॥ ਪਉੜੀ॥ ਸਿਸਟਿ ਉਪਾਈ ਸਭ ਤੁਧੁ, ਆਪੇ ਰਿਜਕੁ ਸੰਬਾਹਿਆ॥ ਇਕਿ ਵਲੁ ਛਲੁ ਕਰਿ ਕੈ ਖਾਵਦੇ, ਮੂਹਹੁ ਕੂੜੁ ਕੁਸਤੁ ਤਿਨੀ ਢਾਹਿਆ॥ ਤੁਧੁ ਆਪੇ ਭਾਵੈ ਸੋ ਕਰਹਿ, ਤੁਧੁ ਓਤੈ ਕੰਮਿ ਓਇ ਲਾਇਆ॥ ਇਕਨਾ ਸਚੁ ਬੁਝਾਇਓਨੁ, ਤਿਨਾ ਅਤੁਟ ਭੰਡਾਰ ਦੇਵਾਇਆ॥ ਹਰਿ ਚੇਤਿ ਖਾਹਿ ਤਿਨਾ ਸਫਲੁ ਹੈ, ਅਚੇਤਾ ਹਥ ਤਡਾਇਆ॥੮॥**

## ਉਚਾਰਨ ਸੇਧ

**ਬਿੰਦੀ ਸਹਿਤ**--ਨੀਂਦ, ਵਿਹੂਣਿਆਂ, ਪਚਹਿੰ, ਖਾਂਵਦੇ, ਮੁਹਹੰ, ਕਰਹਿੰ, ਖਾਹਿੰ, ਅਚੇਤਾਂ। **ਬਿੰਦੀ ਰਹਿਤ**—ਭਗਤੀ।

**ਪਦ ਅਰਥ**—ਰਜਾਈ-ਰਜ਼ਾ (ਮਰਜ਼ੀ) ਅਨੁਸਾਰ। ਦਰਿ ਘਰਿ-ਲੋਕ ਪਰਲੋਕ ਵਿਚ। ਕਰਮੀ-ਬਖਸ਼ਿਸ਼ ਦੁਆਰਾ। ਕਸੁੰਭਾ-ਇਕ ਬੂਟਾ ਜਿਸ ਦੇ ਫੁੱਲਾਂ ਦਾ ਰੰਗ ਲਾਲ ਭੜਕੀਲਾ ਹੁੰਦਾ ਹੈ ਪਰ ਧੁੱਪ ਤੇ ਪਾਣੀ ਨਾਲ ਫਿੱਕਾ ਪੈ ਜਾਂਦਾ ਹੈ। (ਇਸੇ ਲਈ ਗੁਰਬਾਣੀ ਅੰਦਰ 'ਕੂੜਾ ਰੰਗੁ ਕੁਸੰਭ ਕਾ....' ਵਰਤਿਆ ਹੈ)। ਭਾਵ ਹੈ ਮਾਇਕ ਪਦਾਰਥ। ਛੋਛਾ-ਤੁੱਛ, ਹੌਲਾ। ਬਿਸਟਾ-ਗੰਦਗੀ। ਪਚਹਿ-ਮਰਦੇ ਰਹਿੰਦੇ ਹਨ। ਵਲੁ ਛਲੁ-ਕਪਟ ਫ਼ਰੇਬ। ਢਾਹਿਆ-ਬੋਲਿਆ। ਓਤੈ ਕੰਮਿ-ਉਸੇ ਕੰਮ ਵਿਚ। ਚੇਤਿ-ਸਿਮਰਨ ਕਰਕੇ। ਅਚੇਤ-ਸਿਮਰਨ ਤੋਂ ਹੀਣਿਆ। ਤਡਾਇਆ-ਅਡਵਾਇਆ।

**ਅਰਥ**—(ਜਿਹੜੀ ਜੀਵ-ਇਸਤ੍ਰੀ ਪਤੀ ਪਰਮਾਤਮਾ ਦੇ) ਹੁਕਮ ਨੂੰ ਨਹੀਂ ਜਾਣਦੀ (ਉਹ) ਬਹੁਤ ਰੋਂਦੀ ਹੈ (ਭਾਵ ਭਾਣੇ ਵਿਚ ਚੱਲਣ ਨੂੰ ਨਾ ਸਮਝਣ ਕਰਕੇ ਬਹੁਤ ਦੁਖੀ ਹੋਈ ਰਹਿੰਦੀ ਹੈ)। ਉਸ ਦੇ ਮਨ ਵਿਚ) ਧੁੱਖ-ਧੁੱਖੀ (ਭਾਵ ਕਲਪਣਾ, ਚਿੰਤਾ ਲੱਗੀ ਰਹਿੰਦੀ ਹੈ ਜਿਸ ਕਰਕੇ ਉਸ ਨੂੰ) ਨੀਂਦ ਨਹੀਂ ਪੈਂਦੀ (ਨਾ ਹੀ) ਸੌਂ (ਸਕਦੀ ਹੈ ਭਾਵ ਆਰਾਮ ਨਹੀਂ ਕਰ ਸਕਦੀ ਹੈ)। (ਹਾਂ, ਜੇ ਉਹ ਜੀਵ) ਇਸਤ੍ਰੀ ਮਾਲਕ (ਪਰਮੇਸ਼ਰ) ਦੀ ਰਜ਼ਾ ਵਿਚ (ਆਪਣਾ ਜੀਵਨ) ਗੁਜ਼ਾਰੇ (ਤਾਂ ਉਸ ਦੀ) ਲੋਕ ਪਰਲੋਕ ਵਿਚ ਸ਼ੋਭਾ (ਹੁੰਦੀ ਹੈ, ਪਤੀ-ਪ੍ਰਮੇਸ਼ਰ ਉਸ ਨੂੰ ਆਪਣੇ) ਮਹਲ ਵਿਚ ਬੁਲਾ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪਰਮੇਸਰ ਦੀ) ਬਖਸ਼ਿਸ਼ ਨਾਲ ਹੀ ਇਹੋ ਜਿਹੀ ਬੁੱਧੀ ਪ੍ਰਾਪਤ ਹੁੰਦੀ ਹੈ (ਫਿਰ) ਗੁਰੂ ਦੀ ਕ੍ਰਿਪਾ ਨਾਲ (ਉਸ ਦੀ) ਸੱਚ ਵਿਚ ਅਥਵਾ ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ ਸਮਾਈ (ਲੀਨਤਾ ਹੋ ਜਾਂਦੀ ਹੈ)॥੧॥

**ਮ: ੩॥**– ਹੇ ਨਾਮ ਤੋਂ ਸੱਖਣੇ ਮਨਮੁੱਖ! (ਮਾਇਕ ਪਦਾਰਥਾਂ ਦਾ) ਕੂੜਾ (ਥੋੜਾ ਚਿਰ ਰਹਿਣ ਵਾਲਾ) ਰੰਗ ਦੇਖ ਕੇ ਭੁਲੇਖਾ ਨਾ ਖਾ (ਕਿਉਂਕਿ) ਇਸ ਦਾ ਰੰਗ (ਭਾਵ ਮੌਜ ਮੇਲਾ) ਥੋੜਿਆਂ ਦਿਨਾਂ ਦਾ (ਹੀ ਹੁੰਦਾ ਹੈ ਅਤੇ) ਇਸ ਦਾ ਮੁੱਲ (ਨਾਮ ਰੰਗ ਦੇ ਮੁਕਾਬਲੇ) ਤੁੱਛ (ਜਿਹਾ) ਹੈ। (ਜੋ ਮਨੁੱਖ ਮਾਲਕ ਪ੍ਰਭੂ ਨੂੰ ਛੱਡ ਕੇ ਦੂਜੇ ਭਾਵ ਮਾਇਆ ਵਿੱਚ) ਲੱਗੇ (ਰਹਿੰਦੇ ਹਨ, ਉਹ) ਮੂਰਖ, ਅੰਨ੍ਹੇ (ਅਗਿਆਨੀ ਤੇ) ਗਵਾਰ (ਸਭਿਅਤਾ ਹੀਨ) ਹਨ (ਅਤੇ ਇਸ ਮਾਇਆ ਵਿਚ) ਪਲਚ ਕੇ ਮਰ ਜਾਂਦੇ ਹਨ। ਉਹ (ਜੀਵ) ਗੰਦਗੀ ਵਿਚ ਪਏ ਹੋਏ ਕੀੜਿਆਂ ਵਾਂਗ ਮੁੜ ਮੁੜ ਮਰਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜੀਵ) ਗੁਰੂ-ਮੁਰਸ਼ਦ ਦੇ (ਦੱਸੇ ਹੋਏ) ਸੁਭਾਵਕ ਗਿਆਨ (ਅਨੁਸਾਰ ਜੀਵਨ ਬਤੀਤ ਕਰਦੇ ਹਨ ਉਹ ਪਰਮੇਸ਼ਰ ਦੇ) ਨਾਮ ਵਿਚ ਮਸਤ ਹੋਏ ਹੋਏ ਉਸ ਦੇ ਪ੍ਰੇਮ ਵਾਲੇ ਹੋ ਜਾਂਦੇ ਹਨ ਭਾਵ ਉਨ੍ਹਾਂ ਨੂੰ ਪ੍ਰੇਮ ਦਾ ਰੰਗ ਚੜ੍ਹ ਜਾਂਦਾ ਹੈ। (ਉਨ੍ਹਾਂ ਦੇ ਜੀਵਨ ਤੇ ਚੜ੍ਹਿਆ ਹੋਇਆ) ਪ੍ਰੇਮਾ-ਭਗਤੀ ਦਾ ਰੰਗ ਉਤਰਦਾ ਨਹੀਂ (ਕਿਉਂਕਿ ਜਿਸ ਜੀਵ ਉਤੇ ਇਹ ਰੰਗ ਚੜ੍ਹ ਜਾਂਦਾ ਹੈ ਉਹ) ਗੁਰੂ ਦੇ ਗਿਆਨ ਵਿੱਚ (ਹੀ) ਸਮਾਇਆ ਰਹਿੰਦਾ ਹੈ॥੨॥

**ਪਉੜੀ॥**– (ਹੇ ਪ੍ਰਭੂ!) ਤੂੰ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ (ਅਤੇ) ਆਪੇ ਹੀ (ਸਭ ਨੂੰ) ਰਿਜ਼ਕ ਪਹੁੰਚਾਇਆ ਹੈ। ਕਈ (ਪ੍ਰਾਣੀ) ਛਲ ਫ਼ਰੇਬ ਕਰਕੇ (ਦੂਜਿਆਂ ਕੋਲੋਂ ਪਦਾਰਥ ਖੋਹ ਕੇ( ਖਾਂਦੇ ਹਨ, ਉਨ੍ਹਾਂ ਨੇ (ਰੋਜ਼ੀ ਦੀ ਖ਼ਾਤਰ) ਕੂੜ ਕੁਸੱਤ (ਝੂਠ) ਬੋਲਿਆ (ਹੁੰਦਾ) ਹੈ (ਪਰ ਇਸ ਰਮਜ਼ ਨੂੰ ਤੂੰ ਹੀ ਜਾਣਦਾ ਹੈਂ ਜੋ) ਤੈਂ ਆਪ ਨੂੰ ਚੰਗਾ ਲਗਦਾ ਹੈ (ਤੂੰ) ਉਹੋ ਹੀ ਕਰਦਾ ਹੈਂ, ਉਨ੍ਹਾਂ (ਕੂੜ, ਕੁਸੱਤ ਕਮਾਉਣ ਵਾਲਿਆਂ ਨੂੰ) ਤੂੰ ਆਪ ਹੀ ਉਸ ਕੰਮ ਵਿਚ ਲਾਇਆ ਹੋਇਆ ਹੈ। (ਇਸ ਦੇ ਉਲਟ) ਕਈਆਂ ਨੂੰ (ਤੂੰ ਆਪ ਹੀ( ਅਸਲੀਅਤ ਜਣਾ ਦਿੱਤੀ ਹੈ (ਅਤੇ) ਉਨ੍ਹਾਂ ਨੂੰ (ਖਾਣ ਪੀਣ ਲਈ) ਅਤੁੱਟ ਭੰਡਾਰੇ ਦਿਵਾ ਦਿੱਤੇ ਹਨ। ਹੇ ਹਰੀ! (ਜਿਹੜੇ ਜੀਵ ਤੈਨੂੰ) ਯਾਦ ਕਰ ਕਰ ਕੇ (ਤੇਰੇ ਦਿੱਤੇ ਹੋਏ ਪਦਾਰਥ) ਛਕਦੇ ਹਨ, ਉਨ੍ਹਾਂ ਦਾ (ਖਾਣਾ ਪੀਣਾ, ਸਭ) ਸਫਲ ਹੈ (ਪਰ ) ਸਿਮਰਨ ਤੋਂ ਹੀਣਿਆਂ ਦੇ

ਹੱਥਾਂ ਨੂੰ (ਤੂੰ ਹੋਰਨਾਂ ਅੱਗੇ) ਅਡਵਾਇਆ ਹੈ (ਕਿਉਂਕਿ ਉਨ੍ਹਾਂ ਦੀ ਤ੍ਰਿਸ਼ਨਾ ਨਹੀਂ ਮੁਕਦੀ)॥੮॥

## ਅਰਥ ਭੇਦ ਅਤੇ ਨਿਰਣੈ

**ਨਾਨਕ, ਕਰਮੀ ਇਹ ਮਤਿ ਪਾਈ॥**

ਇਸ ਪੰਕਤੀ ਦੇ ਅਰਥ ਚਾਰ ਰੂਪਾਂ ਵਿਚ ਮਿਲਦੇ ਹਨ—

ੳ) ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨ ਕੇ ਸ਼ੁਭ ਕਰਮ ਹੈਂ ਤਿਨੋ ਨੇ ਇਹ ਮਤਿ ਪਾਈ ਹੈ।

[ਫਰੀਦਕੋਟ ਸਟੀਕ

ਅ) ਗੁਰੂ ਕਹੇਂ ਕਹਯਾ ਲਾਭ ਸਭ ਕੋ ਨਹੀਂ ਮਿਲੇ। ਉਨ ਕੋ ਮਿਲੇ ਹੈ ਜਿਨਹੁ ਨੂੰ ਕਰਮੀ, ਰਜਾਇ ਮੇਂ ਚਲਨੇ ਰੂਪ ਕਰਮ ਸੇ ਗੁਰੋਂ ਕੋ ਮਿਲ ਕੇ ਇਹੁ ਮਤਿ ਪਾਈ ਉਪਦੇਸ਼ ਪਾਯ ਹੈ।

[ਪੰ. ਤਾਰਾ ਸਿੰਘ ਜੀ ਨਰੋਤਮ

ੲ) ਹੇ ਨਾਨਕ ! ਇਹ ਮਤਿ ਬਖਸ਼ਿਸ਼ ਵਾਲਿਆਂ (ਗੁਰਮੁਖ ਰੂਪ ਇਸਤ੍ਰੀਆਂ) ਨੇ ਪਾਈ ਹੈ।

[ਭਾ. ਵੀਰ ਸਿੰਘ

ਸ) ਹੇ ਨਾਨਕ! ਪ੍ਰਭੂ ਮਿਹਰ ਕਰੇ ਤਾਂ (ਭਾਣਾ ਮੰਨਣ ਵਾਲੀ) ਸਮਝ ਮਿਲਦੀ ਹੈ।[ਪ੍ਰੋ.ਸਾਹਿਬ ਸਿੰਘ

**ਨਿਰਣੈ :**ਇਥੇ 'ਕਰਮੀ' ਤੋਂ ਭਾਵ 'ਕਰਮ ਕਰਕੇ' ਜਾਂ 'ਬਖਸ਼ਿਸ਼ ਵਾਲਿਆਂ' ਕਰਨੇ ਠੀਕ ਨਹੀਂ ਢੁਕਦੇ। ਜਿਵੇਂ 'ਜਪੁ ਜੀ' ਸਾਹਿਬ ਵਿਚ 'ਨਾਨਕ, ਨਦਰੀ ਕਰਮੀ ਦਾਤਿ' ਆਇਆ ਹੈ, ਇਥੇ ਵੀ ਉਸੇ ਭਾਵ ਵਿਚ 'ਕਰਮੀ' ਸ਼ਬਦ ਵਰਤਿਆ ਗਿਆ ਹੈ। ਸੋ ਭਾਣੇ ਵਿੱਚ ਵੀ ਬਖਸ਼ਿਸ਼ ਤੋਂ ਬਿਨਾਂ ਨਹੀਂ ਰਹਿਆ ਜਾ ਸਕਦਾ। ਇਥੇ 'ਕਰਮੀ' ਪਦ ਦੇ ਅਰਥ—ਬਖਸ਼ਿਸ਼ ਦੁਆਰਾ ਹਨ। ਨਾਨਕ ਗੁਰੂ ਜੀ ਫੁਰਮਾਉਂਦੇ ਹਨ ਕਿ (ਪ੍ਰਭੂ ਦੀ) ਬਖਸ਼ਿਸ਼ ਦੁਆਰਾ ਹੀ ਰਜ਼ਾ ਵਿਚ ਚਲਣ ਵਾਲੀ ਬੁੱਧੀ ਪ੍ਰਾਪਤ ਹੁੰਦੀ ਹੈ।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਦਾ ਪ੍ਰਭੂ ਉਤੇ ਵਿਸ਼ਵਾਸ਼ ਨਹੀਂ ਉਹ ਉਸ ਪ੍ਰਭੂ ਦਾ ਹੁਕਮ ਬੁਝਣੋਂ ਕੋਰਾ ਰਹਿੰਦਾ ਹੈ। ਇਸੇ ਘਾਟ ਕਾਰਨ ਹੀ ਉਹ ਦਿਨ ਰਾਤ ਕਲਪਣਾ ਵਿੱਚ ਪਿਆ ਰਹਿੰਦਾ ਹੈ। ਮਾਇਕ ਪਦਾਰਥਾਂ ਦੇ ਰੰਗ ਵੀ ਨਾਸ਼ਵੰਤ ਹਨ। ਇਨ੍ਹਾਂ ਦੀ ਪ੍ਰਾਪਤ ਲਈ ਮਨੁੱਖ ਭਾਵੇਂ ਪਾਪ—ਕਰਮ ਵੀ ਕਰਦਾ ਹੈ ਪਰ ਅੰਤ ਵੇਲੇ ਇਹ ਪਦਾਰਥ ਨਾਲ ਨਹੀਂ ਜਾਂਦੇ, ਇਸ ਤਰ੍ਹਾਂ ਪਾਪਾਂ ਦੀ ਪੰਡ ਮਨੁੱਖ ਆਪਣੇ ਸਿਰ ਤੇ ਚੁਕ ਕੇ ਟੁਰ ਪੈਂਦਾ ਹੈ। ਦੂਜੇ ਪਾਸੇ ਗੁਰੂ-ਅਨੁਸਾਰੀ ਮਨੁੱਖ ਪ੍ਰਭੂ ਦਾ ਸਿਮਰਨ ਕਰਦੇ ਹੋਏ ਆਨੰਦ ਨਾਲ ਅੰਨ ਜਲ ਛਕਦੇ ਹਨ ਤੇ ਪ੍ਰਭੂ ਦਾ ਸ਼ੁਕਰ ਕਰਦੇ ਹਨ। ਉਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਤੋਟ ਨਹੀਂ ਆਉਂਦੀ। ਉਹ ਸਾਂਈਂ ਦੀ ਰਜ਼ਾ ਵਿਚ ਚਲਦੇ ਹੋਏ ਆਪਣਾ ਜੀਵਨ ਸਫਲ ਕਰ ਲੈਂਦੇ ਹਨ।

ਪਉੜੀ ਵਿੱਚ ਪ੍ਰਭੂ ਦੀ ਸੁਤੰਤਰਤਾ ਦਾ ਵਰਨਣ ਹੈ। ਉਸ ਪ੍ਰਭੂ ਦੀ ਅਸਚਰਜ ਖੇਡ ਨੂੰ ਬੁੱਧੀ-ਜੀਵੇ ਨਹੀਂ ਸਮਝ ਸਕਦੇ। ਉਹ ਸਾਰੇ ਸੰਸਾਰ ਦਾ ਇਕੋ ਇਕ ਰਾਜ਼ਕ ਹੈ। ਪ੍ਰੇਮਾ-ਭਗਤੀ ਅਤੇ ਸਹਜ ਸੁਭਾਉ ਵਿਚ ਰਹਿਣਾ ਹੀ ਉਸ ਸਾਂਈਂ ਵਿਚ ਸਮਾਈ ਦਾ ਮਾਰਗ ਹੈ, ਬਾਕੀ ਵਿਹਲੀ ਹਾਲ ਦੁਹਾਈ ਹੈ।

**ਸਲੋਕ ਮਹਲਾ ੩॥ ਪੜਿ ਪੜਿ ਪੰਡਿਤ ਬੇਦ ਵਖਾਣਹਿ, ਮਾਇਆ ਮੋਹ ਸੁਆਇ॥ ਦੂਜੈ ਭਾਇ, ਹਰਿਨਾਮੁ ਵਿਸਾਰਿਆ, ਮਨ ਮੂਰਖ ਮਿਲੈ ਸਜਾਇ॥ ਜਿਨਿ ਜੀਉ ਪਿੰਡੁ ਦਿਤਾ, ਤਿਸੁ ਕਬਹੂੰ ਨ ਚੇਤੈ, ਜੋ ਦੇਦਾ ਰਿਜਕੁ ਸੰਬਾਹਿ॥ ਜਮ ਕਾ ਫਾਹਾ ਗਲਹੁ ਨ ਕਟੀਐ, ਫਿਰਿ ਫਿਰਿ ਆਵੈ ਜਾਇ॥ ਮਨਮੁਖਿ ਕਿਛੂ ਨ ਸੂਝੈ ਅੰਧੁਲੇ, ਪੂਰਬਿ ਲਿਖਿਆ ਕਮਾਇ॥ ਪੂਰੈ ਭਾਗਿ, ਸਤਿਗੁਰੁ ਮਿਲੈ ਸੁਖ ਦਾਤਾ, ਨਾਮੁ ਵਸੈ ਮਨਿ ਆਇ॥ ਸੁਖੁ**

**ਮਾਣਹਿ, ਸੁਖੁ ਪੈਨਣਾ, ਸੁਖੇ ਸੁਖਿ ਵਿਹਾਇ॥ ਨਾਨਕ, ਸੋ ਨਾਉ ਮਨਹੁ ਨ ਵਿਸਾਰੀਐ, ਜਿਤੁ ਦਰਿ ਸਚੈ ਸੋਭਾ ਪਾਇ॥੧॥ ਮ: ੩॥ ਸਤਿਗੁਰੁ ਸੇਵਿ ਸੁਖੁ ਪਾਇਆ, ਸਚੁ ਨਾਮੁ ਗੁਣਤਾਸੁ॥ ਗੁਰਮਤੀ ਆਪੁ ਪਛਾਣਿਆ, ਰਾਮਨਾਮ ਪਰਗਾਸੁ॥ ਸਚੋ ਸਚੁ ਕਮਾਵਣਾ, ਵਡਿਆਈ ਵਡੇ ਪਾਸਿ॥ ਜੀਉ ਪਿੰਡੁ ਸਭੁ ਤਿਸ ਕਾ, ਸਿਫਤਿ ਕਰੇ ਅਰਦਾਸਿ॥ ਸਚੈ ਸਬਦਿ ਸਾਲਾਹਣਾ, ਸੁਖੇ ਸੁਖਿ ਨਿਵਾਸੁ॥ ਜਪੁ ਤਪੁ ਸੰਜਮੁ ਮਨੈ ਮਾਹਿ, ਬਿਨੁ ਨਾਵੈ ਧ੍ਰਿਗੁ ਜੀਵਾਸੁ॥ ਗੁਰਮਤੀ ਨਾਉ ਪਾਈਐ, ਮਨਮੁਖ ਮੋਹਿ ਵਿਣਾਸੁ॥ ਜਿਉ ਭਾਵੈ ਤਿਉ ਰਾਖੁ ਤੂੰ, ਨਾਨਕੁ ਤੇਰਾ ਦਾਸੁ॥੨॥ ਪਉੜੀ॥ ਸਭੁ ਕੋ ਤੇਰਾ ਤੂੰ ਸਭਸੁ ਦਾ, ਤੂ ਸਭਨਾ ਰਾਸਿ॥ ਸਭਿ ਤੁਧੈ ਪਾਸਹੁ ਮੰਗਦੇ, ਨਿਤ ਕਰਿ ਅਰਦਾਸਿ॥ ਜਿਸੁ ਤੂੰ ਦੇਹਿ, ਤਿਸੁ ਸਭੁ ਕਿਛੁ ਮਿਲੈ, ਇਕਨਾ ਦੂਰਿ ਹੈ ਪਾਸਿ॥ ਤੁਧੁ ਬਾਝਹੁ ਥਾਉ ਕੋ ਨਾਹੀ, ਜਿਸੁ ਪਾਸਹੁ ਮੰਗੀਐ, ਮਨਿ ਵੇਖਹੁ ਕੋ ਨਿਰਜਾਸਿ॥ ਸਭਿ ਤੁਧੈ ਨੋ ਸਾਲਾਹਦੇ, ਦਰਿ ਗੁਰਮੁਖਾ ਨੋ ਪਰਗਾਸਿ॥੯॥**

## ਉਚਾਰਨ ਸੇਧ

**ਬਿੰਦੀ ਸਹਿਤ**–ਵਖਾਣਹਿੰ, ਗਲਹੁੰ, ਮਾਣਹਿੰ, ਨਾਉਂ, ਮਨਹੁੰ, ਮਾਹਿੰ, ਪਛਾਣਿਆਂ, ਜਿਉਂ, ਪਾਸਹੁੰ, ਦੇਹਿੰ, ਹੈਂ, ਬਾਝਹੁੰ, ਪਾਸਹੁੰ, ਸਾਲਾਹੰਦੇ, ਗੁਰਮੁਖਾਂ ਨੋਂ।

**ਪਦ ਅਰਥ**—ਸੁਆਇ-ਮਤਲਬ ਲਈ। ਸੰਬਾਹਿ-ਪਹੁੰਚਾਉਂਦਾ ਹੈ। ਕੋ-ਕੋਈ। ਰਾਸਿ-ਪੂੰਜੀ। ਨਿਰਾਸਿ-ਨਿਰਣਾ ਕਰਕੇ। ਦਰਿ-(ਮਾਲਕ ਦੇ) ਦਰ ਉਤੇ। ਪਰਗਾਸਿ-ਪ੍ਰਗਟ।

**ਅਰਥ**—ਪੰਡਿਤ (ਲੋਕ ਬਹੁਤੀ ਵਿਦਿਆ) ਪੜ੍ਹ ਪੜ੍ਹ ਕੇ ਵੇਦਾਂ ਦੀ ਵਿਆਖਿਆ ਕਰਦੇ ਹਨ (ਪਰ ਆਤਮਕ ਕਲਿਆਣ ਲਈ ਨਹੀਂ, ਸਗੋਂ) ਮਾਇਆ ਮੋਹ ਦਾ ਪ੍ਰਯੋਜਨ (ਪੂਰਾ ਕਰਨ ਲਈ)। (ਐ ਮਨੁੱਖ ! ਜਿਸ ਨੇ ਵੀ) ਦੂਜੇ ਅਥਵਾ ਮਾਇਆ ਦੇ ਪਿਆਰ ਵਿਚ (ਲੱਗ ਕੇ ਦਾਤਾਰ ਪ੍ਰਭੂ ਦਾ) ਨਾਮ ਵਿਸਾਰ ਦਿੱਤਾ ਹੈ (ਉਸ) ਮੂਰਖ ਮਨ (ਵਾਲੇ ਜੀਵ ਨੂੰ ਦਾਤਾਰ ਦੀ ਦਰਗਾਹ ਵਿਚ) ਸਜ਼ਾ ਮਿਲਦੀ ਹੈ। ਜਿਸ (ਅਕਾਲ ਪੁਰਖ) ਨੇ ਜਿੰਦ ਤੇ ਸਰੀਰ ਦਿੱਤਾ ਹੈ, ਜੋ (ਸਭ ਨੂੰ) ਰਿਜ਼ਕ ਪਹੁੰਚਾਉਂਦਾ ਹੈ, ਉਸ ਨੂੰ (ਮਨਮੁਖ) ਕਦੀ ਵੀ ਯਾਦ ਨਹੀਂ ਕਰਦਾ। (ਨਾ-ਸ਼ੁਕਰੇ ਬੰਦੇ ਦੇ) ਗਲ ਵਿੱਚੋਂ ਜਮ ਦਾ ਫਾਹਾ (ਕਦੇ ਵੀ) ਨਹੀਂ ਕਟਿਆ ਜਾਂਦਾ (ਅਤੇ) ਉਹ ਬਾਰ-ਬਾਰ ਆਉਂਦਾ ਜਾਂਦਾ (ਰਹਿੰਦਾ, ਭਾਵ ਜੰਮਦਾ ਮਰਦਾ ਰਹਿੰਦਾ ਹੈ)। (ਅਗਿਆਨ ਕਰਕੇ ਆਪਣੇ) ਮਨ ਦੇ ਮਗਰ ਚੱਲਣ ਵਾਲੇ ਅੰਨ੍ਹੇ (ਮਨੁੱਖਾਂ ਨੂੰ) ਕੁਝ ਵੀ ਨਹੀਂ ਸੁਝਦਾ ਭਾਵ ਕਰਮ-ਕਰਤੂਤ ਦੀ ਸੋਝੀ ਨਹੀਂ ਆਉਂਦੀ (ਉਹ) ਪਹਿਲੇ ਜਨਮ ਦੇ ਸੰਸਕਾਰਾਂ ਦੇ ਪ੍ਰਭਾਵ ਹੇਠਾਂ ਕਰਮ ਕਰਦਾ ਰਹਿੰਦਾ ਹੈ। (ਪਹਿਲੇ ਜਨਮਾਂ ਦੇ) ਪੂਰੇ ਭਾਗਾਂ ਕਰਕੇ (ਜਿਸ ਨੂੰ ਸਰਬ) ਸੁਖਾਂ ਦਾ ਦਾਤਾ ਸਤਿਗੁਰੂ ਮਿਲੇ ਤਾਂ ਨਾਮ (ਉਸ ਦੇ) ਮਨ ਵਿਚ ਆ ਕੇ ਵਸਦਾ ਹੈ। (ਅਜਿਹੇ ਭਾਗਾਂ ਵਾਲੇ ਮਨੁੱਖ ਸੱਚਾ) ਸੁਖ ਮਾਣਦੇ ਹਨ; (ਉਹ ਸੱਚਾ) ਸੁਖ ਹੀ ਉਨ੍ਹਾਂ ਦਾ ਬਸਤ੍ਰ ਅਥਵਾ ਪਹਿਰਾਵਾ (ਹੁੰਦਾ ਹੈ) ਨਿਰੋਲ ਸੁਖ ਵਿਚ ਹੀ (ਉਨ੍ਹਾਂ ਦੀ ਉਮਰ) ਬੀਤਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਨਾਮ ਨੂੰ ਮਨ ਤੋਂ ਭੁਲਾਉਣਾ ਨਹੀਂ ਚਾਹੀਦਾ ਜਿਸ (ਨਾਮ ਦਾ ਸਦਕਾ) ਸੱਚੇ (ਮਾਲਕ ਦੇ)

ਦਰ ਉਤੇ ਸੋਭਾ ਪ੍ਰਾਪਤ ਹੁੰਦੀ ਹੈ।੧।

**ਮ:੩॥**– (ਜਿਸ ਪ੍ਰੀਤਵਾਨ ਨੇ ਵੀ) ਸਤਿਗੁਰੂ ਦੀ ਸੇਵਾ ਕੀਤੀ (ਉਸ ਨੇ ਸੱਚਾ) ਸੁਖ ਪ੍ਰਾਪਤ ਕੀਤਾ ਅਤੇ) ਸਦੀਵੀ ਰਹਿਣ ਵਾਲਾ ਨਾਮ (ਜੋ ਸਾਰੇ) ਗੁਣਾਂ ਦਾ ਖ਼ਜ਼ਾਨਾ ਹੈ (ਉਸ ਦੇ ਕੋਲ ਹੀ ਮੌਜੂਦ ਸਮਝੋ)। (ਉਸ ਨੇ) ਗੁਰੂ ਦੀ ਮਤਿ ਗ੍ਰਹਿਣ ਕਰਨ ਨਾਲ (ਆਪਣੇ) ਆਪ ਨੂੰ ਪਛਾਣਿਆ (ਹੈ ਕਿ ਉਹ ਰਾਮ ਦੀ ਅੰਸ਼ ਹੈ, ਇਸ ਤਰ੍ਹਾਂ ਉਸ ਦੇ ਹਿਰਦੇ ਅੰਦਰ) ਰਾਮ ਦੇ ਨਾਮ ਦਾ ਚਾਨਣ (ਹੋਇਆ)। (ਹਿਰਦੇ ਅੰਦਰ ਰਾਮ ਨਾਮ ਦਾ ਚਾਨਣ ਹੋਣ ਨਾਲ ਉਸ ਨੂੰ ਠੀਕ ਜੀਵਨ ਮਾਰਗ ਦਿਸਣ ਲੱਗ ਗਿਆ ਅਤੇ ਆਪਣੀ ਹਰੇਕ ਕਾਰਵਾਈ ਵਿਚ) ਨਿਰੋਲ ਸੱਚ ਨੂੰ ਕਮਾਉਣਾ (ਹੀ ਉਸ ਦੇ ਜੀਵਨ ਦਾ ਸਦੀਵੀ ਅੰਗ ਬਣ ਗਿਆ ਉਸ ਨੂੰ ਸੋਝੀ ਆ ਗਈ ਕਿ) ਵਡਿਆਈ, (ਵਡਿਆਈਆਂ ਦੇ) ਵੱਡੇ (ਮਾਲਕ-ਵਾਹਿਗੁਰੂ) ਪਾਸ (ਹੈ)। (ਉਹ ਇਸ ਲਈ ਵੱਡੇ ਦੀਆਂ) ਸਿਫਤਾਂ (ਕਰਦਾ ਹੋਇਆ, ਉਸ ਦੇ ਗੁਣ ਗਾਉਂਦਾ ਹੋਇਆ) ਅਰਦਾਸਿ (ਕਰਦਾ ਹੈ ਕਿ ਇਹ) ਜਿੰਦ ਤੇ ਸਰੀਰ ਉਸ ਵਾਹਿਗੁਰੂ ਅਕਾਲ ਪੁਰਖ ਦਾ ਹੀ (ਦਿੱਤਾ ਹੋਇਆ ਹੈ)। ਸੱਚੇ (ਗੁਰੂ) ਦੇ ਉਪਦੇਸ਼ ਰਾਹੀਂ (ਮਾਲਕ ਪ੍ਰਭੂ ਨੂੰ) ਸਲਾਹੁਣਾ (ਉਸ ਦੀ ਜੋ ਸਿਫਤ ਸਲਾਹ ਕਰਨੀ ਹੈ, ਇਸ ਨਾਲ) ਨਿਰੋਲ ਸੁੱਖ ਵਿਚ (ਮਨ ਦਾ) ਟਿਕਾਣਾ ਹੋ ਜਾਂਦਾ ਹੈ। ਮਨ ਵਿਚ (ਮਾਲਕ ਪ੍ਰਭੂ ਦਾ ਵਸਣਾ, ਇਹੋ ਹੀ ਉਸ ਦਾ) ਜਪ, ਤਪ (ਅਤੇ) ਸੰਜਮ (ਹੁੰਦਾ ਹੈ ਅਤੇ ਉਹ ਪਿਆਰੇ ਦੇ) ਨਾਮ ਤੋਂ ਬਿਨਾਂ (ਜੋ) ਜੀਵਨ (ਬਿਤੀਤ ਹੋਵੇ, ਉਸ ਨੂੰ) ਫਿਟਕਾਰ-ਯੋਗ ਜੀਵਨ (ਸਮਝਦਾ ਹੈ)। (ਸੱਚਾ) ਨਾਮ ਗੁਰੂ ਦੀ ਮੱਤਿ (ਸਿਖਿਆ ਧਾਰਣ ਕੀਤਿਆਂ) ਪ੍ਰਾਪਤ ਹੁੰਦਾ ਹੈ (ਅਤੇ) ਆਪਹੁਦਰਾ (ਜੀਵ ਗੁਰ-ਸਿਖਿਆ ਤੋਂ ਵਾਂਝਾ ਹੋਣ ਕਰਕੇ ਮਾਇਆ ਦੇ) ਮੋਹ ਜਾਲ ਵਿਚ (ਫੱਸ ਕੇ) ਨਾਸ਼ (ਹੋ ਜਾਂਦਾ ਹੈ)। (ਹੇ ਸ੍ਰਿਸ਼ਟੀ ਦੇ ਮਾਲਕ !) ਜਿਵੇਂ (ਤੈਨੂੰ) ਚੰਗਾ ਲਗਦਾ ਹੈ ਉਸੇ ਤਰ੍ਹਾਂ (ਹੀ) ਤੂੰ ਰੱਖ, (ਮੈਂ) ਨਾਨਕ (ਤਾਂ) ਤੇਰਾ ਸੇਵਕ ਹਾਂ॥੨॥

**ਪਉੜੀ॥**– (ਹੇ ਪ੍ਰਭੂ!) ਹਰ ਕੋਈ (ਪ੍ਰਾਣੀ) ਤੇਰਾ (ਸਾਜਿਆ ਹੋਇਆ ਹੈ ਅਤੇ) ਤੂੰ ਹਰੇਕ ਦੀ (ਜੀਵਨ-ਪੂੰਜੀ) ਹੈਂ। ਹਰ ਰੋਜ਼ ਅਰਜ਼ੋਈਆਂ ਕਰ ਕਰਕੇ ਸਾਰੇ (ਜੀਵ) ਤੇਰੇ ਕੋਲੋਂ ਹੀ (ਅਨੇਕ ਦਾਤਾਂ) ਮੰਗਦੇ ਹਨ। ਜਿਸ (ਜੀਵ ਉਤੇ ਵਿਸ਼ੇਸ਼ ਕਰਕੇ ਤੂੰ ਬਖਸ਼ਿਸ਼ ਕਰ) ਦੇਂਦਾ ਹੈਂ, ਉਸ ਨੂੰ ਸਭ ਕੁਝ ਹੀ ਪ੍ਰਾਪਤ ਹੋ ਜਾਂਦਾ ਹੈ ਪਰ ਕਈਆਂ ਨੂੰ ਨੇੜੇ ਹੁੰਦੇ ਹੋਇਆਂ ਵੀ ਤੂੰ ਦੂਰ ਜਾਪਦਾ ਹੈਂ। ਤੈਥੋਂ ਬਿਨਾ (ਹੋਰ) ਕੋਈ ਥਾਂ ਨਹੀਂ ਜਿਸ ਕੋਲੋਂ ਮੰਗੀਏ (ਬੇਸ਼ੱਕ ਆਪਣੇ) ਮਨ ਵਿਚ ਕੋਈ ਨਿਰਣਾ ਕਰਕੇ ਵੇਖ ਲਵੇ। (ਹੇ ਪ੍ਰਭੂ!) ਸਾਰੇ (ਜੀਵ) ਤੈਨੂੰ ਹੀ (ਵਡਿਆਉਂਦੇ) ਸਲਾਹੁੰਦੇ ਹਨ, (ਤੂੰ) ਗੁਰੂ ਦੇ ਸਨਮੁਖ ਰਹਿਣ ਵਾਲਿਆਂ ਨੂੰ (ਆਪਣੇ) ਦਰ ਉਤੇ ਪਰਗਾਸਿ (ਪ੍ਰਗਟ) ਕਰਦਾ ਹੈ॥੯॥

## ਅਰਥ ਭੇਦ ਅਤੇ ਨਿਰਣੈ

**ੳ) ਪੜਿ ਪੜਿ ਪੰਡਿਤ ਬੇਦ ਵਖਾਣਹਿ, ਮਾਇਆ ਮੋਹ ਸੁਆਇ॥**

**ਨਿਰਣੈ**—ਇਸ ਪੰਕਤੀ ਵਿਚ 'ਸੁਆਇ' ਪਦ ਦੇ ਅਰਥ 'ਸੁਆਦ'ਵਿਚ ਲਗ ਕੇ' ਕਰਨੇ ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਦਰਪਣ ਵਿਚ ਕੀਤੇ ਗਏ ਹਨ, ਠੀਕ ਨਹੀਂ ਜਾਪਦੇ। ਇਸ ਵਿੱਚ ਸ਼ੱਕ ਨਹੀਂ ਕਿ 'ਸੁਆਇ' ਦੇ ਅਰਥ 'ਸੁਆਦ' ਵੀ ਹਨ ਪਰ ਪ੍ਰਸੰਗਕ ਅਰਥ ਕਰਨੇ ਹੀ ਠੀਕ ਹੁੰਦੇ ਹਨ, ਸੋ, ਇਥੇ ਇਸ ਦੇ ਅਰਥ 'ਪ੍ਰਯੋਜਨ ਮਨੋਰਥ' ਕਰਨੇ ਹੀ ਢੁਕਦੇ ਹਨ ਅਤੇ ਇਸ ਅਰਥ ਦੀ ਵਰਤੋਂ 'ਸੁਆਇ' ਪਦ ਵਿੱਚ ਹੀ ਹੋਰ ਪੰਕਤੀਆਂ ਵਿੱਚੋਂ ਵੀ ਮਿਲਦੀ ਹੈ, ਜਿਵੇਂ ਕਿ—

**੧. ਜੋ ਸੰਸਾਰੈ ਕੈ ਕੁਟੰਬ ਮਿਤ ਭਾਈ ਦੀਸਹਿ ਮਨ ਮੇਰੇ !**
**ਤੇ ਸਭਿ ਅਪਨੈ ਸੁਆਇ ਮਿਲਾਸਾ॥** [ਪੰਨਾ ੮੬੦

**੨. ਇਕਿ ਅਪਨੈ ਸੁਆਇ ਆਇ ਬਹਹਿ ਗੁਰ ਆਗੈ**
**ਜਿਉ ਬਗੁਲ ਸਮਾਧਿ ਲਗਾਈਐ॥** [ਪੰਨਾ ੮੯੧

**ੲ) ਦੂਜੈ ਭਾਇ ਹਰਿ ਨਾਮੁ ਵਿਸਾਰਿਆ, ਮਨ ਮੂਰਖ ਮਿਲੈ ਸਜਾਇ॥**

ਇਸ ਪੰਕਤੀ ਵਿਚ 'ਮਨ ਮੂਰਖ ਮਿਲੈ ਸਜਾਇ' ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਮੱਤਭੇਦ ਹੈ, ਜਿਵੇਂ—

੧. ਔਰ ਜਿਨੋਂ ਨੇ ਦਵੈਤ ਮੈਂ ਪ੍ਰੇਮ ਕਰਕੇ ਹਰੀ ਨਾਮ ਕੁ ਭੁਲਾਇ ਦੀਆ ਹੈ ਇਸੀ ਤੇ ਤਿਨ ਮੂਰਖ ਮਨ ਵਾਲਯੋਂ ਕੋ ਸਜ਼ਾ ਮਿਲਤੀ ਹੈ। [ਫਰੀਦਕੋਟ ਸਟੀਕ

੨. ਸੋ (ਉਨ੍ਹਾਂ ਨੇ ਈਸ਼ਵਰ ਪ੍ਰਾਪਤੀ ਤੋਂ ਦੂਰ ਰਹਿ ਕੇ) ਹਰਿ ਦਾ ਨਾਮ ਵਿਸਾਰ ਛੱਡਿਆ ਹੈ, ਹੇ ਮਨ ਮੂਰਖੋ (ਤੁਹਾਨੂੰ ਸਜ਼ਾ ਮਿਲੇਗੀ)। [ਭਾ. ਵੀਰ ਸਿੰਘ ਜੀ

**ਨਿਰਣੈ**—ਇਸ ਪੰਕਤੀ ਵਿਚ 'ਮਨ ਮੂਰਖ' ਦੇ ਅਰਥ ਸੰਬੋਧਨ ਰੂਪ ਵਿਚ ਕਰਨੇ ਠੀਕ ਨਹੀਂ ਜਾਪਦੇ। ਪਹਿਲੀ ਪੰਕਤੀ ਵਿੱਚ ਪੰਡਿਤਾਂ ਦਾ ਜ਼ਿਕਰ ਹੈ। ਗੁਰਬਾਣੀ ਇਸ ਗੱਲ ਦਾ ਨਿਰਣ ਕਰਦੀ ਹੈ ਕਿ 'ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ' (ਪੰ. ੧੪੦)। ਸੋ, ਇਥੇ 'ਮਨ ਮੂਰਖ' ਦਾ ਸਬੰਧ ਪੰਡਿਤਾਂ ਨਾਲ ਹੈ ਪਰ ਸਿੱਧੇ ਤੌਰ ਤੇ ਨਹੀਂ ਸਗੋਂ ਅਸਿੱਧੇ (Indirect) ਰੂਪ ਵਿੱਚ।

**ੲ) ਪੂਰੈ ਭਾਗਿ ਸਤਿਗੁਰੁ ਮਿਲੈ ਸੁਖ ਦਾਤਾ, ਨਾਮੁ ਵਸੈ ਮਨਿ ਆਇ॥**

ਇਸ ਪੰਕਤੀ ਵਿਚ ਅਰਧ-ਬਿਸਰਾਮ ਲਾਉਣ ਬਾਰੇ ਮੱਤਭੇਦ ਹੈ। ਪੁਰਾਤਨ ਟੀਕਾਕਾਰਾਂ ਅਤੇ ਸੰਪਰਦਾਈਆਂ ਨੇ ਅਰਧ-ਬਿਸਰਾਮ 'ਮਿਲੈ' ਮਗਰੋਂ ਦਿੱਤਾ ਹੈ ਜਦੋਂ ਕਿ ਨਵੀਨ ਟੀਕਾਕਾਰਾਂ ਨੇ 'ਸੁਖਦਾਤਾ' ਤੇ ਦਿੱਤਾ ਹੈ ਅਤੇ ਸ਼ੁੱਧ ਬਿਸਰਾਮ ਦਾ ਨਿਰਣਾ ਪੁਰਾਤਨ ਅਤੇ ਨਵੀਨ ਟੀਕਾਕਾਰਾਂ ਵਿੱਚੋਂ ਕਿਸੇ ਨੇ ਵੀ ਨਹੀਂ ਕੀਤਾ। ਜੇ 'ਸੁਖਦਾਤਾ' ਮਗਰੋਂ ਬਿਸਰਾਮ ਲਾਇਆ ਜਾਵੇ ਤਾਂ ਅਰਥ ਹੋਣਗੇ—'ਪੂਰੇ ਭਾਗਾਂ ਨਾਲ ਸੁਖਾਂ ਦਾ ਦਾਤਾ ਸਤਿਗੁਰੂ ਮਿਲਦਾ ਹੈ (ਫਿਰ) ਨਾਮ ਮਨ ਵਿੱਚ ਆ ਕੇ ਵਸਦਾ ਹੈ ਜੇ 'ਮਿਲੈ' ਤੇ ਬਿਸਰਾਮ ਲਾਇਆ ਜਾਵੇ ਤਾਂ ਅਰਥ ਇਉਂ ਬਣਦੇ ਹਨ—

'ਪੂਰੇ ਭਾਗਾਂ ਨਾਲ ਸਤਿਗੁਰੂ ਮਿਲਦਾ ਹੈ (ਤਾਂ) ਸੁਖ ਦੇਣ ਵਾਲਾ ਦਾਤਾ ਨਾਮ ਮਨ ਵਿੱਚ ਆ ਕੇ ਵਸਦਾ ਹੈ। ਉਪਰੋਕਤ ਦੋਨਾਂ ਭਾਵਾਂ ਦੀ ਪ੍ਰੋੜ੍ਹਤਾ ਗੁਰਬਾਣੀ ਵਿੱਚੋਂ ਵੀ ਮਿਲਦੀ ਹੈ-

**੧. ਸੁਖਦਾਤਾ ਗੁਰੁ ਸੇਵੀਐ, ਸਭਿ ਅਵਗਣ ਕਢੈ ਧੋਇ॥** [ਪੰਨਾ ੪੩

**੨. ਨਾਨਕ, ਅੰਮ੍ਰਿਤ ਨਾਮੁ ਸਦਾ ਸੁਖਦਾਤਾ,**
**ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ॥** [ਪੰਨਾ ੧੧੯

**ਨਿਰਣੈ**—ਵੇਖਣਯੋਗ ਗੱਲ ਇਹ ਹੈ ਕਿ 'ਸਤਿਗੁਰੂ' ਵੀ ਸੁਖਦਾਤਾ ਹੈ ਅਤੇ 'ਨਾਮ' ਵੀ ਸੁਖਦਾਤਾ ਹੈ। ਜੇ ਇਹ ਆਖੀਏ ਕਿ 'ਪੂਰੇ ਭਾਗਿ ਸਤਿਗੁਰੁ ਮਿਲੈ' ਤਾਂ ਕਈ ਹੋਰ ਪੰਕਤੀਆਂ ਵਿੱਚ ਵੀ ਅੰਕਿਤ ਹੈ ਤਾਂ ਇਸ ਦੇ ਮੁਕਾਬਲੇ ਤੇ 'ਨਾਮ ਵਸੈ ਮਨਿ ਆਇ' ਵਾਲੇ ਸਰੂਪ ਵੀ ਕਈ ਹੋਰ ਪੰਕਤੀਆਂ ਵਿੱਚ ਉਪਲਬਧ ਹਨ। ਸੋ, ਉਕਤ ਪੰਕਤੀ ਦੇ ਅਰਧ ਬਿਸਰਾਮ ਦਾ ਨਿਰਣਾ ਕਰਨ ਲਈ ਪਿੰਗਲ ਦੀ ਸਹਾਇਤਾ ਦੀ ਲੋੜ ਪਵੇਗੀ। ਜੇ ਚਾਲ ਨੂੰ ਮੁਖ ਰਖੀਏ ਤਾਂ 'ਸੁਖਦਾਤਾ' ਮਗਰੋਂ ਬਿਸਰਾਮ ਦੇਣਾ ਠੀਕ ਹੈ, ਸੁਖਦਾਤਾ ਨਾਮੁ-ਪਾਠ ਦੀ ਚਾਲ ਵਿਚ ਰੁਕਾਵਟ ਪੈਦਾ ਨਹੀਂ ਕਰਦਾ। ਹਾਂ, 'ਸੁਖਦਾਤਾ' ਪਦ 'ਦੇਹਲੀ ਦੀਪਕ' ਹੋ ਸਕਦਾ ਹੈ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਮਾਇਆ ਦੇ ਮੋਹ ਵਿਚ ਫਸੇ ਹੋਏ ਪੰਡਿਤ, ਲੋਕਾਂ ਪਾਸੋਂ ਉਨ੍ਹਾਂ ਨੂੰ ਗ੍ਰੰਥ ਸੁਣਾ ਸੁਣਾ ਕੇ ਆਪਣੇ ਸੁਖ ਦੀ ਖ਼ਾਤਰ ਮਾਇਆ ਇਕੱਤਰ ਕਰਦੇ ਹਨ, ਪਰ ਉਨ੍ਹਾਂ ਅਗਿਆਨੀ ਮੂਰਖਾਂ ਨੂੰ ਇਹ ਪਤਾ ਨਹੀਂ ਕਿ ਸਾਰਿਆਂ ਸੁਖਾਂ ਦਾ ਭੰਡਾਰ ਮਾਇਆ ਦਾ ਪਤੀ (ਪ੍ਰਭੂ) ਹੈ। ਜੋ ਉਸ ਪ੍ਰਭੂ ਨੂੰ ਯਾਦ ਨਹੀਂ ਕਰਦੇ ਉਹ ਜਮਾਂ ਦੀ ਸਜ਼ਾ ਦੇ ਭਾਗੀ ਬਣਦੇ ਹਨ। ਇਸ ਤੋਂ ਬੱਚਣ ਦਾ ਇਕੋ ਇਕ ਸਾਧਨ ਹੈ ਪਰਮੇਸ਼ਰ ਦੇ ਨਾਮ ਦਾ ਜਾਪ ਅਤੇ ਇਹ ਨਾਮ ਸੱਚੇ ਗੁਰੂ ਪਾਸੋਂ ਪ੍ਰਾਪਤ ਹੁੰਦਾ ਹੈ। ਵੱਡੇ ਭਾਗ ਹੋਣ ਤਾਂ ਹੀ ਸਤਿਗੁਰੂ ਦੀ ਸ਼ਰਣ ਮਿਲਦੀ ਹੈ ਜਿਸ ਦਾ ਸਦਕਾ ਨਿਰੋਲ ਸੱਚ ਵਿਚ ਵਿਚਰਨਾ

ਜੀਵ ਦੀ ਜੀਵਨ-ਚਾਲ ਬਣ ਜਾਂਦੀ ਹੈ। ਫਿਰ ਉਹ ਆਪਣਾ ਕੁਝ ਵੀ ਨਾ ਸਮਝਦਾ ਹੋਇਆ, ਮਾਲਕ ਦੀ ਸਿਫਤ ਸਲਾਹ ਅਤੇ ਸ਼ੁਕਰਾਨੇ ਵਿਚ ਰਹਿੰਦਾ ਹੈ ਅਤੇ ਸੱਚੇ ਮਾਲਕ ਦੇ ਦਰਬਾਰ ਵਿਚ ਸ਼ੋਭਾ, ਮਾਣ ਪ੍ਰਾਪਤ ਕਰ ਲੈਂਦਾ ਹੈ। ਪਉੜੀ ਵਿੱਚ ਪਰਮੇਸ਼ਰ ਨੂੰ ਸੰਬੋਧਨ ਕਰਦੇ ਹੋਏ ਸਿਫਤਿ ਕੀਤੀ ਹੈ ਕਿ ਹੇ ਪ੍ਰਭੂ ! ਤੂੰ ਹੀ ਸਾਰਿਆਂ ਜੀਵ-ਜੰਤੂਆਂ ਦਾ ਦਾਤਾ ਹੈਂ (ਬਾਕੀ) ਸਭ ਤੇਰੇ ਭਿਖਾਰੀ ਹਨ।

**ਸਲੋਕ ਮ: ੩॥ ਪੰਡਿਤੁ ਪੜਿ ਪੜਿ ਉਚਾ ਕੂਕਦਾ, ਮਾਇਆ ਮੋਹਿ ਪਿਆਰੁ॥ ਅੰਤਰਿ ਬ੍ਰਹਮੁ ਨ ਚੀਨਈ, ਮਨਿ ਮੂਰਖੁ ਗਾਵਾਰੁ॥ ਦੂਜੈ ਭਾਇ ਜਗਤੁ ਪਰਬੋਧਦਾ, ਨਾ ਬੂਝੈ ਬੀਚਾਰੁ॥ ਬਿਰਥਾ ਜਨਮੁ ਗਵਾਇਆ, ਮਰਿ ਜੰਮੈ ਵਾਰੋ ਵਾਰ॥੧॥ ਮ: ੩॥ ਜਿਨੀ ਸਤਿਗੁਰੁ ਸੇਵਿਆ, ਤਿਨੀ ਨਾਉ ਪਾਇਆ, ਬੂਝਹੁ ਕਰਿ ਬੀਚਾਰੁ॥ ਸਦਾ ਸਾਂਤਿ ਸੁਖੁ ਮਨਿ ਵਸੈ, ਚੂਕੈ ਕੂਕ ਪੁਕਾਰ॥ ਆਪੈ ਨੋ ਆਪੁ ਖਾਇ, ਮਨੁ ਨਿਰਮਲੁ ਹੋਵੈ, ਗੁਰਸਬਦੀ ਵੀਚਾਰ॥ ਨਾਨਕ, ਸਬਦਿ ਰਤੇ ਸੇ ਮੁਕਤੁ ਹੈ, ਹਰਿ ਜੀਉ ਹੇਤਿ ਪਿਆਰੁ॥੨॥ਪਉੜੀ॥ ਹਰਿ ਕੀ ਸੇਵਾ ਸਫਲ ਹੈ, ਗੁਰਮੁਖਿ ਪਾਵੈ ਥਾਇ॥ ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ, ਸੋ ਹਰਿ ਨਾਮੁ ਧਿਆਇ॥ ਗੁਰਸਬਦੀ ਹਰਿ ਪਾਈਐ, ਹਰਿ ਪਾਰਿ ਲਘਾਇ॥ ਮਨ ਹਠਿ ਕਿਨੈ ਨ ਪਾਇਓ, ਪੁਛਹੁ ਵੇਦਾ ਜਾਇ॥ ਨਾਨਕ, ਹਰਿ ਕੀ ਸੇਵਾ ਸੋ ਕਰੇ, ਜਿਸੁ ਲਏ ਹਰਿ ਲਾਇ॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ**—ਜਿਨੀਂ, ਨਾਉਂ, ਹੈਂ, ਥਾਂਇ, ਲੰਘਾਇ, ਵੇਦਾਂ। **ਬਿੰਦੀ ਰਹਿਤ**—ਬੂਝਹੁ, ਪੂਛਹੁ।

**ਪਦ ਅਰਥ**—ਨ ਚੀਨਈ-ਨਹੀਂ ਪਛਾਣਦਾ। ਚੂਕੈ—ਮੁੱਕ ਜਾਂਦਾ ਹੈ। ਆਪੈ ਨੋ-ਭਾਵ ਹੰਕਾਰ ਨੂੰ। ਆਪੁ-ਆਪਾ। ਪਾਵੈ ਥਾਇ-ਪਰਵਾਨ, ਕਬੂਲ ਕਰਦਾ ਹੈ।

**ਅਰਥ**—ਪੰਡਿਤ (ਵੇਦਾਂ ਦਾ ਪਾਠ) ਪੜ੍ਹ ਪੜ੍ਹ ਕੇ ਉੱਚਾ ਬੋਲਦਾ ਹੈ (ਭਾਵ ਹੋਰਨਾਂ ਨੂੰ ਉੱਚੀ ਸੁਰ ਨਾਲ ਪੜ੍ਹ ਕੇ ਸੁਣਾਉਂਦਾ ਹੈ ਪਰ ਉਸ ਦੇ ਆਪਣੇ ਅੰਦਰ) ਪੈਸਿਆਂ ਦਾ ਮੋਹ ਹੈ। (ਸਰਬ ਵਿਆਪਕ) ਬ੍ਰਹਮ (ਉਸ ਦੇ ਹਿਰਦੇ) ਅੰਦਰ (ਹੀ ਵਸ ਰਿਹਾ ਹੈ ਪਰ ਉਹ) ਪਛਾਣਦਾ ਨਹੀਂ (ਕਿਉਂਕਿ) ਮਨ ਕਰਕੇ ਮੂਰਖ ਅਤੇ ਬੇਸਮਝ ਹੈ। (ਬ੍ਰਹਮ ਨੂੰ ਛੱਡ ਕੇ) ਦੂਜੇ ਅਥਵਾ ਮਾਇਆ ਦੇ ਪਿਆਰ ਵਿਚ ਸੰਸਾਰ ਨੂੰ ਉਪਦੇਸ਼ ਦਿੰਦਾ ਹੈ (ਪਰ ਤੱਤ ਦੀ) ਗੱਲ (ਆਪ) ਸਮਝਦਾ ਹੀ ਨਹੀਂ। (ਜਾਣੋ, ਅਜਿਹੇ ਪੰਡਤਿ ਨੇ ਆਪਣਾ) ਜੀਵਨ ਵਿਅਰਥ ਗੁਆ ਲਿਆ (ਉਹ) ਮੁੜ ਮੁੜ ਜੰਮਦਾ (ਤੇ ਮਰਦਾ) ਰਹਿੰਦਾ ਹੈ॥੧॥

**ਮ:੩॥**- (ਹੇ ਜਗਿਆਸੂ ਜਨੋ! ਤੁਸੀਂ) ਸੋਚ-ਵੀਚਾਰ ਕਰਕੇ (ਇਸ ਸਚਾਈ ਨੂੰ) ਸਮਝ ਲਵੋ (ਕਿ) ਜਿਨ੍ਹਾਂ ਨੇ ਸੱਚੇ ਗੁਰੂ ਦੀ ਸੇਵਾ ਕੀਤੀ, ਉਨ੍ਹਾਂ ਨੇ ਹੀ (ਗੁਰੂ ਪਾਸੋਂ) ਨਾਮ ਪ੍ਰਾਪਤ ਕੀਤਾ। (ਨਾਮ ਪ੍ਰਾਪਤੀ ਦੀ ਇਹ ਨਿਸ਼ਾਨੀ ਹੈ ਕਿ ਮਨ ਨੂੰ) ਸਦਾ ਸ਼ਾਂਤੀ (ਮਿਲੀ ਰਹਿੰਦੀ ਹੈ), ਸਦੀਵੀ ਖੇੜਾ ਮਨ ਵਿਚ ਨਿਵਾਸ ਕਰਦਾ (ਹੈ ਜਿਸ ਕਰਕੇ ਮਨ ਵਿੱਚੋਂ ਸੰਸਾਰੀ ਪਦਾਰਥਾਂ ਦੀ ਪ੍ਰਾਪਤੀ ਲਈ) ਰੌਲਾ-ਰੱਪਾ ਖ਼ਤਮ ਹੋ ਜਾਂਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਇਹ ਸ੍ਰੇਸ਼ਟ) ਵੀਚਾਰ (ਹਿਰਦੇ ਅੰਦਰ ਆ ਟਿਕਦੀ ਹੈ ਕਿ) ਜਦ ਆਪਾ ਭਾਵ (ਹੰਕਾਰ) ਨੂੰ ਸ੍ਵੈ-ਰੂਪ ਖਾਂਦਾ ਹੈ, ਭਾਵ ਜਦ ਆਪਣੇ ਮੂਲ ਦੀ ਪਛਾਣ ਹੋ ਜਾਂਦੀ

ਹੈ ਤਾਂ ਹੰਕਾਰ ਚਲਾ ਜਾਂਦਾ ਹੈ, ਮਨ ਨਿਰਮਲ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਸ਼ਬਦ ਵਿਚ ਰੱਤੇ (ਰੰਗੇ ਗਏ), ਉਹ (ਮਾਇਆ ਦੇ ਬੰਧਨਾਂ ਤੋਂ) ਮੁਕਤ ਹੋ ਗਏ (ਅਤੇ ਉਨ੍ਹਾਂ ਨੇ ਹੀ) ਹਰਿ ਜੀਉ ਦੀ (ਪ੍ਰਾਪਤੀ) ਲਈ (ਨਾਮ ਨਾਲ) ਪਿਆਰ ਕੀਤਾ ॥੨॥

**ਪਉੜੀ॥**- ਹਰੀ (ਅਕਾਲ ਪੁਰਖ) ਦੇ ਸੇਵਾ (ਕਰਨੀ) ਸਫਲ ਹੈ। (ਪਰ) ਗੁਰੂ ਦੁਆਰਾ (ਕੀਤੀ ਸੇਵਾ ਹੀ ਹਰੀ) ਥਾਂਇ ਪਾਉਂਦਾ (ਭਾਵ ਪ੍ਰਵਾਨ ਕਰਦਾ) ਹੈ। ਜਿਹੜਾ (ਉਸ) ਹਰੀ ਨੂੰ ਭਾਉਂਦਾ ਹੈ ਉਸ ਨੂੰ (ਹੀ) ਗੁਰੂ ਮਿਲਦਾ ਹੈ। (ਅਤੇ) ਉਹ ਹੀ ਹਰੀ ਦਾ ਨਾਮ (ਗੁਰੂ ਦੀ ਦੱਸੀ ਜੁਗਤੀ ਅਨੁਸਾਰ) ਸਿਮਰਦਾ ਹੈ। ਗੁਰੂ ਦੇ ਸ਼ਬਦ ਦੁਆਰਾ ਹੀ ਹਰੀ ਪਾਇਆ ਜਾਂਦਾ ਹੈ (ਅਤੇ ਉਹ) ਹਰੀ (ਸੰਸਾਰ ਰੂਪੀ ਅਥਾਹ ਸਮੁੰਦਰ ਤੋਂ) ਪਾਰ ਲੰਘਾਉਂਦਾ ਹੈ। ਕਿਸੇ (ਮਨੁੱਖ) ਨੇ (ਵੀ ਆਪਣੇ ਗੁਰੂ ਤੋਂ ਬਿਨਾ) ਮਨ ਦੇ ਹਠ ਨਾਲ (ਹਰੀ ਨੂੰ ਪ੍ਰਾਪਤ ਨਹੀਂ ਕੀਤਾ, (ਇਸਬਾਰੇ ਜੇ ਕੋਈ ਸ਼ੰਕਾ ਹੋਵੇ ਤਾਂ ਬੇਸ਼ੱਕ) ਵੇਦਾਂ (ਅਰਥਾਤ ਬੇਦ-ਬਕਤਿਆਂ, ਗਿਆਨਆਂ, ਆਲਮ ਫਾਜ਼ਲਾਂ ਪਾਸੋ) ਜਾ ਕੇ ਪੁਛ-ਪੜਤਾਲ ਕਰ ਲਵੋ (ਉਹ ਵੀ ਉਪਰੋਕਤ ਵਿਚਾਰ ਨਾਲ ਹੀ ਸਹਿਮਤ ਹੋਣਗੇ)। ਨਾਨਕ (ਗੁਰੂ ਜੀ ਸਿਰੇ ਦੀ ਗੱਲ ਇਹ ਕਰਦੇ ਹਨ ਕਿ) ਹਰੀ ਦੀ ਸੇਵਾ ਉਹ (ਮਨੁੱਖ ਹੀ) ਕਰੇਗਾ ਜਿਸ ਨੂੰ ਹਰੀ (ਆਪਣੀ ਰਹਿਮਤ ਕਰਕੇ ਆਪਣੀ ਸੇਵਾ ਵਿਚ) ਲਾ ਲਵੇਗਾ (ਇਸ ਤੋਂ ਸਿਵਾ ਕੋਈ ਚਾਰਾ ਨਹੀਂ ਹੈ)॥੧੦॥

## ਸਾਰੰਸ਼ ਅਤੇ ਸਿਧਾਂਤ

ਭੈ-ਭਾਵਨੀ ਤੋਂ ਬਿਨਾਂ ਨਿਰੇ ਚੱਟੀ ਬਧੇ ਪਾਠਾਂ ਨਾਲ ਮਨ ਨੂੰ ਜਨਮ ਜਨਮਾਂਤਰਾਂ ਦੀ ਲੱਗੀ ਹੋਈ ਮੈਲ ਨਹੀਂ ਉਤਰਦੀ। ਮਨ ਨੂੰ ਨਿਰਮਲ ਕਰਨ ਲਈ ਸਤਿਗੁਰੂ ਦੀ ਸੇਵਾ ਕਰਨੀ ਜ਼ਰੂਰੀ ਹੈ। ਗੁਰ ਸੇਵਾ ਕੀ ਹੈ-ਹਰਿ ਭਗਤਿ ਹੈ ਅਤੇ ਹਰਿ ਭਗਤਿ ਕੀ ਹੈ ?—'ਹਰਿ ਭਗਤਿ ਹਰਿ ਕਾ ਪਿਆਰੁ ਹੈ'। ਅਥਵਾ ਪ੍ਰੇਮ ਸਹਿਤ ਕੀਤੀ ਸੇਵਾ ਅਤੇ ਭਗਤੀ ਦੁਆਰਾ ਮਨ ਨੇ ਸ਼ੁੱਧ ਹੋਣਾ ਹੈ। ਪਵਿੱਤਰ ਭਾਂਡੇ ਵਿਚ ਜਦੋਂ ਅੰਮ੍ਰਿਤ ਚੌਂਦਾ ਹੈ ਤਾਂ ਹਿਰਦੇ ਅੰਦ ਟਿਕਾਉ ਆ ਜਾਂਦਾ ਹੈ। ਮਨ ਵਿਚ ਟਿਕਾਉ ਆ ਜਾਣ ਨਾਲ, ਨਿਰਮਲ ਟਿਕੇ ਹੋਏ ਪਾਣੀ ਵਿਚ ਮੂੰਹ ਦੇਖਣ ਵਾਂਗ, ਆਪਣੇ ਮੂਲ ਦੀ ਪਛਾਣ ਆਉਣ ਲਗ ਜਾਂਦੀ ਹੈ। ਉਸ ਅਵਸਥਾ ਵਿੱਚ ਪਹੁੰਚ ਕੇ ਮਨੁੱਖ ਅੱਠੇ ਪਹਿਰ ਮੁਰਸ਼ਦ ਦੇ ਸ਼ਬਦ ਵਿਚ ਗੜੂੰਦ ਹੋਇਆ ਉਸੇ ਵਿਚ ਹੀ ਸਮਾਯ ਜਾਂਦਾ ਹੈ, ਮਾਨੋ ਜੀਵਨ ਮੁਕਤ ਹੋ ਜਾਂਦਾ ਹੈ। ਇਸ ਰਮਜ਼ ਦੀ ਸੋਝੀ ਗੁਰੂ ਦੇ ਸ਼ਬਦ ਦੁਆਰਾ ਹੀ ਆਉਂਦੀ ਹੈ, ਆਪਣੇ ਮਨ ਦੇ ਹਠ ਨਾਲ ਨਹੀਂ। ਬਸ, ਇਹੋ ਗੁਰਮਤਿ ਸਿਧਾਂਤ ਹੈ ਕਿ ਮੂਲ ਦੀ ਪਛਾਣ ਹੋਣ ਮਗਰੋਂ ਹੀ ਹੰਕਾਰ ਨੇ ਮੁਕਣਾ ਹੈ।

**ਸਲੋਕ ਮ: ੩॥ ਨਾਨਕ, ਸੋ ਸੂਰਾ ਵਰੀਆਮੁ, ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥ ਗੁਰਮੁਖਿ ਨਾਮੁ ਸਾਲਾਹਿ, ਜਨਮੁ ਸਵਾਰਿਆ॥ ਆਪਿ ਹੋਆ ਸਦਾ ਮੁਕਤੁ, ਸਭੁ ਕੁਲੁ ਨਿਸਤਾਰਿਆ॥ ਸੋਹਨਿ ਸਚਿ ਦੁਆਰਿ, ਨਾਮੁ ਪਿਆਰਿਆ॥ ਮਨਮੁਖ ਮਰਹਿ ਅਹੰਕਾਰਿ, ਮਰਣੁ ਵਿਗਾੜਿਆ॥ ਸਭੋ ਵਰਤੈ ਹੁਕਮੁ, ਕਿਆ ਕਰਹਿ ਵਿਚਾਰਿਆ॥ ਆਪਹੁ ਦੂਜੈ ਲਗਿ, ਖਸਮੁ ਵਿਸਾਰਿਆ॥ ਨਾਨਕ, ਬਿਨੁ ਨਾਵੈ ਸਭੁ ਦੁਖੁ, ਸੁਖੁ ਵਿਸਾਰਿਆ॥੧॥ ਮ: ੩॥ ਗੁਰਿ ਪੂਰੈ ਹਰਿਨਾਮੁ ਦਿੜਾਇਆ, ਤਿਨਿ ਵਿਚਹੁ ਭਰਮੁ ਚੁਕਾਇਆ॥ ਰਾਮਨਾਮੁ ਹਰਿ ਕੀਰਤਿ ਗਾਈ, ਕਰਿ ਚਾਨਣੁ ਮਗੁ ਦਿਖਾਇਆ॥ ਹਉਮੈ ਮਾਰਿ ਏਕ**

**ਲਿਵ ਲਾਗੀ, ਅੰਤਰਿ ਨਾਮੁ ਵਸਾਇਆ॥ ਗੁਰਮਤੀ ਜਮੁ ਜੋਹਿ ਨ ਸਾਕੈ, ਸਾਚੈ ਨਾਮਿ ਸਮਾਇਆ॥ ਸਭੁ ਆਪੇ ਆਪਿ ਵਰਤੈ ਕਰਤਾ, ਜੋ ਭਾਵੈ ਸੋ ਨਾਇ ਲਾਇਆ॥ ਜਨ ਨਾਨਕ ਨਾਮੁ ਲਏ ਤਾ ਜੀਵੈ, ਬਿਨੁ ਨਾਵੈ ਖਿਨੁ ਮਰਿ ਜਾਇਆ॥੨॥ਪਉੜੀ॥ ਜੋ ਮਿਲਿਆ ਹਰਿ ਦੀਬਾਣੁ ਸਿਉ, ਸੋ ਸਭਨੀ ਦੀਬਾਣੀ ਮਿਲਿਆ॥ ਜਿਥੈ ਓਹੁ ਜਾਇ, ਤਿਥੈ ਓਹੁ ਸੁਰਖਰੂ, ਓਸ ਕੈ ਮੁਹਿ ਡਿਠੈ, ਸਭ ਪਾਪੀ ਤਰਿਆ॥ ਓਸੁ ਅੰਤਰਿ ਨਾਮੁ ਨਿਧਾਨੁ ਹੈ, ਨਾਮੋ ਪਰਵਰਿਆ॥ ਨਾਉ ਪੂਜੀਐ ਨਾਉ ਮੰਨੀਐ, ਨਾਇ ਕਿਲਵਿਖ ਸਭ ਹਿਰਿਆ॥ ਜਿਨੀ ਨਾਮੁ ਧਿਆਇਆ ਇਕ ਮਨਿ, ਇਕ ਚਿਤਿ, ਸੇ ਅਸਥਿਰੁ ਜਗਿ ਰਹਿਆ॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ**—ਵਿਚਹੁੰ, ਮਰਹਿੰ, ਕਰਹਿੰ, ਆਪਹੁੰ, ਨਾਂਵੈਂ, ਨਾਂਇ, ਨਾਂਵੈ, ਸਿਉਂ, ਜਿਨ੍ਹੀਂ, ਮੁਹਿੰ। **ਬਿੰਦੀ ਰਹਿਤ**-ਸਾਲਾਹਿ, ਮੁਹਿ।

**ਪਦ ਅਰਥ**—ਸੂਰਾ-ਸੂਰਮਾ। ਵਰੀਆਮੁ-ਬਹਾਦੁਰ। ਅਹੰਕਰਣ-ਹੰਕਾਰ, ਅਭਿਮਾਨ। ਨਾਮੁ ਪਿਆਰਿਆ-ਜਿਨ੍ਹਾਂ ਨੇ ਨਾਮ ਨੂੰ ਪਿਆਰ ਕੀਤਾ ਹੈ। ਮਰਣੁ-ਮੌਤ। ਮਗੁ-(ਜੀਵਨ) ਮਾਰਗ। ਜੋਹਿ ਨਾ ਸਾਕੈ-ਤੱਕ (ਵੇਖ) ਨਹੀਂ ਸਕਦਾ। ਖਿਨੁ-ਛਿਨ ਮਾਤਰ। ਦੀਬਾਣ ਸਿਉ-ਦੀਬਾਣ (ਦਰਬਾਰ) ਨਾਲ; ਸੁਰਖਰੂ-ਉੱਜਲ (ਬੇਦਾਗ਼) ਮੁਖੜੇ ਨਾਲ। ਨਾਮੋ ਪਰਵਰਿਆ-ਨਾਮ ਹੀ ਪਰਵਾਰ ਹੈ। ਹਿਰਿਆ-ਨਾਸ਼ ਹੋ ਗਏ।

**ਅਰਥ**—ਨਾਨਕ (ਗੁਰੂ ਜੀ ਫੁਰਮਾਂਉਂਦੇ ਹਨ ਕਿ) ਉਹ (ਮਨੁੱਖ) ਬਹਾਦਰ ਸੂਰਮਾ (ਹੈ) ਜਿਸ ਨੇ (ਆਪਣੇ ਮਨ) ਵਿੱਚੋਂ ਦੁਸ਼ਟ 'ਅਹੰਕਾਰ' ਨੂੰ ਮਾਰ ਦਿੱਤਾ ਹੈ (ਅਤੇ) ਗੁਰੂ (ਉਪਦੇਸ਼) ਦੁਆਰਾ ਨਾਮ ਨੂੰ ਸਲਾਹ ਕੇ (ਭਾਵ ਨਾਮ ਦੀ ਸਿਫਤ-ਸਲਾਹ ਕਰ ਕਰ ਕੇ ਆਪਣਾ) ਜਨਮ ਸੰਵਾਰ ਲਿਆ ਹੈ। (ਉਹ) ਆਪ ਸਦਾ ਲਈ (ਸੰਸਾਰੀ ਬੰਧਨਾਂ) ਤੋਂ ਮੁਕਤ (ਹੋ ਗਿਆ ਹੈ ਅਤੇ ਉਸ ਨੇ ਮਾਨੋ ਆਪਣਾ) ਸਾਰਾ ਕੁੱਲ (ਖ਼ਾਨਦਾਨ)ਹੀ ਤਾਰ ਲਿਆ ਹੈ। (ਜਿਨ੍ਹਾਂ ਨੇ) ਨਾਮ ਨੂੰ ਪਿਆਰ ਕੀਤਾ ਹੈ (ਉਹ) ਸੱਚੇ (ਪ੍ਰਭੂ) ਦੇ ਦੁਆਰੇ ਉਤੇ ਸੋਹਣੇ ਲਗਦੇ ਹਨ। ਆਪ-ਹੁਦਰੇ (ਲੋਕ) ਹੰਕਾਰ ਵਿਚ (ਪਰਿਵਰਤ ਹੋਏ) ਮਰਦੇ ਹਨ (ਜਿਸ ਕਰਕੇ ਉਨ੍ਹਾਂ ਨੇ ਆਪਣਾ) ਮਰਣਾ (ਵੀ) ਵਿਗਾੜ (ਲਿਆ ਹੈ- 'ਅਹੰਕਾਰਿ ਮੁਏ ਸੇ ਵਿਗਤੀ ਗਏ....'। (ਗੁਰੂ ਜੀ ਅਕਾਲ ਪੁਰਖ ਦੀ ਸਰਬੱਗਤਾ ਵਿਚ ਲੀਨ ਹੋਏ ਆਖਦੇ ਹਨ ਕਿ ਓਹ ਆਪਹੁਦਰੇ) ਵਿਚਾਰੇ ਕੀ ਕਰਨ ਭਾਵ ਉਨ੍ਹਾਂ ਦੇ ਵੱਸ ਵਿਚ ਕੁਝ ਨਹੀਂ ਸਭ (ਪਾਸੇ ਹੀ ਪ੍ਰਭੂ ਦਾ) ਹੁਕਮ ਵਰਤ ਰਿਹਾ ਹੈ। (ਉਨ੍ਹਾਂ ਨੇ) ਆਪਣੇ ਮੂਲ ਸਰੂਪ ਤੋਂ (ਥਿੜਕ ਕੇ) ਦੂਜੇ ਪਾਸੇ ਲਗ ਕੇ ਮਾਲਕ ਨੂੰ ਭੁੱਲਾ ਦਿੱਤਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾ ਸਭ (ਕੁਝ) ਦੁਖ ਰੂਪ ਹੈ (ਕਿਉਂਕਿ ਆਪ-ਹੁਦਰਿਆਂ ਨੇ) ਸੁਖ ਰੂਪ (ਨਾਮ ਨੂੰ) ਵਿਸਾਰਿਆ (ਹੁੰਦਾ) ਹੈ॥੧॥

**ਮ: ੩॥**- (ਜਿਨ੍ਹਾਂ ਦੇ ਹਿਰਦੇ ਅੰਦਰ) ਪੂਰਨ ਗੁਰੂ ਨੇ ਹਰੀ ਦਾ (ਅਮੋਲਕ) ਨਾਮ ਪੱਕਾ ਕਰ ਦਿੱਤਾ ਹੈ, ਉਨ੍ਹਾਂ ਨੇ (ਆਪਣੇ ਮਨ) ਵਿੱਚੋਂ (ਹਰ ਪ੍ਰਕਾਰ ਦਾ) ਭਰਮ ਖ਼ਤਮ ਕਰ ਦਿੱਤਾ। (ਭਰਮ ਦੂਰ ਕਰਨ ਮਗਰੋਂ ਉਨ੍ਹਾਂ ਨੇ) ਰਾਮ ਦਾ ਨਾਮ, ਹਰੀ ਦੀ ਸਿਫਤ ਸਲਾਹ ਗਾਉਣੀ ਕੀਤੀ (ਜਿਸ ਦਾ ਸਦਕਾ ਕਾਮਲ ਗੁਰੂ ਨੇ ਉਨ੍ਹਾਂ ਦੇ ਹਿਰਦੇ ਅੰਦਰ) ਪ੍ਰਕਾਸ਼ ਕਰਕੇ (ਉਨ੍ਹਾਂ ਨੂੰ ਜੀਵਨ ਦਾ) ਰਸਤਾ ਵਿਖਾ ਦਿੱਤਾ। (ਉਨ੍ਹਾਂ ਨੇ) ਹਉਮੈ ਮਾਰ ਕੇ ਇਕ (ਅਕਾਲ ਪੁਰਖ) ਦੀ ਲਿਵ ਲਾ ਲਈ ਹੈ (ਅਤੇ ਆਪਣੇ) ਹਿਰਦੇ

ਅੰਦਰ ਨਾਮ ਵਸਾ ਲਿਆ। (ਪੂਰੇ) ਗੁਰੂ ਦੀ ਮੱਤ (ਉਨ੍ਹਾਂ ਕੋਲ ਹੋਣ ਕਰਕੇ) ਜਮ (ਉਨ੍ਹਾਂ ਵੱਲ) ਵੇਖ ਨਹੀਂ ਸਕਦਾ, (ਕਿਉਂਕਿ ਉਨ੍ਹਾਂ ਦਾ ਮਨ) ਸੱਚੇ ਨਾਮ ਵਿਚ ਲੀਨ ਹੋਇਆ ਹੁੰਦਾ ਹੈ। ਸਾਰੇ ਪਾਸੇ ਕਰਤਾ ਆਪ ਹੀ ਵਰਤ ਰਿਹਾ ਹੈ, ਜਿਹੜਾ ਕੋਈ (ਜੀਵ ਉਸ ਨੂੰ) ਭਾਉਂਦਾ ਹੈ, ਉਸ ਨੂੰ (ਪ੍ਰਭੂ ਨੇ) ਨਾਮ ਵਿਚ ਲਾ ਦਿਤਾ। ਦਾਸ ਨਾਨਕ (ਉਸ ਕਰਤਾ ਪੁਰਖ) ਦਾ ਨਾਮ ਲੈਂਦਾ ਹੈ ਤਾਂ ਜੀਉਂਦਾ ਹੈ, ਨਾਮ ਬਿਨਾਂ ਇਕ ਛਿਨ ਮਾਤਰ (ਵੀ ਜੀਉਂਦਾ ਨਹੀਂ ਰਹਿ ਸਕਦਾ, ਭਾਵ) ਮਰ ਜਾਂਦਾ ਹੈ॥੨॥

**ਪਉੜੀ॥–** (ਜਿਹੜਾ ਮਨੁੱਖ) ਹਰੀ ਦੇ ਦਰਬਾਰ ਵਿਚ ਮਿਲਿਆ ਹੈ ਉਹ (ਜਾਣੋ) ਸਾਰੇ ਦਰਬਾਰਾਂ ਨੂੰ ਮਿਲਿਆ ਹੋਇਆ ਹੈ (ਭਾਵ ਹਰੀ ਦਾ ਦਰਬਾਰ ਇੰਨਾ ਵਿਸ਼ਾਲ ਤੇ ਅਸਗਾਹ ਹੈ ਕਿ ਉਸ ਵਿੱਚ ਅਰਸ਼ਾਂ ਕੁਰਸ਼ਾਂ ਦੇ ਸਾਰੇ ਹੀ ਦਰਬਾਰ ਆ ਜਾਂਦੇ ਹਨ)। ਉਹ (ਹਰੀ ਦੇ ਦਰਬਾਰ ਦਾ ਸਬੰਧੀ ਹੋਣ ਕਰਕੇ) ਜਿਥੇ ਵੀ ਜਾਵੇ ਉਥੇ ਹੀ (ਉਹ) ਉੱਜਲਾ ਮੁਖੜਾ (ਲੈ ਕੇ ਜਾਂਦਾ ਹੈ ਭਾਵ ਸਤਿਕਾਰਿਆ ਜਾਂਦਾ ਹੈ,) ਉਸ ਦਾ ਦਰਸ਼ਨ ਕਰਨ ਨਾਲ ਸਾਰੇ ਪਾਪੀ ਤਰ ਜਾਂਦੇ ਹਨ। ਉਸ (ਦੇ ਹਿਰਦੇ) ਅੰਦਰ ਨਾਮ ਦਾ ਖ਼ਜ਼ਾਂਨਾ ਹੁੰਦਾ ਹੈ (ਅਤੇ) ਨਾਮ ਹੀ (ਉਸ ਦਾ) ਪਰਵਾਰ ਹੁੰਦਾ ਹੈ। (ਜਿਸ ਨਾਮ ਦੀ ਐਨੀ ਉੱਚੀ-ਸੁੱਚੀ ਮਹਿਮਾ ਹੈ ਉਸ ਅਮੋਲਕ) ਨਾਮ ਨੂੰ ਪੂਜਣਾ (ਅਤੇ) ਮੰਨਣਾ ਚਾਹੀਦਾ ਹੈ (ਕਿਉਂਕਿ) ਨਾਮ (ਸਿਮਰਨ) ਨਾਲ ਹੀ ਸਾਰੇ ਪਾਪ, ਕਲੇਸ਼, ਨਸ਼ਟ ਹੋ ਜਾਂਦੇ ਹਨ। ਜਿਨ੍ਹਾਂ ਨੇ ਇਕ ਮਨ ਇਕ ਚਿੱਤ ਹੋ ਕੇ ਅਥਵਾ ਪੂਰਨ ਇਕਾਗਰਤਾ ਨਾਲ (ਅਮੋਲਕ) ਨਾਮ ਧਿਆਇਆ, ਓਹ ਜਗਤ ਵਿਚ ਅਸਥਿਰ (ਅਡੋਲ) ਹੋ ਗਏ॥੧੧॥

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਸ਼ਲੋਕਾਂ ਵਿਚ 'ਸੂਰੇ' ਦੀ ਪਰਿਭਾਸ਼ਾ ਅਤੇ ਉਸ ਦਾ ਕਰਤਬ ਨਿਰੂਪਣ ਕੀਤਾ ਗਿਆ ਹੈ। ਗੁਰਮੁਖ ਜੀਊੜੇ ਹਉਂ ਤੋਂ ਰਹਿਤ ਹੋ ਕੇ ਸੇਵਾ ਸਿਮਰਨ ਕਰਕੇ ਆਪਣਾ ਜਨਮ ਸੰਵਾਰ ਲੈਂਦੇ ਹਨ ਪਰ ਮਨਮੁਖ ਹਉਮੈ ਵਿਚ ਫਸੇ ਹੋਏ ਆਪਣਾ ਜਨਮ ਵਿਗਾੜ ਲੈਂਦੇ ਹਨ। ਤਤ-ਵਿਚਾਰ ਇਹ ਦਰਸਾਈ ਹੈ ਕਿ ਇਕ ਨਾਮ ਤੋਂ ਬਿਨਾਂ ਬਾਕੀ ਜੋ ਕੁਝ ਵੀ ਹੈ ਸਭ ਦੁਖ ਰੂਪ ਹੀ ਹੈ। ਜਦੋਂ ਤੱਕ ਦੂਜਾ ਪਾਸਾ ਛੱਡ ਕੇ ਮਨੁੱਖ ਦੀ ਸੁਰਤਿ ੧ਓ ਵਿਚ ਨਹੀਂ ਟਿਕਦੀ, ਓਦੋਂ ਤੱਕ ਜੀਵਨ ਸਫਲ ਨਹੀਂ ਹੁੰਦਾ।

ਪਉੜੀ ਅੰਦਰ ਸੱਚੇ ਦਰਬਾਰ ਦੀ ਮਹਿਮਾ ਦਰਸਾਉਂਦੇ ਹੋਏ ਫੁਰਮਾਇਆ ਹੈ ਕਿ ਜਿਸ ਨੂੰ ਸਤਿਸੰਗ ਰੂਪ ਵੱਡਾ ਸੱਚਾ ਦਰਬਾਰ ਪ੍ਰਾਪਤ ਹੋ ਗਿਆ ਜਾਣੋ ਉਸ ਦੇ ਅੰਦਰੋਂ ਅਹੰਕਾਰ ਖ਼ਤਮ ਹੋ ਗਿਆ ਜਾਣੋਂ। ਉਸ ਅੰਦਰ 'ਸਰਬ ਜੋਤਿ ਤੇਰੀ ਪਸਰ ਰਹੀ॥ਜਹ ਜਹ ਦੇਖਾ ਤਹ ਨਰਹਰੀ'ਪੰ.੮੭੬) ਵਾਲੀ ਸਦ-ਭਾਵਨਾ ਦ੍ਰਿੜ੍ਹ ਹੋ ਗਈ। 'ਸਚੈ ਮਾਰਗਿ ਚਲਦਿਆਂ ਉਸਤਤਿ ਕਰੇ ਜਹਾਨੁ' ਦੇ ਮਹਾਂਵਾਕ ਅਨੁਸਾਰ ਉਸ ਦੀ ਸ਼ੋਭਾ ਹਰ ਥਾਂ ਹੁੰਦੀ ਹੈ ਕਿਉਂਕਿ ਉਹ ਕੇਵਲ ਤੇ ਕੇਵਲ ਨਾਮ ਦਾ ਹੀ ਪੁਜਾਰੀ ਹੁੰਦਾ ਹੈ। ਅਜਿਹੇ ਪੁਰਖ ਦੇ ਦੀਦਾਰ ਕੀਤਿਆਂ ਨਿਹਾਲ ਨਿਹਾਲ ਹੋ ਜਾਈਦਾ ਹੈ। ਅਜਿਹਾ ਜੀਵ ਸੰਸਾਰ ਤੇ ਸਦਾ ਲਈ ਅਡੋਲ ਤੇ ਅਮਰ ਗਿਣਿਆ ਜਾਂਦਾ ਹੈ।

**ਸਲੋਕ ਮ:੩॥ ਆਤਮਾਦੇਉ ਪੂਜੀਐ, ਗੁਰ ਕੈ ਸਹਜਿ ਸੁਭਾਇ॥ ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ, ਤਾ ਘਰ ਹੀ ਪਰਚਾ ਪਾਇ॥ ਆਤਮਾ ਅਡੋਲੁ, ਨ ਡੋਲਈ, ਗੁਰ ਕੈ ਭਾਇ ਸੁਭਾਇ॥ ਗੁਰ ਵਿਣੁ, ਸਹਜੁ ਨ ਆਵਈ, ਲੋਭੁ ਮੈਲੁ ਨ ਵਿਚਹੁ ਜਾਇ॥ ਖਿਨੁ ਪਲੁ ਹਰਿ ਨਾਮੁ ਮਨਿ ਵਸੈ, ਸਭ ਅਠਸਠਿ ਤੀਰਥ ਨਾਇ॥ ਸਚੇ, ਮੈਲੁ ਨ ਲਗਈ, ਮਲੁ ਲਾਗੈ ਦੂਜੈ ਭਾਇ॥ ਧੋਤੀ ਮੂਲਿ ਨ ਉਤਰੈ, ਜੇ ਅਠਸਠਿ ਤੀਰਥ ਨਾਇ॥**

ਮਨਮੁਖ ਕਰਮ ਕਰੇ ਅਹੰਕਾਰੀ, ਸਭੁ ਦੂਖੋ ਦੁਖੁ ਕਮਾਇ॥ ਨਾਨਕ, ਮੈਲਾ ਊਜਲੁ ਤਾ ਥੀਐ, ਜਾ ਸਤਿਗੁਰ ਮਾਹਿ ਸਮਾਇ॥੧॥ ਮ:੩॥ ਮਨਮੁਖੁ ਲੋਕੁ ਸਮਝਾਈਐ, ਕਦਹੁ ਸਮਝਾਇਆ ਜਾਇ॥ ਮਨਮੁਖੁ ਰਲਾਇਆ ਨ ਰਲੈ, ਪਇਐ ਕਿਰਤਿ ਫਿਰਾਇ॥ ਲਿਵ ਧਾਤੁ ਦੁਇ ਰਾਹ ਹੈ, ਹੁਕਮੀ ਕਾਰ ਕਮਾਇ॥ ਗੁਰਮੁਖਿ ਆਪਣਾ ਮਨੁ ਮਾਰਿਆ, ਸਬਦਿ ਕਸਵਟੀ ਲਾਇ॥ ਮਨ ਹੀ ਨਾਲਿ ਝਗੜਾ, ਮਨ ਹੀ ਨਾਲਿ ਸਥ, ਮਨ ਹੀ ਮੰਝਿ ਸਮਾਇ॥ ਮਨੁ ਜੋ ਇਛੇ ਸੋ ਲਹੈ, ਸਚੈ ਸਬਦਿ ਸੁਭਾਇ॥ ਅੰਮ੍ਰਿਤ ਨਾਮੁ ਸਦ ਭੁੰਚੀਐ, ਗੁਰਮੁਖਿ ਕਾਰ ਕਮਾਇ॥ ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ, ਜਾਸੀ ਜਨਮੁ ਗਵਾਇ॥ ਮਨਮੁਖੀ ਮਨ ਹਠਿ ਹਾਰਿਆ, ਕੂੜੁ ਕੁਸਤੁ ਕਮਾਇ॥ ਗੁਰ ਪਰਸਾਦੀ ਮਨੁ ਜਿਣੈ, ਹਰਿ ਸੇਤੀ ਲਿਵ ਲਾਇ॥ ਨਾਨਕ, ਗੁਰਮੁਖਿ ਸਚੁ ਕਮਾਵੈ, ਮਨਮੁਖਿ ਆਵੈ ਜਾਇ॥੨॥ ਪਉੜੀ॥ ਹਰਿ ਕੇ ਸੰਤੁ ਸੁਣਹੁ ਜਨ ਭਾਈ, ਹਰਿ ਸਤਿਗੁਰ ਕੀ ਇਕ ਸਾਖੀ॥ ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ, ਤਿਨਿ ਜਨਿ ਲੈ ਹਿਰਦੈ ਰਾਖੀ॥ ਹਰਿ ਅੰਮ੍ਰਿਤ ਕਥਾ ਸਰੇਸਟ ਊਤਮ, ਗੁਰਬਚਨੀ ਸਹਜੇ ਚਾਖੀ॥ ਤਹ ਭਇਆ ਪ੍ਰਗਾਸੁ, ਮਿਟਿਆ ਅੰਧਿਆਰਾ, ਜਿਉ ਸੂਰਜੁ ਰੈਣਿ ਕਿਰਾਖੀ॥ ਅਦਿਸਟੁ ਅਗੋਚਰੁ ਅਲਖੁ ਨਿਰੰਜਨੁ, ਸੋ ਦੇਖਿਆ ਗੁਰਮੁਖਿ ਆਖੀ॥੧੨॥

## ਉਚਾਰਨ ਸੇਧ

**ਬਿੰਦੀ ਸਹਿਤ**—ਤਾਂ, ਵਿਹੁਂ, ਜਾਂ, ਕਦਹੁਂ, ਹੈਂ, ਆਖੀਂ, ਸੁਣਹੁਂ, ਗੁਰਬਚਨੀਂ।

**ਬਿੰਦੀ ਰਹਿਤ**—ਮਨਮੁਖੀ।

**ਫੁਟਕਲ**—ਨ੍ਹਾਇ, ਕੁਸੱਤ। 'ਸੂਰਜ' ਦਾ ਸਰੂਪ 'ਸੂਰਜਿ' ਵੀ ਹਥ ਲਿਖਤ ਬੀੜਾਂ ਵਿਚ ਮਿਲਦਾ ਹੈ। ਵਿਕਆਰਣਕ ਪੱਖੋਂ ਇਹ ਸਰੂਪ ਠੀਕ ਜਾਪਦਾ ਹੈ।

**ਪਦ ਅਰਥ**—ਆਤਮਾ ਦੇਉ-ਆਤਮਾ ਨੂੰ ਪ੍ਰਕਾਸ਼ ਦੇਣ ਵਾਲਾ-ਪਰਮਾਤਮਾ। ਸਹਜਿ-ਗਿਆਨ ਦੁਆਰਾ, ਅਡੋਲ ਅਵਸਥਾ ਵਿਚ। ਪਰਚਾ-ਜਾਣਕਾਰੀ, ਪਿਆਰ, ਆਪਣੇ ਆਪ ਨੂੰ ਵਧੇਰੇ ਆਹਰੇ ਲਾਈ ਰੱਖਣ ਵਾਲਾ ਕੰਮ। ਸੁਭਾਇ-ਸੁਭਾਵਕ ਹੀ, ਸੁਤੇ ਹੀ। ਸਹਜੁ-ਪੂਰਨ ਗਿਆਨ ਦੀ ਅਡੋਲ ਅਵਸਥਾ, ਚੌਥਾ ਪਦ। ਮਨਮੁਖ ਲੋਕੁ-ਆਪਹੁਦਰਾ ਮਨੁੱਖ (ਨੋਟ—ਲੋਕੁ ਦੇ ਕੱਕੇ ਨੂੰ ਔਂਕੜ ਹੋਣ ਕਰਕੇ ਇਹ ਇਕ ਵਚਨ ਹੈ)। ਪਇਐ ਕਿਰਤਿ-(ਪੂਰਬਲੇ ਕਰਮਾਂ ਦੀ) ਪਈ ਹੋਈ ਕਿਰਤ ਅਨੁਸਾਰ। ਲਿਵ-ਮਾਲਿਕ ਪ੍ਰਭੂ ਦੀ ਲਗਾਤਾਰੀ ਯਾਦ ਵਿੱਚ ਸੁਰਤਿ ਦਾ ਜੁੜਨਾ। ਧਾਤੁ-ਮਾਇਕ ਪਦਾਰਥਾਂ ਪਿਛੇ ਦੌੜਨਾ। ਸਥ-ਝਗੜਾ ਨਿਬੇੜਨ ਵਾਲੀ ਸਭਾ ਜਾਂ ਪੰਚਾਇਤ। ਭੁੰਚੀਐ-ਚੰਗੀ ਤਰ੍ਹਾਂ ਛਕਣਾ ਜਾਂ ਮਾਣਨਾ ਚਾਹੀਦਾ ਹੈ। ਲੁਝਣਾ-ਝਗੜਨਾ। ਸਾਖੀ-ਸਿਖਿਆ (ਉਪਦੇਸ਼)। ਸਹਜੇ-ਸੁਭਾਵਿਕ, ਬਿਨਾਂ ਤਰੱਦਦ ਦੇ। ਮੁਖਿ-ਚਿਹਰੇ ਤੇ। ਮਸਤਕਿ-ਮੱਥੇ ਉਤੇ। ਕਿਰਾਖੀ-ਖਿੱਚੀ ਹੈ। ਆਖੀ-ਅੱਖਾਂ ਨਾਲ।

**ਅਰਥ**—ਗੁਰੂ ਦੇ ਬਖਸ਼ੇ ਹੋਏ ਗਿਆਨ ਦੁਆਰਾ ਸੁਭਾਵਕ ਹੀ ਪਰਮਾਤਮਾ ਨੂੰ ਪੂਜਣਾ ਚਾਹੀਦਾ ਹੈ। (ਇਸ ਪ੍ਰਕਾਰ ਦਾ ਜੀਵਨ ਜੀਊਣ ਨਾਲ ਜਦੋਂ ਜੀਵ) ਆਤਮੇ ਨੂੰ (ਸਰਬ ਵਿਆਪਕ ਪਰਮ)

ਆਤਮੇ ਦੀ ਪਰਤੀਤਿ ਹੋ ਜਾਂਦੀ ਹੈ ਤਾਂ ਹਿਰਦੇ ਅੰਦਰ ਹੀ (ਪ੍ਰਭੂ ਨਾਲ) ਪਿਆਰ ਪੈ ਜਾਂਦਾ ਹੈ। (ਫਿਰ) ਗੁਰੂ ਦੇ ਪ੍ਰੇਮ ਵਿਚ (ਜੀਵ) ਆਤਮਾ ਸੁਤੇ ਹੀ ਡੋਲਣ ਤੋਂ ਰਹਿਤ ਹੋ ਜਾਂਦੀ ਹੈ। ਗੁਰੂ ਤੋਂ ਬਿਨਾ ਪੂਰਨ ਗਿਆਨ (ਵਾਲੀ ਅਵਸਥਾ) ਨਹੀਂ ਆਉਂਦੀ (ਅਤੇ) ਨਾ ਹੀ ਲੋਭ ਰੂਪ ਮੈਲ (ਮਨ ਵਿੱਚੋਂ) ਨਿਕਲਦੀ ਹੈ (ਜਿਸ ਕਾਰਨ ਮਨ ਡੋਲਦਾ ਰਹਿੰਦਾ ਹੈ)। (ਹਾਂ, ਜੇਕਰ ਪੂਰਨ ਸਹਜ ਅਵਸਥਾ ਦਾ) ਇਕ ਛਿਨ ਭਰ ਹਰੀ ਨਾਮ ਮਨ ਅੰਦਰ ਵੱਸ ਜਾਵੇ (ਤਾਂ ਜਾਣੋਂ ਉਸ ਮਨੁੱਖ ਨੇ) ਸਾਰੇ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ। ਸੱਚੇ (ਪ੍ਰਭੂ ਨਾਲ ਜੁੜਿਆਂ ਪਾਪਾਂ ਦੀ) ਮੈਲ ਨਹੀਂ ਲਗਦੀ, ਮੈਲ (ਤਾਂ ਉਸ ਮਾਲਿਕ ਨੂੰ ਛੱਡ ਕੇ) ਦੂਜੇ ਦੇ ਪ੍ਰੇਮ ਵਿਚ ਪੈਣ ਨਾਲ ਲਗਦੀ ਹੈ। (ਮਨ ਨੂੰ ਦੂਜੇ ਭਾਵ ਦੀ ਲਗੀ ਹੋਈ ਮੈਲ ਪਾਣੀ ਨਾਲ) ਧੋਤਿਆਂ ਬਿਲਕੁਲ ਨਹੀਂ ਲਹਿੰਦੀ ਜੇ (ਕੋਈ ਭਾਵੇਂ ਹਿੰਦੂ ਧਰਮ ਦੇ ਮੰਨੇ ਹੋਏ) ਅਠਾਹਠ ਤੀਰਥਾਂ ਤੇ ਜਾ ਕੇ ਵੀ ਇਸ਼ਨਾਨ ਕਰ ਲਵੇ। (ਇਸ ਦਾ ਕਾਰਨ ਇਹ ਹੈ ਕਿ) ਆਪਹੁਦਰੇ (ਨਿਗੁਰੇ ਮਨੁੱਖ ਜਿਤਨੇ ਵੀ) ਕੰਮ ਕਰਦਾ ਹੈ (ਉਹ) ਅਹੰਕਾਰੀ) ਬਣ ਕੇ ਕਰਦਾ ਹੈ, (ਇਸ ਲਈ ਉਹ) ਸਭ ਦੁੱਖ ਹੀ ਕਮਾਉਂਦਾ ਹੈ (ਭਾਵ ਉਹ ਜੀਵਨ ਵਿੱਚ ਦੁਖ ਦੇਣ ਵਾਲਾ ਹੀ ਕੰਮ ਕਰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਾਪਾਂ ਅਤੇ ਵਿਕਾਰਾਂ ਨਾਲ) ਮੈਲਾ (ਹੋਇਆ ਮਨ) ਤਾਂ ਨਿਰਮਲ (ਸਾਫ਼) ਹੁੰਦਾ ਹੈ ਜੇ (ਜੀਵ) ਸਤਿਗੁਰੂ ਵਿਚ ਸਮਾਅ ਜਾਵੇ (ਭਾਵ ਸੱਚੇ ਗੁਰੂ ਦੀ ਮੱਤਿ ਵਿੱਚ ਲੀਨ ਹੋ ਕੇ ਇਕਮਿਕ ਹੋ ਜਾਵੇ)॥੧॥

**ਮ:੩॥–** (ਗੁਰਮਤਿ ਤੋਂ ਬਾਹਰ ਰਹਿਣ ਵਾਲੇ) ਆਪ-ਹੁਦਰੇ ਬੰਦੇ ਨੂੰ (ਜੇ ਸਮਝਾਈਏ ਤਾਂ) ਉਹ ਕਦੇ ਵੀ ਸਮਝਾਇਆ ਨਹੀਂ ਜਾ ਸਕਦਾ? (ਜੇ ਮਨਮੁਖ ਨੂੰ) ਗੁਰਮੁਖਾਂ ਦੀ ਸੰਗਤ ਵਿਚ) ਰਲਾ ਦੇਵੀਏ (ਤਾਂ ਉਹ) ਰਲਾਇਆਂ ਵੀ ਨਹੀਂ ਰਲ ਸਕਦਾ, ਉਹ ਬੀਤ ਗਏ ਸਮੇਂ ਵਿਚ ਕੀਤੇ ਕਰਮਾਂ ਦੀ) ਪਈ ਕਿਰਤ ਅਨੁਸਾਰ ਭਟਕਦਾ ਫਿਰਦਾ ਹੈ। ਲਿਵ ਸਾਂਈਂ ਦੀ ਮਿੱਠੀ (ਯਾਦ ਵਿਚ ਜੁੜਨਾ ਅਤੇ) ਧਾਤੁ (ਸਾਂਈਂ ਦੇ ਰਚਿਤ ਮਾਇਕ ਪਦਾਰਥਾਂ ਪਿਛੇ ਦੌੜਨਾ, ਮਨੁੱਖ ਲਈ ਸੰਸਾਰ ਵਿਚ ਇਹ) ਦੋ ਰਸਤੇ (ਹਨ ਅਤੇ ਮਨਮੁਖ ਬੰਦਾ ਆਪਣੇ ਪੂਰਬਲੇ ਕਰਮਾਂ ਅਧੀਨ ਸਾਂਈਂ ਦੇ) ਹੁਕਮ ਅਨੁਸਾਰ ਹੀ ਕੰਮ-ਕਾਰ ਕਰਦਾ ਹੈ। (ਦੂਜੇ ਪਾਸੇ) ਗੁਰਮੁਖ (ਗੁਰੂ ਅਨੁਸਾਰੀ ਮਨੁੱਖ) ਨੇ ਆਪਣਾ ਮਨ ਗੁਰੂ ਦੇ ਉਪਦੇਸ਼ ਦੁਆਰਾ ਕਸਵੱਟੀ ਤੇ ਲਾ ਲਾ ਕੇ (ਕਿਵੇਂ? ਪਦਾਰਥਕ ਦੌੜ-ਭੱਜ ਵੱਲੋਂ) ਮਾਰ ਲਿਆ ਹੁੰਦਾ ਹੈ। (ਉਹ ਹੋਰਾਂ ਤੇ ਰੋਸ ਕਰਨ ਦੀ ਬਜਾਇ ਆਪਣੇ) ਮਨ ਨਾਲ ਹੀ ਝਗੜਾ (ਕਰਦਾ ਹੈ ਅਤੇ ਸ਼ੁੱਧ) ਮਨ ਅਥਵਾ ਬਿਬੇਕ ਬੁੱਧੀ ਨਾਲ ਪੰਚਾਇਤ (ਬਣਾ ਕੇ ਆਪਣਾ ਝਗੜਾ ਨਿਬੇੜਦਾ ਹੈ, ਜਿਸ ਕਰਕੇ ਉਹ) ਮਨ ਦੇ ਅੰਦਰ (ਭਾਵ ਆਤਮਾ) ਵਿਚ ਹੀ ਲੀਨ ਹੋਇਆ ਰਹਿੰਦਾ ਹੈ। (ਸ਼ੁੱਧ) ਮਨ ਜੋ (ਕੁਝ ਵੀ) ਇੱਛਾ ਕਰਦਾ ਹੈ, ਅਥਵਾ ਚਿਤਵਦਾ ਹੈ ਉਹ ਸੱਚੇ (ਪ੍ਰਭੂ) ਦੇ ਹੁਕਮ ਨਾਲ ਸੁਭਾਵਿਕ ਹੀ ਪ੍ਰਾਪਤ ਕਰ ਲੈਂਦਾ ਹੈ। (ਇਸ ਲਈ ਐ ਪ੍ਰਾਣੀ !) ਗੁਰੂ ਦੀ ਦੱਸੀ ਹੋਈ ਕਾਰ ਕਮਾਂਦੇ ਹੋਏ ਅੰਮ੍ਰਿਤ ਨਾਮ ਹਰ ਵੇਲੇ ਛਕਣਾ ਚਾਹੀਦਾ ਹੈ (ਅਤੇ ਇਹ ਅੰਮ੍ਰਿਤ ਨਾਮ ਸ਼ੁੱਧ ਮਨ-ਆਤਮਾ ਵਿਚੋਂ ਹੀ ਪ੍ਰਾਪਤ ਹੁੰਦਾ ਹੈ, ਇਸ ਲਈ ਮਨ ਤੋਂ ਬਿਨਾਂ ਹੋਰ ਕਿਸੇ ਨਾਲ ਝਗੜਾ ਕਰਨ ਨਾਲ ਜਨਮ (ਵਿਅਰਥ) ਚਲਾ ਜਾਂਦਾ ਹੈ। ਮਨਮੁਖ (ਆਪਣੇ ਕੁਸਧੁ) ਮਨ ਦੇ ਹਠ ਕਰਕੇ (ਦੁਨੀਆਂ ਵਿਚ ਰਹਿੰਦਿਆਂ ਸਚੁ ਦੀ ਕਮਾਈ ਛੱਡ ਕੇ) ਕੂੜ ਕੁਸੱਤ ਕਮਾਉਂਦਾ ਹੋਇਆ (ਆਪਣਾ ਰਤਨ ਜਨਮ ਜੂਏ ਵਿਚ) ਹਾਰ ਜਾਂਦਾ ਹੈ। (ਪਰ, ਗੁਰਮੁਖ) ਗੁਰੂ ਦੀ ਕਿਰਪਾ ਨਾਲ ਹਰੀ ਨਾਲ ਸੁਰਤਿ ਜੋੜ ਕੇ ਮਨ ਨੂੰ ਜਿੱਤ ਲੈਂਦਾ ਹੈ ਭਾਵ ਮਨ ਨੂੰ ਆਪਣੇ ਅਧੀਨ ਕਰ ਲੈਂਦਾ ਹੈ। ਨਾਨਕ (ਗੁਰੂ ਜੀ ਤੱਤ ਦੀ ਗੱਲ ਕਰਦੇ ਹਨ ਕਿ) ਗੁਰਮੁਖ (ਪੁਰਸ਼, ਮਨ, ਬਚਨ ਅਤੇ ਕਰਮ ਕਰਕੇ) ਸਚਾਈ ਨੂੰ ਕਮਾਉਂਦਾ ਹੈ (ਜਿਸ ਦੇ ਫਲਸਰੂਪ ਉਹ ਸੱਚ-ਪਰਮੇਸ਼ਰ ਵਾਂਗ ਅਮਰ ਅਟੱਲ ਹੋ ਜਾਦਾ ਹੈ ਜਦੋਂ ਕਿ) ਆਪਹੁਦਰਾ ਮਨੁੱਖ (ਕੂੜ ਕਿਰਿਆ ਵਿਚ ਉਲਝਿਆ ਹੋਣ ਕਰਕੇ) ਆਉਂਦਾ ਜਾਂਦਾ ਭਾਵ ਜੰਮਦਾ ਮਰਦਾ ਰਹਿੰਦਾ ਹੈ॥੨॥

**ਪਉੜੀ॥–** (ਹੇ) ਹਰੀ ਦੇ ਸੰਤ (ਪਿਆਰਿਓ !) ਭਾਈ ਜਨੋ ! ਹਰੀ ਸਤਿਗੁਰੂ ਦੀ ਇਕ

ਸਿਖਿਆ ਸੁਣੋ। (ਇਹ ਸਿਖਿਆ) ਉਸ ਜਨ ਨੇ ਹੀ ਲੈ ਕੇ ਹਿਰਦੇ ਵਿਚ ਟਿਕਾਈ ਹੈ ਜਿਸ ਦੇ ਮੁਖ ਮਸਤਕ ਉਤੇ ਧੁਰ (ਦਰਗਾਹੋਂ) ਭਾਗ (ਲਿਖਿਆ ਹੋਇਆ ਹੈ)। ਹਰੀ ਦੀ ਉਤਮ ਤੇ ਸ੍ਰੇਸ਼ਟ (ਸਿਖਿਆ) ਮੌਤ ਤੋਂ ਰਹਿਤ ਕਰ ਦੇਣ ਵਾਲੀ ਕਥਾ (ਇਹ ਬੜੀ ਦੁਰਲਭ ਵਸਤੂ ਹੈ, ਪਰ) ਗੁਰੂ ਦੇ ਬਚਨਾਂ ਦੁਆਰਾ (ਇਹ) ਸਹਜੇ ਹੀ ਚਖੀ ਜਾ ਸਕਦੀ ਹੈ (ਭਾਵ ਗੁਰੂ ਦੇ ਉਪਦੇਸ਼ ਅਨੁਸਾਰ ਜੀਵਨ-ਚਾਲ ਚਲਦਿਆਂ ਸੁਭਾਵਿਕ ਹੀ ਅੰਮ੍ਰਿਤ ਰਸ ਆਉਣ ਲਗ ਜਾਂਦਾ ਹੈ।) ਇਹ ਰਤਨ ਰੂਪ ਗੁਰ-ਸਿਖਿਆ (ਜਿਸ ਨੇ ਮਨ ਵਿਚ ਟਿਕਾ ਲਈ, ਸਮਝੋ) ਉਸ (ਹਿਰਦੇ ਅੰਦਰੋਂ ਅਗਿਆਨਤਾ ਦਾ) ਅੰਧੇਰਾ ਦੂਰ ਹੋ ਗਿਆ (ਅਤੇ ਨਿਰੋਲ ਆਤਮਿਕ) ਪ੍ਰਕਾਸ਼ ਹੋ ਗਿਆ, ਜਿਵੇਂ ਕਿ ਸੂਰਜ (ਚੜ੍ਹਨ ਨਾਲ) ਰਾਤ ਖਿੱਚੀ ਜਾਂਦੀ ਹੈ (ਭਾਵ ਹਨ੍ਹੇਰਾ ਖਤਮ ਹੋ ਜਾਂਦਾ ਹੈ)। (ਜੋ ਪਰਮਾਤਮਾ ਇਨ੍ਹਾਂ ਸਥੂਲ ਨੇਤਰਾਂ ਨਾਲ ਨਹੀਂ) ਦਿਸਦਾ, ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ, ਬੁੱਧੀ ਦੀ ਲਖਤਾ ਤੋਂ ਪਰੇ ਹੈ (ਅਤੇ) ਮਾਇਆ ਤੋਂ ਰਹਿਤ ਹੈ, ਉਹ ਗੁਰੂ ਅਨੁਸਾਰੀ ਜੀਊੜਿਆਂ ਨੇ (ਉਸ ਨੂੰ ਬਿਅੰਨ) ਅੱਖਾਂ ਨਾਲ (ਭਾਵ ਗਿਆਨ ਰੂਪੀ ਚਖ਼ਸ਼ੂਆਂ ਨਾਲ ਪਰਤੱਖ) ਵੇਖ ਲਿਆ ਹੈ॥੧੨॥

## ਸਾਰੰਸ਼ ਅਤੇ ਸਿਧਾਂਤ

'ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ'—ਅਜਿਹੇ ਸਰਬ-ਵਿਆਪੀ ਪੁਰਖ ਨੂੰ ਪੂਜਣ ਦੀ ਸਹੀ ਜਾਚ ਸਤਿਗੁਰੂ ਦੇ ਉਪਦੇਸ਼ ਤੋਂ ਬਿਨਾਂ ਨਹੀਂ ਆ ਸਕਦੀ। ਸੱਚੇ ਗੁਰੂ ਤੋਂ ਵਾਂਝਿਆਂ ਰਹਿ ਕੇ ਹਠ—ਕਰਮ ਨਾਲ ਮੈਲਾ ਮਨ ਸਾਫ਼ ਨਹੀਂ ਹੁੰਦਾ, ਸਗੋਂ ਉਸ ਮੈਲ ਵਿਚ ਹੰਕਾਰ ਦੀ ਮੈਲ ਨਾਲ ਹੋਰ ਵਾਧਾ ਹੁੰਦਾ ਹੈ, ਮੈਲੇ ਮਨ ਨਾਲ ਕੀਤੀ ਸੇਵਾ ਵੀ ਥਾਂਇ ਨਹੀਂ ਪੈਂਦੀ। ਸ਼ੁੱਧ ਨੀਯਤ ਨਾਲ ਸ਼ਰਧਾ ਭਾਵਨਾ ਸਹਿਤ ਕੀਤੀ ਸੇਵਾ ਹੀ ਫਲਦਾਇਕ ਹੁੰਦੀ ਹੈ। ਮਨ ਨੂੰ 'ਦੂਜੈ ਭਾਇ' ਤੋਂ ਹਟਾ ਕੇ 'ਗੁਰ ਕੈ ਸਹਜਿ ਸੁਭਾਇ' ਵਿਚ ਟਿਕਾ ਕੇ ਹੀ ਅਕਾਲ ਪੁਰਖ ਦੀ ਪੂਜਾ ਆਰੰਭ ਹੁੰਦੀ ਹੈ। ਗੂਜਰੀ ਰਾਗ ਅੰਦਰ ਗੁਰੂ ਬਾਬਾ ਜੀ ਦੇ ਸੁੰਦਰ ਬਚਨ ਹਨ—

**ਤੇਰਾ ਨਾਮੁ ਕਰੀ ਚਨਣਾਠੀਆ, ਜੇ ਮਨੁ ਉਰਸਾ ਹੋਇ॥**
**ਕਰਣੀ ਕੁੰਗੂ ਜੇ ਰਲੈ, ਘਟ ਅੰਤਰਿ ਪੂਜਾ ਹੋਇ॥੧॥**
**ਪੂਜਾ ਕੀਚੈ ਨਾਮੁ ਧਿਆਈਐ, ਬਿਨੁ ਨਾਵੈ ਪੂਜ ਨ ਹੋਇ॥.....** [ਪੰਨਾ ੪੮੯

ਤੀਜੇ ਪਾਤਸ਼ਾਹਿ ਜੀ ਨੇ ਆਪਣੇ ਜੀਵਨ ਵਿਚ ਜਿਵੇਂ ਸਤਿਗੁਰੂ ਦੀ ਸੇਵਾ ਕੀਤੀ, ਘਾਲ ਘਾਲੀ, ਉਸ ਦੀ ਮਿਸਾਲ ਕਿਤੇ ਨਹੀਂ ਮਿਲਦੀ। ਆਪ ਜੀ ਨੇ ਆਪਣੇ ਤਤ-ਵਿਚਾਰ ਇਉਂ ਪ੍ਰਗਟਾਏ ਹਨ—

**ੳ) ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ, ਦੂਜੈ ਭਾਇ ਮਨੁ ਲਾਈ॥੧੦॥**
**ਗੁਰਮੁਖਿ ਹੋਵੈ ਸੁ ਪੂਜਾ ਜਾਣੈ, ਭਾਣਾ ਮਨਿ ਵਸਾਈ॥੧੧॥** [ਪੰਨਾ ੯੧੦
**ਅ) ਹਸਤੀ ਸਿਰਿ ਜਿਉ ਅੰਕਸੁ ਹੈ, ਅਹਰਣਿ ਜਿਉ ਸਿਰੁ ਦੇਇ॥**
**ਮਨੁ ਤਨੁ ਆਗੈ ਰਾਖਿ ਕੈ, ਊਭੀ ਸੇਵ ਕਰੇਇ॥** [ਪੰਨਾ ੬੪੭

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੂਜਾ ਕਰਨ ਦੀ ਬਿਧੀ ਬਾਰੇ ਇਉਂ ਪ੍ਰੇਰਨਾ ਦਿੱਤੀ ਹੈ—

**ਘਾਲ ਨ ਭਾਨੈ ਅੰਤਰਿ ਬਿਧਿ ਜਾਨੈ, ਤਾ ਕੀ ਕਰਿ ਮਨ ਸੇਵਾ॥**
**ਕਰਿ ਪੂਜਾ ਹੋਮਿ ਇਹੁ ਮਨੂਆ, ਅਕਾਲਮੂਰਤਿ ਗੁਰਦੇਵਾ॥** [ਪੰਨਾ ੬੧੪

ਆਤਮਕ ਪੂਜਾ ਦਾ ਆਰੰਭ ਹੀ ਓਦੋਂ ਹੁੰਦਾ ਹੈ ਜਦੋਂ ਜੀਵਾਤਮਾ ਅੰਦਰ ਪਰਮਾਤਮਾ ਦੀ ਪਰਤੀਤਿ ਬੱਝਦੀ ਹੈ। ਫਿਰ ਜੀਵ ਇਧਰ ਉਧਰ ਡੱਕੇ-ਡੋਲੇ ਨਹੀਂ ਖਾਂਦਾ।

ਦੂਜੇ ਸਲੋਕ ਵਿਚ ਮਨਮੁਖਾਂ ਤੇ ਗੁਰਮੁਖਾਂ ਦੀ ਜੀਵਨ -ਕਿਰਿਆ ਨੂੰ ਵਿਆਖਦੇ ਹੋਏ ਦਰਸਾਇਆ ਹੈ ਕਿ ਆਪਹੁਦਰੇ ਲੋਕ ਲਾਭ-ਹੀਨ ਕਾਰਵਾਈਆਂ ਰਾਹੀਂ ਆਪਣਾ ਜੀਵਨ ਵਿਅਰਥ ਗੁਆ ਲੈਂਦੇ ਹਨ ਜਦ ਕਿ ਗੁਰੂ-ਅਨੁਸਾਰੀ ਜੀਊੜੇ ਆਪਣੇ ਕਾਮਲ ਮੁਰਸ਼ਦ ਦੀ ਸਿਖਿਆ ਦੇ ਚਾਨਣ

ਵਿਚ ਜੀਵਨ ਬਤੀਤ ਕਰਦੇ ਹੋਏ ਦਿਬ-ਦ੍ਰਿਸ਼ਟੀ ਪ੍ਰਾਪਤ ਕਰਕੇ ਆਤਮਦੇਵ ਜੀ ਦੇ ਦੀਦਾਰੇ ਕਰ ਲੈਂਦੇ ਹਨ। ਇਸ ਪ੍ਰਕਾਰ, ਗੁਰਮੁਖ ਅਸਥਿਰ ਹੋ ਜਾਂਦੇ ਹਨ ਅਤੇ ਮਨਮੁਖ ਚੌਰਾਸੀ ਦੇ ਗੇੜ ਵਿਚ ਪੈ ਜਾਂਦੇ ਹਨ।

ਜਦੋਂ ਤੱਕ ਗੁਰੂ ਦੇ ਉਪਦੇਸ਼ ਦੁਆਰਾ ਸੰਕਲਪਾਂ, ਵਿਕਲਪਾਂ ਤੇ ਹੰਕਾਰ ਦਾ ਹਵਨ ਨਹੀਂ ਕੀਤਾ ਜਾਂਦਾ ਓਦੋਂ ਤੱਕ ਮਨ ਦਾ ਟਿਕਣਾ ਅਸੰਭਵ ਹੈ। ਮਨ ਦੇ ਟਿਕਾਓ ਬਿਨਾਂ ਅਕਾਲ-ਪੂਜਾ ਦੀ ਸਮਝ ਹੀ ਨਹੀਂ ਆਉਂਦੀ ਅਤੇ ਨਾ ਹੀ ਸੋਝੀ ਤੋਂ ਬਿਨਾ ਅਦ੍ਰਿਸ਼ਟ ਪਰਮਾਤਮਾ ਪਰਤੱਖ ਦੇਖਿਆ ਜਾ ਸਕਦਾ ਹੈ। ਨਾਮ ਦੇ ਇਕ ਰਸ ਜਾਪ ਦਾ ਸਦਕਾ ਭਰਮ ਦਾ ਹਨੇਰਾ ਦੂਰ ਹੋ ਕੇ ਅਕਾਲ ਪੁਰਖ ਜੀ ਦਾ ਪ੍ਰਕਾਸ਼ ਪ੍ਰਚੰਡ ਹੁੰਦਾ ਹੈ। ਗੁਰਮੁਖ ਜੀਉੜੇ ਇਸ ਵਿਚ ਸਮਾਏ ਰਹਿੰਦੇ ਹਨ।

**ਸਲੋਕ ਮ: ੩॥ ਸਤਿਗੁਰ ਸੇਵੇ ਆਪਨਾ, ਸੋ ਸਿਰੁ ਲੇਖੈ ਲਾਇ॥ ਵਿਚਹੁ ਆਪੁ ਗਵਾਇ ਕੈ, ਰਹਨਿ ਸਚਿ ਲਿਵਲਾਇ॥ ਸਤਿਗੁਰ ਜਿਨੀ ਨ ਸੇਵਿਓ, ਤਿਨਾ ਬਿਰਥਾ ਜਨਮੁ ਗਵਾਇ॥ ਨਾਨਕ, ਜੋ ਤਿਸੁ ਭਾਵੈ ਸੋ ਕਰੇ, ਕਹਣਾ ਕਿਛੂ ਨ ਜਾਇ॥੧॥ ਮ: ੩॥ ਮਨੁ ਵੇਕਾਰੀ ਵੇੜਿਆ, ਵੇਕਾਰਾ ਕਰਮ ਕਮਾਇ॥ ਦੂਜੈ ਭਾਇ ਅਗਿਆਨੀ ਪੂਜਦੇ, ਦਰਗਹ ਮਿਲੈ ਸਜਾਇ॥ ਆਤਮਦੇਉ ਪੂਜੀਐ, ਬਿਨੁ ਸਤਿਗੁਰ ਬੂਝ ਨ ਪਾਇ॥ ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ, ਕਰਮੀ ਪਲੈ ਪਾਇ॥ ਨਾਨਕ, ਸੇਵਾ ਸੁਰਤਿ ਕਮਾਵਣੀ, ਜੋ ਹਰਿ ਭਾਵੈ ਸੋ ਥਾਇ ਪਾਇ॥੨॥ਪਉੜੀ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ! ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ! ਜਿਤੁ ਸਿਮਰਤ, ਸਭਿ ਕਿਲਵਿਖ ਪਾਪ ਲਹਾਤੀ। ਹਰਿ ਹਰਿ ਨਾਮੁ ਜਪਹੁ ਮਨ ਮੇਰੇ ! ਜਿਤੁ ਦਾਲਦੁ ਦੁਖ ਭੁਖ ਸਭਿ ਲਹਿ ਜਾਤੀ॥ ਹਰਿ ਹਰਿ ਨਾਮੁ ਜਪਹੁ ਮਨ ਮੇਰੇ ! ਮੁਖਿ ਗੁਰਮੁਖਿ ਪ੍ਰੀਤਿ ਲਗਾਤੀ॥ ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ, ਹਰਿ ਤਿਤੁ ਮੁਖਿ ਨਾਮੁ ਜਪਾਤੀ ॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ**—ਵਿਚਹੁਂ, ਜਿਨ੍ਹੀਂ, ਤਿਨ੍ਹਾਂ, ਵੇਕਾਰੀਂ, ਵੇਕਾਰਾਂ, ਥਾਂਇਂ।

**ਪਦ ਅਰਥ**—ਲੇਖੈ ਲਾਇ-ਲੇਖੇ ਵਿਚ ਲਾਉਂਦਾ ਭਾਵ ਸਫਲਾ ਕਰਦਾ ਹੈ। ਰਹਨਿ-ਰਹਿੰਦੇ ਹਨ। ਵੇਕਾਰੀ-ਵਿਕਾਰਾਂ ਵਿਚ। ਵੇੜਿਆ-ਘਿਰਿਆ ਹੋਇਆ। ਕਰਮੀ-ਮਿਹਰ ਨਾਲ।

**ਅਰਥ**—(ਅਸਲ ਵਿਚ ਜਿਹੜਾ ਜੀਵ) ਆਪਣੇ ਸਤਿਗੁਰੂ ਨੂੰ ਸੇਵੇ (ਭਾਵ ਉਸ ਦੀ ਸੇਵਾ ਵਿਚ ਇਕ ਮਨ ਚਿਤ ਹੋ ਕੇ ਜੁਟਿਆ ਰਹੇ, ਉਹ ਹੀ ਆਪਣਾ) ਸਿਰ ਲੇਖੇ ਲਾਉਂਦਾ ਹੈ (ਭਾਵ ਸਫਲਾ ਕਰਦਾ ਹੈ)। (ਅਜਿਹੇ ਮਨੁੱਖ ਆਪਣੇ) ਅੰਦਰੋਂ ਹੰਕਾਰ (ਜੋ ਕਿ ਜੀਵਾਤਮਾ ਅਤੇ ਪਰਮਾਤਮਾ ਵਿਚਕਾਰ ਵਿਛੋੜੇ ਦਾ ਕਾਰਨ ਬਣਦਾ ਹੈ) ਮਿਟਾ ਕੇ ਸੱਚ ਵਿਚ ਸੁਰਤਿ ਜੋੜ ਕੇ ਟਿਕੇ ਰਹਿੰਦੇ ਹਨ। ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ ਨੂੰ ਨਹੀਂ ਸੇਵਿਆ, ਉਨ੍ਹਾਂ ਨੇ (ਆਪਣਾ ਹੀਰੇ ਵਰਗਾ) ਜਨਮ ਅਜਾਂਈਂ ਗੁਆ ਦਿੱਤਾ। ਨਾਨਕ (ਗੁਰੂ ਜੀ ਫੁਰਮਾਂਉਂਦੇ ਹਨ ਕਿ) ਜੋ ਕੁਝ ਉਸ (ਪਰਮਾਤਮਾ) ਦੀ ਮਰਜ਼ੀ ਹੁੰਦੀ ਹੈ ਸੋਈ ਕਰਦਾ ਹੈ (ਇਸ ਬਾਰੇ ਕੁਝ ਵੀ) ਕਿਹਾ ਨਹੀਂ ਜਾ ਸਕਦਾ (ਭਾਵ ਕੋਈ ਟੀਕਾ-ਟਿੱਪਣੀ ਨਹੀਂ ਕੀਤੀ ਜਾ ਸਕਦੀ)॥੧॥

**ਮ: ੩॥**– ਵੇਕਾਰਾਂ ਵਿਚ ਘਿਰਿਆ ਹੋਇਆ ਮਨ ਵੇਕਾਰਾਂ ਵਾਲੇ ਕੰਮ ਹੀ ਕਰਦਾ ਹੈ। (ਇਸ ਪ੍ਰਕਾਰ) ਤੱਤ-ਗਿਆਨ ਤੋਂ ਹੀਣੇ ਜੀਵ (ਇਕ ਪਰਮਾਤਮਾ ਤੋਂ ਛੁੱਟ) ਦੂਜੇ (ਭਾਵ ਉਸ ਦੀ ਕਿਰਤਮ) ਦੇ ਪਿਆਰ ਵਿਚ (ਪੈ ਕੇ ਕਿਰਤਮ ਨੂੰ) ਪੂਜਦੇ ਹਨ (ਅਤੇ ਉਨ੍ਹਾਂ ਨੂੰ ਰੱਬੀ) ਦਰਗਾਹ ਵਿਚ ਸਜ਼ਾ ਮਿਲਦੀ ਹੈ। (ਇਸ ਲਈ) ਆਤਮ-ਪ੍ਰਕਾਸ਼ਕ (ਅਕਾਲ ਪੁਰਖ) ਨੂੰ ਹੀ ਪੂਜਣਾ ਚਾਹੀਦਾ ਹੈ (ਪਰ) ਸੱਚੇ ਗੁਰੂ ਤੋਂ ਬਿਨਾਂ ਇਸ ਪੂਜਾ ਦੀ ਸਮਝ ਨਹੀਂ ਪੈਂਦੀ। (ਆਤਮ-ਪੂਜਕ ਦਾ) ਜਪ, ਤਪ, ਸੰਜਮ (ਸਭ ਕੁਝ) ਸੱਚੇ ਗੁਰੂ ਦਾ ਹੁਕਮ (ਮੰਨਣਾ ਹੀ ਹੁੰਦਾ ਹੈ, ਭਾਵ ਉਸ ਦੀ ਮਰਜ਼ੀ ਵਿਚ ਤੁਰਨਾ ਹੁੰਦਾ ਹੈ ਪਰ ਇਹ ਭਾਣਾ ਅਥਵਾ ਹੁਕਮ ਦੀ ਸਮਝ ਵੀ ਉਸ ਦੀ) ਬਖਸ਼ਿਸ਼ ਨਾਲ ਹੀ ਪੱਲੇ ਪੈਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਤਿਗੁਰੂ ਦੀ) ਸੇਵਾ ਸੁਰਤੀ ਨਾਲ (ਭਾਵ ਮਨੋ ਤਨੋ ਸਾਵਧਾਨਤਾ ਸਹਿਤ) ਕਮਾਉਣੀ ਚਾਹੀਦੀ ਹੈ, ਜਿਹੜੀ (ਸੇਵਾ) ਹਰੀ ਪਰਮਾਤਮਾ ਨੂੰ ਭਾ ਜਾਵੇ ਅਸਲ ਵਿਚ ਉਹ (ਸੇਵਾ ਹੀ) ਥਾਂਇ ਪੈਂਦੀ ਹੈ॥੨॥

**ਪਉੜੀ॥**– ਹੇ ਮੇਰੇ ਮਨ ! ਹਰੀ ਹਰੀ (ਸਰਬ ਵਿਆਪਕ ਰਾਮ) ਨਾਮ ਦਾ (ਜਾਪ) ਜਪੋ (ਜਿਸ ਜਾਪ) ਤੋਂ ਦਿਨੇ ਰਾਤ ਹੀ ਸਦਾ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ। ਹੇ ਮੇਰੇ ਮਨ ! ਹਰੀ ਹਰੀ ਦਾ ਨਾਮ ਜਪੋ ਜਿਸ ਦੇ ਸਿਮਰਨ ਨਾਲ ਸਾਰੇ ਹੀ ਪਾਪਾਂ (ਦੀ ਮੈਲ ਮਨ ਤੋਂ) ਲਹਿ ਜਾਂਦੀ ਹੈ। ਹੇ ਮੇਰੇ ਮਨ ! ਹਰੀ ਹਰੀ ਦਾ ਨਾਮ ਜਪੋ ਜਿਸ (ਦਾ ਸਦਕਾ) ਦਲਿੱਦ੍ਰ, ਦੁਖ ਭੁਖ ਆਦਿ ਸਾਰੇ (ਰੋਗ) ਲਹਿ ਜਾਂਦੇ ਭਾਵ ਖ਼ਤਮ ਹੋ ਜਾਂਦੇ ਹਨ। ਹੇ ਮੇਰੇ ਮਨ ! ਹਰੀ ਹਰੀ ਦਾ ਨਾਮ ਸਿਮਰੋ (ਜਿਸ ਦੀ ਬਰਕਤ) ਮੁਖੀ ਗੁਰੂ (ਅਕਾਲ ਪੁਰਖ) ਨਾਲ ਪ੍ਰੀਤਿ ਲਗਾਉਂਦੀ ਹੈ। ਜਿਸ (ਜੀਊੜੇ ਦੇ) ਮਸਤਕ ਉਤੇ (ਨਾਮ ਜਪਣ ਦਾ) ਭਾਗ ਧੁਰ (ਦਰਗਾਹ) ਤੋਂ ਸੱਚੇ (ਪ੍ਰਭੂ) ਨੇ ਲਿਖਿਆ (ਹੁੰਦਾ ਹੈ), ਉਸੇ ਮੁਖ ਤੋਂ ਹਰੀ-ਪ੍ਰਭੂ ਨਾਮ ਜਪਾਉਂਦਾ ਹੈ॥੧੩॥

## ਅਰਥ ਭੇਦ ਅਤੇ ਨਿਰਣੈ

### ਹਰਿ ਹਰਿ ਨਾਮੁ ਜਪਹੁ ਮਨ ਮੇਰੇ, ਮੁਖਿ ਗੁਰਮੁਖਿ ਪ੍ਰੀਤਿ ਲਗਾਤੀ॥

ਇਸ ਪੰਕਤੀ ਦੇ ਹੇਠ ਲਿਖੇ ਅਨੁਸਾਰ ਕਈ ਭਾਂਤਿ ਦੇ ਅਰਥ ਟੀਕਾਕਾਰਾਂ ਵਲੋਂ ਕੀਤੇ ਗਏ ਹਨ—

੧. ਹਰਿ ਹਰਿ ਇਸ ਨਾਮ ਕੋ ਜਪੋ ਹੇ ਮੇਰੇ ਭਾਈ ਮੁਖ ਸੇ ਗੁਰਮੁਖ ਬਨ ਪ੍ਰੀਤੀ ਕੋ ਲਗਾਤੀ ਲਗਾਯ ਕੇ। [ਪੰ. ਤਾਰਾ ਸਿੰਘ ਜੀ ਨਰੋਤਮ

੨. ਹੇ ਮੇਰੇ ਮਨ ਹਰਿ ਹਰਿ ਨਾਮ ਕਾ ਜਾਪ ਕਰ ਕਿਉਂਕਿ ਗੁਰਮੁਖੋਂ ਨੇ ਮੁਖ ਜਾਨ ਕਰ ਪ੍ਰੀਤਿ ਲਗਾਈ ਹੈ ਵਾ ਗੁਰੋਂ ਮੁਖਿ ਦਵਾਰਾ ਪ੍ਰੀਤ ਲਗਾਈਤੀ ਹੈ। [ਫਰੀਦਕੋਟ ਸਟੀਕ

੩. ਹੇ ਮੇਰੇ ਮਨ ! ਹਰਿ ਹਰਿ ਕਾ ਨਾਮ ਜਪੋ ਜਿਸ ਕਰਕੇ ਗੁਰਮੁਖਾਂ ਦੇ ਮੁਖੀ (ਸਤਿਗੁਰੂ) ਵਿਚ ਪ੍ਰੀਤ ਲਗ ਜਾਂਦੀ ਹੈ। [ਸੰਥਯਾ ਪੋਥੀ

੪. ਹੇ ਮੇਰੇ ਮਨ ! ਹਰੀ ਨਾਮ ਦਾ ਸਿਮਰਨ ਕਰ (ਜਿਸ ਕਰਕੇ) ਸਤਿਗੁਰੂ ਦੇ ਸਨਮੁਖ ਰਹਿ ਕੇ (ਤੇਰੇ ਅੰਦਰ) ਉਤਮ ਪ੍ਰੀਤਿ (ਭਾਵ ਹਰੀ ਨਾਮ ਦੀ ਪ੍ਰੀਤਿ) ਬਣ ਜਾਏ।[ਪ੍ਰੋ. ਸਾਹਿਬ ਸਿੰਘ ਜੀ

੫. ........ਜੋ ਮੁਖੀ (ਸ਼ਰੋਮਣੀ) ਗੁਰਮੁਖਾਂ ਨਾਲ ਪ੍ਰੇਮ ਲਵਾ ਦਿੰਦਾ ਹੈ। [ਸ਼ਬਦਾਰਥ

**ਨਿਰਣੈ**—ਜੇ ਇਸ ਪੰਕਤੀ ਦਾ ਪੂਰੀ ਪਉੜੀ ਸਮੇਤ ਵਿਸ਼ਾ ਵਸਤੂ ਵੇਖੀਏ ਤਾਂ ਮਨ ਨੂੰ ਸੰਬੋਧਨ ਕਰਕੇ ਹਰੀ ਨਾਮ ਜਪਣ ਦਾ ਉਪਦੇਸ਼ ਹੈ। ਭਾਵੇਂ ਜਾਪ ਚਾਰ ਪ੍ਰਕਾਰ ਦਾ ਦਸਿਆ ਜਾਂਦਾ ਹੈ ਪਰ ਰਸਨਾ ਦੁਆਰਾ ਨਾਮ ਜਪਣ ਨੂੰ ਪ੍ਰਮੁਖਤਾ ਮਿਲਦੀ ਹੈ। ਇਸ ਪਉੜੀ ਦੀ ਅੰਤਲੀ ਪੰਕਤੀ 'ਹਰਿ ਤਿਤੁ ਮੁਖਿ ਨਾਮੁ ਜਪਾਤੀ' ਵੀ ਇਸੇ ਭਾਵ ਦੀ ਪੁਸ਼ਟੀ ਕਰਦੀ ਹੈ। ਇਸ ਲਈ ਉਪਰੋਕਤ ਪੰਕਤੀ ਵਿਚ 'ਮੁਖਿ' ਪਦ ਦੇ ਅਰਥ 'ਮੁਖ ਜਾਨ ਕਰ', ਮੁਖੀ (ਸਤਿਗੁਰੂ), ਜਾਂ 'ਸਨਮੁਖ ਰਹਿ ਕੇ' ਅਰਥ ਕਰਨੇ ਪ੍ਰਸੰਗਕ ਨਹੀਂ। ਮੁਖਿ ਦੇ ਅਰਥ ਇਥੇ ਮੁੱਖ ਦੁਆਰਾ, ਰਸਨਾ ਦੁਆਰਾ ਕਰਨੇ ਹੀ ਢੁਕਵੇਂ ਹਨ।

## ਸਾਰੰਸ਼ ਅਤੇ ਸਿਧਾਂਤ

ਪੂਜਾ ਦੁਆਰਾ ਪਿਛਲੇ ਸਲੋਕ ਵਿਚ ਦਿੱਤੇ ਗਏ ਸੰਕੇਤ ਨੂੰ ਇਸ ਸਲੋਕ ਰਾਹੀਂ ਫਿਰ ਦੁਹਰਾਇਆ ਗਿਆ ਹੈ। ਗੁਰੂ ਸਾਹਿਬ ਵੱਲੋਂ ਉਸੇ ਵੀਚਾਰ ਨੂੰ ਦੁਬਾਰਾ ਦੇਣ ਤੋਂ ਭਾਵ ਇਹ ਹੋ ਸਕਦਾ ਹੈ ਕਿ ਮਨੁੱਖੀ ਮਨ ਵਿਚ ਪਏ ਭਰਮ ਭੁਲੇਖਿਆਂ ਨੂੰ ਦੂਰ ਕਰਕੇ ਦ੍ਰਿੜ੍ਹਤਾ ਲਿਆਂਦੀ ਜਾ ਸਕੇ। ਜਿਵੇਂ ਹੋਰ ਥਾਂ ਇਕ ਪ੍ਰਚਲਤ ਭਰਮ-ਜਨੂੰਨ ਨੂੰ ਤੋੜਨ ਹਿਤ ਫੁਰਮਾਂਉਂਦੇ ਹਨ—

**ਭਰਮਿ ਭੁਲੇ ਅਗਿਆਨੀ ਅੰਧੁਲੇ, ਭ੍ਰਮਿ ਭ੍ਰਮਿ ਫੂਲ ਤੋਰਾਵੈ॥**
**ਨਿਰਜੀਉ ਪੂਜਹਿ ਮੜਾ ਸਰੇਵਹਿ, ਸਭ ਬਿਰਥੀ ਘਾਲ ਗਵਾਵੈ॥** [ਪੰਨਾ ੧੨੬੪

ਸੋ, ਸਾਰੀਆਂ ਆਤਮਾਵਾਂ ਨੂੰ ਪ੍ਰਕਾਸ਼ ਦੇਣ ਵਾਲੇ ਪਰਮਾਤਮਾ ਦੀ ਪੂਜਾ ਦੀ ਜੁਗਤੀ, ਸੁਰਤਿ ਨਾਲ ਸਤਿਗੁਰੂ ਦੀ ਸੇਵਾ ਕਰਦੇ ਹੋਏ ਉਸ ਦੇ ਭਾਣੇ ਵਿਚ ਰਹਿਣਾ ਹੈ। ਗੁਰੂ-ਭਗਤੀ ਹੀ ਪਰਮਾਤਮਾ ਦੇ ਪਿਆਰ ਦਾ ਸੂਚਕ ਹੈ। ਗੁਰੂ ਦੀ ਸਿਖਿਆ ਨਾਲ ਮਨ ਕਰਕੇ ਪਿਆਰ ਕਰਨਾ ਹੀ ਉਸ ਦੀ ਭਗਤੀ ਹੈ। ਮਨ ਕਰਕੇ ਪਿਆਰ ਤਾਂ ਕੀਤਾ ਜਾ ਸਕਦਾ ਹੈ ਜੇ ਮਨ ਨੂੰ ਚਲਾਉਣ ਵਾਲੀ ਬੁਧਿ ਉਤੇ ਗੁਰੂ—ਸਿਖਿਆ ਦੀ ਰੰਗਤ ਚੜ੍ਹੀ ਹੋਈ ਹੋਵੇ ਅਤੇ ਉਹ ਹਉਮੈ ਤੋਂ ਰਹਿਤ ਹੋਵੇ। ਮਨੁੱਖਾ ਜਨਮ ਪ੍ਰਾਪਤ ਕਰਕੇ ਜਿਸ ਨੇ ਇਸ ਪ੍ਰਕਾਰ ਗੁਰ-ਸੇਵਾ ਨਹੀਂ ਕਮਾਈ, ਉਸ ਦਾ ਜਨਮ ਬਿਅਰਥ ਹੀ ਗਿਆ ਸਮਝੋ।

ਪਉੜੀ ਵਿਚ ਗੁਰੂ ਜੀ, ਸੰਸਾਰੀ ਜੀਵਾਂ ਨੂੰ ਸਮਝਾਉਣ ਹਿਤ ਮਨ ਨੂੰ ਸੰਬੋਧਨ ਕਰਦੇ ਹੋਏ ਅਮੋਲਕ ਨਾਮ ਸਿਮਰਨ ਦੀ ਮਹਿਮਾ ਦਰਸਾਉਂਦੇ ਹਨ ਕਿ ਸਿਮਰਨ ਦਾ ਸਦਕਾ ਸਭ ਪਾਪ ਦੋਖ ਦਲਿੱਦ੍ਰ ਨਸ਼ਟ ਹੋ ਜਾਂਦੇ ਹਨ। ਮਨ ਤਨ ਨੂੰ ਸ਼ਾਂਤੀ ਸੰਤੋਖ ਆ ਜਾਂਦਾ ਹੈ। ਅਜਿਹੇ ਅਮੋਲਕ ਨਾਮ ਦਾ ਜਾਪ ਓਹੀ ਜੀਵ ਕਰਦੇ ਹਨ ਜਿਨ੍ਹਾਂ ਦੇ ਮਸਤਕ ਉਤੇ ਨਾਮ ਦੇ ਮਾਲਕ ਸਾਂਈਂ ਨੇ ਧੁਰੋਂ ਆਪ ਬਖਸ਼ਿਸ਼ ਕੀਤੀ ਹੁੰਦੀ ਹੈ। ਇਸ ਬਖਸ਼ਿਸ਼ ਨੂੰ ਪ੍ਰਾਪਤ ਕਰਨ ਹਿਤ ਇਉਂ ਕਰਨਾ ਯੋਗ ਹੋਵੇਗਾ ਕਿ ਜਗਿਆਸੂ ਬੀਤੇ ਵਿਅਰਥ ਸਮੇਂ ਦਾ ਪਛੁਤਾਵਾ ਕਰੇ ਅਤੇ ਭਵਿੱਖ ਦੀ ਆਸ ਛੱਡ ਕੇ ਵਰਤਮਾਨ ਨੂੰ ਪੂਰਨ ਤੌਰ ਤੇ ਸਫਲਾਉਣ ਹਿਤ ਇਕ ਮਨ ਇਕ ਚਿਤ ਹੋ ਕੇ ਅਰਦਾਸਿ ਦੁਆਰਾ ਇਉਂ ਮੰਗ ਕਰੇ—

੧. **ਕਾਮ ਕ੍ਰੋਧ ਲੋਭ ਝੂਠ ਨਿੰਦਾ, ਇਨ ਤੇ ਆਪ ਛਡਾਵਹੁ॥**
**ਇਹ ਭੀਤਰਿ ਤੇ ਇਨ ਕਉ ਡਾਰਹੁ, ਆਪਨ ਨਿਕਟਿ ਬਲਾਵਹੁ॥੧॥**
**ਅਪੁਨੀ ਬਿਧਿ ਆਪਿ ਜਨਾਵਹੁ॥ ਹਰਿ ਜਨ ਮੰਗਲ ਗਾਵਹੁ॥੧॥ ਰਹਾਉ॥** [ਪੰਨਾ ੬੧੭

੨. **ਇਹ ਬਖਸੀਸ ਖਸਮ ਤੇ ਪਾਵਾ॥ ਆਠ ਪਹਰ ਕਰ ਜੋੜਿ ਧਿਆਵਾ॥**
**ਨਾਮੁ ਜਪੀ, ਨਾਮਿ ਸਹਜਿ ਸਮਾਵਾ, ਨਾਮੁ ਨਾਨਕ ਮਿਲੈ ਉਚਾਰਣਾ॥** [ਪੰਨਾ ੧੦੭੭

**ਸਲੋਕ ਮਃ ੩॥ ਸਤਿਗੁਰੁ ਜਿਨੀ ਨ ਸੇਵਿਓ, ਸਬਦਿ ਨ ਕੀਤੋ ਵੀਚਾਰੁ॥ ਅੰਤਰਿ ਗਿਆਨੁ ਨ ਆਇਓ, ਮਿਰਤਕੁ ਹੈ ਸੰਸਾਰਿ॥ ਲਖ ਚਉਰਾਸੀਹ ਫੇਰੁ ਪਇਆ, ਮਰਿ ਜੰਮੈ ਹੋਇ ਖੁਆਰੁ॥ ਸਤਿਗੁਰ ਕੀ ਸੇਵਾ ਸੋ ਕਰੇ, ਜਿਸਨੋ ਆਪਿ ਕਰਾਏ ਸੋਇ॥ ਸਤਿਗੁਰ ਵਿਚਿ ਨਾਮੁ ਨਿਧਾਨੁ ਹੈ, ਕਰਮ ਪਰਾਪਤਿ ਹੋਇ॥ ਸਚਿ ਰਤੇ ਗੁਰ ਸਬਦ ਸਿਉ, ਤਿਨ ਸਚੀ ਸਦਾ ਲਿਵ ਹੋਇ॥ ਨਾਨਕ, ਜਿਸ ਨੋ ਮੇਲੇ, ਨ ਵਿਛੁੜੈ, ਸਹਜਿ ਸਮਾਵੈ ਸੋਇ॥੧॥ ਮਃ ੩॥ ਸੋ ਭਗਉਤੀ, ਜੋ ਭਗਵੰਤੈ ਜਾਣੈ ਗੁਰਪਰਸਾਦੀ ਆਪੁ ਪਛਾਣੈ॥ ਧਾਵਤੁ ਰਾਖੈ, ਇਕਤੁ ਘਰਿ ਆਣੈ॥ ਜੀਵਤੁ ਮਰੈ, ਹਰਿ ਨਾਮੁ ਵਖਾਣੈ॥ ਐਸਾ ਭਗਉਤੀ, ਉਤਮੁ ਹੋਇ॥**

**ਨਾਨਕ, ਸਚਿ ਸਮਾਵੈ ਸੋਇ॥੨॥ ਮ: ੩॥ ਅੰਤਰਿ ਕਪਟੁ, ਭਗਉਤੀ ਕਹਾਏ॥ ਪਾਖੰਡਿ, ਪਾਰਬ੍ਰਹਮੁ ਕਦੇ ਨ ਪਾਏ॥ ਪਰ ਨਿੰਦਾ ਕਰੇ, ਅੰਤਰਿ ਮਲੁ ਲਾਏ॥ ਬਾਹਰਿ ਮਲੁ ਧੋਵੈ, ਮਨ ਕੀ ਜੂਠਿ ਨ ਜਾਏ॥ ਸਤਸੰਗਤਿ ਸਿਉ ਬਾਦੁ ਰਚਾਏ॥ ਅਨਦਿਨੁ ਦੁਖੀਆ, ਦੂਜੈ ਭਾਇ ਰਚਾਏ॥ ਹਰਿਨਾਮੁ ਨ ਚੇਤੈ, ਬਹੁ ਕਰਮ ਕਮਾਏ॥ ਪੂਰਬ ਲਿਖਿਆ, ਸੁ ਮੇਟਣਾ ਨ ਜਾਏ॥ ਨਾਨਕ, ਬਿਨੁ ਸਤਿਗੁਰ ਸੇਵੇ, ਮੋਖੁ ਨ ਪਾਏ॥੩॥ਪਉੜੀ॥ ਸਤਿਗੁਰੁ ਜਿਨੀ ਧਿਆਇਆ, ਸੇ ਕੜਿ ਨ ਸਵਾਹੀ॥ ਸਤਿਗੁਰੁ ਜਿਨੀ ਧਿਆਇਆ, ਸੇ ਤ੍ਰਿਪਤਿ ਅਘਾਹੀ॥ ਸਤਿਗੁਰੁ ਜਿਨੀ ਧਿਆਇਆ, ਤਿਨ ਜਮ ਡਰੁ ਨਾਹੀ॥ ਜਿਨ ਕਉ ਹੋਆ ਕ੍ਰਿਪਾਲੁ ਹਰਿ, ਸੇ ਸਤਿਗੁਰ ਪੈਰੀ ਪਾਹੀ॥ ਤਿਨ, ਐਥੈ ਓਥੈ ਮੁਖ ਉਜਲੇ, ਹਰਿ ਦਰਗਹ ਪੈਧੇ ਜਾਹੀ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ**–ਜਿਨ੍ਹੀਂ, ਸਿਉਂ, ਸਵਾਹੀਂ, ਅਘਾਹੀਂ, ਨਾਹੀਂ, ਪਾਹੀਂ, ਜਾਹੀਂ।

**ਫੁਟਕਲ**–'ਜੂੰ' ਦਾ ਉਚਾਰਨ 'ਜੁ' ਕਰਨਾ ਹੈ ਭਾਵ ਹੋੜੇ ਨਾਲ ਉਚਾਰਨ ਨਹੀਂ ਕਰਨਾ।

**ਪਦ ਅਰਥ**–ਮਿਰਤਕੁ-ਮਰਿਆ ਹੋਇਆ (ਮੁਰਦਾ)। ਫੇਰੁ-ਗੇੜਾ, ਚੱਕਰ। ਭਗਉਤੀ-ਕ੍ਰਿਸ਼ਨ ਦਾ ਭਗਤ, ਇਕ ਫਿਰਕੇ ਦਾ ਨਾਉਂ। ਭਗਵੰਤੈ-ਭਗਵੰਤ (ਪ੍ਰਭੂ) ਨੂੰ। ਧਾਵਤੁ-ਦੌੜ-ਭੱਜ, ਚੰਚਲਤਾ। ਪਰ ਨਿੰਦਾ-ਪਰਾਈ ਨਿੰਦਿਆ, ਚੁਗਲੀ। ਮੋਖੁ-ਛੁਟਕਾਰਾ।

**ਅਰਥ**–ਜਿਨ੍ਹਾਂ (ਮਨੁੱਖਾਂ) ਨੇ (ਮਾਨਸ ਜਨਮ ਵਿਚ) ਸੱਚੇ ਗੁਰੂ ਨੂੰ ਨਹੀਂ ਸੇਵਿਆ (ਅਤੇ ਉਸ ਦੇ) ਉਪਦੇਸ਼ ਦੁਆਰਾ (ਨਾਮ ਬਾਰੇ) ਵੀਚਾਰ ਨਹੀਂ ਕੀਤੀ, (ਉਨ੍ਹਾਂ ਦੇ ਹਿਰਦਿਆਂ) ਅੰਦਰ (ਗੁਰ) ਗਿਆਨ (ਪ੍ਰਕਾਸ਼) ਨਹੀਂ ਹੋਇਆ (ਸਮਝੋ ਅਜਿਹਾ ਮਨੁੱਖ) ਸੰਸਾਰ ਵਿਚ ਮੁਰਦੇ (ਦੀ ਨਿਆਂਈਂ) ਹੈ। (ਇਸ ਤਰ੍ਹਾਂ, ਹੀ ਜਨਮ ਗਵਾਉਣ ਵਾਲੇ ਮਨੁੱਖ ਨੂੰ) ਚੌਰਾਸੀ ਲੱਖ ਜੂਨਾਂ (ਵਿਚ ਘੁੱਮਣ-ਘੇਰੀ ਦਾ) ਚੱਕਰ ਪਿਆ ਹੋਇਆ ਹੈ (ਜਿਸ ਕਰਕੇ ਉਹ ਬਾਰ ਬਾਰ ਮਰ) ਮਰ ਕੇ ਜੰਮਦਾ ਰਹਿੰਦਾ (ਅਤੇ) ਖ਼ੁਆਰ ਹੁੰਦਾ ਰਹਿੰਦਾ ਹੈ। ਸਤਿਗੁਰੂ ਦੀ ਸੇਵਾ ਉਹ (ਮਨੁੱਖ) ਹੀ ਕਰਦਾ ਹੈ ਜਿਸ ਨੂੰ ਉਹ (ਪ੍ਰਭੂ) ਆਪ ਕਰਾਵੇ। (ਨਾਮ ਬੜੀ ਦੁਰਲੱਭ ਵਸਤੂ ਹੈ), ਸਤਿਗੁਰੂ (ਦੇ ਹਿਰਦੇ) ਵਿਚ (ਪ੍ਰਭੂ ਦਾ) ਨਾਮ ਰੂਪ ਖ਼ਜ਼ਾਨਾ ਹੁੰਦਾ ਹੈ (ਪਰ ਇਹ ਖ਼ਜ਼ਾਨਾ ਉਸ ਦੀ) ਮਿਹਰ ਦੁਆਰਾ ਹੀ ਪ੍ਰਾਪਤ ਹੁੰਦਾ ਹੈ। (ਇਹ ਬਖਸ਼ਿਸ਼ ਪ੍ਰਾਪਤ ਕਰਨ ਲਈ ਸੱਚੀ ਲਗਨ ਦਾ ਹੋਣਾ ਲਾਜ਼ਮੀ ਹੈ ਅਤੇ ਜਿਹੜੇ ਮਨੁੱਖ) ਗੁਰੂ ਦੇ ਉਪਦੇਸ਼ ਦੁਆਰਾ ਸੱਚ ਵਿਚ ਰੰਗੇ ਹੋਏ ਹਨ, ਉਨ੍ਹਾਂ ਦੀ ਸਦਾ ਸੱਚੀ ਲਿਵ ਹੁੰਦੀ ਹੈ (ਭਾਵ ਸੱਚੀ ਲਿਵ ਦੇ ਮਾਰਗੀ ਕੋਲ ਗੁਰੂ ਦਾ ਉਪਦੇਸ਼ ਇਕ ਚਾਨਣ ਮੁਨਾਰੇ ਸਮਾਨ ਹੁੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਨੂੰ (ਪ੍ਰਭੂ ਆਪਣੇ ਨਾਲ) ਮਿਲਾ ਲਵੇ (ਉਹ ਫਿਰ ਕਦੇ ਵੀ ਉਸ ਪ੍ਰਭੂ ਤੋਂ) ਦੂਰ ਨਹੀਂ ਹੁੰਦਾ, ਅਡੋਲ ਅਵਸਥਾ ਵਿਚ ਟਿਕ ਜਾਂਦਾ ਹੈ॥੧॥

**ਮ: ੩॥**– (ਅਸਲ) ਭਗਉਤੀ ਉਹ (ਹੈ) ਜਿਹੜਾ ਪ੍ਰਭੂ (ਅਕਾਲ ਪੁਰਖ, ਸਰਬ ਵਿਆਪੀ ਰਾਮ) ਨੂੰ ਜਾਣਦਾ (ਪਛਾਣਦਾ) ਹੈ। (ਓਹ) ਗੁਰੂ ਦੀ ਕਿਰਪਾ ਨਾਲ (ਆਪਣੇ) ਆਪ ਨੂੰ ਪਛਾਣਦਾ ਹੈ। (ਓਹ ਵਿਸ਼ਿਆ ਵਿਕਾਰਾਂ ਵਲ) ਦੌੜਦੇ ਮਨ ਨੂੰ ਇਕ ਘਰ (ਭਾਵ ਸ੍ਵੈ-ਸਰੂਪ ਵਿਚ) ਲਿਆਉਂਦਾ ਹੈ। (ਉਹ) ਜੀਵਤ-ਭਾਵ ਤੋਂ ਮਰਦਾ ਹੈ (ਭਾਵ ਆਪਣੇ ਅੰਦਰੋਂ ਹਉਮੈ ਨੂੰ ਖ਼ਤਮ ਕਰ ਦਿੰਦਾ ਹੈ, ਕੇਵਲ) ਹਰੀ ਦਾ ਨਾਮ ਉਚਾਰਦਾ ਹੈ। ਇਹੋ ਜਿਹਾ ਭਗਉਤੀ ਸ੍ਰੇਸ਼ਟ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ

ਹਨ ਕਿ) ਉਹ (ਭਗਉਤੀ) ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ॥੨॥

**ਮ: ੩॥**– (ਜਿਸ ਜੀਵ ਦੇ ਮਨ) ਅੰਦਰ ਕਪਟ (ਹੋਵੇ ਅਤੇ ਆਪਣੇ ਆਪ ਨੂੰ) ਭਗਤ ਸਦਾਵੇ। (ਉਹ ਅਜਿਹੇ) ਪਾਖੰਡ (ਕਰਮਾਂ) ਨਾਲ ਪਰਮਾਤਮਾ ਨੂੰ ਕਦੇ ਵੀ ਪ੍ਰਾਪਤ ਨਹੀਂ ਕਰ ਸਕਦਾ। (ਉਹ ਕਪਟੀ ਹੋਣ ਕਰਕੇ) ਪਰਾਈ ਨਿੰਦਾ ਕਰ ਕਰ ਕੇ (ਆਪਣੇ) ਅੰਦਰ ਭਾਵ ਅੰਤਸ਼ਕਰਣ ਨੂੰ ਮੈਲ ਲਾ ਰਿਹਾ ਹੈ। (ਉਹ) ਬਾਹਰ ਤੋਂ (ਭਾਵ ਸਰੀਰ ਤੋਂ ਤੀਰਥ ਆਦਿ ਤੇ ਇਸ਼ਨਾਨ ਰਾਹੀਂ) ਮੈਲ ਧੋਂਦਾ ਹੈ (ਪਰ ਇਸ ਪ੍ਰਕਾਰ) ਮਨ ਦੀ ਜੂਠ (ਮੈਲ) ਨਹੀਂ ਜਾਂਦੀ। (ਜਿਹੜਾ) ਸਤਿਸੰਗਤ ਨਾਲ ਝਗੜਾ ਪਾਈ ਰੱਖਦਾ ਹੈ। ਦੂਜੇ ਪਿਆਰੇ ਵਿਚ ਲੱਗਿਆ ਹੋਣ ਕਰਕੇ (ਉਹ) ਦਿਨ ਰਾਤ ਦੁੱਖੀ ਰਹਿੰਦਾ ਹੈ। (ਉਹ) ਹਰੀ (ਪਰਮਾਤਮਾ) ਦਾ ਨਾਮ ਯਾਦ ਨਹੀਂ ਕਰਦਾ, ਕਈ ਪ੍ਰਕਾਰ ਦੇ (ਹੋਰ) ਫੋਕਟ ਕਰਮ ਕਰਦਾ ਰਹਿੰਦਾ ਹੈ। (ਜੋ ਉਸ ਦੇ) ਪੂਰਬਲੇ (ਕਰਮਾਂ ਦਾ) ਲਿਖਿਆ ਹੋਇਆ (ਲੇਖਾ ਹੈ ਉਹ ਕਿਸੇ ਪਾਸੋਂ ਵੀ) ਮੇਟਿਆ ਨਹੀਂ ਜਾ ਸਕਦਾ। ਨਾਨਕ (ਗੁਰੂ ਜੀ ਨਿਰਣਾ ਕਰਦੇ ਹੋਏ ਸਮਝਾਉਂਦੇ ਹਨ ਕਿ) ਸਤਿਗੁਰੂ ਦੀ ਸੇਵਾ ਤੋਂ ਬਿਨਾਂ (ਉਹ ਕਿਸੇ ਕੀਮਤ ਤੇ ਵੀ) ਮੋਖ-ਪਦਵੀ ਨਹੀਂ ਪਾ ਸਕਦਾ॥੩॥

**ਪਉੜੀ॥**– ਜਿਨ੍ਹਾਂ (ਮਨੁੱਖਾਂ ਨੇ) ਸਤਿਗੁਰੂ (ਅਕਾਲ ਪੁਰਖ) ਨੂੰ ਸਿਮਰਿਆ ਹੈ ਉਹ ਕੜ੍ਹ ਕੇ (ਝੂਰ ਕੇ, ਚਿੰਤਾ ਅੰਦਰ ਨਹੀਂ) ਸਉਂਦੇ (ਭਾਵ ਅਨੰਦ ਵਿਚ ਮਗਨ ਰਹਿੰਦੇ ਹਨ)। ਜਿਨ੍ਹਾਂ ਨੇ ਸਤਿਗੁਰ ਨੂੰ ਸਿਮਰਿਆ ਹੈ ਉਹ ਤ੍ਰਿਪਤ ਹੋਏ ਰੱਜੇ ਰਹਿੰਦੇ ਹਨ (ਭਾਵ ਉਨ੍ਹਾਂ ਨੂੰ ਪਦਾਰਥਕ ਭੁੱਖ ਕਤਈ ਨਹੀਂ ਹੁੰਦੀ)। ਜਿਨ੍ਹਾਂ ਨੇ ਸਤਿਗੁਰ ਨੂੰ ਧਿਆਇਆ (ਧਿਆਨ ਕੀਤਾ ਹੈ) ਉਨ੍ਹਾਂ ਨੂੰ ਜਮਾਂ ਦਾ ਡਰ ਨਹੀਂ ਹੁੰਦਾ। ਜਿਨ੍ਹਾਂ ਉਤੇ ਹਰੀ ਕ੍ਰਿਪਾਲੂ ਹੁੰਦਾ ਹੈ ਉਹ (ਜੀਊੜੇ ਹੀ) ਸਤਿਗੁਰੂ ਦੀ ਚਰਨੀਂ ਲਗਦੇ ਹਨ। ਉਨ੍ਹਾਂ ਦੇ ਇਥੇ ਉਥ (ਭਾਵ ਲੋਕ ਤੇ ਪਰਲੋਕ) ਵਿਚ ਮੁੱਖੜੇ ਉਜਲੇ (ਸੁਰਖਰੂ) ਹੁੰਦੇ ਹਨ (ਅਤੇ ਉਹ) ਪ੍ਰਮਾਤਮਾ ਦੀ ਦਰਗਾਹ ਵਿਚ ਮਾਣ-ਸਤਿਕਾਰ ਨਾਲ ਜਾਂਦੇ ਹਨ॥੧੪॥

## ਅਰਥ ਭੇਦ ਅਤੇ ਨਿਰਣੈ

### ਸਤਿਗੁਰੁ ਜਿਨੀ ਧਿਆਇਆ, ਸੇ ਕੜਿ ਨ ਸਵਾਹੀ॥

ਇਸ ਪੰਕਤੀ ਦੇ ਪਿਛਲੇ ਅੱਧੇ ਭਾਗ ਦੇ ਅਰਥ ਕਈ ਪ੍ਰਕਾਰ ਕੀਤੇ ਜਾਂਦੇ ਹਨ ਜਿਵੇਂ ਕਿ—

ੳ) ਉਹ ਜਨ ਕੜਿ ਪਚਤੇ ਨਹੀਂ ਨਰਕੋਂ ਮੇ ਸਵਾਹੀ, ਸਭੀ। [ਪੰ. ਤਾਰਾ ਸਿੰਘ ਜੀ ਨਰੋਤਮ

ਅ) ਸੋ (ਸਵਾਹੀ) ਸੰਪੂਰਨ ਪੁਰਸ਼ ਵਾ ਸੰਪੂਰਨ ਇੰਦ੍ਰੀਓਂ ਕੋ (ਕੜਿਨ) ਵਸ ਕਰ ਲੇਤੇ ਹੈਂ ਵਾ ਸਵੇਰੇ ਉਠ ਕੇ ਝੂਰਦੇ ਨਹੀਂ ਹੈ। ਸਵੇ ਉਪਲਖਤ ਸ੍ਰਬ ਕਾਲ ਜਾਣ ਲੈਣੇ ਕਿਸੀ ਕਾਲ ਮੈਂ ਭੀ ਝੂਰਦੇ ਨਹੀਂ। [ਫਰੀਦਕੋਟ ਸਟੀਕ

ੲ) ਉਹ ਕ੍ਰਿਝਦੇ ਨਹੀਂ ਸੌਂਦੇ। [ਭਾ. ਵੀਰ ਸਿੰਘ ਜੀ

ਕੜਿ ਨ ਸਵਾਹੀ ਕੂੜਿ ਕੁੜਦੇ+ਨ ਸਵਾਹੀ ਨਹੀਂ ਸੌਂਦੇ। ਕੜਿ ਦਾ ਕ੍ਰੁੱਝਣਾ ਅਰਥ ਹੋਰਥੈ ਵੀ ਆਇਆ ਹੈ। ਯਥਾ—'ਮਾਇਆ ਮੋਹਿ ਕੜੇ ਕੜਿ ਪਚਿਆ' (ਭੈ.ਮ.ਪ.)

ਸ) ਉਹ ਨਿੱਤ ਨਵੇਂ ਸੂਰਜ ਦੁਖੀ ਨਹੀਂ ਹੁੰਦੇ। [ਪ੍ਰੋ. ਸਾਹਿਬ ਸਿੰਘ ਜੀ

ਹ) ੳ- ਸੰ. ਕੜ ਧਾਤੂ ਦਾ ਅਰਥ ਹੈ ਦੁੱਖ ਅਥਵਾ ਆਨੰਦ ਵਿਚ ਬੇਸੁੱਧ ਹੋਣਾ। 'ਸਤਿਗੁਰੁ ਜਿਨੀ ਧਿਆਇਆ ਸੇ ਕੜਿਨ ਸਵਾਹੀ॥ (ਵਾਰ ਸਿਰੀ ਰਾਗ) ਉਹ ਆਨੰਦ ਵਿਚ ਸਦਾ (ਸਵੰਦਾ) ਹੀ ਮਗਨ ਰਹਿੰਦੇ ਹਨ।

ਅ- ਸੇ ਕੜਿ ਨ ਸਵਾਹੀ' ਓਹ ਕੜ੍ਹ (ਤਪ ਕੇ) ਸੁਆਹ ਨਹੀਂ ਹੁੰਦੇ। [ਮਹਾਨ ਕੋਸ਼

**ਨਿਰਣੈ**—ਜਿਥੋਂ ਤੱਕ 'ਕੜਿ ਨ' ਪਦ ਨੂੰ 'ਕੜਿਨ' ਜੁੜਤ ਪਦ ਬਣਾਉਣ ਦਾ ਸਬੰਧ ਹੈ, ਇਹ ਗੁਰਬਾਣੀ ਵਿਆਕਰਣ (ਸ਼ਬਦ ਜੋੜ) ਦੇ ਆਧਾਰ ਤੇ ਤਾਂ ਬਿਲਕੁਲ ਹੀ ਅਸ਼ੁੱਧ ਹੈ। ਅਜਿਹੇ ਪਦ ਜਿਨ੍ਹਾਂ ਦੇ ਅੰਤ ਵਿਚ ਨੰਨੇ ਅੱਖਰ ਨੂੰ ਸਿਹਾਰੀ ਲੱਗੀ ਹੁੰਦੀ ਹੈ, ਬਹੁ-ਵਚਨੀ ਕਿਰਿਆ ਦੇ ਲਖਾਇਕ ਹੁੰਦੇ ਹਨ ਜਿਵੇਂ ਕਿ—

ਕਰਨਿ, ਕਥਨਿ, ਕਥੰਨਿ, ਚਲਨਿ, ਚਲੰਨਿ, ਸਹੰਨਿ, ਥੀਵਨਿ, ਜਪਨਿ, ਆਦਿ ਆਦਿ।

ਸੋ, ਇਥੇ 'ਕੜਿ ਨ ਸਵਾਹੀ' ਪਾਠ ਸ਼ੁੱਧ ਸਮਝਣਾ ਚਾਹੀਦਾ ਹੈ। ਇਸ ਪੰਕਤੀ ਦੇ ਅਰਥਾਂ ਬਾਰੇ ਕਿਸੇ ਵਿਦਵਾਨ ਨੇ ਨਿਰਣਾ ਨਹੀਂ ਕੀਤਾ। 'ਕੜਿ' ਪਦ ਕਿਰਿਆ ਰੂਪ ਵਿਚ ਹੈ, ਇਸ ਦੇ ਅਰਥ ਕੜ੍ਹ ਕੇ, ਖਪ ਕੇ, ਕਿਰਝ ਕੇ ਕਰਨੇ ਹੀ ਠੀਕ ਹਨ। ਸੰਪ੍ਰਦਾਈ ਅਰਥ 'ਕੜਿਨ—ਕਲਪ ਕੇ ਇੰਦ੍ਰੀਆਂ ਨੂੰ ਕੜਕੇ ਕਸਦੇ ਬੰਨ੍ਹਦੇ ਹਨ ਅਥਵਾ ਇੰਦ੍ਰੀਆਂ ਤੇ ਕਾਬੂ ਪਾਉਂਦੇ ਹਨ ਆਦਿ' ਕਰਨੇ ਮਨੋ ਕਲਪਿਤ ਹਨ ਕਿਉਂਕਿ ਸ਼ਬਦਾਂਤਕ ਲਗਾਂ-ਮਾਤਰਾਂ ਦੇ ਆਧਾਰ ਤੇ ਇਹ ਜੁੜਤ ਪਦ ਮੰਨਿਆ ਹੀ ਨਹੀਂ ਜਾ ਸਕਦਾ।

ਵੱਡਾ ਭੁਲੇਖਾ 'ਸਿਹਾਰੀ' ਪਦ ਦੇ ਅਰਥਾਂ ਬਾਰੇ ਹੈ। ਜਿਸ ਦੇ ਅਰਥਾਂ ਦੀ ਪੁਸ਼ਟੀ ਲਈ ਗੁਰਬਾਣੀ 'ਚੋਂ ਕੋਈ ਪਰਮਾਣ ਨਹੀਂ ਮਿਲਦਾ ਕਿਉਂਕਿ ਇਹ ਪਦ ਕੇਵਲ ਇਸੇ ਵਾਕ ਵਿਚ ਹੀ ਵਰਤਿਆ ਗਿਆ ਹੈ, ਹੋਰ ਕਿਤੇ ਨਹੀਂ ਆਇਆ। ਇਸ ਪਉੜੀ ਦੀ ਹਰ ਪੰਕਤੀ ਦਾ ਅੰਤਲਾ ਸ਼ਬਦ ਬਹੁ-ਵਚਨੀ ਕਿਰਿਆ ਵਿਚ ਵਰਤਿਆ ਗਿਆ ਹੈ, ਇਸ ਲਈ ਬਿੰਦੀ ਸਹਿਤ 'ਸਵਾਹੀਂ' ਉਚਾਰਨ ਉਚਿਤ ਹੈ। ਇਸ ਦੇ ਅਰਥ 'ਸੌਂਦੇ ਹਨ' ਹੀ ਵਿਸ਼ਾ-ਵਸਤੂ ਦੇ ਅਨੁਸਾਰ ਹੈ। ਜਿਹੜੇ ਸੇਵਕ ਸਤਿਗੁਰ ਦੇ ਧਿਆਨ ਵਿਚ ਲੀਨ ਰਹਿੰਦੇ ਹਨ ਉਹ ਕੜ੍ਹਦੇ-ਖਪਦੇ ਅਥਵਾ ਕਰਿੱਝਦੇ, ਚਿੰਤਾ ਵਿਚ ਨਹੀਂ ਸੌਂਦੇ, ਉਹ ਤਾਂ ਸਿਮਰਨ ਦੇ ਆਨੰਦ ਵਿਚ ਰਹਿੰਦੇ ਹਨ। ਅਗਲੀ ਪੰਕਤੀ ਇਸ ਦੀ ਪ੍ਰੋੜ੍ਹਤਾ ਕਰਦੀ ਹੈ ਕਿ ਜੋਤਿ ਸਰੂਪ ਦਾ ਧਿਆਨ ਧਰਨ ਵਾਲੇ ਸਿੱਖ ਸਦਾ ਰੱਜੇ ਰਹਿੰਦੇ ਹਨ। ਜੇ ਸਰੀਰਕ ਪੱਖ ਤੋਂ ਵੇਖੀਏ ਤਾਂ ਭੁੱਖੇ ਅਤੇ ਚਿੰਤਾਤੁਰ ਮਨੁੱਖ ਸੁੱਖ ਦੀ ਨੀਂਦ ਨਹੀਂ ਸੌਂ ਸਕਦੇ—

**ਅੰਤਰਿ ਚਿੰਤਾ ਨੈਣੀ ਸੁਖੀ, ਮੂਲਿ ਨ ਉਤਰੈ ਭੁਖ॥**
**ਨਾਨਕ, ਸਚੇ ਨਾਮ ਬਿਨੁ, ਕਿਸੈ ਨ ਲਥੋ ਦੁਖੁ॥** [ਪੰਨਾ ੩੧੯

ਸਤਿਗੁਰੂ ਜੀ ਦੇ ਧਿਆਨਧਾਰੀ ਸਿੱਖਾਂ ਦੇ ਅੰਦਰ ਝੋਰਾ ਨਹੀਂ ਹੁੰਦਾ ਕਿਉਂਕਿ ਉਹ ਸਤਿਗੁਰੂ ਜੀ ਦੀ ਸਿਖਿਆ ਅਨੁਸਾਰ ਪਰਮੇਸ਼ਰ ਦੇ ਨਾਮ ਵਿਚ ਸਦਾ ਖੀਵੇ ਹੋਏ ਰਹਿੰਦੇ ਹਨ। ਨਾਮ ਧਿਆਉਣ ਵਾਲੇ ਸਿੱਖਾਂ ਅੰਦਰ ਨਾਮ ਦਾ ਸਦਕਾ ਪੈਦਾ ਹੋਣ ਵਾਲੇ ਗੁਣਾਂ ਦਾ ਵਰਨਣ ਇਸ ਤੋਂ ਪਹਿਲੀ ਪਉੜੀ ਵਿਚ ਕੀਤਾ ਗਿਆ ਹੈ ਅਤੇ 'ਸਲੋਕ ਵਾਰਾਂ ਤੋਂ ਵਧੀਕ' ਵਿਚ ਵੀ ਵਰਨਣ ਆਉਂਦਾ ਹੈ ਕਿ—

**ਸੁਤੜੇ ਸੁਖੀ ਸਵੰਨਿ, ਜੋ ਰਤੇ ਸਹ ਆਪਣੈ॥**
**ਪ੍ਰੇਮ ਵਿਛੋਹਾ ਧਣੀ ਸਉ, ਅਠੇ ਪਹਰ ਲਵੰਨਿ॥** [ਪੰਨਾ ੧੪੨੫

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ 'ਭਗਉਤੀ' ਪਦ ਦੀ ਵਿਆਖਿਆ ਗੁਰੂ ਸਾਹਿਬ ਨੇ ਸੁਖਮਨੀ ਸਾਹਿਬ ਅੰਦਰ ਇਉਂ ਕੀਤੀ ਹੈ—

**ਭਗਉਤੀ, ਭਗਵੰਤ ਭਗਤਿ ਕਾ ਰੰਗੁ॥ ਸਗਲ ਤਿਆਗੈ ਦੁਸਟ ਕਾ ਸੰਗੁ॥**
**ਮਨ ਤੇ ਬਿਨਸੈ ਸਗਲਾ ਭਰਮੁ॥ ਕਰਿ ਪੂਜੈ ਸਗਲ ਪਾਰਬ੍ਰਹਮੁ॥**
**ਸਾਧਸੰਗਿ ਪਾਪਾ ਮਲੁ ਖੋਵੈ॥ ਤਿਸੁ ਭਗਉਤੀ ਕੀ ਮਤਿ ਊਤਮ ਹੋਵੈ॥**
**ਹਰਿ ਕੇ ਚਰਨ ਹਿਰਦੈ ਬਸਾਵੈ ॥**
**ਨਾਨਕ, ਐਸਾ ਭਗਉਤੀ ਭਗਵੰਤ ਕਉ ਪਾਵੈ ॥** [ਪੰਨਾ ੨੭੪

ਇਥੇ 'ਭਗਉਤੀ' ਪਦ ਇਸਤ੍ਰੀ ਵਾਚਕ ਨਹੀਂ ਕਿਉਂਕਿ ਗੁਰਦੇਵ ਜੀ ਅੰਤਲੀ ਪੰਕਤੀ ਵਿਚ ਫੁਰਮਾ ਰਹੇ ਹਨ ਕਿ 'ਐਸਾ ਭਗਉਤੀ ਭਗਵੰਤੁ ਕਉ ਪਾਵੈ'। ਸ੍ਰੀ ਗੁਰੂ ਜੀ ਕੇਵਲ-ਕਰਮੀਆਂ ਨੂੰ ਜੋ ਸਤਿਗੁਰੂ ਦੀ ਸੇਵਾ ਤੋਂ ਅਚੇਤ ਜਾਂ ਵਾਂਝੇ ਹੋਏ ਹਨ, ਉਨ੍ਹਾਂ ਅੰਦਰੋਂ ਉਪਦੇਸ਼ ਦੀ ਵਿਚਾਰ ਦੁਆਰਾ ਗਿਆਨ-ਭਾਵਨਾ ਜਗਾਉਣ ਦਾ ਪਰਉਪਕਾਰ ਕਰਦੇ ਹਨ। ਗਿਆਨਹੀਣਾਂ ਨੂੰ ਮੁਰਦਾ ਦੱਸ ਕੇ ਉਨ੍ਹਾਂ ਦੀ ਆਤਮਾ ਨੂੰ ਝੰਝੋੜਦੇ ਹਨ ਕਿ ਵਿਖਾਵੇ ਵਾਲੀ ਭਗਤੀ ਮਨੁੱਖ ਨੂੰ ਪਖੰਡੀ ਤੇ ਕਪਟੀ ਬਣਾਉਂਦੀ ਹੈ।

ਇਸ ਲਈ ਕੇਵਲ ਬਾਹਰਮੁਖੀ ਤੀਰਥ ਇਸ਼ਨਾਨ ਆਦਿ ਫੋਕਟ ਕਰਮਾਂ ਤੋਂ ਸੁਚੇਤ ਕਰਕੇ ਸਤਿਸੰਗਤ ਰੂਪੀ ਮਾਨਸਰੋਵਰ ਦੇ ਇਸ਼ਨਾਨ, ਸੇਵਾ ਅਤੇ ਨਾਮ-ਸਿਮਰਨ ਦੀ ਮਹੱਤਤਾ ਨੂੰ ਉਜਾਗਰ ਕਰਦੇ ਹਨ।

ਪਉੜੀ ਵਿਚ ਸਤਿਗੁਰ ਜੀ ਦੇ ਧਿਆਨ ਦੀਆਂ ਬਰਕਤਾਂ ਦਾ ਵਰਨਣ ਕਰਦੇ ਹੋਏ ਸਮਝਾਉਂਦੇ ਹਨ ਗੁਰਪਰਮੇਸ਼ਰ ਦੇ ਧਿਆਨ-ਧਾਰੀਆਂ ਨੂੰ ਸੰਸਾਰਕ ਜੀਵਨ ਵਿਚ ਕਿਸੇ ਗੱਲੋਂ ਤੋਟ ਨਹੀਂ ਆਉਂਦੀ ਉਹ ਇਥੋਂ ਤੱਕ ਨਿਰਭੈ ਹੋ ਜਾਂਦੇ ਹਨ ਕਿ ਜਮਾਂ ਤੋਂ ਵੀ ਨਹੀਂ ਡਰਦੇ। ਉਹ ਤਾਂ ਅਨੰਦਮਈ ਜੀਵਨ ਵਿਚ ਵਿਚਰਦੇ ਹੋਏ ਅਨੰਦ ਸਰੂਪ ਪ੍ਰਭੂ ਵਿਚ ਜਾ ਸਮਾਉਂਦੇ ਹਨ। ਇਸ ਤਰ੍ਹਾਂ, ਉਨ੍ਹਾਂ ਦੀ ਲੋਕ ਪਰਲੋਕ ਵਿਚ ਸ਼ੋਭਾ ਹੁੰਦੀ ਹੈ।

ਗੁਰੂ ਜੀ ਮਿਹਰ ਕਰਨ ਸਾਡੇ ਅੰਦਰ ਵੀ ਸਤਿਗੁਰੂ ਜੀ ਦੇ ਗਿਆਨ ਤੇ ਧਿਆਨ ਦਾ ਉਪਦੇਸ਼ ਦ੍ਰਿੜ੍ਹ ਹੋ ਜਾਵੇ। ਅਸੀਂ ਵੀ ਨਾਮ ਦੇ ਸਦੀਵੀ ਅਨੰਦ ਵਿਚ ਵੱਸੀਏ, ਰੱਸੀਏ, ਹੱਸੀਏ, ਅਤੇ ਸਦਾ ਤ੍ਰਿਪਤ ਹੋਏ ਰਹੀਏ। ਸੌਂ ਕੇ ਮਨੁੱਖਾ ਜਨਮ ਵਿਅਰਥ ਨਾ ਗਵਾਈਏ।

**ਸਲੋਕ ਮ: ੨॥ ਜੋ ਸਿਰੁ ਸਾਂਈ ਨ ਨਿਵੈ, ਸੋ ਸਿਰੁ ਦੀਜੈ ਡਾਰਿ॥ ਨਾਨਕ, ਜਿਸੁ ਪਿੰਜਰ ਮਹਿ ਬਿਰਹਾ ਨਹੀ, ਸੋ ਪਿੰਜਰੁ ਲੈ ਜਾਰਿ॥੧॥ ਮ: ੫॥ ਮੁੰਢਹੁ ਭੁਲੀ ਨਾਨਕਾ, ਫਿਰਿ ਫਿਰਿ ਜਨਮਿ ਮੁਈਆਸੁ॥ ਕਸਤੂਰੀ ਕੈ ਭੋਲੜੈ, ਗੰਦੇ ਡੁੰਮਿ ਪਈਆਸੁ॥੨॥ਪਉੜੀ॥ ਸੋ ਐਸਾ ਹਰਿਨਾਮੁ ਧਿਆਈਐ ਮਨ ਮੇਰੇ ! ਜੋ ਸਭਨਾ ਉਪਰਿ ਹੁਕਮੁ ਚਲਾਏ॥ ਸੋ ਐਸਾ ਹਰਿਨਾਮੁ ਜਪੀਐ ਮਨ ਮੇਰੇ ! ਜੋ ਅੰਤੀ ਅਉਸਰਿ ਲਏ ਛਡਾਏ॥ ਸੋ ਐਸਾ ਹਰਿਨਾਮੁ ਜਪੀਐ ਮਨ ਮੇਰੇ ! ਜੋ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ॥ ਸੋ ਗੁਰਮੁਖ ਨਾਮੁ ਜਪਿਆ ਵਡਭਾਗੀ, ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ॥ ਨਾਨਕ, ਨਾਮੁ ਅਰਾਧਿ ਸਭਨਾ ਤੇ ਵਡਾ, ਸਭਿ ਨਾਵੈ ਅਗੈ ਆਣਿ ਨਿਵਾਏ॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ**—ਮੁੰਢਹੁਂ, ਵਡਭਾਗੀਂ, ਪੈਰੀਂ।

**ਪਦ ਅਰਥ**—ਨਾ ਨਿਵੈ-ਨਹੀਂ ਨਿਉਂਦਾ। ਦੀਜੈ ਡਾਰਿ-(ਪਰੇ) ਸੁੱਟ ਦਿਓ। ਪਿੰਜਰੁ-ਸਰੀਰ (ਹਡੀਆਂ, ਮਾਸ ਆਦਿ ਦਾ ਢਾਂਚਾ)। ਬਿਰਹਾ-ਪ੍ਰੇਮ ਅਥਵਾ ਵਿਛੋੜੇ ਦੀ ਖਿੱਚ (ਤੜਪ)। ਜਾਰਿ-ਸਾੜ ਦਿਉ। ਮੁੰਢਹੁ-ਮੂਲੋਂ ਅਥਵਾ ਸ਼ੁਰੂ ਵਿਚ ਹੀ, ਅਸੱਲ ਤੋਂ ਹੀ। ਮੁਈਆਸੁ-ਮਰਦੀ ਹੈ। ਕਸਤੂਰੀ—(ਹਿਰਨ ਦੀ ਨਾਭੀ ਵਿਚ) ਸੁਗੰਧੀ ਨਾਲ ਭਰੀ ਹੋਈ ਵਸਤੂ। ਭੋਲੜੈ-ਭੁਲਾਵੈ, ਭੁਲੇਖੇ ਵਿਚ। ਗੰਦੇ ਡੁਮਿ-ਗੰਦੇ ਪਾਣੀ ਦੇ ਟੋਏ ਅਥਵਾ ਛੱਪੜ ਵਿਚ। ਪਈਆਸੁ-ਪੈਂਦੀ ਹੈ।

**ਅਰਥ**—ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਜਿਹੜਾ ਸਿਰ (ਆਪਣੇ ਮਾਲਕ ਅੱਗੇ ਨਹੀਂ ਨਿਉਂਦਾ ਭਾਵ ਸ਼ਰਧਾ ਸਹਿਤ ਮਥਾ ਨਹੀਂ ਟੇਕਦਾ, ਉਸ ਸਿਰ ਨੂੰ (ਲਾਹ ਕੇ ਪਰੇ) ਸੁਟ ਦੇਣਾ ਚਾਹੀਦਾ ਹੈ, (ਅਤੇ ਇਸੇ ਤਰ੍ਹਾਂ) ਜਿਹੜੇ ਸਰੀਰ ਅੰਦਰ (ਸਾਂਈਂ ਦੇ ਵਿਛੋੜੇ ਵਿਚ ਉਸ ਦੇ ਮਿਲਾਪ ਲਈ) ਪਿਆਰ ਦੀ ਖਿੱਚ ਨਹੀਂ, ਉਸ (ਹਾਡ, ਮਾਸ ਨਾੜੀ ਦੇ) ਪਿੰਜਰ ਨੂੰ ਲੈ ਕੇ ਸਾੜ ਦਿਓ॥੧॥

**ਮ: ੫॥**– ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੀ ਜੀਵ-ਇਸਤ੍ਰੀ ਜੀਵਨ ਵਿਚ)

ਆਰੰਭ ਤੋਂ ਹੀ ਭੁੱਲ ਗਈ ਹੈ (ਅਥਵਾ ਪਹਿਲਾਂ ਤੋਂ ਹੀ ਪੁੱਠੇ ਰਸਤੇ ਪੈ ਗਈ ਹੈ ਉਹ) ਮੁੜ ਮੁੜ ਕੇ ਜਨਮ ਵਿਚ (ਪੈਂਦੀ ਤੇ) ਮਰਦੀ ਰਹਿੰਦੀ ਹੈ ਭਾਵ ਆਵਾਗਉਣ ਦੇ ਚੱਕਰ ਵਿਚ ਪਈ ਰਹਿੰਦੀ ਹੈ। (ਉਹ ਹਿਰਨ ਵਾਂਗ) ਕਸਤੂਰੀ (ਭਾਲਣ) ਦੇ ਭੁਲੇਖੇ (ਵਿਸ਼ੇ ਰੂਪ ਪਾਣੀ ਦੇ) ਗੰਦੇ ਟੋਏ ਵਿਚ ਪੈ ਜਾਂਦੀ ਹੈ (ਭਾਵ ਡੁੱਬ ਜਾਂਦੀ ਹੈ)॥੨॥

**ਪਉੜੀ॥-** ਹੇ ਮੇਰੇ ਮਨ ! ਉਸ ਹਰੀ ਦਾ ਇਹੋ ਜਿਹਾ (ਸ਼ਕਤੀਸ਼ਾਲੀ) ਨਾਮ (ਸਦਾ) ਧਿਆਉਣਾ ਚਾਹੀਦਾ ਹੈ, ਜੋ ਸਾਰੇ (ਜੀਵ-ਜੰਤੂਆਂ) ਉਤੇ (ਆਪਣਾ) ਹੁਕਮ ਚਲਾਉਂਦਾ ਹੈ। ਹੇ ਮੇਰੇ ਮਨ ! ਉਹ ਐਸਾ ਹਰੀ ਦਾ ਨਾਮ (ਸਦਾ) ਜਪਣਾ ਚਾਹੀਦਾ ਹੈ ਜੋ ਅੰਤ ਸਮੇਂ (ਜਮਦੂਤਾਂ ਤੋਂ) ਛਡਾਅ ਲੈਂਦਾ ਹੈ! ਹੇ ਮੇਰੇ ਮਨ ! ਉਸ ਹਰੀ ਦਾ ਇਹੋ ਜਿਹਾ ਨਾਮ (ਸਦਾ) ਜਪਣਾ ਚਾਹੀਦਾ ਹੈ ਜੋ ਮਨ ਦੀ ਹਰ ਪ੍ਰਕਾਰ ਦੀ ਤ੍ਰਿਸ਼ਨਾ ਅਤੇ ਭੁੱਖ ਸਭ ਦੂਰ ਕਰ ਦਿੰਦਾ ਹੈ। ਉਹ (ਇਹੋ ਜਿਹਾ ਹਰੀ ਦਾ ਨਾਮ ਜਿਨ੍ਹਾਂ) ਵਡਭਾਗੀਆਂ ਨੇ ਗੁਰੂ ਦੁਆਰਾ ਜਪਿਆ ਹੈ, ਉਨ੍ਹਾਂ ਨੇ (ਨਾਮ ਦੀ ਬਰਕਤ ਨਾਲ) ਸਾਰੇ ਨਿੰਦਕ, ਦੁਸ਼ਟ (ਆਦਿ) ਪੈਰਾਂ ਉਤੇ ਪਾ ਲਏ ਹਨ। ਨਾਨਕ (ਗੁਰੂ ਜੀ ਮਨ ਨੂੰ ਆਖਦੇ ਹਨ, ਹੇ ਮਨ ! ਤੂੰ ਉਸ) ਨਾਮ ਨੂੰ ਸਿਮਰ (ਜੋ) ਸਭਨਾ ਨਾਲੋਂ ਵੱਡਾ (ਸ਼ਕਤੀਸ਼ਾਲੀ) ਹੈ, ਸੰਬੋਧਨ ਕਰਕੇ (ਜਿਸ ਨਾਮ ਨੇ) ਸਾਰੇ (ਵੈਰੀ) ਲਿਆ ਕੇ ਨਾਮ ਅਗੇ ਨਿਵਾਏ ਭਾਵ ਲੰਮੇ ਪਾ ਦਿਤੇ ਹਨ॥੧੫॥

## ਅਰਥ ਭੇਦ ਅਤੇ ਨਿਰਣੈ

**ੳ) ਮੁੰਢਹੁ ਭੁਲੀ ਨਾਨਕਾ, ਫਿਰਿ ਫਿਰਿ ਜਨਮਿ ਮੁਈਆਸੁ॥**

ਇਸ ਪੰਕਤੀ ਵਿਚ 'ਮੁੰਢਹੁ ਭਲੀ ਨਾਨਕਾ' ਦੇ ਕਈ ਤਰ੍ਹਾਂ ਅਰਥ ਪ੍ਰਚਲਤ ਹਨ—

੧. ਸ੍ਰੀ ਗੁਰੂ ਜੀ ਕਹਤੇ ਹੈਂ ਕਿ ਜੋ ਜੀਵ ਰੂਪ ਇਸਤ੍ਰੀ (ਮੁੰਢਹੁ) ਮੂਲ ਸਰੂਪ ਵਾਹਿਗੁਰੂ ਸੇ ਭੂਲ ਗਈ ਹੈ ਸੋ ਬਾਰੰਬਾਰ ਜਨਮ ਕਰ ਮਰੀ ਹੈ। [ਫਰੀਦਕੋਟ ਸਟੀਕ

੨. ਹੇ ਨਾਨਕ, (ਮਨਮੁਖ ਰੂਪ ਇਸਤ੍ਰੀ) ਮੁਢ ਤੋਂ ਹੀ ਭੁਲੀ ਹੋਈ ਹੈ, ਉਹ ਮੁੜ ਮੁੜ ਜਨਮ ਕੇ ਮਰਦੀ ਰਹਿੰਦੀ ਹੈ। [ਭਾ. ਵੀਰ ਸਿੰਘ ਜੀ

੩. ਹੇ ਨਾਨਕ ! ਜਿਸ (ਜੀਵ ਇਸਤ੍ਰੀ) ਨੇ (ਸਭ ਦੇ) ਮੂਲ (ਸਿਰਜਣਹਾਰ) ਨੂੰ ਵਿਸਾਰਿਆ ਹੈ ਉਹ ਮੁੜ ਮੁੜ ਜੰਮਦੀ ਮਰਦੀ ਹੈ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ**—ਇਸ ਪੰਕਤੀ ਵਿਚ 'ਮੁੱਢਹੁ' ਪਦ ਦੇ ਅਰਥ 'ਮੁੱਢ ਤੋਂ' ਆਰੰਭ ਤੋਂ, ਸ਼ੁਰੂ ਤੋਂ ਕਰਨੇ ਹੀ ਠੀਕ ਹਨ। ਗੁਰਬਾਣੀ ਵਿਚ ਇਸ ਪਦ ਦੀ ਵਰਤੋਂ ਹੋਰ ਥਾਵਾਂ ਤੇ ਕੀਤੀ ਹੋਈ ਮਿਲਦੀ ਹੈ—

**ੳ) ਪੜੀਐ ਗੁਣੀਐ ਕਿਆ ਕਥੀਐ, ਜਾ ਮੁੰਢਹੁ ਘੁਥਾ ਜਾਇ॥** [ਪੰਨਾ ੬੮

**ਅ) ਸਲਾਮੁ ਜਵਾਬੁ ਦੋਵੈ ਕਰੇ, ਮੁੰਢਹੁ ਘੁਥਾ ਜਾਇ॥** [ਪੰਨਾ ੪੭੪

**ੲ) ਮੁੰਢਹੁ ਭੁਲੇ ਮੁੰਢ ਤੇ, ਕਿਥੈ ਪਾਇਨਿ ਹਥੁ॥** [ਪੰਨਾ ੨੧੫

ਭਾਵਕ ਅਰਥ, ਮੂਲ (ਪਰਮੇਸ਼ਰ) ਤੋਂ ਕਰਨੇ ਠੀਕ ਹਨ ਪਰ ਇਥੇ ਭਾਵ ਹੈ ਜਿਹੜੀ ਜੀਵ ਇਸਤ੍ਰੀ ਜੀਵਨ ਖੇਤਰ ਵਿਚ ਆਰੰਭ ਤੋਂ ਹੀ ਭੁਲ ਗਈ ਹੈ (ਕੁਰਾਹੇ) ਪੈ ਗਈ ਹੈ, ਬੇਮੁੱਖ ਹੋ ਗਈ ਹੈ, ਉਹ ਆਵਾਗਉਣ ਦੇ ਚੱਕਰ ਵਿਚ ਪਈ ਰਹਿੰਦੀ ਹੈ। ਸੋ, 'ਮੁੰਢਹੁ' ਦਾ ਅਰਥ 'ਪਰਮੇਸ਼ਰ ਤੋਂ' ਨਹੀਂ ਕਰਨਾ ਸਗੋਂ 'ਜੀਵਨ ਦੇ ਆਰੰਭ ਤੋਂ' ਕਰਨਾ ਹੀ ਉਚਿਤ ਹੈ।

**ਅ) ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ,**
**ਜੋ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ॥**

**ਨਿਰਣੈ**—ਇਸ ਪੰਕਤੀ ਵਿਚ 'ਮਨ' ਪਦ ਦੋ ਵਾਰੀ ਨੰਨੇ ਮੁਕਤੇ ਨਾਲ ਆਇਆ ਹੈ। ਪਹਿਲੇ ਅੱਧੇ ਭਾਗ ਵਿਚ ਸੰਬੋਧਨ ਰੂਪ 'ਚ ਹੈ ਅਤੇ ਪਿਛਲੇ ਭਾਗ ਵਿਚ ਨਾਂਵ ਰੂਪ ਵਿਚ ਹੈ। ਇਸ ਪੰਕਤੀ ਦੇ ਅਰਥ ਸਮੂਹ ਟੀਕਾਕਾਰਾਂ ਨੇ ਲਗਭਗ ਇਕੋ ਜਿਹੇ ਕੀਤੇ ਹਨ ਪਰ ਪਾਠਕਾਂ ਨੂੰ ਇਹ ਸ਼ੰਕਾ ਹੈ ਕਿ ਮਨ

ਨੂੰ ਸੰਬੋਧਨ ਰੂਪ ਵਿਚ ਆਖਣਾ ਕਿ ਤੂੰ ਅਜਿਹਾ ਨਾਮ ਜਪ ਜੋ ਮਨ ਦੀ ਸਾਰੀ ਤ੍ਰਿਸ਼ਨਾ ਭੁਖ ਦੂਰ ਕਰ ਦੇਣ ਦੇ ਸਮਰਥ ਹੈ, ਭਾਸ਼ਾਈ ਪਖੋਂ ਏਦਾਂ ਦੇ ਅਰਥ ਕਰਨੇ ਠੀਕ ਨਹੀਂ ਜਾਪਦੇ। 'ਮਨ' ਦੇ ਕਈ ਅਰਥ ਹਨ ਜਿਨ੍ਹਾਂ ਵਿਚ 'ਮਨੁੱਖ' ਜਾਂ 'ਇੰਦ੍ਰੇ' ਵੀ ਸ਼ਾਮਲ ਹਨ। ਜੇ ਇਉਂ ਆਖੀਏ ਕਿ 'ਹੇ ਮੇਰੇ ਮਨ' ਇਹੋ ਜਿਹਾ ਹਰੀ ਦਾ ਨਾਮ ਜਪ ਜੋ (ਤੇਰੇ) ਇੰਦਿਆਂ ਦੀ ਸਾਰੀ ਤ੍ਰਿਸ਼ਨਾ ਭੁੱਖ ਦੂਰ ਕਰਨ ਦੇ ਸਮਰਥ ਹੈ, ਤਾਂ ਇਹ ਪ੍ਰਚਲਤ ਅਰਥਾਂ ਨਾਲੋਂ ਵਧੇਰੇ ਢੁਕਵੇਂ ਹੋਣਗੇ।

## ਸਾਰੰਸ਼ ਅਤੇ ਸਿਧਾਂਤ

ਸ੍ਰਿਸ਼ਟੀ ਦੇ ਮਾਲਕ ਦੀ ਯਾਦ ਵਿਚ ਜਿਹੜੇ ਸਿਰ ਨਿਉਂਦੇ ਨਹੀਂ ਉਨ੍ਹਾਂ ਬਾਰੇ ਸ੍ਰੀ ਗੁਰੂ ਅੰਗਦ ਦੇਵ ਜੀ ਵੱਲੋਂ ਦਰਸਾਏ ਵਿਚਾਰਾਂ ਨਾਲ ਸ਼ੇਖ ਫਰੀਦ ਜੀ ਦੇ ਬਚਨ ਮਿਲਦੇ ਹਨ, ਜਿਵੇਂ ਕਿ--

**ਫਰੀਦਾ ਬੇਨਿਵਾਜਾ ਕੁਤਿਆ, ਏ ਨ ਭਲੀ ਰੀਤਿ॥**
**ਕਬਹੀ ਚਲਿ ਨ ਆਇਆ, ਪੰਜੇ ਵਖਤ ਮਸੀਤ॥੭੦॥**
**ਉਠੁ ਫਰੀਦਾ ਉਜੂ ਸਾਜਿ, ਸੁਬਹ ਨਿਵਾਜ ਗੁਜਾਰਿ॥**
**ਜੋ ਸਿਰ ਸਾਂਈ ਨ ਨਿਵੈ, ਸੋ ਸਿਰੁ ਕਪਿ ਉਤਾਰਿ॥੭੧॥**
**ਜੋ ਸਿਰ ਸਾਂਈ ਨ ਨਿਵੈ, ਸੋ ਸਿਰੁ ਕੀਜੈ ਕਾਂਇ॥**
**ਕੁੰਨੇ ਹੇਠਿ ਜਲਾਈਐ, ਬਾਲਣ ਸੰਦੈ ਥਾਂਇ॥੭੨॥** [ਪੰਨਾ ੧੩੮੧

ਸਾਈਂ, ਗੁਰੂ, ਅਕਾਲਪੁਰਖ, ਅੱਗੇ ਸ਼ਰਧਾ ਸਹਿਤ ਉਸ ਨੂੰ ਵੱਡਾ ਜਾਣ ਕੇ ਸਿਜਦਾ ਕਰਨਾ ਅਥਵਾ ਮੱਥਾ ਟੇਕਣਾ ਚਾਹੀਦਾ ਹੈ ਕਿਉਂਕਿ ਇਸ ਤਰ੍ਹਾਂ ਕੀਤਿਆਂ ਮਨ ਅੰਦਰ ਨਿੰਮ੍ਰ ਭਾਵਨਾ ਆਉਂਦੀ ਹੈ ਅਤੇ ਅਭਿਮਾਨ ਵਾਲੀ ਕੰਧ ਟੁਟਦੀ ਹੈ। ਹਿਰਦੇ ਅੰਦਰ ਮਿਠਾਸ ਭਰੀ ਜਾਂਦੀ ਹੈ। ਸ਼ਰਧਾ ਭਾਵਨਾ ਸਹਿਤ ਆਪਣੇ ਆਪ ਨੂੰ ਸਾਂਈ ਦੇ ਹਵਾਲੇ ਕਰਦੇ ਹੋਏ ਮਥਾ ਟੇਕਣ ਨਾਲ ਪੁੱਠੇ ਲੇਖ ਸਿੱਧ ਹੋ ਜਾਂਦੇ ਹਨ। ਜਿਸ ਜਗਿਆਸੂ ਨੂੰ ਨਿਮਰ-ਭਾਵੀ ਗੁਣਾਂ ਦੀ ਸੋਝੀ ਹੀ ਨਹੀਂ ਉਹ ਭੰਭਲ--ਭੂਸੇ ਖਾਂਦਾ ਰਹਿੰਦਾ ਹੈ। ਨਿੰਮਰਤਾ ਵਿਚ ਮਿਠਾਸ ਹੈ ਜੋ ਜੀਵਨ ਦਾ ਤੱਤ-ਗੁਣ ਹੈ। ਜਿਸ ਦੇ ਹਿਰਦੇ ਅੰਦਰ ਪ੍ਰੇਮ ਦੀ ਕਣੀ ਨਹੀਂ, ਪਤੀ-ਪਰਮੇਸ਼ਰ ਨੂੰ ਮਿਲਣ ਦੀ ਤੜਪ ਨਹੀਂ, ਉਸ ਨੂੰ ਮੁਰਦੇ ਸਮਾਨ ਦੱਸਿਆ ਗਿਆ ਹੈ। ਉਸ ਕੋਲੋਂ ਬਦਬੂ ਆਉਂਦੀ ਹੈ। ਇਸ ਲਈ ਅਜਿਹੇ ਬਿਰਹੋਂ ਹੀਣੇ ਸਰੀਰ ਨੂੰ ਸਾੜ ਦੇਣਾ ਹੀ ਚੰਗਾ ਹੈ। ਪੰਚਮ ਗੁਰਦੇਵ ਜੀ ਨੇ ਜੀਵ-ਇਸਤ੍ਰੀ ਦੀ ਮੂੜ੍ਹਤਾ ਦਾ ਵਰਨਣ ਕਰਦੇ ਹੋਏ ਫੁਰਮਾਇਆ ਹੈ ਕਿ ਅਕਾਲਪੁਰਖ ਸਿਰਜਣਹਾਰ ਤਾਂ ਮਨੁੱਖ ਦੇ ਅੰਦਰ ਹੀ ਬੈਠੇ ਹਨ ਪਰ ਇਸ ਨੂੰ ਅਸਲੀਅਤ ਦੀ ਸੋਝੀ ਨਹੀਂ, ਜਿਸ ਕਾਰਨ ਇਹ ਹਿਰਨ ਵਾਂਗ ਕਸਤੂਰੀ ਦੀ ਭਾਲ ਵਿਚ ਇਧਰ ਉਧਰ ਫਿਰਦਾ ਰਹਿੰਦਾ ਹੈ। ਕਸਤੂਰੀ ਤਾਂ ਹਿਰਨ ਦੀ ਨਾਭੀ ਅੰਦਰ ਹੀ ਹੋਣ ਕਰਕੇ ਹੀ ਉਸ ਨੂੰ ਸੁਗੰਧੀ ਆਉਂਦੀ ਹੈ, ਪਰ ਹਿਰਨ ਬਾਹਰ ਝਾੜੀਆਂ ਵਿਚ ਗੰਦੇ ਪਾਣੀ ਦੇ ਟੋਇਆਂ ਵਿਚ ਉਸ ਕਸਤੂਰੀ ਨੂੰ ਢੂੰਢਦਾ ਰਹਿੰਦਾ ਹੈ। ਇਸੇ ਪ੍ਰਕਾਰ ਮਨਮੁਖ ਜੀਵ ਨਾਮ ਦੀ ਸੁਗੰਧੀ ਹਿਰਦੇ ਵਿਚੋਂ ਹੀ ਲੱਭਣ ਦੀ ਥਾਂ ਬਾਹਰੋਂ ਪਦਾਰਥਾਂ ਵਿੱਚ ਲੱਭਣ ਦਾ ਯਤਨ ਕਰਦਾ ਹੈ। ਇਸ ਅਗਿਆਨਤਾ ਕਰਕੇ ਵਿਸ਼ੇ-ਰਸਾਂ ਵਿਚ ਫਸਿਆ ਹੋਇਆ ਆਵਾਗਉਣ ਦੇ ਚੱਕਰ ਵਿਚ ਜਾ ਪੈਂਦਾ ਹੈ। ਇਸ ਗੇੜ ਤੋਂ ਛੁਟਕਾਰਾ ਪਾਉਣ ਦਾ ਇਕੋ ਇਕ ਸਾਧਨ ਹੈ, ਪ੍ਰਭੂ ਨਾਮ ਦਾ ਸਿਮਰਨ। ਇਸ ਲਈ ਪਉੜੀ ਵਿਚ ਨਾਮ ਦੀ ਵਡਿਆਈ ਦੱਸ ਕੇ ਨਾਮ ਜਪਣ ਦੀ ਜ਼ੋਰਦਾਰ ਪ੍ਰੇਰਨਾ ਕੀਤੀ ਗਈ ਹੈ।

**ਸਲੋਕ ਮ: ੩॥ ਵੇਸ ਕਰੇ ਕੁਰੂਪਿ ਕੁਲਖਣੀ, ਮਨਿ ਖੋਟੈ ਕੂੜਿਆਰਿ॥ ਪਿਰ ਕੈ ਭਾਣੈ ਨਾ ਚਲੈ, ਹੁਕਮੁ ਕਰੇ ਗਾਵਾਰਿ॥ ਗੁਰ ਕੈ ਭਾਣੈ ਜੋ ਚਲੈ, ਸਭਿ ਦੁਖ ਨਿਵਾਰਣਹਾਰਿ॥ ਲਿਖਿਆ ਮੇਟਿ ਨ ਸਕੀਐ, ਜੋ ਧੁਰਿ ਲਿਖਿਆ ਕਰਤਾਰਿ॥ ਮਨੁ ਤਨੁ ਸਉਪੇ ਕੰਤ ਕਉ, ਸਬਦੇ ਧਰੇ**

**ਪਿਆਰੁ॥ ਬਿਨੁ ਨਾਵੈ, ਕਿਨੈ ਨ ਪਾਇਆ, ਦੇਖਹੁ ਰਿਦੈ ਬੀਚਾਰਿ॥ ਨਾਨਕ, ਸਾ ਸੁਆਲਿਓ ਸੁਲਖਣੀ, ਜਿ ਰਾਵੀ ਸਿਰਜਨਹਾਰਿ ॥੧॥ ਮ:੩॥ ਮਾਇਆ ਮੋਹੁ ਗੁਬਾਰੁ ਹੈ, ਤਿਸ ਦਾ ਨ ਦਿਸੈ ਉਰਵਾਰੁ ਨ ਪਾਰੁ॥ ਮਨਮੁਖ ਅਗਿਆਨੀ ਮਹਾ ਦੁਖੁ ਪਾਇਦੇ, ਡੁਬੇ ਹਰਿ ਨਾਮੁ ਵਿਸਾਰਿ॥ ਭਲਕੇ ਉਠਿ ਬਹੁ ਕਰਮ ਕਮਾਵਹਿ, ਦੂਜੈ ਭਾਇ ਪਿਆਰੁ॥ ਸਤਿਗੁਰੁ ਸੇਵਹਿ ਆਪਣਾ, ਭਉਜਲੁ ਉਤਰੇ ਪਾਰਿ॥ ਨਾਨਕ, ਗੁਰਮੁਖਿ ਸਚਿ ਸਮਾਵਹਿ, ਸਚੁ ਨਾਮੁ ਉਰਧਾਰਿ॥੨॥ ਪਉੜੀ॥ ਹਰਿ ਜਲਿ ਥਲਿ ਮਹੀਅਲਿ ਭਰਪੂਰਿ, ਦੂਜਾ ਨਾਹਿ ਕੋਇ॥ ਹਰਿ ਆਪਿ ਬਹਿ ਕਰੇ ਨਿਆਉ, ਕੂੜਿਆਰ ਸਭ ਮਾਰਿ ਕਢੋਇ॥ ਸਚਿਆਰਾ ਦੇਇ ਵਡਿਆਈ, ਹਰਿ ਧਰਮ ਨਿਆਉ ਕੀਓਇ॥ ਸਭ ਹਰਿ ਕੀ ਕਰਹੁ ਉਸਤਤਿ, ਜਿਨਿ ਗਰੀਬ ਅਨਾਥ ਰਾਖਿ ਲੀਓਇ॥ ਜੈਕਾਰੁ ਕੀਓ ਧਰਮੀਆ ਕਾ, ਪਾਪੀ ਕਉ ਡੰਡੁ ਦੀਓਇ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ**—ਸਉਂਪੇ, ਨਾਵੈਂ, ਮਹਾਂ, ਪਾਇੰਦੇ, ਕਮਾਵਹਿਂ, ਸੇਵਹਿਂ, ਸਮਾਵਹਿਂ, ਨਾਹਿਂ, ਨਿਆਉਂ, ਸਚਿਆਰਾਂ, ਧਰਮੀਆਂ। **ਬਿੰਦੀ ਰਹਿਤ**—ਦੇਖਹੁ, ਕਰਹੁ॥

**ਪਦ ਅਰਥ**—ਵੇਸ-ਭੇਖ, ਸ਼ਿੰਗਾਰ। ਕੁਲਖਣੀ-ਭੈੜੇ ਲਛਣਾ ਵਾਲੀ। ਮਨਿ ਖੋਟੈ—ਖੋਟੇ ਮਨ ਕਰਕੇ। ਗਵਾਰਿ—ਮੂਰਖ (ਇਸਤ੍ਰੀ ਵਾਚਕ ਹੋਣ ਕਰਕੇ 'ਰ' ਸਿਹਾਰੀ ਸਹਿਤ ਹੈ)। ਸੁਆਲਿਓ-ਸੁਹਣੇ ਰੂਪ ਵਾਲੀ। ਰਾਵੀ-ਭੋਗੀ, ਮਾਣੀ। ਗੁਬਾਰੁ—ਘੁੱਪ ਹਨੇਰਾ। ਉਰਧਾਰਿ-ਹਿਰਦੇ ਵਿਚ ਧਾਰ ਕੇ। ਮਹੀਅਲਿ-ਪੁਲਾੜ ਵਿਚ। ਕਢੋਇ-ਕੱਢ ਦਿੱਤੇ ਹਨ।

(ਨੋਟ—ਕਢੋਇ, ਦੀਓਇ, ਲੀਓਇ, ਆਦਿ ਅਜਿਹੇ ਸ਼ਬਦਾਂ ਦੇ ਅੰਤਰ ਵਿਚ 'ਇ' ਦਾ ਪ੍ਰਯੋਗ ਕਾਵਿ ਦੇ ਪਖੋਂ ਤੋਲ ਪੂਰਾ ਕਰਨ ਲਈ ਕੀਤਾ ਜਾਂਦਾ ਹੈ ਇਸ ਦਾ ਉਚਾਰਨ ਕਰਨਾ ਹੈ)।

**ਅਰਥ**—ਭੈੜੇ ਲੱਛਣਾਂ ਕਰਕੇ ਬਦ-ਸ਼ਕਲ (ਜੀਵ-ਇਸਤ੍ਰੀ ਸਜਾਵਟ ਦੀ ਖ਼ਾਤਰ ਕਈ ਪ੍ਰਕਾਰ ਦੇ ਸੁੰਦਰ ਬਸਤਰ ਪਾ ਕੇ ਕਈ ਪ੍ਰਕਾਰ ਦੇ) ਭੇਖ ਕਰੇ (ਤਾਂ ਵੀ ਉਹ) ਮਨ ਕਰਕੇ ਖੋਟੀ ਹੋਣ ਕਾਰਨ ਕੂੜ ਵਾਲੀ ਹੈ। (ਉਹ) ਪਤੀ (ਪਰਮੇਸ਼ਰ ਦੀ) ਰਜ਼ਾ ਵਿਚ ਨਹੀਂ ਚਲਦੀ, (ਸਗੋਂ) ਮੂਰਖ (ਇਸਤ੍ਰੀ ਆਪਣੇ ਪਤੀ ਤੇ ਵੀ) ਹੁਕਮ ਚਲਾਉਂਦੀ ਹੈ। ਜਿਹੜੀ (ਜੀਵ—ਇਸਤ੍ਰੀ ਆਪਣੇ ਪਤੀ) ਗੁਰੂ ਦੀ ਰਜ਼ਾ ਵਿਚ ਚਲਦੀ ਹੈ, (ਗੁਰੂ ਉਸ ਦੇ) ਸਾਰੇ ਦੁਖ ਦੂਰ ਕਰਨ ਵਾਲਾ (ਬਣ ਜਾਂਦਾ ਹੈ)। ਜੋ (ਕੁਝ) ਧੁਰ ਤੋਂ ਕਰਤਾਰ (ਅਕਾਲਪੁਰਖ) ਨੇ (ਜੀਵ-ਇਸਤ੍ਰੀ ਦੇ ਮੱਥੇ ਉਤੇ ਕਰਮਾਂ ਦਾ ਲੇਖ) ਲਿਖ ਦਿੱਤਾ ਹੈ (ਉਹ ਲਿਖਿਆ ਹੋਇਆ ਲੇਖ) ਨਹੀਂ ਮੇਟਿਆ ਜਾ ਸਕਦਾ। (ਹਾਂ, ਜੇ ਜੀਵ-ਇਸਤ੍ਰੀ ਆਪਣਾ) ਮਨ (ਤੇ) ਤਨ (ਆਪਣੇ) ਪਤੀ (ਗੁਰ-ਪਰਮੇਸ਼ਰ ਨੂੰ) ਅਰਪਣ ਕਰ ਦੇਵੇ (ਅਤੇ ਉਸ ਦੇ) ਸ਼ਬਦ ਨਾਲ (ਗੂੜ੍ਹਾ) ਪਿਆਰ (ਪਾ ਲਵੇ, ਤਾਂ ਇਸ ਦੇ ਪੁੱਠੇ ਲੇਖ ਸਿੱਧੇ ਹੋ ਕੇ ਜੀਵਨ ਵਿਚ ਪਲਟਾ ਆ ਸਕਦਾ ਹੈ)। ਨਾਨਕ (ਗੁਰੂ ਜੀ ਸਮਝਾਉਂਦੇ ਹਨ ਕਿ ਐ ਜਗਿਆਸੂ ਜਨੋ ! ਇਹ ਗੱਲ ਤੁਸੀਂ) ਮਨ ਵਿਚ ਵਿਚਾਰ ਕੇ ਦੇਖ ਲਵੋ (ਕਿ) ਨਾਮ-ਸਿਮਰਨ ਤੋਂ ਬਿਨਾਂ ਕਿਸੇ ਨੇ (ਵੀ ਅਜੇ ਤੀਕ ਪਤੀ-ਪਰਮੇਸ਼ਰ ਨੂੰ) ਪ੍ਰਾਪਤ ਨਹੀਂ ਕੀਤਾ। ਸੁੰਦਰ ਤੇ ਸ਼ੁਭ ਲਛਣਾਂ ਵਾਲੀ ਓਹੀ (ਜੀਵ-ਇਸਤ੍ਰੀ ਆਖੀ ਜਾ ਸਕਦੀ ਹੈ) ਜਿਹੜੀ ਕਿ

ਸਿਰਜਨਹਾਰ (ਪਤੀ-ਪਰਮੇਸ਼ਰ ਨੇ) ਰਾਵੀ (ਭਾਵ ਜਿਸ ਨਾਲ ਪਿਆਰ ਕੀਤਾ ਹੈ)॥੧॥

**ਮ: ੩॥–** ਮਾਇਆ (ਪਦਾਰਥਵਾਦ) ਦਾ ਮੋਹ (ਮਾਨੋ ਇਕ ਪਰਕਾਰ ਦਾ) ਘੁੱਪ ਹਨੇਰਾ ਹੈ, ਉਸ ਦਾ ਨਾ ਉਰਲਾ ਪਾਸਾ ਦਿਸਦਾ ਹੈ ਨਾ ਪਾਰਲਾ ਪਾਸਾ। (ਆਪਣੇ) ਮਨ ਦੇ ਪਿਛੇ ਤੁਰਨ ਵਾਲੇ ਗਿਆਨ ਤੋਂ ਹੀਣੇ ਲੋਕ, ਬਹੁਤ ਦੁਖ ਪਾਉਂਦੇ ਹਨ, (ਉਹ) ਹਰੀ ਦਾ ਨਾਮ ਭੁੱਲਾ ਕੇ (ਸਮਝੋ ਸੰਸਾਰ ਭਉਜਲ ਵਿਚ) ਡੁੱਬ ਗਏ ਹਨ। (ਉਹ ਨਿਤ) ਸਵੇਰੇ (ਨਵੇਂ ਸਿਰਿਓਂ) ਉਠਕੇ ਬਹੁਤ (ਵਿਖਾਵੇ ਭਰਪੂਰ ਫੋਕਟ) ਕੰਮ ਕਰਦੇ ਹਨ (ਜਿਸ ਦੇ ਸਿੱਟੇ ਵੱਜੋਂ ਉਹ ਮਾਇਆ ਦੇ ਗੇੜ ਵਿਚ ਹੀ ਪਏ ਰਹਿੰਦੇ ਹਨ)। (ਦੂਜੇ ਪਾਸੇ ਜਿਹੜੇ ਜੀਵ) ਆਪਣੇ ਸਤਿਗੁਰੂ ਨੂੰ ਸੇਂਵਦੇ ਹਨ (ਉਹ) ਸੰਸਾਰ-ਸਾਗਰ ਤੋਂ ਪਾਰ ਹੋ ਜਾਂਦੇ ਹਨ (ਭਾਵ ਆਵਾਗਉਣ ਦੇ ਗੇੜ 'ਚੋਂ ਬਚ ਜਾਂਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ) ਗੁਰਮੁਖ ਜੀਊੜੇ ਸਦੀਵੀ ਰਹਿਣ ਵਾਲੇ ਨਾਮ ਨੂੰ ਹਿਰਦੇ ਵਿਚ ਧਾਰਦੇ ਹੋਏ ਸੱਚ ਵਿਚ ਹੀ ਸਮਾ ਜਾਂਦੇ ਹਨ (ਭਾਵ ਸੱਚ ਦਾ ਹੀ ਰੂਪ ਬਣ ਜਾਂਦੇ ਹਨ)॥੨॥

**ਪਉੜੀ॥–** ਹਰੀ (ਸਤਿਪੁਰਖ) ਜਲ ਵਿਚ, ਧਰਤੀ ਵਿਚ ਅਤੇ ਪੁਲਾੜ ਵਿਚ (ਭਾਵ ਹਰੇਕ ਥਾਂ) ਪਰੀ ਪੂਰਨ ਹੈ (ਉਸ ਤੋਂ ਬਿਨਾਂ ਹੋਰ) ਕੋਈ ਦੂਜਾ ਪੁਰਖ ਨਹੀਂ ਹੈ। ਹਰੀ ਆਪ ਹੀ (ਆਪਣੇ ਆਸਣ ਉਤੇ) ਬੈਠ ਕੇ ਨਿਆਉਂ ਕਰ ਰਿਹਾ ਹੈ (ਅਤੇ ਉਸ ਨਿਆਉਂ ਦੀ ਕਸਵੱਟੀ ਤੇ) ਕੂੜ ਵਿਚ ਪਵਿਰਤ ਹੋਏ ਸਾਰੇ (ਲੋਕ) ਮਾਰ-ਕੁੱਟ ਕੇ (ਦਰਬਾਰ ਵਿੱਚੋਂ) ਕੱਢ ਦਿੱਤੇ ਜਾਂਦੇ ਹਨ। ਸਚਿਆਰ ਪੁਰਸ਼ਾਂ ਨੂੰ ਮਾਣ-ਵਡਿਆਈ ਬਖਸ਼ ਕੇ ਹਰੀ ਨੇ (ਇਹ) ਧਰਮ ਦਾ ਨਿਆਉਂ (ਪੱਕਾ) ਕੀਤਾ ਹੋਇਆ ਹੈ। (ਇਸ ਲਈ ਹੇ ਪ੍ਰਾਣੀਓ ! ਤੁਸੀਂ) ਸਾਰੇ (ਉਸ) ਪ੍ਰਭੂ ਦੀ ਸਿਫਤ-ਸਲਾਹ ਕਰੋ, ਜਿਸ ਨੇ (ਕਿ) ਗਰੀਬਾਂ (ਤੇ) ਅਨਾਥਾਂ ਨੂੰ (ਪਾਪੀਆਂ, ਅਧਰਮੀਆਂ ਤੋਂ) ਬਚਾਅ ਲਿਆ ਹੈ। (ਫਿਰ ਇਥੇ ਹੀ ਬੱਸ ਨਹੀਂ, ਉਸ ਨੇ) ਧਰਮੀ ਪੁਰਸ਼ਾਂ ਦਾ ਜੈਕਾਰ ਕੀਤਾ ਹੈ (ਅਤੇ) ਪਾਪੀ (ਪੁਰਸ਼ਾਂ) ਨੂੰ ਡੰਡ ਦਿੱਤਾ ਹੈ॥੧੯॥

## ਅਰਥ ਭੇਦ ਅਤੇ ਨਿਰਣੈ

**ਗੁਰ ਕੈ ਭਾਣੈ ਜੋ ਚਲੈ, ਸਭਿ ਦੂਖ ਨਿਵਾਰਣਹਾਰਿ॥**

ਇਸ ਪੰਕਤੀ ਵਿਚ ਪਦ 'ਨਿਵਾਰਣਹਾਰਿ' ਦੇ ਅਰਥ ਵੱਖ ਵੱਖ ਟੀਕਾਕਾਰਾਂ ਨੇ ਇਉਂ ਕੀਤੇ ਹਨ—

੧. ਗੁਰੂ ਕੀ ਇੱਛਾ ਅਨੁਸਾਰ ਜੋ ਪੁਰਖ ਚਲੇ ਹੈਂ, ਸੋ ਪਰਮੇਸ਼ਰ ਪ੍ਰਾਪਤੀ ਸੇ ਸਭ ਜਨੋ ਕੇ ਦੁਖ ਨਿਵਾਰਣਹਾਰ, ਅਧਯਾਤਮਾਦਿ ਦੁਖ ਦੂਰ ਕਰਨੇ ਵਾਲੇ ਬਨ ਜਾਵੇ ਹੈਂ।
[ਪੰ. ਤਾਰਾ ਸਿੰਘ ਜੀ ਨਰੋਤਮ

੨. ਜੋ ਗੁਰੋਂ ਕੇ ਭਾਣੇ ਮੈ ਚਲਤੀ ਹੈ ਸੋ ਸਰਬ ਦੁਖੋਂ ਕੇ ਦੂਰ ਕਰਨੇ ਵਾਲੀ ਹੁਈਂ ਹੈ।
[ਫਰੀਦਕੋਟ ਸਟੀਕ

੩. ਜੋ (ਮਨੁੱਖ) ਗੁਰੂ ਦੀ ਮਰਜ਼ੀ ਵਿਚ ਤੁਰ ਪਵੇ (ਉਹ ਸੁਖੀ ਹੋ ਜਾਵੇਗਾ) ਕਿਉਂਕਿ ਗੁਰੂ ਸਾਰੇ ਦੁੱਖਾਂ ਨੂੰ ਦੂਰ ਕਰਨੇ ਵਾਲਾ ਹੈ।
[ਭਾ. ਵੀਰ ਸਿੰਘ ਜੀ

੪. ਜੋ (ਜੀਵ-ਇਸਤ੍ਰੀ( ਸਤਿਗੁਰੁ ਦੀ ਰਜ਼ਾ ਵਿਚ ਚਲਦੀ ਹੈ, ਉਹ ਆਪਣੇ ਸਾਰੇ ਦੁਖ ਕਲੇਸ਼ ਨਿਵਾਰ ਲੈਂਦੀ ਹੈ।
[ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ**—ਗਹੁ ਨਾਲ ਵੇਖਿਆਂ ਇਹ ਪੱਤਾ ਲਗਦਾ ਹੈ ਕਿ ਉਕਤ ਸਲੋਕ ਵਿਚ ਖੋਟੇ ਲਛਣਾਂ ਵਾਲੀ ਇਸਤ੍ਰੀ ਦਾ ਜ਼ਿਕਰ ਕੀਤਾ ਜਾ ਰਿਹਾ ਹੈ। ਜਿਵੇਂ 'ਕੂੜਿਆਰਿ' ਅਤੇ 'ਗਾਵਾਰਿ' ਦੇ ਰਾਰੇ ਨੂੰ ਸਿਹਾਰੀ ਲੱਗੀ ਹੋਣ ਕਾਰਨ ਇਹ ਸ਼ਬਦ ਇਸਤ੍ਰੀ ਵਾਚਕ ਹਨ ਤਿਵੇਂ ਹੀ 'ਨਿਵਾਰਣਹਾਰਿ' ਸ਼ਬਦ ਭੀ ਗੁਰੂ ਦੇ ਭਾਣੇ ਵਿਚ ਜੀਵਨ ਬਤੀਤ ਕਰਨ ਵਾਲੀ ਜੀਵ-ਇਸਤ੍ਰੀ ਨਾਲ ਸਬੰਧਤ ਹੈ। ਅਗਲੀ ਪੰਕਤੀ ਵਿਚ 'ਕਰਤਾਰਿ' ਦੇ ਰਾਰੇ ਨੂੰ ਸਿਹਾਰੀ ਕਾਰਕ ਰੂਪ ਵਿਚ ਵਰਤੀ ਗਈ ਹੈ। ਸੋ 'ਨਿਵਾਰਣਹਾਰਿ' ਇਸਤ੍ਰੀ

ਵਾਚਕ ਹੈ ਅਤੇ ਪੁਲਿੰਗ ਹੋਣ ਦੀ ਹਾਲਤ ਵਿਚ ਇਸ ਦੇ ਅੰਤਲੇ ਰਾਰੇ ਨੂੰ ਔਂਕੜ ਲੱਗਿਆ ਹੁੰਦਾ ਹੈ। ਅਰਥ ਇਹ ਬਣੇ ਕਿ ਗੁਰੂ ਦੀ ਰਜ਼ਾ ਵਿਚ ਜੀਵਨ ਬਤੀਤ ਕਰਨ ਵਾਲੀ ਜੀਵ-ਇਸਤ੍ਰੀ ਗੁਰੂ ਨਾਲ ਅਭੇਦ ਹੋ ਕੇ ਦੂਖਾਂ ਨੂੰ ਦੂਰ ਕਰਨ ਦੇ ਸਮਰਥ ਹੋ ਜਾਂਦੀ ਹੈ। ਸੋ ਇਸ ਪੰਕਤੀ ਵਿਚ 'ਨਿਵਾਰਣਹਾਰਿ' ਪਦ ਨੂੰ ਗੁਰਮੁਖ ਜੀਵ ਇਸਤ੍ਰੀ ਨਾਲ ਸਬੰਧਤ ਸਮਝਣਾ ਪ੍ਰਸੰਗਕ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਵੇਸੀ ਸਹੁ ਨ ਪਾਈਐ, ਕਰਿ ਕਰਿ ਵੇਸ ਰਹੀ' ਦੇ ਭਾਵ ਨੂੰ ਸੰਕੇਤਿਆ ਹੈ। ਠੀਕ ਮਾਰਗ ਦੀ ਅਗਵਾਈ ਨਾ ਹੋਣ ਕਰਕੇ ਜਗਿਆਸੂ ਪ੍ਰਭੂ ਦੀ ਪ੍ਰਾਪਤੀ ਲਈ ਕਈ ਪ੍ਰਕਾਰ ਦੇ ਕਰਮਕਾਂਡੀ ਭੇਖ ਧਾਰਦਾ ਹੈ ਪਰ ਇਹ ਭੇਖ ਕਰਮ-ਖੇਤਰ ਤੱਕ ਹੀ ਸੀਮਤ ਹੁੰਦੇ ਹਨ। ਇਨ੍ਹਾਂ ਭੇਖਾਂ ਵਿਚ ਫਸੇ ਰਹਿਣ ਨਾਲ ਹਿਰਦੇ ਦੀ ਸ਼ੁੱਧੀ ਨਹੀਂ ਹੁੰਦੀ। ਅਸਲ ਵਿਚ ਮਨਮੁਖ ਜੀਵ-ਇਸਤ੍ਰੀ ਦੇ ਅੰਦਰ ਮਾਇਆ ਦਾ ਪ੍ਰਭਾਵ, ਗ਼ੁਬਾਰ ਵਾਂਗ ਛਾਇਆ ਹੁੰਦਾ ਹੈ ਜਿਸ ਕਰਕੇ ਉਸ ਨੂੰ ਸ਼ੁੱਭ ਅਸ਼ੁੱਭ ਜਾਂ ਫਲਦਾਇਕ ਅਤੇ ਫੋਕਟ ਕਰਮਾਂ ਦਾ ਗਿਆਨ ਨਹੀਂ ਹੁੰਦਾ। ਸਹੀ ਸਿਖਿਆ ਦੀ ਅਣਹੋਂਦ ਕਾਰਨ ਉਹ ਤੀਰਥ ਯਾਤਰਾ ਕਰਨੀ ਜਾਂ ਆਪਣੇ ਆਪ ਨੂੰ ਕੁਰੂਪ ਬਣਾਉਣ ਵਾਲੇ ਸਾਧਨਾਂ ਵਿਚ ਖਚਿਤ ਹੋਣ ਤਕ ਹੀ ਸੀਮਤ ਹੋਈ ਰਹਿੰਦੀ ਹੈ ਜਿਸ ਦੇ ਸਿੱਟੇ ਵਜੋਂ ਉਹ ਦੇਹ-ਅਧਿਆਸ ਅਤੇ ਮਾਇਆਵੀ ਪ੍ਰਭਾਵ ਤੋਂ ਉਪਰ ਨਹੀਂ ਉਠ ਸਕਦਾ।

ਦੂਜੇ ਪਾਸੇ ਗੁਰਮੁਖ ਜੀਊੜੇ ਸਦਾ ਮੁਰਸ਼ਦ ਦੀ ਸਿਖਿਆ ਅਗਵਾਈ ਵਿਚ ਹੀ ਚਲਦੇ ਹਨ ਜਿਸ ਦੇ ਫਲਸਰੂਪ ਉਹ ਹਰ ਪਾਸੇ ਪਰੀਪੂਰਨ ਹਰੀ ਦਾ ਜਲਵਾ ਵੇਖਣ ਦੇ ਯੋਗ ਹੋ ਕੇ ਸੱਚ ਵਿਚ ਹੀ ਲੀਨ ਹੋ ਜਾਂਦੇ ਹਨ। ਪਉੜੀ ਵਿਚ ਦਰਸਾਏ ਵਿਚਾਰਾਂ ਅਨੁਸਾਰ ਉਹ ਸਭ ਨੂੰ ਇਹੋ ਸਿਖਿਆ ਦਿੰਦੇ ਹਨ ਕਿ ਸੱਚਾ ਮਾਲਕ ਹਰ ਥਾਂ ਵਿਆਪਕ ਹੈ ਅਤੇ ਉਹ ਸਦਾ ਹੀ ਨਿਆਉਂ ਕਰਦਾ ਹੋਇਆ, ਸੱਚੇ ਧਰਮ ਤੇ ਚਲਣ ਵਾਲਿਆਂ ਦੀ ਜੈ ਜੈ ਕਾਰ ਕਰਾਉਂਦਾ ਭਾਵ ਉਨ੍ਹਾਂ ਨੂੰ ਵਡਿਆਈ ਬਖਸ਼ਦਾ ਹੈ। ਇਸ ਲਈ ਸਾਰੇ ਜੀਵਾਂ ਨੂੰ ਅਜਿਹੇ ਸੱਚੇ ਹਰੀ ਦੀ ਸਦਾ ਹੀ ਸਿਫਤ-ਸਾਲਾਹ ਕਰਨੀ ਚਾਹੀਦੀ ਹੈ। ਉਹ ਨਿਆਂਕਾਰੀ ਪ੍ਰਭੂ, ਪਾਪੀ ਬੰਦਿਆਂ ਨੂੰ ਯੋਗ ਦੰਡ ਦਿੰਦਾ ਹੈ।

**ਸਲੋਕ ਮ: ੩॥ ਮਨਮੁਖ ਮੈਲੀ ਕਾਮਣੀ, ਕੁਲਖਣੀ ਕੁਨਾਰਿ॥ ਪਿਰੁ ਛੋਡਿਆ ਘਰਿ ਆਪਣਾ, ਪਰ ਪੁਰਖੈ ਨਾਲਿ ਪਿਆਰੁ॥ ਤ੍ਰਿਸਨਾ ਕਦੇ ਨ ਚੁਕਈ, ਜਲਦੀ ਕਰੇ ਪੂਕਾਰ॥ ਨਾਨਕ, ਬਿਨੁ ਨਾਵੈ ਕੁਰੂਪਿ, ਕੁਸੋਹਣੀ, ਪਰਹਰਿ ਛੋਡੀ ਭਤਾਰਿ॥੧॥ ਮ: ੩॥ ਸਬਦਿ ਰਤੀ ਸੋਹਾਗਣੀ, ਸਤਿਗੁਰ ਕੈ ਭਾਇ ਪਿਆਰਿ॥ ਸਦਾ ਰਾਵੇ ਪਿਰੁ ਆਪਣਾ, ਸਚੈ ਪ੍ਰੇਮਿ ਪਿਆਰਿ॥ ਅਤਿ ਸੁਆਲਿਉ ਸੁੰਦਰੀ, ਸੋਭਾਵੰਤੀ ਨਾਰਿ॥ ਨਾਨਕ, ਨਾਮਿ ਸੋਹਾਗਣੀ, ਮੇਲੀ ਮੇਲਣਹਾਰਿ॥੨॥ਪਉੜੀ॥ ਹਰਿ ਤੇਰੀ ਸਭ ਕਰਹਿ ਉਸਤਤਿ, ਜਿਨਿ ਫਾਥੇ ਕਾਢਿਆ॥ ਹਰਿ ਤੁਧ ਨੋ ਕਰਹਿ ਸਭ ਨਮਸਕਾਰੁ, ਜਿਨਿ ਪਾਪੈ ਤੇ ਰਾਖਿਆ॥ ਹਰਿ ਨਿਮਾਣਿਆ ਤੂੰ ਮਾਣੁ, ਹਰਿ ਡਾਢੀ ਹੂੰ ਤੂੰ ਡਾਢਿਆ॥ ਹਰਿ ਅਹੰਕਾਰੀਆ ਮਾਰਿ ਨਿਵਾਏ, ਮਨਮੁਖ ਮੂੜ ਸਾਧਿਆ॥ ਹਰਿ ਭਗਤਾ ਦੇਇ ਵਡਿਆਈ, ਗਰੀਬ ਅਨਾਥਿਆ॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ**—ਕਰਹਿਂ, ਨਿਮਾਣਿਆਂ, ਅਹੰਕਾਰੀਆਂ, ਭਗਤਾਂ, ਡਾਢੀਂ, ਅਨਾਥਿਆਂ।

**ਫੁਟਕਲ**—ਮੂੜ੍ਹ।

**ਪਦ ਅਰਥ**—ਕੁਨਾਰਿ-ਖੋਟੀ, ਬਦਚਲਣ ਇਸਤ੍ਰੀ। ਜਲਦੀ-ਸੜਦੀ, ਕ੍ਰਿਝਦੀ ਹੋਈ। ਪਰਹਰਿ-ਤਿਆਗ ਕੇ, ਪਰੇ ਹਟਾ ਕੇ। ਭਤਾਰਿ-ਪਤੀ ਨੇ। ਭਾਇ ਪਿਆਰਿ-ਪ੍ਰੇਮ ਪਿਆਰ ਵਿਚ। ਸੋਭਾਵੰਤੀ-ਸ਼ੋਭਾ ਵਾਲੀ, ਜੱਸ ਵਾਲੀ। ਫਾਥੇ-ਫਸੇ ਹੋਏ। ਡਾਢੀ ਹੂੰ ਤੂੰ ਡਾਢਿਆ-ਤੂੰ ਜ਼ੋਰਾਵਰਾਂ ਤੋਂ ਜ਼ੋਰਾਵਰ। ਮੂੜ ਸਾਧਿਆ-ਮਹਾਂ ਮੂਰਖਾਂ ਦਾ ਸੁਧਾਰ ਕੀਤਾ।

**ਅਰਥ**—ਆਪ-ਹੁਦਰੀ (ਜੀਵ ਇਸਤ੍ਰੀ ਇਕ) ਮੈਲੀ ਇਸਤ੍ਰੀ (ਵਾਂਗ ਦੁਹਚਾਰਣਿ) ਹੈ, (ਉਹ) ਭੈੜੇ ਲੱਛਣਾ ਵਾਲੀ ਖੋਟੀ (ਜੀਵ) ਇਸਤ੍ਰੀ (ਹੈ)। (ਉਸ ਨੇ ਆਪਣਾ ਪਤੀ ਪਰਮੇਸ਼ਰ) ਘਰ ਵਿਚ ਹੀ ਛੱਡਿਆ ਹੋਇਆ ਹੁੰਦਾ ਹੈ (ਅਤੇ ਆਪ) ਪਰਾਏ ਪੁਰਖ ਨਾਲ ਪਿਆਰ (ਕਰਦੀ ਰਹਿੰਦੀ ਹੈ)। ਪਰ ਅਜਿਹੀ ਜੀਵ-ਇਸਤ੍ਰੀ ਦੇ ਮਨ ਦੀ) ਤ੍ਰਿਸ਼ਨਾ ਕਦੇ ਵੀ ਨਹੀਂ ਮੁੱਕਦੀ (ਸਗੋਂ ਵਧਦੀ ਹੋਈ ਤ੍ਰਿਸ਼ਨਾ ਦੀ) ਅੱਗ ਵਿਚ ਸੜਦੀ ਹੋਈ ਚੀਖ-ਪੁਕਾਰ ਕਰਦੀ ਰਹਿੰਦੀ ਹੈ। ਨਾਨਕ (ਗੁਰੂ ਜੀ ਨਿਰਣਾ ਕਰਦੇ ਹਨ ਕਿ ਪਤੀ ਪਰਮੇਸ਼ਰ ਦਾ) ਨਾਮ (ਹਿਰਦੇ ਵਿਚ ਧਾਰੇ ਬਿਨਾਂ ਉਹ) ਭੈੜੀ ਸੂਰਤ ਵਾਲੀ ਕੋਝੀ (ਇਸਤ੍ਰੀ) ਪਤੀ ਪਰਮੇਸ਼ਰ (ਵੱਲੋਂ) ਤਿਆਗੀ ਹੋਈ (ਛੁੱਟੜ ਹੁੰਦੀ) ਹੈ॥੧॥

**ਮ: ੩॥**- (ਹੁਣ ਸੁਹਾਗਣਿ ਜੀਵ-ਇਸਤ੍ਰੀ ਦੀ ਦਸ਼ਾ ਵਰਨਣ ਕਰਦੇ ਹੋਏ ਗੁਰੂ ਜੀ ਫੁਰਮਾਂਉਂਦੇ ਹਨ ਕਿ) ਸੁਹਾਗਣਿ (ਜੀਵ) ਇਸਤ੍ਰੀ ਸਤਿਗੁਰੂ ਦੇ ਪ੍ਰੇਮ ਪਿਆਰ ਦੁਆਰਾ ਸ਼ਬਦ ਵਿਚ ਰੰਗੀ ਹੋਈ (ਹੁੰਦੀ ਹੈ)। (ਉਹ) ਸੱਚੇ (ਸਤਿਗੁਰੂ ਦੇ) ਪ੍ਰੇਮ ਪਿਆਰ ਵਿਚ ਸਦਾ (ਹੀ ਆਪਣੇ) ਪਤੀ ਪਰਮੇਸ਼ਰ (ਨੂੰ) ਮਾਣਦੀ ਹੈ (ਭਾਵ ਉਸ ਦੇ ਮਿਲਾਪ ਦਾ ਆਨੰਦ ਲੈਂਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਿਆਰੇ ਤੇ) ਨਾਮ ਵਿਚ (ਰੱਤੀ ਹੋਈ) ਸੁਹਾਗਣਿ-ਇਸਤ੍ਰੀ ਮੇਲਣ ਵਾਲੇ (ਪਤੀ-ਪ੍ਰਭੂ ਨੇ ਆਪਣੇ ਨਾਲ) ਮੇਲ ਲਈ ਹੈ॥੨॥

**ਪਉੜੀ॥**- ਹੇ ਹਰੀ ! ਸਾਰੇ (ਭਗਤੀ ਭਾਵ ਵਾਲੇ ਜੀਵ) ਤੇਰੀ ਵਡਿਆਈ ਕਰਦੇ ਹਨ ਜਿਸ ਨੇ ਮਾਇਆ-ਜਾਲ ਵਿਚ ਫਸੇ ਹੋਇਆਂ ਨੂੰ (ਬਾਹਰ) ਕੱਢਿਆ ਹੈ (ਅਤੇ ਨਾਮ ਦੇ ਰਸਤੇ ਉਪਰ ਤੋਰਿਆ ਹੈ)। ਹੇ ਹਰੀ ! (ਅਜਿਹੇ) ਸਾਰੇ (ਜੀਵ) ਤੈਨੂੰ ਨਮਸਕਾਰ ਕਰਦੇ ਹਨ ਜਿਸ ਨੇ ਕਿ (ਉਨ੍ਹਾਂ ਨੂੰ) ਪਾਪ-ਕਰਮਾਂ ਤੋਂ ਬਚਾ ਲਿਆ ਹੈ। ਹੇ ਹਰੀ ! ਤੂੰ ਨਿਮਾਣੇ ਜੀਵਾਂ ਨੂੰ ਮਾਣ (ਬਖਸ਼ਣ ਵਾਲਾ) ਹੈਂ (ਅਤੇ) ਜ਼ੋਰਾਵਰਾਂ ਤੋਂ (ਵੱਡਾ) ਜ਼ੋਰਾਵਰ ਹੈਂ। ਹੇ ਹਰੀ ! (ਤੂੰ ਹਰਨਾਖਸ਼ ਵਰਗੇ) ਹੰਕਾਰੀ ਮਾਰ ਕੇ ਨੀਵੇਂ ਕਰ ਦਿੱਤੇ (ਅਤੇ) ਮਨਮੁਖਾਂ ਮੂਰਖਾਂ ਦਾ ਸੁਧਾਰ ਕੀਤਾ ਹੈ। ਹੇ ਹਰੀ! (ਤੂੰ ਆਪਣੇ) ਭਗਤਾਂ ਨੂੰ ਵਡਿਆਈ ਦੇ ਕੇ ਗਰੀਬਾਂ, ਅਨਾਥਾਂ (ਦੀ ਸਦਾ ਲਾਜ ਰੱਖਦਾ ਆਇਆ ਹੈਂ)॥੧੨॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨਮੁਖ ਅਤੇ ਗੁਰਮੁਖ ਜੀਵ-ਇਸਤ੍ਰੀ ਦੇ ਲੱਛਣਾਂ ਸਬੰਧੀ ਚਾਨਣਾ ਪਾਇਆ ਗਿਆ ਹੈ। ਮਨਮੁਖ, ਛੁੱਟੜ ਇਸਤ੍ਰੀ ਜਿਹੜੀ ਕਿ ਬਦਚਲਨ ਅਤੇ ਬਦਨਾਉ ਗਿਣੀ ਜਾਂਦੀ ਹੈ ਉਹ ਉਸ ਛੁਟੜ ਇਸਤ੍ਰੀ ਸਮਾਨ ਹੁੰਦੀ ਹੈ ਜੋ ਆਪਣੇ ਪਤੀ ਨੂੰ ਛੱਡ ਕੇ ਪਰਾਏ ਪੁਰਖ ਨਾਲ ਪਿਆਰ ਕਰਦੀ ਹੈ। ਇਸੇ ਪ੍ਰਕਾਰ, ਮਨਮੁਖ ਜੀਵ ਇਸਤ੍ਰੀ ਅਸਲੀ ਪਤੀ-ਪਰਮੇਸ਼ਰ ਨੂੰ ਛੱਡ ਕੇ ਹੋਰ ਦੇਵੀ ਦੇਵਤੇ ਜਿਹੜੇ ਕਿ ਮਾਇਆ ਦਾ ਮੂਲ ਗਿਣੇ ਗਏ ਹਨ, ਨੂੰ ਪਿਆਰਦੀ ਅਤੇ ਉਨ੍ਹਾਂ ਦੀ ਪੂਜਾ ਕਰਦੀ ਹੈ। ਉਸ ਦੀ ਦਸ਼ਾ ਅਜਿਹੀ ਹੁੰਦੀ ਹੈ—

**ਤ੍ਰਿਸਨਾ ਕਦੇ ਨ ਚੁਕਈ, ਜਲਦੀ ਕਰੇ ਪੂਕਾਰ॥**

ਜਦੋਂ ਦੇਵੀ ਦੇਵਤੇ ਆਪ ਹੀ ਤ੍ਰਿਸ਼ਨਾ ਤੋਂ ਮੁਕਤ ਨਹੀਂ, ਉਨ੍ਹਾਂ ਦਾ ਪੁਜਾਰੀ ਤ੍ਰਿਸਨਾਂ ਤੋਂ ਕਿਵੇਂ

ਮੁਕਤ ਹੋ ਸਕਦਾ ਹੈ? ਮਾਰੂ ਰਾਗ ਵਿਚ ਗੁਰਦੇਵ ਜੀ ਫੁਰਮਾਉਂਦੇ ਹਨ ਕਿ—

**ਜਿਸ ਨੋ ਬਿਸਰੈ ਪੁਰਖੁ ਬਿਧਾਤਾ॥ ਜਲਤਾ ਫਿਰੈ ਰਹੈ ਨਿਤ ਤਾਤਾ॥**

**ਅਕਿਰਤਘਣੈ ਕਉ ਰਖੈ ਨ ਕੋਈ, ਨਰਕ ਘੋਰ ਮਹਿ ਪਾਵਣਾ॥** [ਪੰਨਾ ੧੦੮੬

ਦੂਜੇ ਪਾਸੇ, ਗੁਰਮੁਖ, ਸੁਹਾਗਣ ਇਸਤ੍ਰੀ ਵਾਂਗ, ਸਦਾ ਹੀ ਪਤੀ ਪਰਮੇਸਰ ਦੇ ਰਸਿਕ ਪਿਆਰ ਵਿਚ ਗੁੱਧਾ ਰਹਿੰਦਾ ਹੈ ਜਿਸ ਦੇ ਫਲ ਸਰੂਪ ਪਰਮੇਸ਼ਰ ਪ੍ਰਸੰਨ ਹੋ ਕੇ ਉਸ ਨੂੰ ਕੰਠ ਨਾਲ ਲਾ ਲੈਂਦਾ ਹੈ। ਪ੍ਰਭੂ ਪਿਆਰੇ ਦੇ ਭਗਤ, ਸੁਹਾਗਣ ਇਸਤ੍ਰੀਆਂ ਵਾਂਗ ਹੁੰਦੇ ਹਨ। ਉਹ ਸਦਾ ਹੀ ਸਾਂਈਂ ਦੀ ਰੱਸ-ਭਿੰਨੀ ਯਾਦ ਵਿਚ ਰੱਤੇ ਰਹਿੰਦੇ ਹਨ। ਪ੍ਰੇਮਾ-ਭਗਤੀ ਦੇ ਪ੍ਰਤੀਕਰਮ ਵਿਚ ਪਿਆਰਾ ਪ੍ਰਭੂ ਆਪਣੇ ਭਗਤਾਂ ਨੂੰ ਹੀ ਮਾਣ-ਵਡਿਆਈ ਬਖਸ਼ਦਾ ਹੈ ਕਿਉਂਕਿ ਉਹ ਸੰਸਾਰ ਵੱਲੋਂ ਗਰੀਬ ਅਨਾਥ ਬਣ ਕੇ ਸਦੀਵ ਕਾਲ ਮਾਲਕ ਪਰਮੇਸ਼ਰ ਉਤੇ ਆਪਣੀ ਡੋਰੀ ਸੁੱਟੀ ਰਖਦੇ ਹਨ।

**ਸਲੋਕ ਮ: ੩॥ ਸਤਿਗੁਰ ਕੈ ਭਾਣੈ ਜੋ ਚਲੈ, ਤਿਸੁ ਵਡਿਆਈ ਵਡੀ ਹੋਇ॥ ਹਰਿ ਕਾ ਨਾਮੁ ਉਤਮੁ ਮਨਿ ਵਸੈ, ਮੇਟਿ ਨ ਸਕੈ ਕੋਇ॥ ਕਿਰਪਾ ਕਰੇ ਜਿਸੁ ਆਪਣੀ, ਤਿਸੁ ਕਰਮਿ ਪਰਾਪਤਿ ਹੋਇ॥ ਨਾਨਕ, ਕਾਰਣੁ ਕਰਤੇ ਵਸਿ ਹੈ, ਗੁਰਮੁਖਿ ਬੂਝੈ ਕੋਇ॥੧॥ ਮ: ੩॥ ਨਾਨਕ, ਹਰਿਨਾਮੁ ਜਿਨੀ ਆਰਾਧਿਆ, ਅਨਦਿਨੁ ਹਰਿ ਲਿਵਤਾਰ॥ ਮਾਇਆ ਬੰਦੀ ਖਸਮ ਕੀ, ਤਿਨ ਅਗੈ ਕਮਾਵੈ ਕਾਰ॥ ਪੂਰੈ, ਪੂਰਾ ਕਰਿ ਛੋਡਿਆ, ਹੁਕਮਿ ਸਵਾਰਣਹਾਰ॥ ਗੁਰਪਰਸਾਦੀ ਜਿਨਿ ਬੁਝਿਆ, ਤਿਨਿ ਪਾਇਆ ਮੋਖਦੁਆਰੁ॥ ਮਨਮੁਖ ਹੁਕਮੁ ਨ ਜਾਣਨੀ, ਤਿਨ ਮਾਰੇ ਜਮ ਜੰਦਾਰੁ॥ ਗੁਰਮੁਖਿ ਜਿਨੀ ਅਰਾਧਿਆ, ਤਿਨੀ ਤਰਿਆ ਭਉਜਲੁ ਸੰਸਾਰੁ॥ ਸਭਿ ਅਉਗਣ ਗੁਣੀ ਮਿਟਾਇਆ, ਗੁਰੁ ਆਪੇ ਬਖਸਣਹਾਰੁ॥੨॥ ਪਉੜੀ॥ ਹਰਿ ਕੀ ਭਗਤਾ ਪਰਤੀਤਿ, ਹਰਿ ਸਭ ਕਿਛੁ ਜਾਣਦਾ॥ ਹਰਿ ਜੇਵਡੁ ਨਾਹੀ ਕੋਈ ਜਾਣੁ, ਹਰਿ ਧਰਮੁ ਬੀਚਾਰਦਾ॥ ਕਾੜਾ ਅੰਦੇਸਾ ਕਿਉ ਕੀਜੈ, ਜਾ ਨਾਹੀ ਅਧਰਮਿ ਮਾਰਦਾ॥ ਸਚਾ ਸਾਹਿਬੁ ਸਚੁ ਨਿਆਉ, ਪਾਪੀ ਨਰੁ ਹਾਰਦਾ॥ ਸਾਲਾਹਿਹੁ ਭਗਤਹੁ ਕਰਿ ਜੋੜਿ, ਹਰਿ ਭਗਤ ਜਨ ਤਾਰਦਾ॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ**—ਭਗਤਾਂ, ਕਿਉਂ, ਨਿਆਉਂ। **ਬਿੰਦੀ ਰਹਿਤ**—ਸਾਲਾਹਿਹੁ, ਭਗਤਹੁ।

**ਫੁਟਕਲ**—ਜਿਨ, ਤਿਨ, ਜਿਨ੍ਹੀਂ, ਤਿਨ੍ਹੀਂ।

**ਪਦ ਅਰਥ**—ਭਾਣੈ-ਰਜ਼ਾ ਵਿਚ। ਕਾਰਣੁ-ਕਾਰਜ ਹੋਣ ਦਾ ਸਬੱਬ। ਕਰਮਿ-ਬਖਸ਼ਿਸ਼ ਨਾਲ। ਲਿਵਤਾਰ-ਲਿਵ ਦੀ ਡੋਰ, ਸੁਰਤਿ ਜੋੜ ਕੇ। ਬੰਦੀ-ਦਾਸੀ। ਜੰਦਾਰੁ-ਜ਼ਾਲਮ, ਅਵੈੜਾ। ਜਾਣੁ-(ਤੂੰ) ਸਮਝ। ਧਰਮੁ-ਨਿਆਂਉਂ। ਕਾੜਾ-ਅੰਦੇਸਾ, ਚਿੰਤਾ।

**ਅਰਥ**—(ਜਿਹੜਾ ਪੁਰਸ਼ ਨਿਰੰਕਾਰ ਸਰੂਪ) ਸੱਚੇ ਮੁਰਸ਼ਦ ਦੀ ਰਜ਼ਾ ਅਥਵਾ ਹੁਕਮ ਵਿਚ ਚਲਦਾ (ਭਾਵ ਜੀਵਨ ਬਿਤਾਉਂਦਾ ਹੈ) ਉਸ ਦੀ (ਸਦਾ ਹੀ) ਵੱਡੀ ਸ਼ੋਭਾ ਹੁੰਦੀ ਹੈ (ਭਾਵ ਦਿਨੋ ਦਿਨ

ਸ਼ੋਭਾ ਵਧਦੀ ਹੈ)। (ਸੱਚੇ ਗੁਰੂ ਦੀ ਰਜ਼ਾ ਵਿਚ ਚੱਲਣ ਦਾ ਸਦਕਾ) ਹਰੀ ਦਾ ਸ੍ਰੇਸ਼ਟ ਨਾਮ (ਉਸਦੇ) ਮਨ ਵਿਚ ਵਸ ਜਾਂਦਾ ਹੈ (ਜਿਸ ਕਰਕੇ ਉਸ ਦੀ ਹੋ ਰਹੀ ਸ਼ੋਭਾ ਨੂੰ) ਕੋਈ (ਮਨੁੱਖ ਵਧਣੋਂ) ਹਟਾ ਨਹੀਂ ਸਕਦਾ। ਜਿਸ (ਮਨੁੱਖ) ਉਤੇ (ਪ੍ਰਭੂ) ਆਪਣੀ ਕ੍ਰਿਪਾ ਕਰ ਦੇਵੇ, ਉਸ ਨੂੰ (ਆਪਣੀ) ਬਖਸ਼ਿਸ਼ ਦੁਆਰਾ (ਭਾਣੇ ਵਿਚ ਚੱਲਣ ਦੀ ਸਮਰਥਾ) ਪ੍ਰਾਪਤ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਂਉਂਦੇ ਹਨ ਕਿ ਕਿਸੇ ਵੀ ਕੰਮ ਹੋਣ ਦਾ) ਸਬੱਬ ਕਰਤਾ ਪੁਰਖ ਦੇ ਆਪਣੇ ਹੱਥ ਵਿਚ ਹੈ। (ਪਰ ਇਸ ਭੇਦ ਨੂੰ) ਕੋਈ ਗੁਰਮੁਖ (ਜੀਊੜਾ) ਹੀ ਸਮਝ ਸਕਦਾ ਹੈ॥੧॥

**ਮ: ੩॥–** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ) ਨੇ ਦਿਨ ਰਾਤ ਹਰੀ ਵਿਚ ਆਪਣੀ ਸੁਰਤਿ ਜੋੜ ਕੇ ਉਸ (ਪ੍ਰਭੂ) ਦਾ ਨਾਮ ਸਿਮਰਿਆ ਹੈ, ਖਸਮ (ਪ੍ਰਭੂ) ਦੀ ਦਾਸੀ, ਮਾਇਆ ਉਨ੍ਹਾਂ ਅੱਗੇ ਦਾਸੀ (ਬਣ ਕੇ) ਕੰਮ ਕਰਦੀ ਹੈ। ਪੂਰੇ (ਗੁਰੂ) ਨੇ (ਉਨ੍ਹਾਂ ਮਨੁੱਖਾਂ) ਨੂੰ (ਜੀਵਨ ਵਿਚ ਹਰ ਪੱਖੋਂ) ਪੂਰਾ (ਮੁਕੰਮਲ) ਬਣਾ ਦਿੱਤਾ ਹੈ। (ਗੁਰੂ ਦੇ) ਹੁਕਮ ਦੁਆਰਾ (ਉਹ ਹੋਰਾਂ ਨੂੰ) ਸੰਵਾਰਨ ਵਾਲੇ (ਬਣ ਜਾਂਦੇ ਹਨ)। ਜਿਸ (ਮਨੁੱਖ) ਨੇ (ਵੀ) ਗੁਰੂ ਦੀ ਕਿਰਪਾ ਨਾਲ (ਇਸ ਸਚਾਈ ਨੂੰ ਠੀਕ) ਸਮਝ ਲਿਆ, ਉਸ ਨੇ (ਮਾਨੋ) ਮੁਕਤੀ ਦਾ ਦਰ ਪਾ ਲਿਆ (ਭਾਵ ਉਹ ਸੰਸਾਰਕ ਬੰਧਨਾਂ ਅਤੇ ਜੰਜਾਲਾਂ ਤੋਂ ਉਪਰ ਉਠ ਗਿਆ ਹੈ)। (ਗੁਰੂ ਦੀ ਗੱਲ ਨ ਸੁਣਨ ਵਾਲੇ) ਆਪਹੁਦਰੇ ਮਨੁੱਖ ਕਰਤਾਰੀ ਹੁਕਮ ਨੂੰ ਸਮਝਦੇ ਨਹੀਂ, (ਜਿਸ ਕਰਕੇ) ਉਨ੍ਹਾਂ ਨੂੰ ਜ਼ਾਲਮ ਜਮ ਮਾਰੇਗਾ ਖੁਆਰ ਕਰੇਗਾ। (ਪਰ) ਜਿਨ੍ਹਾਂ (ਮਨੁੱਖਾਂ ਨੇ) ਗੁਰੂ ਦੁਆਰਾ (ਪ੍ਰਭੂ ਦਾ) ਸਿਮਰਨ ਕੀਤਾ ਹੈ, ਉਨ੍ਹਾਂ ਨੇ ਸੰਸਾਰ ਸਾਗਰ ਨੂੰ ਤਰ ਲਿਆ ਹੈ ਭਾਵ ਪਾਰ ਹੋ ਗਏ (ਹਨ, ਉਨ੍ਹਾਂ ਦਾ ਆਉਣਾ ਜਾਣਾ ਮੁੱਕ ਗਿਆ ਹੈ)। (ਉਨ੍ਹਾਂ ਨੇ ਆਪਣੇ) ਸਾਰੇ ਅਉਗੁਣ (ਗੁਰੂ ਦੇ ਬਖਸ਼ੇ ਹੋਏ) ਗੁਣਾਂ ਨਾਲ ਖ਼ਤਮ ਕਰ ਦਿੱਤੇ ਹਨ (ਜਿਸ ਕਰਕੇ) ਬਖਸ਼ਿਸ਼ ਕਰਨ ਵਾਲਾ ਗੁਰੂ (ਉਨ੍ਹਾਂ ਤੇ) ਆਪੇ ਹੀ (ਰਹਿਮਤ ਕਰਦਾ ਹੈ)॥੨॥

**ਪਉੜੀ॥–** (ਹੇ ਜਗਿਆਸੂ!) ਭਗਤਾਂ (ਦੇ ਹਿਰਦਿਆਂ ਅੰਦਰ) ਹਰੀ (ਸਾਂਈਂ ਪ੍ਰਭੂ) ਦੀ ਪਰਤੀਤ ਹੁੰਦੀ ਹੈ ਭਾਵ ਭਰੋਸਾ ਹੁੰਦਾ ਹੈ (ਕਿ ਉਹ) ਹਰੀ ਸਭ ਕੁਝ ਜਾਣਦਾ ਹੈ (ਭਾਵ ਅੰਤਰਜਾਮੀ ਹੈ)। ਤੂੰ ਇਹ ਸਮਝ ਕਿ ਹਰੀ ਜੇਡਾ ਵੱਡਾ (ਹੋਰ) ਕੋਈ ਨਹੀਂ ਹੈ (ਅਤੇ ਉਹ) ਹਰੀ (ਸਦਾ ਹੀ) ਧਰਮ ਵਿਚਾਰਦਾ ਹੈ। (ਭਾਵ ਧਰਮ ਦੇ ਨੇਮ ਅਨੁਸਾਰ ਨਿਆਂਉ ਕਰਦਾ ਹੈ)। ਜਦੋਂ (ਉਹ) ਹਰੀ (ਕਿਸੇ ਨੂੰ ਭੀ) ਅਨਿਆਂ ਕਰਕੇ ਨਹੀਂ ਮਾਰਦਾ ਭਾਵ ਡੰਡ ਨਹੀਂ ਦਿੰਦਾ, ਤਾਂ ਚਿੰਤਾ (ਜਾਂ ਫਿਕਰ) ਕਿਸ ਵਾਸਤੇ ਕਰਨੀ ਹੋਈ? (ਭਾਵ ਚਿੰਤਾ ਕਰਨ ਦੀ ਲੋੜ ਹੀ ਨਹੀਂ)। (ਉਹ) ਮਾਲਕ ਸੱਚ ਹੈ (ਅਤੇ ਉਸ ਦਾ) ਨਿਆਂਉ ਵੀ ਸੱਚੁ (ਭਾਵ ਸਦੀਵੀ ਹੋਂਦ ਵਾਲਾ) ਹੈ। (ਇਸ ਲਈ) ਪਾਪੀ ਮਨੁੱਖ (ਉਸ ਦੇ ਸੱਚੇ ਇਨਸਾਫ ਅੱਗੇ ਬਾਜ਼ੀ) ਹਾਰ ਜਾਂਦਾ ਹੈ। ਹੇ ਭਗਤ (ਜਗਿਆਸੂ) ਜਨੋ ! (ਤੁਸੀ) ਹੱਥ ਜੋੜ ਕੇ ਭਾਵ ਅਤੀ ਦਾਸਤ ਭਾਵਨਾ ਸਹਿਤ (ਉਸ ਹਰੀ ਦੀ) ਸਿਫਤ-ਵਡਿਆਈ ਕਰਦੇ ਰਹੋ (ਕਿਉਂਕਿ ਉਹ) ਹਰੀ ਭਗਤ ਜਨਾਂ ਨੂੰ (ਸਦਾ ਹੀ) ਤਾਰਦਾ ਹੈ॥੧੮॥

## ਅਰਥ ਭੇਦ ਅਤੇ ਨਿਰਣੈ

### ੳ) ਪੂਰੇ ਪੂਰਾ ਕਰਿ ਛੋਡਿਆ, ਹੁਕਮਿ ਸਵਾਰਣਹਾਰ॥

ਇਸ ਪੰਕਤੀ ਦੇ ਅਰਥ ਵੱਖ ਵੱਖ ਟੀਕਾਕਾਰਾਂ ਵੱਲੋਂ ਇਉਂ ਕੀਤੇ ਗਏ ਹਨ—

੧. ਹੁਕਮ ਵਿਚ (ਤੋਰ ਕੇ) ਸੰਵਾਰਣਹਾਰ (ਪ੍ਰਭੂ) ਨੇ (ਉਨ੍ਹਾਂ ਨੂੰ) 'ਪੂਰਾ' ਕਰ ਛੱਡਿਆ ਹੈ।
[ਭਾਈ ਵੀਰ ਸਿੰਘ ਜੀ

੨. ਸਵਾਰਣ ਵਾਲੇ (ਪ੍ਰਭੂ) ਦੇ ਹੁਕਮ ਵਿਚ ਪੂਰੇ (ਗੁਰੂ) ਨੇ ਉਹਨਾਂ ਨੂੰ ਪੂਰਨ ਕਰ ਦਿੱਤਾ ਹੈ (ਤੇ ਉਹ ਮਾਇਆ ਦੇ ਪਿਛੇ ਡੋਲਦੇ ਨਹੀਂ)
[ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ—**ਇਥੇ 'ਸਵਾਰਣਹਾਰ' ਦਾ ਰਾਰਾ ਮੁਕਤਾ ਹੈ। ਜੇ ਰਾਰਾ ਸਿਹਾਰੀ ਸਹਿਤ ਹੁੰਦਾ ਤਾਂ ਨੰਬਰ ੧ ਵਾਲੇ ਅਰਥ ਠੀਕ ਮੰਨੇ ਜਾ ਸਕਦੇ ਹਨ ਪਰ ਇਥੇ ਰਾਰਾ ਮੁਕਤਾ ਹੋਣ ਕਾਰਨ ਇਹ ਪਦ ਬਹੁ-ਵਚਨੀ

ਵਿਸ਼ੇਸ਼ਣ ਦਾ ਲਖਾਇਕ ਹੈ। ਅਰਥ ਸਪਸ਼ਟ ਹਨ ਕਿ 'ਪੂਰੇ ਗੁਰੂ ਨੇ (ਉਨ੍ਹਾਂ ਗੁਰਮੁਖਾਂ ਨੂੰ) ਪੂਰਾ ਕਰ ਦਿੱਤਾ ਹੈ (ਅਤੇ ਉਹ ਗੁਰੂ ਦੇ) ਹੁਕਮ ਦੁਆਰਾ (ਹੋਰਨਾਂ ਸਤਿਸੰਗੀਆਂ ਨੂੰ) ਸੰਵਾਰਨ ਵਾਲੇ ਬਣ ਗਏ ਹਨ।' ਜਦੋਂ ਸਿੱਖ, ਗੁਰੂ ਵਿਚ ਆਪਾ ਅਭੇਦ ਕਰ ਲੈਂਦਾ ਹੈ ਤਾਂ ਸੁਤੇ ਸਿਧ ਹੀ ਗੁਰੂ ਦੀ ਮਿਹਰ ਨਾਲ ਉਹ ਕਈ ਜੀਆਂ ਨੂੰ ਸੰਵਾਰਨ ਦੇ ਯੋਗ ਹੋ ਜਾਂਦਾ ਹੈ।

**ਅ) ਸਭਿ ਅਉਗਣ, ਗੁਣੀ ਮਿਟਾਇਆ, ਗੁਰੁ ਆਪੇ ਬਖਸਣਹਾਰੁ॥**

ਇਸ ਪੰਕਤੀ ਵਿਚ 'ਗੁਣੀ' ਪਦ ਦੇ ਅਰਥ ਵੀ ਭਿੰਨ ਭਿੰਨ ਕੀਤੇ ਗਏ ਹਨ, ਜਿਵੇਂ ਕਿ—

੧. ਗੁਰ ਬਖਸਣਹਾਰ ਗੁਣੀ ਨੇ ਆਪ ਹੀ ਸੰਪੂਰਣ ਅਵਗੁਣੋਂ ਕੋ ਮਿਟਾਇ ਦੀਆ ਹੈ।
[ਫਰੀਦਕੋਟ ਸਟੀਕ

੨. (ਗੁਰੂ ਨੇ ਆਪਣੇ) ਗੁਣਾਂ ਨਾਲ (ਉਹਨਾਂ ਦੇ) ਸਾਰੇ ਔਗੁਣਾਂ ਨੂੰ ਮੇਟ ਦਿੱਤਾ ਹੈ (ਹਾਂ) ਗੁਰੂ ਆਪੇ ਬਖਸਣਹਾਰ ਹੈ।
[ਭਾ. ਵੀਰ ਸਿੰਘ ਜੀ

੩. (ਕਿਉਂਕਿ ਸਤਿਗੁਰੂ ਨੇ) ਗੁਣਾਂ ਦੁਆਰਾ (ਭਾਵ ਉਹਨਾਂ ਦੇ ਹਿਰਦੇ ਵਿਚ ਗੁਣ ਪਰਗਟ ਕਰਕੇ ਉਹਨਾਂ ਦੇ) ਸਾਰੇ ਅਉਗਣ ਮਿਟਾ ਦਿੱਤੇ ਹਨ। ਗੁਰੂ ਬੜਾ ਬਖਸ਼ਿੰਦ ਹੈ। [ਪ੍ਰੋ. ਸਾਹਿਬ ਸਿੰਘ

**ਨਿਰਣੈ :** ਇਸ ਤੋਂ ਪਹਿਲਾਂ ਪੰਕਤੀ ਹੈ—

**ਗੁਰਮੁਖਿ ਜਿਨੀ ਅਰਾਧਿਆ, ਤਿਨੀ ਤਰਿਆ ਭਉਜਲ ਸੰਸਾਰੁ ॥**

ਅਰਥਾਤ ਜਿਨ੍ਹਾਂ ਗੁਰਮੁਖਾਂ ਨੇ (ਪ੍ਰਭੂ ਨਾਮ ਦਾ) ਸਿਮਰਨ ਕੀਤਾ ਹੈ ਉਨ੍ਹਾਂ ਨੇ ਸੰਸਾਰ ਸਾਗਰ ਨੂੰ ਪਾਰ ਕਰ ਲਿਆ ਹੈ।

ਇਸੇ ਤਰ੍ਹਾਂ, ਦੂਜੀ ਪੰਕਤੀ ਜੋ ਉਪਰ ਦਿੱਤੀ ਹੈ, ਇਸ ਵਿਚ ਗੁਣੀ ਦਾ ਸਬੰਧ ਗੁਰਸਿਖਾਂ ਨਾਲ ਹੈ, ਗੁਰੂ ਨਾਲ ਨਹੀਂ। ਨਾਮ ਧਿਆਉਣ ਵਾਲੇ ਗੁਰਸਿਖਾਂ ਨੇ (ਨਾਮ ਜਪਣ ਤੋਂ ਪਹਿਲਾਂ ਦੇ) ਅਉਗੁਣਾਂ ਨੂੰ (ਨਾਮ ਜਪਣ ਸਦਕਾ) ਗੁਣਾਂ ਨਾਲ ਖਤਮ ਕਰ ਦਿੱਤਾ ਹੈ, ਗੁਰੂ ਆਪਿ ਹੀ ਉਨ੍ਹਾਂ ਨੂੰ ਬਖਸ਼ਣਹਾਰ (ਬਣਿਆ ਹੈ)।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਭਗਤੀ ਸਤਿਗੁਰੂ ਦੇ ਹੁਕਮ ਵਿਚ ਚੱਲਣ ਨਾਲ ਆਰੰਭ ਹੁੰਦੀ ਹੈ ਅਤੇ ਪ੍ਰਭੂ ਵਿਚ ਸਮਾਅ ਜਾਣ ਨਾਲ ਸਮਾਪਤ ਹੁੰਦੀ ਹੈ। ਜਦੋਂ ਤੱਕ ਜੀਵ ਦਾ ਮਨ ਕਰਤਾਰੀ ਕਾਰਣਾਂ ਨੂੰ ਵੇਖ ਕੇ ਡੋਲਦਾ ਜਾਂ ਖੁੱਸ਼ ਹੁੰਦਾ ਹੈ ਓਦੋਂ ਤੱਕ ਹਿਰਦੇ ਵਿਚ ਨਾਮ ਦਾ ਟਿਕਾਉ ਨਹੀਂ ਹੁੰਦਾ। ਸਾਰੇ ਕਾਰਣਾਂ ਦਾ ਮਾਲਕ ਕਰਤਾਰਪੁਰਖ ਆਪ ਹੈ। ਜਦੋਂ ਤੱਕ ਜੀਵ ਕਰਤਾ ਪੁਰਖ ਦੀ ਨਿਰੰਤਰ ਸਿਫਤ-ਸਲਾਹ ਵਿਚ ਨਹੀਂ ਜੁਟਦਾ, ਸ਼ਬਦ ਸੁਰਤਿ ਦੀ ਇਕ ਤਾਰ ਨਹੀਂ ਬਝਦੀ, ਓਦੋਂ ਤੱਕ ਇਹ ਨਾ ਕਾਰਣ ਨੂੰ ਬੁਝ ਸਕਦਾ ਹੈ ਨਾ ਹੀ ਕਿਰਪਾ ਦਾ ਪਾਤਰ ਬਣ ਸਕਦਾ ਹੈ। ਗੁਰਦੇਵ ਜੀ ਦਾ ਫੁਰਮਾਨ ਹੈ—

**ਕਰਣ ਕਾਰਣ ਸਮਰਥ ਹੈ, ਕਹੁ ਨਾਨਕ ਬੀਚਾਰਿ॥**
**ਕਾਰਣੁ ਕਰਤੇ ਵਸਿ ਹੈ, ਜਿਨਿ ਕਲ ਰਖੀ ਧਾਰਿ॥** [ਪੰਨਾ ੧੪੮

ਕਿਰਪਾ, ਕਾਰਣ ਦੇ ਵੱਸ ਨਹੀਂ, ਕਰਤਾਰ ਦੇ ਹੱਥ ਵਿਚ ਹੈ।

ਫਿਰ ਨਾਮ ਜਪਣ ਦੀ ਮਹਿਮਾ ਨਿਰੂਪਣ ਕਰਦੇ ਹਨ ਕਿ ਮਾਲਕ ਦੀ ਦਾਸੀ ਮਾਇਆ, ਨਾਮ ਜਪਣ ਵਾਲਿਆਂ ਦੇ ਅੱਗੇ ਨੌਕਰ ਵਾਂਗ ਕੰਮ ਕਰਦੀ ਹੈ। ਇਸ ਦੀ ਪ੍ਰੋੜ੍ਹਤਾ ਲਈ ਗੁਰਬਾਣੀ ਵਿਚ ਹੋਰ ਕਈ ਥਾਵਾਂ ਤੇ ਅਜਿਹੇ ਬਚਨ ਆਉਂਦੇ ਹਨ ਜਿਹਾ ਕਿ—

**ਮਾਇਆ ਦਾਸੀ, ਭਗਤਾਂ ਕੀ ਕਾਰ ਕਮਾਵੈ॥** [ਪੰਨਾ ੨੩੧
**ਗਿਆਨੀ ਕੀ ਹੋਇ ਵਰਤੀ ਦਾਸਿ॥ ਕਰ ਜੋੜੇ ਸੇਵਾ ਕਰੇ ਅਰਦਾਸਿ॥**
**ਜੋ ਤੂੰ ਕਹਹਿ ਸੁ ਕਾਰ ਕਮਾਵਾ॥ ਜਨ ਨਾਨਕ, ਗੁਰਮੁਖਿ ਨੇੜਿ ਨ ਆਵਾ ॥** [ਪੰਨਾ ੩੭੦

ਸੰਸਾਰ ਵਿਚ ਮਾਇਆ ਇਕ ਵੱਡੀ ਸ਼ਕਤੀ ਮੰਨੀ ਜਾਂਦੀ ਹੈ ਪਰ ਇਹ ਵੀ ਹਰੀ ਦੇ ਭਗਤਾਂ ਦੇ ਅਧੀਨ

ਹੋ ਜਾਂਦੀ ਹੈ ਕਿਉਂਕਿ ਭਗਤ ਜਨ ਇਸ ਦੇ ਮਾਲਕ ਦਾ ਰੂਪ ਹੀ ਬਣ ਜਾਂਦੇ ਹਨ। ਉਨ੍ਹਾਂ ਨੂੰ ਆਪਣੇ ਖਸਮ ਤੇ ਭਰੋਸਾ ਹੁੰਦਾ ਹੈ। ਭਗਤਾਂ ਦੀ ਧੁਰੋਂ ਹੀ ਇਹ ਡਿਊਟੀ ਲੱਗੀ ਹੁੰਦੀ ਹੈ ਕਿ—

**ਆਪਿ ਜਪਹੁ, ਅਵਰਹ ਨਾਮੁ ਜਪਾਵਹੁ ॥** [ਪੰਨਾ ੨੯੦

ਇਸ ਲਈ, ਗੁਰਦੇਵ ਜੀ ਪਉੜੀ ਵਿਚ ਪ੍ਰਭੂ ਦੇ ਪੂਰਨ ਧਰਮ—ਨਿਆਂਉਂ ਨੂੰ ਨਿਰੂਪਣ ਕਰਦੇ ਹੋਏ ਇਹੋ ਹੀ ਤੱਤ-ਉਪਦੇਸ਼ ਦੇਂਦੇ ਹਨ—

**ਸਾਲਾਹਿਹੁ ਭਗਤਹੁ ਕਰ ਜੋੜਿ, ਹਰਿ ਭਗਤ ਜਨ ਤਾਰਦਾ ॥**

**ਸਲੋਕ ਮ: ੩॥ ਆਪਣੇ ਪ੍ਰੀਤਮ ਮਿਲਿ ਰਹਾ, ਅੰਤਰਿ ਰਖਾ ਉਰਿਧਾਰਿ॥ ਸਾਲਾਹੀ ਸੋ ਪ੍ਰਭ ਸਦਾ ਸਦਾ, ਗੁਰ ਕੈ ਹੇਤਿ ਪਿਆਰਿ॥ ਨਾਨਕ, ਜਿਸੁ ਨਦਰਿ ਕਰੇ ਤਿਸੁ ਮੇਲਿ ਲਏ, ਸਾਈ ਸੁਹਾਗਣਿ ਨਾਰਿ॥੧॥ ਮ: ੩॥ ਗੁਰ ਸੇਵਾ ਤੇ ਹਰਿ ਪਾਈਐ, ਜਾ ਕਉ ਨਦਰਿ ਕਰੇਇ॥ ਮਾਣਸ ਤੇ ਦੇਵਤੇ ਭਏ, ਧਿਆਇਆ ਨਾਮੁ ਹਰੇ॥ ਹਉਮੈ ਮਾਰਿ ਮਿਲਾਇਅਨੁ, ਗੁਰ ਕੈ ਸਬਦਿ ਤਰੇ॥ ਨਾਨਕ, ਸਹਜਿ ਸਮਾਇਅਨੁ, ਹਰਿ ਆਪਣੀ ਕ੍ਰਿਪਾ ਕਰੇ॥੨॥ ਪਉੜੀ॥ ਹਰਿ ਆਪਣੀ ਭਗਤਿ ਕਰਾਇ, ਵਡਿਆਈ ਵੇਖਾਲੀਅਨੁ॥ ਆਪਣੀ ਆਪਿ ਕਰੇ ਪਰਤੀਤਿ, ਆਪੇ ਸੇਵ ਘਾਲੀਅਨੁ॥ ਹਰਿ ਭਗਤਾ ਨੋ ਦੇਇ ਅਨੰਦੁ, ਥਿਰੁ ਘਰੀ ਬਹਾਲਿਅਨੁ॥ ਪਾਪੀਆ ਨੋ ਨ ਦੇਈ ਥਿਰੁ ਰਹਣਿ, ਚੁਣਿ ਨਰਕ ਘੋਰਿ ਚਾਲਿਅਨੁ॥ ਹਰਿ ਭਗਤਾ ਨੋ ਦੇਇ ਪਿਆਰੁ, ਕਰਿ ਅੰਗੁ ਨਿਸਤਾਰਿਅਨੁ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ**–ਰਹਾਂ, ਰੱਖਾਂ, ਸਾਲਾਹੀਂ। ਜਾਂਕਉ। ਭਗਤਾਂ, ਘਰੀਂ, ਪਾਪੀਆਂ।

**ਬਿੰਦੀ ਰਹਿਤ**– ਸਾਈ।

**ਪਦ ਅਰਥ**—ਉਰਿ ਧਾਰਿ-ਹਿਰਦੇ ਵਿਚ ਟਿਕਾ ਕੇ। ਮਾਣਸ ਤੇ-ਮਨੁੱਖ ਤੋਂ। ਨਾਮ ਹਰੇ-ਹਰੀ ਦਾ ਨਾਮ। ਵੇਖਾਲੀਅਨੁ-ਉਸ ਹਰੀ ਨੂੰ ਵਿਖਾਈ ਹੈ।

ਨੋਟ ੧)—'ਉਰਿ ਧਾਰਿ' ਪਦ ਦੇ ਪਹਿਲੇ ਰਾਰੇ ਨੂੰ ਸਿਹਾਰੀ ਨਹੀਂ ਲੋੜੀਂਦੀ ਕਿਉਂਕਿ 'ਅੰਤਰਿ' ਪਦ ਪਹਿਲਾਂ ਹੀ ਅੰਕਿਤ ਹੈ ਜੋ ਕਿ 'ਵਿਚ' ਦੇ ਅਰਥ ਦੇਂਦੀ ਹੈ। ਹਥ ਲਿਖਤ ਬੀੜਾਂ ਵਿਚ 'ਉਰਧਾਰਿ' ਸਰੂਪ ਉਪਲਬਧ ਹੈ।

ਨੋਟ ੨) —ਅਜਿਹੇ ਸਰੂਪਾਂ ਵਾਲੇ ਪਦਾ ਜਿਨ੍ਹਾਂ ਦੇ ਅੰਤਲੇ 'ਨਨੇ ਨੂੰ ਔਂਕੜ ਹੁੰਦਾ ਹੈ ਉਸ ਵਿਚੋਂ 'ਉਸ ਨੇ' ਦੇ ਅਰਥ ਨਿਕਲਦੇ ਹਨ, ਜਿਵੇਂ ਕਿ ਘਾਲੀਅਨੁ, ਬਹਾਲਿਅਨੁ, ਚਾਲਿਅਨੁ ਆਦਿ।

**ਅਰਥ**—(ਗੁਰਮੁਖ ਜੀਵ-ਇਸਤ੍ਰੀ ਆਪਣੇ ਹਿਰਦੇ ਦੀ ਭਾਵਨਾ ਨੂੰ ਪ੍ਰਗਟ ਕਰਦੀ ਹੋਈ ਆਖਦੀ ਹੈ ਕਿ ਮੈਂ) ਆਪਣੇ (ਪਿਆਰੇ) ਪ੍ਰੀਤਮ (ਪ੍ਰਭੂ) ਨੂੰ ਮਿਲ ਕੇ ਰਹਾਂ (ਉਸ ਨੂੰ ਆਪਣੇ) ਅੰਦਰ ਹਿਰਦੇ ਵਿਚ ਟਿਕਾ ਕੇ ਰੱਖਾਂ। (ਫਿਰ) ਗੁਰੂ ਦੇ ਪ੍ਰੇਮ-ਪਿਆਰ ਵਿਚ (ਗੜੂੰਦ ਹੋ ਕੇ) ਉਸ ਪ੍ਰਭੂ ਦੀ ਸਿਫਤ-ਓ-ਸਾਲਾਹ ਕਰਦੀ ਰਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪਿਆਰਾ ਪ੍ਰੀਤਮ)

ਜਿਸ (ਜੀਵ ਇਸਤਰੀ) ਉਤੇ ਕ੍ਰਿਪਾ-ਦ੍ਰਿਸ਼ਟੀ ਕਰ ਦੇਵੇ, ਉਸ ਨੂੰ (ਆਪਣੇ ਨਾਲ) ਮੇਲ ਲਵੇ (ਅਤੇ ਸਹੀ ਅਰਥਾਂ ਵਿਚ) ਉਹੀ ਜੀਵ ਰੂਪ ਸੁਹਾਗਣ (ਪਤੀ-ਪਰਮੇਸ਼ਰ ਦੀ) ਇਸਤ੍ਰੀ ਹੈ॥੧॥

**ਮ: ੩॥–** ਗੁਰੂ ਦੀ ਸੇਵਾ ਤੋਂ ਹੀ (ਉਹ) ਹਰੀ ਪਾਇਆ ਜਾਂਦਾ ਹੈ (ਪਰ ਪਾਉਂਦਾ ਉਹੋ ਹੀ ਹੈ) ਜਿਸ ਉਤੇ (ਗੁਰੂ ਆਪਣੀ ਮਿਹਰ ਦੀ) ਦ੍ਰਿਸ਼ਟੀ ਕਰ ਦੇਵੇ। (ਜਿਨ੍ਹਾਂ ਉਪਰ ਮਿਹਰ ਦੀ ਨਜ਼ਰ ਹੋਈ ਹੈ ਉਨ੍ਹਾਂ ਨੇ) ਹਰੀ ਨਾਮ ਨੂੰ ਸਿਮਰਿਆ ਹੈ (ਜਿਸ ਦਾ ਸਦਕਾ ਓਹ) ਮਨੁੱਖ ਤੋਂ ਦੇਵਤੇ ਬਣ ਗਏ। (ਉਨ੍ਹਾਂ ਦੀ ਸਿਮਰਨ ਭਾਵਨਾ ਅਨੁਸਾਰ ਉਨ੍ਹਾਂ ਵਿੱਚੋਂ) ਹਉਮੈ ਮਾਰ (ਮੁਕਾ) ਕੇ ਉਸ (ਪ੍ਰਭੂ ਨੇ ਉਹ ਆਪਣੇ ਨਾਲ) ਮਿਲਾ ਲਏ (ਇਸ ਪ੍ਰਕਾਰ ਉਹ) ਗੁਰੂ ਦੇ ਸ਼ਬਦ ਦੁਆਰਾ (ਸੰਸਾਰ ਭਉਜਲ ਤੋਂ) ਤਰ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਹਰੀ ਨੇ ਆਪਣੀ ਕਿਰਪਾ ਕਰਕੇ (ਉਹ ਮਨੁੱਖ) ਸਹਜ ਅਵਸਥਾ ਵਿਚ ਲੀਨ ਕਰ ਦਿੱਤੇ ਹਨ॥੨॥

**ਪਉੜੀ॥–** ਉਸ (ਹਰੀ) ਨੇ ਆਪਣੀ ਭਗਤੀ ਕਰਵਾ ਕੇ (ਭਗਤੀ ਸਦਕਾ ਆਪਣੇ ਭਗਤਾਂ ਨੂੰ ਆਪਣੀ) ਵਡਿਆਈ ਵਿਖਾਈ ਹੈ ਉਸ ਹਰੀ ਨੇ ਆਪਣਾ ਨਿਸਚਾ ਕਰਵਾ ਕੇ (ਆਪਣੀ) ਸੇਵਾ ਆਪ ਕਰਵਾਈ ਹੈ। ਹਰੀ (ਆਪਣੇ) ਭਗਤਾਂ ਨੂੰ ਅਨੰਦ ਦਿੰਦਾ ਹੈ, (ਹਰੀ ਭਗਤਾਂ ਨੂੰ) ਪੱਕਾ ਟਿਕਾਣਾ ਦੇ ਕੇ ਨਿਜ ਘਰ (ਭਾਵ ਆਪਣੀ ਹਜ਼ੂਰੀ ਵਿੱਚ) ਵਿਚ ਬੈਠਾਇਆ ਹੈ। ਉਹ (ਹਰੀ) ਪਾਪੀਆਂ ਨੂੰ ਪੱਕੇ ਤੌਰ ਤੇ ਅਡੋਲ) ਨਹੀਂ ਰਹਿਣ ਦਿੰਦਾ, (ਉਨ੍ਹਾਂ ਨੂੰ) ਚੁਣਕੇ ਡਰਾਉਣੇ ਨਰਕ ਵਿਚ ਧੱਕ ਦਿੰਦਾ ਹੈ। ਹਰੀ, ਭਗਤਾਂ ਨੂੰ ਸਦਾ ਹੀ ਆਪਣਾ ਪਿਆਰ ਦਿੰਦਾ ਹੈ, (ਇਸ ਤਰ੍ਹਾਂ ਉਨ੍ਹਾਂ ਦਾ) ਅੰਗੁ (ਪੱਖ) ਕਰਕੇ (ਭਗਤਾਂ ਦਾ) ਨਿਸਤਾਰਾ ਕਰ ਦਿੱਤਾ ਹੈ॥੧੯॥

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਸਲੋਕਾਂ ਵਿਚ ਇਕ ਉਤਮ ਜਗਿਆਸੂ ਦੇ ਬਿਰਹੋਂ ਨੂੰ ਪ੍ਰਗਟਾਇਆ ਗਿਆ ਹੈ—

**ਆਪਣੇ ਪ੍ਰੀਤਮ ਮਿਲਿ ਰਹਾ, ਅੰਤਰਿ ਰਖਾ ਉਰਿਧਾਰਿ॥**

ਇਹ ਅਵਸਥਾ ਅਤਿ ਤੀਖਣ ਪ੍ਰੇਮ ਵਾਲੇ ਬਿਰਹੀ ਦੀ ਹੁੰਦੀ ਹੈ। ਪ੍ਰੇਮ ਵਿਚ ਲਿਵਲੀਣ ਹੋਇਆਂ ਆਪ ਮੁਹਾਰੇ ਹੀ ਹਿਰਦੇ ਵਿਚੋਂ ਨਾਮ ਲਈ ਵੇਦਨਾ ਉਪਜਦੀ ਹੈ—

**ਮੇਰਾ ਬਿਰਹੀ ਨਾਮੁ ਮਿਲੈ, ਤਾ ਜੀਵਾ ਜੀਉ॥**
**ਮਨ ਅੰਦਰਿ ਅੰਮ੍ਰਿਤੁ, ਗੁਰਮਤਿ ਹਰਿ ਲੀਵਾ ਜੀਉ॥** [ਪੰਨਾ ੧੭੫

ਗੁਰੂ ਦੀ ਸੇਵਾ ਤੇ ਸਿਮਰਨ ਵਿਚ ਇਤਨੀ ਸ਼ਕਤੀ ਹੈ ਜੋ ਮਨੁੱਖ ਨੂੰ ਦੇਵਤਾ ਬਣਾ ਦਿੰਦੀ ਹੈ ਪਰ ਇਹ ਅਮੋਲਕ ਪਦਾਰਥ ਆਪਣੀ ਮਰਜ਼ੀ ਨਾਲ ਜਾਂ ਆਪਣੇ ਜ਼ੋਰ ਨਾਲ ਨਹੀਂ ਮਿਲਦੇ, ਇਹ ਸੌਦਾ ਸਾਂਈਂ ਦੀ ਸਵੱਲੀ ਨਦਰਿ ਦਾ ਹੈ। ਜਿਨ੍ਹਾਂ ਤੇ ਪ੍ਰਭੂ ਦੀ ਮਿਹਰ ਦੀ ਦ੍ਰਿਸ਼ਟੀ ਹੋ ਜਾਵੇ, ਓਹ 'ਦਮਿ ਦਮਿ ਸਦਾ ਸਮਾਲਦਾ, ਦੰਮੁ ਨ ਬਿਰਥਾ ਜਾਇ' ਵਾਲੇ ਉਪਦੇਸ਼ ਤੇ ਚਲਦੇ ਹਨ। ਅਜਿਹੇ ਸੇਵਕਾਂ ਨੂੰ ਪਿਆਰਾ ਪ੍ਰੀਤਮ ਆਪਣੀ ਅਸਚਰਜ ਕਲਾ ਦੇ ਕ੍ਰਿਸ਼ਮੇ ਵਿਖਾਉਂਦਾ ਹੋਇਆ ਉਨ੍ਹਾਂ ਦੀ ਵਡਿਆਈ ਕਰਾਉਂਦਾ ਹੈ।

ਪਉੜੀ ਵਿਚ ਪ੍ਰਭੂ ਦੀ ਪਰਤੀਤ ਨੂੰ ਦ੍ਰਿੜ੍ਹ ਕਰਾਇਆ ਗਿਆ ਹੈ। 'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹ ਬਿਰਦੁ ਸੁਆਮੀ ਸੰਦਾ' (ਪੰ. ੫੪੪) ਦੇ ਪਵਿੱਤਰ ਵਾਕ ਅਨੁਸਾਰ ਪ੍ਰਭੂ ਸਦਾ ਹੀ ਆਪਣੇ ਪਿਆਰਿਆਂ ਦੀ ਰੱਖਿਆ ਕਰਦਾ ਹੈ, ਅਤੇ ਪਾਪੀਆਂ, ਦੰਭੀਆਂ-ਪਾਖੰਡੀਆਂ ਨੂੰ ਦੰਡ ਦਿੰਦਾ ਹੈ।

**ਸਲੋਕ ਮ: ੧॥ ਕੁਬੁਧਿ ਡੂਮਣੀ, ਕੁਦਇਆ ਕਸਾਇਣਿ, ਪਰ ਨਿੰਦਾ ਘਟ ਚੂਹੜੀ, ਮੁਠੀ ਕ੍ਰੋਧਿ ਚੰਡਾਲਿ॥ ਕਾਰੀ ਕਢੀ ਕਿਆ ਥੀਐ, ਜਾਂ ਚਾਰੇ ਬੈਠੀਆਂ ਨਾਲਿ॥ ਸਚੁ ਸੰਜਮ ਕਰਣੀ ਕਾਰਾਂ, ਨਾਵਣੁ ਨਾਉ ਜਪੇਹੀ॥ ਨਾਨਕ, ਅਗੈ ਊਤਮ ਸੇਈ, ਜਿ ਪਾਪਾਂ ਪੰਦਿ ਨ ਦੇਹੀ॥੧॥**

**ਮ: ੧॥ ਕਿਆ ਹੰਸੁ, ਕਿਆ ਬਗੁਲਾ, ਜਾ ਕਉ ਨਦਰਿ ਕਰੇਇ ॥ ਜੋ ਤਿਸੁ ਭਾਵੈ ਨਾਨਕਾ, ਕਾਗਹੁ ਹੰਸੁ ਕਰੇਇ ॥ ੨ ॥ ਪਉੜੀ ॥ ਕੀਤਾ ਲੋੜੀਐ ਕੰਮੁ, ਸੁ ਹਰਿ ਪਹਿ ਆਖੀਐ॥ ਕਾਰਜੁ ਦੇਇ ਸਵਾਰਿ, ਸਤਿਗੁਰ ਸਚੁ ਸਾਖੀਐ॥ ਸੰਤਾ ਸੰਗਿ ਨਿਧਾਨੁ, ਅੰਮ੍ਰਿਤੁ ਚਾਖੀਐ॥ ਭੈ ਭੰਜਨ ਮਿਹਰਵਾਨੁ, ਦਾਸ ਕੀ ਰਾਖੀਐ॥ ਨਾਨਕ, ਹਰਿ ਗੁਣ ਗਾਇ, ਅਲਖੁ ਪ੍ਰਭੁ ਲਾਖੀਐ॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ**-ਕਾਰੀਂ, ਕਢੀਂ, ਬੈਠੀਆਂ, ਨਾਂਉਂ, ਜਪੇਹੀਂ, ਦੇਹੀਂ, ਕਾਰੀਂ।

**ਬਿੰਦੀ ਰਹਿਤ**-ਜਾ ਕਉ, ਸੇਈ। **ਫੁਟਕਲ**—ਨ੍ਾਵਣ।

**ਪਦ ਅਰਥ**—ਕੁਬੁਧਿ-ਖੋਟੀ ਬੁਧੀ, ਭੈੜੀ ਮਤਿ। ਡੂਮਣੀ-ਮਿਰਾਸਣ। ਕੁਦਇਆ-ਨਿਰਦੈਤਾ। ਘਟ-ਚੂਹੜੀ-ਘਰ (ਹਿਰਦੇ) ਦੀ ਚੂਹੜੀ। ਮੁਠੀ-ਠੱਗੀ ਹੈ। ਚੰਡਾਲਿ-ਚੰਡਾਲਣ ('ਲਿ' ਹੋਣ ਕਰਕੇ ਇਸਤ੍ਰੀ ਲਿੰਗ ਹੈ)। ਕਾਰੀ ਕਢੀ-(ਚੌਕੇ ਨੂੰ ਸੁੱਚਾ ਕਰਨ ਹਿਤ) ਲਕੀਰਾਂ ਕੱਢੀਆਂ। ਕਿਆ ਥੀਐ-ਕੀ ਬਣ ਸਕਦਾ ਹੈ?। ਜਪੇਹੀ-ਜਪਦੇ ਹਨ। ਅਗੈ-(ਪ੍ਰਭੂ ਦੇ) ਅੱਗੇ, ਉਸ ਦੀ ਦਰਗਾਹ 'ਚ। ਪਾਪਾਂ ਪੰਦਿ-ਪਾਪਾਂ ਵਾਲੀ ਸਿਖਿਆ। ਹੰਸੁ-ਸ੍ਰੇਸ਼ਟ ਬ੍ਰਿਤੀ ਵਾਲਾ। ਬਗੁਲਾ-ਪਾਖੰਡੀ, ਭੈੜੀਆਂ, ਝੂਠੀਆਂ ਕਰਤੂਤਾਂ ਵਾਲਾ। ਕਾਗਹੁ-ਕਾਂ ਤੋਂ।ਪਉੜੀ। ਕੀਤਾ ਲੋੜੀਐ-ਕਰਨਾ ਲੋੜੀਂਦਾ ਹੋਵੇ। ਦੇਇ ਸਵਾਰਿ-ਸੰਵਾਰ ਦਿੰਦਾ ਹੈ। ਸਚੁ ਸਾਖੀਐ-ਸਚ ਰੂਪ ਸਾਖੀ (ਬਣ ਕੇ)। ਰਾਖੀਐ-ਰੱਖਿਆ ਕਰੋ (ਪੈਜ ਰੱਖੋ ਜੀ)। ਲਾਖੀਐ-ਲੱਖ (ਸਮਝ) ਲਈਦਾ ਹੈ।

**ਅਰਥ**—(ਇਹ ਸਲੋਕ ਕਿਸੇ ਬ੍ਰਾਹਮਣ ਪ੍ਰਤੀ ਉਚਾਰਣ ਹੋਇਆ ਦਸਿਆ ਜਾਂਦਾ ਹੈ)। (ਮਨੁੱਖੀ ਹਿਰਦੇ ਅੰਦਰ ਪਈ) ਖੋਟੀ ਮਤਿ (ਇਕ) ਮਿਰਾਸਣ (ਦੀ ਨਿਆਂਈਂ) ਨਿਰਦੈਤਾ (ਹਿੰਸਾ) ਕਸਾਇਣ (ਵਤ), ਹਿਰਦੇ ਦੀ ਪਰਾਈ ਨਿੰਦਾ ਚੂਹੜੀ (ਸਮਾਨ ਹੈ ਜੋ ਦੂਜਿਆਂ ਦੀ ਸੁਆਹ ਹੂੰਝਣ ਵਾਲੀ ਹੈ ਅਤੇ) ਕ੍ਰੋਧ ਚੰਡਾਲਣੀ (ਨੇ ਸਾਰੇ ਮਨੁੱਖੀ ਹਿਰਦਿਆਂ ਦੀ ਪਵਿੱਤਰਤਾ) ਲੁੱਟ ਲਈ ਹੈ, (ਭਾਵ ਮਨੁੱਖੀ ਹਿਰਦੇ ਨੂੰ ਅਪਿਵੱਤ੍ਰ ਕਰ ਦਿੱਤਾ ਹੈ)। (ਸੋ ਉਕਤ ਦਸ਼ਾ ਵਿਚ) ਜਦੋਂ ਚਾਰੇ (ਖੋਟੀਆਂ ਵਾਦੀਆਂ ਮਨੁੱਖ ਦੇ ਹਰ ਵੇਲੇ) ਨਾਲ ਰਹਿੰਦੀਆਂ ਹੋਣ (ਕੇਵਲ ਚੌਕੇ ਦੀ ਸੁੱਚਤਾ ਲਈ) ਲਕੀਰਾਂ ਖਿੱਚਣਾ (ਭਾਵ ਹੱਦਬੰਦੀ ਕਰਨ) ਨਾਲ ਕੀ ਬਣ ਸਕਦਾ ਹੈ ? (ਕੁਝ ਨਹੀਂ ਬਣ ਸਕਦਾ)। (ਅਸਲੀ ਪਵਿੱਤਰਤਾ ਵਾਲੇ ਉਹ ਮਨੁੱਖ ਹਨ ਜਿਹੜੇ) ਸੱਚ (ਨੂੰ ਮਨ, ਬਾਣੀ ਅਤੇ ਕਰਮਾਂ ਕਰਕੇ ਧਾਰਨ ਕਰਦੇ ਹਨ, ਓਹ ਵਿਸ਼ੇ ਵਿਕਾਰਾਂ ਵੱਲੋਂ) ਸੰਜਮ (ਤੇ ਸ਼ੁਭ) ਕਰਣੀ (ਦੀਆਂ) ਲਕੀਰਾਂ (ਆਪਣੇ ਦੁਆਲੇ ਕੱਢਦੇ (ਖਿਚਦੇ) ਹੋਏ ਬਾਹਰ ਮੁਖੀ ਇਸ਼ਨਾਨ ਦੇ ਨਾਲ ਨਾਲ ਆਤਮਕ) ਇਸ਼ਨਾਨ (ਭਾਵ) ਨਾਮ ਜਪਦੇ ਹਨ। ਨਾਨਕ (ਗੁਰੂ ਜੀ ਸਪਸ਼ਟ ਕਰਦੇ ਹਨ ਕਿ ਪਰਮੇਸ਼ਰ ਦੇ) ਅੱਗੇ ਓਹੀ (ਮਨੁੱਖ) ਸ੍ਰੇਸ਼ਟ (ਸਮਝੇ ਜਾਂਦੇ ਹਨ) ਜਿਹੜੇ (ਇਸ ਸੰਸਾਰ ਵਿਚ ਵਿਚਰਦੇ ਹੋਏ ਕਦੇ ਵੀ ਕਿਸੇ ਨੂੰ) ਪਾਪਾਂ ਵਾਲੀ ਸਿਖਿਆ ਨਹੀਂ ਦੇਂਦੇ॥੧॥

**ਮ: ੧॥**– ਜਿਸ ਉਤੇ (ਪ੍ਰਭੂ ਆਪਣੀ ਮਿਹਰ ਦੀ) ਦ੍ਰਿਸ਼ਟੀ ਕਰਦਾ ਹੈ, ਚਾਹੇ (ਉਹ) ਹੰਸ (ਬ੍ਰਿਤੀ ਵਾਲਾ ਹੋਵੇ ਭਾਵੇਂ) ਬਗੁਲ (ਸਮਾਧੀ ਵਾਲਾ ਹੋਵੇ, ਉਸ ਦੇ ਗੁਣਾਂ ਜਾਂ ਔਗੁਣਾਂ ਵਲ ਨਹੀਂ ਵੇਖਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਪ੍ਰਭੂ ਨੂੰ) ਜੋ (ਜੀਵ) ਚੰਗਾ ਲਗ ਜਾਂਦਾ ਹੈ (ਉਸ ਕਾਲੀਆਂ ਕਰਤੂਤਾਂ ਵਾਲੇ ਨੂੰ) ਕਾਂ ਤੋਂ ਹੰਸ ਕਰ ਦਿੰਦਾ ਹੈ (ਭਾਵ ਉਸ ਪਾਪੀ ਤੋਂ ਸਵੱਛ ਆਚਰਣ ਵਾਲਾ ਬਣਾ ਦਿੰਦਾ ਹੈ)॥੨॥

**ਪਉੜੀ॥–** (ਹੇ ਜਗਿਆਸੂ ! ਜੋ ਵੀ) ਕੰਮ ਕਰਨਾ ਲੋੜੀਂਦਾ ਹੋਵੇ ਉਸ (ਕੰਮ ਨੂੰ) ਨੇਪਰੇ ਚਾੜ੍ਹਨ ਲਈ, ਹਰੀ ਅੱਗੇ (ਅਰਦਾਸਿ-ਬੇਨਤੀ) ਕਰਨੀ ਚਾਹੀਦੀ ਹੈ। ਸਤਿਗੁਰੂ ਸੱਚ ਰੂਪ ਸਾਖੀ (ਬਣ ਕੇ) (ਉਹ) ਕੰਮ ਸੰਵਾਰ (ਭਾਵ ਸਿਰੇ ਚੜ੍ਹਾ) ਦਿੰਦਾ ਹੈ। ਸੰਤਾਂ (ਸਤਿਪੁਰਸ਼ਾਂ) ਦੀ ਸੰਗਤ ਵਿੱਚ (ਨਾਮ ਦਾ) ਖਜ਼ਾਨਾ ਮਿਲਦਾ ਹੈ, (ਉਥੋਂ) ਅੰਮ੍ਰਿਤ-ਰੱਸ ਚੱਖਣਾ ਚਾਹੀਦਾ ਹੈ। (ਜਿਸ ਦੇ ਫਲਸਰੂਪ ਜੀਵਨ-ਬੇੜਾ ਪਾਰ ਹੋ ਜਾਂਦਾ ਹੈ)। (ਸੰਤਾਂ ਦੀ ਸੰਗਤ ਕਰਦੇ ਹੋਏ ਇਉਂ ਜੋਦੜੀ ਕਰਨੀ ਚਾਹੀਦੀ ਹੈ) ਹੇ ਮਿਹਰਵਾਨ (ਦਇਆਵਾਨ ਪਾਤਿਸ਼ਾਹ ਜੀਉ! ਤੁਸੀਂ ਹਰ ਪ੍ਰਕਾਰ ਦੇ ਸੰਸਾਰੀ) ਡਰ ਨੂੰ ਖ਼ਤਮ ਕਰਨ ਵਾਲੇ ਹੋ, (ਇਸ ਲਈ) ਦਾਸ ਦੀ ਪੈਜ ਰਖੋ ਜੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ) ਹਰੀ ਦੇ ਗੁਣ (ਸਿਫਤਾਂ) ਗਾਇਨ ਕਰਕੇ ਲੱਖਤਾ ਤੋਂ ਰਹਿਤ ਪ੍ਰਭੂ (ਪਰਮਾਤਮਾ) ਨੂੰ ਪਛਾਣ ਲਈਦਾ ਹੈ॥੨੦॥

## ਅਰਥ ਭੇਦ ਅਤੇ ਨਿਰਣੈ

ਸਾਵਧਾਨੀ ਨੋਟ—

ਇਸ ਪਉੜੀ ਦਾ ਪਾਠ ਅਤੇ ਗਾਇਨ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਹਜ-ਪਾਠ, ਅਖੰਡ-ਪਾਠ ਤੋਂ ਪਹਿਲਾਂ, ਵਿਆਹ, ਸ਼ਾਦੀਆਂ ਦੇ ਮੌਕੇ ਤੇ ਅਤੇ ਹੋਰ ਖੁਸ਼ੀਆਂ ਦੇ ਸਮਾਗਮਾਂ ਸਮੇਂ ਕੀਤਾ ਜਾਂਦਾ ਹੈ। ਆਮ ਤੌਰ ਤੇ ਕਈ ਰਾਗੀ ਅਤੇ ਸੰਗਤਾਂ ਅਰਥਾਂ ਦੀ ਬੇਸਮਝੀ ਕਾਰਨ ਪਾਠ 'ਕਾਰਜੁ ਦੇਇ ਸਵਾਰਿ' ਦੀ ਥਾਂ 'ਕਾਰਜ ਦੇਹੁ ਜੀ ਸਵਾਰਿ' ਪੜ੍ਹ ਜਾਂਦੀਆਂ ਹਨ ਜੋ ਕਿ ਅਸ਼ੁੱਧ ਹੈ। 'ਕਾਰਜੁ ਦੇਇ ਸਵਾਰਿ' ਦੇ ਅਰਥ ਹਨ—ਕੰਮ ਸਵਾਰ ਦੇਂਦਾ ਹੈ ਅਤੇ 'ਕਾਰਜੁ ਦੇਹੁ ਸਵਾਰਿ' ਦੇ ਅਰਥ ਬਣਦੇ ਹਨ 'ਕੰਮ ਸਵਾਰ ਦਿਉ'। ਸੋ, ਗੁਰਬਾਣੀ ਦਾ ਪਾਠ ਲਗਾਂ ਮਾਤਰਾਂ ਨੂੰ ਧਿਆਨ ਵਿਚ ਰੱਖ ਕੇ ਸਾਵਧਾਨਤਾ ਵਰਤਣੀ ਚਾਹੀਦੀ ਹੈ।

**ਕਾਰਜੁ ਦੇਇ ਸਵਾਰਿ, ਸਤਿਗੁਰ ਸਚੁ ਸਾਖੀਐ॥**

ਇਸ ਪੰਕਤੀ ਵਿਚ 'ਸਤਿਗੁਰ ਸਚੁ ਸਾਖੀਐ' ਦੇ ਅਰਥਾਂ ਬਾਰੇ ਵੀ ਟੀਕਾਕਾਰਾਂ ਵਿਚ ਮੱਤਭੇਦ ਹੈ, ਜਿਵੇਂ ਕਿ—

੧. ਹੇ ਭਾਈ ! ਸੰਪੂਰਨ ਕਾਰਜ ਵਾਹਿਗੁਰੂ ਸਵਾਰ ਦੇਵੇਗਾ ਏਹ ਸਤਿਗੁਰੋਂ ਕੀ ਸੱਚੀ ਸਾਖ ਹੈ ਅਰਥਾਤ ਸੱਚਾ ਉਪਦੇਸ਼ ਹੈ। [ਫਰੀਦਕੋਟ ਸਟੀਕ

੨. (ਇਸ ਤਰ੍ਹਾਂ) ਸਤਿਗੁਰੂ ਦੀ ਸਿਖਿਆ ਦੀ ਰਾਹੀਂ ਸਦਾ-ਥਿਰ ਪ੍ਰਭੂ ਕਾਰਜ ਸਵਾਰ ਦੇਂਦਾ ਹੈ। [ਪ੍ਰੋ. ਸਾਹਿਬ ਸਿੰਘ ਜੀ

੩. (ਪਰਮੇਸ਼ਰ ਉਹ) ਕਾਰਜ ਸੰਵਾਰ ਦੇਵੇਗਾ, ਸਤਿਗੁਰੂ ਦੀ ਸੱਚੀ ਸਾਖੀ (ਗਵਾਹੀ) ਹੈ। [ਭਾ. ਵੀਰ ਸਿੰਘ ਜੀ

**ਨਿਰਣੈ**—ਉਪਰੋਕਤ ਪੰਕਤੀ ਵਿਚ 'ਸਾਖੀਐ' ਪਦ ਦਾ ਅਰਥ ਸਿਖਿਆ ਜਾਂ ਉਦਪੇਸ਼ ਨਾਲੋਂ 'ਸਾਖੀ ਰੂਪ, ਗਵਾਹ ਰੂਪ' ਅਰਥ ਵਧੇਰੇ ਢੁਕਵਾਂ ਹੈ ਕਿਉਂਕਿ ਜਗਿਆਸੂ ਅੰਦਰ ਦ੍ਰਿੜ ਭਾਵਨਾ ਪੈਦਾ ਕਰਨ ਲਈ ਸਤਿਗੁਰੂ ਵਿਚੋਲੇ ਦੀ ਗਵਾਹੀ ਬੜੀ ਕਾਰਗਰ ਹੁੰਦੀ ਹੈ। ਗੁਰਬਾਣੀ ਅੰਦਰ 'ਸਾਖੀ' ਪਦ ਦੇ ਅਰਥ 'ਸਿਖਿਆ' ਅਤੇ 'ਗਵਾਹੀ' ਹੀ ਮਿਲਦੇ ਹਨ ਪਰ ਵਿਸ਼ਾ-ਵਸਤੂ ਅਨੁਸਾਰ ਇਥੇ 'ਗਵਾਹੀ' ਅਥਵਾ 'ਸਾਖੀ ਰੂਪ' ਅਰਥ ਕਰਨੇ ਢੁਕਵੇਂ ਹਨ। ਇਥੇ ਸੁਣੀ ਜਾਂ ਸੁਣਾਈ ਹੋਈ ਗਵਾਹੀ ਤੋਂ ਭਾਵ ਨਹੀਂ ਸਗੋਂ ਉਸ ਅੱਖੀਂ ਡਿਠੀ ਗਵਾਹੀ ਦਰ ਵਰਨਣ ਹੈ ਜੋ ਗੁਰੂ ਤੋਂ ਬਿਨਾਂ ਹੋਰ ਕਿਸੇ ਤਰ੍ਹਾਂ ਵੀ ਭਰੋਸੇਯੋਗ ਨਹੀਂ ਮੰਨੀ ਜਾ ਸਕਦੀ (ਕਿਉਂਕਿ ਕੇਵਲ ਗੁਰੂ ਹੀ ਇਕੋ ਇਕ ਸੱਚਾ ਵਿਚੋਲਾ ਹੈ)।

### ਸਾਰੰਸ਼ ਅਤੇ ਸਿਧਾਂਤ

ਵੇਦਕ ਧਰਮ ਵਿਚ ਬ੍ਰਾਹਮਣਵਾਦੀ ਵਿਚਾਰਾਂ ਦਾ ਪ੍ਰਚਲਤ ਹੋਣਾ ਕੁਦਰਤੀ ਗੱਲ ਹੈ। ਅਜਿਹੇ ਵਿਚਾਰਾਂ ਵਾਲੇ ਲੇਖਕ ਵੱਖਰੇ ਤੌਰ ਤੇ ਚੌਂਕਾ ਬਣਾਉਣਾ, ਗੋਬਰ (ਗੋਹੇ) ਦਾ ਪੋਚਾ ਫੇਰਨਾ, ਲਕੀਰਾਂ

ਅਥਵਾ ਕਾਰਾਂ ਕੱਢਣੀਆਂ, (ਤਾਂ ਜੋ ਕੋਈ ਬੰਦਾ ਉਸ ਕਾਰ ਦੇ ਅੰਦਰ ਨ ਜਾਵੇ) ਇਤਆਦਿਕ ਕਰਮਕਾਂਡਾਂ ਵਿਚ ਖਚਿਤ ਰਹਿੰਦੇ ਹਨ। ਬਹੁਤ ਪੁਰਾਤਨ ਸਮੇਂ ਵਿਚ ਹੋ ਸਕਦਾ ਹੈ ਉਪਰੋਕਤ ਕਰਮ ਕਰਨ ਵਾਲਿਆਂ ਦੇ ਨਾਲ 'ਕਰਮ ਧਰਮ ਅਨੁਰਾਗੋ' ਵਾਲੇ ਲੋਕ ਵੀ ਹੁੰਦੇ ਹੋਣ ਪਰ ਜਗਤ ਗੁਰੂ ਨਾਨਕ ਦੇਵ ਜੀ ਦੇ ਸਮੇਂ ਫੋਕਟ ਕਰਮਕਾਂਡਾਂ ਦੀ ਪਰਧਾਨਤਾ ਸੀ। ਇਸੇ ਕਰਕੇ ਗੁਰਦੇਵ ਜੀ ਬ੍ਰਾਹਮਣਾਂ ਦੀ ਅਜਿਹੀ ਭਿੱਟ ਦੇ ਭਰਮ ਨੂੰ ਸ਼ਬਦ-ਵਿਚਾਰ ਦੁਆਰਾ ਬੜੇ ਵਿਅੰਗਮਈ ਢੰਗ ਨਾਲ ਕੱਢਦੇ ਹਨ। ਜੇ ਕੋਈ ਮਨੁੱਖ ਕਿੰਨਾ ਵੀ ਇਸ਼ਨਾਨ ਕਿਉਂ ਨਾ ਕਰੇ, ਚੰਦਨ ਦਾ ਟਿੱਕਾ ਵੀ ਲਾ ਲਵੇ, ਹੋਰ ਬਾਹਰਮੁਖੀ ਸੁੱਚਮਤਾ ਵਾਲੇ ਕਰਮ ਵੀ ਕਰਦਾ ਰਹੇ, ਜੇ ਉਸ ਦਾ ਹਿਰਦਾ ਸ਼ੁੱਧ ਨਹੀਂ ਹੋਇਆ ਤਾਂ ਸਮਝੋ ਕਿ ਖੋਟੀ ਬੁੱਧੀ, ਨਿਰਦੈਤਾ, ਪਰਾਈ ਨਿੰਦਾ, ਕ੍ਰੋਧ ਆਦਿ ਭੈੜੀਆਂ ਵਾਦੀਆਂ ਉਸ ਦੇ ਨਾਲ ਹੀ ਰਹਿੰਦੀਆਂ ਹਨ। ਅਜਿਹੀ ਸੁੱਚਮ ਦਾ ਕੋਈ ਲਾਭ ਨਹੀਂ।

ਹਿਰਦੇ ਅੰਦਰ ਸੱਚੀ ਸੁਚੱਮਤਾ ਲਿਆਉਣ ਲਈ ਹੇਠ ਲਿਖੇ ਚਾਰ ਗੁਣਾਂ ਨੂੰ ਧਾਰਨ ਦੀ ਲੋੜ ਹੈ-

੧. ਸੱਚ ਬੋਲਣਾ ੨. ਵਿਸ਼ੇ ਵਿਕਾਰਾਂ ਤੋਂ ਸੰਜਮ ੩. ਸ਼ੁਭ ਕਰਣੀ ੪. ਨਾਮ ਰੂਪੀ ਇਸ਼ਨਾਨ। ਇਹ ਚਾਰ ਗੁਣ ਧਾਰਨ ਕਰਨ ਨਾਲ ਉਪਰੋਕਤ ਅਪਵਿੱਤਰਤਾਵਾਂ ਦਾ ਨਾਸ਼ ਹੋ ਜਾਂਦਾ ਹੈ। ਬਾਹਰਮੁਖੀ ਬਿਬੇਕ ਕਿਸੇ ਅਰਥ ਨਹੀਂ ਜਦੋਂ ਤੱਕ ਕਿ ਹਿਰਦੇ ਦੀ ਰਹਿਤ ਨਹੀਂ ਹੈ। ਗੁਰਦੇਵ ਜੀ ਇਸ ਆਤਮਕ ਗਿਆਨ ਨੂੰ ਵਿਆਖਦੇ ਹੋਏ, ਇਨ੍ਹਾਂ ਦੈਵੀ-ਗੁਣਾਂ ਦੀ ਪ੍ਰਾਪਤੀ ਲਈ ਜੋ ਵਿਸ਼ੇਸ਼ ਜੁਗਤੀ ਨਿਰੂਪਣ ਕੀਤੀ ਹੈ, ਉਹ ਹੈ -'ਅਰਦਾਸਿ'। ਜਦੋਂ ਜੀਵ ਆਪਣਾ ਆਪ ਸਾਂਈਂ ਦੇ ਸਮਰਪਣ ਕਰਕੇ ਪ੍ਰਭੂ ਪਰਾਇਣ ਹੋ ਜਾਂਦਾ ਹੈ ਤਾਂ ਹਿਰਦੇ 'ਚੋਂ ਇਹ ਚਾਰ ਬਲਾਵਾਂ ਨਿਰ-ਜਤਨ ਹੀ ਨਿਕਲ ਜਾਂਦੀਆਂ ਹਨ। ਸ਼ੁਭ ਕਰਣੀ ਕਰਦੇ ਹੋਏ ਵੀ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਨ ਲਈ ਗੁਰੂ ਨੂੰ ਸਾਖੀ ਜਾਣਨਾ ਜ਼ਰੂਰੀ ਹੈ। ਗੁਰੂ ਦੀ ਸਿਖਿਆ ਦੁਆਰਾ ਹਰੀ ਦੇ ਗੁਣ ਗਾਇਨ ਕਰਨ ਨਾਲ ਉਸ ਦੀ ਸਮੀਪਤਾ ਪ੍ਰਾਪਤ ਹੁੰਦੀ ਹੈ, ਫਿਰ ਬਗਲੇ ਤੇ ਹੰਸ ਵਾਲੀ ਕਹਾਣੀ ਮੁੱਕ ਜਾਂਦੀ ਹੈ। ਬਾਹਰਮੁਖੀ ਕਿਰਿਆ ਮਨੁੱਖ ਨੂੰ ਬਗਲੇ ਵਾਂਗ ਬਾਹਰੋਂ ਚਿੱਟਾ ਜ਼ਰੂਰ ਬਣਾਉਂਦੀ ਹੈ ਪਰ ਬਗਲੇ ਦੀ ਖੁਰਾਕ ਵਾਂਗ ਉਸ ਦਾ ਹਿਰਦਾ ਭੈੜੀਆਂ ਵਾਦੀਆਂ ਤੋਂ ਸ਼ੁੱਧ ਨਹੀਂ ਹੁੰਦਾ। ਧਰਮ-ਕਰਮ ਕਰਦਿਆਂ ਜਦੋਂ ਸ਼ਬਦ ਤੇ ਸੁਰਤਿ ਦੇ ਸੰਗਮ ਨਾਲ ਹਿਰਦਾ ਸ਼ੁੱਧ ਹੋ ਜਾਂਦਾ ਹੈ ਤਾਂ ਉਹ ਹੰਸ-ਵੱਤ ਉਜਲਾ ਬਣ ਜਾਂਦਾ ਹੈ, ਜਿਸ ਦੀ ਖੁਰਾਕ ਸੁੱਚੇ ਮੋਤੀ ਹੁੰਦੇ ਹਨ।

ਸਿਧਾਂਤ ਇਹ ਹੈ ਕਿ ਸਤਿਗੁਰੂ ਸੱਚੇ ਪਾਤਸ਼ਾਹ ਨੂੰ ਸਾਖੀ ਮੰਨ ਕੇ ਸੱਚੀ-ਸੁੱਚੀ ਕਾਰ ਕਮਾਉਣ ਦਾ ਸਦਕਾ ਸਾਂਈਂ ਨਾਲ ਸਦੀਵੀ ਮੇਲ ਬਣਿਆ ਰਹਿੰਦਾ ਹੈ। ਗੁਰਬਾਣੀ ਇਸ ਵਿਚਾਰ ਤੇ ਇਉਂ ਮੋਹਰ-ਛਾਪ ਲਾਉਂਦੀ ਹੈ—

**ਸਰਵਰ ਹੰਸ ਧੁਰੇ ਹੀ ਮੇਲਾ, ਖਸਮੈ ਏਵੈ ਭਾਣਾ॥**
**ਸਰਵਰ ਅੰਦਰਿ ਹੀਰਾ ਮੋਤੀ, ਸੋ ਹੰਸਾ ਕਾ ਖਾਣਾ॥** [ਪੰਨਾ ੮੫੬

ਸੋ, ਗੁਰਸਿੱਖ ਬਣਨ ਲਈ ਪੰਡਤਾਈ ਵਾਲਾ ਭੋਜਨ ਛੱਡ ਕੇ, ਸਚਾਈ ਵਾਲਾ ਸੁੱਚਾ, ਭੋਜਨ ਛਕਣਾ ਲਾਜ਼ਮੀ ਹੈ, ਅਤੇ ਇਹੋ ਹੀ ਗੁਰਸਿਖ ਦੀ ਅਰਦਾਸਿ ਦਾ ਮੁਖ ਅੰਗ ਹੈ।

**ਸਲੋਕ ਮ: ੩॥ ਜੀਉ ਪਿੰਡੁ ਸਭੁ ਤਿਸ ਕਾ, ਸਭਸੈ ਦੇਇ ਅਧਾਰੁ॥ ਨਾਨਕ, ਗੁਰਮੁਖਿ ਸੇਵੀਐ, ਸਦਾ ਸਦਾ ਦਾਤਾਰੁ॥ ਹਉ ਬਲਿਹਾਰੀ ਤਿਨ ਕਉ, ਜਿਨਿ ਧਿਆਇਆ ਹਰਿ ਨਿਰੰਕਾਰੁ॥ ਓਨਾ ਕੇ ਮੁਖ ਸਦ ਉਜਲੇ, ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ॥ ੧॥ ਮ: ੩॥ ਸਤਿਗੁਰ ਮਿਲਿਐ ਉਲਟੀ ਭਈ, ਨਵਨਿਧਿ ਖਰਚਿਉ ਖਾਉ॥ ਅਠਾਰਹ ਸਿਧੀ ਪਿਛੈ ਲਗੀਆ ਫਿਰਨਿ, ਨਿਜ ਘਰਿ ਵਸੈ, ਨਿਜ ਥਾਇ॥**

**ਅਨਹਦ ਧੁਨੀ ਸਦ ਵਜਦੇ, ਉਨਮਨਿ ਹਰਿ ਲਿਵਲਾਇ॥ ਨਾਨਕ, ਹਰਿ ਭਗਤ ਤਿਨਾ ਕੈ ਮਨਿ ਵਸੈ, ਜਿਨ ਮਸਤਕਿ ਲਿਖਿਆ ਧੁਰ ਪਾਇ॥੨॥ ਪਉੜੀ॥ ਹਉ ਢਾਢੀ ਹਰਿ ਪ੍ਰਭ ਖਸਮ ਕਾ, ਹਰਿ ਕੈ ਦਰਿ ਆਇਆ॥ ਹਰਿ ਅੰਦਰਿ ਸੁਣੀ ਪੂਕਾਰ, ਢਾਢੀ ਮੁਖਿ ਲਾਇਆ॥ ਹਰਿ ਪੁਛਿਆ ਢਾਢੀ ਸਦਿ ਕੈ, ਕਿਤੁ ਅਰਥਿ ਤੂੰ ਆਇਆ॥ ਨਿਤ ਦੇਵਹੁ ਦਾਨੁ ਦਇਆਲ ਪ੍ਰਭ ! ਹਰਿ ਨਾਮੁ ਧਿਆਇਆ॥ ਹਰਿ ਦਾਤੈ ਹਰਿ ਨਾਮੁ ਜਪਾਇਆ, ਨਾਨਕੁ ਪੈਨਾਇਆ॥੨੧॥੧॥ ਸੁਧੁ**

ਉਚਾਰਨ ਸੇਧ

**ਬਿੰਦੀ ਸਹਿਤ**—ਹਉਂ, ਅਠਾਰਹਂ, ਸਿਧੀਂ, ਲਗੀਆਂ, ਥਾਂਇ।

**ਪਦ ਅਰਥ**—ਉਲਟੀ ਭਈ-ਬਿਰਤੀ ਸੰਸਾਰ ਵੱਲੋਂ ਮੁੜ ਗਈ। ਨਵ ਨਿਧਿ-ਨੌ ਨਿਧੀਆਂ। ਖਰਚਿਉ-ਖ਼ਰਚ ਕਰੋ, ਵਰਤੋ। ਅਨਹਦ ਧੁਨੀ-ਲਗਾਤਾਰ ਇਕ ਰਸ ਵੱਜਣ ਵਾਲੀ ਧੁਨੀ (ਵਾਜੇ)। ਉਨਮਨਿ-ਅਨੰਦਮਈ ਅਵਸਥਾ ਵਿਚ। ਧੁਰਿ-ਧੁਰ ਦਰਗਾਹ ਤੋਂ। ਢਾਢੀ-ਜੱਸ ਕਰਨ ਵਾਲਾ, ਵਾਰਾਂ ਗਾਇਨ ਕਰਨ ਵਾਲਾ, ਕਰੀਤਨੀਆ। ਮੁਖਿ ਲਾਇਆ-ਸਾਹਮਣੇ ਬੁਲਾਇਆ। ਕਿਤੁ ਅਰਥਿ-ਕਿਸ ਕੰਮ ਲਈ, ਕਿਸ ਮਨੋਰਥ ਹਿਤ। ਪੈਨਾਇਆ-ਸਿਰੋਪਾ।

**ਅਰਥ**-ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮਨੁੱਖ ਦੀ) ਜਿੰਦ ਤੇ ਸਰੀਰ ਸਭ (ਕੁਝ) ਉਸ (ਨਿਰੰਕਾਰ) ਦਾ (ਦਿੱਤਾ ਹੋਇਆ ਹੈ ਜਿਹੜਾ ਕਿ) ਸਾਰਿਆਂ (ਜੀਵਾਂ ਨੂੰ) ਆਸਰਾ ਦਿੰਦਾ ਹੈ। (ਇਸ ਲਈ) ਗੁਰੂ ਦੁਆਰਾ (ਉਸ ਅਕਾਲ ਪੁਰਖ ਨੂੰ) ਸੇਵਣਾ ਚਾਹੀਦਾ ਹੈ (ਜੋ) ਹਮੇਸ਼ਾਂ ਹੀ ਦਾਤਾਂ ਬਖਸ਼ਣ ਵਾਲਾ ਹੈ। ਮੈਂ ਉਨ੍ਹਾਂ (ਮਨੁੱਖਾਂ) ਤੋਂ ਸਦਕੇ ਹਾਂ ਜਿਨ੍ਹਾਂ ਨੇ ਨਿਰ-ਆਕਾਰ ਹਰੀ ਦਾ ਧਿਆਨ ਦ੍ਰਿੜ੍ਹ ਕੀਤਾ ਹੈ, (ਕਿਉਂਕਿ ਨਿਰੰਕਾਰ ਨੂੰ ਧਿਆਉਣ ਦਾ ਸਦਕਾ) ਉਨ੍ਹਾਂ ਦੇ ਮੁਖ (ਰਬੀ ਦਰਗਾਹ ਵਿਚ) ਸਦਾ ਹੀ ਨਿਰਮਲ ਹਨ (ਅਤੇ) ਸਾਰਾ ਸੰਸਾਰ ਹੀ ਉਨ੍ਹਾਂ ਨੂੰ ਨਮਸਕਾਰ ਕਰ ਰਿਹਾ ਹੈ॥੧॥

**ਮ: ੩॥**— ਸੱਚੇ ਗੁਰੂ ਦਾ ਮਿਲਾਪ ਹੋਣ ਨਾਲ (ਸਿਖਾਂ ਦੀ ਬਿਰਤੀ ਸੰਸਾਰ ਵੱਲੋਂ) ਉਲਟ ਹੋ ਜਾਂਦੀ ਹੈ (ਸੰਸਾਰ ਦੇ ਰਚਣਹਾਰ ਵੱਲ ਲਗਣ ਦਾ ਸਦਕਾ ਓਹ) ਨੌ ਨਿਧੀਆਂ ਖਰਚਦੇ ਤੇ ਖਾਂਦੇ ਹਨ, ਅਠਾਰਾਂ ਸਿਧੀਆਂ ਉਨ੍ਹਾਂ ਦੇ ਪਿਛੇ (ਮਗਰ ਮਗਰ) ਫਿਰਦੀਆਂ ਰਹਿੰਦੀਆਂ ਹਨ (ਪਰ ਉਨ੍ਹਾਂ ਦਾ ਮਨ) ਨਿਜ-ਸਰੂਪ ਵਿਚ, ਨਿਜ ਅਸਥਾਨ ਤੇ ਟਿਕਿਆ ਰਹਿੰਦਾ ਹੈ। (ਅਜਿਹੀ ਅਵਸਥਾ ਵਿਚ) ਇਕ-ਰੱਸ ਧੁਨੀ ਦੇ (ਵਾਜੇ) ਸਦਾ ਵਜਦੇ (ਰਹਿੰਦੇ ਹਨ, ਜਿਸ ਕਰਕੇ ਉਹ) ਅਨੰਦਮਈ ਅਵਸਥਾ ਵਿਚ ਹਰੀ ਨਾਲ ਸੁਰਤਿ ਜੋੜੀ ਰਖਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦੀ ਭਗਤੀ ਉਨ੍ਹਾਂ (ਮਨੁੱਖਾਂ) ਦੇ ਮਨ ਵਿਚ ਵਸਦੀ ਹੈ ਜਿਨ੍ਹਾਂ ਦੇ ਮਥੇ ਉਤੇ ਧੁਰ (ਦਰਗਾਹ) ਤੋਂ ਹੀ ਲੇਖ ਲਿਖ ਕੇ ਪਾਇਆ (ਹੁੰਦਾ ਹੈ)॥੨॥

**ਪਉੜੀ॥**— (ਗੁਰੂ ਪਿਆਰਿਓ !) ਮੈਂ (ਆਪਣੇ) ਹਰੀ, ਪ੍ਰਭੂ, ਮਾਲਕ ਦਾ ਜਸ ਕਰਨ ਵਾਲਾ ਢਾਢੀ ਹਰੀ ਦੇ ਦਰ ਉਤੇ ਆਇਆ (ਹਾਂ)। (ਉਸ) ਹਰੀ ਨੇ (ਮੇਰੇ ਦਿਲ ਦੀ) ਪੁਕਾਰ ਸੁਣ ਲਈ (ਅਤੇ ਆਪਣੇ ਮਹਲ ਵਿਚ ਬੈਠਿਆਂ ਮੈਨੂੰ ਆਪਣੇ) ਮੂੰਹ ਲਾਇਆ (ਫਿਰ ਦਰਸ਼ਨ ਬਖ਼ਸ਼ਿਆ)। (ਫਿਰ, ਉਸ) ਮਾਲਕ ਨੇ (ਮੈਂ) ਢਾਢੀ ਨੂੰ (ਆਪਣੇ ਪਾਸ) ਬੁਲਾ ਕੇ ਪੁੱਛਿਆ ('ਓਇ ਭਾਈ ਕੀਰਤਨੀਆ! ਦੱਸ ਤੂੰ) ਕਿਸ ਮਨੋਰਥ ਨਾਲ (ਇਥੇ) ਆਇਆ ਹੈ?' (ਪ੍ਰਭੂ ਦਾ ਹੁਕਮ ਸੁਣ ਕੇ ਮੈਂ ਇਉਂ ਬੇਨਤੀ ਕੀਤੀ) ਹੇ ਦਇਆਲ ਪ੍ਰਭੂ! (ਮੈਨੂੰ) ਨਿਤ ਦਾ (ਇਹ) ਦਾਨ ਬਖਸ਼ਿਸ਼ ਕਰੋ, ਕਿ ਮੈਂ ਹਰ

ਰੋਜ਼ (ਤੈਂ) ਹਰੀ ਦਾ ਨਾਮ ਧਿਆਇਆ (ਕਰਾਂ)। (ਅਧੀਨਗੀ ਰੂਪ ਵਿੱਚ ਕੀਤੀ ਬੇਨਤੀ ਸੁਣ ਕੇ ਮਾਲਕ) ਹਰੀ ਨੇ (ਮੈਂ) ਨਾਨਕ ਨੂੰ (ਨਾਮ ਰੂਪ) ਸਿਰੋਪਾ ਪਹਿਨਾਇਆ (ਭਾਵ ਆਦਰ ਬਖ਼ਸ਼ ਕੇ ਸਨਮਾਨਤ ਕੀਤਾ ਅਤੇ ਮੈਥੋਂ ਆਪਣਾ) ਹਰਿ ਨਾਮ ਜਪਾਇਆ ॥੨੧॥੧॥ ਸੁਧੁ॥

## ਅਰਥ ਭੇਦ ਅਤੇ ਨਿਰਣੈ

**(ੳ) ਹਉ ਢਾਢੀ ਹਰਿ ਪ੍ਰਭ ਖਸਮ ਕਾ, ਹਰਿ ਕੈ ਦਰਿ ਆਇਆ॥**

ਇਸ ਪੰਕਤੀ ਦੇ ਵੱਖ ਵੱਖ ਅਰਥ ਇਉਂ ਪ੍ਰਚਲਤ ਹਨ—

੧. ਮੈਂ (ਆਪਣੇ) ਮਾਲਕ ਹਰੀ ਪ੍ਰਭੂ ਦਾ (ਇਕ) ਕਰੀਤਨੀਆ (ਹੋ ਕੇ) ਹਰੀ ਦੇ ਦੁਆਰਾ ਆਇਆ ਸਾਂ। [ਭਾ. ਵੀਰ ਸਿੰਘ ਜੀ

੨. ਮੈਂ ਹਰਿ ਪ੍ਰਭੂ ਖਸਮ ਦਾ ਜਸ ਕਰਨ ਵਾਲਾ ਢਾਢੀ (ਹਰਿ ਕੈ ਦਰਿ) ਸੰਤ ਸੰਗ ਮੈਂ ਆਇਆ ਹਾਂ। [ਫਰੀਦਕੋਟ ਸਟੀਕ

੩. ਮੈਂ ਪ੍ਰਭੂ-ਖਸਮ ਦਾ ਢਾਢੀ ਪ੍ਰਭੂ ਦੇ ਦਰ ਤੇ ਅਪੜਿਆ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ**—ਇਸ ਪਉੜੀ ਦੀ ਨਿਰੀਖਣਾ ਤੋਂ ਪਤਾ ਲਗਦਾ ਹੈ ਕਿ ਗੁਰੂ ਬਾਬਾ ਜੀ ਢਾਢੀ ਦੇ ਰੂਪ ਵਿਚ ਅਕਾਲ ਪੁਰਖ ਦੇ ਦਰ ਉਤੇ ਗਏ ਅਤੇ ਉਥੇ ਅਕਾਲ ਪੁਰਖ ਨਾਲ ਹੋਈ ਵਾਰਤਾਲਾਪ, ਵਿਸਮਾਦੀ ਰੰਗ ਵਿਚ ਸੰਗਤਾਂ ਤਾਂਈਂ ਸ੍ਰਵਣ ਕਰਾਈ।

ਸੁਰਤਿ ਜੋੜ ਕੇ ਇਸ ਪਉੜੀ ਦੇ ਦਰਸ਼ਨ ਕਰਨ ਨਾਲ ਨਿਰਸੰਦੇਹ ਇਹ ਮੰਨਣਾ ਪਵੇਗਾ ਕਿ ਜਦ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਦੇ ਦਰ ਤੋਂ ਹੋ ਕੇ ਆਏ ਤਾਂ ਆਪ ਜੀ ਨੇ ਉਸੇ ਮਿਲਾਪ ਦਾ ਜ਼ਿਕਰ ਕੀਤਾ। ਇਸ ਲਈ, ਜੇ ਪਹਿਲੀ ਪੰਕਤੀ ਦੇ ਅਰਥ ਕੀਤੇ ਜਾਣ ਕਿ ਮੈਂ, (ਆਪਣੇ) ਮਾਲਕ ਦਾ ਢਾਢੀ (ਜਸ ਕਰਨ ਵਾਲਾ) ਹਾਂ (ਅਤੇ ਉਸ ਮਾਲਕ ਦੇ ਦਰ ਤੋਂ ਹੋ ਕੇ) ਆਇਆ ਹਾਂ' ਤਾਂ ਅਗਲੀਆਂ ਪੰਕਤੀਆਂ ਨਾਲ ਇਸ ਵਾਰਤਾਲਾਪ ਦਾ ਜੋੜ ਚੰਗਾ ਬੱਝਦਾ ਹੈ।

ਗੁਰਬਾਣੀ ਵਿਆਕਰਣ ਦੇ ਨੇਮ ਅਨੁਸਾਰ 'ਦਰਿ' ਪਦ ਦੇ ਅਰਥ ਕੇਵਲ 'ਦਰ ਉਤੇ' ਹੀ ਨਹੀਂ ਸਗੋਂ 'ਦਰ ਤੋਂ' ਵੀ ਹੋ ਸਕਦੇ ਹਨ, ਜਿਵੇਂ ਕਿ ਹੇਠ ਲਿਖੀ ਇਕ ਹੋਰ ਪੰਕਤੀ ਤੋਂ ਵੀ ਪ੍ਰਗਟ ਹੁੰਦੇ ਹਨ—

**ਨਾਨਕ, ਪੁਰ ਦਰ ਵੇਪਰਵਾਹ,**
**ਤਉ ਦਰਿ ਊਣਾ ਨਾਹਿ ਕੋ, ਸਚਾ ਵੇਪਰਵਾਹੁ ॥** [ਪੰਨਾ ੭੮੮

ਸੰਥਯਾ ਪੋਥੀ ਦੇ ਕਰਤਾ ਨੇ 'ਵਾਰ ਸਿਰੀ ਰਾਗ' ਦੀ ਵਿਆਖਿਆ ਕਰਦੇ ਹੋਏ ਅੰਤ ਵਿਚ ਇਸ ਪਉੜੀ ਬਾਰੇ ਨਿਜੀ ਵਿਚਾਰਾਂ ਨੂੰ ਇਉਂ ਨਿਰੂਪਣ ਕੀਤਾ ਹੈ—

'ਸਤਿਗੁਰੂ ਆਪਣੇ ਗੁਰੂ ਯਾ ਅਵਤਾਰ ਹੋਣ ਦਾ ਹਉਂ ਦੀ ਲੇਸ਼ ਵਾਲਾ ਦਾਅਵਾ ਨਹੀਂ ਕਰਦੇ ਪਰ ਨਿਰ-ਹਉਂ ਢੰਗ ਵਿਚ ਉਨ੍ਹਾਂ ਨੇ ਆਪ ਨੂੰ 'ਢਾਢੀ' ਵਾਂਗ ਨੀਵੀਂ ਜ਼ਾਤ ਵਾਲਾ ਦੱਸ ਕੇ ਜੋ ਅਮਰ ਵਾਕਿਆ ਦੱਸਿਆ ਹੈ, ਉਹ ਉਨ੍ਹਾਂ ਦੀ ਰੱਬੀਅਤ ਨੂੰ ਸਾਬਤ ਕਰ ਜਾਂਦਾ ਹੈ ਕਿ ਆਪ ਜੀ ਹਜ਼ੂਰੀ ਨੂੰ ਪ੍ਰਾਪਤ ਹੋਏ, ਉਥੋਂ ਸਿਰੁਪਾਉ ਮਿਲਿਆ ਭਾਵ ਗੁਰਿਆਈ ਦੀ ਪਦਵੀ ਪ੍ਰਾਪਤ ਹੋਈ ਤੇ ਇਹ ਪਉੜੀ ਉਸ ਸ਼ੁਕਰਾਨੇ ਵਿਚ ਉਚਾਰਨ ਹੋਈ।'

ਜੇ ਇਸ ਪਉੜੀ ਨੂੰ ਗੁਰੂ ਨਾਨਕ ਦੇਵ ਜੀ ਦੀ ਗੁਰ-ਗੱਦੀ ਦੇ ਪ੍ਰਸੰਗ ਨਾਲ ਜੋੜੀਏ ਤਾਂ ਇਸ ਵਿਚਾਰ ਵਿਚ ਵਜ਼ਨ ਨਹੀਂ ਕਿਉਂਕਿ ਇਹ ਵਾਰ ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਰਚਿਤ ਹੈ। ਰਾਗ ਮਾਝ ਕੀ ਵਾਰ ਦੀ ਅੰਤਲੀ ਪਉੜੀ ਉਪਰੋਕਤ ਪਉੜੀ ਵਰਗੇ ਹੀ ਭਾਵ ਰਖਦੀ ਹੈ—

**ਹਉ ਢਾਢੀ ਵੇਕਾਰੁ, ਕਾਰੈ ਲਾਇਆ॥ ਰਾਤਿ ਦਿਹੈ ਕੈ ਵਾਰ, ਧੁਰਹੁ ਫੁਰਮਾਇਆ॥**
**ਢਾਢੀ ਸਚੈ ਮਹਲਿ, ਖਸਮਿ ਬੁਲਾਇਆ॥ ਸਚੀ ਸਿਫਤਿ ਸਾਲਾਹ, ਕਪੜਾ ਪਾਇਆ॥**
**ਸਚਾ ਅੰਮ੍ਰਿਤ ਨਾਮ ਭੋਜਨੁ ਆਇਆ॥ ਗੁਰਮਤੀ ਖਾਧਾ ਰਜਿ, ਤਿਨਿ ਸੁਖੁ ਪਾਇਆ॥**
**ਢਾਢੀ ਕਰੇ ਪਸਾਉ, ਸਬਦੁ ਵਜਾਇਆ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ॥** [ਪੰ. ੧੫੦

ਅਸਲ ਵਿਚ ਅਜਿਹੀ ਅਤਿ ਉਚੀ ਆਤਮਕ ਉਡਾਰੀ ਜਿਸ ਵਿਚ ਗੁਰੂ ਅਤੇ ਨਿਰੰਕਾਰ ਦੀ ਪ੍ਰਸਪਰ ਵਾਰਤਾਲਾਪ ਹੋਵੇ, ਉਸ ਨੂੰ ਕਿਸੇ ਸਾਖੀ ਨਾਲ ਜੋੜਨਾ ਮਨੁੱਖ ਅਕਲ ਤੋਂ ਪਰੇ ਹੈ।

**(ਅ) ਸੁਧੁ॥**

**ਨਿਰਣੈ**—ਆਦਿ ਗੁਰੂ ਗ੍ਰੰਥ ਸਾਹਿਬ ਜੀ ਦੇ ਵੱਖ ਵੱਖ ਰਾਗਾਂ ਵਿਚ ਕੁਲ ੨੨ ਵਾਰਾਂ ਵਿਦਮਾਨ ਹਨ। ੧੬ ਰਾਗਾਂ ਦੇ ਅੰਤ ਵਿਚ 'ਸੁਧੁ' ਪਦ ਦਰਜ ਹੈ। ਗਉੜੀ ਦੀ ਵਾਰ ਮਹਲਾ ੫ ਦੇ ਅੰਤ ਵਿਚ 'ਸੁਧੁ ਕੀਚੈ' ਅਤੇ ਹੇਠ ਲਿਖੀਆਂ ਪੰਜ ਵਾਰਾਂ ਦੇ ਅੰਤ ਵਿਚ 'ਸੁਧੁ' ਜਾਂ 'ਸੁਧ ਕੀਚੈ' ਦਾ ਕੋਈ ਸੰਕੇਤ ਅੰਕਿਤ ਹੀ ਨਹੀਂ—

੧. ਜੈਤਸਰੀ ਕੀ ਵਾਰ। ੨. ਵਾਰ ਸੂਹੀ ਕੀ। ੩. ਰਾਮਕਲੀ ਕੀ ਵਾਰ-ਬਲਵੰਡਿ ਤਥਾ ਸਤੈ ਡੂਮਿ ਆਖੀ। ੪. ਮਾਰੂ ਵਾਰ ਮਹਲਾ ੫ (ਡਖਣੇ)। ੫. ਬਸੰਤ ਕੀ ਵਾਰ ਮਹਲਾ ੫

'ਸੁਧੁ' ਜਾਂ 'ਸੁਧੁ ਕੀਚੈ' ਦੇ ਭਾਵਾਰਥਾਂ ਬਾਰੇ ਟੀਕਾਕਾਰਾਂ ਤੇ ਵਿਦਵਾਨਾਂ ਦੀ ਵੱਖ ਵੱਖ ਰਾਇ ਹੈ। ਫਰੀਦਕੋਟ ਵਾਲੇ ਸਟੀਕ ਵਿਚ ਇਸ ਬਾਰੇ ਹੇਠ ਲਿਖੇ ਵਿਚਾਰ ਦਰਜ ਹਨ—

(ਸੁਧੁ) ਦਾ ਇਹ ਪਦ ਹੋਵੇ ਤਾਂ ਇਹ ਸਮਝਣਾ ਕਿ ਗੁਰੂ ਜੀ ਨੇ ਭਾਈ ਗੁਰਦਾਸ ਕੋ ਹੁਕਮ ਕੀਤਾ ਕੇ ਵਾਰ ਕੋ ਕ੍ਰਮ ਪੂਰਬ ਜੋੜ ਕਰ ਲਿਖੋ। ਜਬ ਉਨ੍ਹਾਂ ਨੇ ਲਿਖ ਕਰ ਗੁਰੂ ਜੀ ਕੇ ਅਗੇ ਰੱਖੀ, ਮਹਾਰਾਜ ਨੇ ਉਸ ਪਰ ਲਿਖ ਦੀਆ ਕੇ ਸੁਧੁ॥

ਜਹਾਂ ਹੋ ਕੇ (ਸੁਧੁ ਕੀਚੈ) ਤਾਂ ਐਸੇ ਸਮਝਣਾ ਕਿ ਜੋ ਮਹਾਰਾਜ ਨੇ ਆਪ ਵਾਰ ਕੇ ਸਲੋਕ ਇਕੱਤ੍ਰ ਕਰਕੇ ਲਿਖੀ ਸੋ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਬਿਆਨ ਕਰਕੇ ਪ੍ਰਾਰਥਨਾ ਕਰੀ ਹੈ 'ਮਹਾਰਾਜ! ਸੁਧੁ ਕੀਚੈ' ਔਰ ਜਿਸ ਪਰ ਕੁਛ ਭੀ ਨਹੀਂ ਤਹਾਂ ਸਮਝਣਾ ਕਿ ਯਹਿ ਵਾਰ ਪਹਿਲੋਂ ਹੀ ਜੋੜੀ ਹੋਈ ਹੈ'।

ਸੰਥਯਾ ਪੋਥੀ ਦੇ ਕਰਤਾ ਦੇ ਵੀਚਾਰ॥

ਪਾਵਨ ਆਦਿ ਬੀੜ ਲਈ ਵਾਰਾਂ ਦੀਆਂ ਪਹਿਲੀਆਂ ਕਾਪੀਆਂ ਲਿਖਣ ਵੇਲੇ ਪੰਚਮ ਪਾਤਸ਼ਾਹ ਜੀ ਦੀ ਨਿਯਤ ਕੀਤੀ ਇਸ ਵਿਉਂਤ ਅਨੁਸਾਰ ਪਉੜੀਆਂ ਨਾਲ ਸਲੋਕ ਤਾਂ ਲਿਖੇ ਗਏ ਪਰ ਜਾਪਦਾ ਹੈ ਕਿ ਉਨ੍ਹਾਂ ਉਪਰ ਮਹਲਾ ਨਹੀਂ ਸੀ ਲਿਖਿਆ ਗਿਆ.....। ਇਸ ਅਨੁਸਾਰ ਭਾਈ ਗੁਰਦਾਸ ਜੀ ਨੇ ਪ੍ਰਾਪਤ ਮਸੋਦਿਆਂ ਨਾਲ ਮੇਲ ਕੇ ਸਲੋਕ ਦੇ ਸ਼ੁਰੂ ਵਿਚ ਮਹਲੇ ਲਿਖਣੇ ਆਰੰਭੇ, ਪਰ ਜਿਥੇ ਮਹਲਾ ਲਿਖਣਾ ਸੀ ਓਥੋ ਪਹਿਲੇ ਵਾਰ ਲਿਖਣ ਵੇਲੇ ਖਾਲੀ ਥਾਂ ਸਤਰ ਵਿਚ ਨਹੀਂ ਸੀ ਛੱਡੀ ਗਈ। ਸੋ ਉਨ੍ਹਾਂ ਨੇ ਦੋ ਸਤਰਾਂ ਦੇ ਵਿਚਕਾਰ ਥਾਉਂ ਥਾਂਈਂ ਬ੍ਰੀਕ ਕਲਮ ਨਾਲ ਮਹਲੇ ਲਿਖ ਦਿੱਤੇ। ਮਗਰੋਂ ਜਾਪਦਾ ਹੈ ਕਿ ਸਤਿਗੁਰੂ ਜੀ ਨੇ ਆਪ ਸਾਰੀਆਂ ਵਾਰਾਂ ਦੀ ਨਿਰੀਖਣਾ ਕੀਤੀ। ਜਦ ਇਹ ਤਸੱਲੀ ਹੋ ਜਾਂਦੀ ਰਹੀ ਕਿ ਕਿਸੇ ਵਾਰ ਦੇ ਸਾਰੇ ਸਲੋਕਾਂ ਪਰ ਮਹਲੇ ਲਗ ਗਏ ਹਨ ਤਾਂ ਉਹ ਗੁਰੂ ਸਾਹਿਬ ਦੀ ਰਚਨਾ ਅਨੁਸਾਰ ਸੁਧ ਹਨ ਤਾਂ ਆਪ ਜੀ ਵਾਰ ਦੇ ਅਖਰ ਇਹ ਟੂਕ 'ਸੁਧੁ' ਹੀ ਲਿਖ ਦੇਂਦੇ ਹਨ।

'ਸੁਧ ਕੀਚੈ' ਜਾਪਦਾ ਹੈ ਕਿ ਸਤਿਗੁਰੂ ਜੀ ਵੱਲੋਂ ਨਿਰੀਖਣਾ ਸਮੇਂ ਕੁਝ ਸਲੋਕਾਂ ਪਰ ਮਹਲੇ ਸੂਚਕ ਅਜੇ ਲਾਉਣੇ ਰਹਿੰਦੇ ਸਨ ਜਾਂ ਦੁਬਾਰਾ ਗਹੁ ਨਾਲ ਕੋਈ ਸਲੋਕ ਮੁੜ ਤਸੱਲੀ ਕਰਨ ਯੋਗ ਸੇ ਤੇ ਸਤਿਗੁਰੂ ਜੀ ਨੇ ਭਾਈ ਗੁਰਦਾਸ ਸਾਹਿਬ ਨੂੰ ਆਗਯਾ ਕੀਤੀ ਹੋਵੇ ਕਿ ਪੁਨਰ ਸੁਧਾਈ ਕਰੋ। ਉਨ੍ਹਾਂ ਨੇ ਗੁਰੂ ਜੀ ਦੀ ਆਗਿਆ ਅਨੁਸਾਰ ਤਸੱਲੀ ਕੀਤੀ, ਥੁੜਦੇ ਮਹੱਲਿਆਂ ਦੇ ਪਤੇ ਲਾ ਦਿੱਤੇ ਪਰ ਸਤਿਗੁਰੂ ਜੀ ਦੀ ਟੂਕ ਜਿਉਂ ਦੀ ਤਿਉਂ ਕਾਇਮ ਰਹੀ। ਇਸ ਤੋਂ ਇਲਾਵਾ ਜੇ ਕੋਈ ਹੋਰ ਅਰਥ 'ਸੁਧੁ' ਜਾਂ 'ਸੁਧਕੀਚੈ' ਦੀ ਸੂਚਨਾ ਦਾ ਹੈ ਤਾਂ ਗੁਰੂ ਜੀ ਦੀ ਮਤਿ ਗੁਰੂ ਜਾਣੈ'।

(ਅ) ਪ੍ਰੋ. ਸਾਹਿਬ ਸਿੰਘ ਜੀ ਦੇ ਖਿਆਲ ਅਨੁਸਾਰ ਇਹ ਵਾਰਾਂ ਦੇ ਸਲੋਕਾਂ ਉਤੇ ਸਬੰਧਤ ਕਰਤਾ ਦਾ ਨਾਮ ਠੀਕ ਲਿਖਿਆ ਗਿਆ ਹੈ ਜਾਂ ਨਹੀਂ ਵੇਖਣ ਲਈ ਇਹ ਸੁਧਾਈ ਕੀਤੀ ਗਈ ਤੇ ਮਗਰੋਂ 'ਸੁਧ' ਪਦ ਦੀ ਛਾਪ ਲਾ ਦਿਤੀ ਗਈ। ਜਿਨ੍ਹਾਂ ਪੰਜਾਂ ਵਾਰਾਂ ਦੇ ਅੰਤ ਵਿਚ 'ਸੁਧ' ਜਾਂ

'ਸੁਧਕੀਚੈ' ਦੀ ਸੂਚਨਾ ਨਹੀਂ, ਉਨ੍ਹਾਂ ਵਿਚੋਂ ਦੋ ਵਾਰਾਂ (ਬਸੰਤ ਕੀ ਵਾਰ ਅਤੇ ਰਾਮਕਲੀ ਕੀ ਵਾਰ, ਸਤੇ ਬਲਵੰਡ) ਜਿਹੀਆਂ ਹਨ ਜਿਨ੍ਹਾਂ ਵਿਚ ਕੋਈ ਸਲੋਕ ਨਹੀਂ, ਇਸ ਲਈ ਸਲੋਕਾਂ ਦੀ ਸੁਧਾਈ ਦਾ ਸਵਾਲ ਨਹੀਂ ਉਠਦਾ। ਬਾਕੀ ਵਾਰਾਂ ਵਿਚੋਂ ਦੋ ਜੈਤਸਰੀ ਅਤੇ ਮਾਰੂ ਵਾਰ (ਡਖਣੇ), ਗੁਰੂ ਅਰਜਨ ਸਾਹਿਬ ਦੀ ਨਿਜੀ ਰਚਨਾ ਹੈ, ਸਲੋਕ ਵੀ ਉਨ੍ਹਾਂ ਦੇ ਹੀ ਉਚਾਰਨ ਕੀਤੇ ਹੋਏ ਹਨ, ਇਸ ਲਈ ਸੋਧ-ਸੁਧਾਈ ਦੀ ਲੋੜ ਨਹੀਂ ਭਾਸੀ।

**ਨਿਰਣੈ**—ਉਪਰੋਕਤ ਵਿਚਾਰਾਂ ਦੀ ਪ੍ਰੋੜਤਾ ਲਈ ਕਿਸੇ ਟੀਕਾਕਾਰ ਨੇ ਕੋਈ ਪ੍ਰਮਾਣਿਕ ਹਵਾਲੇ ਦੇਣ ਦੀ ਖੇਚਲ ਨਹੀਂ ਕੀਤੀ। ਇਸ ਲਈ ਇਹੋ ਆਖਣਾ ਬਣਦਾ ਹੈ ਕਿ ਇਹ ਸਭ ਆਪੋ ਆਪਣੇ ਅਨੁਮਾਨ ਹਨ ਜੋ ਪ੍ਰਚਲਤ ਵਿਚਾਰਾਂ ਤੇ ਨਿਰਧਾਰਤ ਕਹੇ ਜਾ ਸਕਦੇ ਹਨ। ਇਸ ਬਾਰੇ ਨਿਰਣਾ ਕਰਨ ਤੋਂ ਪਹਿਲਾਂ ਕੁਝ ਆਲੋਚਕਾਂ ਦੇ ਹੇਠ ਲਿਖੇ ਪ੍ਰਸ਼ਨ ਵਾਚਣੇ ਜ਼ਰੂਰੀ ਹਨ—

੧) ਇਹ ਠੀਕ ਹੈ ਕਿ ਵਾਰਾਂ ਦਾ ਪੁਰਤਾਨ ਰੂਪ ਪਉੜੀ ਸੀ, ਸਲੋਕ ਮਗਰੋਂ ਲਗੇ, ਪਰ ਕੀ ਗੁਰੂ ਸਾਹਿਬ ਨੇ ਜੋ ਰਚਨਾ ਇਕੱਤ੍ਰ ਕੀਤੀ ਸੀ, ਉਸ ਨੂੰ ਕ੍ਰਮਵਾਰ ਨਹੀਂ ਰੱਖਿਆ ਹੋਇਆ ਸੀ ?

੨) ਭਾਈ ਗੁਰਦਾਸ ਜੀ ਇਕ ਮੰਨੇ-ਪ੍ਰਮੰਨੇ ਮਹਾਨ ਲਿਖਾਰੀ ਸਨ, ਉਹ ਸਲੋਕਾਂ ਨਾਲ ਮਹਲੇ ਦਾ ਅੰਗ ਲਿਖੇ ਬਿਨਾਂ ਕਿਵੇਂ ਬਾਣੀ ਦਰਜ ਕਰ ਸਕਦੇ ਸਨ ?

੩) ਜਿਥੇ 'ਸੁਧੁ' ਪਦ ਦਰਜ ਹੈ ਉਹ ਤਾਂ ਮੰਨ ਲਿਆ ਕਿ ਸੁਧਤਾ ਦੀ ਮੁਹਰ-ਛਾਪ ਹੈ, ਪਰ ਬਾਕੀ ਬਾਣੀ ਵਿਚ ਜਿਥੇ ਇਹ ਪਦ ਨਹੀਂ ਤਾਂ ਕੀ ਉਹ ਅਸ਼ੁੱਧ ਹੈ ?

੪) ਇਹ ਸੰਪ੍ਰਦਾਈ ਵਿਚਾਰ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਚਿਤਾਵਨੀ ਦਿਤੀ ਸੀ ਕਿ ਜਿਥੇ ਬਾਣੀ ਸ਼ੁੱਧ ਲਿਖਤ ਨਹੀਂ ਉਹ ਸ਼ੁੱਧ ਕਰ ਲਉ ਤੇ ਹੁਕਮ ਲਿਖ ਦਿਤਾ 'ਸੁਧੁ ਕੀਚੈ' ਅਤੇ ਜਿਥੇ ਆਪ ਨੇ ਸੋਧ ਲਈ ਉਥੇ ਲਿਖ ਦਿੱਤਾ 'ਸੁਧੁ'। ਕੀ ਭਾਈ ਸਾਹਿਬ ਨੇ ਸਤਿਗੁਰਾਂ ਦੇ ਹੁਕਮ ਦੀ ਪਾਲਣਾ ਕਰਕੇ ਲੋੜੀਂਦੀ ਸੁਧਾਈ ਨਹੀਂ ਕੀਤੀ ? ਜੇ ਕੀਤੀ ਸੀ ਤਾਂ ਫਿਰ ਗੁਰੂ ਸਾਹਿਬ ਪਾਸੋਂ ਉਸ ਸੁਧਾਈ ਵਾਲੀ ਚਿਤਾਵਨੀ ਨੂੰ ਕਿਉਂ ਨਾ ਕਟਵਾਇਆ, ਆਪ ਹੀ ਕਿਉਂ ਨਾ ਕੱਟ ਦਿੱਤਾ ?

੫) ਕੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਦਾਨਾ ਹੋਣ ਤੇ ਪ੍ਰਕਾਸ਼ ਹੋਣ ਵੇਲੇ ਜਾਂ ਪਿਛੋਂ ਕਿਸੇ ਸਿੱਖ ਦਾ ਇਸ ਸੂਚਨਾ ਵੱਲ ਧਿਆਨ ਨਹੀਂ ਗਿਆ ?

੬) ਜਿਨ੍ਹਾਂ ਵਾਰਾਂ ਦੇ ਅੰਤ ਵਿਚ 'ਸੁਧੁ' ਜਾਂ 'ਸੁਧ ਕੀਚੈ' ਪਦ ਅੰਕਿਤ ਨਹੀਂ ਹਨ ਉਨ੍ਹਾਂ ਦੀ ਅਲੋੜ ਬਾਰੇ ਪ੍ਰੋ. ਸਾਹਿਬ ਸਿੰਘ ਜੀ ਦੇ ਵਿਚਾਰਾਂ ਵਿਚ ਕੋਈ ਵਜ਼ਨ ਨਹੀਂ। ਸੂਹੀ ਕੀ ਵਾਰ ਮਹਲਾ ੩ ਵਿਚ ਵੱਖ ਵੱਖ ਗੁਰੂ ਸਾਹਿਬਾਨ ਦੇ ਸਲੋਕ ਦਰਜ ਹਨ ਪਰ ਇਸ ਵਾਰ ਦੇ ਅੰਤ ਵਿਚ 'ਸੁਧੁ' ਜਾਂ 'ਸੁਧੁ ਕੀਚੈ' ਲਿਖਣ ਦੀ ਕਿਉਂ ਲੋੜ ਨਹੀਂ ਪਈ ?

੭) ਜੇ ਗੁਰੂ ਅਰਜਨ ਦੇਵ ਜੀ ਨੇ ਆਪਣੀਆਂ ਰਚਿਤ ਵਾਰਾਂ ਦੇ ਅੰਤ ਵਿਚ 'ਸੁਧੁ' ਪਦ ਲਿਖਣ ਦੀ ਲੋੜ ਨਹੀਂ ਸਮਝੀ ਤਾਂ 'ਗੂਜਰੀ ਕੀ ਵਾਰ' ਅਤੇ 'ਰਾਮਕਲੀ ਕੀ ਵਾਰ' ਮਹਲਾ ੫' ਦੇ ਅੰਤ ਵਿਚ 'ਸੁਧੁ' ਪਦ ਕਿਉਂ ਲਿਖਿਆ ਹੋਇਆ ਮਿਲਦਾ ਹੈ ?

੮) ਜਦੋਂ ਗਉੜੀ ਕੀ ਵਾਰ ਮਹਲਾ ੫ ਦੇ ਸਾਰੇ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਆਪਣੇ ਰਚਿਤ ਹਨ ਤਾਂ ਅੰਤ ਵਿਚ 'ਸੁਧ ਕੀਚੈ' ਕਿਉਂ ਲਿਖਿਆ ਹੈ ?

੯) ਜੋ ਵਿਚਾਰ ਪ੍ਰਚਲਤ ਹਨ ਕਿ ਇਹ ਸੂਚਨਾ ਭਾਈ ਗੁਰਦਾਸ ਜੀ ਵਾਸਤੇ ਸੀ ਤਾਂ ਕੀ ਭਾਈ ਸਾਹਿਬ ਇਕੱਲੇ ਲਿਖਾਰੀ ਸਨ ਜੋ ਆਦਿ ਗ੍ਰੰਥ ਸੰਪਾਦਨਾ ਦੀ ਸੇਵਾ ਕਰ ਰਹੇ ਸਨ?

੧੦) 'ਸੁਧੁ' ਤੇ 'ਸੁਧੁ ਕੀਚੈ' ਰਾਗਾਂ ਦੀਆਂ ਕਿਸਮਾਂ ਹੁੰਦੀਆਂ ਹਨ ਤੇ ਵਾਰਾਂ ਦੇ ਅੰਤ ਵਿਚ ਇਹ ਸ਼ਬਦ ਅਤੇ ਰਾਗ ਦੀ ਜਾਤੀ ਦੀ ਸੂਚਨਾ ਦਿੰਦੇ ਹਨ, ਇਹ ਝਮੇਲੇ ਵਿਚ ਪਾਉਣ ਵਾਲੀ ਗਲ ਹੈ।

ਨਿਰਣਾ ਕਰਨ ਹਿਤ ਜੇ ਇਨ੍ਹਾਂ ਦੋਹਾਂ ਪਦਾਂ 'ਸੁਧੁ' ਅਤੇ 'ਸੁਧੁ ਕੀਚੈ' ਬਾਰੇ ਸਹਜ ਨਾਲ

ਵਿਚਾਰ ਕੀਤੀ ਜਾਵੇ ਤਾਂ ਨਿਰਸੰਦੇਹ ਇਹ ਸ਼ਬਦ ਹੱਥ-ਲਿਖਤੀ ਬੀੜਾਂ ਦਾ ਉਤਾਰਾ ਕਰਨ ਵੇਲੇ ਕਈ ਰੂਪਾਂ ਵਿਚ ਮਿਲਦੇ ਹਨ। ਵਾਰ ਨਾਲ ਸਲੋਕ ਮਗਰੋਂ, ਲੱਗੇ, ਸਲੋਕਾਂ ਦੀ ਸੁਧਾਈ ਕਰਨ ਮਗਰੋਂ ਗੁਰੂ ਸਾਹਿਬ ਨੇ ਸਹੀ ਵਜੋਂ 'ਸੁਧੁ' ਪਦ ਵਰਤਿਆ ਹੋਵੇਗਾ ਅਤੇ ਜਿਥੇ ਸ਼ਬਦਾਂਤਕ ਲਗਾਂ ਮਾਤਰਾਂ ਵਿਚ ਕੋਈ ਊਣਤਾਈ ਦਿਸੀ ਹੋਵੇਗੀ ਉਥੇ 'ਸੁਧੁ ਕੀਚੈ' ਦਾ ਆਦੇਸ਼ ਦਿੱਤਾ ਹੋਵੇਗਾ। ਪਰ ਸੁਧਾਈ ਕਰਨ ਉਪਰੰਤ ਇਹ ਪਦ ਜਿਉਂ ਦੇ ਤਿਉਂ ਕਿਉਂ ਰਹੇ? ਇਸ ਬਾਰੇ ਕਿਸੇ ਬੁੱਧੀ-ਜੀਵੇ ਪਾਸ ਕੋਈ ਉਤਰ ਨਹੀਂ। ਹੋ ਸਕਦਾ ਹੈ ਕਿ ਕਈ ਹਥ ਲਿਖਤ ਬੀੜਾਂ ਵਿਚ 'ਸੁਧੁ' ਪਦ ਅੰਕਤ ਹੀ ਨਾ ਹੋਵੇ।

ਸ੍ਰੀ ਕਰਤਾਰ ਪੁਰ (ਜਲੰਧਰ) ਵਾਲੀ ਪਾਵਨ ਬੀੜ ਦੇ ਹਾਸ਼ੀਏ ਤੋਂ ਬਾਹਰ ਉਪਰੋਕਤ ਦੋਵੇਂ ਸ਼ਬਦ ਦਰਜ ਹਨ ਜਿਸ ਤੋਂ ਇਹ ਨਿਰਣਾ ਹੁੰਦਾ ਹੈ ਕਿ ਇਨ੍ਹਾਂ ਦਾ ਪਾਠ ਨਾਲ ਕੋਈ ਸਬੰਧ ਨਹੀਂ। ਜਿਵੇਂ ਦਫ਼ਤਰੀ ਨੋਟ ਹਾਸ਼ੀਏ ਤੋਂ ਬਾਹਰ ਜੋ ਗੱਲ ਲਿਖੀ ਹੁੰਦੀ ਹੈ ਉਹ ਕਰਮਚਾਰੀ ਜਾਂ ਅਫਸਰਾਂ ਦੀ ਨਿਜੀ ਸੂਚਨਾ ਹਿੱਤ ਹੁੰਦੀ ਹੈ, ਉਸ ਹੁਕਮ ਦਾ (ਨੋਟ) ਨਾਲ ਕੋਈ ਸਬੰਧ ਨਹੀਂ ਹੁੰਦਾ, ਇਸੇ ਤਰ੍ਹਾਂ ਇਨ੍ਹਾਂ ਦੋਹਾਂ ਪਦਾਂ ਦਾ ਪਾਠ ਕਰਨ ਨਾਲ ਕੋਈ ਸਬੰਧ ਨਹੀਂ। 'ਸੁਧੁ' ਪਦ ਮਗਰੋਂ ਕੋਈ ਡੰਡਾ ਨਹੀਂ ਜਿਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਇਹ ਪਦ ਗੁਰਬਾਣੀ ਦੇ ਅੰਗਾਂ ਦੀ ਗਿਣਤੀ ਵਿਚ ਨਹੀਂ ਆਉਂਦਾ। ਇਸ ਵਿਚ ਸੰਦੇਹ ਨਹੀਂ ਕਿ ਬਾਣੀ ਦਾ ਉਤਾਰਾ ਕਰਨ ਸਮੇਂ 'ਸੁਧੁ' ਜਾਂ 'ਸੁਧੁ ਕੀਚੈ' ਪਦ ਲਿਖਾਰੀਆਂ ਨੂੰ ਸੁਚੇਤ ਕਰਨ ਵਾਸਤੇ ਵਰਤੇ ਗਏ ਹੋਣਗੇ, ਪਰ ਬੀੜ ਦੀ ਸੰਪੂਰਨਤਾ ਮਗਰੋਂ ਇਹ ਪਦ ਪਾਠ ਦਾ ਅੰਗ ਨਹੀਂ ਰਹਿ ਜਾਂਦੇ। ਪਾਠ ਕਰਨ ਵਾਲੇ ਦੇ ਸਾਹਮਣੇ ਕੋਈ ਲਿਖਾਰੀ ਨਹੀਂ ਬੈਠ ਹੁੰਦਾ ਜਿਸਨੂੰ ਕਿ ਉਹ ਆਦੇਸ਼ ਦੇ ਰਿਹਾ ਹੋਵੇ ਭਾਈ ਜੀ ! ਇਹ ਵਾਰ ਤੁਸੀਂ 'ਸੁਧੁ' ਕਰ ਲਵੋ। ਜੇ ਇਹ ਭਾਵਨਾ ਨਹੀਂ ਤਾਂ ਪਾਠ ਵੇਲੇ 'ਸੁੱਧ' ਜਾਂ 'ਸੁਧੁ ਕੀਚੈ' ਪੜ੍ਹਨਾ ਦਾ ਕੀ ਮੰਤਵ ਹੋਇਆ?

ਅੰਤ ਵਿਚ ਇਹੋ ਕਿਹਾ ਜਾ ਸਕਦਾ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਨਾਲ ਜੋ ਬਾਣੀ ਪ੍ਰਕਾਸ਼ਮਾਨ ਹੋਈ ਹੈ, ਉਸ ਉਤੇ ਕਿਸੇ ਪ੍ਰਕਾਰ ਦੀ ਕਿੰਤੂ ਕਰਨੀ ਅਣਹੋਂਦਾ ਅਜਗਰ ਭਾਰ ਉਠਾਉਣ ਵਾਲੀ ਗੱਲ ਹੈ ਕਿਉਂਕਿ ਜੇ ਗੁਰੂ ਤੇ ਹੀ ਸ਼ੰਕਾ ਹੋਣੀ ਆਰੰਭ ਹੋ ਜਾਏ ਤਾਂ ਜਗਿਆਸੂ ਕੋਈ ਲਾਭ ਪ੍ਰਾਪਤ ਨਹੀਂ ਕਰ ਸਕਦਾ। ਹਾਂ, ਉਤਾਰਾ ਕਰਨ ਸਮੇਂ ਲਿਖਾਰੀਆਂ ਜਾਂ ਫਿਰ ਪਿਛੋਂ ਪ੍ਰੈਸ ਵਾਲਿਆਂ ਪਾਸੋਂ ਅਸ਼ੁੱਧੀਆਂ ਰਹਿ ਸਕਦੀਆਂ ਹਨ ਅਤੇ ਉਨ੍ਹਾਂ ਅਸ਼ੁੱਧੀਆਂ ਦੀ ਸੁਧਾਈ ਕਰਨੀ ਗੁਰੂ ਜੀ ਦੀ ਉਚੀ ਸੇਵਾ ਕਰਨ ਤੁੱਲ ਹੈ ਜਿਹੜੀ ਕਿ ਗੁਰਬਾਣੀ ਦੇ ਰਸੀਆਂ ਵਿਦਾਵਾਨਾਂ ਦੇ ਹਿੱਸੇ ਹੀ ਆ ਸਕਦੀ ਹੈ। ਅਫਸੋਸ, ਕਿ ਇਸ ਬੰਨੇ ਸ਼੍ਰੋ.ਗੁ.ਪ੍ਰ.ਕਮੇਟੀ, ਅੰਮ੍ਰਿਤਸਰ ਵੀ ਧਿਆਨ ਨਹੀਂ ਦੇ ਰਹੀ। ਪ੍ਰੈਸ ਰਾਹੀਂ ਇਸ ਗਲ ਨੂੰ ਉਛਾਲਣਾ ਵੀ ਚੰਗੀ ਗਲ ਨਹੀਂ, ਸਤਿਗੁਰੂ ਆਪ ਹੀ ਪ੍ਰਬੰਧਕਾਂ ਨੂੰ ਸੁਮਤਿ ਬਖ਼ਸ਼ਣ।

## ਸਾਰੰਸ਼ ਅਤੇ ਸਿਧਾਂਤ

ਜਿਨ੍ਹਾਂ ਗੁਰਮਤਿ ਵਿਚਾਰਾਂ ਨਾਲ ਇਸ ਵਾਰ ਦੇ ਮੁੱਢਲੇ ਸਲੋਕਾਂ ਦਾ ਆਰੰਭ ਕੀਤਾ ਗਿਆ ਸੀ ਉਨ੍ਹਾਂ ਨਾਲ ਮਿਲਦੇ ਜੁਲਦੇ ਵਿਚਾਰਾਂ ਨਾਲ ਹੀ ਇਸ ਵਾਰ ਨੂੰ ਸੰਪੂਰਨ ਕੀਤਾ ਗਿਆ ਅਨੁਭਵ ਹੁੰਦਾ ਹੈ। ਆਰੰਭਕ ਸਲੋਕ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ 'ਨਾਨਕ, ਗੁਰਮੁਖਿ ਸੇਵੀਐ ਸਦਾ ਸਦਾ ਦਾਤਾਰੁ' ਦਾ ਸੰਕੇਤ ਦਿੱਤਾ ਹੈ। ਸਤਿਗੁਰ ਦੀ ਸੇਵਾ ਨਾਲ ਹੀ ਜੀਵਨ ਵਿਚ ਪਲਟਾ ਆਉਂਦਾ ਹੈ ਅਤੇ ਸੇਵਾ ਸਿਮਰਨ ਦਾ ਸਦਕਾ ਹੀ ਨਉ ਨਿਧਾਂ ਤੇ ਅਠਾਰਾਂ ਸਿਧਾਂ ਪਿਛੇ ਲਗੀਆਂ ਫਿਰਦੀਆਂ ਰਹਿੰਦੀਆਂ ਹਨ। ਨਿਰੰਕਾਰ ਜਿਸ ਦੇ ਹਿਰਦੇ ਵਿਚ ਵਸ ਜਾਂਦਾ ਹੈ ਉਨ੍ਹਾਂ ਨੂੰ ਸਾਰਾ ਜਗਤ ਹੀ ਨਮਸਕਾਰਾਂ ਕਰਨ ਲਗ ਜਾਂਦਾ ਹੈ—

**ਜਿਨ ਨਾਨਕੁ ਸਤਿਗੁਰੁ ਪੂਜਿਆ, ਤਿਨ ਹਰਿ ਪੂਜ ਕਰਾਵਾ॥** [ਪੰਨਾ ੪੫੦

ਇਸ ਵਾਰ ਦੀ ਸਮਾਪਤੀ ਤੇ ਗੁਰਸਿੱਖਾਂ ਨੂੰ ਢਾਢੀ ਬਣ ਕੇ ਪ੍ਰਭੂ ਦੇ ਦਰ ਤੋਂ ਨਾਮ-ਦਾਨ ਮੰਗਣ ਦੀ ਜਾਚ ਸਿਖਾਈ ਹੈ। ਸਿਧਾਂਤ ਇਹ ਹੈ ਕਿ ਨਿੰਮ੍ਰਤਾ ਨਾਲ ਹੀ ਨਾਮ ਦੀ ਅਮੁੱਲੀ ਦਾਤਿ ਪੱਲੇ ਪੈ

ਸਕਦੀ ਹੈ। ਜੇ ਸਾਡੀ ਕੀਤੀ ਸੇਵਾ ਅਥਵਾ ਕਮਾਈ ਮਾਲਕ ਦੇ ਦਰ ਉਤੇ ਪਰਵਾਨ ਹੋ ਜਾਏ ਤਾਂ ਇਸ ਤੋਂ ਵਡਾ ਹੋਰ ਕੋਈ ਆਦਰ-ਸਨਮਾਨ ਨਹੀਂ। ਸੋ ਢਾਢੀ ਬਣ ਕੇ ਪ੍ਰਭੂ ਦਾ ਜਸ ਗਾਉਣਾ, ਉਸ ਵਿਚ ਮਗਨ ਰਹਿਣਾ ਹੀ ਆਤਮਿਕ ਅਨੰਦੀ ਧਰਮ ਦਾ ਪ੍ਰਤੀਕ ਹੈ—

**ਨਾਨਕ, ਹਰਿ ਕੀਰਤਨੁ ਕਰਿ, ਅਟਲ ਏਹੁ ਧਰਮ ॥** [ਪੰਨਾ ੨੯੯

**ੴ ਸਤਿਗੁਰ ਪ੍ਰਸਾਦਿ॥ ਸਿਰੀ ਰਾਗੁ॥ ਕਬੀਰ ਜੀਉ ਕਾ॥**
**ਏਕੁ ਸੁਆਨੁ ਕੈ ਘਰਿ ਗਾਵਣਾ॥**

**ਜਨਨੀ ਜਾਨਤ ਸੁਤੁ ਬਡਾ ਹੋਤੁ ਹੈ, ਇਤਨਾ ਕੁ ਨ ਜਾਨੈ, ਜਿ ਦਿਨ ਦਿਨ ਅਵਧ ਘਟਤੁ ਹੈ॥ ਮੋਰ ਮੋਰ ਕਰਿ ਅਧਿਕ ਲਾਡੁ ਧਰਿ, ਪੇਖਤ ਹੀ ਜਮਰਾਉ ਹਸੈ॥੧॥ ਐਸਾ, ਤੈਂ ਜਗੁ ਭਰਮਿ ਲਾਇਆ॥ ਕੈਸੇ ਬੂਝੈ, ਜਬ ਮੋਹਿਆ ਹੈ ਮਾਇਆ॥੧॥ਰਹਾਉ॥ ਕਹਤ ਕਬੀਰ ਛੋਡਿ ਬਿਖਿਆ ਰਸ, ਇਤੁ ਸੰਗਤਿ ਨਿਹਚਉ ਮਰਣਾ॥ ਰਮਈਆ ਜਪਹੁ ਪ੍ਰਾਣੀ, ਅਨਤ ਜੀਵਣ ਬਾਣੀ, ਇਨਿ ਬਿਧਿ ਭਵਸਾਗਰੁ ਤਰਣਾ॥ ੨॥ ਜਾਂ ਤਿਸੁ ਭਾਵੈ, ਤਾ ਲਾਗੈ ਭਾਉ॥ ਭਰਮੁ ਭੁਲਾਵਾ, ਵਿਚਹੁ ਜਾਇ॥ ਉਪਜੈ ਸਹਜੁ, ਗਿਆਨ ਮਤਿ ਜਾਗੈ॥ ਗੁਰਪ੍ਰਸਾਦਿ, ਅੰਤਰਿ ਲਿਵ ਲਾਗੈ॥੩॥ ਇਤੁ ਸੰਗਤਿ, ਨਾਹੀ ਮਰਣਾ॥ ਹੁਕਮੁ ਪਛਾਣਿ, ਤਾ ਖਸਮੈ ਮਿਲਣਾ॥੧॥ ਰਹਾਉ ਦੂਜਾ॥**

## ਉਚਾਰਨ ਸੇਧ

**ਬਿੰਦੀ ਸਹਿਤ**—ਨਿਹਚਉਂ, ਵਿਚਹੁਂ।

**ਫੁਟਕਲ**—(੧) ਪਦ 'ਇਤਨਾ ਕੁ' ਨੂੰ ਵੱਖਰਾ ਕਰਕੇ 'ਇਤਨਾ ਲਮਕਾ ਕੇ ਨਹੀਂ ਪੜ੍ਹਨਾ। ਇਸ ਦਾ ਉਚਾਰਨ 'ਇਤਨਾ ਕੁ' ਕਰਨਾ ਹੀ ਸ਼ੁੱਧ ਹੈ।

(੨) ਕਈ ਹਥ-ਲਿਖਤ ਬੀੜਾਂ ਵਿਚ 'ਲਾਇਆ' ਦੀ ਥਾਂ 'ਭੁਲਾਇਆ' ਅਸ਼ੁੱਧ ਪਾਠ ਦਰਜ ਹੈ।

**ਪਦ ਅਰਥ**—ਅਵਧ-ਉਮਰ। ਮੋਰ ਮੋਰ ਕਰਿ-ਮੇਰਾ ਮੇਰਾ ਕਰਕੇ। ਅਧਿਕ ਲਾਡੁ ਧਰਿ-ਬਹੁਤ ਪਿਆਰ ਧਰ ਕੇ, ਭਾਵ ਪਿਆਰ ਕਰਦੀ ਹੈ। ਜਮਰਾਉ-ਜਮ ਰਾਜਾ। ਇਤੁ-ਇਸ। ਨਿਹਚਉ-ਯਕੀਨਨ, ਹਰ ਹਾਲਤ 'ਚ। ਅਨਤ ਜੀਵਣ-ਅਨੰਤ ਜੀਵਨ ਦੀ (ਦਾਤੀ)। ਗਿਆਨ ਮਤਿ-ਗਿਆਨ ਵਾਲੀ ਬੁਧੀ।

**ਅਰਥ**—ਮਾਂ ਸਮਝਦੀ ਹੈ ਕਿ (ਉਸਦਾ) ਪੁਤ੍ਰ (ਉਮਰ ਕਰਕੇ ਹਰ ਰੋਜ਼) ਵੱਡਾ ਹੋ ਰਿਹਾ ਹੈ (ਪਰ ਉਹ) 'ਇਤਨਾ ਕੁ' (ਭਾਵ ਇਸ ਗੱਲ ਨੂੰ ਨਹੀਂ ਸਮਝਦੀ ਕਿ ਉਸ ਦੇ ਪੁੱਤਰ ਦੀ) ਉਮਰ ਹਰ ਰੋਜ਼ ਘਟ ਰਹੀ ਹੈ। (ਉਹ) 'ਮੇਰਾ (ਪੁੱਤ੍ਰ ਮੇਰਾ) ਪੁੱਤਰ ਕਰਕੇ (ਉਸ ਨਾਲ) ਬਹੁਤ ਲਾਡ ਕਰਦੀ ਹੈ, (ਮਾਂ ਦੀ ਇਸ ਕਿਰਿਆ ਨੂੰ) ਵੇਖਦਿਆਂ ਹੀ ਜਮਰਾਜ (ਕਾਲ) ਹਸਦਾ ਹੈ (ਕਿ ਮਾਂ ਆਪਣੇ ਪੁੱਤਰ ਦੇ ਮੋਹ ਵਿਚ ਫਸੀ ਹੋਈ ਝੂਠੀ ਅਪਣੱਤ ਬਣਾਈ ਬੈਠੀ ਹੈ)॥੧॥

(ਹੇ ਪ੍ਰਭੂ!) ਇਸ ਤਰ੍ਹਾਂ, ਤੂੰ (ਸਾਰੇ) ਸੰਸਾਰ ਨੂੰ (ਅਸਲੀਤ ਤੋਂ ਓਹਲੇ ਕਰਕੇ) ਭਰਮ ਵਿਚ

ਲਾਇਆ ਹੋਇਆ ਹੈ (ਇਹ ਸੰਸਾਰ ਤੈਨੂੰ) ਕਿਵੇਂ ਸਮਝ ਸਕਦਾ ਹੈ ਜਦੋਂ ਕਿ (ਇਸ ਨੂੰ ਮਾਇਆ ਨੇ ਮੋਹਿਆ ਹੋਇਆ) ਹੈ?॥੧॥ ਰਹਾਉ॥

(ਭਗਤ) ਕਬੀਰ ਜੀ ਆਖਦੇ ਹਨ (ਕਿ ਹੇ ਜੀਵ ਤੂੰ) ਵਿਸ਼ਿਆਂ ਦੇ ਸੁਆਦ ਨੂੰ ਛੱਡ (ਕਿਉਂਕਿ) ਇਸ (ਪ੍ਰਕਾਰ ਦੀ) ਸੰਗਤ ਵਿਚ (ਤਾਂ) ਨਿਸਚੇ ਹੀ ਮਰਨਾ ਅਥਵਾ ਮੌਤ ਹੈ (ਜੀਵਨ ਨਹੀਂ ਹੈ, ਜਨਮ ਮਰਨ ਦਾ ਗੇੜ ਹੈ)। (ਇਸ ਲਈ) ਐ ਪ੍ਰਾਣੀ! (ਤੂੰ) ਸਰਬ-ਵਿਆਪੀ ਪ੍ਰਭੂ ਦਾ ਸਿਮਰਨ ਕਰ (ਇਹ ਸਿਮਰਨ ਰੂਪ) ਬਾਣੀ ਅਨੰਤ ਜੀਵਨ (ਭਾਵ ਅਮਰ-ਜੀਵਨ) ਦੀ ਦਾਤੀ ਹੈ ਇਸ (ਸਿਮਰਨ ਦੀ) ਬਿਧੀ ਨਾਲ ਹੀ ਸੰਸਾਰ ਸਮੁੰਦਰ ਤੋਂ ਤਰਣਾ (ਹੋ ਸਕਦਾ ਹੈ)॥੨॥

(ਕਬੀਰ ਜੀ ਫੁਰਮਾਉਂਦੇ ਹਨ ਕਿ ਇਹ ਸਭ ਕੁਝ ਆਪਣੀ ਮਰਜ਼ੀ ਨਾਲ ਨਹੀਂ ਹੁੰਦਾ, ਜਦੋਂ) ਉਸ (ਦਾਤੇ ਦੀ) ਮਰਜ਼ੀ ਹੁੰਦੀ ਹੈ ਤਾਂ ਹੀ (ਜੀਵ ਦਾ ਉਸ ਪ੍ਰਭੂ ਨਾਲ) ਪ੍ਰੇਮ ਲਗਦਾ ਹੈ (ਅਤੇ ਫਿਰ ਇਸ ਪ੍ਰੇਮ ਦਾ ਸਦਕਾ ਜੀਵ ਦੇ ਮਨ) ਅੰਦਰੋਂ (ਉਪਰੋਕਤ ਮਾਇਆਵੀ) ਭਰਮ ਭੁਲੇਖਾ ਦੂਰ ਹੋ ਜਾਂਦਾ ਹੈ। (ਭਰਮ ਦੂਰ ਹੋਣ ਮਗਰੋਂ ਜਦੋਂ) ਗਿਆਨ ਵਾਲੀ ਬੁੱਧੀ (ਅੰਦਰ) ਜਾਗਦੀ ਅਥਵਾ ਪ੍ਰਗਟ ਹੁੰਦੀ ਹੈ ਤਾਂ ਸਹਜ (ਗਿਆਨ) ਉਤਪੰਨ ਹੁੰਦਾ ਹੈ (ਫਿਰ) ਗੁਰੂ ਦੀ ਕ੍ਰਿਪਾ ਸਦਕਾ (ਇਕ ਰਸ ਲਿਵ ਲਗਦੀ ਹੈ)॥੩॥

(ਸੋ) ਇਸ ਸੰਗਤ ਭਾਵ ਇਹੋ ਜਿਹੀ ਬੈਠਕ ਵਿਚ ਮਰਣਾ ਨਹੀਂ (ਸਗੋਂ ਸਦ-ਜੀਵਣ ਹੈ)। (ਅਸਲ ਵਿਚ ਪ੍ਰਭੂ ਦੇ) ਹੁਕਮ ਨੂੰ ਸਮਝ ਕੇ ਹੀ ਉਸ (ਪ੍ਰਭੂ) ਨਾਲ ਮਿਲਾਪ ਹੁੰਦਾ ਹੈ (ਇਸ ਤੋਂ ਇਲਾਵਾ ਉਸ ਨੂੰ ਮਿਲਣ ਦੀ ਹੋਰ ਕੋਈ ਜੁਗਤਿ ਨਹੀਂ)॥੧॥ ਰਹਾਉ ਦੂਜਾ॥

## ਅਰਥ ਭੇਦ ਅਤੇ ਨਿਰਣੈ

**ਏਕੁ ਸੁਆਨੁ ਕੈ ਘਰਿ ਗਾਵਣਾ॥**

ਉਪਰੋਕਤ ਵਾਰਤਕ ਵਿਚ 'ਗਾਵਣਾ' ਪਦ ਇਹ ਆਦੇਸ਼ ਦੇ ਰਿਹਾ ਹੈ ਕਿ ਇਸ ਸ਼ਬਦ ਨੂੰ 'ਏਕੁ ਸੁਆਨੁ ਦੇ ਘਰ ਵਿਚ' ਗਾਇਨ ਕਰਨਾ ਹੈ।

**ਨਿਰਣੈ**—ਇਹ ਆਦੇਸ਼ ਭਗਤ ਕਬੀਰ ਜੀ ਵੱਲੋਂ ਦਿੱਤਾ ਹੋਇਆ ਨਹੀਂ ਕਿਉਂਕਿ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਮੂਹ ਗੁਰਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸੰਪਾਦਿਤ ਕਰਵਾਇਆ ਤਾਂ ਆਪ ਜੀ ਨੇ ਉਪਲਬਧ ਬਾਣੀ ਨੂੰ ਰੱਬੀ ਹੁਕਮ ਅਨੁਸਾਰ ਤਰਤੀਬ ਦੇ ਕੇ ਸੁਭਾਇਮਾਨ ਕੀਤਾ। ਇਸੇ ਰਾਗ ਦੇ ਪੰਨਾ ੨੪ ਉਤੇ 'ਸਿਰੀ ਰਾਗੁ ਮਹਲਾ ੧ ਘਰੁ ੪ ਵਾਲਾ ਸ਼ਬਦ ਦਰਜ ਹੈ ਜਿਸ ਦਾ ਅਰੰਭ 'ਏਕੁ ਸੁਆਨੁ ਦੁਇ ਸੁਆਨੀ ਨਾਲਿ' ਵਾਲੀ ਵਾਰਤਕ ਨਾਲ ਹੈ। (ਗੁਰੂ ਨਾਨਕ ਸਾਹਿਬ ਅਤੇ ਭਗਤ ਕਬੀਰ ਜੀ ਦੇ ਸ਼ਬਦਾਂ ਵਿਚ 'ਏਕੁ ਸੁਆਨੁ' ਦਾ ਜ਼ਿਕਰ ਹੋਣ ਕਰਕੇ ਦੋਨਾਂ ਸ਼ਬਦਾਂ ਦਾ ਸੰਗੀਤਕ ਮੇਲ ਹੈ ਜਿਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਭਗਤ ਜੀਉ ਦਾ ਉਪਰੋਕਤ ਸ਼ਬਦ 'ਜਨਨੀ ਜਾਨਤੁ......' ਵੀ ਚੌਥੇ ਘਰ ਵਿਚ ਹੀ ਗਾਇਨ ਕਰਨਾ ਹੈ। ਇਹ ਸੰਪ੍ਰਦਾਈ ਵੀਚਾਰ ਅਸਲੀਅਤ ਦੇ ਨੇੜੇ ਹੈ।

ਭਗਤ ਬਾਣੀ ਮਰਮ ਬੰਧਨੀ ਟੀਕੇ ਸਹਤ ਕ੍ਰਿਤ ਸ੍ਰੀ ਮਾਨ ਸੰਤ ਸੰਪੂਰਨ ਸਿੰਘ ਜੀ, ਪੀ.ਐਚ.ਡੀ., ਐਸ.ਸੀ., ਨੇ ਉਪਰੋਕਤ ਵਿਚਾਰ ਨਾਲ ਅਸੰਮਤੀ ਪ੍ਰਗਟਾਈ ਹੈ। ਆਪ ਲਿਖਦੇ ਹਨ ਕਿ 'ਰਚਨਾ ਢੰਗ ਤੋਂ ਇਨ੍ਹਾਂ ਸ਼ਬਦਾਂ ਦੀ ਚਾਲ ਆਪੋ ਵਿਚ ਇਕ ਸਰੀਖੀ ਨਹੀਂ ਦੀਹਦੀਂ ਜਿਸ ਕਰਕੇ ਇਸ ਧ੍ਰਵੇ ਨੂੰ ਮੰਨਣਾ ਅਸੰਗਤ ਹੈ ਅਤੇ ਏਸ ਦੀ ਥਾਵੇਂ ਇਸ ਸਬੰਧੀ ਸੂਚਨਾ ਦਾ ਪਾਠ 'ਏਕਸੁ ਆਨ ਕੈ ਘਰਿ...' ਪੀੜੀ ਤਾਂ ਸੁਤੇ ਹੀ ਸ਼ੰਕਾ ਉਠ ਜਾਂਦਾ ਹੈ ਜਿਸ ਦੇ ਅਰਥ ਹੋਣਗੇ 'ਏਕਸੁ' ਇਕ ਮਾਤਮ (ਇਕੱਈ) ਆਨ' ਸੁਰ ਦੇ ਘਰ ਗੌਣਾ ਚਾਹੀਏ ਅਰਥਾਤ ਇਕ ਸੁਰ ਦੇ ਘਰ।'

ਸ਼ਬਦਾਤਕ ਲਗਮਾਤਰੀ ਨੇਮ ਅਨੁਸਾਰ 'ਏਕਸੁ' ਪਾਠ ਬਣ ਹੀ ਨਹੀਂ ਸਕਦਾ ਕਿਉਂਕਿ ਕੱਕੇ

ਨੂੰ ਔਂਕੜ ਦੀ ਮਾਤਰਾ ਲਗੀ ਹੋਈ ਹੈ ਫਿਰ ਸੱਸੇ ਨੂੰ ਵੀ ਔਂਕੜ ਹੈ। ਹਾਂ, ਜੇ 'ਏਕਸੁ' ਪਾਠ ਹੁੰਦਾ ਤਾਂ ਸੰਤ ਸੰਪੂਰਨ ਸਿੰਘ ਜੀ ਦੇ ਮਨ-ਭਾਉਂਦੇ ਅਰਥ ਸ਼ਾਇਦ ਕੋਈ ਮੰਨ ਹੀ ਲੈਂਦਾ।

ਜਦ ਸਾਨੂੰ ਇਸੇ ਤਰ੍ਹਾਂ ਦਾ ਇਕ ਹੋਰ ਸਿਰਲੇਖ 'ਪਹਿਰਿਆਂ ਦੇ ਘਰਿ ਗਾਵਣਾ' ਵੀ ਮਿਲਦਾ ਹੈ ਜਿਸ ਤੋਂ ਇਸ ਗੱਲ ਦੀ ਪੋੜ੍ਹਤਾ ਹੁੰਦੀ ਹੈ ਕਿ ਉਸ ਸ਼ਬਦ ਨੂੰ ਪਿਛੇ ਆਏ ਪਹਿਰਿਆਂ ਵਾਲੇ ਸ਼ਬਦ ਅਨੁਸਾਰ ਹੀ ਗਾਇਨ ਕਰਨਾ ਹੈ ਤਾਂ ਭਗਤ ਕਬੀਰ ਜੀ ਦੇ ਇਸ ਸ਼ਬਦ ਬਾਰੇ ਭੀ ਕਿਸੇ ਭੁਲੇਖੇ ਦੀ ਗੁੰਜਾਇਸ਼ ਨਹੀਂ ਰਹਿੰਦੀ। ਸੋ, ਇਸ ਸਿਧਾਂਤਕ ਤੇ ਪਰੰਪਰਾ ਤੋਂ ਚਲੀ ਆ ਰਹੀ ਵਿਚਾਰ ਤੇ ਕਿੰਤੂ ਕਰਨ ਦੀ ਮੂਲੋਂ ਹੀ ਲੋੜ ਨਹੀਂ ਭਾਸਦੀ।

**ਰਮਈਆ ਜਪਹੁ ਪ੍ਰਾਣੀ, ਅਨਤ ਜੀਵਨ ਬਾਣੀ, ਇਨ ਬਿਧਿ ਭਵਸਾਗਰੁ ਤਰਣਾ॥**

ਇਸ ਪੰਕਤੀ ਵਿਚ 'ਅਨਤ ਜੀਵਨ ਬਾਣੀ' ਦਾ ਅਰਥ ਟੀਕਾਕਾਰਾਂ ਵੱਲੋਂ ਦੋ ਪ੍ਰਕਾਰ ਕੀਤਾ ਗਿਆ ਹੈ ਜਿਸ ਨਾਲ ਪਾਠਕਾਂ ਨੂੰ ਇਹ ਪ੍ਰਤੀਤ ਹੁੰਦਾ ਹੈ ਕਿ ਪਾਠ 'ਅਨ ਤਜੀਵਨ ਬਾਣੀ ਹੈ—

੧) ਪ੍ਰਾਣੀ ਜੀਵ (ਰਮਈਆ) ਜੋ ਸਰਬ ਮੈ ਏਕ ਰਸ ਵਰਤ ਰਿਹਾ ਹੈ ਤਿਸ ਕੋ ਜਪੋ ਤਿਸ ਤੇ ਬਿਨਾ (ਅਨ) ਔਰ ਜੋ ਬਾਣੀ ਹੈ ਸੋ (ਤਜੀਵਣ) ਤਯਾਗਣੇ ਯੋਗ ਹੈ ਵਾ ਅਨੰਤ (ਬੇਅੰਤ) ਜੀਵਣ ਕੀ ਯਹੀ ਬਾਣੀ ਭਾਵ ਏਹਿ ਕਿ ਜਨਮ ਮਰਣ ਕੇ ਰਹਿਤ ਕਰਣੇ ਵਾਲੀ ਬਾਣੀ ਹੈ ਵਾ ਰਮਈਆ ਅਨੰਤ ਰੂਪ ਔਰ ਜੀਵਣ ਰੂਪ ਹੈ। [ਫਰੀਦਕੋਟ ਸਟੀਕ

੨) 'ਰਮੱਈਆ ਜਪਹੁ' ਸਰਬ ਵਯਾਪੀ ਵਾਹਿਗੁਰੂ ਦਾ ਭਜਨ ਕਰ, 'ਅਨਤ' ਇਸ ਤੋਂ ਸਿਵਾਇ (ਹੋਰਸ ਭਾਂਤ ਦਾ) ਜੀਵਣਾ-ਜੀਊਣਾ, 'ਬਾਣੀ ਅਯਥਾਰਥ ਹੀ ਹੈ (ਅਰਥਾਤ ਨਾਮ ਧਰੀਕ ਕਹਨ ਮਾਤਰ ਹੀ ਹੈ)। [ਸੰਤ ਸੰਪੂਰਨ ਸਿੰਘ ਜੀ

੩) ਪੰਡਤਾ ਤਾਰਾ ਸਿੰਘ ਜੀ ਨਰੋਤਮ ਅਤੇ ਕਰਤਾ ਮਹਾਨ ਕੋਸ਼ ਨੇ ਵੀ ਇਸੇ ਪ੍ਰਕਾਰ ਅਰਥ ਕੀਤੇ ਹਨ।

**ਨਿਰਣੈ**—ਜੇ ਇਸ ਸ਼ਬਦ ਦੇ ਰੂਪ ਨੂੰ ਵੇਖੀਏ ਤਾਂ ਇਹ ਉਸ ਤਰ੍ਹਾਂ ਦਾ ਸ਼ਬਦ ਹੈ ਜਿਵੇਂ ਕਿ 'ਅਨਤ ਭਾਇ', 'ਅਨਤ ਤਰੰਗ' ਆਦਿ ਸ਼ਬਦ ਹਨ। ਇਹ ਵਿਸ਼ੇਸ਼ਣ ਰੂਪ ਵਿਚ ਹੈ।—'ਹੇ ਪ੍ਰਾਣੀ! ਤੁਸੀਂ ਰਮੇ ਹੋਏ ਰਾਮ, ਸਰਬ ਵਿਆਪਕ ਪ੍ਰਭੂ ਦਾ ਜਾਪ ਕਰੋ। (ਜਿਸਦੀ ਸਿਮਰਨ ਰੂਪ) ਬਾਣੀ ਅਨੰਤ ਜੀਵਨ ਦੇਣ ਵਾਲੀ ਹੈ। ਇਸ ਸ਼ਬਦ ਵਿਚ ਦੋ ਕਿਸਮ ਦੀਆਂ ਬਾਣੀਆਂ ਦਾ ਕੋਈ ਵਰਨਣ ਨਹੀਂ ਆਇਆ ਜਿਸ ਤੋਂ ਕਿ 'ਅਨ ਤਜੀਵਣ' ਪਾਠ ਪਦ-ਛੇਦ ਕੀਤਾ ਜਾਵੇ ਜਿਵੇਂ ਕਿ ਮਹਾਨ ਕੋਸ਼ ਦੇ ਕਰਤਾ ਨੇ ਕੀਤਾ ਹੈ। 'ਅਨ ਤਜੀਵਣ' ਪਾਠ ਕਰਨਾ ਅਪ੍ਰਸੰਗਕ ਹੈ।

**ਰਹਾਉ ਦੂਜਾ**

ਇਸ ਬਾਰੇ ਪਹਿਲਾਂ ਵਿਆਖਿਆ ਕੀਤੀ ਜਾ ਚੁਕੀ ਹੈ। 'ਰਹਾਉ' ਵਿਚ ਸ਼ਬਦ ਦਾ ਸਾਰ ਹੁੰਦਾ ਹੈ। ਜਦੋਂ ਪਹਿਲੇ ਨਾਲੋਂ ਵਿਲਖਣ ਭਾਵ ਹੋਵੇ ਤਾਂ ਉਸ ਨਾਲ 'ਰਹਾਉ' ਵਿਚ ਸ਼ਬਦ ਦਾ ਸਾਰ ਹੁੰਦਾ ਹੈ। ਜਦੋਂ ਪਹਿਲਾਂ ਨਾਲੋਂ ਵਿਲਖਣ ਭਾਵ ਹੋਵੇ ਤਾਂ ਉਸ ਨਾਲ 'ਰਹਾਉ ਦੂਜਾ' ਲਗਦਾ ਹੈ ਅਤੇ ਵਿਸ਼ੇਸ਼ ਕਰਕੇ ਇਹ ਸੰਕੇਤ ਸੰਗੀਤਕਾਰਾਂ (ਰਾਗੀ ਸਿੰਘਾਂ) ਲਈ ਹੁੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਹਰ ਪਾਸੇ ਮਾਇਆ ਦਾ ਮੋਹ ਪਸਰਿਆ ਨਜ਼ਰ ਆਉਂਦਾ ਹੈ। ਇਸ ਵਿਚੋਂ ਨਿਕਲਣ ਵਾਸਤੇ ਭਗਤ ਕਬੀਰ ਜੀ ਨੇ ਸਾਡੇ ਸਾਹਮਣੇ ਦੋ ਪੱਖ ਰਖੇ ਹਨ। ਨਾਉਂ ਦੋਹਾਂ ਦਾ ਹੀ 'ਸੰਗਤਿ' ਹੈ ਪਰ ਇਸ 'ਸੰਗਤਿ' ਪਦ ਦੇ ਭੇਦ ਨੂੰ ਖੋਲ੍ਹਣ ਲਈ ਇਸ ਸ਼ਬਦ ਵਿਚ ਦੋ 'ਰਹਾਉ' ਵਰਤੇ ਗਏ ਹਨ। ਪਹਿਲੇ ਰਹਾਉ ਵਿਚ ਦੱਸੀ ਸੰਗਤ ਦਾ ਫਲ ਇਹ ਲਿਖਿਆ ਹੈ—

'ਇਤੁ ਸੰਗਤਿ ਨਿਹਚਉ ਮਰਣਾ......' ਅਤੇ

ਦੂਜੇ ਰਹਾਉ ਵਿਚ ਦੱਸੀ ਸੰਗਤ ਦਾ ਵਰਣਨ ਕੀਤਾ ਹੈ ਕਿ 'ਇਤੁ ਸੰਗਤਿ ਨਾਹੀ ਮਰਣਾ' ਧੀਆਂ ਪੁੱਤਰਾਂ ਦੇ ਲਾਡ ਵਾਲੀ ਅਤੇ ਵਿਸ਼ੇ ਵਿਕਾਰਾਂ ਦੇ ਮੋਹ-ਮਾਇਆ ਦੀ ਸੰਗਤ ਵਿਚ ਅਵੱਸ਼ ਹੀ ਮਰਣਾ ਹੁੰਦਾ ਹੈ ਕਿਉਂਕਿ ਗੁਰਦੇਵ ਜੀ ਦਾ ਵਾਕ ਹੈ—

**ਬਿਖੈ ਠਗਉਰੀ ਜਿਨਿ ਜਿਨਿ ਖਾਈ॥ ਤਾ ਕੀ ਤ੍ਰਿਸਨਾ ਕਬਹੂੰ ਨ ਜਾਈ॥** [ਪੰ. ੧੯੯

ਕਿਸੇ ਰੋਗ ਵਿਚ ਗ੍ਰਸਿਆ ਹੋਇਆ ਪ੍ਰਾਣੀ ਰੱਬ ਦਾ ਨਾਉਂ ਲੈਂਦਾ ਰਹਿੰਦਾ ਹੈ ਪਰ ਵਿਸ਼ੇ ਵਿਕਾਰਾਂ ਵਿਚ ਮਸਤ ਹੋਏ ਮਨੁੱਖ ਨੂੰ ਰੱਬੀ-ਨਾਮ ਦਾ ਕੋਈ ਚਿਤ-ਚੇਤਾ ਨਹੀਂ ਹੁੰਦਾ—

**ਰੋਗ ਗਿਰਸਤ ਚਿਤਾਰੇ ਨਾਉ॥ ਬਿਖੁ ਮਾਤੇ ਕਾ ਠਉਰ ਨ ਠਾਉ॥** [ਪੰਨਾ ੧੯੬

ਦੂਜੇ ਰਹਾਉ ਵਿਚ ਦੱਸੀ 'ਸੰਗਤਿ' ਉਹ ਹੈ ਜਿਸ ਵਿਚ ਮੌਤ ਦਾ ਨਾਮੋ-ਨਿਸ਼ਾਨ ਨਹੀਂ, ਨਿਰਾ ਜੀਵਨ ਹੀ ਜੀਵਨ ਹੈ-

**ਤਹ ਮਰਣੁ ਨ ਜੀਵਣ, ਸੋਗੁ ਨ ਹਰਖਾ ॥**
**ਸਾਚ ਨਾਮ ਕੀ ਅੰਮ੍ਰਿਤ ਵਰਖਾ ॥** [ਪੰਨਾ ੭੩੯

ਸੱਚੀ ਸੰਗਤਿ ਵਿਚ ਸ਼ਬਦ-ਸਿਮਰਨ ਦੇ ਅਭਿਆਸ ਨਾਲ ਸੁਰਤਿ ਦਾ ਚੜ੍ਹਦੀ ਕਲਾ ਵਿਚ ਰਹਿਣਾ ਅਵੱਸ਼ਕ ਹੈ। ਇਸ ਲਈ ਸਾਕਤ ਵਿਸ਼ਈ ਪੁਰਸ਼ਾਂ ਦਾ ਸੰਗ ਛੱਡਕੇ ਸੰਤ ਲੋਕਾਂ ਦੀ ਸੰਗਤ ਵਿਚ ਰਹਿਣਾ ਗੁਰਮਤਿ ਹੈ। ਭਗਤ ਕਬੀਰ ਜੀ, ਆਪਣੇ ਰਚਿਤ ਸਲੋਕਾਂ ਵਿਚ ਦੋਹਾਂ ਸੰਗਤਾਂ ਦਾ ਟਾਕਰਾ ਕਰਕੇ ਦੋਹਾਂ ਦਾ ਫਲ ਦੱਸ ਕੇ ਤੱਤ-ਵਿਚਾਰ ਨੂੰ ਉਪਦੇਸ਼ ਰੂਪ ਵਿਚ ਸਾਡੇ ਸਾਮ੍ਹਣੇ ਨਿਰੂਪਣ ਕਰ ਰਹੇ ਹਨ ਤਾਂ ਜੋ ਅਸੀਂ ਸਤਿ-ਮਾਰਗ ਦੇ ਧਾਰਨੀ ਹੋ ਕੇ ਆਪਣਾ ਮਨੁੱਖਾ-ਜੀਵਨ ਸਫਲ ਕਰਨ ਦੇ ਯੋਗ ਬਣ ਸਕੀਏ। ਸੱਚੀ ਸੰਗਤਿ ਵਿਚ ਗਿਆਨ ਬੁਧੀ ਪ੍ਰਗਾਸਦੀ ਅਤੇ ਹਿਰਦੇ ਵਿਚ ਸਾਂਈਂ ਨਾਲ ਸੱਚੀ ਲਿਵ ਜੁੜਦੀ ਹੈ। ਹੁਕਮ ਦੀ ਪਛਾਣ ਹੋਣ ਤੇ ਹੀ ਜੀਵ ਪ੍ਰਭੂ ਨਾਲ ਅਭੇਦ ਹੋਂਦਾ ਹੈ।

**ਸਿਰੀ ਰਾਗੁ ਤ੍ਰਿਲੋਚਨ ਕਾ॥ ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ, ਜਰਾ ਮਰਣੁ ਭਉ ਵਿਸਰਿ ਗਇਆ॥ ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ, ਪਰ ਘਰਿ ਜੋਹਹਿ ਕਪਟ ਨਰਾ॥੧॥ ਦੂੜਾ ਆਇਓਹਿ, ਜਮਹਿ ਤਣਾ॥ ਤਿਨ ਆਗਲੜੈ ਮੈ, ਰਹਣੁ ਨ ਜਾਇ॥ ਕੋਈ ਕੋਈ ਸਾਜਣੁ, ਆਇ ਕਹੈ॥ ਮਿਲੁ ਮੇਰੇ ਬੀਠੁਲਾ ! ਲੈ ਬਾਹੜੀ ਵਲਾਇ॥ ਮਿਲੁ ਮੇਰੇ ਰਮਈਆ, ਮੈ ਲੈਹਿ ਛਡਾਇ॥੧॥ਰਹਾਉ॥ ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ, ਸੰਸਾਰ ਸਾਗਰ ਪੈ ਅਮਰੁ ਭਇਆ॥ ਮਾਇਆ ਮੂਠਾ ਚੇਤਸਿ ਨਾਹੀ, ਜਨਮੁ ਗਵਾਇਓ ਆਲਸੀਆ॥੨॥ ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ, ਰਵਿ ਸਸਿ ਤਹ ਨ ਪ੍ਰਵੇਸੰ॥ ਮਾਇਆ ਮੋਹੁ ਤਬ ਬਿਸਰਿ ਗਇਆ, ਜਾਂ ਤਜੀਅਲੇ ਸੰਸਾਰੰ॥੩॥ ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ, ਪੇਖੀਅਲੇ ਧਰਮਰਾਓ॥ ਤਹ ਕਰ ਦਲ ਕਰਨਿ ਮਹਾ ਬਲੀ, ਤਿਨ ਆਗਲੜੈ ਮੈ, ਰਹਣੁ ਨ ਜਾਇ॥੪॥ ਜੇ ਕੋ ਮੂੰ ਉਪਦੇਸੁ ਕਰਤੁ ਹੈ, ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ॥ ਐ ਜੀ! ਤੂੰ ਆਪੇ ਸਭ ਕਿਛੁ ਜਾਣਦਾ, ਬਦਤਿ ਤ੍ਰਿਲੋਚਨ ਰਾਮਈਆ॥੫॥੨॥**

## ਉਚਾਰਨ ਸੇਧ

**ਬਿੰਦੀ ਸਹਿਤ**—ਬਿਗਸਹਿਂ, ਜਿਉਂ, ਜੋਹਿਹਿਂ, ਬਾਂਹੜੀ, ਮਹਾਂਬਲੀ, ਤਾਂ।

**ਫੁਟਕਲ**—'ਤਿਨ ਆਗਲੜੈ ਮੈ' ਇਕੱਠਾ ਉਚਾਰਨ ਕਰਨਾ ਹੀ ਠੀਕ ਹੈ। ਜੇ 'ਮੈਂ' ਵਖਰਾ ਕਰਕੇ ਪੜ੍ਹਿਆ ਜਾਵੇ ਤਾਂ ਇਸ ਤੋਂ ਭਾਵ ਇਹ ਹੋਵੇਗਾ ਕਿ ਭਗਤ ਤ੍ਰਿਲੋਚਨ ਜੀ ਵੀ ਡਰ ਰਹੇ ਹਨ ਜੋ ਗੁਰਮਤਿ ਆਸ਼ੇ ਦੇ ਉਲਟ ਅਰਥ ਹੋਵੇਗਾ।

੨) 'ਸਭ ਕਿਛੁ' ਦਾ ਸ਼ੁੱਧ ਸਰੂਪ 'ਸਭੁ ਕਿਛੁ' ਹੈ ਜਿਵੇਂ ਕਿ ਗੁਰਬਾਣੀ ਵਿਚ ਹੋਰ ਥਾਵਾਂ ਤੇ ਵਰਤਿਆ ਗਿਆ ਹੈ। 'ਤੂ ਆਪੇ ਸਭੁ ਕਿਛੁ ਜਾਣਦਾ......'

**ਨੋਟ**—'ਅਮਰ' ਦਾ ਉਚਾਰਣ 'ਅ-ਮਰ' ਕਰਨਾ ਹੈ ਕਿਉਂਕਿ 'ਅ-ਮਰ' ਦੇ ਅਰਥ ਹਨ ਮੌਤ ਤੋਂ ਰਹਿਤ ਅਤੇ 'ਅਮਰੁ' ਦੇ ਅਰਥ ਹਨ ਹੁਕਮ।

**ਪਦ ਅਰਥ**—ਆਗਲੜਾ-ਅਗਲਾ, ਬਹੁਤਾ। ਜਰਾ-ਬੁਢੇਪਾ। ਮਰਣੁ-ਮੌਤ। ਬਿਗਸਹਿ-(ਤੂੰ) ਖਿੜਦਾ ਹੈਂ। ਕਮਲਾ ਜਿਉ ਜਿਵੇਂ ਕੰਵਲ (ਫੁੱਲ)। ਪਰ ਘਰਿ-ਬਿਗਾਨੇ ਘਰ ਵਿਚ। ਜੋਹਹਿਂ-ਵੇਖਦਾ, ਤਾੜਦਾ ਹੈਂ। ਕਪਟ ਨਰਾ-ਹੇ ਖੋਟੇ ਮਨੁੱਖ! ਦੂੜਾ-(ਸੁਨੇਹਾ ਲਿਆਉਣ ਵਾਲਾ) ਟੋਲਾ। ਆਇਓਹਿ-ਆਇਆ ਹੈ। ਜਮਹਿ ਤਣਾ-ਬਲ ਵਾਲੇ ਜਮਾਂ ਦਾ। ਆਗਲੜੈ ਮੈ-ਸਨਮੁਖ, ਸਾਹਮਣੇ। ਬਾਹੜੀ ਵਲਾਇ-ਬਾਹਵਾਂ ਵਲਾ ਕੇ ਭਾਵ ਗਲਵੱਕੜੀ ਪਾ ਕੇ। ਪੈ-ਵਿਚ। ਮਾਇਆ ਮੂਠਾ-ਮਾਇਆ ਦਾ ਠੱਗਿਆ ਹੋਇਆ। ਬਿਖਮ ਘੋਰ ਪੰਥਿ-ਔਖੇ ਤੇ ਹਨੇਰੇ ਰਸਤੇ ਉਤੇ। ਰਵਿ ਸਸਿ-ਚੰਦ ਤੇ ਸੂਰਜ। ਨਾ ਪ੍ਰਵੇਸ਼ੰ-ਨਹੀਂ ਪਰਵੇਸ਼ ਕਰਦੇ (ਭਾਵ ਉਥੇ ਚਾਨਣਾ ਨਹੀਂ ਹੁੰਦਾ)। ਤਜੀਅਲੇ-ਤਿਆਗ ਦਿੱਤਾ। ਪੇਖੀਅਲੇ-ਦੇਖ ਲਿਆ ਹੈ। ਕਰਦਲ ਕਰਨਿ-ਮਲੀਦਾ ਕਰ ਦੇਂਦੇ ਹਨ। ਮਹਾ ਬਲੀ-ਵੱਡੇ ਜੋਧੇ, ਸੂਰਮੇ। ਰਤੜਾ-ਰੱਤਿਆ ਹੋਇਆ ਭਾਵ ਲਿਪਾਇਮਾਨ ਹੋਇਆ। ਐ ਜੀ-ਹੇ (ਪ੍ਰਭੂ) ਜੀ!। ਬਦਤਿ-ਆਖਦਾ ਹੈ।

**ਅਰਥ**-ਹੇ ਪ੍ਰਾਣੀ (ਤੇਰੇ) ਮਨ ਵਿਚ ਮਾਇਆ ਦਾ ਮੋਹ ਬਹੁਤਾ ਹੈ (ਜਿਸ ਕਰਕੇ ਤੈਨੂੰ) ਬੁਢੇਪੇ (ਅਤੇ) ਮੌਤ ਦਾ ਡਰ ਭੁੱਲ ਗਿਆ ਹੈ। (ਤੂੰ ਆਪਣੇ) ਪਰਿਵਾਰ ਨੂੰ ਵੇਖ ਵੇਖ ਕੇ (ਇਉਂ) ਖਿੜਦਾ ਹੈਂ ਜਿਵੇਂ ਕੰਵਲ ਫੁੱਲ। ਹੇ ਕਪਟੀ ਮਨੁੱਖ! (ਤੂੰ ਰੂਪ ਦੇਖ ਕੇ ਰਜਦਾ ਨਹੀਂ), ਪਰਾਈ ਇਸਤ੍ਰੀ (ਵੱਲ ਕਾਮ ਬ੍ਰਿਤੀ ਨਾਲ) ਵੇਖਦਾ ਰਹਿੰਦਾ ਹੈਂ।

ਹੇ (ਪ੍ਰਾਣੀ !) ਸੁਨੇਹਾ ਲਿਆਉਣ ਵਾਲੇ ਬੜੇ ਬਲੀ ਜਮਦੂਤਾਂ ਦਾ ਟੋਲਾ ਆ ਰਿਹਾ ਹੈ। ਉਨ੍ਹਾਂ (ਜਾਬਰਾਂ ਦੇ) ਅੱਗੇ (ਕਿਸੇ) ਪਾਸੋਂ ਠਹਿਰਣ ਨਹੀਂ ਹੁੰਦਾ (ਭਾਵ ਉਨ੍ਹਾਂ ਦਾ ਮੁਕਾਬਲਾ ਨਹੀਂ ਹੋ ਸਕਦਾ)। (ਅਜਿਹੀ ਸਥਿਤੀ ਵਿਚ ਭੀ ਅਨੇਕਾਂ ਪ੍ਰਾਣੀਆਂ ਵਿਚੋਂ) ਕੋਈ ਕੋਈ ਭਾਵ ਕੋਈ ਵਿਰਲਾ ਸੱਜਣ ਹੀ (ਪ੍ਰਭੂ ਕੋਲ) ਆ ਕੇ ਕਹਿੰਦਾ ਹੈ (ਭਾਵ ਅਰਜ਼ੋਈਆਂ ਕਰਦਾ ਹੈ-) ਹੇ ਮੇਰੇ ਬੀਠੁਲਾ ! (ਹੇ ਮੇਰੇ ਪਿਆਰੇ ਪ੍ਰਭੂ! ਆਪਣੀਆਂ) ਬਾਹਵਾਂ ਪਸਾਰ ਕੇ (ਭਾਵ ਮੈਨੂੰ ਆਪਣੀ ਗਲਵਕੜੀ ਵਿਚ ਲੈ) ਲੈ। ਹੇ ਮੇਰੇ ਰਮਈਆ !, (ਇਸ ਪਦਾਰਥਕ ਮੋਹ ਜੋ ਜਮ ਦਾ ਰੂਪ ਧਾਰਨ ਕਰ ਲੈਂਦਾ ਹੈ ਇਸ ਤੋਂ) ਮੈਨੂੰ ਛੁੜਾ ਲੈ॥੧॥ ਰਹਾਉ॥

(ਭਗਤ ਜੀ ਪ੍ਰਾਣੀ ਨੂੰ ਚੇਤੰਨ ਕਰਦੇ ਹੋਏ ਆਖਦੇ ਹਨ ਕਿ) ਹੇ ਪ੍ਰਾਣੀ! ਅਨੇਕ ਪ੍ਰਕਾਰ ਦਾ ਐਸ਼ਵਰਜ ਭੋਗਦਾ ਹੋਇਆ (ਤੂੰ ਕਰਤਾਰ ਨੂੰ) ਭੁਲਾਈ ਬੈਠਾ ਹੈਂ (ਅਤੇ ਆਪਣੇ ਆਪ ਨੂੰ) ਸੰਸਾਰ ਸਾਗਰ ਵਿਚ ਅਮਰ ਹੋਇਆ (ਸਮਝੀ ਬੈਠਾ ਹੈਂ)। ਮਾਇਆ ਦਾ ਠੱਗਿਆ ਹੋਇਆ (ਤੂੰ ਮਾਇਆ ਦੇ ਪਤੀ, ਪ੍ਰਭੂ ਨੂੰ) ਯਾਦ ਨਹੀਂ ਕਰਦਾ (ਓਇ) ਆਲਸੀ (ਦਲਿੱਦਰੀ) ਮਨੁੱਖ ! (ਤੈਂ ਆਪਣਾ ਰਤਨ) ਜਨਮ (ਭੋਂਹ ਭਾੜੇ, ਭਾਵ ਵਿਅਰਥ) ਗੁਆ ਲਿਆ ਹੈ॥੨॥

ਐ ਪ੍ਰਾਣੀ! (ਯਾਦ ਰੱਖ ਤੂੰ) ਡਾਢੇ ਬਿਖੜੇ ਰਾਹ ਤੇ ਚੱਲਣਾ (ਜਾਣਾ) ਹੈ ਜਿਥੇ (ਕਿ ਕਿਸੇ) ਸੂਰਜ ਚੰਦ ਦਾ ਪ੍ਰਵੇਸ਼ ਨਹੀਂ, ਭਾਵ ਉਥੇ ਘੁਪ-ਹਨੇਰਾ ਹੈ। (ਹਾਂ) ਜਦੋਂ (ਤੂੰ) ਸੰਸਾਰ ਨੂੰ ਛੱਡੇਂਗਾ ਓਦੋਂ (ਤੈਨੂੰ) ਮਾਇਆ ਦਾ ਮੋਹ ਭੁਲ ਜਾਵੇਗਾ॥੩॥

(ਹੁਣ ਜਮਾਂ ਦੇ ਡਰ ਬਾਰੇ ਪੁਸ਼ਟੀ ਕਰਦੇ ਹੋਏ ਭਗਤ ਜੀ ਆਖਦੇ ਹਨ ਕਿ) ਅੱਜ ਮੇਰੇ ਮਨ ਵਿਚ (ਉਪਰੋਕਤ ਨਕਸ਼ਾ ਪਰਤੱਖ ਰੂਪ ਵਿਚ) ਪ੍ਰਗਟ ਹੋਇਆ ਹੈ (ਅਤੇ ਮੈਂ) ਧਰਮ ਰਾਜ, ਵੇਖ ਲਿਆ ਹੈ। ਉਥੇ ਮਹਾਂ ਬਲੀ (ਜਮਦੂਤ) ਮਲੀਦਾ ਕਰ ਦਿੰਦੇ ਹਨ, ਉਨ੍ਹਾਂ (ਮਹਾਂਬਲੀਆਂ ਦੇ) ਸਾਹਮਣੇ (ਕਿਸੇ ਪਾਸੋਂ) ਠਹਿਰਆ ਨਹੀਂ ਜਾਂਦਾ (ਭਾਵ ਉਨ੍ਹਾਂ ਦਾ ਸਾਹਮਣਾ ਨਹੀਂ ਕੀਤਾ ਜਾ ਸਕਦਾ)॥੪॥

ਜੇ ਕੋਈ (ਹਰੀ ਦਾ ਪਿਆਰਾ) ਮੈਨੂੰ (ਉਸ ਕਰਤਾ ਪੁਰਖ ਬਾਰੇ) ਉਪਦੇਸ਼ ਕਰਦਾ ਹੈ ਤਾਂ (ਉਹ) ਨਾਰਾਇਣ (ਮੈਨੂੰ) ਵਣ ਤ੍ਰਿਣ ਭਾਵ ਹਰ ਥਾਂ ਵਿਆਪਕ ਦਿਸਣ ਲਗ ਜਾਂਦਾ ਹੈ। ਹੇ ਰਮਈਆ ਜੀਓ ! ਹੇ (ਬੀਠੁਲ ਜੀਓ !) ਤ੍ਰਿਲੋਚਨ (ਇਹ) ਆਖਦਾ ਹੈ (ਕਿ ਤੂੰ) ਆਪੇ ਹੀ ਸਭ ਕੁਝ ਜਾਣਦਾ ਹੈਂ ਭਾਵ ਅੰਤਰਜਾਮੀ ਹੈਂ (ਮੇਰੀ ਰਖਿਆ ਕਰੋ)॥੫॥੨॥

## ਅਰਥ ਭੇਦ ਅਤੇ ਨਿਰਣੈ

### (ੳ) ਦੂੜਾ ਆਇਓਹਿ ਜਮਹਿ ਤਣਾ॥

ਇਸ ਪੰਕਤੀ ਵਿਚ 'ਦੂੜਾ' ਅਤੇ 'ਜਮਹਿ ਤਣਾ' ਪਦਾਂ ਦੇ ਪ੍ਰਚਲਤ ਅਰਥਾਂ ਵਿਚ ਥੋੜਾ ਜਿਹਾ ਅੰਤਰ ਹੈ। ਟੀਕਾਕਾਰਾਂ ਨੇ ਉਪਰੋਕਤ ਪੰਕਤੀ ਦੇ ਅਰਥ ਇਉਂ ਕੀਤੇ ਹੈਨ—

੧. 'ਹੇ ਭਗਵਾਨ (ਦੂੜਾ) ਦੌੜ ਕਰਕੇ ਜਮ ਆਇਆ ਹੈ ਅਤੇ (ਤਣਾ) ਬਲ ਵਾਲਾ ਹੈ ਵਾ (ਦੂੜਾ) ਧਾੜਾ ਜਮ ਕਾ ਅਤੀ ਬਲ ਵਾਲਾ ਆਇਆ ਹੈ ਵਾ ਜਮ ਕਾ (ਤਣਾ) ਪੁੱਤ੍ਰ ਬੁਢਾਪਾ ਸੋ (ਦੂੜਾ) ਸੰਦੇਸ਼ਾਂ ਲੈ ਕਰ ਆਇਆ ਹੈ ਭਾਵ ਯਹਿ ਕਿ ਸਵੇਤ ਕੇਸ਼ ਪ੍ਰਥਮ ਕਾਨੋਂ ਕੇ ਪਾਸ ਹੋਤੇ ਹੈਂ ਸੋ ਮਾਨੋ ਜਮ ਰਾਜ ਕਾ ਸੰਦੇਸ਼ਾ ਲੇ ਕਰ ਬੁਢਾਪਾ ਆਇਆ ਹੈ। [ਫਰੀਦਕੋਟ ਸਟੀਕ

੨. ਪੰਡਤ ਤਾਰਾ ਸਿੰਘ ਨਰੋਤਮ ਜੀ ਨੇ ਇਉਂ ਵਿਆਖਿਆ ਕੀਤੀ ਹੈ—
'ਐਸੇ ਕਰਤੇ ਪੁਰਖ ਕੋ ਜਮਰਾਜ ਕਾ ਦੂੜਾ ਨਾਮ ਦੂਤ ਲੇਨੇ ਹੇਤ ਆਇਓਹਿ, ਆ ਪ੍ਰਾਪਤ ਹੂਯਾ। ਫਾਹੀ ਪਕੜ ਕੇ ਤਣਾ ਨਾਮ ਬਡੇ ਬਲ ਸੇ। ਦੂੜਾ ਦੂਤ ਸੇ ਅਰ ਦੌੜ ਪਦ ਸੋ ਬਨੇ ਹੈ। ਦੌੜ ਧਾੜ ਕਾ ਨਾਮ ਹੈ। ਧਾੜ ਜੋਰਾਵਰੀ ਚੀਜ਼ ਛੀਨ ਲੇਨੇ ਵਾਲੇ ਲੋਕੋਂ ਕੇ ਸਮੁਦਾਯ ਕਾ ਨਾਮ ਹੈ। ਯਾਂ ਤੇ ਦੂੜਾ ਨਾਮ ਧਾੜ ਜਮੋਂ ਕੀ ਆਇਓਹਿ, ਆਵੇ ਹੈ ਤਣਾ, ਬਡੇ ਬਲ ਸੋਂ।

੩. (ਹੁਣ ਦੇਖ ਮੌਤ ਦਾ ਦੂੜਾ) ਸੁਨੇਹਾ ਦੇਣ ਵਾਲਾ ਜਮ ਦਾ ਪੁੱਤ੍ਰ (ਬੁਢਾਪਾ) ਆ ਗਿਆ ਹਈ।
[ਭਾਈ ਵੀਰ ਸਿੰਘ ਜੀ

੪. ਜਮਦੂਤ ਵਗਾ ਤੱਗ ਆ ਰਹੇ ਹਨ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ**—ਸਮੱਗਰ ਗੁਰਬਾਣੀ ਅੰਦਰ, ਇਸ ਸ਼ਬਦ ਤੋਂ ਸਿਵਾਇ ਹੋਰ ਕਿਤੇ ਵੀ 'ਦੂੜਾ' ਪਦ ਵਰਤਿਆ ਹੋਇਆ ਨਹੀਂ ਮਿਲਦਾ। ਸ਼ਬਦ ਦੇ ਰੂਪ ਤੋਂ ਇਹ ਇਕੱਠਵਾਚਕ (Collective noun) ਹੈ, ਕਿਰਿਆ (verb) ਨਹੀਂ। ਮੁਕਤੇ ਅੱਖਰਾਂ ਵਿਚੋਂ 'ਦਾ, ਦੇ, ਦੀ' ਦੇ ਅਰਥ ਆਮ ਨਿਕਲਦੇ ਹਨ।

ਇਸੇ ਤਰ੍ਹਾਂ, 'ਜਮਹਿ ਤਣਾ' ਸ਼ਬਦ ਹੋਰ ਕਿਸੇ ਪੰਕਤੀ ਵਿਚ ਨਹੀਂ ਵਰਤਿਆ ਗਿਆ। ਹਾਂ, ਇਕੱਲਾ 'ਜਮਹਿ' ਪਦ ਹੇਠ ਲਿਖੀਆਂ ਪੰਕਤੀਆਂ ਵਿਚ ਅੰਕਿਤ ਹੈ—

**੧. ਨਾਨਕ, ਪ੍ਰਭ ਬਿਸਰਤ, ਮਰਿ ਜਮਹਿ ਅਭਾਗੇ॥** [ਪੰਨਾ ੨੯੯
**੨. ਤਨੁ ਭਸਮ ਢੇਰੀ, ਜਮਹਿ ਹੇਰੀ, ਕਾਲਿ ਬਪੁੜੈ ਜਿਤਿਆ॥** [ਪੰਨਾ ੪੬੦
**੩. ਜਿਸਹਿ ਭੁਲਾਏ ਆਪਿ, ਮਰਿ ਮਰਿ ਜਮਹਿ ਨਿਤ॥** [ਪੰਨਾ ੫੨੩
**੪. ਆਪਨੇ ਜੀਅ ਜੰਤ ਆਪੇ ਰਾਖੇ, ਜਮਹਿ ਕੀਓ ਹਟਤਾਰਿ॥** [ਪੰਨਾ ੬੦੨
**੫. ਕਾਲ ਜਾਲ ਅਰੁ ਮਹਾ ਜੰਜਾਲਾ, ਛੁਟਕੇ ਜਮਹਿ ਡਰਾ॥** [ਪੰਨਾ ੭੦੧
**੬. ਮਨਹਿ ਨ ਕੀਜੈ ਰੋਸੁ, ਜਮਹਿ ਨ ਦੀਜੈ ਦੋਸੁ,
ਨਿਰਮਲ ਨਿਰਬਾਣ ਪਦੁ ਚੀਨਿ ਲੀਜੈ॥** [ਪੰਨਾ ੯੭੩

**੭. ਉਘਰਿ ਗਈਆਂ ਖਿਨਹਿ ਭੀਤਰਿ, ਜਮਹਿ ਗ੍ਰਾਸੇ ਝੋਟ॥** [ਪੰਨਾ ੧੨੨੪

**੮. ਨਰਕ ਉਦਰਿ ਭ੍ਰਮੰਤ ਜਲਤੋ, ਜਮਹਿ ਕੀਨੀ ਸਾਰ॥** [ਪੰਨਾ ੧੨੨੯

**੯. ਅਬ ਰਹੇ ਜਮਹਿ ਮੇਲ ॥** [ਪੰਨਾ ੧੨੨੯

ਜਿਥੋਂ ਤੱਕ 'ਤਣਾ' ਪਦ ਦਾ ਸਬੰਧ ਹੈ, ਇਹ ਵੀ ਕਿਤੇ ਹੋਰ ਵਰਤਿਆ ਨਹੀਂ ਮਿਲਦਾ, ਹਾਂ 'ਤਨਾ' ਪਦ ਹੇਠ ਲਿਖੀਆਂ ਪੰਕਤੀਆਂ ਵਿਚ ਆਇਆ ਹੈ—

**੧. ਸਗਲ ਸਮਗ੍ਰੀ ਜਾ ਕਾ ਤਨਾ॥.....** [ਪੰਨਾ ੨੯੪

**੨. ਬਲਿ ਬਲਿ, ਜੇ ਬਿਸਨਤਨਾ ਜਸੁ ਗਾਵੈ॥** [ਪੰਨਾ ੩੪੨

**੩. ਸੁੰਦਰਿ ਸੁਜਾਣਿ ਚਤੁਰ ਬੇਤੀ, ਸਾਸ ਬਿਨੁ ਜੈਸੇ ਤਨਾ॥** [ਪੰਨਾ ੯੨੮

**੪. ਆਦਿ ਮਧਿ ਅੰਤਿ ਪ੍ਰਭੁ ਤੂ ਹੈ, ਸਗਲ ਪਾਸਰਾ ਤੁਮ ਤਨਾ॥** [ਪੰਨਾ ੧੦੭੯

**੫. ਜੋ ਕੀਨੇ ਸੋ ਤੁਮਹਿ ਕਰਾਇਓ, ਸਰਣਿ ਸਹਾਈ ਸੰਤਹ ਤਨਾ॥** [ਪੰਨਾ ੧੦੯੦

**੬. ਭਲਉ ਭੂਹਾਲੁ ਤੇਜੋ ਤਨਾ, ਨ੍ਰਿਪਤਿਨਾਥੁ ਨਾਨਕ ਬਰਿ॥** [ਪੰਨਾ ੧੩੯੩

ਉਪਰੋਕਤ ਪ੍ਰਮਾਣਾਂ ਤੋਂ 'ਜਮਹਿ' ਪਦ ਦੇ ਅਰਥ 'ਜਮ ਹੀ ਦਾ ਹਨ' ਅਤੇ 'ਜਮ ਦਾ ਅਰਥ' ਨਿਕਲਦੇ ਹਨ। 'ਤਨਾ' ਪਦ ਦੇ ਅਰਥ ਨਿਕਲਦੇ ਹਨ 'ਮੂਲ, ਮੁੱਢ, ਪੁੱਤਰ, ਸਰੀਰ, ਤਣਿਆ ਹੋਇਆ, ਆਦਿ।'

ਸ੍ਰੀ ਗੁਰੂ ਗਰੰਥ ਕੋਸ਼ (ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ) ਵਿਚ ਉਪਰੋਕਤ ਪੰਕਤੀ ਦੇ ਅਰਥ ਇਉਂ ਕੀਤੇ ਗਏ ਹਨ—

**੧. ਜਮ ਰਾਜ ਦਾ ਦੂਤ ਆਇਆ ਹੈ ਬਲ ਨਾਲ॥**

**੨. ਜਮ ਰਾਜੇ ਦੇ ਪੁੱਤ੍ਰ ਦਾ ਸੁਨੇਹਾ ਆਇਆ ਹੈ॥**

ਜਿਥੋਂ ਤੱਕ 'ਤਣਾ' ਪਦ ਦੇ ਅਰਥ 'ਜਮ ਰਾਜੇ ਦਾ ਪੁੱਤਰ-ਬੁਢੇਪਾ' ਕਰਨ ਦਾ ਸਬੰਧ ਹੈ, ਇਹ ਸੰਪ੍ਰਦਾਈ ਅਰਥ ਹਨ ਪਰ ਵਿਚਾਰ ਦੀ ਕਸਵੱਟੀ ਤੇ ਇਹ ਪੂਰੇ ਨਹੀਂ ਉਤਰਦੇ ਕਿਉਂਕਿ ਗੁਰਬਾਣੀ ਅੰਦਰ ਮੌਤ ਬਾਰੇ ਅੰਕਤਿ ਹੈ ਕਿ—

**ਨਹ ਬਾਰਿਕ, ਨਹ ਜੋਬਨੈ, ਨਹ ਬਿਰਧੀ ਕਛੁ ਬੰਧੁ॥**
**ਓਹ ਬੇਰਾ ਨਹੀ ਬੂਝੀਐ, ਜਉ ਆਇ ਪਰੈ ਜਮ ਫੰਧੁ॥** [ਪੰਨਾ ੨੫੪

ਇਸ ਕਰਕੇ ਕੇਵਲ ਬੁਢੇਪੇ ਨੂੰ ਮੁੱਖ ਰੱਖਕੇ ਹੀ ਜਮਾਂ ਦਾ ਡਰ ਨਿਰੂਪਣ ਕਰਨਾ ਠੀਕ ਨਹੀਂ। ਹਾਂ, ਕਿਸੇ ਪੌਰਾਣਿਕ ਜਾਂ ਮਿਥਹਾਸਕ ਹਵਾਲੇ ਨਾਲ ਬੁਢੇਪੇ ਨੂੰ ਜਮ ਦਾ ਪੁੱਤਰ ਦੱਸਿਆ ਜਾਂਦਾ ਹੋਵੇ ਤਾਂ ਉਸ ਬਾਰੇ ਲੇਖਕ ਨੂੰ ਗਿਆਨ ਨਹੀਂ। ਪਿਛੇ ਦਿੱਤੇ ਸ਼ਬਦਾਂ ਦੇ ਕੇਂਦਰੀ ਭਾਵ ਨੂੰ ਮੁੱਖ ਰਖੀਏ ਤਾਂ ਇਥੇ 'ਦੂੜਾ ਆਇਓਹਿ ਜਮਹਿ ਤਣਾ' ਦੇ ਅਰਥ 'ਹੇ ਭਾਈ! ਬਲਵਾਨ ਜਮਦੂਤਾਂ ਦਾ ਟੋਲਾ ਆਇਆ ਹੈ' ਕਰਨੇ ਹੀ ਠੀਕ ਜਾਪਦੇ ਹਨ ਕਿਉਂਕਿ ਕਾਵਿ ਦੀ ਪਦ-ਪੂਰਤੀ ਹਿਤ ਕਈ ਪਦ ਲੰਬੇ ਛੋਟੇ ਕੀਤੇ ਜਾਂਦੇ ਹਨ ਜਿਵੇਂ 'ਭਗਾ'—

**ਜਗਿ ਜਨਮ ਮਰਣ ਭਗਾ, ਇਹ ਆਈ ਹੀਐ ਪਰਤੀਤਿ॥** [ਪੰਨਾ ੧੪੯੨

ਸੋ, ਇਸੇ ਪ੍ਰਕਾਰ ਹੀ 'ਤਾਣਾ' ਤੋਂ ਇਥੇ 'ਤਣਾ' ਪਦ ਵਰਤਿਆ ਗਿਆ ਠੀਕ ਜਾਪਦਾ ਹੈ। ਫਿਰ ਇਥੇ 'ਤਣਾ' ਦੇ ਅਰਥ 'ਬਲ ਵਾਲਾ' ਕਰਨੇ ਇਸ ਲਈ ਵੀ ਠੀਕ ਹਨ ਕਿਉਂਕਿ ਇਸੇ ਸ਼ਬਦ ਦੀਆਂ ਅੰਗਲੀਆਂ ਪੰਕਤੀਆਂ ਵਿਚ 'ਮਹਾਂ ਬਲੀ' ਪੱਦਾਂ ਦੀ ਵਰਤੋਂ ਉਪਰੋਕਤ ਭਾਵ ਦੀ ਪੁਸ਼ਟੀ ਕਰਦੀ ਹੈ—

**ਤਹ ਕਰ ਦਲ ਕਰਨਿ ਮਹਾ ਬਲੀ, ਤਿਨ ਆਗਲੜੈ ਮੈ ਰਹਣੁ ਨ ਜਾਇ॥**

**(ਅ) ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ,**
**ਸੰਸਾਰ ਸਾਗਰ ਪੈ ਅਮਰੁ ਭਇਆ ॥**

ਇਸ ਪੰਕਤੀ ਦੇ ਅਰਥਾਂ ਬਾਰੇ ਵੀ ਟੀਕਾਕਾਰਾਂ ਵਿਚ ਸੰਮਤੀ ਨਹੀਂ, ਜਿਵੇਂ ਕਿ—

੧. ਅਨੇਕਾਂ ਭੋਗਾਂ ਵਿਚ ਲੱਗ ਕੇ ਹਰੀ ਨੂੰ ਵਿਸਾਰਦਾ ਹੈ ਤੇ ਸੰਸਾਰ ਵਿਚ ਆਪਣੇ ਆਪ ਨੂੰ ਅਮਰ ਸਮਝਦਾ ਹੈ। [ਸ਼ਬਦਾਰਥ

੨. ਅਨਿਕ ਰਾਜ ਅਨਿਕ ਭੋਗ 'ਅਨੇਕਾਂ ਰਾਜੇ ਅਨੇਕ ਭੋਗ, ਭੋਗਦੇ (ਮਾਣਦੇ); ਬਿਸਰੇ 'ਚੇਤਿਓਂ ਹੀ ਭੁੱਲ ਗਏ ਹਨ। ਅਰਥਾਤ ਨਾ **ਲੈਣ** ਨੂੰ ਭੀ ਉਹ ਚੇਤੇ ਨਹੀਂ ਆ ਸਕਦੇ (ਤੂੰ ਕੌਣ ਹੈਂ?) ਪ੍ਰਾਣੀ, ਤੇ ਪ੍ਰਾਣੀਆ ! ਜਿਹੜਾ ਕਿ 'ਸੰਸਾਰ ਸਾਗਰ' ਸੰਸਾਰ ਸਮੁੰਦਰ (ਰਤਨਾਂ ਦੀ ਖਾਣ) 'ਪੈ' ਉਪਰ 'ਅਮਰ ਭਇਆ'—ਆਕੀ ਹੋ ਰਿਹਾ ਹੈਂ (ਆਕੜ ਖਾਂ ਬਣਿਆ ਬੈਠਾ ਹੈਂ।) [ਸੰਤ ਸੰਪੂਰਨ ਸਿੰਘ ਜੀ

**ਨਿਰਣੈ**—ਸਾਰੇ ਸ਼ਬਦ ਦੀਆਂ ਪੰਕਤੀਆਂ ਸੰਬੋਧਨ ਰੂਪ ਵਿਚ ਹਨ, ਇਸ ਲਈ ਉਪਰੋਕਤ ਪੰਕਤੀ ਦੇ ਅਰਥ ਅਸਿਧੇ ਰੂਪ (Indirect form) ਵਿਚ ਕਰਨੇ ਠੀਕ ਨਹੀਂ ਜਿਵੇਂ ਕਿ 'ਸ਼ਬਦਾਰਥ'ਵਿਚ ਕੀਤੇ ਗਏ ਹਨ। ਇਸ ਤਰ੍ਹਾਂ ਉਪਰੋਕਤ ਨੰਬਰ ੨ ਵਾਲੇ ਅਰਥ ਵੀ 'ਅਨਿਕ ਰਾਜ' ਦੇ 'ਅਨੇਕਾਂ ਰਾਜੇ' ਕਰਨੇ ਠੀਕ ਨਹੀਂ। ਵਿਸ਼ੇ ਅਨੁਸਾਰ ਵਿਸਰੇ ਤੋਂ ਭਾਵ 'ਮੌਤ ਨੂੰ ਭੁੱਲ ਗਿਆ' ਵੀ ਕੀਤੇ ਜਾ ਸਕਦੇ ਹਨ ਪਰ ਟੀਕਾਕਾਰਾਂ ਦੀ ਬਹੁ-ਸੰਮਤੀ ਨੇ 'ਪ੍ਰਭੂ ਦੇ ਨਾਮ ਨੂੰ ਭੁੱਲ ਗਿਆ' ਕੀਤੇ ਹਨ ਅਤੇ ਇਹੋ ਹੀ ਕਰਨੇ ਫਬਦੇ ਹਨ।

**(ੲ) ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ, ਪੇਖੀਅਲੇ ਧਰਮਰਾਓ॥**

ਇਸ ਪੰਕਤੀ ਵਿਚ 'ਪੇਖੀਅਲੇ' ਪਦ ਦੇ ਅਰਥਾਂ ਵਿਚ ਭਿੰਨਤਾ ਵੇਖੀ ਜਾਂਦੀ ਹੈ ਜਿਵੇਂ ਕਿ—

੧. ਆਜੁ ਇਤਿ, ਹੇ ਗੁਰੋਂ ਆਪ ਕਾ ਉਪਦੇਸ਼ ਸੁਣ ਆਜ ਮੇਰੇ ਮਨ ਮੇ ਪ੍ਰਗਟੁ ਭਇਆ ਨਾਮ ਪ੍ਰਸਿਧ ਨਿਸਚੇ ਹੂਆ ਹੈ ਜੋ ਸੁਭ ਕਾਮ ਕੀਏ ਬਿਨਾਂ ਅਸੁਭੋਂ ਕੇ ਪ੍ਰਤਾਪ ਸੇ ਅਵਸ਼ਯ ਪੇਖੀਅਲੇ, ਦੇਖਦਾ ਹੋਗਾ ਕਠਨ ਸੁਭਾਵ ਵਾਲਾ ਧਰਮ ਰਾਜ॥ [ਪੰ. ਤਾਰਾ ਸਿੰਘ ਜੀ

੨. ਉਸ ਵਕਤ ਜੀਵ ਕਹਿਤਾ ਹੈ ਆਜ ਮੇਰੇ ਮਨ ਮੈਂ ਏਹ ਪ੍ਰਗਟੁ ਭਯਾ ਹੈ ਕਿ ਧਰਮ ਰਾਇ ਕੋ ਮੈਂ (ਪੇਖੀਅਲੇ) ਦੇਖੋਂਗਾ। [ਫਰੀਦਕੋਟ ਸਟੀਕ

੩. (ਹੁਣ ਆਪਣੇ ਦੁਆਰਾ ਉਪਦੇਸ਼ ਕਰਦੇ ਹਨ) ਮੇਰੇ ਮਨ ਵਿਚ ਅਜ ਹੀ ਸੰਸਯਾ ਤਜੀਅਲੇ ਦਾ ਨਕਸ਼ਾ ਪ੍ਰਗਟ ਹੋ ਗਿਆ (ਹਾਂ ਮੈਂ) ਧਰਮ ਰਾਜ ਦੇਖ ਲਿਆ ਹੈ। [ਭਾ. ਵੀਰ ਸਿੰਘ ਜੀ

੪. (ਕੋਈ ਵਿਰਲਾ ਸੰਤ ਜਨ ਆਖਦਾ ਹੈ)—ਮੇਰੇ ਮਨ ਵਿਚ ਇਹ ਗੱਲ ਪਰਤੱਖ ਹੋ ਗਈ ਹੈ ਕਿ (ਮਾਇਆ ਵਿਚ ਫਸੇ ਰਿਹਾਂ) ਧਰਮ ਰਾਜ (ਦਾ ਮੂੰਹ) ਵੇਖਣਾ ਪਵੇਗਾ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ**—ਪਦ 'ਪੇਖੀਅਲੇ' ਭਵਿਖਤ ਕਾਲ ਦਾ ਸੂਚਕ ਨਹੀਂ, ਸਗੋਂ ਪੂਰਨ ਵਰਤਮਾਨ ਕਾਲ ਨੂੰ ਦਰਸਾਉਂਦਾ ਹੈ ਕਿਉਂਕਿ ਇਸ ਤੋਂ ਪਹਿਲਾਂ ਆਏ ਸ਼ਬਦ ' ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ' ਵੀ ਇਸ ਭਾਵ ਦੀ ਪੁਸ਼ਟੀ ਕਰਦੇ ਹਨ। ਫਿਰ ਅਨੁਭਵੀ ਭਗਤ ਤਾਂ ਇਥੇ ਬੈਠਿਆਂ ਹੀ ਅਜਿਹੇ ਦ੍ਰਿਸ਼ ਵੇਖ ਅਤੇ ਵਿਖਾ ਸਕਦੇ ਹਨ। ਜਿਵੇਂ ਇਸ ਸ਼ਬਦ ਦੀਆਂ ਰਹਾਉ ਵਾਲੀਆਂ ਪੰਕਤੀਆਂ ਵਿਚ ਆਇਆ ਹੈ 'ਕੋਈ ਕੋਈ ਸਾਜਣੁ ਆਇ ਕਹੈ', ਇਸੇ ਤਰ੍ਹਾਂ ਧਰਮਰਾਜ ਦੀ ਕਚਹਿਰੀ ਦਾ ਨਕਸ਼ਾ ਵੀ ਕੋਈ ਵਿਰਲਾ ਸੱਜਣ ਹੀ ਦੱਸ ਸਕਦਾ ਹੈ, ਹਰੇਕ ਨਹੀਂ।

ਨੋਟ-ਜਿਨ੍ਹਾਂ ਪਦਾਂ ਦੇ ਅੰਤ ਵਿੱਚ 'ਲੇ' ਅੱਖਰ ਹੁੰਦਾ ਹੈ ਉਹ 'ਅਲੇ' ਦਾ ਸੰਖੇਪ ਰੂਪ ਹੁੰਦਾ ਹੈ ਜਿਵੇਂ ਕਿ 'ਸੇਵੀਅਲੇ' ਤੋਂ 'ਸੇਵੀਲੇ, 'ਤਜੀਅਲੇ' ਤੋਂ 'ਤਜੀਲੇ' ਆਦਿ।

## ਸਾਰੰਸ਼ ਅਤੇ ਸਿਧਾਂਤ

ਮਾਇਆ ਅਤੇ ਕੁਟੰਬ ਦੇ ਝੂਠੇ ਮੋਹ ਵਿਚ ਖੁੱਭੇ ਹੋਏ ਮਨੁੱਖ ਨੂੰ ਬੁਢੇਪੇ ਅਤੇ ਮੌਤ ਦਾ ਡਰ ਨਜ਼ਰੀਂ ਨਹੀਂ ਆਉਂਦਾ। ਇਹੋ ਕਾਰਨ ਹੈ ਕਿ ਇਸ ਨੂੰ ਪਰਾਇਆ ਧਨ ਅਤੇ ਪਰਾਇਆ ਰੂਪ ਚੁਰਾਉਣ

ਵਿਚ ਲੱਜਿਆ ਨਹੀਂ ਆਉਂਦੀ ਜਿਵੇਂ ਕਿ ਇਹ ਆਪਣੇ ਵੱਲੋਂ ਇਸ ਨਾਸ਼ਵਾਨ ਦੁਨੀਆਂ ਵਿੱਚ ਪੱਕਾ ਆਸਣ ਲਾਈਂ ਬੈਠਾ ਹੋਵੇ। ਪਰ ਇਸ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਮੌਤ ਇਸ ਦੇ ਸਿਰ ਉਪਰ ਹਸ ਰਹੀ ਹੈ। ਭਗਤ ਤ੍ਰਿਲੋਚਨ ਜੀ ਮਨੁੱਖ ਨੂੰ ਇਸ ਜਿਲ੍ਹਣ ਵਿੱਚੋਂ ਕੱਢਣ ਲਈ ਮੌਤ ਨੂੰ ਅੱਗੇ ਰਖਦੇ ਹਨ ਅਤੇ ਧਰਮਰਾਜ ਦੀ ਕਚਹਿਰੀ ਦਾ ਨਕਸ਼ਾ ਖਿੱਚਦੇ ਹਨ। ਭਗਤ ਜੀ ਦਾ ਭਾਵ ਜੀਵ ਨੂੰ ਸਾਂਈਂ ਦੇ ਸਿਮਰਨ ਵੱਲ ਲਾਉਣਾ ਹੈ। ਜਦੋਂ ਸਾਂਈਂ ਦੇ ਸਿਮਰਨ ਨਾਲ ਸਾਂਈਂ ਦੀ ਨੇੜਤਾ ਪ੍ਰਾਪਤ ਹੋ ਜਾਂਦੀ ਹੈ ਤਾਂ ਧਰਮਰਾਜ ਦੀ ਕਚਹਿਰੀ ਦੇ ਨਕਸ਼ੇ ਦਾ ਅਤੇ ਬਲਵਾਨ ਜਮਾਂ ਦਾ ਸਾਮਰਤੱਖ ਨਾ ਵੇਖਣਾ ਕੋਈ ਅਤਿ ਕਥਨੀ ਨਹੀਂ, ਸਚਾਈ ਹੁੰਦੀ ਹੈ। ਜਦੋਂ ਸਰੀਰ ਵਿਚ ਸਾਂਈਂ ਦਾ ਸਿਮਰਨ ਸਿੰਚਰਿਆ ਜਾਏ ਤਾਂ ਧਰਮ ਰਾਜ ਦੇ ਦੂਤ ਨਹੀਂ ਡਰਾ ਸਕਦੇ, ਸਗੋਂ ਉਹ ਅੱਖ ਭਰ ਕੇ ਵੀ ਨਹੀਂ ਵੇਖ ਸਕਦੇ।

ਰੱਬ ਤੋਂ ਭੁੱਲੇ-ਭਟਕੇ ਪੜ੍ਹੇ-ਲਿਖੇ ਮੂਰਖ ਲੋਕ ਜਮ ਅਤੇ ਧਰਮ ਰਾਜ ਦੀ ਹੋਂਦ ਨੂੰ ਨਹੀਂ ਮੰਨਦੇ। ਉਹ ਕਹਿੰਦੇ ਹਨ ਕਿ ਇਹ ਤਾਂ ਮਨੁੱਖਾਂ ਨੂੰ ਐਵੇਂ ਡਰਾਵੇ ਹੀ ਦਿੱਤੇ ਗਏ ਹਨ ਤਾਂ ਜੋ ਮਨੁੱਖ ਇਸ ਭੈ ਨੂੰ ਮੁਖ ਰਖ ਕੇ ਸ਼ੁਭ ਕਰਮਾਂ ਵਿਚ ਪਰਵਿਰਤ ਹੋ ਜਾਵੇ। ਗੁਰਬਾਣੀ ਵਿਚ ਜਮ ਕਾ ਮਾਰਗ, ਜਮ ਕਾ ਡੰਡਾ, ਜਮ ਕੀ ਫਾਸੀ, ਜਮ ਕੀ ਜੇਵਰੀ, ਜਮ ਕਾ ਫਾਹਾ, ਜਮ ਕਾ ਠੇਂਗਾ, ਜਮ ਦਰਿ ਬਾਧੇ ਮਾਰੀਅਹਿ' ਆਦਿ ਅਨੇਕਾਂ ਹੀ ਸ਼ਬਦ ਇਸ ਭੈ ਨੂੰ ਨਿਰੂਪਣ ਕਰਦੇ ਹਨ, ਇਨ੍ਹਾਂ ਉਤੇ ਕਿੰਤੂ ਕਰਨਾ ਠੀਕ ਨਹੀਂ ਹੈ, ਕਿਉਂਕਿ ਭਗਤ-ਬਾਣੀ ਉਪਰ ਗੁਰੂ ਜੀ ਦੀ ਛਾਪ ਲੱਗੀ ਹੋਣ ਕਰਕੇ ਇਹ ਸਭ ਗੁਰਬਾਣੀ ਰੂਪ ਅਤੇ ਸਭ ਸੱਚ ਰੂਪ ਹੈ। ਜਿਨ੍ਹਾਂ ਕੋਲ ਨਾਮ ਦੀ ਰਾਸ ਹੈ, ਸੰਸਾਰ ਵਿਚ ਆ ਕੇ ਇਹ ਸੱਚਾ ਧਨ ਇਕੱਠਾ ਕੀਤਾ ਹੈ, ਉਨ੍ਹਾਂ ਨੂੰ ਜਮ ਵਾਲੇ ਪਾਸੇ ਜਾਂ ਰਸਤੇ ਉਤੇ ਨਹੀਂ ਜਾਣਾ ਪੈਂਦਾ ਅਤੇ ਨਾ ਹੀ ਲੇਖੇ-ਪੱਤੇ ਦੀ ਕੋਈ ਗੱਲ ਹੁੰਦੀ ਹੈ। ਇਸ ਬਾਰੇ ਗੁਰੂ ਸਾਹਿਬ ਪੰਜਵੀਂ ਜੋਤਿ ਵਿਚ ਇਉਂ ਨਿਰਣਾ ਕਰਦੇ ਹਨ—

**ਜਿਹ ਪੈਡੈ, ਲੂਟੀ ਪਨਿਹਾਰੀ॥ ਸੋ ਮਾਰਗੁ, ਸੰਤਨ ਦੂਰਾਰੀ॥੧॥**
**ਸਤਿਗੁਰਿ ਪੂਰੈ ਸਾਚੁ ਕਹਿਆ॥ ਨਾਮ ਤੇਰੇ ਕੀ ਮੁਕਤੇ ਬੀਥੀ,**
**ਜਮ ਕਾ ਮਾਰਗੁ ਦੂਰਿ ਰਹਿਆ॥ ੧॥ ਰਹਾਉ॥**
**ਜਹ ਲਾਲਚ ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥੨॥**
**ਜਹ ਆਵਟੇ, ਬਹੁਤ ਘਨ ਸਾਥ॥ ਪਾਰਬ੍ਰਹਮ ਕੇ ਸੰਗੀ ਸਾਧ॥੩॥**
**ਚਿਤ੍ਰ ਗੁਪਤੁ ਸਭ ਲਿਖਤੇ ਲੇਖਾ॥ ਭਗਤਜਨਾ ਕਉ, ਦ੍ਰਿਸਟਿ ਨ ਪੇਖਾ॥੪॥**
**ਕਹੁ ਨਾਨਕ ਜਿਸ ਸਤਿਗੁਰੁ ਪੂਰਾ॥ ਵਾਜੇ ਤਾ ਕੈ ਅਨਹਦ ਤੂਰਾ॥੫॥** [ਪੰਨਾ ੩੯੩

**ਸ੍ਰੀ ਰਾਗੁ, ਭਗਤ ਕਬੀਰ ਜੀਉ ਕਾ॥ ਅਚਰਜ ਏਕੁ, ਸਨਹੁ ਰੇ ਪੰਡੀਆ ! ਅਬ ਕਿਛੁ ਕਹਨੁ ਨ ਜਾਈ॥ ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ, ਤ੍ਰਿਭਵਣ ਮੇਖੁਲੀ ਲਾਈ॥੧॥ ਰਾਜਾ ਰਾਮ ਅਨਹਦ ਕਿੰਗੁਰੀ ਬਾਜੈ॥ ਜਾ ਕੀ ਦਿਸਟਿ, ਨਾਦ ਲਿਵ ਲਾਗੈ॥੧॥ ਰਹਾਉ॥ ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ, ਕਨਕ ਕਲਸ ਇਕੁ ਪਾਇਆ॥ ਤਿਸੁ ਮਹਿ ਧਾਰ ਚੁਐ ਅਤਿ ਨਿਰਮਲ, ਰਸ ਮਹਿ ਰਸਨ ਚੁਆਇਆ॥੨॥ ਏਕ ਜੁ ਬਾਤ ਅਨੂਪ ਬਨੀ ਹੈ, ਪਵਨ ਪਿਆਲਾ ਸਾਜਿਆ॥ ਤੀਨਿ ਭਵਨ ਮਹਿ ਏਕੋ ਜੋਗੀ, ਕਹਹੁ ਕਵਨੁ ਹੈ ਰਾਜਾ॥ ਐਸੇ ਗਿਆਨ ਪ੍ਰਗਟਿਆ**

**ਪੁਰਖੋਤਮ, ਕਹੁ ਕਬੀਰ ਰੰਗਿ ਰਾਤਾ॥ ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ**—ਸੁਨਹੁਂ, ਮਹਿਂ।

**ਬਿੰਦੀ ਰਹਿਤ**—ਕਹਹੁ, ਜਾ ਕੀ।

**ਫੁਟਕਲ**—ਗੁਰਬਾਣੀ ਲਗ ਮਾਤਰੀ ਨੇਮਾਂ ਅਨੁਸਾਰ 'ਗਿਆਨੁ' ਪਦ ਦਾ ਨੰਨਾ ਔਂਕੜ ਸਹਿਤ ਅਤੇ 'ਰਸਾਇਨਿ' ਦਾ ਨੰਨਾ ਸਿਹਾਰੀ ਸਹਿਤ ਹੋਣਾ ਚਾਹੀਦਾ ਹੈ, ਹਥ ਲਿਖਤ ਬੀੜਾਂ ਵਿਚ ਇਹ ਸਰੂਪ ਮਿਲਦੇ ਹਨ।

**ਪਦ ਅਰਥ**—ਪੰਡੀਆ-ਹੇ ਪਾਂਡੇ। ਗਣ-ਦੇਵਤਿਆਂ ਦੇ ਸੇਵਕ। ਗੰਧਰਬ-ਦੇਵਤਿਆਂ ਦੇ ਰਾਗੀ। ਮੇਖੁਲੀ-ਤੜਾਗੀ। ਰਾਜਾ ਰਾਮ-ਅਕਾਲ ਪੁਰਖ ਦੀ। ਭਾਠੀ-ਭੱਠੀ ਜਾਂ ਵੱਡੀ ਅੰਗੀਠੀ (ਜਿਵੇਂ ਕਿ ਸ਼ਰਾਬ ਕੱਢਣ ਵਾਲਿਆਂ ਜਾਂ ਅਰਕ ਕੱਢਣ ਵਾਲਿਆਂ ਦੀ ਭੱਠੀ ਹੁੰਦੀ ਹੈ)। ਗਗਨ-ਆਕਾਸ਼ ਭਾਵ ਦਸਵਾਂ ਦੁਆਰ। ਸਿੰਙਿਆ-ਬਰਤਨ ਦੇ ਅੰਦਰ ਅਰਕ ਖਿੱਚਣ ਵਾਲੀ ਨਾਲੀ। ਚੁੰਙਿਆ-ਖਿੱਚ ਕੇ ਬਾਹਰ ਕੱਢਣ ਵਾਲੀ ਨਾਲੀ। ਕਨਕ ਕਲਸ-ਸੋਨੇ ਦਾ ਘੜਾ (ਭਾਵ ਸ਼ੁੱਧ ਹਿਰਦਾ)। ਰਸ ਮਹਿ ਰਸਨ-ਰਸਾਂ ਵਿਚੋਂ ਉੱਤਮ ਰਸ। ਪਵਨ ਪਿਆਲਾ-ਸੁਆਸਾਂ ਦਾ ਪਿਆਲਾ (ਭਾਵ ਸਰੀਰ)। ਪੁਰਖੋਤਮ-ਉੱਤਮ ਪੁਰਖ (ਪ੍ਰਭੂ)। ਰਸਾਇਨ-ਰਾਮ ਦੇ ਰਸ ਰੂਪੀ ਘਰ ਅੰਦਰ। ਮਾਤਾ-ਮਸਤ ਹੋ ਗਿਆ।

**ਅਰਥ**—ਹੇ ਪਾਂਡੇ! ਇਕ ਅਜੀਬ (ਗੱਲ) ਸੁਣ (ਪਰ) ਇਸ ਸਮੇਂ (ਉਸ ਗੱਲ ਬਾਰੇ ਮੁਕੰਮਲ ਤੌਰ ਤੇ) ਕੁਝ ਨਹੀਂ ਕਹਿਆ ਜਾ ਸਕਦਾ (ਕਿਉਂਕਿ ਉਸ ਪ੍ਰਭੂ ਦੀ ਮਾਇਆ ਨੇ) ਮਨੁੱਖ, ਦੇਵਤਿਆਂ ਦੇ ਸੇਵਕ, ਦੇਵਤਿਆਂ ਦੇ ਰਾਗੀ (ਆਦਿ ਸਾਰੇ ਹੀ) ਮੋਹ ਲਏ ਹਨ (ਅਤੇ) ਤਿੰਨਾਂ ਲੋਕਾਂ ਨੂੰ (ਆਪਣੀ) ਤੜਾਗੀ ਲਾਈ ਹੋਈ ਹੈ (ਭਾਵ ਉਨ੍ਹਾਂ ਨੂੰ ਆਪਣੀ ਵਲਗਣ ਵਿਚ ਲਿਆ ਹੋਇਆ ਹੈ)॥੧॥

(ਹੇ ਪਾਂਡੇ) ਰਾਜਾ ਰਾਮ (ਪ੍ਰਭੂ) ਦੀ ਇਕ ਰੱਸ ਕਿੰਗ (ਧੁਨ) ਵੱਜ ਰਹੀ ਹੈ ਜਿਸ ਦੀ (ਕ੍ਰਿਪਾ) ਦ੍ਰਿਸ਼ਟੀ ਨਾਲ (ਉਸ) ਸ਼ਬਦ ਦੀ ਧੁਨੀ ਨਾਲ) ਸੁਰਤਿ ਜੁੜਦੀ ਹੈ॥੧॥ ਰਹਾਉ॥

ਦਸਮ ਦੁਆਰ ਦਾ (ਰਸ ਪ੍ਰਾਪਤ ਕਰਨ ਵਾਲੀ) ਭੱਠੀ, ਸਿੰਙਿਆ ਅਰ ਚੁੰਙਿਆ (ਗੁਣਾਂ ਨੂੰ ਰਿਦੇ ਅੰਦਰ ਗ੍ਰਹਣ ਕਰਨਾ ਅਤੇ ਮੰਦ ਵਾਸ਼ਨਾਵਾਂ ਨੂੰ ਹਿਰਦੇ 'ਚੋਂ ਬਾਹਰ ਕੱਢਣਾ) ਇਹ ਦੋ ਨਾਲਾਂ, ਸੋਨੇ ਦਾ ਘੜਾ ਭਾਵ ਬਾਰਾਂ ਵੰਨੀ ਦੇ ਸੋਨੇ ਵਾਂਗ ਸ਼ੁੱਧ ਹਿਰਦਾ ਬਣਾਇਆ ਹੈ (ਇਸ ਤਰ੍ਹਾਂ) ਇਕ ਪ੍ਰਭੂ ਨੂੰ ਪ੍ਰਾਪਤ ਕੀਤਾ ਹੈ। ਉਸ (ਸ਼ੁੱਧ ਹਿਰਦੇ ਰੂਪੀ ਘੜੇ) ਵਿਚ ਬਹੁਤ ਹੀ ਸਾਫ਼ ਧਾਰ (ਭਾਵ ਨਾਮ ਰਸ ਦੀ ਨਿਰਮਲ ਬੂੰਦ) ਚੋ ਚੋ ਕੇ ਕੇ ਪੈ ਰਹੀ ਹੈ (ਅਤੇ ਸ਼ੁਭ) ਰਸਾਂ ਵਿਚੋਂ ਉਤਮ ਰਸ ਚੋ ਰਿਹਾ ਹੈ (ਭਾਵ ਇਸ ਰਸ ਦਾ ਕੋਈ ਸਾਨੀ ਨਹੀਂ ਹੈ)॥੨॥

ਇਕ (ਹੋਰ) ਜਿਹੜੀ ਅਨੂਪ (ਸੁੰਦਰ ਤੇ ਅਨੋਖੀ ਗੱਲ) ਬਣ ਗਈ ਹੈ (ਉਹ ਇਹ ਹੈ ਕਿ ਉਕਤ ਰਸ) ਨੂੰ ਪੀਣ ਲਈ) ਸੁਆਸਾਂ ਦਾ ਪਿਆਲਾ ਬਣਾਇਆ ਹੈ (ਅਤੇ) ਤਿੰਨਾ ਭਵਨਾਂ ਭਾਵ ਸਾਰੇ ਸੰਸਾਰ ਵਿਚ ਇਕ (ਪ੍ਰਭੂ ਹੀ ਸਭ ਨਾਲ) ਜੁੜਿਆ (ਦਿਸ ਰਿਹਾ ਹੈ, ਭਾਵ ਉਹ ਸਰਬ ਵਿਆਪਕ ਹੈ, ਹੇ ਪਾਂਡੇ ! ਤੂੰ ਹੀ) ਦਸ ਉਸ ਤੋਂ ਵੱਡਾ ਕਿਹੜਾ ਰਾਜਾ (ਹੋ ਸਕਦਾ ਹੈ, ਹੈ ਜਾਂ) ਹੈ? (ਭਾਵ ਕੋਈ ਨਹੀਂ)॥੩॥

ਇਸ ਤਰ੍ਹਾਂ (ਉਸ) ਉਤਮ (ਅਕਾਲ) ਪੁਰਖ ਦਾ ਪ੍ਰਕਾਸ਼ (ਮੇਰੇ ਹਿਰਦੇ ਵਿਚ) ਪ੍ਰਗਟ ਹੋਇਆ ਹੈ (ਇਸ ਲਈ ਹੇ ਕਬੀਰ ! ਤੂੰ) ਆਖ ਕਿ (ਮੇਰਾ ਮਨ ਅਕਾਲ ਪੁਰਖ ਦੇ ਪ੍ਰੇਮ ਪਿਆਲੇ ਵਿਚ) ਮਸਤ ਹੋ ਗਿਆ ਹੈ। ਹੋਰ ਸਾਰੀ ਲੁਕਾਈ ਭਰਮ ਵਿਚ ਭੁੱਲੀ ਪਈ ਹੈ (ਪਰ ਮੇਰਾ) ਮਨ ਰਾਮ (ਨਾਮ) ਦੇ ਰਸ ਵਿਚ ਮਸਤ ਹੋ ਗਿਆ ਹੈ॥੪॥੩॥

## ਅਰਥ ਭੇਦ ਅਤੇ ਨਿਰਣੈ

**੧) ਅਚਰਜ ਏਕੁ ਸੁਨਹੁ ਰੇ ਪੰਡੀਆ, ਅਬ ਕਿਛੁ ਕਹਨੁ ਨ ਜਾਈ॥**
**ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ, ਤ੍ਰਿਭਵਣ ਮੇਖੁਲੀ ਲਾਈ॥**

ਫ਼ਰੀਦਕੋਟ ਵਾਲੇ ਸਟੀਕ ਵਿਚ ਅਤੇ ਕੁਝ ਹੋਰ ਸੰਪ੍ਰਦਾਈ ਟੀਕਾਕਾਰਾਂ ਨੇ 'ਅਚਰਜ ਏਕ' ਦੇ ਅਰਥ ਏਕ ਅਸਚਰਜ ਮਾਇਆ ਦਾ ਰੂਪ ਕੀਤਾ ਹੈ ਜਿਸ ਨੇ ਦੇਵਤੇ, ਮਨੁਖ, ਦੇਵਤਿਆਂ ਦੇ ਗਵਈਏ ਆਦਿ ਮੋਹ ਲਏ ਹਨ ਅਤੇ ਤਿੰਨਾਂ ਲੋਕਾਂ ਨੂੰ ਤੜਾਗੀ ਲਾ ਰੱਖੀ ਹੈ ਅਰਥਾਤ ਜਕੜ ਲਿਆ ਹੈ ਅਰਥ ਕੀਤੇ ਹਨ। ਪਰ ਨਵੀਨ ਟੀਕਾਕਾਰਾਂ ਨੇ 'ਉਸ ਪ੍ਰਭੂ ਦਾ ਇਕ ਅਚਰਜ ਕੌਤਕ ਸੁਣੋ' ਕੀਤੇ ਹਨ।

**ਨਿਰਣੈ—**ਜੇ ਸਾਰੇ ਸ਼ਬਦ ਦਾ ਅਧਿਅਨ ਕਰੀਏ ਤਾਂ 'ਰਹਾਉ' ਵਾਲੀ ਪੰਕਤੀ ਮੁੱਖ ਰਖੀਏ ਤਾਂ ਸਪਸ਼ਟ ਹੁੰਦਾ ਹੈ ਕਿ ਵਿਆਪਕ ਪ੍ਰਭੂ ਦੀ ਅਸਚਰਜਤਾ ਦਾ ਸਰੂਪ ਬਿਆਨ ਕੀਤਾ ਜਾ ਰਿਹਾ ਹੈ। ਜੋ ਸਭ ਨੂੰ ਮੋਹ ਲੈਣ ਵਾਲੀ ਇਕ ਰੱਸ ਵੱਜਣ ਵਾਲੀ ਬੀਨਾ ਹੈ ਓਹ ਰਾਜਾ-ਰਾਮ ਪ੍ਰਭੂ ਦੀ ਹੈ (ਅਤੇ ਮਾਇਆ ਵੀ ਉਸੇ ਦੀ ਹੈ)। ਇਸ ਭਾਵ ਦੀ ਪੁਸ਼ਟੀ ਸ੍ਰੀ ਗੁਰੂ ਨਾਨਕ ਦੇਵ, ਦੇ ਹੇਠ ਲਿਖ ਸ਼ਬਦ ਤੋਂ ਇਉਂ ਹੋ ਜਾਂਦੀ ਹੈ—

**ਸੁੰਨਹੁ ਧਰਤਿ ਅਕਾਸੁ ਉਪਾਏ॥ ਬਿਨੁ ਥੰਮਾ ਰਾਖੇ ਸਚੁ ਕਲ ਪਾਏ॥**
**ਤ੍ਰਿਭਵਣ ਸਾਜਿ ਮੇਖੁਲੀ ਮਾਇਆ, ਆਪਿ ਉਪਾਇ ਖਪਾਇਦਾ॥** [ਪੰ. ੧੦੩੭

(ਮੇਖੁਲੀ ਦੇ ਅਰਥ ਰੱਸੀ, ਖਫਨੀ, ਤੜਾਗੀ, ਮੇਖ ਆਦਿ ਹਨ ਪਰ ਪ੍ਰਸਿਧ ਅਰਥ 'ਤੜਾਗੀ' ਅਤੇ 'ਰੱਸੀ' ਹੀ ਕੀਤੇ ਜਾਂਦੇ ਹਨ ਕਿਉਂਕਿ ਉਸ ਪ੍ਰਭੂ ਨੇ ਮਾਇਆ ਰੂਪੀ ਰੱਸੀ ਨਾਲ ਬੰਨ੍ਹ ਕੇ ਸਭ ਨੂੰ ਕਾਬੂ ਕੀਤਾ ਹੋਇਆ ਹੈ)। ਇਸੇ ਤਰ੍ਹਾਂ 'ਰਹਾਉ' ਵਾਲੀ ਪੰਕਤੀ ਵਿਚ 'ਰਾਜਾ ਰਾਮ ਦੇ ਅਰਥ ਇਥੇ ਸੰਬੋਧਨ ਰੂਪ ਵਿਚ ਕਰਨੇ ਉਚਿਤ ਨਹੀਂ ਕਿਉਂਕਿ 'ਰਾਜਾਰਾਮ' ਦਾ 'ਮ' ਮੁਕਤ ਹੋਣ ਕਰ ਕੇ ਇਸ ਵਿਚੋਂ, 'ਦਾ, ਦੇ, ਦੀ' ਦੇ ਅਰਥ ਨਿਕਲਦੇ ਹਨ।

**(ਅ) ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ॥**

ਇਨ੍ਹਾਂ ਪੰਕਤੀਆਂ ਦੇ ਹੇਠ ਲਿਖੇ ਕਈ ਅਰਥ ਕੀਤੇ ਗਏ ਹਨ—

੧. ਦਸਮਾ ਦੁਆਰ ਤੇ ਤਿਸ ਕੀ ਭਾਠੀ ਹੈ, ਸਿੰਙਿਆ ਔ ਚੁੰਙਿਆ ਇੜਾ ਪਿੰਗੁਲਾ ਅਰਥਾਤ ਦਾਹਨੀ ਔਰ ਬਾਈਂ ਦੋਨੋ ਨਾੜੀ ਨਾਲੇਂ ਲਗਾਈ ਹੈਂ (ਕਨਕ ਕਲਸ) ਸ਼ੁੱਧ ਅੰਤਸ਼ਕਰਣ ਤਿਸ ਮਦਰਾ ਕੇ ਚੁਆਨੇ ਕੋ ਏਕ ਪਾਤ੍ਰ ਪਾਇਆ ਹੈ। [ਫਰੀਦਕੋਟ ਸਟੀਕ

੨. ਸ਼ਬਦਾਰਥੀ ਵਿਦਵਾਨ 'ਇੜਾ ਤੇ ਪਿੰਗੁਲਾ ਦੋ ਨਾਲਾਂ' ਅਰਥ ਕਰਦੇ ਹਨ।

੩. ਪੰ. ਤਾਰਾ ਸਿੰਘ ਜੀ ਨਰੋਤਮ ਨੇ ਉਪਰੋਕਤ ਅਰਥਾਂ ਨੂੰ ਅਸੰਗਤ ਦੱਸਿਆ ਹੈ ਤੇ ਇਨ੍ਹਾਂ ਪੰਕਤੀਆਂ ਦੀ ਵਿਆਖਿਆ ਇਉਂ ਕੀਤੀ ਹੈ—

**ਨਿਰਣੈ-**'ਜੈਸੇ ਬਾਹਰਲੇ ਤੁਛ ਮੱਦ ਕੁ ਤੁਮ ਲੋਕ ਬਡੇ ਚੂਲੈ ਪੈ ਇਕ ਬਡਾ ਮੱਟ ਰੱਖ ਕਰ ਤਿਸ ਭੱਠੀ ਸੇ ਮਦ ਨਿਕਾਸਤੇ ਹੈ, ਤੈਸੇ ਹਮ ਨੇ ਅਪਨੇ ਬ੍ਰਹਮਾਨੰਦ ਰੂਪ ਮਦ ਨਿਕਾਸਨੇ ਹੇਤ ਭਾਠੀ ਗਗਨ ਕਹੀਯੇ, ਗਗਨਵਤ ਸਰਬ ਕੋ ਅਵਕਾਸ ਦੇਨੇ ਵਾਲਾ ਬ੍ਰਹਮ ਹੀ ਇਸ ਨਿਜ ਰੂਪ ਮਦ ਕੇ ਨਿਕਾਸਨੇ ਹੇਤ ਭੱਠੀ ਬਣਾਈ ਹੈ। ਗਗਨ ਔ ਆਕਾਸ ਪਦ ਬ੍ਰਹਮ ਕੇ ਬੋਧਕ ਗੁਰੂ ਗ੍ਰੰਥ ਜੀ ਮੇਂ ਬਹੁਤ ਥਾਵੇਂ ਮੇਂ ਆਵੇਂਗੇ। ਯਾਂ ਤੇ ਗਗਨ ਈਹਾਂ ਬ੍ਰਹਮ ਕਾ ਨਾਮ ਹੈ। ਭੱਠੀ ਸੇ ਮਦ ਤੁਮ ਦੋ ਟੂਕੜੇ ਮੇਲ ਕੇ ਬਨਾਈ ਏਕ ਨਾਲ ਸੇ ਚੁਆਵਤੇ ਹੋ ਵਹੁ ਨਾਲ ਹਮ ਨੇ ਆਸੁਰ ਸੰਪਦਾ ਕੀ ਨਿਬ੍ਰਿਤੀ ਸਹਿਤ ਸੁਰ ਸੰਪਦਾ ਮੈਂ ਪ੍ਰਬ੍ਰਿਤੀ ਰੂਪ ਬਣਾਈ ਹੈ। ਇਸ ਕੇ ਸਿੰਙਿਆ, ਚੁੰਙਿਆ ਦੋ ਟੂਕੜੇ ਹੈ। ਸਿੰਙਿਆ ਨਾਮ ਸੰਙਦਾ ਅਰਥਾਤ ਸਬਦਾਂ ਕੇ ਮੰਦ ਵਿਖਯੋਂ ਓਰ ਤੇ ਲੱਜਾ ਕਰਣੀ ਯਹ ਏਕ ਟੂਕੜਾ ਹੈ। ਸੰਙਣਾ ਪੰਜਾਬ ਮੈਂ ਲੱਜਾ ਕਰਨ ਕਾ ਨਾਮ ਹੈ। ਇਸ ਸੇ ਸੰਭਵ ਹੈ ਸੰਭਵਤ ਸਿੰਙਿਆ ਬਣਾ ਹੈ। ਚੁੰਙਿਆ ਨਾਮ ਸਤ, ਸੰਤੋਖ, ਬੈਰਾਗਯਾ ਬਿਬੇਕ

ਕਿ ਗੁਣੋਂ ਕੇ ਚੁਨਨੇ ਕਾ ਹੈ ਅਰਥਾਤ ਬੰਨਨੇ ਕਾ ਹੈ। ਯਹ ਦੂਸਰਾ ਟੁਕੜਾ ਹੈ। ਮੰਗਣ ਸੇ ਸਿੰਙਿਆ ਵਤ ਚੁਨਨ ਸੇ ਚੁੰਙਿਆ ਕਹਿਆ ਹੈ ਭਾਵ ਪੂਰਬ ਕਹੇ ਪਾਠ ਕਾ ਯਹ ਹੈ। ਆਸੁਰ ਸੰਪਦਾ ਕੀ ਨਿਬ੍ਰਿਤੀ ਸਹਿਤ ਸੁਰ ਸੰਪਦਾ ਦੀ ਪ੍ਰਬ੍ਰਿਤੀ ਰੂਪ ਨਾਲ ਕਾ ਏਕ ਟੁਕੜਾ ਹਮ ਨੇ ਆਸੁਰ ਸੰਪਤ ਸੇ ਨਿਬ੍ਰਿਤ ਹੋਨਾ ਬਣਾਇਆ ਹੈ। ਦੂਸਰਾ ਸੁਰ ਸੰਪਦ ਸੰਗ੍ਰਹਿ ਕਰ ਤਿਸ ਮਹਿ ਪ੍ਰਬ੍ਰਿਤ ਹੋਨਾ ਬਨਾਇਆ ਹੈ ਅਥਵਾ ਆਸੁਰ ਸੰਪਤ ਕੇ ਨਿਖੇਧ ਸੂਚਕ ਸਿੰਙਿਆ ਸ਼ਬਦ ਸੇ ਈਹਾਂ ਸੂਤੀਯੋਂ ਕਾ ਗ੍ਰਹਿਣ ਹੈ। ਯਾਂ ਤੇ ਬਿਧ ਨਿਖੇਧ ਰੂਪ ਸੂਤੀਆਂ ਸਿੰਙਿਆ ਚੁੰਙਿਆ ਸ਼ਬਦੋਂ ਸੇ ਦੋ ਟੁਕੜੇ ਨਾਲ ਕੇ ਜਾਨ ਲੈਣੇ। ਨਿਖੇਧਕ ਸੂਤੀਆਂ ਸਹਿਤ ਬਿਧੀ ਸੂਤੀਆਂ ਰੂਪ ਉਪਨਿਖਧ ਭਾਵ ਲੰਬੀ ਨਾਲ ਜਾਣ ਲੈਣ। ਕੋਈ ਮਹਾਤਮਾ ਇਨ ਪਦੋਂ ਕੋ ਗੁਰੂ ਸੰਕੇਤ ਮਾਨ ਕੇ ਇਨ ਸੇ ਇੜਾ ਪਿੰਗੁਲਾ ਨਾੜੀਆਂ ਕੇ ਦੋ ਟੁਕੜੇ ਕਹਤੇ ਹੈਂ। ਸੋ ਅਸੰਗਤ ਹੈ। ਕਾਹੇ ਤੇ ਗਯਾਂਨ ਯੋਗ ਕੇ ਬਰਨਨ ਮੈਂ ਹਠ ਯੋਗ ਕੇ ਮੇਲ ਕੀ ਇੜਾ ਪਿੰਗਲਾ ਨਾੜੀਯੋਂ ਕੇ ਗ੍ਰਹਣ ਕੇ ਕੁਛ ਪ੍ਰਯੋਜਨ ਨਹੀਂ। ਯਾਂ ਤੇ ਵਹੁ ਦੋ ਟੁਕੜੇ ਨਹੀਂ ਲੇਨੇ। ਕਿੰਤੂ ਪੂਰਬ ਕਹੇ ਦੋਨੋਂ ਪ੍ਰਕਾਰ ਕੇ ਲੇਨੇ। ਪੂਰਬੀ ਕਹੀ ਨਾਲੋਂ ਸੁ ਚੁਆਇਆ ਬ੍ਰਹਮਾਨੰਦ ਰੂਪ ਮਦ ਮਾਪਨੇ ਹੇਤ ਕਨਕ ਕਲਸ, ਨਾਮ ਸੁਵਰਣ ਕੇ ਸੁੱਧ ਘਟ ਵਾ ਗਗ਼ਨ ਸ਼ੁੱਧ ਅੰਤਸ਼ਕਰਣ ਰੂਪ ਏਕ ਸੁੰਦਰ ਘਟ ਪਾਯਾ ਹੈ''।

ਜੇ ਰੱਤਾ ਧਿਆਨ ਨਾਲ ਸ਼ਬਦ ਦਾ ਵਿਚਾਰ ਕਰੀਏ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਥੇ ਕਿਸੇ ਜੋਗ ਅਭਿਆਸ ਦੀ ਗੱਲ ਨਹੀਂ ਚੱਲ ਰਹੀ ਜਿਸ ਨਾਲ ਕਿ ਇੜਾ ਪਿੰਗਲਾ ਨੂੰ ਦੋ ਨਾਲਾਂ ਮਿਥਿਆ ਜਾਏ। ਕਈ ਜੋਗੀ ਲੋਕ ਸ਼ਰਾਬ ਪੀ ਕੇ ਆਪਣੀ ਸੁਰਤਿ ਨੂੰ ਪ੍ਰਾਣਾਯਮ ਦੁਆਰਾ ਜੋੜਦੇ ਹਨ ਪਰ ਭਗਤ ਕਬੀਰ ਜੀਉ ਨੇ ਪੰਡਤਾਂ ਦੀ ਇਹ ਕਿਰਿਆ ਭਰਮ ਭੁਲੇਖੇ ਵਾਲੀ ਦਸੀ ਹੈ ਜਿਸ ਕਰ ਕੇ ਆਪ ਆਖ ਰਹੇ ਹਨ—

**'ਅਉਰ ਦੁਨੀ ਸਭ ਭਰਮਿ ਭੁਲਾਨੀ, ਮਨੁ ਰਾਮ ਰਸਾਇਨ ਮਾਤਾ'**

ਇਸ ਲਈ ਦੋ ਨਾਲਾਂ ਤੋਂ ਭਾਵ ਇਥੇ ਮੰਦ ਵਾਸ਼ਨਾਵਾਂ ਨੂੰ ਅੰਦਰੋਂ ਬਾਹਰ ਕੱਢਣਾ ਅਤੇ ਸ਼ੁਭ ਗੁਣਾਂ ਨੂੰ ਅੰਦਰ ਜਮ੍ਹਾਂ ਕਰਨਾ ਹੀ ਵਿਸ਼ੇ ਦੇ ਅਨੁਕੂਲ ਜਾਪਦਾ ਹੈ ਕਿਉਂਕਿ ਜਦੋਂ ਹਿਰਦੇ ਅੰਦਰ, ਗੁਰਮਤਿ ਅਨੁਸਾਰ, ਨਿਰੋਲ ਸ਼ੁੱਧ ਗੁਣਾਂ ਦਾ ਪ੍ਰਵੇਸ਼ ਹੋ ਜਾਂਦਾ ਹੈ ਤਾਂ ਸੁਤੇ ਹੀ ਹਿਰਦ ਵਿਚ ਪ੍ਰੇਮ-ਰਸ ਪੈਦਾ ਹੋਣ ਨਾਲ ਟਿਕਾਉ ਹੋ ਜਾਂਦਾ ਹੈ ਅਤੇ ਸੁਰਤਿ ਆਪ-ਮੁਹਾਰੇ ਹੀ ਸਾਂਈਂ ਦੇ ਚਰਨਾਂ ਨਾਲ ਜੁੜ ਜਾਂਦੀ ਹੈ ਤੇ ਅਨਹਦ ਕਿੰਗੁਰੀ ਇਕ ਰਸ ਵੱਜਦੀ ਸੁਣਾਈ ਦੇਣ ਲਗ ਜਾਂਦੀ ਹੈ।

## ਸਾਰੰਸ਼ ਅਤੇ ਸਿਧਾਂਤ

ਸ਼ਬਦ ਦੀ ਆਰੰਭਕ ਪੰਕਤੀ ਤੋਂ ਇਕ ਗੱਲ ਪ੍ਰਗਟ ਹੁੰਦੀ ਹੈ ਕਿ ਭਗਤ ਕਬੀਰ ਜੀ ਕਿਸੇ ਪਾਂਡੇ ਨਾਲ ਜੋ ਅਧਿਆਤਮਕ ਤੌਰ ਤੇ ਉਚ ਟੀਸੀ ਤੇ ਨਹੀਂ ਪਹੁੰਚਿਆ, ਅਧਿਆਤਮਕ ਵਾਰਤਾਲਾਪ ਕਰਦੇ ਹੋਏ ਆਪਣੇ ਤਜਰਬੇ ਵਿਚ ਆਈ ਕਿਸੇ ਅਸਚਰਜ ਗੱਲ ਦਾ ਵਰਨਣ ਕਰ ਰਹੇ ਹਨ। 'ਰਹਾਉ' ਵਾਲੀਆਂ ਪੰਕਤੀਆਂ ਵਿਚ ਉਸ ਅਸਚਰਜ ਗੱਲ ਦਾ ਵਿਗਿਆਨਕ ਭੇਦ ਖੋਲ੍ਹਦੇ ਹਨ ਕਿ ਉਹ ਰਾਮ, ਅਕਾਲ ਪੁਰਖ ਸਭ ਘਟਾਂ ਵਿਚ ਵਿਆਪਕ ਹੈ ਤੇ ੧ਓ ਨਿਰੰਕਾਰ ਦੀ ਅਨਹਦ ਸ਼ਬਦ ਧੁਨੀ ਹਰ ਥਾਂ ਵੱਜ ਰਹੀ ਹੈ ਪਰ ਉਸ ਦੇ ਦਰਸ਼ਨ-ਦੀਦਾਰ ਬਾਹਰਲੀ ਦ੍ਰਿਸ਼ਟੀ ਨਾਲ ਨਹੀਂ ਹੁੰਦੇ। ਉਹ ਧੁਨੀ ਸੂਖਮ ਹੈ ਅਤੇ ਸੂਖਮ ਹੋਣ ਨਾਲ ਭਾਵ ਆਤਮ-ਲਿਵਲੀਨਤਾ ਤੋਂ ਬਿਨਾਂ ਉਸ ਦੀ ਅਸਚਰਜਤਾ ਨੂੰ ਲਖਿਆ ਨਹੀਂ ਜਾ ਸਕਦਾ। ਸ਼ਬਦ ਦੇ ਦੂਜੇ ਪਦ ਵਿਚ ਉਸੇ ਅਸਚਰਜ ਗੱਲ ਨੂੰ 'ਰਸ ਮਹਿ ਰਸਨ ਚੁਆਇਆ' ਦਾ ਰੂਪ ਦਿੱਤਾ ਹੈ। ਤੀਜੇ ਪਦੇ ਵਿਚ ਉਸ ਅਸਚਰਜ ਗੱਲ ਨੂੰ 'ਏਕੁ ਜੁ ਬਾਤ ਅਨੂਪ ਬਨੀ ਹੈ' ਵਿਚ ਪਲਟਾਅ ਦਿੱਤਾ ਹੈ। ਚੌਥੇ ਪਦੇ ਵਿਚ ਉਸ ਅਸਚਰਜਤਾ ਨੂੰ 'ਰੰਗਿ ਰਾਤਾ' ਅਤੇ 'ਰਸਾਇਨ ਮਾਤਾ' ਵਿਚ ਪ੍ਰਤਿਪਾਦਨ ਕਰਕੇ ਉਸ ਅਸਚਰਜ ਗੱਲ ਨੂੰ ਗੂੰਗੇ ਦੀ ਮਿਠਿਆਈ ਵਾਂਗ ਅਸਚਰਜ ਹੀ ਰਹਿਣ ਦਿੱਤਾ ਹੈ।

'ਅਬ ਕਿਛੁ ਕਹਨੁ ਨ ਜਾਈ' ਵਿਚ ਨਿਰਾ ਵਿਸਮਾਦ ਹੀ ਭਰਿਆ ਹੈ ਕਿਉਂਕਿ 'ਬਿਸਮ ਬਿਸਮ ਬਿਸਮ ਹੀ ਭਈ ਹੈ, ਲਾਲ ਗੁਲਾਲ ਰੰਗਾਰੇ'। ਪਾਂਡੇ ਦੀ ਕਰਮ-ਕਿਰਿਆ ਕੁਝ ਹੋਰ ਹੈ ਜੋ ਭਗਤ ਜੀਉ ਨੂੰ ਬਣਾਵਟੀ ਦਿਸਦੀ ਹੈ। ਆਪ ਗੁਪਤ ਰੂਪ ਵਿਚ ਆਤਮ ਮੰਡਲ ਦੇ ਇਸ਼ਾਰਿਆਂ ਦੁਆਰਾ ਪੰਡਤ ਨੂੰ ਸ਼ਰਾਬ ਭੰਗ ਆਦਿ ਸਭ ਨਸ਼ਿਆਂ ਤੋਂ ਵਰਜ ਰਹੇ ਹਨ ਅਤੇ ਨਾਮ-ਰਸ ਦੀ ਮਸਤੀ ਨੂੰ ਨਿਰੂਪਣ ਕਰ ਰਹੇ ਹਨ। ਫਿਰ ਹਠ ਜੋਗੀਆਂ ਵਾਲੀ ਕਿੰਗੁਰੀ, ਜਿਸ ਨੂੰ ਵਜਾ ਕੇ ਪੰਡਿਤ ਸਮਾਧੀ ਵਿਚ ਇਸਥਿਤ ਹੋਣਾ ਪ੍ਰਵਾਨ ਕਰਦਾ ਹੈ, ਵਿਚੋਂ ਵੀ ਉਸ ਨੂੰ ਕੱਢ ਕੇ, ਵਿਆਪਕ ਪ੍ਰਭੂ ਦੀ ਬਿਨਾ ਵਜਾਏ ਵੱਜ ਰਹੀ ਕਿੰਗੁਰੀ, ਜੋ ਦਿਨ ਰਾਤ ਲਗਾਤਾਰ ਹਰ ਸਮੇਂ ਆਪਣੀ ਵਿਸਮਾਦਕ ਧੁਨਿ ਛੇੜੀ ਰਖਦੀ ਹੈ, ਨਾਲ ਬ੍ਰਿਤੀ ਜੋੜਨਾ, ਉਤਮ ਅਵਸਥਾ ਦੱਸਦੇ ਹਨ।

ਦੂਜੇ ਪਦੇ ਵਿਚ, ਪ੍ਰਾਪਤ ਹੋਏ ਅਸਚਰਜ ਰਸ ਨੂੰ ਲੁਕਾਉਣ ਦੀ ਥਾਂ ਸ਼ਰਾਬ ਜਾਂ ਅਰਕ ਕੱਢਣ ਵਾਲੀ ਸਮੱਗਰੀ ਨੂੰ ਮੁਖ ਰੱਖ ਕੇ ਆਤਮ-ਰਸ ਨੂੰ ਅਰੂਪ ਅੱਖਰਾਂ ਵਿਚ ਬਿਆਨ ਕਰਦੇ ਹਨ। ਸਿੰਙਿਆ ਤੇ ਚੁੰਙਿਆ ਤੋਂ ਭਾਵ 'ਅਵਗਣ ਛਾਡਿ ਗੁਣਾ ਕਉ ਧਾਵਹੁ' ਅਨੁਸਾਰ ਛੱਡਣ ਵਾਲੀਆਂ ਅਤੇ ਜਮ੍ਹਾਂ ਕਰਨ ਵਾਲੀਆਂ ਦੋ ਨਾਲੀਆਂ ਤੋਂ ਹੈ। ਸ਼ਰਾਬ ਇਕ ਝੂਠਾ ਮਦ ਹੈ ਜਿਸ ਨਾਲ ਮਾਣ ਵਧਦਾ ਹੈ, ਆਪਣੇ ਆਪ ਦੀ ਵੀ ਸੋਝੀ ਨਹੀਂ ਰਹਿੰਦੀ, ਇਸ ਨਾਲ ਅੰਤਸ਼ਕਰਣ ਸ਼ੁੱਧ ਨਹੀਂ ਹੁੰਦਾ। ਭਗਤ ਜੀ ਰਾਮਕਲੀ ਰਾਗ ਵਿਚ—

**ਦੁਇ ਪੁਰ ਜੋਰਿ ਰਸਾਈ ਭਾਠੀ, ਪੀਉ ਮਹਾ ਰਸੁ ਭਾਰੀ॥**
**ਕਾਮੁ ਕ੍ਰੋਧੁ ਦੁਇ ਕੀਏ ਜਲੇਤਾ, ਛੂਟਿ ਗਈ ਸੰਸਾਰੀ॥** [ਪੰਨਾ ੯੬੯

ਪੰਕਤੀ ਦੁਆਰਾ ਸਿੰਙਿਆ ਅਤੇ ਚੁੰਙਿਆ ਦੇ ਗੁਹਝ ਭੇਦ ਨੂੰ ਖੋਲ੍ਹ ਰਹੇ ਹਨ।

ਤੀਜੇ ਪਦੇ ਵਿਚ ਸ਼ਰਾਬ ਦੇ ਫੋਕੇ ਰਸ ਦੀ ਥਾਂ ਪਵਨ ਪਿਆਲਾ ਬਣਾ ਕੇ ਅਨੂਪਮ ਰਸ ਨੂੰ ਮਾਨਣਾ ਦੱਸਿਆ ਹੈ। ਦੇਹੀ ਨਾਲ ਸੁਆਸ ਸੁਆਸ ਸਿਮਰਨ ਅਭਿਆਸ ਅਥਵਾ ਪ੍ਰੇਮਾ-ਭਗਤੀ ਦਾ ਪਿਆਲਾ ਬਣਾ ਕੇ ਇਸ ਅਮਿਓ ਰਸ ਨੂੰ ਪੀਤਾ ਜਾ ਸਕਦਾ ਹੈ। ਇਸ ਅਗੰਮੀ ਰਸ ਦੀ ਮਸਤੀ ਉਸ ਉਤਮ ਪੁਰਖ, ਜਿਸ ਨੇ ਆਪਣੀ ਮਾਇਆ ਰਚ ਕੇ ਸੁਰ ਨਰ ਗਣ ਗੰਧਰਬ ਅਥਵਾ ਸਭ ਨੂੰ ਮੋਹ ਲਿਆ ਹੈ, ਦੇ ਪ੍ਰਤੱਖ ਰੂਪ ਦੀਦਾਰੇ ਬਖਸ਼ਦੀ ਹੈ। ਇਸ ਦਾ ਵਰਨਣ ਓਹੀ ਕਰ ਸਕਦਾ ਹੈ ਜਿਸ ਨੇ ਦੇਖਿਆ ਹੈ, ਮਾਣਿਆ ਹੈ।

ਭਗਤ ਜੀ ਦੇ ਸਾਰੇ ਸ਼ਬਦ ਦਾ ਸਿਧਾਂਤ ਸਭ ਰਸਾਂ ਨਾਲੋਂ 'ਰਾਮ ਰਸਾਇਣ' ਨੂੰ ਪੂਰਣ ਅਨੰਦਮਈ ਦੱਸਣਾ ਹੈ ਜਿਸ ਨੂੰ ਕਿ ਦੇਵਤੇ ਅਤੇ ਮੁਨੀ ਲੋਕ ਵੀ ਲੋਚਦੇ, ਤਰਸਦੇ ਰਹਿੰਦੇ ਹਨ। ਬਾਕੀ ਨਸ਼ਿਆਂ ਦਾ ਅਮਲ ਉਤਰ ਜਾਂਦਾ ਹੈ ਪਰ ਇਸ ਨਾਮ-ਰਸ ਦਾ ਨਸ਼ਾ ਅਜਿਹਾ ਹੈ ਜਿਹੜਾ ਕਿ ਕਦੇ ਵੀ ਨਹੀਂ ਉਤਰਦਾ, ਅੱਠੇ ਪਹਿਰ ਭਾਵ ਦਿਨ ਰਾਤ ਚੜ੍ਹਿਆ ਹੀ ਰਹਿੰਦਾ ਹੈ। ਭਗਤ ਜੀਉ ਨੇ ਇਸ ਬਾਰੇ ਸਪਸ਼ਟ ਕਰ ਦਿੱਤਾ ਹੈ ਕਿ—

**ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ, ਸਤਿਗੁਰ ਤੇ ਸੁਧਿ ਪਾਈ॥**
**ਦਾਸੁ ਕਬੀਰੁ ਤਾਸੁ ਮਦ ਮਾਤਾ, ਉਚਕਿ ਨ ਕਬਹੂ ਜਾਈ॥** [ਪੰਨਾ ੯੬੯

ਗੁਰਮਤਿ ਵਿਚ ਨਾਮ ਦੇ ਨਸ਼ੇ ਤੋਂ ਸਿਵਾਇ ਬਾਕੀ ਸਭ ਪ੍ਰਕਾਰ ਦੇ ਨਸ਼ਿਆਂ ਦਾ ਨਿਖੇਧ ਕੀਤਾ ਹੈ ਕਿਉਂਕਿ ਪ੍ਰਮਾਰਥਕ ਮਾਰਗ ਵਿਚ ਇਹ ਰੁਕਵਟ ਪੈਦਾ ਕਰਦੇ ਹਨ।

'ਪਰਥਾਇ ਸਾਖੀ ਮਹਾ ਪੁਰਖ ਬੋਲਦੇ, ਸਾਝੀ ਸਗਲ ਜਹਾਨੈ' (ਪੰਨਾ ੬੪੭) ਦੇ ਪਾਵਨ ਮਹਾਂਵਾਕ ਅਨੁਸਾਰ ਭਗਤ ਜੀ ਭਾਵੇਂ ਕਿਸੇ ਪਾਂਡੇ ਨਾਲ ਵਾਰਤਾਲਾਪ ਕਰ ਰਹੇ ਹਨ ਪਰ ਇਹ ਵਾਰਤਾਲਾਪ ਸਾਡੇ ਸਾਰਿਆਂ ਵਾਸਤੇ ਹੀ ਅਮਲ ਕਰਨ ਹਿਤ ਉਪਦੇਸ਼ ਰੂਪ ਹੈ।

# ਸਿਰੀ ਰਾਗੁ

## ਬਾਣੀ ਭਗਤ ਬੇਣੀ ਜੀਉ ਕੀ, ਪਹਿਰਿਆ ਕੈ ਘਰਿ ਗਾਵਣਾ॥

ੴ ਸਤਿਗੁਰ ਪ੍ਰਸਾਦਿ॥ ਰੇ ਨਰ ! ਗਰਭ ਕੁੰਡਲ ਜਬ ਆਛਤ, ਉਰਧ ਧਿਆਨ ਲਿਵ ਲਾਗਾ॥ ਮਿਰਤਕ ਪਿੰਡਿ ਪਦ ਮਦ ਨਾ, ਅਹਿਨਿਸ ਏਕੁ, ਅਗਿਆਨ ਸੁ ਨਾਗਾ॥ ਤੇ ਦਿਨ ਸੰਮਲੁ, ਕਸਟ ਮਹਾ ਦੁਖ, ਅਬ ਚਿਤੁ ਅਧਿਕ ਪਸਾਰਿਆ॥ ਗਰਭ ਛੋਡਿ ਮ੍ਰਿਤ ਮੰਡਲ ਆਇਆ, ਤਉ ਨਰਹਰਿ ਮਨਹੁ ਬਿਸਾਰਿਆ॥੧॥ ਫਿਰਿ ਪਛੁਤਾਵਹਿਗਾ ਮੂੜਿਆ! ਤੂੰ ਕਵਨ ਕੁਮਤਿ ਭ੍ਰਮਿ ਲਾਗਾ॥ ਚੇਤਿ ਰਾਮੁ, ਨਾਹੀ ਜਮਪੁਰਿ ਜਾਹਿਗਾ, ਜਨੁ ਬਿਚਰੈ ਅਨੁਰਾਧਾ॥੧॥ਰਹਾਉ॥ ਬਾਲ, ਬਿਨੋਦ ਚਿੰਦ ਰਸ ਲਾਗਾ, ਖਿਨੁ ਖਿਨੁ ਮੋਹਿ ਬਿਆਪੈ॥ ਰਸੁ, ਮਿਸੁ, ਮੇਧੁ, ਅੰਮ੍ਰਿਤ ਬਿਖੁ ਚਾਖੀ, ਤਉ ਪੰਚ ਪ੍ਰਗਟ ਸੰਤਾਪੈ॥ ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ, ਰਾਮ ਨਾਮੁ ਨ ਅਰਾਧਿਆ॥ ਉਛਲਿਆ ਕਾਮੁ, ਕਾਲ ਮਤਿ ਲਾਗੀ, ਤਉ ਆਨਿ ਸਕਤਿ ਗਲਿ ਬਾਂਧਿਆ॥੨॥ ਤਰੁਣ ਤੇਜੁ, ਪਰ ਤ੍ਰਿਅ ਮੁਖੁ ਜੋਹਹਿ, ਸਰੁ ਅਪਸਰੁ ਨ ਪਛਾਣਿਆ॥ ਉਨਮਤ ਕਾਮਿ, ਮਹਾ ਬਿਖੁ ਭੂਲੈ, ਪਾਪੁ ਪੁੰਨੁ ਨ ਪਛਾਨਿਆ॥ ਸੁਤ ਸੰਪਤਿ ਦੇਖਿ, ਇਹੁ ਮਨੁ ਗਰਬਿਆ, ਰਾਮੁ ਰਿਦੈ ਤੇ ਖੋਇਆ॥ ਅਵਰ ਮਰਤ ਮਾਇਆ ਮਨੁ ਤੋਲੇ, ਤਉ ਭਗ ਮੁਖਿ ਜਨਮੁ ਵਿਗੋਇਆ॥੩॥ ਪੁੰਡਰ ਕੇਸ, ਕੁਸਮ ਤੇ ਧਉਲੇ, ਸਪਤ ਪਾਤਾਲ਼ ਕੀ ਬਾਣੀ॥ ਲੋਚਨ ਸ੍ਰਮਹਿ, ਬੁਧਿ ਬਲ ਨਾਠੀ, ਤਾ ਕਾਮੁ ਪਵਸਿ ਮਾਧਾਣੀ॥ ਤਾ ਤੇ, ਬਿਖੈ ਭਈ ਮਤਿ ਪਾਵਸਿ, ਕਾਇਆ ਕਮਲੁ ਕੁਮਲਾਣਾ॥ ਅਵਗਤਿ ਬਾਨਿ ਛੋਡਿ ਮ੍ਰਿਤ ਮੰਡਲਿ, ਤਉ ਪਾਛੈ ਪਛੁਤਾਣਾ॥੪॥ ਨਿਕੁਟੀ ਦੇਹ ਦੇਖਿ ਧੁਨਿ ਉਪਜੈ, ਮਾਨ ਕਰਤ ਨਹੀ ਬੂਝੈ॥ ਲਾਲਚੁ ਕਰੈ ਜੀਵਨ ਪਦ ਕਾਰਨ, ਲੋਚਨ ਕਛੂ ਨ ਸੂਝੈ॥ ਥਾਕਾ ਤੇਜੁ, ਉਡਿਆ ਮਨੁ ਪੰਖੀ, ਘਰਿ ਆਂਗਨਿ ਨ ਸੁਖਾਈ॥ ਬੇਣੀ ਕਹੇ, ਸੁਨਹੁ ਰੇ ਭਗਤਹੁ! ਮਰਨ ਮੁਕਤਿ ਕਿਨਿ ਪਾਈ॥੫*॥

### ਉਚਾਰਨ ਸੇਧ

**ਬਿੰਦੀ ਸਹਿਤ**—ਮਨਹੁਂ, ਪਛੁਤਾਵਹਿੰਗਾ, ਜਾਹਿੰਗਾ, ਨਾਹੀਂ, ਬਾਂਧਿਆ, ਜੋਹਹਿਂ, ਮਹਾਂ, ਪਛਾਣਿਆਂ, ਤਾਂ ਤੇ, ਸ੍ਰਮਹਿਂ, ਮਹਾਂ, ਕਾਇਆਂ।

---

*ਨੋਟ—ਅੰਕ ॥੫॥ ੧ ॥ ਚਾਹੀਦਾ ਹੈ।

**ਪਦ ਅਰਥ**—ਆਛਤ-ਹੁੰਦਾ ਸੀ। ਮਿਰਤਕ ਪਿੰਡਿ-ਮਿੱਟੀ ਦੇ ਸਰੀਰ ਵਿਚ। ਪਦ-ਪਦਵੀ। ਮਦ-ਅਹੰਕਾਰ। ਏਕੁ-ਇਕ (ਅਕਾਲ ਪੁਰਖ)। ਨਾਗਾ-ਨਹੀਂ ਸੀ (ਅਭਾਵ ਸੀ)। ਨਰਹਰਿ-ਪਰਮਾਤਮਾ, ਰੱਬ। ਜਨੁ-ਜਾਣੋ, ਮਾਨੋ। ਬਿਚਰੈ-ਫਿਰਦਾ ਹੈ। ਅਨਰਾਧਾ-ਅਨ-ਅਰਾਧਾ ਬਿਨਾ ਸਿਮਰਨ ਦੇ ਅਮੋੜ। ਬਿਨੋਦ-ਖੇਡਾਂ। ਚਿੰਦ-ਚਿਤਵਨੀ। ਮਿਸੁ-ਬਹਾਨਾ। ਮੇਧੁ-ਮਾਸਾਦਿਕ। ਤਰੁਣ-ਜਵਾਨੀ। ਜੋਹਹਿ-ਵੇਖਦਾ ਹੈਂ। ਸਰੁ ਅਪਸਰੁ ਨ ਪਛਾਣਿਆ-ਚੰਗੇ ਮੰਦੇ ਦੀ ਪਛਾਣ ਨ ਕੀਤੀ। ਉਨਮਤ-ਨਸ਼ੇ ਵਾਲੀ ਮੱਤ। ਭਗ-ਯੋਨੀ। ਮੁਖਿ-ਵਿਸ਼ੇ ਵਿਕਾਰਾਂ ਅਤੇ ਮੂੰਹ ਦੇ ਸੁਆਦ ਵਿਚ। ਵਿਗੋਇਆ-ਖਰਾਬ ਕੀਤਾ। ਪੁੰਡਰ-ਚਿੱਟੇ। ਕੁਸਮ ਤੇ ਧਉਲੇ-ਸਫ਼ੈਦ ਫੁੱਲ ਨਾਲੋਂ ਵੀ ਚਿੱਟੇ। ਸਪਤ ਪਾਤਾਲ ਕੀ ਬਾਣੀ-ਅਤਿ ਬਾਰੀਕ ਆਵਾਜ਼। ਲੋਚਨ ਸ੍ਰਮਹਿ-ਅੱਖਾਂ ਵਿਚੋਂ ਪਾਣੀ ਵਗਦਾ ਹੈ। ਪਵਸਿ-ਪੈਂਦੀ ਹੈ। ਪਾਵਸਿ-ਬਰਸਾਤ ਰੁੱਤ। ਅਵਗਤਿ ਬਾਣਿ-ਪਰਮੇਸ਼ਰ ਦੀ ਬਾਣੀ। ਨਿਕਟੀ ਦੇਹ-ਨਿੱਕੀਆਂ ੨ ਦੇਹਾਂ, ਭਾਵ ਪੁੱਤਰ, ਪੋਤਰੇ, ਧੀਆਂ, ਦੋਹਤਰੇ ਆਦਿ। ਧੁਨਿ-ਲਗਨ, ਖੁਸ਼ੀ, ਪ੍ਰਸੰਨਤਾ। ਆਂਗਨਿ-ਵਿਹੜੇ ਵਿਚ।

**ਅਰਥ**—ਹੇ ਮਨੁੱਖ! (ਤੂੰ ਮਾਂ ਦੇ) ਗਰਭ ਵਿਚ ਉਲਟਾ ਟੰਗਿਆ ਪਿਆ ਸੀ (ਓਦੋਂ ਤੇਰਾ) ਧਿਆਨ ਉਪਰ (ਭਾਵ ਪ੍ਰਮਾਤਮਾ ਵਲ ਲਗਾ ਹੋਇਆ ਸੀ)। (ਓਦੋਂ ਤੈਨੂੰ) ਮਿਟੀ ਦੇ ਸਰੀਰ (ਵਿਚ ਹੁੰਦੇ ਹੋਏ ਇਸ ਸਰੀਰ ਦੀ) ਪਦਵੀ ਦਾ ਮਾਣ ਨਹੀਂ ਸੀ (ਕਿਉਂਕਿ ਤੂੰ) ਦਿਨ ਰਾਤ (ਲਗਾਤਾਰ) ਇੱਕੋ ਇੱਕ (੧ਓਂ ਜਪਦਾ ਸੀ), ਅਗਿਆਨਤਾ ਦਾ ਅਭਾਵ ਸੀ। (ਤੂੰ) ਉਹ ਦਿਨ ਚੇਤੇ ਕਰ (ਜਦੋਂ) ਮਹਾਂ ਦੁੱਖ (ਪੁੱਠਾ ਲਟਕਦਾ ਹੋਇਆ ਭੋਗ ਰਿਹਾ ਸੀ, ਪਰ) ਹੁਣ (ਤੂੰ ਆਪਣੇ) ਚਿਤ ਨੂੰ (ਮੋਹ ਮਾਇਆ ਵਿਚ) ਬਹੁਤ ਹੀ ਖਿਲਾਰ ਦਿੱਤਾ ਹੈ। (ਗਰਭ ਵਿਚ ਹੁੰਦਿਆਂ ਹੋਇਆਂ ਤੂੰ ੧ਓਂ ਨੂੰ ਸੁਆਸ ਸੁਆਸ ਯਾਦ ਕਰਦਾ ਸੀ ਪਰ ਜਦੋਂ ਦਾ ਤੂੰ) ਗਰਭ (ਕੁੰਟ ਨੂੰ) ਛੱਡ ਕੇ ਮਾਤ ਲੋਕ ਵਿਚ ਆਇਆ ਹੈਂ, ਤਦੋਂ ਤੋਂ (ਤੂੰ ਉਸ) ਪਰਮਾਤਮਾ ਨੂੰ ਮਨ ਤੋਂ ਭੁੱਲਾ ਦਿੱਤਾ ਹੈ।੧।

ਓਏ ਮੂਰਖਾ! ਤੂੰ ਕਿਹੜੀ ਖੋਟੀ ਮੱਤ ਕਰਕੇ ਭਰਮ (ਭੁਲੇਖੇ) ਵਿਚ ਲੱਗਾ ਹੋਇਆ ਭਾਵ ਫਸਿਆ ਪਿਆ ਹੈਂ?। (ਹੁਣ ਤੂੰ ਪਰਮੇਸ਼ਰ ਨੂੰ ਯਾਦ ਕਿਉਂ ਨਹੀਂ ਕਰ ਰਿਹਾ? ਫਿਰ) ਤੂੰ (ਪਿਛੋਂ ਪਛੁਤਾਵੇਂਗਾ)। (ਤੂੰ ਇਉਂ ਫਿਰ ਰਿਹਾ ਹੈਂ) ਜਿਵੇਂ (ਕੋਈ) ਸਿਮਰਨ ਹੀਣ ਫਿਰਦਾ ਹੈ। (ਇਸ ਲਈ ਤੂੰ) ਪਾਰਬ੍ਰਹਮ ਪਰਮੇਸ਼ਰ ਨੂੰ ਯਾਦ ਰੱਖ, ਨਹੀਂ ਤਾਂ ਜਮਪੁਰੀ ਵਿਚ (ਧੱਕਿਆ) ਜਾਵੇਂਗਾ।੧।ਰਹਾਉ।

(ਐ ਮਨੁੱਖ ! ਜਦੋਂ ਤੇਰੀ) ਬਾਲ (ਅਵਸਥਾ ਸੀ ਓਦੋਂ) ਖੇਡਾਂ (ਅਤੇ ਖਾਣ ਪੀਣ ਦੀ) ਚਿਤਵਨੀ ਦੇ ਰਸ ਵਿਚ ਲੱਗਾ (ਰਹਿਆ ਅਤੇ) ਮਿੰਟ ਮਿੰਟ ਪਿਛੋਂ (ਘੜੀ-ਮੁੜੀ ਇਸੇ) ਮੋਹ ਵਿਚ ਹੀ ਫਸਿਆ ਰਿਹਾ। (ਓਇ ਬੇਸਮਝਾ ! ਤੂੰ ਮਿੱਠਾ) ਰਸ (ਤੇ) ਮਿੱਸਾ (ਰਸ), ਮੇਧ-ਮਾਸਾਦਿਕ ਪਦਾਰਥ ਜੋ ਜ਼ਹਿਰ ਰੂਪ ਸੀ, ਅੰਮ੍ਰਿਤ ਰੂਪ ਸਮਝ ਕੇ ਚਖੀ (ਅਤੇ) ਅੰਮ੍ਰਿਤ ਨਾਮ ਨੂੰ ਕੌੜਾ ਕਰਕੇ ਜਾਣਿਆ, ਜਿਸ ਦੇ ਸਿੱਟੇ ਵਜੋਂ) ਪੰਜ (ਕਾਮ, ਕਰੋਧ, ਲੋਭ, ਮੋਹ ਅਹੰਕਾਰ ਦੂਤਾਂ ਨੇ ਤੈਨੂੰ) ਪ੍ਰਗਟ ਤੌਰ ਤੇ ਦੁੱਖ ਦਿੱਤਾ। (ਤੈਂ) ਜਪ, ਤਪ, ਸੰਜਮ, (ਭਾਵ ਆਤਮਿਕ ਸੰਜਮੀ-ਜੀਵਨ ਅਤੇ) ਪੁੰਨ-ਕਰਮਾਂ ਵਾਲੀ ਬੁੱਧੀ ਨੂੰ ਤਿਆਗ ਕੇ ਰਾਮ (ਅਕਾਲ ਪੁਰਖ ਜੀ) ਦਾ ਨਾਮ ਨਾ ਸਿਮਰਿਆ। (ਭਾਵ ਅਸਲ ਕਰਮ 'ਸਿਮਰਨ ਤੋਂ ਟੁੱਟ ਗਇਓਂ')। (ਜਦੋਂ ਤੇਰੇ ਅੰਦਰ) ਕਾਮ ਉਭਰਿਆ ਭਾਵ ਕਾਮ ਵਾਸ਼ਨਾ ਨੇ ਜ਼ੋਰ ਪਾਇਆ, ਤੇਰੀ) ਬੁੱਧੀ ਨੂੰ (ਵਿਸ਼ਿਆਂ ਦੀ) ਕਾਲਖ ਲੱਗ ਗਈ, (ਜਦੋਂ) ਤੂੰ ਜਵਾਨ ਅਵਸਥਾ ਵਿਚ ਪਹੁੰਚ ਗਿਆ ਤਾਂ (ਤੇਰੇ ਮਾਤਾ ਪਿਤਾ ਆਦਿ ਸਬੰਧੀਆਂ ਨੇ) ਇਸਤਰੀ ਨੂੰ ਲਿਆ ਕੇ (ਤੇਰੇ) ਗਲ ਨਾਲ ਬੰਨ੍ਹ ਦਿੱਤਾ (ਭਾਵ ਤੇਰਾ ਵਿਆਹ ਕਰ ਦਿੱਤਾ)॥੨॥

(ਐ ਮਨੁੱਖ ! ਤੂੰ ਫਿਰ ਵੀ ਵਿਸ਼ਿਆਂ ਵੱਲੋਂ ਆਪਣੀਆਂ ਵਾਗਾਂ ਨਾ ਮੋੜੀਆਂ ਸਗੋਂ) ਜੁਆਨੀ ਦਾ ਜੋਸ਼ (ਐਨਾਂ ਵਧ ਗਿਆ ਕਿ ਤੂੰ ਕਾਮ ਦੇ ਅਧੀਨ ਹੋਇਆ) ਪਰਾਈਆਂ ਇਸਤ੍ਰੀਆਂ ਦੇ ਚਿਹਰੇ ਵੇਖਣ ਲੱਗ ਪਿਆ। (ਜੋ ਕਿ ਅਨੁਚਿਤ ਕਰਮ ਹੈ ਅਤੇ ਇਸ ਪ੍ਰਕਾਰ ਤੈਂ) ਚੰਗੇ ਮੰਦੇ (ਕਰਮ ਨੂੰ ਨਾ

ਪਛਾਣਿਆ। ਕਾਮ-ਵਾਸ਼ਨਾ ਦੇ ਨਸ਼ੇ ਵਿਚ (ਇਸ) ਵੱਡੀ ਜ਼ਹਰ ਨੂੰ ਭੁੱਲ ਗਿਆ (ਅਤੇ ਇਸ ਭਰਮ ਭੁਲੇਖੇ ਵਿਚ) ਪਾਪ (ਤੇ) ਪੁੰਨ ਕਰਮਾਂ ਦੀ ਪਛਾਣ ਨ ਕਰ ਸਕਿਆ। (ਫਿਰ) ਧੀਆਂ-ਪੁੱਤਰਾਂ, ਸੰਪਤੀ (ਧਨ-ਦੌਲਤ ਆਦਿ) ਵੇਖ ਕੇ (ਤੇਰਾ) ਇਹ ਮਨ (ਹੋਰ) ਹੰਕਾਰੀ ਹੋ ਗਿਆ, (ਤੂੰ) ਅਕਾਲ ਪੁਰਖ ਨੂੰ ਹਿਰਦੇ ਤੋਂ (ਬਿਲਕੁਲ ਹੀ) ਵਿਸਾਰ ਦਿੱਤਾ। ਹੋਰਨਾਂ (ਸਬੰਧੀਆਂ ਆਦਿ) ਦੇ ਮਰਨ ਵੇਲੇ ਮਨ (ਉਨ੍ਹਾਂ ਦੀ ਛਡੀ ਮਾਇਆ) ਤੋਲਦਾ ਰਿਹਾ (ਭਾਵ ਅਨੁਮਾਨ ਲਾਉਂਦਾ ਰਿਹਾ ਇਸ ਸੰਪਤੀ ਵਿਚੋਂ ਮੇਰੇ ਹਿੱਸੇ ਕਿਤਨੀ ਕੁ ਆਉਣੀ ਹੈ)? ਤਦ ਭਗ ਅਤੇ ਮੂੰਹ ਦੇ ਰਸ (ਭਾਵ ਵਿਸ਼ੇ ਵਿਕਾਰਾਂ ਦੇ ਰੱਸ ਵਿਚ ਲਗੇ)। (ਅਮੋਲਕ ਮਨੁਖਾ) ਜਨਮ ਖ਼ਰਾਬ ਕਰ ਲਿਆ ਭਾਵ ਅਜਾਈਂ ਗੁਆ ਲਿਆ॥੩॥

(ਜਦੋਂ ਬੁਢੇਪੇ ਦੀ ਅਵਸਥਾ ਆਈ, ਤੇਰੇ) ਕੇਸ (ਕੰਵਲ) ਫੁੱਲ ਵਰਗੇ ਚਿੱਟੇ ਹੋ ਗਏ (ਅਤੇ ਤੇਰੀ) ਆਵਾਜ਼ ਇਤਨੀ ਬਾਰੀਕ ਅਥਵਾ ਮੱਧਮ ਹੋ ਗਈ (ਜਿਵੇਂ ਕਿ) ਸਤਵੇਂ ਪਤਾਲ ਤੋਂ ਆਵਾਜ਼ ਆ ਰਹੀ ਹੋਵੇ। ਅੱਖਾਂ 'ਚੋਂ ਪਾਣੀ ਵਗਦਾ ਹੈ, (ਸੋਚਣ ਸਮਝਣ ਵਾਲੀ) ਅਕਲ (ਸ਼ਕਤੀ ਅਤੇ ਸਰੀਰਕ) ਬਲ ਖਤਮ ਹੋ ਜਾਂਦੇ ਹਨ ਤਾਂ (ਓਦੋਂ ਵੀ) ਕਾਮ (ਵਾਸ਼ਨਾਵਾਂ ਦੀ) ਮਾਧਾਣੀ ਆ ਪੈਂਦੀ ਹੈ (ਭਾਵ ਅਨੇਕ ਪ੍ਰਕਾਰ ਦੀਆਂ ਗੁਪਤ ਕਾਮੀ ਵਾਸ਼ਨਾਵਾਂ ਆਪਣਾ ਰੇੜਕਾ ਪਾਉਣ ਲਗ ਜਾਂਦੀਆਂ ਹਨ)। ਤਾਂ ਤੇ (ਭਾਵ ਇਸੇ ਪ੍ਰਕਾਰ) ਵਿਸ਼ੇ-ਵਾਸ਼ਨਾਵਾਂ ਦੀ (ਮਾਨੋ) ਝੜੀ ਲਗ ਜਾਂਦੀ ਹੈ (ਜਿਸ ਦੇ ਸਿੱਟੇ ਵੱਜੋਂ) ਕਾਇਆਂ ਰੂਪੀ ਕੰਵਲ ਫੁੱਲ (ਭਾਵ ਸੁੰਦਰ ਸਰੀਰ) ਮੁਰਝਾ ਗਿਆ ਹੈ। (ਐ ਮਨੁੱਖ!) ਮਾਤ ਲੋਕ ਵਿਚ (ਰਹਿੰਦੇ ਹੋਏ) ਅਕਾਲੀ ਬਾਣੀ (ਨੂੰ ਛੱਡ ਕੇ ਦੁਨਿਆਵੀ ਰੌਲ-ਘਚੋਲੇ ਵਿਚ ਉਲਝਿਆ ਪਿਆ ਹੈਂ, ਬਾਅਦ ਵਿਚ) (ਇਹ ਅਮੋਲਕ ਸਮਾਂ ਹੱਥੋਂ ਗੁਆ ਕੇ) ਪਛੁਤਾਉਣ ਵਾਲੀ (ਗਲ ਹੈ)॥੪॥

(ਬ੍ਰਿਧ ਅਵਸਥਾ ਵਿਚ) ਨਿੱਕੀਆਂ ਨਿੱਕੀਆਂ ਦੇਹਾਂ (ਭਾਵ ਆਪਣੇ ਪੁਤਰਾਂ, ਧੀਆਂ, ਪੋਤਰਿਆਂ, ਦੋਹਤਰਿਆਂ ਆਦਿ ਨੂੰ) ਵੇਖ ਵੇਖ ਕੇ (ਮਨ ਵਿਚ ਉਨ੍ਹਾਂ ਪ੍ਰਤੀ ਚਾਉ ਵਾਲੀ) ਧੁਨੀ ਪੈਦਾ ਹੁੰਦੀ ਹੈ (ਇਸ ਤਰ੍ਹਾਂ ਆਪਣੇ ਪਰਿਵਾਰ ਦਾ ਮਨ ਵਿਚ) ਮਾਨ ਕਰਦਾ ਹੈਂ (ਅਸਲੀਅਤ ਨੂੰ) ਨਹੀਂ ਸਮਝਦਾ। ਅੱਖਾਂ ਤੋਂ ਕੁਝ ਨਹੀਂ ਦਿਸਦਾ (ਪਰ ਪਰਮੇਸ਼ਰ ਦੀ ਮਾਇਆ ਵਿਚ ਲਿਪਾਇਮਾਨ ਹੋਇਆ ਹੋਇਆ ਹੋਰ) ਜੀਉਣ ਖਾਤਰ ਲਾਲਸਾ ਕਰਦਾ ਹੈਂ। (ਜਦੋਂ ਸਰੀਰਕ) ਤੇਜ ਖਤਮ ਹੋ ਗਿਆ (ਅਤੇ) ਮਨ ਰੂਪ ਪੰਖੀ ਵੀ (ਸਰੀਰ ਵਿਚੋਂ) ਉਡ ਗਿਆ (ਓਦੋਂ) ਘਰ ਅੰਦਰ ਵਿਹੜੇ ਵਿਚ (ਪਈ ਹੋਈ ਖਾਲੀ ਦੇਹੀ ਵੀ ਕਿਸੇ ਨੂੰ) ਚੰਗੀ ਨਹੀਂ ਲਗਦੀ। (ਭਗਤ) ਬੇਣੀ ਜੀ ਆਖਦੇ ਹਨ (ਕਿ ਐ) ਭਗਤ ਜਨੋ! (ਇਹ ਤੱਤ-ਵਿਚਾਰ ਪੱਥਰ ਤੇ ਲੀਕ ਜਾਣ ਕੇ) ਸੁਣੋ (ਜੇ ਜੀਉਂਦਿਆਂ ਨਾਮ ਸਿਮਰਨ ਕਮਾਈ ਦੁਆਰਾ ਦ੍ਰਿਸਟ ਅਨਦ੍ਰਿਸ਼ਟ ਮਾਇਆ ਦੀ ਲਪੇਟ 'ਚੋਂ ਉਪਰ ਉਠਣ ਦਾ ਉਪਰਾਲਾ ਨਾ ਕੀਤਾ ਅਥਵਾ ਮਾਇਆ ਦੇ ਮਾਲਿਕ ਪਰਮੇਸ਼ਰ ਨਾਲ ਨਾ ਜੁੜੇ ਤਾਂ) ਮਰਨ (ਮਗਰੋਂ) ਮੁਕਤੀ ਕਿਸ ਨੇ ਪ੍ਰਾਪਤ ਕੀਤੀ ਹੈ ? (ਭਾਵ ਕਿਸੇ ਨੇ ਵੀ ਪ੍ਰਾਪਤ ਨਹੀਂ ਕੀਤੀ, ਮਰਨ ਮਗਰੋਂ 'ਮੁਕਤੀ' ਨਿਰਾ ਭਰਮ ਭੁਲੇਖਾ ਹੈ)॥੫॥

## ਅਰਥ ਭੇਦ ਅਤੇ ਨਿਰਣੈ

### (ੳ) ਰੇ ਨਰ ਗਰਭ ਕੁੰਡਲ ਜਬ ਆਛਤ, ਉਰਧ ਧਿਆਨ ਲਿਵ ਲਾਗਾ॥

ਇਸ ਪੰਕਤੀ ਵਿਚ ਪਦ 'ਉਰਧ ਧਿਆਨ ਲਿਵ ਲਾਗਾ' ਦੇ ਦੋ ਤਰ੍ਹਾਂ ਅਰਥ ਕੀਤੇ ਜਾਂਦੇ ਹਨ ਜਿਵੇਂ—

੧. (ਉਰਧ) ਸਿਰ ਨੀਚੇ ਔਰ ਚਰਨ ਊਪਰ ਐਸੀ ਦਸ਼ਾ ਮੈਂ ਤੂੰ ਪਰਮੇਸ਼ਰ ਕੇ ਧਿਆਨ ਮੈਂ ਬਿਰਤੀ ਕਰ ਲਾਗ ਰਹਾ ਥਾ। [ਫਰੀਦਕੋਟ ਸਟੀਕ

੨. ਉਸ ਨਾਮ ਉਪਰ ਜੋ ਪਰਮਾਤਮਾ ਹੈ ਤਾਂ ਕੇ ਧਿਆਨ ਮੇ ਲਿਵ ਲਾਗਾ ਨਾਮ ਏਕ ਰਸ ਬ੍ਰਿਤੀ ਲਗ ਰਹੀ ਥੀ। [ਪੰ. ਤਾਰਾ ਸਿੰਘ ਜੀ ਨਰੋਤਮ

੩. ਤੂੰ ਉਚ ਦੇ ਧਿਆਨ ਦੀ ਲਿਵ ਵਿੱਚ ਲਗਾ ਹੋਇਆ ਸੀ। [ਭਾ. ਵੀਰ ਸਿੰਘ ਜੀ

੪. ਉਲਟਾ ਟੰਗਿਆ ਹੋਇਆ ਰੱਬ ਦੇ ਧਿਆਨ ਵਿਚ ਲੱਗਾ ਸੈਂ। [ਸ਼ਬਦਾਰਥ

**ਨਿਰਣੈ**—ਗੁਰਬਾਣੀ ਵਿਚ 'ਉਰਧ' ਪਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ 'ਅਰਧ ਉਰਧ' ਉਰਧ ਤਪ, ਉਰਧ ਮੂਲ, ਉਰਧ ਧਿਆਨਿ, ਉਰਧ ਲਿਵ ਦੇ ਰੂਪ ਵਿਚ ਕੀਤੀ ਹੋਈ ਮਿਲਦੀ ਹੈ ਜੋ ਪਾਠਕਾਂ ਨੂੰ ਸਮਝਣ ਸਮਝਾਉਣ ਵਿਚ ਸਹਾਈ ਹੋ ਸਕਦੀ ਹੈ।

ਅਰਧ ਉਰਧ ੧) **ਅਰਧ ਉਰਧ ਕੀ ਸੰਧਿ ਕਿਉ ਜਾਨੈ॥** [ਪੰਨਾ ੨੨੮

(ਜੀਵ ਤੇ ਬ੍ਰਹਮ ਦੇ ਮੇਲ ਦੀ ਸਮਝ ਕਿਵੇਂ ਆਵੇ ?)

੨) **ਅਰਧ ਉਰਧ ਦੋਊ ਤਹ ਨਾਹੀ, ਰਾਤਿ ਦਿਨਸੁ ਤਹ ਨਾਹੀ॥** [ਪੰਨਾ ੩੩੨

(ਨੀਵੇਂ ਤੇ ਉਚੇ ਦਾ ਭੇਦ......)

੩) **ਅਰਧਹ ਛਾਡਿ, ਉਰਧ ਜਉ ਆਵਾ॥** [ਪੰਨਾ ੩੪੧

(ਹੇਠਾਂ ਅਰਥਾਤ ਜੀਵਪੁਣਾ ਛੱਡ ਕੇ ਉਪਰ ਅਰਥਾਤ ਪੂਰਨਤਾ ਵਿਚ ਆਉਣਾ)।

੪) **ਅਰਧਹ ਉਰਧਹ ਮੰਝਿ ਬਸੇਰਾ॥** [ਪੰਨਾ ੩੪੧

(ਹੇਠ ਉਤੇ ਜਾਣ ਮਗਰੋਂ ਜੀਵ ਦਾ ਬ੍ਰਹਮ ਵਿਚ ਵਾਸਾ ਹੁੰਦਾ ਹੈ)।

੫) **ਤੇਰਸਿ ਤੇਰਹ ਅਗਮ ਬਖਾਣਿ॥ ਅਰਧ ਉਰਧ ਬਿਚਿ ਸਮ ਪਹਿਚਾਣਿ॥** [ਪੰ.੩੪੪

(ਭਾਵ ਹੇਠਾਂ ਉਪਰ ਹਰ ਥਾਂ......)

੬) **ਸੋ ਉਦਾਸੀ ਜਿ ਪਾਲੇ ਉਦਾਸੁ॥ ਅਰਧ ਉਰਧ ਕਰੇ ਨਿਰੰਜਨ ਵਾਸੁ॥** [ਪੰ. ੯੫੨

(ਹੇਠ ਉਪਰ ਭਾਵ ਸਭ ਥਾਂ ਹਰੀ ਦਾ ਵਾਸਾ ਸਮਝੇ)

੭) **ਅਧੋ ਉਰਧ ਅਰਧੰ, ਅਘੰ ਓਘ ਹਰਤਾ॥** [ਪਾ. ੧੦

ਸੋ, 'ਅਰਧ ਉਰਧ' ਦੇ ਅਰਥ ਹਨ—ਨੀਵਾਂ, ਉਚਾਂ, ਹੇਠਾਂ, ਉਤਾਂ, ਜ਼ਮੀਨ ਆਸਮਾਨ, ਜੀਵ ਬ੍ਰਹਮ, ਮਾਤ ਲੋਕ ਤੇ ਪਰਲੋਕ।

ਉਰਧ ਤਪ—੧) **ਉਰਧ ਤਪ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥** [ਪੰ. ੭੪

੨) **ਬਹੁਤੁ ਉਰਧ ਤਪ ਸਾਧਨ ਸਾਧੇ॥.......** [ਪੰਨਾ ੨੦੨

੩) **ਗਰਭ ਕੁੰਟ ਮਹਿ ਉਰਧ ਤਪ ਕਰਤੇ॥**
**ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ॥** [ਪੰਨਾ ੨੫੧

੪) **ਗਰਭ ਜੋਨਿ ਮਹਿ ਉਰਧ ਤਪੁ ਕਰਤਾ॥**
**ਤਉ ਜਠਰ ਅਗਨਿ ਮਹਿ ਰਹਤਾ॥** [ਪੰਨਾ ੩੩੭

੫) **ਜਾਪ ਤਾਪ ਭ੍ਰਮਨ ਬਸੁਧਾ, ਕਰਿ ਉਰਧ ਤਾਪ ਲੈ ਗੈਨ॥** [ਪੰਨਾ ੬੭੪

੬) **ਨਰਕ ਘੋਰ ਮਹਿ ਉਰਧ ਤਪੁ ਕਰਤਾ,**
**ਨਿਮਖ ਨਿਮਖ ਗੁਣ ਗਾਂਹੀ॥** [ਪੰਨਾ ੧੨੦

੭) **ਹੋਮ ਜਗ ਉਰਧ ਤਪ ਪੂਜਾ॥ ਕੋਟਿ ਤੀਰਥ ਇਸਨਾਨੁ ਕਰੀਜਾ॥** [ਪੰਨਾ ੧੩੪੯

ਸੋ, 'ਉਰਧ ਤਪ' ਦੇ ਅਰਥ ਹੋਏ—ਉਚੀਆਂ ਬਾਹਾਂ ਕਰਕੇ, ਖੜੇ ਹੋ ਕੇ ਜਾਂ ਪੁੱਠਾ ਲਟਕ ਕੇ ਤਪ ਕਰਨਾ।

ਉਰਧ ਮੁਖ—੧) **ਕਾਹੇ ਭਈਆ ਫਿਰਤੌ ਫੂਲਿਆ ਫੂਲਿਆ॥**
**ਜਬ ਦਸ ਮਾਸ ਉਰਧ ਮੁਖ ਰਹਤਾ, ਸੋ ਦਿਨੁ ਕੈਸੇ ਭੂਲਿਆ॥** [ਪੰਨਾ ੬੫੪

੨) **ਰਕਤੁ ਬਿੰਦੁ ਕਰਿ ਨਿੰਮਿਆ, ਅਗਨਿ ਉਦਰ ਮਝਾਰਿ॥**
**ਉਰਧ ਮੁਖੁ ਕੁਚੀਲ ਬਿਕਲੁ, ਨਰਕਿ ਘੋਰਿ ਗੁਬਾਰਿ॥** [ਪੰਨਾ ੭੦੬

ਸੋ, ਇਥੇ 'ਉਰਧ' ਦੇ ਅਰਥ ਹਨ, ਊਧਾ, ਮੂਧਾ, ਉਲਟਾ, ਹੇਠਾਂ ਵੱਲ, ਪੁੱਠਾ।

ਉਰਧ ਮੂਲ—੧) **ਉਰਧ ਮੂਲ ਜਿਸੁ ਸਾਖ ਤਲਾਹਾ, ਚਾਰਿ ਬੇਦ ਜਿਤੁ ਲਾਗੇ॥** [ਪੰਨਾ ੫੦੩

ਉਰਧ ਧਿਆਨ-੧) **ਖਸਮ ਸੇਤੀ ਅਰਦਾਸਿ ਵਖਾਣੈ,**
**ਉਰਧ ਧਿਆਨਿ ਲਿਵ ਲਾਗਾ॥** [ਪੰਨਾ ੭੪

**੨) ਗਰਭ ਕੁੰਡਲ ਮਹਿ ਉਰਧ ਧਿਆਨੀ॥ ਆਪੇ ਜਾਣੈ ਅੰਤਰਜਾਮੀ॥**
(ਉਚੇ ਪਰਮਾਤਮਾ ਦੇ ਧਿਆਨ ਵਿਚ) [ਪੰਨਾ ੧੦੨੬-੨੭

ਉਰਧ ਲਿਵ—**ਅਗਨਿਕੁੰਟ ਮਹਿ ਉਰਧ ਲਿਵ ਲਾਗਾ, ਹਰਿ ਰਾਖੈ ਉਦਰ ਮੰਝਾਰਾ॥** [ਪੰਨਾ ੭੨੦

ਕਾਵਿ ਦੀ ਚਾਲ ਨੂੰ ਸਹੀ ਰੱਖਣ ਲਈ ਗੁਰਬਾਣੀ ਅੰਦਰ 'ਉਰਧ' ਦੀ ਥਾਂ ਕਈ ਵਾਰ 'ਊਰਧ' ਪਦ ਵੀ ਵਰਤਿਆ ਹੈ, ਜਿਵੇਂ ਕਿ—

**੧. ਗੁਰ ਪ੍ਰਸਾਦਿ ਊਰਧ ਕਮਲ ਬਿਗਾਸ॥** [ਪੰਨਾ ੯੬੪

**੨. ਜਿਥੈ ਅਗਨਿ ਭਖੈ ਭੜਹਾਰੇ॥ ਊਰਧ ਮੁਖ ਮਹਾ ਗੁਬਾਰੇ॥** [ਪੰਨਾ ੧੦੦੭
(ਨੀਵਾਂ ਮੂੰਹ ਹੇਠ ਵੱਲ ਨੂੰ)

**੩. ਕਿਰਤੁ ਪਇਆ ਅਧ ਊਰਧੀ, ਬਿਨੁ ਗਿਆਨ ਬੀਚਾਰਾ॥** [ਪੰਨਾ ੨੨੮
(ਹੇਠਾਂ ਉਤੇ ਭਾਵ ਨਰਗ ਸੁਰਗ ਵਿਚ)

ਸੰਸਕ੍ਰਿਤ ਵਿਚ 'ਉਰਧ' ਸ਼ਬਦ ਦੇ ਅਰਥ 'ਉਚਾ' ਹਨ ਪਰ ਦੇਸ਼ ਭਾਸ਼ਾ ਵਿਚ ਇਹ ਪਦ 'ਉਲਟਾ' ਦੇ ਅਰਥ ਵੀ ਦਿੰਦਾ ਹੈ ਜਿਵੇਂ ਕਿ ਉਪਰੋਕਤ ਪਰਮਾਣਾਂ ਤੋਂ ਸਪਸ਼ਟ ਹੈ।

ਇਸ ਸ਼ਬਦ ਵਿਚ 'ਉਰਧ ਤਪ' ਤੋਂ ਭਾਵ ਉਹ ਹਾਲਤ ਹੈ ਜਿਸ ਦਾ ਵਰਨਣ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੈਤਸਰੀ ਕੀ ਵਾਰ ਵਿਚ ਕੀਤਾ ਹੈ—'ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ' (ਪੰ. ੭੦੬) ਸ਼ਬਦਾਰਥ ਵਿਚ 'ਉਰਧ' ਬਾਰੇ ਪੰਨਾ ੨੫ ਤੇ ਇਕ ਫੁਟ-ਨੋਟ ਦਿੱਤਾ ਹੈ—

'ਉਲਟਾ। ਇਹ ਇਕ ਪ੍ਰਚਲਤ ਖਿਆਲ ਹੈ ਕਿ ਬੱਚਾ ਮਾਂ ਦੇ ਪੇਟ ਵਿਚ ਉਲਟਾ ਖੜਾ ਰੱਬ ਦਾ ਧਿਆਨ ਧਰਦਾ ਹੈ ਤੇ ਅਰਦਾਸਾਂ ਕਰਦਾ ਹੈ ਕਿ ਇਸ ਬਿਪਤਾ ਤੋਂ ਬਚਾਵੋ।' ਪਰ ਇਹ ਪ੍ਰਚਲਤ ਖਿਆਲ ਨਹੀਂ ਸਗੋਂ ਗੁਰਬਾਣੀ ਇਸ ਵਿਚਾਰ ਤੇ ਮੁਹਰ ਲਾ ਰਹੀ ਹੈ।

ਜਿਥੋਂ ਤਕ 'ਉਰਧ ਧਿਆਨ' ਦੇ ਅਰਥ ਦਾ ਸਬੰਧ ਹੈ, ਇਸ ਦਾ ਭਾਵ 'ਉਲਟੇ ਟੰਗੇ ਹੋਏ' ਨਹੀਂ ਸਗੋਂ 'ਉਚੇ ਪਰਮਾਤਮਾ ਦੇ ਧਿਆਨ ਵਿਚ' ਕਰਨੇ ਠੀਕ ਹਨ ਜਿਵੇਂ ਕਿ ਪਿਛੇ ਦਿੱਤੇ ਪ੍ਰਮਾਣਾਂ ਤੋਂ ਸਪਸ਼ਟ ਹੁੰਦਾ ਹੈ। ਉਥੇ 'ਧਿਆਨਿ' ਪਦ ਦੇ 'ਨ' ਨੂੰ ਸਿਹਾਰੀ ਹੈ ਜੋ ਕਿ 'ਵਿਚ' ਦੇ ਅਰਥ ਦਿੰਦੀ ਹੈ। ਫਿਰ 'ਉਰਧ' ਦਾ 'ਧ' ਅਤੇ 'ਧਿਆਨ' ਦਾ ਨੰਨਾ ਜਦੋਂ ਮੁਕਤਾ ਹੋਣ ਤਾਂ ਉਸ ਵਿਚੋਂ ਸਬੰਧਕੀ ਅਰਥ 'ਵਿਚੋਂ' ਨਿਕਲਦੇ ਹਨ ਨਾਂਵ ਰੂਪ ਵਿਚ ਨਹੀਂ ਹੁੰਦਾ। ਇਹ ਠੀਕ ਹੈ ਕਿ ਭਗਤ ਬੇਣੀ ਜੀ ਜੀਵ ਨੂੰ ਗਰਭ ਜੋਨੀ (ਕੁਹਥੜੀ ਥਾਂ) ਤੇ ਕਸ਼ਟ ਵਾਲੇ ਦਿਨਾਂ ਦਾ ਚੇਤਾ ਕਰਾ ਰਹੇ ਹਨ ਪਰ 'ਉਰਧ ਧਿਆਨ' ਦਾ ਸੰਕੇਤ ਪ੍ਰਭੂ ਦੇ ਧਿਆਨ ਵਿਚ ਲੱਗ ਕੇ ਸਿਮਰਨ ਕਰਨ ਦਾ ਹੀ ਹੈ, ਉਲਟੇ ਲਟਕਣ ਦਾ ਨਹੀਂ। ਮਾਂ ਦੇ ਪੇਟ ਵਿਚ ਜੀਵ ਦਾ ਮੂੰਹ ਤਾਂ ਹੇਠਾਂ ਹੁੰਦਾ ਹੈ ਪਰ ਧਿਆਨ ਦਾ ਮੂੰਹ ਨਾਲ ਕੋਈ ਸਬੰਧ ਨਹੀਂ, ਸੁਰਤਿ ਨਾਲ ਜੋੜ ਹੈ। ਫਿਰ ਇਸ ਤੋਂ ਅਗਲੀ ਪੰਕਤੀ ਤੋਂ ਵੀ ਸਪਸ਼ਟ ਹੁੰਦਾ ਹੈ ਕਿ ਉਸ ਸਮੇਂ ਪ੍ਰਭੂ ਦੇ ਧਿਆਨ ਵਿਚ ਇਸ ਜੀਵ ਨੂੰ ਆਪਣੀ ਪਦਵੀ ਦਾ ਕੋਈ ਹੰਕਾਰ ਨਹੀਂ ਸੀ। ਹਾਂ, ਜਿਥੇ 'ਉਰਧ ਤਪ' ਸ਼ਬਦ ਵਰਤੇ ਹਨ ਉਥੇ 'ਪੁੱਠਾ ਟੰਗਿਆ ਹੋਇਆ', ਜਾਂ 'ਉਲਟਾ ਹੋ ਕੇ ਤਪ ਕਰਨਾ' ਅਰਥ ਕਰਨੇ ਠੀਕ ਹਨ।

## (ਅ) ਮਿਰਤਕ ਪਿੰਡਿ ਪਦ ਮਦ ਨਾ, ਅਹਿਨਿਸਿ ਏਕੁ, ਅਗਿਆਨ ਸੁ ਨਾਗਾ॥

ਇਸ ਪੰਕਤੀ ਵਿਚ ਆਏ ਸ਼ਬਦ 'ਮਦ ਨਾ' ਨੂੰ ਫਰੀਦਕੋਟੀ ਸਟੀਕ ਵਿਚ ਜੁੜਤ ਪਦ ਕਰਕੇ 'ਮਦਨਾ' ਅੰਕਿਤ ਕੀਤਾ ਹੈ। ਇਸੇ ਤਰ੍ਹਾਂ ਬਾਕੀ ਟੀਕਾਕਾਰਾਂ ਨੇ 'ਅਗਿਆਨ ਸੁ ਨਾਗਾ' ਨੂੰ ਅਗਿਆਨ ਸੁ ਨਾਗਾ' ਅਤੇ 'ਏਕੁ ਅਗਿਆਨ ਸੁ ਨਾ ਗਾ' ਪਦਛੇਦ ਕੀਤਾ ਹੈ। ਪਿਛਲੇ ਭਾਗ ਵਾਲੀ ਅੱਧੀ ਪੰਕਤੀ 'ਅਹਿਨਿਸਿ ਏਕੁ ਅਗਿਆਨ ਸੁ ਨਾਗਾ' ਦੇ ਬਿਸਰਾਮ ਅਤੇ ਅਰਥਾਂ ਬਾਰੇ ਵੀ ਟੀਕਾਕਾਰਾਂ ਵਿਚ ਮਤਭੇਦ ਹਨ।

ਪ੍ਰਚਲਤ ਅਰਥ ਇਹ ਹਨ—

੧. ਤਿਸ ਕਾਲ ਮੈਂ (ਮਿਰਤਕ) ਮਿਟੀ ਦਾ ਪਿੰਡ ਜੋ ਮਾਨੁਖ ਸਰੀਰ ਹੈ ਇਸ ਪਦਵੀ ਦਾ (ਮਦ) ਹੰਕਾਰ ਨਹੀਂ ਥਾ ਦਿਨ ਰਾਤ ਇਕ ਅਗਯਾਨ ਮੈ ਮਗਨ ਔਰ ਸਰੀਰ ਕਰਕੇ ਨਗਨ ਐਸੀ ਦਸ਼ਾ ਥੀ ਵਾ ਪੂਰਬ ਜਨਮੋਂ ਕਾ ਜੋ ਅਗਯਾਨ ਹੈ ਤਿਸ ਕਾ ਨਾਗਾ ਥਾ ਭਾਵ ਏਹਿ ਕਿ ਸਾਸਤ੍ਰ ਮੈ ਲਿਖਾ ਹੈ ਕਿ ਤਿਸ ਕਾਲ ਮੈ ਸੌ ਜਨਮ ਦੀ ਗਯਾਤ ਹੋਤੀ ਹੈ ਅਰ ਪਰਮੇਸ਼ਰ ਕਾ ਸਿਮਰਨ ਕਰਤਾ ਹੈ। [ਫਰੀਦਕੋਟ ਸਟੀਕ

੨. ਮਿਰਤਕ ਪਿੰਡ ਮਦ (ਤਦੋਂ) ਮਿਟੀ ਦੇ ਭੇਲੇ ਸਮਾਨ (ਤੇਰਾ) ਪਦ ਦਰਜਾ ਸੀ। 'ਮਦ ਨਾ' (ਕੋਈ ਕਿਸੇ ਭਾਂਤ ਦਾ) ਮਾਨ ਨਹੀਂ ਸੀ (ਤੇਰੇ ਅੰਦਰ) ਅਤੇ 'ਅਹਿਨਿਸਿ' ਰਾਤ ਦਿਨ ਏਕ ਅਗਿਆਨ' ਇਕ ਮਾਤ੍ਰ ਅਗਿਆਨ (ਬੇ-ਸਮਝੀ ਜੜ੍ਹਤਾ) ਕਾਰਨ 'ਸੁ ਨਾਗਾ' ਸੁੰਨਆਗਾ-ਅੰਗ ਸੁੰਨ (ਸਨ ਤੇਰੇ) ਭਾਵ ਸਾਰਾ ਸਰੀਰ ਤੇਰਾ ਜਕੜਿਆ ਹੋਇਆ ਸੀ। ਜਾਂ ਇਉਂ ਕਹੋ (ਆਗਾ-ਸੁੰਨ-ਅਤਯੰਤ ਜੜ੍ਹਤਾ ਵਾਪਰੀ ਹੋਈ ਸੀ ਤੇਰੇ ਉਤੇ)। [ਸੰਤ ਸੰਪੂਰਨ ਸਿੰਘ ਜੀ

੩. (ਤਦੋਂ ਇਸ) ਮਿੱਟੀ ਦੀ ਪਿੰਡੀ (ਭਾਵ ਸਰੀਰ) ਦਾ (ਤੈਨੂੰ ਕੋਈ) ਹੰਕਾਰ ਨਹੀਂ ਸੀ, ਦਿਨੇ ਰਾਤ ਇਕ ਅਗਿਆਨ ਅਭਾਵ (ਬਣਿਆ ਰਹਿੰਦਾ ਸੀ)।

੪. (ਤੈਨੂੰ ਤਦੋਂ) ਸਰੀਰ ਦੀ ਹੋਂਦ ਦਾ ਅਹੰਕਾਰ ਨਹੀਂ ਸੀ, ਦਿਨੇ ਰਾਤ ਇਕ ਪ੍ਰਭੂ ਨੂੰ (ਸਿਮਰਦਾ ਸੈਂ), (ਤੇਰੇ ਅੰਦਰ) ਅਗਿਆਨ ਦੀ ਅਣਹੋਂਦ ਸੀ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ**—ਇਸ ਪੰਕਤੀ ਦੇ ਆਰੰਭਕ ਸ਼ਬਦ ਦੇ ਰੂਪ ਵੇਖਿਆਂ ਪਤਾ ਲਗਦਾ ਹੈ ਕਿ ਬਹੁਤੇ ਸ਼ਬਦ ਇਸਤ੍ਰੀ-ਵਾਚਕ ਹਨ ਜਿਵੇਂ 'ਪਿੰਡ' ਤੋਂ 'ਪਿੰਡਿ' ਭਾਵ ਪਿੰਡੀ ਅਤੇ 'ਪਦੁ' ਤੋਂ 'ਪਦ' ਭਾਵ ਪਦਵੀ, 'ਮਦੁ' ਤੋਂ 'ਮਦ-ਮਸਤੀ ਭਾਵ ਮਾਣ-ਵਡਿਆਈ। 'ਏਕੁ' ਦਾ ਕੱਕਾ ਔਂਕੜ ਸਹਿਤ ਹੈ ਅਤੇ 'ਅਗਿਆਨ' ਦਾ ਨੰਨਾ ਮੁਕਤਾ ਹੈ। ਫਿਰ 'ਸੁਨਾਗਾ' ਨੂੰ ਜੁੜਤ ਪਦ ਮੰਨ ਕੇ 'ਸੁੰਨ-ਅੰਗਾ' ਅਰਥ ਕਰਨੇ ਠੀਕ ਨਹੀਂ। ਕਿਉਂਕਿ 'ਸੁ' ਦੇ ਉਪਰ ਟਿੱਪੀ ਨਹੀਂ। ਇਸੇ ਪ੍ਰਕਾਰ 'ਅਗਿਆਨ ਸੁ ਨਾ ਗਾ' ਪਦ-ਛੇਦ ਪਾਠ ਕਰਨਾ ਵੀ ਠੀਕ ਨਹੀਂ ਕਿਉਂ ਜੋ 'ਸੁ' ਦੇ ਅਰਥ ਹਨ 'ਉਹ' ਜੋ ਕਿ ਇਥੇ ਕਰਨੇ ਫਬਦੇ ਹੀ ਨਹੀਂ। ਇਸ ਕਰਕੇ ਬਹੁਤੇ ਟੀਕਾਕਾਰਾਂ ਨੇ'ਸੁ' ਦੇ ਅਰਥ ਕੀਤੇ ਹੀ ਨਹੀਂ। ਨਿਰਣਯ ਦੇ ਤੌਰ ਤੇ, ਇਥੇ 'ਸੁ' ਅੱਵਯ ਰੂਪ ਵਿਚ ਵਰਤਿਆ ਗਿਆ ਹੈ ਜਿਸ ਦੇ ਅਰਥ ਹਨ : ਅਤੀ, ਬਹੁਤ ਜ਼ਿਆਦਾ, ਚੰਗੀ ਤਰ੍ਹਾਂ। (ਨਾਗਾ) ਤੁਰਕੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ 'ਗੈਰ-ਹਾਜ਼ਰੀ, ਨਾ-ਮੌਜੂਦਗੀ' ਅਣਹੋਂਦ, ਅਭਾਵ। ਸੋ ਅਰਥ ਹੋਏ—ਮਿੱਟੀ ਦੀ ਦੇਹੀ (ਇਸ) ਪਦਵੀ ਦਾ (ਕੋਈ) ਮਾਣ-ਹੰਕਾਰ ਨਹੀਂ ਸੀ ਦਿਨ ਰਾਤ ਇਕ (ਪ੍ਰਭ) ਨੂੰ ਯਾਦ ਕਰਦਾ ਸੈਂ ਅਤੇ ਅਗਿਆਨਤਾ ਦਾ ਚੰਗੀ ਤਰ੍ਹਾਂ ਅਰਥਾਤ ਬਿਲਕੁਲ ਅਭਾਵ ਸੀ।

## (ੲ) ਚੇਤਿ ਰਾਮੁ, ਨਾਹੀ ਜਮਪੁਰਿ ਜਾਹਿਗਾ, ਜਨੁ ਬਿਚਰੈ ਅਨੁਰਾਧਾ॥

ਇਸ ਪੰਕਤੀ ਦੇ ਪਹਿਲੇ ਹਿੱਸੇ ਦੇ ਅਰਥਾਂ ਵਿਚ ਐਨਾ ਅੰਤਰ ਨਹੀਂ ਜਿੰਨਾ ਕਿ ਦੂਜੇ ਅੱਧੇ ਭਾਗ ਦੇ ਅਰਥਾਂ ਵਿਚ ਹੈ। ਪਹਿਲੇ ਅੱਧੇ ਭਾਗ ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ, ਜਿਵੇਂ ਕਿ—

੧. ਰਾਮ ਨੂੰ ਯਾਦ ਕਰ ਨਹੀਂ ਤਾਂ ਜਮਪੁਰੀ ਵਿਚ ਜਾਵੇਂਗਾ।

੨. ਰਾਮ ਨੂ ਚੇਤ ਕੇ ਜਮਪੁਰੀ ਵਿਚ ਨਹੀਂ ਜਾਹਿੰਗਾ।

ਜੇ ਦੂਜੇ ਨੰਬਰ ਵਾਲੇ ਅਰਥ ਅਪਣਾਈਏ ਤਾਂ 'ਰਾਮੁ' ਪਦ ਮਗਰੋਂ ਬਿਸਰਾਮ ਦੇਣਾ ਠੀਕ ਨਹੀਂ ਹੈ, ਪਰ ਭਗਤ ਜੀ ਇਸ ਸ਼ਬਦ ਦੁਆਰਾ ਉਪਦੇਸ਼ ਰੂਪ ਵਿਚ ਉਚਾਰਣ ਕਰ ਰਹੇ ਹਨ, ਇਸ ਲਈ ਇਥੇ 'ਚੇਤਿ' ਸ਼ਬਦ ਨੂੰ ਸੰਬੋਧਨ ਰੂਪ ਵਿਚ ਸਮਝ ਕੇ ਅਰਥ ਕਰਨੇ ਹਨ, 'ਕਿ ਹੇ ਜੀਵ ! ਤੂੰ ਰਾਮ ਨੂੰ ਯਾਦ ਕਰ, (ਜੇ) ਨਹੀਂ (ਸਿਮਰਹਿੰਗਾ ਤਾਂ) ਜਮਪੁਰੀ ਵਿਚ ਜਾਵੇਂਗਾ।

ਇਸ ਤਰ੍ਹਾਂ ਪਿਛੇ ਅੱਧੇ ਭਾਗ ਦੇ ਅਰਥ ਵਿਦਵਾਨਾਂ ਨੇ ਇਉਂ ਕੀਤੇ ਹਨ—

੧. (ਜਨੁ) ਮਤਿ (ਅਨੁਰਾਧਾ) ਬਿਨਾ ਅਰਾਧਨਾ ਕਰੇ ਬਿਚਰ ਭਾਵ ਏਹਿ ਕਿ ਭਜਨ ਕੇ ਬਿਨਾਂ ਕਾਜ ਬੀਤ ਮਤਿ ਕਰ ਵਾ ਹੇ ਜਨ ਅਰਾਧਨੇ ਸੇ ਰਹਤ ਹੋ ਕਰ ਬਿਚਰਤਾ ਹੈਂ ਰਾਮ ਕੋ ਸਿਮਰ। [ਫਰੀਦਕੋਟ ਸਟੀਕ

੨. ਯਾਂ ਤੇ ਜਨ ਬਿਚਰੇ, ਨਾਮ ਨਾ ਬਿਚਰ ਰਾਮ ਨਾਮ ਕੋ ਛੋਡ ਕੇ ਅਨ ਨਾਮ ਅਨਯ ਆਨ ਦੇਵ ਕੇ ਰਾਧਾ, ਸਾਧਨ 'ਅਰਥਾਤ ਜਪ ਪੂਜਾ ਕਿ ਕਰਮ ਅਨ ਦੇਵਨ ਦੇ ਸਿੱਧਨ ਕਰਨੇ ਮੇਂ ਮਤ ਫਿਰ ਪਰਮੇਸ਼ਰ ਕੇ ਸਾਧਨ ਮੇਂ ਹੀ ਸਾਵਧਾਨ ਹੋ। ਅਰਥਵਾ ਅਨਾਰਾਧਨ, ਅਸਾਧਯ ਕਾ ਨਾਮ ਹੈ। ਜਿਸ ਕੋ ਕਾਹੂੰ ਉਪਾਯ ਤੇ ਸਮਝਾਯ ਨਾ ਸਕੀਏ। ਅਨਾਰਾਧਯ ਸੇ ਅਨਰਾਧਾ ਬਨਾ ਹੈ। ਯਾਂ ਤੇ ਯਹ ਅਸਧਾਯ ਕਾ ਨਾਮ ਹੈ। ਜਿਸ ਦਾ ਨਾਮ ਗੁਰਬਾਣੀ ਮੇਂ ਵੇਮੁਖ ਹੈ। ਯਾਂ ਤੇ ਜਨ ਬਿਚਰੇ ਅਨਰਾਧਾ, ਨਾਮ ਰਾਮ ਨਾਮ ਸੇ ਵੇਮੁਖ ਹੁਯਾ ਮਤ ਬਿਚਰੈ'। [ਪੰ. ਤਾਰਾ ਸਿੰਘ ਨਰੋਤਮ

੩. (ੳ) (ਤੂੰ) ਐਂਉਂ ਫਿਰ ਰਿਹਾ ਹੈਂ ਜਿਵੇਂ ਅਨਰਾਧਾ ਹੁੰਦਾ ਹੈ।

(ਅ) ਨਿਰੁਕਤ ਵਿਚ ਅੰਕਤ ਹੈ ਕਿ ਅਨਪੜ੍ਹ, ਮੂਰਖ, ਅਨ+ਅਰਾਧਾ ਜਿਸ ਨੇ ਅਰਾਧਨਾ ਨਹੀਂ ਕੀਤੀ। ਪਰ ਅਨਪੜ੍ਹ ਅਰਥ ਵਧੀਕ ਢੁਕਦਾ ਹੈ। [ਭਾ. ਵੀਰ ਸਿੰਘ ਜੀ

੪. (ਤੂੰ ਫਿਰਦਾ ਹੈਂ) ਜਿਵੇਂ ਕੋਈ ਅਮੋੜ ਬੰਦਾ ਫਿਰਦਾ ਹੈ। [ਪ੍ਰੋ. ਸਾਹਿਬ ਸਿੰਘ ਜੀ

੫. ਅਨਰਾਧਾ ਅਮੋੜ, ਮੂੰਹਤਾਣਾ।..... [ਮਹਾਨ ਕੋਸ਼

੬. ਜਨ ਬਿਚਰੈ' ਮਤ ਵਰਤ, 'ਅਨਰਾਧਾ' ਅਨਰਿੱਧੇ (ਅਨਪੱਕੇ) ਕੱਚਪਿਚ ਵਿਖੇ ਅਰਥਾਤ ਕੱਗਿਚਆਂ ਖਿੱਲਿਆਂ (ਕੁਰਾਹੀ) ਕੰਮਾਂ ਵਿਚ ਨਾ ਵਰਤ। ਭਾਵ (ਅਨਰਾਧੇ-ਬੇਰਾਹੇ ਵਾ ਅਨਸਾਧੇ ਬਿਸੰਜਮੀ ਜੀਵਨ ਵਿਖੇ ਆਯੂ ਨ ਗਵਾ ਪਿਆ)। [ਸੰਤ ਸੰਪੂਰਨ ਸਿੰਘ ਜੀ

'ਅਨ' ਪਦ ਕਈ ਸ਼ਬਦਾਂ ਦੇ ਪਹਿਲਾਂ ਲਗ ਕੇ ਨਿਖੇਧ ਬੋਧਕ ਅਰਥ ਦਿੰਦਾ ਹੈ ਜਿਵੇਂ ਕਿ - ਅਨਪੜ੍ਹ ਅਨਘੜ, ਅਨਜਾਣ, ਆਦਿ ਆਦਿ, ਪਰ ਕਈ ਥਾਵਾਂ ਤੇ ਇਹੋ ਪਦ 'ਹੋਰ' ਦੇ ਅਰਥ ਵੀ ਦੇਂਦਾ ਹੈ ਜਿਵੇਂ ਕਿ ਅਨਹੇਰਾ, ਅਨਠਾਹੀ, ਅਨਸੇਵਾ ਆਦਿ ਆਦਿ।

**ਨਿਰਣੈ**—ਵਿਚਾਰ ਅਧੀਨ ਪੰਕਤੀ ਵਿਚ 'ਅਨਰਾਧਾ' ਤੋਂ ਭਾਵ ਹੈ 'ਅਨ+ਅਰਾਧਾ' ਅਥਵਾ ਸਿਮਰਨ ਤੋਂ ਬਿਨਾਂ ਅਮੋੜ)। 'ਜਨੁ' ਦੇ ਅਰਥ ਹਨ 'ਮਾਨੋਂ, ਜਾਣੋਂ', ਜਿਵੇਂ ਕਿ 'ਨਾਮ ਸੁਨਤ ਜਨੁ ਬਿਛੂਅ ਡਸਾਨਾ' ਪੰਕਤੀ ਵਿਚ 'ਜਨੁ' ਇਸੇ ਭਾਵ ਵਿਚ ਵਰਤਿਆ ਹੈ। ਅਤੇ 'ਬਿਚਰੈ' ਦੇ ਅਰਥ ਹਨ ਵਿਚਰਦਾ ਹੈ; ਫਿਰਦਾ ਹੈ। ਸੋ, ਸਾਰੀ ਪੰਕਤੀ ਦੇ ਅਰਥ ਬਣਨਗੇ-ਵਾਹਿਗੁਰੂ (ਅਕਾਲ ਪੁਰਖ) ਨੂੰ ਚੇਤੇ ਕਰ (ਅਤੇ ਜੇ ਚੇਤੇ) ਨਹੀਂ (ਕਰਦਾ ਤਾਂ ਸਮਝ ਲੈ, ਜਾਣ ਲੈ ਕਿ ਤੂੰ) ਜਮਪੁਰੀ ਨੂੰ ਜਾਏਂਗਾ (ਤੂੰ ਇਉਂ ਫਿਰਦਾ ਹੈਂ) ਜਿਵੇਂ (ਕੋਈ) ਸਿਮਰਨ ਤੋਂ ਹੀਣਾ (ਮਨੁੱਖ) ਫਿਰਦਾ ਹੁੰਦਾ ਹੈ।

## (ਸ) ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ, ਤਉ ਪੰਚ ਪ੍ਰਗਟ ਸੰਤਾਪੈ॥

ਇਸ ਪੰਕਤੀ ਵਿਚ 'ਰਸੁ ਮਿਸੁ ਮੇਧੁ' ਤਿੰਨਾਂ ਪਦਾਂ ਦੇ ਵੱਖ ਵੱਖ ਅਰਥ ਕੀਤੇ ਗਏ ਹਨ—

੧. (ਰਸੁ ਮਿਸੁ) ਤਦਾਕਾਰ ਹੋ ਕਰ ਵਾ (ਰਸੁ) ਔਖਧੀਓ ਕੇ (ਮਿਸੁ) ਬਹਾਨੇ ਕਰਕੇ (ਮੇਧੁ) ਪਵਿੱਤ੍ਰ ਰੂਪ ਤਥਾ ਅੰਮ੍ਰਿਤ ਸਮਝ ਕਰਕੇ ਬਿਖੁ ਜੋ ਮਦਰਾਦਿ ਹੈ ਸੋ ਚਖਤਾ ਭਯਾ ਤਿਸ ਕੇ ਬਲ ਕਰਕੇ ਕਾਮਾਦਿ ਜੋ ਪੰਚ ਹੈਂ ਸੋ ਪ੍ਰਗਟ ਹੀ (ਸੰਤਾਪੈ) ਦੁਖ ਦੇਤੇ ਹੈਂ। [ਫਰੀਦਕੋਟ ਸਟੀਕ

੨ ਪੰਡਤ ਤਾਰਾ ਸਿੰਘ ਨਰੋਤਮ ਦੇ ਅਰਥ ਉਪਰੋਕਤ (੧) ਵਾਲੇ ਅਰਥਾਂ ਨਾਲ ਮਿਲਦੇ ਹਨ।

੩. ਮੇਧੁ-ਮਾਸ ਦਾ ਰਸ, ਸ਼ੋਰਬਾ, ਬਮਸ਼ ਵਿਚ ਕੁਰਬਾਨੀ ਕਰੇ ਜਾਣ ਵਾਲੇ ਪਸ਼ੂ.... [ਮ. ਕੋਸ਼

੪. ਸੁਆਦ ਦੇ ਬਹਾਨੇ ਅੰਮ੍ਰਿਤ (ਮਝ ਕੇ) ਅਪਵਿਤ੍ਰ ਵਿਹੁ ਖਾ ਜਾਂਦਾ ਰਿਹੋਂ ਤਾਂ ਪੰਜ (ਕਾਮ ਆਦਿ ਵਿਸ਼ੇ) ਪ੍ਰਗਟ (ਹੋਏ) ਸੰਤਾਪ ਦੇਣ ਲੱਗੇ। [ਭਾਈ ਵੀਰ ਸਿੰਘ ਜੀ

੫. ਮਿਸੁ-ਮਿੱਸਾ ਭੋਗ। ਮੇਧੁ-ਮਾਸ ਦਾ ਰਸੁ, ਸ਼ੋਰਬਾ। ਚੰਗੇ ਮੰਦੇ ਸਭ ਪਦਾਰਥ ਖਾਂਦਾ ਹੈ।
[ਸ਼ਬਦਾਰਥ

੬. ਮਿਸੁ- ਮੇਧੁ-ਪਵਿੱਤਰ [ਦਰਪਣ

**ਨਿਰਣੈ—**ਵਿਚਾਰ ਅਧੀਨ ਪੰਕਤੀ ਵਿਚ ਸਿਵਾਇ 'ਚਾਖੀ' (ਕਿਰਪਾ) ਪਦ ਦੇ ਸਾਰੇ ਹੀ ਨਾਮ (ਸੰਗਯਾ) ਰੂਪ ਵਿਚ ਹਨ, ਇਸੇ ਲਈ 'ਰਸੁ' ਦਾ ਅਰਥ 'ਰਸਾਂ ਦੇ ਬਹਾਨੇ' ਨਹੀਂ ਬਣ ਸਕਦਾ। 'ਮੇਧੁ' ਦੇ ਕੋਸ਼ਕ ਅਰਥ 'ਮਾਸ' ਅਰਥ ਹਨ। 'ਮਾਸ' ਵੀ ਇਕ ਪਰਕਾਰ ਦਾ ਰਸ ਹੈ ਅਤੇ 'ਰਸ' ਇਸ ਪੰਕਤੀ ਦਾ ਪਹਿਲਾ ਪਦ ਹੈ। 'ਮੇਧ' ਪਦ ਨੂੰ ਨਾਲ ਜੋੜਿਆ ਜਾਏ ਤਾਂ ਅਰਥ 'ਪਵਿੱਤ੍ਰ ਕਰਨਾ ਹਨ। ਪਰ ਮਾਸ ਖਾਣ ਤੇ ਸ਼ਰਾਬ ਪੀਣ ਵਾਲੇ ਨੂੰ ਅੰਮ੍ਰਿਤ ਕਉੜਾ ਲਗਦਾ ਹੈ। 'ਮਿਸੁ' ਪਦ ਦਾ ਅਰਥ 'ਬਹਾਨਾ ਕਰਨਾ' ਹੀ ਪ੍ਰਸੰਗਕ ਹਨ। ਰਸੁ ਅਤੇ ਮਿਸੁ ਦੋਨਾ ਸ਼ਬਦਾਂ ਦੇ ਅਰਥਾਂ ਦਾ ਪ੍ਰਸਪਰ ਸੰਜੋਗ ਹੈ, ਜਿਵੇਂ ਕਿ ਪੰਜਾਬੀ ਬੋਲੀ ਵਿਚ ਆਮ ਸ਼ਬਦ ਬੋਲੇ ਜਾਂਦੇ ਹਨ—ਖੱਟਾ-ਮਿੱਠਾ, ਕੌੜਾ ਕਸੈਲਾ, ਗੰਦਾ-ਮੰਦਾ ਆਦਿ ਆਦਿ। ਇਸ 'ਰਸ' ਦਾ ਭਾਵ ਸਾਰੇ ਮਿੱਠੇ ਰਸਾਂ ਦਾ ਸਮੂੰਹ ਹੈ ਅਤੇ 'ਮਿਸੁ' ਤੋਂ ਭਾਵ ਹੋਰ ਸਲੂਣੇ ਰਸਾਂ ਤੋਂ ਹੈ।

ਸੋ, ਇਸ ਪੰਕਤੀ ਵਿਚ ਦੁਨਿਆਵੀ ਰਸਾਂ ਦੀ ਨਾਮ ਰੂਪੀ ਅੰਮ੍ਰਿਤ ਰਸ ਨਾਲ ਤੁਲਨਾ ਕਰਕੇ ਇਉਂ ਅਰਥ ਬਣਦੇ ਹਨ—'(ਓਇ ਮੂਰਖਾ ! ਤੂੰ ਮਿੱਠਾ) ਰਸ ਤੇ ਮਿਸਾ (ਸਲੂਣਾ ਰਸ) ਚੰਗਾ ਸਮਝਿਆ ਅਤੇ ਅੰਮ੍ਰਿਤ (ਨਾਮ ਰੂਪੀ ਰਸ) ਨੂੰ ਬਿਖ (ਜ਼ਹਰਵੱਤ ਸਮਝ ਕੇ) ਚਖਿਆ ਅਰਥਾਤ ਇਸ ਨੂੰ ਕੌੜਾ ਸਮਝ ਕੇ ਛੱਡ ਦਿੱਤਾ (ਭਾਵ ਕਾਮ ਵਾਸ਼ਨਾ ਦੇ ਅਧੀਨ 'ਬਿਖੇ ਰਸ' ਨੂੰ ਮਿੱਠਾ ਸਮਝ ਕੇ ਭੋਗਦਾ ਰਹਿਆ ਅਤੇ ਅੰਮ੍ਰਿਤ ਤੈਨੂੰ ਕੌੜਾ ਭਾਸਿਆ। ਉਸ ਦਾ ਸਿੱਟਾ ਇਹ ਨਿਕਲਿਆ ਕਿ ਕਾਮ ਕਰੋਧ ਅਤੇ ਲੋਭ ਮੋਹ ਅਹੰਕਾਰ ਦੂਤਾਂ ਨੇ ਤੈਨੂੰ ਪ੍ਰਗਟ ਤੌਰ ਤੇ ਕਈ ਪ੍ਰਕਾਰ ਦੇ ਦੁੱਖ ਦਿੱਤੇ।

## (ਹ) ਅਵਰ ਮਰਤ ਮਾਇਆ ਮਨੁ ਤੋਲੇ, ਤਉ ਭਗ ਮੁਖਿ ਜਨਮੁ ਵਿਗੋਇਆ॥

ਟੀਕਾਕਾਰਾਂ ਨੇ ਇਸ ਪੰਕਤੀ ਵਿਚ ਆਏ 'ਭਗ ਮੁਖਿ' ਪਦਾਂ ਦੇ ਅਰਥ ਇਉਂ ਕੀਤੇ ਹਨ—

੧. ਉਤਮ ਤੇ ਸ੍ਰੇਸ਼ਟ ਮਨੁੱਖ ਜਨਮ, ਭਾਗਾਂ ਦੁਆਰਾ ਮਿਲਿਆ।
[ਪੰ. ਤਾਰਾ ਸਿੰਘ ਜੀ ਨਰੋਤਮ ਅਤੇ ਪ੍ਰੋ. ਸਾਹਿਬ ਸਿੰਘ ਜੀ

੨. ਭਗਤੀ ਅਤੇ ਮੁੱਖ ਦੇ ਰਸ ਵਿਚ ਲਗ ਕੇ ਭਾਵ ਵਿਸ਼ਿਆਂ ਅਤੇ ਖਾਣ ਪੀਣ ਦੇ ਸੁਆਦਾਂ ਵਿਚ। [ਫਰੀਦਕੋਟ ਸਟੀਕ ਅਤੇ ਸ਼ਬਦਾਰਥ ਆਦਿ

ਭਾਵਕ ਤੌਰ ਤੇ ਭਾਵੇਂ ਨੰਬਰ ੧ ਵਾਲੇ ਅਰਥ ਠੀਕ ਮੰਨੇ ਜਾ ਸਕਦੇ ਹਨ ਪਰ ਸ਼ਬਦਾਵਲੀ ਦੇ ਪੱਖੋਂ ਦੂਜੇ ਨੰਬਰ ਵਾਲੇ ਅਰਥ ਹੀ ਠੀਕ ਹਨ। 'ਮੁਖਿ' ਪਦ ਦੇ ਅਰਥ ਭਾਵੇਂ 'ਮੁਖੀ' ਕਰਨੇ ਠੀਕ ਹਨ ਪਰ 'ਭਗ' ਪਦ ਦੇ ਅਰਥ ਕਿਤੇ ਵੀ 'ਭਾਗਾਂ ਵਾਲਾ, ਉਤਮ, ਸ੍ਰੇਸ਼ਟ ਆਦਿ' ਹੋਏ ਕਿਤੇ ਨਹੀਂ ਮਿਲਦੇ।

ਗੁਰਬਾਣੀ ਵਿਚ 'ਭਗ' ਪਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ ਕੀਤੀ ਮਿਲਦੀ ਹੈ—

**੧. ਗੋਤਮ ਨਾਰਿ ਉਮਾਪਤਿ ਸ੍ਵਾਮੀ॥ ਸੀਸੁ ਧਰਨਿ ਸਹਸ ਭਗ ਗਾਮੀ॥** [ਪੰਨਾ ੭੧੦

**੨. ਗੋਤਮੁ ਤਪਾ ਅਹਿਲਿਆ ਇਸਤ੍ਰੀ, ਤਿਸੁ ਦੇਖਿ ਇੰਦ੍ਰੁ ਲੁਭਾਇਆ॥**
**ਸਹਸ ਸਰੀਰ ਚਿਹਨ ਭਗ ਹੂਏ, ਤਾ ਮਨਿ ਪਛੋਤਾਇਆ॥** [ਪੰਨਾ ੧੩੪੪

ਸੋ ਉਕਤ ਪੰਕਤੀ ਵਿਚ 'ਵਿਸ਼ੇ ਵਿਕਾਰਾਂ ਤੇ ਜੀਭ ਦੇ ਰਸ ਵਿਚ (ਮਨੁੱਖਾ) ਜਨਮ ਨੂੰ ਚੌੜ ਕਰ ਲਿਆ' ਅਰਥ ਕਰਨੇ ਹੀ ਪ੍ਰਸੰਗਕ ਹਨ।

ਨੋਟ—'ਮਨ ਤੋਲੇ' ਦੀ ਥਾਂ 'ਮਨ ਡੋਲੈ' ਪਾਠ ਵੀ ਹਥ ਲਿਖਤ ਬੀੜ ਵਿਚ ਮਿਲਦਾ ਹੈ ਪਰ ਸ਼ੁੱਧ ਪਾਠ 'ਤੋਲੇ' ਹੀ ਹੈ।

## (ਕ) ਲੋਚਨ ਸ੍ਰਮਹਿ, ਬੁਧਿ ਬਲ ਨਾਠੀ; ਤਾ ਕਾਮੁ ਪਵਸਿ ਮਾਧਾਣੀ॥

ਇਸ ਪੰਕਤੀ ਵਿਚ ਆਏ 'ਤਾ ਕਾਮੁ ਪਵਸਿ ਮਾਧਾਣੀ' ਵਾਕ ਦੇ ਅਰਥ ਟੀਕਾਕਾਰਾਂ ਨੇ ਦੋ ਤਰ੍ਹਾਂ ਕੀਤੇ ਹਨ—

ੳ) ਤਬ ਬ੍ਰਿਧ ਕੇ ਮਨ ਮੇਂ ਕਾਮ ਜੋ ਅਨੇਕ ਪ੍ਰਕਾਰ ਕੀ ਇੱਛਾ ਹੈ, ਤਿਨ ਕੀ ਤਿਸ ਕੇ ਸਰੀਰ ਕੋ ਬਿਲੋਨੇ ਹੇਤ ਮਾਧਾਣੀ ਨਮਿ ਮਥਨੀ ਪੜੇ ਹੈ। ਭਾਵ ਯਹ ਜਬ ਗਯਾਨੇਂਦ੍ਰਿਯੋਂ ਕੇ ਸਹਿਤ ਬੁਧਿ ਕੀ ਸਮਰਥਾ ਦੂਰ ਹੋਨੇ ਸੇ ਬੁਧੀ ਠਿਕਾਨੇ ਨਹੀਂ ਰਹੇ, ਉਸ ਸਮੇਂ ਦਧੀ ਨੋ ਮਥਨੇ ਵਾਲੀ ਮਧਾਣੀ ਵਤ ਬਿਧ ਕੇ ਸਰੀਰ ਕੋ ਬਿਗਾੜਨੇ ਵਾਲੀ ਇੱਛਾ ਬਹੁਤ ਹੋਵੇ ਹੈ। ਪੁਰਖਾਰਥ ਕਿਸੇ ਕਾਮ ਕੇ ਕਰਨੇ ਕਾ ਕੁਛ ਰਹੇ ਨਹੀਂ। ਔਰ ਉਸ ਕਾਮਨਾ ਸੇ ਬ੍ਰਿਧ ਕੀ ਬੁੱਧੀ ਸਾਵਣ ਭਾਦੋਂ ਕੀ ਰਿਤੁ ਸਰੀਖੀ ਅੰਧੇਰੀ ਬਨ ਜਾਵੇ ਹੈ। [ਪੰ. ਤਾਰਾ ਸਿੰਘ ਜੀ ਨਰੋਤਮ

ਨੋਟ—ਬਾਕੀ ਸੰਪ੍ਰਦਾਈ ਟੀਕਾਕਾਰਾਂ ਅਤੇ ਸ਼ਬਦਾਰਥੀਆਂ ਨੇ ਵੀ ਏਦਾਂ ਦੇ ਅਰਥ ਕੀਤੇ ਹਨ।

ਅ) ਤਾਂ ਭੀ ਕਾਮ (ਦੀ) ਮਧਾਣੀ (ਤੇਰੇ ਅੰਦਰ) ਪੈ ਰਹੀ ਹੈ (ਭਾਵ ਅਗੇ ਭੀ ਕਾਮ ਦੀਆਂ ਵਾਸ਼ਨਾਵਾਂ ਜ਼ੋਰਾਂ ਵਿਚ ਹਨ)। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ**—ਇਥੇ 'ਕਾਮੁ' ਪਦ ਪੁਲਿੰਗ ਹੈ, ਸੋ 'ਕਾਮਨਾ' ਅਰਥ ਕਰਨੇ ਇਸਤ੍ਰੀਵਾਚਕ ਹੋਣ ਕਾਰਨ ਠੀਕ ਨਹੀਂ। ਅਗਲੀ ਪੰਕਤੀ ਦੇ ਅਰਥ ਵੀ 'ਕਾਮ' (ਵਿਸ਼ੇ ਭੋਗ) ਦੇ ਅਰਥਾਂ ਨਾਲ ਹੀ ਜੁੜਦੇ ਹਨ। ਸੋ ਇਥੇ ਤਾਂ ਭਾਵ 'ਇਸ ਹਾਲਤ ਵਿਚ ਕਾਮ ਰੂਪ ਵਾਸ਼ਨਾ ਦੀ ਮਧਾਣੀ ਪੈਂਦੀ ਹੈ' ਅਰਥ ਕਰਨੇ ਹੀ ਆਸ਼ੇ ਅਨੁਕੂਲ ਹਨ।

## (ਖ) ਨਿਕੁਟੀ ਦੇਹ ਦੇਖਿ ਧੁਨਿ ਉਪਜੈ, ਮਾਨ ਕਰਤ ਨਹੀ ਬੂਝੈ॥

ਇਸ ਪੰਕਤੀ ਵਿਚ ਆਏ 'ਨਿਕੁਟੀ' ਪਦ ਦੇ ਅਰਥ ਆਮ ਟੀਕਾਕਾਰਾਂ ਨੇ ਨਿੱਕੀਆਂ ਦੇਹਾਂ (ਪੋਤੇ, ਦੋਹਤੇ ਆਦਿ) ਕੀਤੇ ਹਨ ਪਰ 'ਸੰਥਯਾ ਪੋਥੀ' ਦੇ ਕਰਤਾ ਨੇ ਇਹ ਅਰਥ ਨਹੀਂ ਅਪਣਾਏ। ਉਹ ਲਿਖਦੇ ਹਨ 'ਨਿਕੁਟੀ' ਦੇ ਕੱਕੇ ਨੂੰ ਔਂਕੜ ਹੈ। ਨਿਕੁਟੀ ਦਾ 'ਨੇੜੇ' ਅਰਥ ਕਰਨ ਲਈ ਇਹ ਨਹੀਂ ਚਾਹੀਦਾ। ਯਥਾ-ਸੇਵਕ ਕਉ ਨਿਕਟੀ ਹੋਇ ਦਿਖਾਵੈ' (ਆਸਾ ਮਹਲਾ ੫)। ਇਥੇ ਅਰਥ 'ਨੇੜੇ' ਹੈ ਤੇ ਕੱਕੇ ਨੂੰ ਔਂਕੜ ਨਹੀਂ ਹੈ। ਇਸ ਤਰ੍ਹਾਂ ਨਿਕੁਟੀ ਦਾ 'ਨਿਕੜਾ' ਅਰਥ ਭੀ ਕੱਕੇ ਦਾ ਔਂਕੜ ਰੋਕਦਾ ਹੈ।

ਵਿਸ਼ੇਸ਼ ਕਰਕੇ, ਵਧੀਕ। ਕੁਟੀ-ਕੁੜੀ ਦਾ ਰੂਪ ਹੈ। ਕੁੜੀ ਪਦਾ ਕੜਨਾ ਤੋਂ ਬਣਦਾ ਹੈ। ਕੜਨਾ ਦਾ ਅਰਥ ਹੈ ਝੁਕ ਜਾਨ ਕੇ ਤੇ ਝੁਰੜ ਮਰੁੜ ਹੋ ਜਾਣਾ। ਇਸ ਤਰ੍ਹਾਂ ਆਪ ਜੀ ਨੇ ਅਰਥ ਕੀਤੇ ਹਨ—

'ਦੇਹ (ਹੁਣ) ਵਧੇਰੇ ਕੁੜ ਗਈ (ਹੈ) ਦੇਖ ਕੇ (ਦੇਖਣ ਵਾਲੇ ਨੂੰ) ਕੰਬਣੀ ਆਉਂਦੀ ਹੈ, ਤਰਸ ਖਾ ਕੇ ਉਹ ਜੋ ਉਸ ਦੇ ਮਾਨ (ਦੀ ਗੱਲ) ਕਰਦਾ ਹੈ (ਭਾਵ ਕੁੜੇ ਬੁਢੇ ਨੂੰ ਆਦਰ ਮਾਨ ਨਾਲ ਬੁਲਾਉਂਦਾ ਹੈ ਤਾਂ ਉਹ) ਸਮਝਦਾ ਹੀ ਨਹੀਂ।

ਫਰੀਦਕੋਟ ਵਾਲੇ ਸਟੀਕ ਵਿਚ ਪ੍ਰਚਲਤ ਅਰਥਾਂ ਦੇ ਨਾਲ ਦੂਜੇ ਅਰਥਾਂ ਵਿਚ 'ਨਿਕੁਟੀ' ਦੇ ਅਰਥ 'ਬ੍ਰਿਧ ਅਵਸਥਾ ਕੋ ਪਾਇ ਕਰਕੇ ਦੇਹ ਨਿਖੁੱਟ ਗਈ ਹੈ, ਜਾਤੀ ਆਦਿਕੋਂ ਕਾ ਅਭਿਮਾਨ ਅਜੇ ਭੀ ਕਰਤਾ ਹੈ ਔਰ ਪਰਮੇਸ਼ਰ ਕੋ ਨਹੀਂ ਬੂਝਤਾ ਹੈ, ਕੀਤੇ ਗਏ ਹਨ।

**ਨਿਰਣੈ** : ਗੁਰਬਾਣੀ ਅੰਦਰ 'ਨਿਕਟੀ, ਨਿਕਟਿ, ਜਾਂ ਨਿਕਟੇ' ਪਦ 'ਨੇੜੇ' ਅਰਥਾਂ ਵਿਚ ਹਨ, 'ਨਿੱਕੀ' ਦੇ ਅਰਥਾਂ ਦੇ ਲਖਾਇਕ ਨਹੀਂ ਪਰ 'ਨਿਕੁਟੀ' ਦੇ ਅਰਥ 'ਨਿਕੀ ਜਿਹੀ' ਹਨ। ਇਸ ਲਈ ਨਿਕੀਆਂ ਜਿਹੀਆਂ ਛੋਟੀਆਂ ਦੇਹਾਂ, ਭਾਵ ਛੋਟੇ ਪੁੱਤਰ ਜਾਂ ਪੋਤਰੇ ਦੋਹਤਰੇ ਆਦਿ ਅਰਥ ਹੀ ਠੀਕ ਜਾਪਦੇ ਹਨ। ਗੁਰਬਾਣੀ ਵਿਚ 'ਨਿਕੁਟੀ' ਪਦ ਹੋਰ ਕਿਸੇ ਸ਼ਬਦ ਵਿਚ ਨਹੀਂ ਵਰਤਿਆ ਗਿਆ, ਇਸ ਲਈ ਕਿਸੇ ਪ੍ਰਮਾਣ ਦੀ ਵਰਤੋਂ ਕਰਨੀ ਅਸੰਭਵ ਹੈ, ਪਰ ਸ਼ਬਦ ਵਿਚ ਜੋ ਪ੍ਰਸੰਗ ਚਲ ਰਿਹਾ ਹੈ ਉਹ

ਬ੍ਰਿਧ ਮਨੁੱਖ ਦੀ ਕਿਰਿਆ ਨੂੰ ਨਿਰੂਪਣ ਕਰਦਾ ਹੈ। 'ਧੁਨਿ ਉਪਜੈ' ਤੋਂ ਭਾਵ ਬ੍ਰਿਧ ਮਨੁੱਖ ਦੇ ਅੰਦਰ ਪਿਆਰ ਦੀ ਧੁਨੀ ਪੈਦਾ ਹੁੰਦੀ ਹੈ ਪ੍ਰੰਤੂ 'ਸੰਥਯਾ ਪੋਥੀ' ਦੇ ਕਰਤਾ ਨੇ ਇਸ ਦੇ ਅਰਥ 'ਵੇਖਣ ਵਾਲੇ ਨੂੰ ਕੰਬਣੀ ਆਉਂਦੀ ਹੈ' ਕੀਤੇ ਹਨ। ਆਪ ਜੀ ਨੇ ਲੋਕਾਂ ਵੱਲ ਅਰਥ ਲਾ ਕੇ ਆਪਣੇ ਨਵੇਂ ਅਰਥ ਸਪਸ਼ਟ ਕੀਤੇ ਹਨ। ਵੇਖੋ ਸੰਥਯਾ ਪੋਥੀ ਦੂਜੀ ਪੰਨਾ ੭੭੨।

**(ਗ) ਥਾਕਾ ਤੇਜੁ ਉਡਿਆ ਮਨੁ ਪੰਖੀ, ਘਰਿ ਆਂਗਨਿ ਨ ਸੁਖਾਈ॥**

ਇਸ ਪੰਕਤੀ ਵਿਚ 'ਆਂਗਨਿ' ਪਦ ਦੇ ਨੰਨੇ ਨੂੰ ਸਿਹਾਰੀ ਲੱਗੀ ਹੋਈ ਹੋਣ ਕਰਕੇ ਇਹ 'ਨਾਂਵ' ਦਾ ਲਖਾਇਕ ਨਹੀਂ ਪਰ ਪੁਰਾਤਨ ਟੀਕਾਕਾਰਾਂ ਨੇ ਇਸ ਨੂੰ ਅੱਖੋਂ ਉਹਲੇ ਕਰਕੇ 'ਆਂਗਨਿ' ਦੇ ਅਰਥ 'ਵਿਹੜਾ' ਕੀਤੇ ਹਨ, ਜਿਵੇਂ ਕਿ—

ਘਰ ਤੇ ਵਿਹੜਾ ਆਦਿ (ਹੁਣ ਕੁਛ ਨਹੀਂ) ਸੁਖੋਂਦਾ, ਨਹੀਂ (ਚੰਗਾ ਨਹੀਂ ਲਗਦਾ)

[ਸੰਤ ਸੰਪੂਰਨ ਸਿੰਘ ਜੀ

**ਨਿਰਣੈ**—ਇਥੇ ਸਿਹਾਰੀ ਕਾਰਕ ਰੂਪ ਵਿਚ ਹੋਣ ਕਾਰਣ 'ਵਿਚ' ਦੇ ਅਰਥ ਦੇਂਦੀ ਹੈ ਭਾਵ ਹੈ ਜਦੋਂ ਸਰੀਰਕ ਬਲ ਮੁੱਕ ਕਿਆ ਤਦੋਂ ਮਨ ਪੰਛੀ (ਸਰੀਰ ਰੂਪੀ ਪਿੰਜਰੇ ਵਿਚੋਂ) ਉਡ ਗਿਆ (ਫਿਰ ਉਹ ਮੁਰਦਾ ਦੇਹੀ) ਘਰ ਵਿਚ ਪਈ ਹੋਈ ਕਿਸੇ ਨੂੰ ਵੀ ਚੰਗੀ ਨਹੀਂ ਲਗਦੀ, ਅਰਥ ਕਰਨੇ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਪਿਛੇ ਪਹਿਰਿਆਂ ਵਾਲੇ ਸ਼ਬਦਾਂ ਵਿਚ ਜੀਵ ਰੂਪ ਵਣਜਾਰੇ ਨੂੰ ਮੋਹ-ਮਾਇਆ ਤੋਂ ਮੁਕਤ ਹੋਣ ਲਈ ਉਪਦੇਸ਼ ਦਿੱਤਾ ਸੀ ਤਿਵੇਂ ਹੀ ਇਸ ਸ਼ਬਦ ਵਿਚ ਮਨੁੱਖ ਨੂੰ ਕਸ਼ਟ ਵਾਲੇ ਦਿਨਾਂ ਦਾ ਅਤੇ ਉਸ ਦੇ ਵਿਰਲਾਪ ਵਾਲੀ ਹਾਲਤ ਦਾ ਚੇਤਾ ਕਰਵਾ ਕੇ ਇਸ ਦੀ ਸੁਰਤਿ ਨੂੰ ਸੰਸਾਰ ਦੀ ਸਮੱਗਰੀ ਅਤੇ ਸਾਕ-ਸਨਬੰਧੀਆਂ ਵਿਚੋਂ ਕੱਢ ਕੇ ਸਿਮਰਨ ਵੱਲ ਪ੍ਰੇਰਨ ਦਾ ਯਤਨ ਕੀਤਾ ਗਿਆ ਹੈ। ਬਾਲ, ਜੁਆਨੀ ਅਤੇ ਬਿਰਧ ਅਵਸਥਾਵਾਂ ਦਾ ਸਾਰਾ ਨਕਸ਼ਾ ਖਿੱਚ ਕੇ ਇਸ ਦੀ ਪਦਾਰਥਵਾਦੀ ਬ੍ਰਿਤੀ ਤੇ ਬਹੁਤ ਜੀਵਣ ਦੀ ਇੱਛਾ ਵੇਖ ਕੇ ਇਸ ਨੂੰ ਰਹਾਉ ਵਾਲੀ ਪੰਕਤੀ ਦੁਆਰਾ ਚੰਗੀ ਤਰ੍ਹਾਂ ਝੰਝੋੜਿਆ ਹੈ—

**ਫਿਰਿ ਪਛੁਤਾਹਿਗਾ ਮੂੜਿਆ ! ਤੂੰ ਕਵਨ ਕੁਮਤਿ ਭ੍ਰਮਿ ਲਾਗਾ॥**
**ਚੇਤਿ ਰਾਮ, ਨਾਹੀ ਜਮਪੁਰਿ ਜਾਹਿਗਾ, ਜਨੁ ਬਿਚਰੈ ਅਨੁਰਾਧਾ॥**

ਸਾਰੇ ਸ਼ਬਦ ਦਾ ਮੁੱਖ ਸਿਧਾਂਤ ਇਹੋ ਹੈ ਕਿ ਇਕ ਪਰਮਾਤਮਾ ਦੇ ਸਿਮਰਨ ਤੋਂ ਵਿਹੂਣੇ ਮਨੁੱਖ ਨੂੰ ਜਮਪੁਰੀ ਦਾ ਦੁੱਖ ਸਹਾਰਨਾ ਹੀ ਪਵੇਗਾ। ਕੇਵਲ ਸਰੀਰ ਛੱਡ ਜਾਣ ਤੇ ਹੀ ਖਲਾਸੀ ਨਹੀਂ ਮਿਲਦੀ, ਮੁਕਤ ਨਹੀਂ ਹੋ ਜਾਈਦਾ। ਇਹ ਤਾਂ ਸੰਸਾਰ ਨੂੰ ਭਰਮ ਭੁਲੇਖਾ ਹੈ ਅਤੇ ਅਸਲੀਅਤ ਦੇ ਉਲਟ ਹੈ। ਕਬੀਰ ਜੀ ਦਾ ਕਥਨ ਹੈ—

**...ਪੰਚ ਕਿਰਸਾਨਵਾ ਭਾਗਿ ਗਏ, ਲੈ ਬਾਧਿਓ ਜੀਉ ਦਰਬਾਰੀ॥** [ਪੰ. ੧੧੦੪

ਪਰਮਾਤਮਾ, ਹਰੀ, ਅਕਾਲ ਪੁਰਖ ਦੀ ਭਗਤੀ ਤੋਂ ਬਿਨਾਂ ਹੁਣ ਤਕ ਕਿਸੇ ਨੂੰ ਵੀ ਮੁਕਤੀ ਪ੍ਰਾਪਤ ਨਹੀਂ ਹੋਈ ਅਤੇ ਨਾ ਹੀ ਮਿਲਣੀ ਹੈ। ਤਾਂ ਹੀ ਭਗਤ ਬੇਣੀ ਜੀ ਵਿਅੰਗ ਰੂਪ ਵਿਚ ਸ਼ਬਦ ਦਾ ਅੰਤ ਕਰਦੇ ਹਨ ਕਿ—

**'ਬੇਣੀ ਕਹੈ ਸੁਨਹੁ ਰੇ ਭਗਤਹੁ, ਮਰਨ ਮੁਕਤਿ ਕਿਨਿ ਪਾਈ'**

ਇਹ ਸਥੂਲ ਸਰੀਰ ਛੱਡਣ ਨਾਲ ਇਸ ਦਾ ਸੰਸਾਰੀ ਦੁਖਾਂ ਤੋਂ ਤਾਂ ਛੁਟਕਾਰਾ ਹੋ ਜਾਂਦਾ ਹੈ ਪਰ ਭਗਤੀ ਤੋਂ ਬਿਨਾ ਕਰਮ-ਫਲ ਭੁਗਤਣਾ ਹੀ ਪੈਂਦਾ ਹੈ ਜੋ ਕਿ ਕਿਸੇ ਸੂਰਤ ਵਿਚ ਵੀ ਟਲ ਨਹੀਂ ਸਕਦਾ। ਗੁਰਬਾਣੀ ਜੀਵ ਨੂੰ ਮਰਨ-ਮੁਕਤਿ ਦਾ ਉਪਦੇਸ਼ ਨਹੀਂ ਦਿੰਦੀ, ਸਗੋਂ ਜੀਵਨ-ਮੁਕਤਿ ਹੋਣ ਦੀ ਜੁਗਤੀ ਸ਼ਿਖਾਉਂਦੀ ਹੈ। ਜੀਵਨ-ਮੁਕਤਿ ਦੀ ਜਾਚ ਸਿੱਖੇ ਬਿਨਾ ਕੋਈ ਪ੍ਰਾਣੀ ਜੀਵਨ-ਮੁਕਤੀ ਪ੍ਰਾਪਤ

ਨਹੀਂ ਕਰ ਸਕਦਾ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨੌਵੇਂ ਜਾਮੇ ਵਿਚ ਉਚਾਰਨ ਕੀਤੇ ਪਵਿੱਤ੍ਰ ਬਚਨਾਂ ਤੋਂ ਜੀਵਨ ਮੁਕਤੀ ਦੇ ਇਉਂ ਦਰਸ਼ਨ ਹੁੰਦੇ ਹਨ—

**੧. ਤਜਿ ਅਭਿਮਾਨੁ, ਮੋਹ ਮਾਇਆ ਫੁਨਿ, ਭਜਨ ਰਾਮ ਚਿਤੁ ਲਾਵਉ॥**
**ਨਾਨਕ ਕਹਤ ਮੁਕਤਿ ਪੰਥ ਇਹੁ, ਗੁਰਮੁਖਿ ਹੋਇ ਤੁਮ ਪਾਵਉ॥** [ਪੰਨਾ ੨੧੯

**੨. ਮਾਨ ਮੋਹ ਦੋਨੋ ਕਉ ਪਰਹਰਿ, ਗੋਬਿੰਦ ਕੇ ਗੁਨ ਗਾਵੈ॥**
**ਕਹੁ ਨਾਨਕ, ਇਹ ਬਿਧਿ ਕੋ ਪ੍ਰਾਨੀ, ਜੀਵਨ ਮੁਕਤਿ ਕਹਾਵੈ॥** [ਪੰਨਾ ੮੩੧

**੩. ਨਾਨਕ, ਮੁਕਤਿ ਤਾਹਿ ਤੁਮ ਮਾਨਹੁ, ਜਿਹ ਘਟਿ ਰਾਮੁ ਸਮਾਵੈ॥** [ਪੰਨਾ ੨੨੦

ਇਸ ਪ੍ਰਕਾਰ ਦੇ ਹੋਰ ਅਨੇਕਾਂ ਉਪਦੇਸ਼ਾਂ ਰਾਹੀਂ ਹਰੇਕ ਪ੍ਰਾਣੀ ਮਾਤਰ ਨੂੰ ਸਮਝਾਇਆ ਗਿਆ ਹੈ, ਪਰ ਜੀਵ ਦੀ ਕਲਿਆਣ ਤਾਂ ਹੀ ਹੋਵੇਗੀ ਜੇ ਜੀਵਨ ਵਿਚ ਨਾਮ ਅਭਿਆਸ ਕਮਾਈ ਕਰਕੇ ਇਹਨਾਂ ਬਚਨਾਂ ਤੇ ਪਹਿਰਾ ਦੇਵੇਗਾ।

**ਸਿਰੀ ਰਾਗ॥ ਤੋਹੀ ਮੋਹੀ, ਮੋਹੀ ਤੋਹੀ, ਅੰਤਰੁ ਕੈਸਾ॥ ਕਨਕ ਕਟਿਕ, ਜਲ ਤਰੰਗ ਜੈਸਾ॥੧॥ ਜਉਪੈ, ਹਮ ਨ ਪਾਪ ਕਰੰਤਾ, ਅਹੇ ਅਨੰਤਾ॥ ਪਤਿਤ ਪਾਵਨ ਨਾਮੁ, ਕੈਸੇ ਹੁੰਤਾ॥੧॥ਰਹਾਉ॥ ਤੁਮ੍ ਜੁ ਨਾਇਕ ਆਛਹੁ, ਅੰਤਰਜਾਮੀ॥ ਪ੍ਰਭ ਤੇ ਜਨੁ ਜਾਨੀਜੈ, ਜਨ ਤੇ ਸੁਆਮੀ॥੨॥ ਸਰੀਰ ਅਰਾਧੈ, ਮੋਕਉ ਬੀਚਾਰੁ ਦੇਹੂ॥ ਰਵਿਦਾਸ, ਸਮ ਦਲ ਸਮਝਾਵੈ ਕੋਊ॥੩॥**

## ਉਚਾਰਨ ਸੇਧ

**ਫੁਟਕਲ**—'ਸਮ ਦਲ' ਨੂੰ ਜੁੜਤ ਕਰਕੇ 'ਸਮਦਲ' ਪੜ੍ਹਨਾ ਠੀਕ ਨਹੀਂ।

**ਪਦ ਅਰਥ**—ਤੋਹੀ-ਤੇਰੇ ਵਿਚ। ਮੋਹੀ-ਮੇਰੇ ਵਿਚ। ਕਨਕ-ਸੋਨਾ। ਕਟਿਕ-ਕੜੇ। ਜਉਪੈ-ਜੇ ਕਰ। ਪਤਿਤ ਪਾਵਨ-ਆਚਰਨਹੀਣ ਨੂੰ ਪਵਿੱਤ੍ਰ ਕਰਨ ਵਾਲਾ। ਨਾਇਕ-ਮਾਲਕ! ਆਛਹੁ-ਹੋ। ਜਾਨੀਜੈ-ਜਾਣਿਆ ਜਾਂਦਾ ਹੈ। ਬੀਚਾਰੁ-ਸਮਝ, ਸੂਝ ਬੂਝ। ਸਮ ਦਲ-(ਸਭ) ਦਲਾਂ ਵਿਚ ਸਮਾਨ ਭਾਵ ਇਕ ਰਸ ਵਿਆਪਕ।

**ਅਰਥ**—(ਹੇ ਪ੍ਰਭੂ!) ਤੇਰੇ (ਵਿਚ ਤੇ) ਮੇਰੇ ਵਿਚ (ਜਾਂ) ਮੇਰੇ ਵਿਚ (ਤੇ) ਤੇਰੇ ਵਿਚ ਕਿਹੋ ਜਿਹਾ ਫਰਕ ਹੈ ? (ਭਾਵ ਕੋਈ ਭਿੰਨ-ਭੇਦ ਨਹੀਂ ਹੈ)। (ਤੱਤ ਇਹ ਹੈ ਕਿ) ਜਿਹੋ ਜਿਹਾ ਸੋਨੇ (ਅਤੇ ਸੋਨੇ ਦੇ ਬਣੇ ਹੋਏ ਕੜਿਆਂ ਵਿਚ, ਜਾਂ) ਪਾਣੀ (ਅਤੇ ਪਾਣੀ ਦੀਆਂ) ਲਹਿਰਾਂ ਵਿਚ (ਕੋਈ ਫਰਕ ਨਹੀਂ)॥੧॥

(ਹਾਂ,) ਹੇ ਅਨੰਤ ਪ੍ਰਭੂ ਜੀ ! ਜੇਕਰ ਮੈਂ ਪਾਪ (ਕਰਮ) ਨਾ ਕਰਦਾ (ਤਾਂ ਤੁਹਾਡਾ) ਨਾਮ ਪਤਿਤ ਪਾਵਨ ਕਿਸ ਤਰ੍ਹਾਂ ਹੁੰਦਾ? (ਭਾਵ ਨਹੀਂ ਸੀ ਹੋਣਾ)॥ਰਹਾਉ॥

ਹੇ ਅੰਤਰਜਾਮੀ (ਪ੍ਰਭੂ!) ਤੁਸੀਂ ਜੋ (ਸਾਰੇ ਜੀਵਾਂ ਦੇ) ਮਾਲਕ (ਕਹੇ ਜਾਂਦੇ) ਹੋ (ਪਰ ਅਸਲੀਅਤ ਇਹ ਹੈ ਕਿ) ਮਾਲਕ ਤੋਂ ਦਾਸ ਜਾਣਿਆ ਜਾਂਦਾ ਹੈ (ਅਤੇ) ਦਾਸ ਤੋਂ (ਉਸ ਦੇ) ਮਾਲਕ (ਬਾਰੇ ਪਤਾ ਲਗਦਾ ਹੈ)॥੨॥

(ਭਗਤ) ਰਵਿਦਾਸ (ਜੀ ਫੁਰਮਾਉਂਦੇ ਹਨ ਕਿ) (ਹੇ ਅਨੰਤ ਪ੍ਰਭੂ ਜੀਉ!) ਮੈਨੂੰ (ਇਹ) ਸੂਝ-ਬੂਝ) ਬਖਸ਼ਿਸ਼ ਕਰੋ ਕਿ ਮੇਰਾ) ਸਰੀਰ (ਤੈਨੂੰ ਜੀਵਨ ਭਰ) ਸਿਮਰਦਾ ਰਹੇ। ਸਚਮੁਚ (ਉਹ ਪ੍ਰਭੂ

ਸਾਰੇ) ਦਲਾਂ ਵਿਚ ਇਕੋ ਜਿਹਾ (ਹੋ ਕੇ ਵਿਆਪਕ ਹੋ ਰਿਹਾ ਹੈ, ਪਰ ਇਹ ਤੱਤ-ਵਿਚਾਰ) ਕੋਈ (ਪ੍ਰਭੂ ਪਿਆਰਾ) ਸਮਝਾ ਦੇਵੇ (ਦ੍ਰਿੜ੍ਹ ਕਰਾ ਦੇਵੇ, ਤਾਂ ਹੀ ਤੱਤ-ਜੀਵਨ ਦੀ ਪ੍ਰਾਪਤੀ ਹੋ ਸਕਦੀ ਹੈ)॥੩॥

## ਅਰਥ ਭੇਦ ਅਤੇ ਨਿਰਣੈ

**ਰਵਿਦਾਸ ਸਮ ਦਲ ਸਮਝਾਵੈ ਕੋਊ॥**

ਇਸ ਪੰਕਤੀ ਦੇ ਟੀਕਾਕਾਰਾਂ ਵੱਲੋਂ ਕਈ ਅਰਥ ਕੀਤੇ ਗਏ ਹਨ, ਜਿਵੇਂ ਕਿ—

੧. ਰਵਿਦਾਸ ਜੀ ਕਹਤੇ ਹੈਂ, ਹੇ ਭਗਵਾਨ; ਪੁਨਾ ਐਸੇ ਪੁਰਸ਼ੋ ਕੀ ਸੰਗਤ ਦੀਜੀਏ ਜੋ ਕੋਊ (ਦਲ) ਸਮੂੰਹ ਕੇ ਬੀਚ (ਸਮ) ਏਕ ਰਸ ਪਰੀ ਪੂਰਨ ਪ੍ਰਮੇਸ਼ਰ ਕੋ ਸਮਝਾਇ ਦੇਵੇ। ਤਬ ਹਰੀ ਤਥਾ ਅਸਤੂ ਕਹਿ ਕਰ ਅੰਤਰ ਧਯਾਨ ਭਏ। [ਫਰੀਦਕੋਟ ਸਟੀਕ

੨. ਪੁਨਹ ਰਵਿਦਾਸ ਭਗਤ ਮੁਖ ਤੇ ਗੁਰੂ ਕਹੇ ਹੈਂ, ਪਰਮੇਸ਼ਰ ਸਮ ਨਾਮ ਏਕ ਰਸ ਹੈ ਦਲ ਨਾਮ ਸਰਬ ਜੀਵਨ ਦੇ ਸਮੁਦਾਯ ਮੇਂ ਜੋ ਕੋਈ ਪ੍ਰਾਤਮਾ ਆਪ ਕੋ ਗੁਰੂ ਮਾਨ ਸਿਖ ਕੇ ਸਿਖਯਾ ਦੇਨੇ ਯੋਗਮਾਨ ਕੇ ਸਮਝਾਵੇ ਹੈ। ਸੇ ਭੀ ਸਰੀਰ ਭੇਦ ਸੇ ਹੈ। ਵਾਸਤਵ ਸੇ ਨਹੀਂ ਕਹੇ। [ਪੰ. ਤਾਰਾ ਸਿੰਘ ਜੀ ਨਰੋਤਮ

੩. 'ਸਮਝਾਵੈ' ਸਮਝ (ਬੂਝ) ਵਿਚ ਆਇਆ ਰਹੇ ਕਿ 'ਸਮ ਦਲ ਕੋਊ' ਦਲ (ਦਵੈਤ ਰੂਪ ਪ੍ਰੰਪਚ) ਸੰਸਾਰ ਵਿਖੇ 'ਸਮ' ਸਰੂਪੀ ਕੌਣ ਰਮ ਰਿਹਾ ਹੈ ਭਾਵ ਹੇ ਅਨੰਤ! ਆਪ ਜੋ ਸਰਬੱਤ ਸਰੂਪੀ ਹੋ ਕੇ ਆਪਣਾ ਅਨੰਤ ਭਾਵੀ ਚਮਤਕਾਰ ਪ੍ਰਗਟਾ ਰਹੇ ਹੋ-ਆਪਣੇ ਇਕ ਸਮ ਸਰੂਪੀ ਭਾਵ ਉਥੇ ਹੀ ਦ੍ਰਿਸ਼ਟ ਔਂਦੇ ਰਹੋ। ਇਹ ਨਿਸਚਾ ਅਡੋਲ ਰਹੇ। [ਸੰਤ ਸੰਪੂਰਨ ਸਿੰਘ ਜੀ

੪. (ਪਰ) ਹੇ ਰਵਿਦਾਸ (ਮੰਗ ਕਿ) ਕੋਈ (ਗੁਰਮੁਖ ਤੈਨੂੰ) ਨਿਖੇੜਵੀਂ ਸਮਤਾ ਸਮਝਾ ਦੇਵੇ। [ਭਾਈ ਵੀਰ ਸਿੰਘ ਜੀ

੫. (ਇਹ ਭੀ ਮਿਹਰ ਕਰ ਕਿ) ਰਵਿਦਾਸ ਨੂੰ ਕੋਈ ਸੰਤ ਜਨ ਇਹ ਸਮਝ (ਭੀ) ਦੇ ਦੇਵੇ ਕਿ ਤੂੰ ਸਰਬ ਵਿਆਪਕ ਹੈਂ। [ਪ੍ਰੋ. ਸਾਹਿਬ ਸਿੰਘ ਜੀ

੬. ਦਲਾਂ (ਸਮੂਹਾਂ) ਵਿਚ ਜੋ ਇਕੋ ਜਿਹਾ ਹੈ ਉਸ ਹਰੀ ਦੀ ਮੈਨੂੰ ਸਮਝ ਦੇਵੋ। [ਫੁਟਕਲ

੭. ਸਮਦਲ-ਦਲ (ਸਮੁਦਾਇ) ਵਿਚ ਸਮਾਨਤਾ। ਸਾਰੀ ਵਿਸ਼ਵ ਅੰਦਰ ਸਮ ਭਾਵ। ਅਨੇਕ ਵਿਚ ਅਨੇਕਤਾ। [ਮਹਾਨ ਕੋਸ਼

**ਨਿਰਣੈ**—'ਸਮਦਲ' ਜੁੜਤ ਰੂਪ ਵਿਚ ਕਿਸੇ ਸ਼ਬਦ ਅੰਦਰ ਨਹੀਂ ਆਇਆ। 'ਦਲ' ਦਾ 'ਲ' ਮੁਕਤਾ ਹੋਣ ਕਰਕੇ ਇਸ ਵਿਚੋਂ ਸਬੰਧਕੀ ਅਰਥ ਨਿਕਲਦੇ ਹਨ। ਗੁਰਬਾਣੀ ਵਿਚ 'ਸਮ' ਪਦ ਇਕੋ ਜਿਹਾ, ਬਰਾਬਰ ਦੇ ਅਰਥਾਂ ਵਿਚ ਅਤੇ 'ਦਲ' ਪਦ 'ਸਮੂਹ' ਦੇ ਅਰਥਾਂ ਵਿਚ ਵਰਤੇ ਹੋਏ ਮਿਲਦੇ ਹਨ:-

**੧. ਜਾ ਕੈ, ਦੁਖੁ ਸੁਖੁ ਸਮ ਕਰਿ ਜਾਪੈ, ਤਾ ਕਉ, ਕਾੜਾ ਕਹਾ ਬਿਆਪੈ॥** [ਪੰਨਾ ੧੯੬

**੨. ਸੂਖ ਦੂਖ ਜਨ ਸਮ ਦ੍ਰਿਸਟੇਤਾ॥ ਨਾਨਕ, ਪਾਪ ਪੁੰਨ ਨਹੀ ਲੇਪਾ॥** [ਪੰਨਾ ੨੬੬

**੩. ਜਬ ਜਰੀਐ ਤਬ ਹੋਇ ਭਸਮ ਤਨੁ, ਰਹੈ ਕਿਰਮ ਦਲ ਖਾਈ॥** [ਪੰਨਾ ੬੫੪

**੪. ਦੁਆਦਸ ਦਲ ਅਭ ਅੰਤਰਿ ਮੰਤਿ॥ ਜਹ ਪਉੜੇ ਸ੍ਰੀ ਕਮਲਾ ਕੰਤ॥** [ਪੰਨਾ ੧੧੬੨

**੫. ਬਲਿਹਿ ਛਲਨ, ਸਬਲ ਮਲਨ, ਭਗ੍ਤਿ ਫਲਨ, ਕਾਨ, ਕੁਅਰ ਨਿਹਕਲੰਕ, ਬਜੀ ਡੰਕ, ਚੜ੍ਹੂ ਦਲ ਰਵਿੰਦ ਜੀਉ॥** [ਪੰਨਾ ੧੪੦੩

'ਦਲ' ਸ਼ਬਦ ਜਦੋਂ ਦਲਣਾ, ਮਲਣਾ, ਮਲੀਦਾ ਕਰਨਾ ਦੇ ਅਰਥਾਂ ਵਿਚ ਆਉਂਦਾ ਹੈ ਤਾਂ ਇਸ ਦਾ ਕਿਰਿਆਵਾਚੀ ਰੂਪ ਸਿਹਾਰੀ ਸਹਿਤ 'ਦਲਿ' ਹੁੰਦਾ ਹੈ, ਜਿਵੇਂ ਕਿ—

**੧. ਦਲਿ ਮਲਿ ਦੈਤਹੁ, ਗੁਰਮੁਖਿ ਗਿਆਨੁ॥** [ਪੰਨਾ ੯੭੪

**੨. ਗੁਰਮੁਖਿ ਕੋਈ ਗਾਰੜੂ, ਤਿਨਿ ਮਲਿ ਦਲਿ ਲਾਈ ਪਾਇ॥** [ਪੰਨਾ ੫੧੦

ਇਨ੍ਹਾਂ ਪ੍ਰਮਾਣਾਂ ਤੋਂ ਨਿਰਣਾ ਹੁੰਦਾ ਹੈ ਕਿ ਵਿਚਾਰ ਅਧੀਨ ਪੰਕਤੀ ਵਿਚ 'ਸਮ ਦਲ' ਵੱਖੋ ਵੱਖਰੇ ਦੋ ਪਦ ਅਤੇ ਪ੍ਰਚਲਤ ਅਰਥ ਜਿਵੇਂ ਪਿਛੇ ਕੀਤੇ ਹਨ, ਉਹ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਭਗਤ ਰਵੀਦਾਸ ਜੀ ਵੱਲੋਂ ਕਿਸੇ ਅਨੂਪਮ ਪਿਆਰ ਵਿਚ ਆ ਕੇ ਸਾਮਰਤੱਖ ਰੂਪ ਵਿਚ ਉਚਾਰਣ ਕੀਤਾ ਗਿਆ ਹੈ। ਭਗਤ ਜੀ ਨੇ ਪਿਆਰੇ ਪ੍ਰਭੂ ਨਾਲ ਬਰਾਬਰੀ ਨਹੀਂ ਕੀਤੀ ਪਰ ਆਪਣੀ ਭਾਵਨਾ ਨੂੰ ਗੁੱਝਾ ਵੀ ਨਹੀਂ ਰੱਖਿਆ। ਪ੍ਰਭੂ ਨੂੰ ਜਲ ਅਤੇ ਆਪ ਨੂੰ ਤਰੰਗ, ਪ੍ਰਭੂ ਨੂੰ ਸੋਨਾ ਅਤੇ ਆਪ ਨੂੰ ਸੋਨੇ ਦਾ ਹੀ ਬਣਿਆ ਹੋਇਆ ਪ੍ਰਗਟ ਕੀਤਾ ਹੈ। ਇੰਝ ਭਗਤ ਜੀ ਨੇ ਸਾਡੇ ਸਾਹਮਣੇ ਸਿਧਾਂਤ ਇਹ ਪ੍ਰਗਟਾਇਆ ਹੈ। (ਹਰਿ, ਹਰਿ ਜਨ ਦੋਇ ਏਕ ਹੈ, ਬਿਬ ਬਿਚਾਰ ਕਿਛੁ ਨਾਹਿ.....'। ਜੀਵ ਰੱਬ ਦਾ ਹੀ ਰੂਪ ਹੈ, ਸਗੋਂ ਵੱਖਰਾਪਨ ਇਕ ਭਰਮ ਭੁਲੇਖਾ ਹੈ ਜਿਹੜਾ ਕਿ ਜੀਵ ਨੇ ਅੰਦਰੋਂ ਦੂਰ ਕਰਨਾ ਹੈ। ਸੋਰਠਿ ਰਾਗ ਵਿਚ ਵੀ ਭਗਤ ਜੀ ਨੇ ਅਜਿਹੇ ਬਚਨ ਪ੍ਰਗਟਾਏ ਹਨ ਕਿ—

**ਅਨਿਕ ਕਟਕ ਜੈਸੇ ਭੂਲਿ ਪਰੇ, ਅਬ ਕਹਤੇ ਕਹਨੁ ਨ ਆਇਆ ॥** [ਪੰਨਾ ੬੫੮

ਆਪਣੇ ਪਿਆਰੇ ਨਾਲ ਇਕਮਿਕ ਹੋਏ ਭਗਤ ਜਨਾਂ ਦਾ ਇਹ ਚੂਹਲ, ਆਦਿ ਹੈ, ਲਾਡ ਬਰਾਬਰੀ ਨਹੀਂ।

ਜੀਵ ਆਪਣੇ ਪਿਛਲੇ ਕਰਮਾਂ ਕਰਕੇ ਹੀ ਆਪਣੇ ਸੋਮੇ ਨਾਲੋਂ ਵਿਛੜ ਕੇ ਆਉਂਦਾ ਹੈ ਅਤੇ ਇਸ ਸੰਸਾਰ ਵਿਚ ਆ ਕੇ ਮੁੜ ਉਸੇ ਸਟੇਜ ਤੇ ਹੀ ਜੀਵ ਦੇ ਪਹੁੰਚਣ ਦਾ ਸ਼ੁਗਲ ਹੁੰਦਾ ਹੈ। ਜਦੋਂ ਜੀਵ ਦੇ ਹਿਰਦੇ ਅੰਦਰ ਇਹ ਤੱਤ-ਗਿਆਨ ਦ੍ਰਿੜ੍ਹ ਹੋ ਜਾਵੇ ਕਿ ਉਹ 'ਰਾਮ ਕੀ ਅੰਸ ਹੈ' ਤਾਂ ਉਹ ਰਾਮ ਨਾਲੋਂ ਕਦੇ ਵੀ ਟੁੱਟ ਨਹੀਂ ਸਕਦਾ ਜਿਵੇਂ ਸੂਰਜ ਨਾਲੋਂ ਉਸ ਦੀਆਂ ਕਿਰਨਾਂ ਅਤੇ ਚੰਨ ਨਾਲੋਂ ਉਸ ਦੀਆਂ ਰਿਸ਼ਮਾਂ ਕਦੇ ਵੀ ਵੱਖ ਨਹੀਂ ਹੋ ਸਕਦੀਆਂ। ਇਸੇ ਪ੍ਰਕਾਰ, ਆਤਮਾ ਤੇ ਪਰਮਾਤਮਾ ਦੀ ਸਮਤਾ ਨੂੰ ਸਮਝਣ ਦੀ ਲੋੜ ਹੈ। ਇਹ ਸੂਝ ਪਰਮਾਤਮਾ ਦੇ ਸਿਮਰਨ ਤੋਂ ਬਿਨਾਂ ਨਹੀਂ ਆ ਸਕਦੀ। ਇਹੋ ਹੀ ਇਕ ਅਮੋਲਕ ਜੁਗਤੀ ਹੈ ਜੋ ਸਮੁੱਚੀ ਗੁਰਬਾਣੀ ਅੰਦਰ ਦਰਸਾਈ ਗਈ ਹੈ। ਉਦਾਹਰਣ ਵਜੋਂ—

**ਹਰਿ ਗਾਇ ਮੰਗਲੁ ਰਾਮਨਾਮਾ, ਹਰਿ ਸੇਵ ਸੇਵਕ ਸੇਵਕੀ॥**
**ਪ੍ਰਭ ਜਾਇ ਪਾਵੈ ਰੰਗ ਮਹਲੀ, ਹਰਿ ਰੰਗ ਮਾਣੈ ਰੰਗਕੀ॥** [ਪੰਨਾ ੫੭੬

ਸੋ ਭਗਤ ਰਵਿਦਾਸ ਜੀ ਵਾਂਗੂ ਸਾਨੂੰ ਗੁਰੂ ਬਾਬਾ ਜੀ ਤੋਂ ਇਹੋ ਮੰਗ ਮੰਗਣ ਦੀ ਲੋੜ ਹੈ ਕਿ ਹੇ ਪ੍ਰਭੂ ਜੀਓ!ਜਦੋਂ ਤੱਕ ਮੇਰੇ ਸਰੀਰ ਵਿਚ ਸੁਆਸ ਹਨ ਕਿਰਪਾ ਕਰੋ ਕਿ ਇਹ ਜੀਊੜਾ ਤੇਰਾ ਹੀ ਸਿਮਰਨ ਕਰਦਾ ਰਹੇ, ਸਿਮਰਨ ਵਿਚ ਜੁਟਿਆ ਰਹੇ, ਕਿਉਂਕਿ ਸਿਮਰਨ ਨੇ ਹੀ ਦੇਹ ਅਧਿਆਸ ਨੂੰ ਖ਼ਤਮ ਕਰਕੇ ਸਮਤਾ ਰੂਪ ਵਿਚ ਆਪ ਜੀਉ ਦੇ ਦੀਦਾਰ ਕਰਾਉਣੇ ਹਨ।

**ਵਾਹਿਗੁਰੂ ਜੀ ਕਾ ਖ਼ਾਲਸਾ**
**ਵਾਹਿਗੁਰੂ ਜੀ ਕੀ ਫ਼ਤਿਹ।**



# ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

**(ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ ਤੁਲਨਾਤਮਿਕ ਅਧਿਐਨ)**

**(14 ਭਾਗਾਂ ਵਿੱਚ ਸੰਪੂਰਨ ਸਟੀਕ)**

| ਪੋਥੀ ਨੰਬਰ | ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ | ਰਾਗ |
|---|---|---|
| 1 | 1 ਤੋਂ 93 | ਸਿਰੀ |
| 2 | 94 ਤੋਂ 150 | ਮਾਝ |
| 3 | 151 ਤੋਂ 261 | ਗਉੜੀ |
| 4 | 262 ਤੋਂ 346 | ਗਉੜੀ |
| 5ਵੀਂ | 347 ਤੋਂ 435 | ਆਸਾ |
| 6ਵੀਂ | 435 ਤੋਂ 556 | ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ |
| 7ਵੀਂ | 557 ਤੋਂ 710 | ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ |
| 8ਵੀਂ | 711 ਤੋਂ 858 | ਟੋਡੀ, ਬੈਰਾੜੀ, ਤਿਲੰਗ, ਸੂਹੀ ਅਤੇ ਬਿਲਾਵਲੁ |
| 9ਵੀਂ | 859 ਤੋਂ 975 | ਰਾਗੁ ਗੋਂਡ, ਰਾਮਕਲੀ |
| 10ਵੀਂ | 975 ਤੋਂ 1106 | ਨਟ ਨਾਰਾਇਨ, ਮਾਲੀ ਗਉੜਾ ਅਤੇ ਮਾਰੂ |
| 11ਵੀਂ | 1107 ਤੋਂ 1196 | ਤੁਖਾਰੀ, ਕੇਦਾਰਾ, ਭੈਰਉ ਅਤੇ ਬਸੰਤੁ |
| 12ਵੀਂ | 1197 ਤੋਂ 1318 | ਸਾਰੰਗ, ਮਲ੍ਾਰ, ਕਾਨੜਾ |
| 13ਵੀਂ | 1319 ਤੋਂ 1377 | ਕਲਿਆਨ, ਪ੍ਰਭਾਤੀ, ਜੈਜਾਵੰਤੀ, ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ,<br>ਸਲੋਕ ਭਗਤ ਕਬੀਰ ਜੀਉ ਕੇ |
| 14ਵੀਂ | 1377 ਤੋਂ 1430 | ਸਲੋਕ ਸ਼ੇਖ ਫਰੀਦ ਕੇ, ਸਵੱਯੇ ਸ੍ਰੀ ਮੁਖਬਾਕ੍ ਮ:੫, ਸਵਈਏ ਮਹਲੇ ਪਹਿਲੇ ਕੇ ਤੋਂ ਪੰਜਵੇਂ ਕੇ ਤੱਕ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਮੁੰਦਾਵਣੀ.<br>ਸਲੋਕ ਮਹਲਾ ੫, ਰਾਗੁ ਮਾਲਾ |

# ਗਿਆਨੀ ਹਰਿਬੰਸ ਸਿੰਘ ਰਚਿਤ ਪੁਸਤਕ-ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ

**(ਤੁਲਨਾਤਮਿਕ ਅਧਿਐਨ, 14 ਭਾਗਾਂ ਵਿੱਚ ਸੰਪੂਰਨ ਸਟੀਕ)**

1) ਜਪੁ ਨਿਰਣੈ (ਸਟੀਕ)
2) ਗੁਰਬਾਣੀ ਨਿਤਨੇਮ ਨਿਰਣੈ (ਸਟੀਕ)
3) ਚੰਡੀ ਕੀ ਵਾਰ ਨਿਰਣੈ (ਸਟੀਕ)
4) ਗੁਰਮਤਿ ਬੈਰਾਗ ਦਰਸ਼ਨ
5) ਅਕਾਲ ਉਸਤਤਿ ਦਰਸ਼ਨ
6) ਸਿਧ ਗੋਸਟਿ ਨਿਰਣ
7) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
8) ਬਾਰਹਮਾਹਾ ਦਰਪਣ
9) ਗੁਰਮਤਿ ਅਰਦਾਸਿ ਫ਼ਿਲਾਸਫ਼ੀ
10) ਮੌਤ ਕੀ ਹੈ?
11) ਬਾਣੀ ਸ਼ੇਖ ਫਰੀਦ ਜੀ ਸਟੀਕ
12) ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ
13) ਜੈਤਸਰੀ ਕੀ ਵਾਰ ਨਿਰਣੈ (ਸਟੀਕ)
14) ਸਮਰਥ ਗੁਰੂ
15) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
16) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
17) ਆਸਾ ਕੀ ਵਾਰ ਨਿਰਣੈ (ਸਟੀਕ)
18) ਨਾਮ ਦਰਸ਼ਨ
19) ਵੈਰਾਗ ਲਹਿਰਾਂ ਤੇ ਸਫਲ ਜੀਵਨ
20) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
21) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
22) ਗੁਰਬਾਣੀ ਪਾਠ ਪਰੰਪਰਾ ਨਿਰਣੈ
24) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
24) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
25) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
26) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
27) ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
28) ਅੰਮ੍ਰਿਤ ਫਿਲਾਸਫੀ
29) ਸ੍ਰੀ ਦਸਮ ਗ੍ਰੰਥ ਦਰਪਣ
30) ਗੁਰਮਤਿ ਜੀਵਨ ਫਿਲਾਸਫ਼ੀ (ਜੀਵਨ ਕੀ ਹੈ?)
31) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
32) ਸਵਈਏ ਸ੍ਰੀ ਮੁਖਬਾਕ੍ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
33) ਗੁਰਬਾਣੀ ਸੰਖਿਆ ਬੋਧਕ ਕੋਸ਼
34) ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ)
35) ਸੁਖਮਨੀ ਸਟੀਕ (ਗੁਟਕਾ)
36) ਗੁਰਬਾਣੀ ਕੀਰਤਨ (**ਸ਼ਬਦ ਪ੍ਰਮਾਣ**)
37) ਜੀਵਨ ਦਰਸ਼ਨ ਦਸ ਗੁਰੂ ਸਾਹਿਬਾਨ (ਦੋ ਭਾਗਾਂ ਵਿੱਚ)


**ਗਿਆਨੀ ਹਰਿਬੰਸ ਸਿੰਘ (ਭਾਈ ਸਾਹਿਬ)**

17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ, ਪਟਿਆਲਾ